Vol Set 1 7
181

# PUNJAB VIDHAN SABHA

## DEBATES

*Friday, the 3rd July, 2009*

**Vol. VII – No. 1**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Friday, the 3rd July, 2009*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## OBITUARY REFERENCES

**ਮਾਨਯੋਗ ਸਪੀਕਰ** : ਜਿਹੜੇ ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਸਾਡੇ ਵਿੱਚੋਂ ਜਿਹੜੀਆਂ ਸ਼ਖਸੀਅਤਾਂ ਜੁਦਾ ਹੋ ਗਈਆਂ ਹਨ, ਉਨ੍ਹਾਂ ਦੇ ਮੁਤੱਲਿਕ ਸ਼ਰਧਾਂਜਲੀਆਂ। ਸਾਰਿਆਂ ਤੋਂ ਪਹਿਲਾਂ ਸੀ.ਐਮ. ਸਾਹਿਬ, ਲੀਡਰ ਆਫ ਦਿ ਹਾਊਸ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੇ ਇਸ ਸੈਸ਼ਨ ਦੇ ਦਰਮਿਆਨ ਪੰਜਾਬ ਦੀਆਂ, ਦੇਸ਼ ਦੀਆਂ ਕਈ ਬਹੁਤ ਹੀ ਮਹਾਨ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ। ਅੱਜ ਅਸੀਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰ ਰਹੇ ਹਾਂ। ਸਪੀਕਰ ਸਾਹਿਬ, ਮੇਰੇ ਬਹੁਤ ਹੀ ਨਜ਼ਦੀਕੀ ਸਾਥੀ, ਸ਼੍ਰੋਮਣੀ ਅਕਾਲੀ ਦਲ ਦੀ ਰੀੜ੍ਹ ਦੀ ਹੱਡੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਦਿਮਾਗ, ਕੈਪਟਨ ਕੰਵਲਜੀਤ ਸਿੰਘ ਜੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਸਭ ਤੋਂ ਪਹਿਲਾਂ ਮੈਂ ਬੜੇ ਹੀ ਭਰੇ ਮਨ ਨਾਲ, ਦੁਖੀ ਹਿਰਦੇ ਨਾਲ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਉਨ੍ਹਾਂ ਦੀ ਬੇਵਕਤ, ਅਚਾਨਕ ਜੁਦਾਈ ਹੋ ਜਾਣ ਨਾਲ ਸਾਰੇ ਪੰਜਾਬੀਆਂ ਨੂੰ, ਸਾਰੀਆਂ ਸਿਆਸੀ ਪਾਰਟੀਆਂ ਨੂੰ ਅਤੇ ਖਾਸ ਕਰਕੇ ਸ਼੍ਰੋਮਣੀ ਅਕਾਲੀ ਦਲ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਹ 29 ਮਾਰਚ, 2009, ਨੂੰ ਇਕ ਅਤਿਅੰਤ ਦੁਖਦਾਈ ਸੜਕ ਹਾਦਸੇ ਵਿੱਚ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸਪੀਕਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਜੀ ਮੇਰੀ ਜ਼ਿੰਦਗੀ ਦੇ, ਮੇਰੇ ਏਨੇ ਨਜ਼ਦੀਕੀ ਸਾਥੀ ਰਹੇ ਕਿ ਜੇ ਕਦੇ ਵੀ ਮੇਰੇ ਤੇ ਭੀੜ ਆਈ ਜਾਂ ਸ਼੍ਰੋਮਣੀ ਅਕਾਲੀ ਦਲ ਤੇ ਸੰਕਟ ਆਇਆ ਤਾਂ ਉਸ ਸੰਕਟ ਨੂੰ ਦੂਰ ਕਰਨ ਵਾਸਤੇ ਹਮੇਸ਼ਾ ਹੀ ਉਨ੍ਹਾਂ ਨੇ ਚੰਗੀਆਂ ਰਾਵਾਂ ਦਿੱਤੀਆਂ ਅਤੇ ਉਸ ਸੰਕਟ ਵਿੱਚੋਂ ਸਾਨੂੰ ਨਿਕਲਣ ਦਾ ਮੌਕਾ ਮਿਲਿਆ। ਉਹ ਇਕ ਇਨਸਾਨ ਨਹੀਂ ਬਲਕਿ ਇਕ ਇੰਸਟੀਚਿਊਸ਼ਨ ਸਨ। ਉਨ੍ਹਾਂ ਦੀ ਜ਼ਿੰਦਗੀ ਸਾਡੇ ਸਾਰਿਆਂ ਵਾਸਤੇ ਇਕ ਚਾਨਣ-ਮੁਨਾਰਾ ਹੈ, ਸਾਡੇ ਵਾਸਤੇ ਇਕ ਲਾਈਟ-ਹਾਊਸ ਹੈ। ਸਪੀਕਰ ਸਾਹਿਬ, ਕੋਈ ਵੀ ਡਿਊਟੀ ਜੋ ਪਾਰਟੀ ਨੇ ਉਨ੍ਹਾਂ ਦੀ ਲਗਾਈ, ਉਨ੍ਹਾਂ ਨੇ ਉਹ ਬਹੁਤ ਚੰਗੀ ਤਰ੍ਹਾਂ ਨਿਭਾਈ। ਇਕੱਲੀ ਸਿਆਸੀ ਡਿਊਟੀ ਹੀ ਨਹੀਂ, ਬਲਕਿ ਕੋਈ ਵੀ ਡਿਊਟੀ - ਚਾਹੇ ਉਹ ਧਾਰਮਿਕ ਹੋਵੇ, ਉਨ੍ਹਾਂ ਨੇ ਬੜੀ ਖੂਬੀ ਨਾਲ ਨਿਭਾਈ। ਮੈਨੂੰ ਯਾਦ ਹੈ ਕਿ ਜਦੋਂ 300 ਸਾਲਾ ਖਾਲਸੇ ਦਾ ਜਨਮ ਦਿਨ ਅਸੀਂ ਆਨੰਦਪੁਰ ਸਾਹਿਬ ਵਿੱਚ ਮਨਾ ਰਹੇ ਸੀ ਤਾਂ ਅਸੀਂ ਉਸ ਨੂੰ ਮਨਾਉਣ ਦਾ ਸਾਰਾ ਪ੍ਰਬੰਧ ਕੈਪਟਨ ਸਾਹਿਬ ਦੇ ਜ਼ਿੰਮੇ ਪਾਇਆ

[ ਮੁੱਖ ਮੰਤਰੀ ]

ਔਰ ਉਨ੍ਹਾਂ ਨੇ ਇਸ ਤਰ੍ਹਾਂ ਦੇ ਪ੍ਰਬੰਧ ਕੀਤੇ ਕਿ ਉਸ ਦੀ ਮਿਸਾਲ ਨਹੀਂ ਮਿਲਦੀ। ਇਸ ਦੇ ਨਾਲ ਉਥੇ ਜਿਹੜਾ ਹੈਰੀਟੇਜ ਕੰਪਲੈਕਸ ਬਣਿਆ, ਉਸ ਦੀ ਵੀ ਸਾਰੀ ਜ਼ਿੰਮੇਵਾਰੀ ਕੈਪਟਨ ਸਾਹਿਬ ਨੇ ਹੀ ਨਿਭਾਈ। ਉਨ੍ਹਾਂ ਦਾ ਜਨਮ ਨਾਭਾ, ਜ਼ਿਲ੍ਹਾ ਪਟਿਆਲਾ ਵਿੱਚ ਹੋਇਆ। ਉਹ 4 ਦਫਾ ਇਸ ਸਦਨ ਦੇ ਮੈਂਬਰ ਰਹੇ, 3 ਦਫਾ ਉਹ ਬੜੇ ਅਹਿਮ ਮਹਿਕਮਿਆਂ ਦੇ ਵਜ਼ੀਰ ਰਹੇ ਅਤੇ ਸੂਬੇ ਦੀ ਬਰਨਾਲਾ ਸਾਹਿਬ ਦੀ ਸਰਕਾਰ ਵੇਲੇ ਉਹ ਹੋਮ ਮਨਿਸਟਰ ਰਹੇ। ਮੇਰੇ ਨਾਲ ਉਹ ਫਾਇਨਾਂਸ ਮਨਿਸਟਰ ਰਹੇ ਔਰ ਕੋਆਪ੍ਰੇਸ਼ਨ ਮਨਿਸਟਰ ਵੀ ਰਹੇ। ਜਿਹੜਾ ਵੀ ਮਹਿਕਮਾ ਉਨ੍ਹਾਂ ਨੂੰ ਮਿਲਿਆ, ਉਨ੍ਹਾਂ ਨੇ ਉਸ ਮਹਿਕਮੇ ਦੀ ਡਿਊਟੀ ਸਹੀ ਢੰਗ ਨਾਲ, ਬੜੇ ਤਕੜੇ ਹੋ ਕੇ ਸਰਅੰਜ਼ਾਮ ਦਿੱਤੀ। ਉਨ੍ਹਾਂ ਨੇ ਬੜਾ ਲੰਮਾ ਸਮਾਂ ਫੌਜ ਵਿੱਚ ਰਹਿ ਕੇ ਦੇਸ਼ ਦੀ ਸੇਵਾ ਕੀਤੀ ਅਤੇ ਉਨ੍ਹਾਂ ਕੋਲ ਹੁਣ ਫੌਜੀ ਵੈਲਫੇਅਰ ਦਾ ਮਹਿਕਮਾ ਵੀ ਸੀ। ਉਨ੍ਹਾਂ ਨੇ ਆਪਣੇ ਇਸ ਸਮੇਂ ਦੇ ਦੌਰਾਨ ਆਪਣੇ ਦੇਸ਼ ਦੇ ਰਾਖੇ ਫੌਜੀ ਵੀਰਾਂ ਨੂੰ ਬਹੁਤ ਸਹੂਲਤਾਂ ਦੇਣ ਦੀ ਕੋਸ਼ਿਸ਼ ਕੀਤੀ। ਸਪੀਕਰ ਸਾਹਿਬ, ਕੈਪਟਨ ਸਾਹਿਬ ਇਕ ਜੁਝਾਰੂ, ਇਮਾਨਦਾਰ ਅਤੇ ਸੱਚੇ-ਸੁੱਚੇ ਇਨਸਾਨ ਸਨ। ਉਹ ਕਦੇ ਵੀ ਸਿਆਸੀ ਵਿਚਾਰਧਾਰਾਂ ਤੋਂ ਪਿੱਛੇ ਨਹੀਂ ਹਟੇ। ਉਨ੍ਹਾਂ ਦਾ ਸਾਰਾ ਪੁਲੀਟੀਕਲ ਕੈਰੀਅਰ ਬੇਮਿਸਾਲ ਤੇ ਚੰਗਾ ਸੀ। ਜਦੋਂ ਵੀ ਸ਼੍ਰੋਮਣੀ ਅਕਾਲੀ ਦਲ ਨੇ ਕੋਈ ਮੋਰਚਾ ਲਗਾਇਆ, ਖਾਸ ਕਰਕੇ ਧਰਮਯੁੱਧ ਮੋਰਚਾ, ਉਦੋਂ ਹੀ ਮੋਰਚੇ ਵਿੱਚ ਉਨ੍ਹਾਂ ਨੇ ਲੰਮਾਂ ਸਮਾਂ ਕੈਦ ਵੀ ਕੱਟੀ। ਉਨ੍ਹਾਂ ਦੇ ਅਚਾਨਕ ਤੇ ਦਰਦਨਾਕ ਹਾਦਸੇ ਨਾਲ ਸ਼੍ਰੋਮਣੀ ਅਕਾਲੀ ਦਲ, ਅਕਾਲੀ-ਭਾਜਪਾ ਗਠਜੋੜ, ਪੰਜਾਬ ਸਰਕਾਰ, ਇਹ ਹਾਊਸ, ਪੰਜਾਬ ਅਤੇ ਦੇਸ਼ ਇਕ ਅਜ਼ੀਮ ਸਖਸ਼ੀਅਤ ਤੋਂ ਮਹਿਰੂਮ ਹੋ ਗਿਆ ਹੈ। ਇਸ ਨੁਕਸਾਨ ਦੀ ਭਰਪਾਈ ਹੋਣੀ ਸੰਭਵ ਨਹੀਂ ਹੈ। ਮੈਂ ਸਮੂਹ ਪੰਜਾਬੀਆਂ ਵੱਲੋਂ ਅਤੇ ਇਸ ਹਾਊਸ ਵੱਲੋਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਦੂਜੇ ਬਹੁਤ ਵੱਡੇ ਸ਼ਖਸ ਜੋ ਇਸ ਹਾਊਸ ਦੇ ਮੈਂਬਰ ਵੀ ਰਹੇ, ਸਰਦਾਰ ਉਮਰਾਓ ਸਿੰਘ ਵੀ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਗਹਿਰਾ ਸਦਮਾ ਹੈ। ਉਨ੍ਹਾਂ ਦਾ ਜਨਮ ਗੁਰੂ ਹਰ ਸਹਾਏ, ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੋਇਆ। ਉਹ ਕਈ ਦਫਾ ਇਸ ਹਾਊਸ ਦੇ ਮੈਂਬਰ ਰਹੇ ਅਤੇ ਅਹਿਮ ਅਹੁਦਿਆਂ ਤੇ ਵੀ ਰਹੇ। ਉਹ ਸਿੱਖਿਆ ਮੰਤਰੀ ਵੀ ਰਹੇ, ਰੈਵੀਨਿਊ ਮੰਤਰੀ ਵੀ ਰਹੇ ਅਤੇ ਖੇਡਾਂ ਦੇ ਮੰਤਰੀ ਵੀ ਰਹੇ। ਉਹ ਸਾਲ 1993 ਵਿਚ ਲੋਕ ਸਭਾ ਦੇ ਮੈਂਬਰ ਵੀ ਚੁਣੇ ਗਏ। ਉਨ੍ਹਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਨੂੰ ਪਦਮ ਵਿਭੂਸ਼ਨ ਦਾ ਸਨਮਾਨ ਵੀ ਦਿੱਤਾ ਗਿਆ। ਉਨ੍ਹਾਂ ਨੂੰ ਖੇਡਾਂ ਦਾ ਬਹੁਤ ਹੀ ਸ਼ੌਕ ਸੀ। ਮੈਂ ਉਨ੍ਹਾਂ ਦੀ ਇਕ ਗੱਲ ਦੇਖੀ ਹੈ ਕਿ ਭਾਵੇਂ ਉਹ ਅਖੀਰਲੀ ਉਮਰ ਵਿਚ ਸਨ ਅਤੇ ਭਾਵੇਂ ਉਹ ਕਿਸੇ ਸਹਾਰੇ ਤੋਂ ਬਿਨਾਂ ਚੱਲ-ਫਿਰ ਨਹੀਂ ਸੀ ਸਕਦੇ ਪਰ ਕੋਈ ਵੀ ਸਮਾਜਿਕ ਫੰਕਸ਼ਨ ਹੋਵੇ ਜਾਂ ਖੇਡਾਂ ਦਾ ਫੰਕਸ਼ਨ ਹੋਵੇ ਜਾਂ ਕੋਈ ਹੋਰ ਅਹਿਮ ਫੰਕਸ਼ਨ ਹੋਵੇ, ਭਾਵੇਂ ਉਹ ਕਿੰਨੀ ਵੀ ਤਕਲੀਫ ਵਿਚ ਰਹਿੰਦੇ ਸੀ, ਉਹ

ਹਮੇਸ਼ਾ ਅਜਿਹੇ ਫੰਕਸ਼ਨਾਂ ਵਿਚ ਜ਼ਰੂਰ ਪਹੁੰਚਦੇ ਸਨ। ਉਨ੍ਹਾਂ ਦੇ ਬੇਵਕਤ ਅਕਾਲ ਚਲਾਣੇ ਦਾ ਸਾਰੇ ਹਾਊਸ ਨੂੰ, ਸਾਰੀਆਂ ਪਾਰਟੀਆਂ ਨੂੰ ਬੜਾ ਹੀ ਦੁੱਖ ਹੈ ਅਤੇ ਉਨ੍ਹਾਂ ਦੇ ਚਲੇ ਜਾਣ ਨਾਲ ਰਾਜਨੀਤੀ ਵਿੱਚ ਇੱਕ ਬੜਾ ਵੱਡਾ ਖਲਾਅ ਪੈਦਾ ਹੋ ਗਿਆ ਹੈ।

ਸਪੀਕਰ ਸਾਹਿਬ, ਸਰਦਾਰ ਸੁਰਿੰਦਰ ਸਿੰਘ ਕੈਰੋਂ ਵੀ ਅੱਜ ਆਪਣੇ ਦਰਮਿਆਨ ਨਹੀਂ ਰਹੇ। ਉਨ੍ਹਾਂ ਦੀ ਜ਼ਿੰਦਗੀ ਇੱਕ ਸਿਆਸੀ ਜ਼ਿੰਦਗੀ ਸੀ। ਉਹ ਤਿੰਨ ਦਫਾ ਅਸੈਂਬਲੀ ਦੇ ਮੈਂਬਰ ਚੁਣੇ ਗਏ ਤੇ ਇੱਕ ਦਫਾ ਪਾਰਲੀਮੈਂਟ ਦੇ ਮੈਂਬਰ ਵੀ ਚੁਣੇ ਗਏ। ਸ਼ੁਰੂ ਤੋਂ ਲੈ ਕੇ ਆਖੀਰ ਤੱਕ ਉਹ ਐਕਟਿਵ ਪਾਲੇਟਿਕਸ ਵਿੱਚ ਰਹੇ। ਇਹ ਉਨ੍ਹਾਂ ਦੀ ਹਿੰਮਤ ਸੀ ਕਿ ਜਿਸ ਦਿਨ ਉਨ੍ਹਾਂ ਨੇ ਅਕਾਲ ਚਲਾਣਾ ਕੀਤਾ, ਉਸ ਤੋਂ ਇਕ-ਦੋ ਦਿਨ ਪਹਿਲਾਂ ਪਾਰਲੀਮਾਨੀ ਇਲੈਕਸ਼ਨਾਂ ਵਾਸਤੇ ਸਾਰੇ ਹਲਕੇ ਵਿੱਚ ਘੁੰਮ ਕੇ ਆਏ ਸਨ। ਭਾਵੇਂ ਉਨ੍ਹਾਂ ਦੀ ਸਿਹਤ ਕੁਝ ਚੰਗੀ ਨਹੀਂ ਸੀ ਪਰ ਕਿਉਂਜੋ ਉਹ ਜ਼ਮੀਨ ਨਾਲ ਜੁੜੇ ਹੋਏ ਸਨ ਅਤੇ ਉਨ੍ਹਾਂ ਦਾ ਆਪਣਾ ਬਹੁਤ ਵੱਡਾ ਅਸਰ ਸੀ, ਇਸ ਲਈ ਉਹ ਕਿਸੇ ਵੀ ਪ੍ਰੋਗਰਾਮ ਤੋਂ ਚਾਹੇ ਉਹ ਇਲੈਕਸ਼ਨਾਂ ਦਾ ਹੀ ਹੁੰਦਾ ਸੀ, ਕਦੇ ਵੀ ਪਿੱਛੇ ਨਹੀਂ ਸਨ ਹੋਏ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਵੱਡਾ ਘਾਟਾ ਪਿਆ ਹੈ ਅਤੇ ਬਹੁਤ ਵੱਡੀ ਕਮੀ ਹੋਈ ਹੈ। ਮੈਂ ਉਨ੍ਹਾਂ ਨੂੰ ਵੀ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਮਨੀ ਰਾਮ ਗੋਦਾਰਾ ਜੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਜੁਆਇੰਟ ਪੰਜਾਬ ਵਿੱਚ ਦੋ ਵੇਰ ਐਮ.ਐਲ.ਏ. ਰਹੇ ਹਨ। ਉਨ੍ਹਾਂ ਦਾ ਜਨਮ ਗੋਦਾਰਾ ਪਿੰਡ ਵਿੱਚ ਹੋਇਆ ਅਤੇ ਬੜੀ ਵਾਰੀ ਉਹ ਅਹਿਮ ਮਹਿਕਮਿਆਂ ਦੇ ਮਨਿਸਟਰ ਵੀ ਰਹੇ ਔਰ ਉਹ ਪਾਰਲੀਮੈਂਟ ਦੇ ਵੀ ਮੈਂਬਰ ਰਹੇ। ਉਨ੍ਹਾਂ ਦੀ ਕਮੀ ਵੀ ਬਰਦਾਸ਼ਤ ਕਰਨੀ ਔਖੀ ਹੈ ਅਤੇ ਉਨ੍ਹਾਂ ਦੇ ਵਿਛੜ ਜਾਣ ਨਾਲ ਵੀ ਬਹੁਤ ਵੱਡਾ ਖਲਾਅ ਪੈਦਾ ਹੋਇਆ ਹੈ।

ਸਪੀਕਰ ਸਾਹਿਬ, ਸ਼੍ਰੀ ਸਾਗਰ ਰਾਮ ਗੁਪਤਾ, ਸਾਬਕਾ ਮੰਤਰੀ, ਹਰਿਆਣਾ ਅਤੇ ਸਾਬਕਾ ਐਮ.ਐਲ.ਏ,. ਜੁਆਇੰਟ ਪੰਜਾਬ, ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਸਰਸਾਏ, ਜ਼ਿਲ੍ਹਾ ਹਿਸਾਰ ਵਿੱਚ ਹੋਇਆ ਸੀ। ਉਹ ਦੋ ਵੇਰ ਜੁਆਇੰਟ ਪੰਜਾਬ ਵਿੱਚ ਐਮ.ਐਲ.ਏ. ਰਹੇ ਅਤੇ ਇਕ ਵੇਰ ਉਹ ਹਰਿਆਣਾ ਅਸੈਂਬਲੀ ਦੇ ਮੈਂਬਰ ਰਹੇ। ਉਹ ਸ਼੍ਰੀ ਭਗਵਤ ਦਿਆਲ ਸ਼ਰਮਾ ਜੀ ਦੀ ਵਜ਼ਾਰਤ ਵਿੱਚ ਮਨਿਸਟਰ ਵੀ ਰਹੇ। ਉਹ ਜੁਆਇੰਟ ਪੰਜਾਬ ਅਤੇ ਉਸ ਤੋਂ ਬਾਅਦ ਹਰਿਆਣਾ ਵਿੱਚ ਬਹੁਤ ਹੀ ਮਾਣ ਅਤੇ ਸਤਿਕਾਰ ਵਾਲੇ ਇਨਸਾਨ ਸਮਝੇ ਜਾਂਦੇ ਸਨ, ਉਨ੍ਹਾਂ ਦੇ ਚਲੇ ਜਾਣ ਦਾ ਵੀ ਸ਼ਾਨੂੰ ਗਹਿਰਾ ਦੁੱਖ ਹੈ।

ਸਪੀਕਰ ਸਾਹਿਬ, ਸਰਦਾਰ ਸਾਧੂ ਸਿੰਘ ਰਾਜੇਆਣਾ, ਜਿਨ੍ਹਾਂ ਦਾ ਜਨਮ ਪਿੰਡ ਰਾਜੇਆਣਾ ਵਿੱਚ ਹੋਇਆ, ਵੀ ਦੋ ਵੇਰ ਸ਼੍ਰੋਮਣੀ ਅਕਾਲੀ ਦਲ ਵੱਲੋਂ ਇਸ ਅਸੈਂਬਲੀ ਦੇ ਐਮ.ਐਲ.ਏ. ਚੁਣੇ ਗਏ। ਉਨ੍ਹਾਂ ਦਾ ਪੇਂਡੂ ਜ਼ਿੰਦਗੀ ਨਾਲ ਗਹਿਰਾ ਤਾਅਲੁੱਕ ਰਿਹਾ ਹੈ। ਉਹ ਆਪਣੇ ਪਿੰਡ ਵਿੱਚ ਹੀ ਰਹਿੰਦੇ ਸਨ ਅਤੇ ਪਿੰਡਾਂ ਦੇ ਲੋਕਾਂ ਦੀ ਸੇਵਾ ਕਰਨੀ ਹਮੇਸ਼ਾ

[ ਮੁੱਖ ਮੰਤਰੀ ]

ਉਹ ਆਪਣੀ ਡਿਊਟੀ ਸਮਝਦੇ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸਪੀਕਰ ਸਾਹਿਬ, ਸ਼੍ਰੀਮਤੀ ਵਿਮਲਾ ਡਾਂਗ, ਸਾਬਕਾ ਐਮ.ਐਲ.ਏ. ਬਹੁਤ ਹੀ ਅੱਛੇ ਪਾਰਲੀਮੈਂਟੇਰੀਅਨ ਅਤੇ ਸਮਾਜ ਸੇਵਕ ਹੋਏ ਹਨ। ਉਨ੍ਹਾਂ ਦਾ ਜਨਮ ਇਲਾਹਾਬਾਦ ਵਿੱਚ ਹੋਇਆ ਸੀ। ਉਹ ਅੰਮ੍ਰਿਤਸਰ ਪੱਛਮੀ ਤੋਂ ਅਸੈਂਬਲੀ ਹਲਕੇ ਦੇ ਮੈਂਬਰ ਰਹੇ। ਉਹ ਤਕਰੀਬਨ ੪ ਸਾਲ ਛੇਹਰਟਾ ਮਿਉਂਸਿਪਲ ਕਮੇਟੀ ਦੇ ਪ੍ਰਧਾਨ ਵੀ ਰਹੇ। ਉਨ੍ਹਾਂ ਨੂੰ ਸਮਾਜ ਸੇਵਾ ਲਈ ਪਦਮ-ਸ਼੍ਰੀ ਨਾਲ ਸਨਮਾਨਿਆ ਗਿਆ ਸੀ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਵੀ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਇਕ ਬਹੁਤ ਵੱਡੇ ਸੋਸ਼ਲ ਵਰਕਰ ਦੇ ਸਦੀਵੀ ਵਿਛੋੜੇ ਨਾਲ ਸਾਨੂੰ ਬਹੁਤ ਨੁਕਸਾਨ ਹੋਇਆ ਹੈ।

ਸਪੀਕਰ ਸਾਹਿਬ, ਬਹੁਤ ਸਾਰੇ ਸਾਡੇ ਦੇਸ਼ ਨੂੰ ਆਜ਼ਾਦ ਕਰਾਉਣ ਵਾਲੇ ਆਜ਼ਾਦੀ ਘੁਲਾਟੀਏ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਬਹੁਤ ਸਾਰਾ ਸਮਾਂ ਜੇਲ੍ਹਾਂ ਵਿੱਚ ਵੀ ਕੱਟਿਆ ਅਤੇ ਜਿਨ੍ਹਾਂ ਦੀ ਮਿਹਰਬਾਨੀ ਨਾਲ ਅੱਜ ਆਪਾਂ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ, ਸਾਡੇ ਤੋਂ ਵਿੱਛੜ ਗਏ ਹਨ। ਉਨ੍ਹਾਂ ਵਿੱਚੋਂ ਸਰਦਾਰ ਤਾਰਾ ਸਿੰਘ ਆਜ਼ਾਦੀ ਘੁਲਾਟੀਏ ਸਨ। ਉਨ੍ਹਾਂ ਦਾ ਜਨਮ ਪਿੰਡ ਟੱਲੇਵਾਲ ਤਪਾ, ਜ਼ਿਲ੍ਹਾ ਬਰਨਾਲਾ ਵਿੱਚ ਹੋਇਆ। ਉਹ ਆਜ਼ਾਦ ਹਿੰਦ ਫੌਜ ਵਿੱਚ ਵੀ ਰਹੇ ਅਤੇ ਤਕਰੀਬਨ 15 ਮਹੀਨੇ ਨਜ਼ਰਬੰਦ ਕੋਠਰੀ ਵਿੱਚ ਕੈਦ ਵੀ ਰਹੇ। ਉਨ੍ਹਾਂ ਦੇ ਵਿੱਛੜ ਜਾਣ ਦਾ ਵੀ ਸਾਨੂੰ ਬਹੁਤ ਜ਼ਿਆਦਾ ਦੁੱਖ ਹੈ, ਅਫਸੋਸ ਹੈ।

ਸਰਦਾਰ ਸੋਹਣ ਸਿੰਘ ਸਰਾ ਵੀ ਬਹੁਤ ਵੱਡੇ ਫਰੀਡਮ ਫਾਈਟਰ ਸਨ। ਉਨ੍ਹਾਂ ਦਾ ਜਨਮ ਪਿੰਡ ਲੇਲੇਵਾਲ, ਜ਼ਿਲ੍ਹਾ ਬਠਿੰਡਾ ਵਿੱਚ ਹੋਇਆ। ਉਹ ਵੀ ਇੰਡੀਅਨ ਆਰਮੀ ਵਿੱਚ ਭਰਤੀ ਹੋਏ ਅਤੇ ਸਿੰਘਾਪੁਰ ਵਿੱਚ ਉਨ੍ਹਾਂ ਨੇ ਇਕ ਮਹੀਨਾ ਜੇਲ੍ਹ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਬਾਬਾ ਭਗਤ ਸਿੰਘ ਜੀ ਬਿਲਗਾ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਮਹਾਨ ਆਜ਼ਾਦੀ ਘੁਲਾਟੀਏ ਸਨ। ਉਹ 22 ਮਈ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਬਿਲਗਾ ਵਿੱਚ ਹੋਇਆ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਬਹੁਤ ਵੱਡਾ ਹਿੱਸਾ ਲਿਆ ਅਤੇ ਉਨ੍ਹਾਂ ਨੇ ਲੰਬਾ ਸਮਾਂ ਜੇਲ੍ਹਾਂ ਕਟੀਆਂ। ਗਦਰ ਮੂਵਮੈਂਟ ਦੇ ਉਹ ਬਹੁਤ ਵੱਡੇ ਆਗੂ ਰਹੇ। ਉਹ ਪਹਿਲਾਂ ਕਾਂਗਰਸ ਕਮੇਟੀ ਦੇ ਸਕੱਤਰ ਵੀ ਸਨ। ਉਹ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਅਤੇ ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਵੀ ਰਹੇ। ਉਨ੍ਹਾਂ ਦੀ ਜੁਦਾਈ ਨਾਲ ਅਸੀਂ ਇੱਕ ਅਜ਼ੀਮ ਸ਼ਖਸੀਅਤ ਤੋਂ ਵਾਂਝੇ ਹੋ ਗਏ ਹਾਂ ਜਿਨ੍ਹਾਂ ਤੇ ਪੰਜਾਬ ਨੂੰ ਬਹੁਤ ਵੱਡਾ ਫੱਖਰ ਸੀ। ਅਸੀਂ ਉਨ੍ਹਾਂ ਤੋਂ ਮਹਿਰੂਮ ਹੋ ਗਏ ਹਾਂ। ਮੈਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਕਿਸ਼ਨ ਸਿੰਘ ਜੀ, ਆਜ਼ਾਦੀ ਘੁਲਾਟੀਏ ਵੀ ਸਾਡੇ ਤੋਂ ਵਿੱਛੜ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਖੁਬੀ ਜੱਟਾਂ, ਜ਼ਿਲ੍ਹਾ ਗੁਰਦਾਸਪੁਰ ਵਿੱਚ ਹੋਇਆ। ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਬਹੁਤ ਵੱਡਾ ਹਿੱਸਾ ਪਾਇਆ ਅਤੇ ਲੰਬੀਆਂ ਕੈਦਾਂ ਕੱਟੀਆਂ। ਉਨ੍ਹਾਂ ਦੀ ਜੁਦਾਈ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਸਰਦਾਰ ਕਰਤਾਰ ਸਿੰਘ ਜੀ ਵੀ ਮਹਾਨ ਫਰੀਡਮ ਫਾਈਟਰ ਸਨ। ਉਹ ਵੀ ਸਾਡੇ ਤੋਂ ਵਿੱਛੜ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਕੁੰਬੜਾ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ ਹੋਇਆ। ਉਹ ਇੰਡੀਅਨ ਨੈਸ਼ਨਲ ਆਰਮੀ ਵਿੱਚ ਸ਼ਾਮਲ ਹੋਏ। ਉਹ ਸਾਲ 1943 ਤੋਂ 1945 ਤੱਕ ਜੇਲ੍ਹਾਂ ਵਿੱਚ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਜ਼ੋਰਾ ਸਿੰਘ ਜੀ ਵੀ ਬੜੇ ਵੱਡੇ ਫਰੀਡਮ ਫਾਈਟਰ ਸਨ। ਉਨ੍ਹਾਂ ਦਾ ਜਨਮ ਪਿੰਡ ਰਣੀਕੇ, ਤਹਿਸੀਲ ਨਾਭਾ, ਜ਼ਿਲ੍ਹਾ ਪਟਿਆਲਾ ਵਿਖੇ ਹੋਇਆ। ਉਨ੍ਹਾਂ ਨੇ ਵੀ ਕਾਫੀ ਸਮਾਂ ਜੇਲ੍ਹਾਂ ਕੱਟੀਆਂ ਔਰ ਆਜ਼ਾਦੀ ਦੇ ਸੰਘਰਸ਼ ਵਿੱਚ ਬਹੁਤ ਵੱਡਾ ਹਿੱਸਾ ਪਾਇਆ। ਇਸ ਸਮੇਂ ਦੌਰਾਨ ਉਹ ਵੀ ਸਾਡਾ ਸਾਥ ਛੱਡ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਦੁੱਖ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਰਦਾਰ ਲਾਲ ਸਿੰਘ ਜੀ ਵੀ ਬਹੁਤ ਵੱਡੇ ਆਜ਼ਾਦੀ ਘੁਲਾਟੀਏ ਸਨ। ਉਨ੍ਹਾਂ ਦਾ ਜਨਮ ਨੰਗਲ ਲੁਬਾਣਾ, ਜ਼ਿਲ੍ਹਾ ਕਪੂਰਥਲਾ ਵਿਖੇ ਹੋਇਆ। ਉਹ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਵਿੱਚ ਭਰਤੀ ਹੋਏ। ਉਨ੍ਹਾਂ ਨੇ ਉਸ ਸਮੇਂ ਦੌਰਾਨ ਬਹੁਤ ਜੇਲ੍ਹਾਂ ਕੱਟੀਆਂ ਔਰ ਬਹੁਤ ਹੀ ਤਸੀਹੇ ਤੇ ਤਕਲੀਫਾਂ ਝੱਲੀਆਂ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਸਰਦਾਰ ਖੜਕ ਸਿੰਘ ਜੀ ਵੀ ਬਹੁਤ ਵੱਡੇ ਆਜ਼ਾਦੀ ਘੁਲਾਟੀਏ ਸਨ। ਉਨ੍ਹਾਂ ਦਾ ਜਨਮ ਪਿੰਡ ਕਾਹਲੋਂ, ਜ਼ਿਲ੍ਹਾ ਸ਼ੇਖੂਪੁਰਾ (ਹੁਣ ਪਾਕਿਸਤਾਨ) ਵਿੱਚ ਹੋਇਆ। ਉਹ ਭਾਰਤ ਛੱਡੋ ਅੰਦੋਲਨ ਦੌਰਾਨ ਜੇਲ੍ਹਾਂ ਵਿੱਚ ਗਏ। ਉਨ੍ਹਾਂ ਦਾ ਘਾਟਾ ਵੀ ਕਦੇ ਪੂਰਾ ਨਹੀਂ ਹੋ ਸਕਦਾ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਬੁੱਧ ਸਿੰਘ ਜੀ ਬਹੁਤ ਵੱਡੇ ਆਜ਼ਾਦੀ ਘੁਲਾਟੀਏ ਸਨ। ਉਹ ਫਰੀਦਕੋਟ ਦੇ ਪਿੰਡ ਚਮੇਲੀ ਵਿੱਚ ਪੈਦਾ ਹੋਏ। ਉਨ੍ਹਾਂ ਨੇ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ਼ ਜੀ ਦੀ ਆਜ਼ਾਦ ਹਿੰਦ ਫੌਜ ਵਿੱਚ ਹਿੱਸਾ ਲਿਆ ਅਤੇ ਦੇਸ਼ ਦੀ ਆਜ਼ਾਦੀ ਦੀ ਲੜਾਈ ਲੜੀ। ਉਹ ਕਾਫੀ ਸਮਾਂ ਜੇਲ੍ਹਾਂ ਵਿੱਚ ਵੀ ਗਏ। ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਮਹਾਨ ਫਰੀਡਮ ਫਾਈਟਰ ਤੋਂ ਵਾਂਝੇ ਹੋ ਗਏ ਹਾਂ।

ਸਪੀਕਰ ਸਾਹਿਬ, ਸਰਦਾਰ ਭਾਗ ਸਿੰਘ ਜੀ ਵੀ ਮਹਾਨ ਆਜ਼ਾਦੀ ਘੁਲਾਟੀਏ ਸਨ। ਉਹ ਵੀ ਸਾਨੂੰ ਵਿਛੋੜਾ ਦੇ ਗਏ ਹਨ। ਉਹ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ

[ ਮੁੱਖ ਮੰਤਰੀ ]

ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ। ਉਨ੍ਹਾਂ ਨੇ ਮੁਲਤਾਨ, ਪਾਕਿਸਤਾਨ ਅਤੇ ਫਿਰੋਜ਼ਪੁਰ ਜੇਲ੍ਹਾਂ ਵਿੱਚ ਕੈਦ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਗਹਿਰਾ ਦੁੱਖ ਹੈ।

ਸਪੀਕਰ ਸਾਹਿਬ, ਹੁਣੇ ਹੀ ਪਿੱਛੇ ਜਿਹੇ ਸੰਤ ਰਾਮਾ ਨੰਦ ਜੀ, ਡੇਰਾ ਸੱਚਖੰਡ ਬੱਲਾਂ ਵੀਆਨਾ (ਆਸਟਰੀਆ) ਵਿਖੇ ਸ਼ਹੀਦ ਹੋ ਗਏ ਹਨ ਤੇ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਦੁਆਬਾ ਕਾਲਜ ਵਿੱਚੋਂ ਗਰੈਜੂਏਸ਼ਨ ਕੀਤੀ। ਉਨ੍ਹਾਂ ਨੇ ਡੇਰਾ ਸੱਚਖੰਡ ਬੱਲਾਂ ਵਿਖੇ ਲਗਪਗ 25-30 ਸਾਲ ਸੇਵਾ ਕੀਤੀ। ਉਹ ਬਹੁਤ ਵੱਡੇ ਧਾਰਮਿਕ ਆਗੂ ਸਨ। ਉਹ ਡੇਰੇ ਦੇ ਸਪੋਕਸਮੈਨ ਵੀ ਸਨ ਔਰ ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਮਾਜ ਨੂੰ ਬਹੁਤ ਘਾਟਾ ਪਿਆ ਹੈ। ਉਨ੍ਹਾਂ ਦੇ ਕੇਵਲ ਦੁਆਬੇ ਵਿੱਚ ਹੀ ਨਹੀਂ ਸਗੋਂ ਸਾਰੇ ਦੇਸ਼ ਵਿੱਚ ਪੈਰੋਕਾਰ ਹਨ। ਉਨ੍ਹਾਂ ਦੇ ਸਸਕਾਰ ਅਤੇ ਭੋਗ ਵੇਲੇ ਲੱਖਾਂ ਦੀ ਤਾਦਾਦ ਵਿੱਚ ਸੰਗਤਾਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਪਹੁੰਚੀਆਂ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਵੱਡਾ ਦੁੱਖ ਹੈ ਅਤੇ ਅਫਸੋਸ ਹੈ।

ਸਪੀਕਰ ਸਾਹਿਬ, ਆਸਟਰੇਲੀਆ ਵਿੱਚ ਆਪਣੇ ਬਹੁਤ ਸਾਰੇ ਵਿਦਿਆਰਥੀ ਜਾਂ ਹੋਰ ਸ਼ਹਿਰੀ ਐਜੂਕੇਸ਼ਨ ਵਾਸਤੇ ਜਾਂ ਹੋਰ ਕਾਰੋਬਾਰ ਕਰਨ ਵਾਸਤੇ ਗਏ ਹੋਏ ਹਨ। ਉਥੋਂ ਦੇ ਲੋਕਾਂ ਨੇ ਉਨ੍ਹਾਂ ਤੇ ਜ਼ਿਆਦਤੀਆਂ ਕੀਤੀਆਂ ਔਰ ਉਸ ਵਿੱਚ ਕਈ ਸ਼ਹਾਦਤਾਂ ਹੋਈਆਂ, ਜਿਸ ਵਿੱਚ ਬਠਿੰਡਾ ਦਾ ਰਜਤ ਸ਼ਰਮਾ ਅਤੇ ਕੁਰਾਲੀ ਦਾ ਮਨਿੰਦਰ ਸਿੰਘ ਸ਼ਾਮਿਲ ਹੈ, ਇਨ੍ਹਾਂ ਦੀ ਨਸਲੀ ਹਮਲਿਆਂ ਵਿਚ ਮੌਤ ਹੋ ਗਈ ਹੈ ਜਿਸ ਦਾ ਸਾਨੂੰ ਬੜਾ ਦੁੱਖ ਹੈ। ਮੈਂ ਭਾਰਤ ਦੇ ਵਿਦਿਆਰਥੀਆਂ ਅਤੇ ਹੋਰ ਵਿਅਕਤੀਆਂ, ਜਿਹੜੇ ਕਿ ਆਸਟਰੇਲੀਆ ਵਿੱਚ ਪੜ੍ਹਾਈ ਕਰਨ ਅਤੇ ਰੁਜ਼ਗਾਰ ਲਈ ਉਥੇ ਗਏ ਸਨ, ਉਤੇ ਹੋਏ ਹਮਲਿਆਂ ਅਤੇ ਵਾਰਦਾਤਾਂ ਦੀ ਸਖਤ ਸ਼ਬਦਾਂ ਵਿੱਚ ਨਿੰਦਾ ਕਰਦਾ ਹਾਂ। ਮੈਂ ਬੜੇ ਡੂੰਘੇ ਦੁੱਖ ਅਤੇ ਗੰਭੀਰ ਹਿਰਦੇ ਨਾਲ ਉਨ੍ਹਾਂ ਸਾਰਿਆਂ ਪ੍ਰਤੀ ਆਪਣੀ ਸੱਚੀ ਸ਼ਰਧਾਂਜਲੀ ਭੇਟ ਕਰਦਾ ਹਾਂ ਜਿਨ੍ਹਾਂ ਦੀਆਂ ਨਸਲੀ ਹਮਲਿਆਂ ਵਿੱਚ ਜਾਨਾਂ ਗਈਆਂ ਜਾਂ ਉਨ੍ਹਾਂ ਤੇ ਜ਼ਿਆਦਤੀਆਂ ਹੋਈਆਂ। ਮੈਂ ਸਾਰੇ ਸਦਨ ਨੂੰ ਇਹ ਵੀ ਬੇਨਤੀ ਕਰਦਾ ਹਾਂ ਕਿ ਭਾਰਤ ਦੇ ਪ੍ਰਧਾਨ ਮੰਤਰੀ ਆਸਟਰੇਲੀਆ ਸਰਕਾਰ ਨਾਲ ਇਸ ਮਸਲੇ ਨੂੰ ਉਠਾਉਂਦੇ ਹੋਏ ਉਸ ਮੁਲਕ ਵਿੱਚ ਅਜਿਹੀਆਂ ਵਾਰਦਾਤਾਂ ਰੋਕਣ ਲਈ ਸਖਤ ਕਦਮ ਚੁੱਕਣ ਲਈ ਸਰਬ-ਸੰਮਤੀ ਨਾਲ ਮਤਾ ਪਾਸ ਕਰਨ।

ਸਪੀਕਰ ਸਾਹਿਬ, ਮੈਂ ਫਿਰ ਬੇਨਤੀ ਕਰਦਾ ਹਾਂ ਅਤੇ ਅਰਦਾਸ ਵੀ ਕਰਦਾ ਹਾਂ ਕਿ ਇਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਨੂੰ ਪ੍ਰਮਾਤਮਾ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਔਰ ਸਬੰਧਤ ਪਰਿਵਾਰ, ਸੂਬੇ ਦੇ ਲੋਕਾਂ ਜਾਂ ਦੇਸ਼ ਦੇ ਲੋਕਾਂ ਨੂੰ ਇਹ ਭਾਣਾ ਮੰਨਣ ਦੀ ਸ਼ਕਤੀ ਦੇਣ। ਮੈਂ ਨਾਲ ਇਹ ਵੀ ਬੇਨਤੀ ਕਰਦਾ ਹਾਂ ਕਿ ਇਸ ਪਵਿੱਤਰ ਹਾਊਸ ਤੋਂ ਮਤਾ ਪਾਸ ਕਰਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜਿਆ ਜਾਵੇ ਤਾਂ ਕਿ ਜੋ ਬੜੇ ਦੁਖੀ ਹਨ, ਉਨ੍ਹਾਂ ਦੇ ਨਾਲ ਆਪਾਂ ਹਮਦਰਦੀ ਕਰਨ ਵਾਸਤੇ ਉਨ੍ਹਾਂ ਦੇ ਦੁੱਖ ਵਿੱਚ ਸ਼ਾਮਿਲ ਹੋਈਏ। ਇੰਨਾ ਕਹਿ ਕੇ

ਮੈਂ ਇਨ੍ਹਾਂ ਸਾਰਿਆਂ ਨੂੰ ਦੁਬਾਰਾ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਆਪਾਂ ਅੱਜ ਪਹਿਲੇ ਦਿਨ ਵਿਧਾਨ ਸਭਾ ਸੈਸ਼ਨ ਲਈ ਆਏ ਹਾਂ ਔਰ ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਬਹੁਤ ਸਾਰੀਆਂ ਮਹਾਨ ਸ਼ਖਸੀਅਤਾਂ ਸਾਡੇ ਤੋਂ ਵਿੱਛੜ ਗਈਆਂ ਹਨ। ਮੈਂ ਆਪਣੇ ਵੱਲੋਂ ਅਤੇ ਆਪਣੀ ਕਾਂਗਰਸ ਪਾਰਟੀ ਵੱਲੋਂ ਇਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਵਾਸਤੇ ਖੜ੍ਹੀ ਹੋਈ ਹਾਂ।

ਸਾਰਿਆਂ ਤੋਂ ਪਹਿਲਾਂ ਕੈਪਟਨ ਕੰਵਲਜੀਤ ਸਿੰਘ, ਸਹਿਕਾਰਤਾ ਮੰਤਰੀ, ਜੋ ਸਾਡੇ ਸਿਟਿੰਗ ਮੈਂਬਰ ਸਨ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਉਹ ਚਾਰ ਵਾਰ ਐਮ.ਐਲ.ਏ. ਰਹੇ ਹਨ। ਜ਼ਿਲ੍ਹਾ ਪਟਿਆਲਾ ਦੇ ਨਾਭਾ ਵਿੱਚ 1942 ਵਿੱਚ ਉਨ੍ਹਾਂ ਦਾ ਜਨਮ ਹੋਇਆ। ਉਹ ਰਾਜਨੀਤੀ ਵਿੱਚ ਬੜੇ ਅੱਛੇ ਤਰੀਕੇ ਨਾਲ ਰਾਜਸੀ ਸੋਚ ਤੋਂ ਉੱਪਰ ਉੱਠ ਕੇ ਕਈ ਵਾਰ ਸੱਚੀਆਂ ਅਤੇ ਸਹੀ ਗੱਲਾਂ ਕਹਿ ਦਿੰਦੇ ਸੀ। ਮੈਨੂੰ ਯਾਦ ਹੈ ਉਨ੍ਹਾਂ ਦੇ ਪਿਤਾ ਜੀ ਸਰਦਾਰ ਦਾਰਾ ਸਿੰਘ ਫਰੀਡਮ ਫਾਈਟਰ ਰਹੇ ਹਨ। ਇਹ ਉਨ੍ਹਾਂ ਦੇ ਸਪੁੱਤਰ ਸਨ ਔਰ ਇਨ੍ਹਾਂ ਨੂੰ ਸਾਰਾ ਕੁਝ ਪਰਿਵਾਰਕ ਵਿਰਸੇ ਵਿੱਚ ਮਿਲਿਆ। ਉਹ ਦੇਸ਼ ਦੇ ਹਿੱਤਾਂ ਦੀ ਗੱਲ ਕਰਨ ਵਾਸਤੇ ਸੇਵਾ ਕਰਦੇ ਅੱਗੇ ਵਧਦੇ ਰਹੇ। ਮਹਿਕਮੇ ਵਿੱਚ ਵੀ ਉਨ੍ਹਾਂ ਨੇ ਆਪਣੀ ਯੋਗਤਾ ਨਾਲ ਜ਼ਿੰਮੇਵਾਰੀ ਨਿਭਾਈ। ਉਹ ਅੱਜ ਸਾਡੇ ਵਿੱਚੋਂ ਚਲੇ ਗਏ ਹਨ। ਮੈਂ ਉਨ੍ਹਾਂ ਦੇ ਪ੍ਰਤੀ ਪੂਰੀ ਸ਼ਰਧਾ ਭੇਂਟ ਕਰਦੀ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦੀ ਹਾਂ।

ਇਸੇ ਤਰ੍ਹਾਂ ਸਰਦਾਰ ਉਮਰਾਓ ਸਿੰਘ ਜੀ, ਸਾਡੀ ਆਪਣੀ ਕਾਂਗਰਸ ਪਾਰਟੀ ਦੇ ਵਿੱਚੋਂ ਪੰਜ ਵਾਰ ਐਮ.ਐਲ.ਏ. ਰਹੇ, ਵਜ਼ੀਰ ਰਹੇ ਅਤੇ ਐਮ.ਪੀ. ਬਣੇ। ਉਹ ਜਿਥੇ ਅੱਛੇ ਵਕੀਲ ਸਨ, ਉਥੇ ਉੱਚ ਕੋਟੀ ਦੇ ਸਿਆਸਤਦਾਨ ਵੀ ਸਨ। ਮੈਨੂੰ ਗਰਵ ਹੈ ਕਿ ਉਹ ਆਖਰੀ ਦਮ ਤੱਕ ਪਾਰਟੀ ਪ੍ਰਤੀ ਆਪਣੀਆਂ ਜ਼ਿੰਮੇਵਾਰੀਆਂ ਹਰ ਹਾਲਤ ਵਿੱਚ, ਮੁਸ਼ਕਲ ਦੇ ਵਿੱਚ, ਬਿਮਾਰੀ ਦੇ ਵਿੱਚ ਪੂਰੀ ਤਰ੍ਹਾਂ ਨਿਭਾਉਂਦੇ ਰਹੇ। ਉਨ੍ਹਾਂ ਨੂੰ ਖੇਡਾਂ ਨਾਲ ਪਿਆਰ ਸੀ। ਉਹ ਖੇਡਾਂ ਦੇ ਮਹਿਕਮੇ ਵਿੱਚ ਵੀ ਕਈ ਵਾਰ ਮੰਤਰੀ ਬਣੇ ਔਰ ਉਨ੍ਹਾਂ ਨੂੰ ਪਦਮ ਭੂਸ਼ਣ ਨਾਲ ਸਨਮਾਨਿਆ ਗਿਆ। ਅੱਜ ਅਸੀਂ ਉਨ੍ਹਾਂ ਦੀ ਕਮੀ ਮਹਿਸੂਸ ਕਰਦੇ ਹਾਂ। ਉਹ ਅੱਛੀ ਸੋਚ ਵਾਲੇ ਸਿਆਸਤਦਾਨ ਸਨ। ਉਹ ਅੱਜ ਸਾਡੇ ਵਿੱਚੋਂ ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਸ਼ਰਧਾ ਭੇਂਟ ਕਰਦੀ ਹੋਈ, ਉਨ੍ਹਾਂ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਸੁਰਿੰਦਰ ਸਿੰਘ ਜੀ ਕੈਰੋਂ, ਸਾਬਕਾ ਐਮ.ਪੀ. ਸਾਡੇ ਵਿੱਚੋਂ ਪਿਛਲੇ ਸਮੇਂ ਵਿੱਚ, 19 ਮਾਰਚ, 2009, ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਕੈਰੋਂ, ਤਰਨ ਤਾਰਨ ਵਿੱਚ ਜਨਮ ਹੋਇਆ ਸੀ। ਉਹ ਇੱਕ ਵਾਰ ਮੇਰਾ ਖਿਆਲ 1967 ਵਿੱਚ ਅਕਾਲੀ ਦਲ ਵਿੱਚੋਂ ਚੁਣੇ ਗਏ ਸਨ। ਉਹ ਪਹਿਲਾਂ ਅਕਾਲੀ ਦਲ ਦੇ ਵਿੱਚ ਸਨ ਪਰ ਸਾਲ 1980 ਦੇ ਵਿੱਚ ਦੋ ਵਾਰ ਕਾਂਗਰਸ ਪਾਰਟੀ ਦੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਮੈਂਬਰ ਵਜੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਫਿਰ ਉਹ ਸਾਲ 1991 ਤੋਂ ਲੈ ਕੇ ਸਾਲ 1996 ਤੱਕ ਸੰਸਦ ਦੇ ਮੈਂਬਰ ਵੀ ਰਹੇ। ਸਪੀਕਰ ਸਾਹਿਬ, ਉਨ੍ਹਾਂ ਨੂੰ ਅਸੀਂ ਵੀ ਵੇਖਿਆ ਹੈ, ਉਹ ਸੈਰ ਕਰਨੀ ਬਿਲਕੁਲ ਨਹੀਂ ਸਨ ਭੁੱਲਦੇ। ਉਹ ਆਪਣੀ ਹੈਲਥ ਦੇ ਬਾਰੇ ਬੜੇ ਕਾਂਸ਼ੀਅਸ ਸਨ ਅਤੇ ਬੜੀ ਚੰਗੀ ਸੋਚ ਰੱਖਣ ਵਾਲੇ ਸਨ। ਉਹ ਇੱਕ ਬੜੇ ਗੌਰਵ ਵਾਲੇ ਸਵਰਗੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਜੋ ਕਿ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਸਨ, ਦੇ ਸਪੁੱਤਰ ਸਨ। ਉਨ੍ਹਾਂ ਦੀ ਅਗਾਂਹਵਧੂ ਅਤੇ ਚੰਗੀ ਸੋਚ ਕਾਰਨ ਸਾਰੇ ਪੰਜਾਬੀ ਉਨ੍ਹਾਂ ਨੂੰ ਯਾਦ ਕਰਦੇ ਹਨ। ਅੱਜ ਉਨ੍ਹਾਂ ਦੀ ਚੰਗੀ ਸੋਚ ਦੇ ਕਾਰਨ ਹੀ ਉਨ੍ਹਾਂ ਦਾ ਇੱਕ ਚਿਰਾਗ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਇਸ ਸਦਨ ਦਾ ਸਿਟਿੰਗ ਮੈਂਬਰ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਸਾਗਰ ਰਾਮ ਗੁਪਤਾ, ਸਾਬਕਾ ਮੰਤਰੀ ਹਰਿਆਣਾ ਅਤੇ ਸਾਬਕਾ ਐਮ.ਐਲ.ਏ. ਸਾਂਝਾ ਪੰਜਾਬ, ਮਿਤੀ 23 ਜੂਨ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦਾ ਜਨਮ ਪਿੰਡ ਸਰਸਾਏ, ਜ਼ਿਲ੍ਹਾ ਹਿਸਾਰ, ਵਿਖੇ ਹੋਇਆ ਸੀ। ਉਹ ਪਹਿਲੀ ਵਾਰ 1962 ਦੇ ਵਿੱਚ ਸਾਂਝੇ ਪੰਜਾਬ ਦੀ ਵਿਧਾਨ ਸਭਾ ਦੇ ਮੈਂਬਰ ਬਣੇ ਸਨ ਔਰ ਦੂਸਰੀ ਵਾਰ ਸਾਲ 1982 ਦੇ ਵਿੱਚ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। ਉਹ ਪੰਡਤ ਭਗਵਤ ਦਿਆਲ ਸ਼ਰਮਾ ਦੇ ਮੰਤਰੀ ਮੰਡਲ ਵਿੱਚ ਮੰਤਰੀ ਵੀ ਰਹੇ ਔਰ ਉਨ੍ਹਾਂ ਨੇ ਆਪਣੀਆਂ ਜ਼ਿੰਮੇਵਾਰੀਆਂ ਬਾਖੂਬੀ ਨਿਭਾਈਆਂ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਅਸੀਂ ਇੱਕ ਚੰਗੇ ਸਿਆਸਤਦਾਨ ਤੋਂ ਵਾਂਝੇ ਹੋ ਗਏ।

ਇਸੇ ਤਰ੍ਹਾਂ, ਸ਼੍ਰੀ ਮਨੀ ਰਾਮ ਗੋਦਾਰਾ, ਸਾਬਕਾ ਐਮ.ਪੀ. ਸਾਬਕਾ ਮੰਤਰੀ, ਹਰਿਆਣਾ ਅਤੇ ਸਾਬਕਾ ਐਮ.ਐਲ.ਏ. ਸਾਂਝਾ ਪੰਜਾਬ ਮਿਤੀ 15 ਜੂਨ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਸਾਨੂੰ ਗਹਿਰਾ ਸਦਮਾ ਲੱਗਾ ਹੈ। ਉਨ੍ਹਾਂ ਦਾ ਜਨਮ 17 ਨਵੰਬਰ, 1925 ਨੂੰ ਜ਼ਿਲ੍ਹਾ ਹਿਸਾਰ, ਵਿਖੇ ਹੋਇਆ ਸੀ। ਉਹ 1955 ਤੋਂ 1957 ਤੱਕ ਪਹਿਲੀ ਵਾਰ ਅਤੇ ਦੂਸਰੀ ਵਾਰ 1957 ਤੋਂ 1962 ਤੱਕ ਸਾਂਝੇ ਪੰਜਾਬ ਦੇ ਮੈਂਬਰ ਰਹੇ ਉਹ 1967 ਵਿੱਚ ਸਿੰਚਾਈ ਮੰਤਰੀ, ਹਰਿਆਣਾ ਅਤੇ ਬਾਅਦ ਵਿੱਚ ਉਸ ਹਰਿਆਣਾ ਦੇ ਵਿੱਚ ਗ੍ਰਹਿ ਮਾਮਲੇ, ਟਰਾਂਸਪੋਰਟ, ਲੋਕ ਨਿਰਮਾਣ ਵਿਭਾਗ ਅਤੇ ਦੂਜੇ ਹੋਰ ਵੱਖ ਵੱਖ ਅਹੁਦਿਆਂ ਤੇ ਰਹੇ ਔਰ ਆਪਣੀਆਂ ਜ਼ਿੰਮੇਵਾਰੀਆਂ ਨਿਭਾਈਆਂ। ਉਹ ਸਾਲ 1971 ਤੋਂ ਲੈ ਕੇ 1977 ਤੱਕ ਪਾਰਲੀਮੈਂਟ ਦੇ ਮੈਂਬਰ ਵੀ ਰਹੇ ਔਰ ਉਥੇ ਸੇਵਾ ਕੀਤੀ। ਮੈਂ ਅੱਜ ਉਨ੍ਹਾਂ ਦੇ ਚਲੇ ਜਾਣ ਤੇ ਬਹੁਤ ਭਾਰੀ ਦੁੱਖ ਮਹਿਸੂਸ ਕਰਦੀ ਹਾਂ।

ਇਸੇ ਤਰ੍ਹਾਂ, ਸਰਦਾਰ ਸਾਧੂ ਸਿੰਘ ਰਾਜੇਆਣਾ, ਸਾਬਕਾ ਐਮ.ਐਲ.ਏ. ਵੀ ਮਿਤੀ 27 ਮਈ, 2009 ਨੂੰ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਰਾਜੇਆਣਾ, ਜ਼ਿਲ੍ਹਾ ਮੋਗਾ, ਵਿਖੇ ਮਿਤੀ 9 ਫਰਵਰੀ, 1934 ਨੂੰ ਹੋਇਆ ਸੀ। ਉਹ ਸਾਲ 1997 ਤੋਂ ਲੈ ਕੇ 2002 ਤੱਕ ਹਲਕਾ ਬਾਘਾ ਪੁਰਾਣਾ ਤੋਂ ਸ਼੍ਰੋਮਣੀ ਅਕਾਲੀ ਦਲ ਦੇ ਉਮੀਦਵਾਰ ਵਜੋਂ

ਚੁਣੇ ਗਏ ਸਨ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਗਹਿਰਾ ਦੁੱਖ ਹੋਇਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀਮਤੀ ਵਿਮਲਾ ਡਾਂਗ, ਸਾਬਕਾ ਐਮ.ਐਲ.ਏ. ਮਿਤੀ 10 ਮਈ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 26 ਦਸੰਬਰ, 1926 ਨੂੰ ਇਲਾਹਾਬਾਦ ਵਿਖੇ ਹੋਇਆ ਸੀ। ਉਹ ਸਾਲ 1992 ਦੇ ਵਿੱਚ ਅੰਮ੍ਰਿਤਸਰ ਪੱਛਮੀ ਹਲਕੇ ਤੋਂ ਭਾਰਤੀ ਕਮਿਊਨਿਸਟ ਪਾਰਟੀ ਦੇ ਉਮੀਦਵਾਰ ਵਜੋਂ ਚੁਣੇ ਗਏ ਸਨ। ਉਨ੍ਹਾਂ ਦੇ ਨਾਲ ਬੈਠ ਕੇ ਮੈਨੂੰ ਇਸ ਸਦਨ ਦੇ ਵਿੱਚ ਕੰਮ ਕਰਨ ਦਾ ਮੌਕਾ ਮਿਲਿਆ ਹੈ। ਉਹ ਬੜੀ ਅੱਛੀ ਸੋਚ ਦੇ ਮਾਲਕ ਸਨ। ਸਾਦਗੀ ਅਤੇ ਸੁੱਚਤਾ ਵਾਲੇ ਉਹ ਸਾਡੇ ਸੀਨੀਅਰ ਮੈਂਬਰ ਸਨ। ਉਨ੍ਹਾਂ ਦੇ ਮਹਿਲਾ ਹੋਣ ਦੇ ਨਾਤੇ ਸਾਨੂੰ ਉਨ੍ਹਾਂ ਤੇ ਪੂਰਾ ਗੌਰਵ ਅਤੇ ਮਾਣ ਹੈ। ਉਨ੍ਹਾਂ ਨੂੰ ਸਮਾਜ ਸੇਵਾ ਦੇ ਤੌਰ ਤੇ ਪਦਮ ਸ਼੍ਰੀ ਨਾਲ ਸਨਮਾਨਿਆ ਗਿਆ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇੱਕ ਚੰਗੇ ਸਿਆਸਤਦਾਨ ਤੋਂ ਵਾਂਝੇ ਹੋਏ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਤਾਰਾ ਸਿੰਘ, ਆਜ਼ਾਦੀ ਘੁਲਾਟੀਏ ਵੀ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਟੱਲੇਵਾਲ, ਤਹਿਸੀਲ ਤਪਾ, ਜ਼ਿਲ੍ਹਾ ਬਰਨਾਲਾ ਵਿਖੇ ਹੋਇਆ ਸੀ। ਉਹ 24 ਮਾਰਚ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 9 ਅਕਤੂਬਰ, 1921 ਨੂੰ ਜਨਮੇ ਸਨ। ਉਹ 1943 ਦੇ ਵਿੱਚ ਆਜ਼ਾਦ ਹਿੰਦ ਫੌਜ ਦੇ ਵਿੱਚ ਸ਼ਾਮਲ ਹੋਏ ਤੇ ਉਨ੍ਹਾਂ ਨੇ ਇਸ ਦੇ ਵਿੱਚ ਰਹਿ ਕੇ ਆਜ਼ਾਦੀ ਵਾਸਤੇ ਕਾਫ਼ੀ ਜ਼ਿਆਦਾ ਸੰਘਰਸ਼ ਕੀਤਾ। ਮੈਂ ਸਮਝਦੀ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਨਾਲ ਸਾਡੇ ਸਾਰਿਆਂ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਇੱਕ ਹੋਰ ਆਜ਼ਾਦੀ ਘੁਲਾਟੀਏ ਸਰਦਾਰ ਸੋਹਣ ਸਿੰਘ ਸਰਾ ਜੋ ਕਿ ਮਿਤੀ 18 ਮਾਰਚ, 2009 ਨੂੰ ਅਕਾਲ ਚਲਾਣਾ ਕਰ ਗਏ ਹਨ, ਉਨ੍ਹਾਂ ਦਾ ਜਨਮ ਬਠਿੰਡਾ ਜ਼ਿਲ੍ਹੇ ਵਿਖੇ ਸਾਲ 1925 ਦੇ ਵਿੱਚ ਪਿੰਡ ਲੇਲੇਵਾਲ ਵਿਖੇ ਹੋਇਆ ਸੀ। ਫਿਰ ਉਹ ਇੰਡੀਅਨ ਨੈਸ਼ਨਲ ਆਰਮੀ ਵਿੱਚ ਭਰਤੀ ਹੋਏ ਸਨ। ਉਨ੍ਹਾਂ ਨੂੰ ਤਿੰਨ ਮਹੀਨੇ ਦੇ ਲਈ ਸਿੰਘਾਪੁਰ ਦੀ ਜੇਲ੍ਹ ਵਿੱਚ ਵੀ ਰਹਿਣਾ ਪਿਆ ਸੀ। ਉਨ੍ਹਾਂ ਨੂੰ ਮੈਂ ਆਪਣੇ ਦਿਲ ਦੀਆਂ ਡੂੰਘਾਈਆਂ ਤੋਂ ਸ਼ਰਧਾਂਜ਼ਲੀ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਬਾਬਾ ਭਗਤ ਸਿੰਘ ਬਿਲਗਾ ਜੋ ਕਿ ਦੇਸ਼ ਭਗਤ ਸਨ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਬੜੇ ਉੱਚ ਕੱਦ ਦੇ ਦੇਸ਼ ਭਗਤ ਸਨ। ਉਹ ਪਿਛਲੇ ਸਮੇਂ ਵਿੱਚ 22 ਮਈ, 2009 ਨੂੰ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 2 ਅਪ੍ਰੈਲ, 1907 ਨੂੰ ਜਲੰਧਰ ਵਿਖੇ ਹੋਇਆ। ਉਨ੍ਹਾਂ ਨੇ ਬਹੁਤ ਵਾਰੀ ਜੇਲ੍ਹਾਂ ਕੱਟੀਆਂ। ਉਹ ਗਦਰ ਪਾਰਟੀ ਦੇ ਮੈਂਬਰ ਰਹੇ, ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਵੀ ਰਹੇ ਅਤੇ ਉਹ 1938 ਵਿੱਚ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਸਕੱਤਰ ਬਣੇ। ਉਨ੍ਹਾਂ ਦੇ ਜਾਣ ਨਾਲ ਇੱਕ ਬਹੁਤ ਭਾਰੀ ਘਾਟਾ ਹੋਇਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਕਿਸ਼ਨ ਸਿੰਘ ਆਜ਼ਾਦੀ ਘੁਲਾਟੀਏ ਮਿਤੀ 19 ਮਾਰਚ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 12

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਅਗਸਤ, 1918 ਨੂੰ ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਇਆ। ਇਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਬਹੁਤ ਲੰਬੀ ਕੈਦ ਕੱਟੀ। ਅੱਜ ਅਸੀਂ ਇੱਕ ਮਹਾਨ ਆਜ਼ਾਦੀ ਘੁਲਾਟੀਏ ਨੂੰ ਗੁਆ ਲਿਆ ਹੈ। ਮੈਂ ਉਨ੍ਹਾਂ ਨੂੰ ਦੁਖੀ ਹਿਰਦੇ ਨਾਲ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਕਰਤਾਰ ਸਿੰਘ, ਆਜ਼ਾਦੀ ਘੁਲਾਟੀਏ ਮਿਤੀ 10 ਮਾਰਚ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਸਾਡੇ ਕੋਲੋਂ ਚਲੇ ਗਏ ਹਨ। ਉਨ੍ਹਾਂ ਦਾ ਜਨਮ 11 ਜੁਲਾਈ, 1917 ਨੂੰ ਕੁੰਬੜਾ, ਜ਼ਿਲ੍ਹਾ ਫਤਹਿਗੜ੍ਹ ਵਿਖੇ ਹੋਇਆ। ਉਹ ਇੰਡੀਅਨ ਨੈਸ਼ਨਲ ਆਰਮੀ ਵਿੱਚ ਸ਼ਾਮਲ ਹੋਏ। ਇਨ੍ਹਾਂ ਨੇ 1943-45 ਦੌਰਾਨ ਜੇਲ੍ਹਾਂ ਕੱਟੀਆਂ। ਉਨ੍ਹਾਂ ਦੇ ਚਲੇ ਜਾਣ ਨਾਲ ਮੈਂ ਸਮਝਦੀ ਹਾਂ ਕਿ ਦੇਸ਼ ਨੇ, ਸੂਬੇ ਨੇ ਇੱਕ ਮਹਾਨ ਆਜ਼ਾਦੀ ਘੁਲਾਟੀਏ ਨੂੰ ਗੁਆ ਲਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਜ਼ੋਰਾ ਸਿੰਘ, ਆਜ਼ਾਦੀ ਘੁਲਾਟੀਏ ਸਾਨੂੰ 15 ਮਈ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1 ਜੂਨ, 1915 ਨੂੰ ਰਣੀਕੇ, ਤਹਿਸੀਲ ਨਾਭਾ, ਜ਼ਿਲ੍ਹਾ ਪਟਿਆਲਾ ਵਿਖੇ ਹੋਇਆ। ਉਨ੍ਹਾਂ ਨੇ ਵੀ ਦੇਸ਼ ਦੀ ਆਜ਼ਾਦੀ ਲਈ ਬੜਾ ਭਾਰੀ ਸੰਘਰਸ਼ ਕੀਤਾ। ਮੈਂ ਸਮਝਦੀ ਹਾਂ ਕਿ ਰਾਜ ਨੇ ਇੱਕ ਮਹਾਨ ਆਜ਼ਾਦੀ ਘੁਲਾਟੀਆ ਗੁਆ ਲਿਆ ਹੈ।

ਸਰਦਾਰ ਲਾਲ ਸਿੰਘ, ਆਜ਼ਾਦੀ ਘੁਲਾਟੀਏ ਮਿਤੀ 13 ਜੂਨ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ ਪਿੰਡ ਨੰਗਲ ਲੁਬਾਣਾ, ਜ਼ਿਲ੍ਹਾ ਕਪੂਰਥਲਾ ਵਿਖੇ ਹੋਇਆ। ਉਨ੍ਹਾਂ ਨੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਵਿੱਚ ਰਹਿ ਕੇ ਦੂਜੇ ਵਿਸ਼ਵ ਯੁੱਧ ਦੌਰਾਨ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿੱਚ ਹਿੱਸਾ ਪਾਇਆ। ਉਨ੍ਹਾਂ ਦੇ ਚਲੇ ਜਾਣ ਨਾਲ ਮੈਂ ਬਹੁਤ ਦੁਖੀ ਅਤੇ ਗਮਗੀਨ ਹਿਰਦੇ ਨਾਲ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਭੇਂਟ ਕਰਦੀ ਹਾਂ।

ਸਰਦਾਰ ਖੜਕ ਸਿੰਘ, ਆਜ਼ਾਦੀ ਘੁਲਾਟੀਏ ਵੀ ਮਿਤੀ 24 ਜੂਨ, 2009 ਨੂੰ ਸਾਡੇ ਕੋਲੋਂ ਚਲੇ ਗਏ ਹਨ। ਇਨ੍ਹਾਂ ਦਾ ਜਨਮ 1919 ਨੂੰ ਪਿੰਡ ਕਾਹਲੋਂ, ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿੱਚ ਹੋਇਆ। ਇਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਹਿੱਸਾ ਲਿਆ ਅਤੇ ਲਾਹੌਰ ਵਿੱਚ ਕੈਦ ਕੱਟੀ। ਇਨ੍ਹਾਂ ਦੇ ਚਲੇ ਜਾਣ ਨਾਲ ਮੈਂ ਸਮਝਦੀ ਹਾਂ ਕਿ ਰਾਜ ਨੇ ਇਕ ਮਹਾਨ ਆਜ਼ਾਦੀ ਘੁਲਾਟੀਆ ਗੁਆ ਲਿਆ ਹੈ। ਮੈਂ ਬੜੇ ਹੀ ਭਾਰੀ ਦਰਦ ਨਾਲ, ਦੁੱਖ ਨਾਲ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਭੇਂਟ ਕਰਦੀ ਹਾਂ।

ਇਕ ਹੋਰ ਆਜ਼ਾਦੀ ਘੁਲਾਟੀਏ ਸਰਦਾਰ ਬੁੱਧ ਸਿੰਘ ਮਿਤੀ 20 ਜੂਨ, 2009 ਨੂੰ ਅਬੋਹਰ, ਜ਼ਿਲ੍ਹਾ ਫਿਰੋਜ਼ਪੁਰ, ਵਿੱਚ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਅਕਾਲ ਚਲਾਣੇ ਦਾ ਗਹਿਰਾ ਦੁੱਖ ਹੋਇਆ ਹੈ। ਉਨ੍ਹਾਂ ਦਾ ਜਨਮ ਚਮੋਲੀ, ਜ਼ਿਲ੍ਹਾ ਫਰੀਦਕੋਟ ਵਿਖੇ ਹੋਇਆ। ਉਹ 87 ਸਾਲਾਂ ਦੇ ਸਨ। ਉਨ੍ਹਾਂ ਨੇ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ

ਵਿੱਚ ਸ਼ਾਮਲ ਹੋ ਕੇ ਆਜ਼ਾਦੀ ਦੀ ਲੜਾਈ ਲੜੀ। ਉਨ੍ਹਾਂ ਦੇ ਚਲੇ ਜਾਣ ਨਾਲ ਭਾਰੀ ਦੁੱਖ ਮਹਿਸੂਸ ਹੁੰਦਾ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਭਾਗ ਸਿੰਘ ਵੀ ਆਜ਼ਾਦੀ ਘੁਲਾਟੀਏ ਸਨ। ਇਹ ਵੀ 27 ਜੂਨ, 2009 ਨੂੰ ਬਾਘਾਪੁਰਾਣਾ, ਜ਼ਿਲ੍ਹਾ ਮੋਗਾ ਵਿਖੇ ਸਦੀਵੀ ਵਿਛੋੜਾ ਦੇ ਗਏ ਹਨ। ਇਹ 87 ਸਾਲਾਂ ਦੇ ਸਨ। ਇਨ੍ਹਾਂ ਨੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋ ਕੇ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕੀਤਾ ਅਤੇ ਜੇਲ੍ਹ ਕੱਟੀ। ਮੈਂ ਸਮਝਦੀ ਹਾਂ ਕਿ ਬਹੁਤ ਵੱਡੇ ਆਜ਼ਾਦੀ ਘੁਲਾਟੀਏ ਤੋਂ ਅਸੀਂ ਵਾਂਝੇ ਹੋਏ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸੰਤ ਰਾਮਾਨੰਦ ਜੋ ਕਿ ਡੇਰਾ ਸੱਚਖੰਡ ਬੱਲਾਂ ਤੋਂ ਸਨ, ਵੀ ਪਿੱਛੇ ਜਿਹੇ ਸਾਨੂੰ ਸਾਰਿਆਂ ਨੂੰ ਵਿਛੋੜਾ ਦੇ ਗਏ ਹਨ। ਜਦੋਂ ਉਨ੍ਹਾਂ ਦੀ ਮ੍ਰਿਤਕ ਦੇਹ ਇੱਥੇ ਲਿਆਂਦੀ ਗਈ, ਬੜੇ ਦੁਖੀ ਦਿਲ ਨਾਲ ਅਸੀਂ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕੀਤੀ ਅਤੇ ਸਸਕਾਰ ਸਮੇਂ ਮੌਕੇ ਤੇ ਵੀ ਗਏ। ਉਹ ਵੀਆਨਾ ਜੋ ਕਿ ਆਸਟ੍ਰੀਆ ਵਿੱਚ ਹੈ, ਵਿਖੇ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1952 ਵਿੱਚ ਹੋਇਆ। ਇਨ੍ਹਾਂ ਦੇ ਪਿਤਾ ਸ਼੍ਰੀ ਮੇਘਨਾ ਰਾਮ ਅਤੇ ਮਾਤਾ ਜੀਤ ਕੌਰ ਸਨ। ਉਨ੍ਹਾਂ ਨੇ ਦੁਆਬਾ ਕਾਲਜ, ਜਲੰਧਰ ਤੋਂ ਗਰੈਜੂਏਸ਼ਨ ਦੀ ਡਿਗਰੀ ਹਾਸਲ ਕੀਤੀ। ਉਨ੍ਹਾਂ ਨੇ ਡੇਰੇ ਦੀ 25-30 ਸਾਲ ਸੇਵਾ ਕੀਤੀ, ਇਹ ਗਰੀਬਾਂ ਦੇ ਹਾਮੀ ਸਨ ਅਤੇ ਬੜੇ ਸਿੱਧੇ-ਸਾਦੇ ਤਰੀਕੇ ਨਾਲ ਦੇਸ਼-ਵਿਦੇਸ਼ ਵਿੱਚ ਸਿੱਖੀ ਦਾ ਪ੍ਰਚਾਰ ਕਰਦੇ ਸੀ। ਇਨ੍ਹਾਂ ਨੇ ਡੇਰਾ ਸੱਚਖੰਡ ਬੱਲਾਂ ਵੱਲੋਂ ਪ੍ਰਕਾਸ਼ਿਤ ਕੀਤੇ ਜਾ ਰਹੇ ਮੈਗਜੀਨ 'ਬੇਗਮਪੁਰਾ ਸ਼ਹਿਰ' ਦੇ ਸੰਪਾਦਕ ਵਜੋਂ ਸ਼ਲਾਘਾਯੋਗ ਸੇਵਾ ਨਿਭਾਈ। ਇਨ੍ਹਾਂ ਨੂੰ ਦਲਿਤ ਭਾਈਚਾਰੇ ਨਾਲ ਸਬੰਧਤ ਸਾਹਿਤਕਾਰਾਂ ਵੱਲੋਂ ਪੁਰਸਕ੍ਰਿਤ ਕੀਤਾ ਗਿਆ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਮੈਂ ਸਮਝਦੀ ਹਾਂ ਕਿ ਸਾਨੂੰ ਸਾਰਿਆਂ ਨੂੰ ਬਹੁਤ ਭਾਰੀ ਸੱਟ ਵੱਜੀ ਹੈ। ਅੰਤ ਸਮੇਂ ਹਜ਼ਾਰਾਂ-ਲੱਖਾਂ ਦੀ ਤਾਦਾਦ ਵਿੱਚ ਉਥੇ ਇਨ੍ਹਾਂ ਦੇ ਸਮਰਥਕ ਇਕੱਠੇ ਹੋਏ ਸਨ, ਇਹ ਇੱਕ ਬੜੀ ਭਾਰੀ ਦੁਖਦਾਇਕ ਘਟਨਾ ਸੀ।

ਸਪੀਕਰ ਸਾਹਿਬ, ਇਸੇ ਤਰ੍ਹਾਂ ਆਸਟਰੇਲੀਆ ਵਿੱਚ ਸਾਡੇ ਪੰਜਾਬ ਦੇ ਵਿਦਿਆਰਥੀਆਂ ਤੇ ਕਾਫ਼ੀ ਨਸਲੀ ਹਮਲੇ ਹੋਏ ਜੋ ਕਿ ਚਿੰਤਾਜਨਕ, ਦਿਲ ਹਿਲਾਊ ਅਤੇ ਨਿੰਦਣਯੋਗ ਘਟਨਾਵਾਂ ਹਨ। ਇੰਟਰਨੈਸ਼ਨਲ ਤੌਰ ਤੇ ਵੀ ਇਸ ਤਰ੍ਹਾਂ ਦੀਆਂ ਫਿਰਕਾਪ੍ਰਸਤੀ ਦੀਆਂ ਗੱਲਾਂ ਹੋਣੀਆਂ ਸਾਰੀ ਦੁਨੀਆਂ ਵਾਸਤੇ ਚਿੰਤਾ ਦਾ ਵਿਸ਼ਾ ਹਨ। ਉਨ੍ਹਾਂ ਦੀਆਂ ਮਾਵਾਂ ਨੂੰ ਉਮੀਦ ਸੀ ਕਿ ਉਨ੍ਹਾਂ ਦੇ ਬੱਚੇ ਪੜ੍ਹ ਕੇ ਵਾਪਸ ਆਉਣਗੇ ਪਰ ਉਥੇ ਨਸਲੀ ਭੇਦ-ਭਾਵ ਹੋਣ ਕਰਕੇ ਉਨ੍ਹਾਂ ਨਾਲ ਜੋ ਵਾਪਰਿਆ, ਉਸ ਦਾ ਸਾਨੂੰ ਬਹੁਤ ਭਾਰੀ ਦੁੱਖ ਹੈ, ਅਫਸੋਸ ਹੈ। ਹਾਊਸ ਨੂੰ ਇਸ ਗੱਲ ਦਾ ਪੂਰਾ ਇਲਮ ਹੈ ਕਿ ਭਾਰਤ ਦੇ ਪ੍ਰਾਈਮ ਮਨਿਸਟਰ ਨੇ ਫੌਰੀ ਤੌਰ ਤੇ ਉਥੋਂ ਦੀ ਸਰਕਾਰ ਨਾਲ ਪੂਰੀ ਜ਼ਿੰਮੇਵਾਰੀ ਨਾਲ ਗੱਲ ਕਰਕੇ ਇਸ ਨੂੰ ਬਰਨਿੰਗ ਇਸ਼ੂ ਬਣਾ ਕੇ ਪੇਸ਼ ਕੀਤਾ ਹੈ ਕਿ ਇਸ ਤਰ੍ਹਾਂ ਦੀਆਂ ਵਾਰਦਾਤਾਂ ਰੋਕੀਆਂ ਜਾਣ। ਇਸ ਬਾਰੇ ਉਹ ਪੂਰੀ ਤਰ੍ਹਾਂ ਸਰਗਰਮ ਹਨ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਪੀਕਰ ਸਾਹਿਬ, ਇਕ ਹੋਰ ਹਾਦਸੇ ਬਾਰੇ ਜ਼ਿਕਰ ਕਰਨਾ ਰਹਿ ਗਿਆ ਹੈ ਜੋ ਕਿ ਜ਼ਿਲ੍ਹਾ ਜਲੰਧਰ ਵਿਖੇ ਵਾਪਰਿਆ। ਜ਼ਿਲ੍ਹਾ ਜਲੰਧਰ ਵਿਖੇ ਸਕੂਲੀ ਬੱਚਿਆਂ ਨਾਲ ਬਹੁਤ ਵੱਡਾ ਦਰਦਨਾਕ ਹਾਦਸਾ ਰੇਲਵੇ ਫਾਟਕ ਤੇ ਵਾਪਰਿਆ। ਉਹ ਬਹੁਤ ਹੀ ਛੋਟੇ ਛੋਟੇ ਤੇ ਮਾਸੂਮ ਬੱਚੇ ਸਨ। ਕਈਆਂ ਦੀਆਂ ਮਾਵਾਂ ਤਾਂ ਉਥੇ ਪੱਥਰ ਵਾਂਗੂੰ ਹੋ ਗਈਆਂ ਸਨ ਜਿਨ੍ਹਾਂ ਦਾ ਕਿ ਇਕੋ ਇਕ ਬੱਚਾ ਸੀ ਅਤੇ ਉਹ ਵੀ ਇਸ ਹਾਦਸੇ ਵਿੱਚ ਚਲਿਆ ਗਿਆ। ਅਸੀਂ ਉਨ੍ਹਾਂ ਬੱਚਿਆਂ ਦੇ ਪਰਿਵਾਰਾਂ ਕੋਲ ਘਰ ਘਰ ਗਏ ਹਾਂ ਜਿਥੇ ਕਿ ਗਹਿਰਾ ਦੁੱਖ ਵਾਪਰਿਆ ਸੀ। ਹਰ ਇਨਸਾਨ ਜੋ ਵੀ ਉਸ ਥਾਂ ਤੇ ਮੌਜੂਦ ਸੀ, ਉਸ ਦਾ ਦਿਲ ਇਨਸਾਨੀਅਤ ਦੇ ਤੌਰ ਤੇ ਹਿੱਲ ਗਿਆ ਸੀ। ਜੋ ਇਸ ਤਰ੍ਹਾਂ ਦੇ ਵਾਰ ਵਾਰ ਹਾਦਸੇ ਹੋ ਰਹੇ ਹਨ, ਮੈਂ ਸਮਝਦੀ ਹਾਂ ਕਿ ਸੂਬੇ ਦੀ ਸਰਕਾਰ ਨੂੰ ਇਨ੍ਹਾਂ ਦੇ ਹੱਲ ਵਾਸਤੇ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਉਸ ਜਗ੍ਹਾ ਤੇ ਪਹਿਲਾਂ ਵੀ ਇਸੇ ਤਰ੍ਹਾਂ ਦਾ ਹਾਦਸਾ ਹੋਇਆ ਸੀ। ਇਸ ਮਾਮਲੇ ਨੂੰ ਪੂਰੀ ਜ਼ਿੰਮੇਵਾਰੀ ਨਾਲ, ਪਹਿਲ ਦੇ ਆਧਾਰ ਤੇ ਟੇਕ-ਅੱਪ ਕਰਨਾ ਚਾਹੀਦਾ ਹੈ। ਇਸ ਦਾ ਪਰਾਪਰ ਕੇਸ ਤਿਆਰ ਕਰਕੇ ਭਾਰਤ ਸਰਕਾਰ ਨੂੰ ਭੇਜਣਾ ਚਾਹੀਦਾ ਹੈ ਕਿ ਜਿੱਥੇ ਜਿੱਥੇ ਵੀ ਰੇਲਵੇ ਕਰਾਸਿੰਗਜ਼ ਤੇ ਰੇਲਵੇ ਫਾਟਕ ਨਹੀਂ ਹਨ, ਉਥੇ ਇਹ ਬਣਵਾਏ ਜਾਣ ਤਾਂ ਕਿ ਹੋਰ ਬੇਕਸੂਰ ਲੋਕਾਂ ਦੀਆਂ ਜਾਨਾਂ ਅਜਾਈਂ ਨਾ ਜਾਣ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਹਰਭਜਨ ਸਿੰਘ, ਆਜ਼ਾਦੀ ਘੁਲਾਟੀਏ ਸਾਡੇ ਤੋਂ ਵਿੱਛੜ ਗਏ ਹਨ ਜੋ ਕਿ ਜ਼ਿਲ੍ਹਾ ਫਰੀਦਕੋਟ ਤੋਂ ਸਨ। ਉਨ੍ਹਾਂ ਨੇ ਗਿਆਨੀ ਜ਼ੈਲ ਸਿੰਘ ਜੀ ਦੀ ਅਗਵਾਈ ਹੇਠ ਪਰਜਾ ਮੰਡਲ ਲਹਿਰ ਵਿੱਚ ਹਿੱਸਾ ਲਿਆ ਸੀ। ਗਿਆਨੀ ਜੀ ਦੀ ਅਗਵਾਈ ਵਿਚ ਆਜ਼ਾਦੀ ਦੀ ਲੜਾਈ ਲੜਨ ਕਾਰਨ ਉਨ੍ਹਾਂ ਨੇ ਜੇਲ੍ਹ ਵੀ ਕੱਟੀ। ਮੈਂ ਇਹੋ ਜਿਹੇ ਮਹਾਨ ਦੇਸ਼ ਭਗਤ ਨੂੰ ਹਿਰਦੇ ਦੀ ਗਹਿਰਾਈ ਨਾਲ ਸੱਚੀ ਸ਼ਰਧਾਂਜਲੀ ਭੇਂਟ ਕਰਦੀ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਮੁਨੀ ਲ਼ਾਲ ਮਹਿਤਾਬ ਜੀ....

**ਮਾਨਯੋਗ ਸਪੀਕਰ** : ਕੀ ਨਾਮ ਹੈ ਜੀ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੁਨੀ ਲਾਲ ਮਹਿਤਾਬ ਜੀ ਵੀ ਸਾਡੇ ਤੋਂ ਵਿੱਛੜ ਗਏ ਹਨ ਜੋ ਕਿ ਰਾਜਪੁਰਾ, ਜ਼ਿਲ੍ਹਾ ਪਟਿਆਲਾ ਤੋਂ ਸਨ। ਇਨ੍ਹਾਂ ਨੇ ਬੜੀ ਬੁਲੰਦ ਆਵਾਜ਼ ਵਿੱਚ ਆਪਣੀ ਜਵਾਨੀ ਦੇ ਦਿਨਾਂ ਵਿੱਚ ਆਜ਼ਾਦੀ ਤੇ ਪਹਿਰਾ ਦਿੰਦੇ ਹੋਏ ਲੇਖ ਲਿਖੇ। ਉਹ ਇੱਕ ਆਦਰਸ਼ ਦੇਸ਼ ਭਗਤ ਦੇ ਤੌਰ ਤੇ ਆਪਣੇ ਆਖਰੀ ਦਮਾਂ ਤੱਕ ਬੁਲੰਦ ਆਵਾਜ਼ ਰਾਹੀਂ ਬੱਚਿਆਂ ਨੂੰ ਅਤੇ ਸਰਕਾਰ ਨੂੰ ਆਦੇਸ਼ ਤੇ ਸਿੱਖਿਆ ਦਿੰਦੇ ਰਹੇ। ਉਨ੍ਹਾਂ ਤੇ ਗੌਰਵ ਅਤੇ ਮਾਣ ਮਹਿਸੂਸ ਕੀਤਾ ਜਾ ਸਕਦਾ ਹੈ। ਉਨ੍ਹਾਂ ਨੂੰ ਚਿੰਤਾ ਸੀ ਕਿ ਦੇਸ਼ ਭਗਤੀ ਭਾਵਨਾ ਵਿਚ ਗਿਰਾਵਟ ਆ ਰਹੀ ਹੈ ਜਿਸ ਕਾਰਨ ਉਹ ਆਖਰੀ ਦਮਾਂ ਤੱਕ ਦੇਸ਼ ਭਗਤੀ ਪ੍ਰਤੀ ਜਜ਼ਬੇ ਦਾ ਬੁਲੰਦ ਆਵਾਜ਼ ਰਾਹੀਂ ਯੋਗਦਾਨ ਪਾਉਂਦੇ ਰਹੇ।

ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਜੋ ਨਾਂ ਬਾਅਦ ਵਿੱਚ ਆਏ ਹਨ, ਉਨ੍ਹਾਂ ਨੂੰ ਵੀ ਸ਼ੋਕ ਮਤੇ ਵਿੱਚ ਸ਼ਾਮਲ ਕੀਤਾ ਜਾਵੇ ਤਾਂ ਕਿ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਮਤਾ ਭੇਜਿਆ ਜਾ ਸਕੇ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਆਪਣੇ ਪੂਰੇ ਦਿਲ ਦੀਆਂ ਗਹਿਰਾਈਆਂ ਤੋਂ ਇਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

**ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਵਕਤ ਚੱਲਦਾ ਰਹਿੰਦਾ ਹੈ ਔਰ ਵਕਤ ਕਈ ਤਰ੍ਹਾਂ ਦੀਆਂ ਮਿੱਠੀਆਂ ਅਤੇ ਕੜਵੀਆਂ ਯਾਦਾਂ ਛੱਡਦਾ ਰਹਿੰਦਾ ਹੈ। ਪਿਛਲੇ ਸਦਨ ਤੋਂ ਲੈ ਕੇ ਹੁਣ ਤੱਕ ਕਈ ਅਜ਼ੀਮ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ ਜਿਨ੍ਹਾਂ ਨੇ ਆਪਣੀ ਜਵਾਨੀ ਵਿੱਚ ਐਸੀਆਂ ਘਾਲਣਾਵਾਂ ਘਾਲੀਆਂ ਔਰ ਐਸੇ ਕੰਮ ਕਰ ਗਏ ਕਿ ਹਮੇਸ਼ਾ ਉਨ੍ਹਾਂ ਦਾ ਜੀਵਨ ਸਾਡੇ ਵਾਸਤੇ ਇਕ ਚਾਨਣ-ਮੁਨਾਰਾ ਰਹੇਗਾ। ਆਉਣ ਵਾਲੀਆਂ ਪੀੜ੍ਹੀਆਂ ਲਈ ਇਹ ਸ਼ਖਸੀਅਤਾਂ ਚਾਨਣ-ਮੁਨਾਰਾ ਰਹਿਣਗੀਆਂ। ਉਨ੍ਹਾਂ ਵਿੱਚੋਂ ਇੱਕ ਸ਼ਖਸੀਅਤ ਕੈਪਟਨ ਕੰਵਲਜੀਤ ਸਿੰਘ ਜੀ ਸਨ ਜਿਹੜੇ ਕਿ ਸਾਡੇ ਤੋਂ 29 ਮਾਰਚ, 2009 ਨੂੰ ਵਿੱਛੜ ਗਏ ਹਨ। ਉਹ ਇੱਕ ਮਲਟੀ ਫੇਰੀਅਸ ਪਰਸਨੈਲਟੀ ਸਨ, ਬਹੁਮੁੱਖੀ ਵਿਅਕਤੀਤਵ ਵਾਲੇ ਸਨ ਔਰ ਉਨ੍ਹਾਂ ਨੇ ਜਿਸ ਖੇਤਰ ਵਿੱਚ ਕੰਮ ਕੀਤਾ, ਆਪਣੀ ਵਿਲੱਖਣ ਛਾਪ ਛੱਡੀ। ਬਤੌਰ ਫੌਜੀ ਅਫ਼ਸਰ, ਬਤੌਰ ਰਾਜਨੇਤਾ, ਬਤੌਰ ਸਮਾਜ ਸੇਵਕ ਅਤੇ ਬਤੌਰ ਮੰਤਰੀ, ਉਹ ਕੁਸ਼ਲ ਪ੍ਰਸ਼ਾਸਕ ਸਾਬਤ ਹੋਏ ਹਨ। ਉਹ ਚਾਰ ਵਾਰੀ ਇਸ ਹਾਊਸ ਦੇ ਮੈਂਬਰ ਰਹੇ। ਉਹ 3 ਵਾਰੀ ਮੰਤਰੀ ਰਹੇ, ਬਰਨਾਲਾ ਸਰਕਾਰ ਵਿੱਚ ਮਨਿਸਟਰ ਆਫ ਸਟੇਟ ਫਾਰ ਹੋਮ ਰਹੇ ਅਤੇ ਉਸ ਤੋਂ ਬਾਅਦ ਫਿਰ 1997 ਤੋਂ 2002 ਤੱਕ ਫਾਇਨਾਂਸ ਮਨਿਸਟਰ ਦੇ ਤੌਰ ਤੇ ਉਨ੍ਹਾਂ ਨੇ ਕੰਮ ਕੀਤਾ ਔਰ ਆਪਣੀ ਛਾਪ ਛੱਡੀ ਔਰ ਇਸੇ ਤਰ੍ਹਾਂ ਹੁਣ ਸਹਿਕਾਰਤਾ ਮੰਤਰੀ ਦੇ ਤੌਰ ਤੇ ਕੰਮ ਕਰ ਰਹੇ ਸਨ। ਕਿਸੇ ਨੇ ਸੋਚਿਆ ਵੀ ਨਹੀਂ ਸੀ ਕਿ ਉਹ ਇੰਨੀ ਛੇਤੀ ਸਾਨੂੰ ਵਿਛੋੜਾ ਦੇ ਜਾਣਗੇ। ਸਪੀਕਰ ਸਾਹਿਬ, ਉਨ੍ਹਾਂ ਦੀ ਮੌਤ ਕਈ ਪ੍ਰਸ਼ਨ ਪੈਦਾ ਕਰਦੀ ਹੈ ਕਿਉਂਕਿ ਉਨ੍ਹਾਂ ਦਾ ਹਾਦਸਾ ਉਦੋਂ ਹੋਇਆ ਜਦੋਂ ਲੋਕ ਸਭਾ ਦੀਆਂ ਚੋਣਾਂ ਦਾ ਚੋਣ ਜ਼ਾਬਤਾ ਲੱਗਿਆ ਹੋਇਆ ਸੀ ਅਤੇ ਉਹ ਜ਼ਾਬਤੇ ਦੀ ਪਾਲਣਾ ਕਰਦੇ ਹੋਏ ਪ੍ਰਾਈਵੇਟ ਕਾਰ ਵਿੱਚ ਸ਼੍ਰੀ ਅਨੰਦਪੁਰ ਸਾਹਿਬ ਤੋਂ ਮੀਟਿੰਗ ਤੋਂ ਵਾਪਸ ਆ ਰਹੇ ਸਨ। ਸਪੀਕਰ ਸਾਹਿਬ, ਜਦੋਂ ਕੋਈ ਵੀ.ਆਈ.ਪੀ. ਪ੍ਰਾਈਵੇਟ ਕਾਰ ਵਿੱਚ ਸਫਰ ਕਰਦਾ ਹੈ, ਜਦੋਂ ਉਸ ਦੀ ਐਸਕਾਰਟ ਵਹੀਕਲ ਉਸ ਦੀ ਗੱਡੀ ਤੋਂ ਅੱਗੇ ਲੰਘ ਜਾਂਦੀ ਹੈ ਤਾਂ ਜਿਹੜਾ ਟਰੱਕ ਜਾਂ ਬੱਸ ਸਾਹਮਣੇ ਤੋਂ ਆ ਰਹੀ ਹੁੰਦੀ ਹੈ, ਉਸ ਨੂੰ ਪ੍ਰਾਈਵੇਟ ਕਾਰ ਹੋਣ ਕਾਰਨ ਪਤਾ ਨਹੀਂ ਲੱਗਦਾ ਕਿ ਇਸ ਵਿੱਚ ਕੋਈ ਵੀ.ਆਈ.ਪੀ. ਸਫਰ ਕਰ ਰਿਹਾ ਹੈ, ਕੋਈ ਇੰਪਾਰਟੈਂਟ ਵਿਅਕਤੀ ਟ੍ਰੈਵਲ ਕਰ ਰਿਹਾ ਹੈ। ਇਸ ਚੋਣ ਜ਼ਾਬਤੇ ਦੀ ਪਾਲਣਾ ਕਰਦੇ ਹੋਏ ਉਨ੍ਹਾਂ ਦਾ ਹਾਦਸਾ ਹੋਇਆ ਹੈ। ਮੈਂ ਚਾਹਾਂਗਾ ਕਿ ਅਸੀਂ ਇਸ ਗੱਲ ਨੂੰ ਚੁਨਾਵ ਆਯੋਗ ਤੱਕ ਪਹੁੰਚਾਈਏ। ਕੋਈ ਇਸ ਤਰ੍ਹਾਂ

[ ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ ]

ਦਾ ਚਿੰਨ੍ਹ ਹੋਵੇ ਕਿ ਚੋਣ ਜ਼ਾਬਤੇ ਦੌਰਾਨ ਪ੍ਰਾਈਵੇਟ ਕਾਰ ਇਸਤੇਮਾਲ ਕਰਦੇ ਹੋਏ ਸੜਕ ਤੇ ਚੱਲਦੀਆਂ ਬੱਸਾਂ, ਟਰੱਕਾਂ ਵਾਲਿਆਂ ਨੂੰ ਪਤਾ ਲੱਗ ਜਾਵੇ ਕਿ ਪ੍ਰਾਈਵੇਟ ਕਾਰ ਵਿੱਚ ਕੋਈ ਵੀ.ਆਈ.ਪੀ. ਚੱਲ ਰਿਹਾ ਹੈ ਤਾਂ ਜੋ ਇਸ ਤਰ੍ਹਾਂ ਦਾ ਨੁਕਸਾਨ ਨਾ ਹੋਵੇ। ਸੋ, ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਉਮਰਾਓ ਸਿੰਘ ਜੀ, ਸਾਬਕਾ ਐਮ.ਪੀ. ਅਤੇ ਸਾਬਕਾ ਮੰਤਰੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਬਹੁ-ਮੁੱਖੀ ਵਿਅਕਤੀਤਵ ਦੇ ਮਾਲਕ ਸਨ। ਉਹ ਸਮਾਜਕ, ਧਾਰਮਕ ਅਤੇ ਰਾਜਨੀਤਿਕ ਕੰਮਾਂ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ ਕਰਦੇ ਸਨ, ਉਹ 5 ਵਾਰੀ ਇਸ ਹਾਊਸ ਦੇ ਮੈਂਬਰ ਰਹੇ ਅਤੇ ਫਿਰ ਐਮ.ਪੀ. ਵੀ ਰਹੇ। ਉਹ ਅਥਾਹ ਆਤਮ ਸ਼ਕਤੀ ਦੇ ਮਾਲਕ ਸਨ। ਉਹ ਹਮੇਸ਼ਾ ਸਮਾਜਿਕ ਕੰਮਾਂ ਵਿੱਚ ਆਪਣਾ ਹਿੱਸਾ ਪਾਉਂਦੇ ਸਨ। ਉਨ੍ਹਾਂ ਨੇ ਆਪਣਾ ਵੱਡਮੁੱਲਾ ਯੋਗਦਾਨ ਖੇਡਾਂ ਦੇ ਖੇਤਰ ਵਿੱਚ ਵੀ ਪਾਇਆ ਅਤੇ ਉਨ੍ਹਾਂ ਦੇ ਖੇਡਾਂ ਪ੍ਰਤੀ ਯੋਗਦਾਨ ਲਈ ਉਨ੍ਹਾਂ ਨੂੰ ਪਦਮ ਭੂਸ਼ਣ ਨਾਲ ਸਨਮਾਨਿਤ ਕੀਤਾ ਗਿਆ। ਉਹ ਇੱਕ ਉੱਘੇ ਵਕੀਲ ਵੀ ਸਨ ਅਤੇ ਜਲੰਧਰ ਜ਼ਿਲ੍ਹੇ ਤੋਂ ਸਨ। ਮੇਰੇ ਉਨ੍ਹਾਂ ਨਾਲ ਜ਼ਾਤੀ ਸਬੰਧ ਵੀ ਸਨ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਸੁਰਿੰਦਰ ਸਿੰਘ ਕੈਰੋਂ ਸਾਨੂੰ 16 ਮਾਰਚ, 2009, ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸਪੀਕਰ ਸਾਹਿਬ, ਜਦੋਂ ਕਿਸੇ ਵਿਅਕਤੀ ਨੂੰ ਕੋਈ ਚੀਜ਼ ਮਿਲਦੀ ਹੈ, ਉਹ ਪ੍ਰਮਾਤਮਾ ਦੀ ਕ੍ਰਿਪਾ ਦੇ ਕਾਰਨ ਮਿਲਦੀ ਹੈ। ਉਹ ਪੂਰਵ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਸਪੁੱਤਰ ਸਨ ਔਰ ਉਹ ਖੁਦ ਵੀ ਐਮ.ਪੀ. ਰਹੇ। ਅੱਗੇ ਉਨ੍ਹਾਂ ਦੇ ਸਪੁੱਤਰ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਇਸ ਸਦਨ ਵਿੱਚ ਮੈਂਬਰ ਹਨ ਅਤੇ ਮੰਤਰੀ ਵੀ ਹਨ। ਸਪੀਕਰ ਸਾਹਿਬ, ਕਿਹਾ ਜਾਂਦਾ ਹੈ ਕਿ ਪਹਿਲੀ ਪੀੜ੍ਹੀ ਕਮਾਉਂਦੀ ਹੈ, ਦੂਜੀ ਖਾਂਦੀ ਹੈ ਅਤੇ ਤੀਜੀ ਗੁਆਉਂਦੀ ਹੈ। ਸਪੀਕਰ ਸਾਹਿਬ, ਉਹ ਬੜੇ ਉੱਚੇ ਪਰਿਵਾਰ ਨਾਲ ਤਾਅਲੁੱਕ ਰੱਖਦੇ ਸਨ ਅਤੇ ਉਨ੍ਹਾਂ ਦੇ ਜਾਣ ਨਾਲ ਉਨ੍ਹਾਂ ਦੇ ਪਰਿਵਾਰ ਨੂੰ ਅਤੇ ਸਮਾਜ ਨੂੰ ਬੜਾ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹੈ। ਉਹ 3 ਵਾਰੀ ਹਾਊਸ ਦੇ ਮੈਂਬਰ ਰਹੇ ਅਤੇ ਐਮ.ਪੀ. ਵੀ ਰਹੇ ਅਤੇ ਉਨ੍ਹਾਂ ਦੇ ਜਾਣ ਦਾ ਸਾਨੂੰ ਬਹੁਤ ਘਾਟਾ ਪਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਮਨੀ ਰਾਮ ਗੋਦਾਰਾ, ਸਾਬਕਾ ਐਮ.ਪੀ. ਸਾਬਕਾ ਮੰਤਰੀ ਹਰਿਆਣਾ ਸਨ। ਉਨ੍ਹਾਂ ਦਾ ਸਦੀਵੀ ਵਿਛੋੜਾ ਮਿਤੀ 15 ਜੂਨ, 2009, ਨੂੰ ਹੋਇਆ ਹੈ। ਉਹ ਦੋ ਵਾਰੀ ਸੰਯੁਕਤ ਪੰਜਾਬ ਦੇ ਇਸ ਸਦਨ ਦੇ ਮੈਂਬਰ ਰਹੇ। ਉਹ ਦੋ ਵਾਰ ਹਰਿਆਣਾ ਪ੍ਰਦੇਸ਼ ਵਿੱਚ ਐਮ.ਐਲ.ਏ. ਚੁਣੇ ਗਏ ਔਰ ਉਥੇ ਉਹ ਮਨਿਸਟਰ ਵੀ ਰਹੇ। 1971 ਤੋਂ 1977 ਤੱਕ ਉਹ ਦੇਸ਼ ਦੀ ਪਾਰਲੀਮੈਂਟ ਦੇ ਮੈਂਬਰ ਰਹੇ। ਉਨ੍ਹਾਂ ਨੂੰ ਵੀ

ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸਰਦਾਰ ਸਾਧੂ ਸਿੰਘ ਜੀ ਰਾਜੇਆਣਾ, ਸਾਬਕਾ ਵਿਧਾਇਕ ਵੀ ਸਾਨੂੰ 27 ਮਈ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। 1997 ਤੋਂ ਲੈ ਕੇ 2002 ਤੱਕ ਬਾਘਾ ਪੁਰਾਣਾ ਤੋਂ ਉਨ੍ਹਾਂ ਨੇ ਆਪਣੇ ਹਲਕੇ ਦੀ ਨੁਮਾਇੰਦਗੀ ਕੀਤੀ ਔਰ ਇਸ ਵਿਧਾਨ ਸਭਾ ਦੇ ਉਹ ਮੈਂਬਰ ਰਹੇ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਜਿੱਥੇ ਪਰਿਵਾਰ ਨੂੰ ਘਾਟਾ ਪਿਆ ਹੈ, ਉਥੇ ਸਮਾਜ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਵੀ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸ਼੍ਰੀਮਤੀ ਵਿਮਲਾ ਡਾਂਗ ਜੀ ਵੀ ਸਾਨੂੰ 10 ਮਈ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ 1992 ਵਿੱਚ ਅੰਮ੍ਰਿਤਸਰ ਵੈਸਟ ਹਲਕੇ ਤੋਂ ਨੁਮਾਇੰਦਗੀ ਕੀਤੀ ਅਤੇ ਇਸ ਸਦਨ ਦੇ ਮੈਂਬਰ ਰਹੇ। ਉਹ 8 ਸਾਲ ਮਿਉਂਸਿਪਲ ਕਮੇਟੀ ਛੇਹਰਟਾ ਦੇ ਵੀ ਪ੍ਰਧਾਨ ਰਹੇ। ਉਨ੍ਹਾਂ ਨੇ ਸਮਾਜ ਦੀ ਬਹੁਤ ਅੱਛੇ ਢੰਗ ਨਾਲ ਸੇਵਾ ਕੀਤੀ ਜਿਸ ਕਰਕੇ ਉਨ੍ਹਾਂ ਨੂੰ ਪਦਮਸ਼੍ਰੀ ਨਾਲ ਵੀ ਸਨਮਾਨਿਤ ਕੀਤਾ ਗਿਆ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ ਸਮਾਜ ਦੇ ਕਈ ਆਜ਼ਾਦੀ ਘੁਲਾਟੀਏ ਜਿਨ੍ਹਾਂ ਦੀਆਂ ਕੋਸ਼ਿਸ਼ਾਂ ਸਦਕਾ ਅਸੀਂ ਅੱਜ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ, ਉਨ੍ਹਾਂ ਨੂੰ ਵੀ ਮੈਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਉਨ੍ਹਾਂ ਦੇ ਵਿੱਚ ਆਜ਼ਾਦੀ ਘੁਲਾਟੀਏ ਸ਼੍ਰੀ ਤਾਰਾ ਸਿੰਘ ਜੀ, ਸਰਦਾਰ ਸੋਹਣ ਸਿੰਘ ਜੀ ਸਰਾਂ ਅਤੇ ਬਾਬਾ ਭਗਤ ਸਿੰਘ ਬਿਲਗਾ ਸ਼ਾਮਲ ਹਨ। ਬਿਲਗਾ ਜੀ ਦੀ ਉਮਰ 102 ਸਾਲ ਸੀ ਜਦੋਂ ਉਹ ਸਾਨੂੰ ਸਦੀਵੀ ਵਿਛੋੜਾ ਦੇ ਕੇ ਗਏ ਹਨ। ਇਸੇ ਤਰ੍ਹਾਂ ਹੀ ਸ਼੍ਰੀ ਕਿਸ਼ਨ ਸਿੰਘ ਜੀ, ਸ਼੍ਰੀ ਕਰਤਾਰ ਸਿੰਘ ਜੀ, ਸ਼੍ਰੀ ਜੋਰਾ ਸਿੰਘ ਜੀ, ਸ਼੍ਰੀ ਲਾਲ ਸਿੰਘ ਜੀ, ਸ਼੍ਰੀ ਖੜਕ ਸਿੰਘ, ਸ਼੍ਰੀ ਬੁੱਧ ਸਿੰਘ, ਸ਼੍ਰੀ ਭਾਗ ਸਿੰਘ, ਸ਼੍ਰੀ ਹਰਭਜਨ ਸਿੰਘ ਅਤੇ ਸ਼੍ਰੀ ਮੁਨੀ ਲਾਲ ਮਹਿਤਾਬ ਇਹ ਸਾਰੇ ਫਰੀਡਮ ਫਾਈਟਰਜ਼, ਆਜ਼ਾਦੀ ਘੁਲਾਟੀਏ ਸਾਡੇ ਤੋਂ ਜੁਦਾ ਹੋ ਗਏ ਹਨ, ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮੈਂ ਇਨ੍ਹਾਂ ਸਾਰਿਆਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸ਼੍ਰੀ ਸਾਗਰ ਰਾਮ ਗੁਪਤਾ, ਸਾਬਕਾ ਮਨਿਸਟਰ ਹਰਿਆਣਾ ਮਿਤੀ 23 ਜੂਨ, 2009 ਨੂੰ ਅਕਾਲ ਚਲਾਣਾ ਕਰ ਗਏ ਹਨ। ਉਹ ਜੋਆਇੰਟ ਪੰਜਾਬ ਵਿੱਚ ਵੀ ਐਮ.ਐਲ.ਏ. ਰਹੇ। ਉਨ੍ਹਾਂ ਨੇ ਲੇਬਰ ਮਨਿਸਟਰ ਦੇ ਤੌਰ ਤੇ ਹਰਿਆਣਾ ਵਿੱਚ ਜੋ ਯੋਗਦਾਨ ਪਾਇਆ, ਉਹ ਹਮੇਸ਼ਾ ਯਾਦ ਕੀਤਾ ਜਾਵੇਗਾ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸੰਤ ਰਾਮਾ ਨੰਦ ਜੀ, ਡੇਰਾ ਸੱਚਖੰਡ ਬੱਲਾਂ, ਨੂੰ ਆਸਟਰੀਆ ਵਿੱਚ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ। ਸੰਤ ਜਿਹੜੇ ਹਨ, ਉਹ ਹਮੇਸ਼ਾ ਅਮਨ, ਸ਼ਾਂਤੀ ਦਾ ਸੰਦੇਸ਼ ਦਿੰਦੇ ਹਨ, ਪ੍ਰੇਮ ਦਾ ਸੰਦੇਸ਼ ਦਿੰਦੇ ਹਨ, ਭਾਈਚਾਰੇ

[ ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ ]

ਦਾ ਸੰਦੇਸ਼ ਦਿੰਦੇ ਹਨ ਔਰ ਜੇ ਕਿਸੇ ਵਿਅਕਤੀ ਦੀ ਕਿਸੇ ਦੇ ਵਿਚਾਰਾਂ ਨਾਲ ਸਹਿਮਤੀ ਨਾ ਹੋਵੇ ਤਾਂ ਉਹ ਆਪਣੀ ਆਵਾਜ਼ ਨੂੰ ਵੱਖਰੇ ਤੌਰ ਤੇ ਬੁਲੰਦ ਕਰ ਸਕਦਾ ਹੈ ਲੇਕਿਨ ਗੋਲੀ ਮਾਰਨਾ ਕੋਈ ਵੀ ਹੱਲ ਨਹੀਂ ਹੈ। ਸਪੀਕਰ ਸਾਹਿਬ, ਆਪਣੇ ਜੀਵਨ ਵਿੱਚ ਉਨ੍ਹਾਂ ਨੇ ਲੋਕਾਂ ਦੀ ਜੋ ਸੇਵਾ ਕੀਤੀ, ਇਸ ਡੇਰੇ ਦੀ ਜੋ ਸੇਵਾ ਕੀਤੀ, ਉਹ ਆਪਣੇ ਆਪ ਵਿੱਚ ਇੱਕ ਚਾਨਣ ਮੁਨਾਰਾ ਹੈ ਔਰ ਉਨ੍ਹਾਂ ਨੂੰ ਵੀ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਉਨ੍ਹਾਂ ਨੇ 'ਬੇਗਮਪੁਰਾ ਸ਼ਹਿਰ' ਦੇ ਮੈਗਜ਼ੀਨ ਦੇ ਐਡੀਟਰ ਦੇ ਤੌਰ ਤੇ ਜੋ ਕੰਮ ਕੀਤਾ, ਜੋ ਯੋਗਦਾਨ ਪਾਇਆ, ਉਹ ਵੀ ਹਮੇਸ਼ਾ ਯਾਦ ਕੀਤਾ ਜਾਵੇਗਾ। ਭਾਰਤ ਦਲਿਤ ਸਾਹਿਤ ਅਕਾਦਮੀ ਅਵਾਰਡ ਨਾਲ ਵੀ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ।

ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਆਸਟ੍ਰੇਲੀਆ ਵਿੱਚ ਜਿਹੜੀਆਂ ਰੇਸ਼ੀਅਲ ਵਾਇਓਲੈਂਸ ਹੋਈਆਂ ਹਨ। ਆਸਟਰੇਲੀਆ ਵਿੱਚ ਨਸਲੀ ਹਮਲਿਆਂ ਦੇ ਜੋ ਸ਼ਿਕਾਰ ਹੋਏ ਉਨ੍ਹਾਂ ਵਿੱਚ ਸ਼੍ਰੀ ਰਜਿਤ ਸ਼ਰਮਾ ਬਠਿੰਡੇ ਦਾ ਸੀ ਤੇ ਮਨਿੰਦਰ ਸਿੰਘ ਕੁਰਾਲੀ ਦਾ ਸੀ। ਨਸਲੀ ਹਮਲਿਆਂ ਵਿੱਚ ਉਨ੍ਹਾਂ ਦੀ ਜਾਨ ਚਲੀ ਗਈ। ਰੇਸ਼ੀਅਲ ਵਾਇਓਲੈਂਸ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਉਤਨੀ ਹੀ ਥੋੜ੍ਹੀ ਹੈ। ਇਸ ਲਈ ਇਸ ਦੇ ਖਿਲਾਫ ਪੂਰੇ ਵਿਸ਼ਵ ਵਿੱਚ ਸਾਰੇ ਦੇਸ਼ਾਂ ਨੂੰ ਆਵਾਜ਼ ਬੁਲੰਦ ਕਰਨੀ ਚਾਹੀਦੀ ਹੈ। ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੁੱਖ ਮੰਤਰੀ ਜੀ ਨੇ ਸ਼ੋਕ ਮਤਾ ਲਿਆਂਦਾ ਹੈ ਕਿ ਅਸੀਂ ਇਕ ਰੈਜ਼ੋਲਿਊਸ਼ਨ ਪਾਸ ਕਰੀਏ ਕਿ ਪ੍ਰਧਾਨ ਮੰਤਰੀ ਜੀ ਇਸ ਗੱਲ ਨੂੰ ਉਠਾਉਣ, ਮੈਂ ਉਸ ਗੱਲ ਦੀ ਪ੍ਰੋੜ੍ਹਤਾ ਕਰਦਾ ਹਾਂ। ਇਸੇ ਤਰ੍ਹਾਂ ਰੇਲਵੇ ਫਾਟਕ ਵਿੱਚ ਹੋਏ ਹਾਦਸੇ ਵਿੱਚ ਜਿਹੜੇ ਲੋਕਾਂ ਦੀ ਜਾਨ ਚਲੀ ਗਈ, ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਪਿਛਲੇ ਸਮੇਂ ਵਿੱਚ ਦਰਿਆ ਬਿਆਸ ਵਿੱਚ ਵੀ ਕੁਝ ਬੱਚੇ ਡੁੱਬ ਕੇ ਮਰ ਗਏ ਸਨ, ਉਨ੍ਹਾਂ ਬੱਚਿਆਂ ਨੂੰ ਵੀ ਮੈਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਬਹੁਤ ਬਹੁਤ ਧੰਨਵਾਦ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਸਪਕੀਰ ਸਾਹਿਬ, ਮੈਂ....

**ਮਾਨਯੋਗ ਸਪੀਕਰ** : ਤੁਸੀਂ ਬੈਠੋ ਜੀ। ਹਾਂ ਜੀ, ਚੰਨੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਪਰਮ ਸਤਿਕਾਰਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਦੌਰਾਨ ਜੋ ਮਹੱਤਵਪੂਰਨ ਸ਼ਖਸੀਅਤਾਂ ਸਾਨੂੰ ਛੱਡ ਕੇ ਚਲੀਆਂ ਗਈਆਂ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਮੇਰੇ ਸਾਥੀ ਆਜ਼ਾਦ ਵਿਧਾਇਕਾਂ ਵੱਲੋਂ ਬੋਲਣ ਲਈ ਤੁਸੀਂ ਮੈਨੂੰ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮੌਤ ਇਕ ਅਟੱਲ ਸਚਾਈ ਹੈ। ਆਖੀਰ ਨੂੰ ਇਕ ਨਾ ਇਕ ਦਿਨ ਇਸ ਨੇ ਸਾਰਿਆਂ ਨੂੰ ਆਪਣੇ ਸ਼ਿਕੰਜੇ ਵਿੱਚ ਜਕੜਣਾ ਹੈ। ਗੁਰਬਾਣੀ ਵਿੱਚ ਲਿਖਿਆ ਹੈ :

ਦਇਆ ਕਰਹੁ ਦੀਨ ਕੇ ਦਾਤੇ ਮੇਰਾ ਗੁਣ ਅਵਗੁਣ ਨਾ ਬਿਚਾਰਹੁ ਕੋਈ।
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸਿ ਕੀ ਗਤਿ ਏਹੀ।

ਕੁੱਝ ਸ਼ਖਸੀਅਤਾਂ ਆਮ ਲੋਕਾਂ ਨਾਲੋਂ ਹਟ ਕੇ ਹੁੰਦੀਆਂ ਹਨ। ਉਹ ਘਰ ਪਰਿਵਾਰ ਦੇ ਕੰਮਾਂ-ਕਾਰਾਂ ਨੂੰ ਛੱਡ ਕੇ ਸਮਾਜ-ਸੇਵਾ ਦਾ ਕੰਮ ਕਰਦੇ ਹਨ ਅਤੇ ਲੋਕਾਂ ਦਾ ਰਹਿਬਰ ਬਣ ਕੇ ਵਿਚਰਦੇ ਹਨ। ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਇਸ ਸਦਨ ਵਿੱਚ ਸ਼ਰਧਾਂਜਲੀ ਦਿੱਤੀ ਜਾਂਦੀ ਹੈ। ਮਾਨਯੋਗ ਸਪੀਕਰ ਸਾਹਿਬ, ਪਿਛਲੇ ਦਿਨਾਂ ਵਿੱਚ ਅਸੀਂ ਇੱਕ ਬਹੁਤ ਹੀ ਹੋਣਹਾਰ ਸਿਆਸਤਦਾਨ ਅਤੇ ਹੀਰਾ-ਲਾਲ ਇਨਸਾਨ ਗਵਾ ਲਿਆ ਹੈ। ਉਹ ਪੰਜਾਬ ਦੀ ਜ਼ੁਬਾਨ ਅਤੇ ਮੁੱਖ ਮੰਤਰੀ ਸਾਹਿਬ ਦੀ ਸੱਜੀ ਬਾਂਹ ਸਨ। ਕੈਪਟਨ ਕੰਵਲਜੀਤ ਸਿੰਘ ਦੀ ਮੌਤ ਇਸ ਸਦਨ ਵਾਸਤੇ ਹੀ ਨਹੀਂ, ਸਾਡੇ ਪੰਜਾਬ ਤੇ ਪੰਜਾਬੀਆਂ ਲਈ ਬਹੁਤ ਹੀ ਦੁਖਦਾਈ ਹੈ। ਕੈਪਟਨ ਸਾਹਿਬ ਬੜੇ ਹੀ ਹਸਮੁੱਖ, ਅਗਾਂਹਵਧੂ ਅਤੇ ਇਕ ਦਰਵੇਸ਼ ਇਨਸਾਨ/ਸਿਆਸਤਦਾਨ ਸਨ। ਜਦੋਂ ਉਨ੍ਹਾਂ ਨੂੰ ਮਿਲਦੇ ਸੀ ਤਾਂ ਕਿਸੇ ਨੇ ਵੀ ਉਨ੍ਹਾਂ ਨੂੰ ਕਦੇ ਵੀ ਗੁੱਸੇ ਵਿੱਚ ਜਾਂ ਨਰਾਜ਼ ਨਹੀਂ ਸੀ ਵੇਖਿਆ। ਗੁਰਬਾਣੀ ਵਿੱਚ ਜਿਸ ਤਰ੍ਹਾਂ ਲਿਖਿਆ ਹੈ :

ਫਰੀਦਾ ਦਰਿਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ।
ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ।
ਬਾਜ ਪਏ ਤਿਸ ਰਬ ਦੇ ਕੇਲਾਂ ਵਿਸਰੀਆਂ।
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆ।

ਕੈਪਟਨ ਸਾਹਿਬ ਦੀ ਮੌਤ ਤੋਂ ਇੱਕ ਦਿਨ ਪਹਿਲਾਂ ਮੈਂ ਉਨ੍ਹਾਂ ਦੇ ਨਾਲ ਸੀ। ਉਹ ਖਰੜ ਵਿਖੇ ਗਰੀਬ ਬੱਚਿਆਂ ਲਈ ਇੱਕ ਆਸ਼ਰਮ ਖੋਲ੍ਹਣ ਲਈ ਆਏ ਸਨ। ਮੈਨੂੰ ਬੜੀ ਹੈਰਾਨੀ ਹੋਈ ਕਿ ਉਨ੍ਹਾਂ ਕੋਲ ਬਹੁਤ ਛੋਟੀ ਗੱਡੀ ਹੈ। ਮੈਂ ਖੁੱਲ੍ਹ ਕੇ ਉਨ੍ਹਾਂ ਨੂੰ ਕਹਿ ਤਾਂ ਨਹੀਂ ਸਕਿਆ ਪਰ ਮੈਨੂੰ ਅੱਜ ਵੀ ਇਸ ਗੱਲ ਦਾ ਦੁੱਖ ਹੈ। ਐਕਸੀਡੈਂਟ ਵਾਲੀ ਗੱਲ ਤਾਂ ਮੇਰੇ ਮਨ ਵਿੱਚ ਨਹੀਂ ਸੀ ਆਈ। ਪਰ ਮੈਨੂੰ ਉਦੋਂ ਤੋਂ ਲੈ ਕੇ ਅੱਜ ਤੱਕ ਇਸ ਗੱਲ ਦਾ ਅਫਸੋਸ ਹੈ। ਮੈਨੂੰ ਲੱਗਦਾ ਹੈ ਕਿ ਕਿਸੇ ਸੰਤ ਨੇ ਉਨ੍ਹਾਂ ਨੂੰ ਛੋਟੇ ਹੁੰਦਿਆਂ ਹੀ ਇਹ ਗੱਲ ਕਹਿ ਦਿੱਤੀ ਸੀ ਕਿ ਜਦੋਂ ਕਿਸੇ ਦੇ ਚਲੇ ਜਾਣ ਤੇ ਕੱਪੜੇ ਪਾਏ ਜਾਂਦੇ ਹਨ, ਤਾਂ ਉਨ੍ਹਾਂ ਕੱਪੜਿਆਂ ਨੂੰ ਜੇਬ ਨਹੀਂ ਹੁੰਦੀ। ਇਸੇ ਕਰਕੇ ਕੈਪਟਨ ਸਾਹਿਬ ਨੇ ਆਪਣਾ ਸਾਰਾ ਜੀਵਨ ਇਕ ਬਹੁਤ ਹੀ ਇਮਾਨਦਾਰ ਵਿਅਕਤੀ ਬਣ ਕੇ ਜੀਵਿਆ। ਅੱਜ ਤੱਕ ਉਨ੍ਹਾਂ ਦੀ ਸ਼ਖਸੀਅਤ ਤੇ ਕਿਸੇ ਤਰ੍ਹਾਂ ਦਾ ਕੋਈ ਦਾਗ ਨਹੀਂ। ਉਹ ਨੇਕ ਅਤੇ ਇਮਾਨਦਾਰ ਇਨਸਾਨ ਸਨ ਅਤੇ ਉਨ੍ਹਾਂ ਦੇ ਘਰ ਦੇ ਵਿੱਚ ਸਵੇਰੇ ਦੇ ਟਾਇਮ ਬਹੁਤ ਜ਼ਿਆਦਾ ਰਸ਼ ਹੁੰਦਾ ਸੀ। ਉਹ ਬਹੁਤ ਹੀ ਹਰਮਨ ਪਿਆਰੇ ਲੀਡਰ ਸਨ। ਖਾਸ ਤੌਰ ਤੇ ਸਾਡੇ ਮੁਹਾਲੀ, ਰੋਪੜ, ਪਟਿਆਲਾ ਅਤੇ ਫਤਹਿਗੜ੍ਹ ਸਾਹਿਬ ਦੇ ਹਲਕਿਆਂ ਨੂੰ ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਬਹੁਤ ਭਾਰੀ ਨੁਕਸਾਨ ਹੋਇਆ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਡੇਢ ਸਾਲ ਪਹਿਲਾਂ ਵਿਧਾਨ ਸਭਾ ਵਿੱਚ ਇੱਕ ਸਵਾਲ ਲਗਾਇਆ ਸੀ ਕਿ ਖਰੜ-ਦੇਸੂ ਮਾਜਰਾ ਤੋਂ ਪਹਿਲਾਂ ਜੋ ਚਾਰ ਕੁ ਕਿਲੋਮੀਟਰ ਸੜਕ ਦਾ ਸਟਰੈੱਚ ਹੈ, ਉਥੇ ਬਹੁਤ ਜ਼ਿਆਦਾ ਐਕਸੀਡੈਂਟ ਹੁੰਦੇ ਹਨ, ਉਥੇ ਐਕਸੀਡੈਂਟਸ ਵਿੱਚ ਕਿੰਨੀਆਂ ਮੌਤਾਂ ਹੋਈਆਂ। ਸਪੀਕਰ ਸਾਹਿਬ, ਉਥੇ ਸਿਰਫ 10 ਮਹੀਨੇ ਵਿੱਚ ਚਾਰ ਕਿਲੋਮੀਟਰ ਦੇ ਏਰੀਏ ਵਿੱਚ 225 ਮੌਤਾਂ ਹੋਈਆਂ ਅਤੇ ਜਿਹੜੇ ਫੱਟੜ ਹੋਏ, ਉਨ੍ਹਾਂ ਦੀ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਗਿਣਤੀ ਬਹੁਤ ਜ਼ਿਆਦਾ ਹੈ। ਮਤਲਬ ਕਿ ਹਰ ਰੋਜ਼ ਉਥੇ ਇਕ ਆਦਮੀ ਦੀ ਮੌਤ ਹੁੰਦੀ ਹੈ। ਮੈਨੂੰ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਸੀ ਕਿ ਇਕ ਸਾਲ ਦੇ ਵਿੱਚ ਵਿੱਚ ਇਹ ਸੜਕ ਬਣ ਜਾਵੇਗੀ। ਸ਼ਾਇਦ ਇਹ ਸੈਂਟਰ ਸਰਕਾਰ ਦੇ ਅਧੀਨ ਹੈ ਜਾਂ ਰਾਜ ਸਰਕਾਰ ਨੇ ਬਣਾਉਣੀ ਹੈ, ਪਰ ਜਿਹੜੀਆਂ ਉਥੇ ਮੌਤਾਂ ਹੁੰਦੀਆਂ ਹਨ, ਉਨ੍ਹਾਂ ਵਿੱਚ ਸਾਡੇ ਇਲਾਕੇ ਦੇ ਗਰੀਬ ਲੋਕ ਹੁੰਦੇ ਹਨ। ਸਕੂਟਰਾਂ ਵਾਲੇ ਜਾਂ ਸਾਈਕਲਾਂ ਵਾਲੇ ਜਾਂ ਫਿਰ ਛੋਟੀਆਂ ਗੱਡੀਆਂ ਵਾਲੇ ਲੋਕ ਹੁੰਦੇ ਹਨ। ਹੁਣ ਵੀ ਅਸੀਂ ਇਸ ਸੜਕ ਤੇ ਇਕ ਬਹੁਤ ਹੀ ਮਹੱਤਵਪੂਰਨ ਸ਼ਖਸੀਅਤ ਨੂੰ ਗੁਆ ਬੈਠੇ ਹਾਂ। ਪਿਛਲੀ ਸਰਕਾਰ ਦੇ ਵੇਲੇ ਇਹ ਸੜਕ ਬਣਨ ਤੋਂ ਰੁੱਕ ਗਈ ਸੀ ਅਤੇ ਮੁਹਾਲੀ ਤੋਂ ਅੱਗੇ ਫੋਰ-ਲੇਨਿੰਗ ਸੜਕ ਨਹੀਂ ਬਣੀ। ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਾਈ-ਪਾਸ ਜਿਹੜਾ ਕਿ ਸੈਕਟਰ-39 ਕੋਲੋਂ ਬਣਨਾ ਹੈ, ਉਸਦਾ ਸਰਵੇ ਹੋ ਚੁੱਕਿਆ ਹੈ ਅਤੇ ਨਕਸ਼ਾ ਵੀ ਐਪਰੂਵ ਹੋ ਚੁੱਕਿਆ ਹੈ, ਛੇਤੀ ਤੋਂ ਛੇਤੀ ਬਣਾਇਆ ਜਾਵੇ। ਸਪੀਕਰ ਸਾਹਿਬ, ਇੰਨੀਆਂ ਮੌਤਾਂ ਤਾਂ ਅੱਤਵਾਦ ਦੇ ਸਮੇਂ ਵਿੱਚ ਨਹੀਂ ਹੋਈਆਂ ਹੋਣਗੀਆਂ, ਜਿੰਨੀਆਂ ਇੱਥੇ 10 ਮਹੀਨੇ ਵਿੱਚ ਹੋਈਆਂ ਹਨ। ਇਨ੍ਹਾਂ ਮੌਤਾਂ ਨੂੰ ਟਾਲਣ ਲਈ ਇਹ ਬਾਈਪਾਸ ਕੱਢਿਆ ਜਾਵੇ। ਮੈਂ ਇਹ ਵੀ ਬੇਨਤੀ ਕਰਾਂਗਾ ਕਿ ਇਸਦਾ ਨਾਮ ਕੈਪਟਨ ਕੰਵਲਜੀਤ ਸਿੰਘ ਜੀ ਦੇ ਨਾਮ ਤੇ ਰੱਖਿਆ ਜਾਵੇ। ਇਸਦੇ ਨਾਲ ਉਨ੍ਹਾਂ ਦੀ ਸ਼ਖਸੀਅਤ ਵਿੱਚ ਹੋਰ ਵੀ ਬੜ੍ਹੋਤਰੀ ਹੋਵੇਗੀ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਪਿਛਲੇ ਦਿਨਾਂ ਵਿੱਚ ਅਸੀਂ ਸਰਦਾਰ ਉਮਰਾਉ ਸਿੰਘ ਜੀ ਦੇ ਰੂਪ ਵਿੱਚ ਇਕ ਬਹੁਤ ਹੀ ਚੰਗੇ ਸਿਆਸਤਦਾਨ ਨੂੰ ਗੁਆ ਲਿਆ ਹੈ। ਉਹ ਪਹਿਲੀ ਵੇਰ ਅਕਾਲੀ ਦਲ ਵੱਲੋਂ ਐਮ.ਐਲ.ਏ. ਬਣੇ ਸਨ। ਉਹ ਐਸ.ਜੀ.ਪੀ.ਸੀ. ਦੇ ਜਨਰਲ ਸਕੱਤਰ ਰਹੇ। ਉਹ ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਵੀ ਜਨਰਲ ਸਕੱਤਰ ਰਹੇ। ਪੰਜਾਬੀ ਸੂਬਾ ਮੋਰਚੇ ਵਿੱਚ ਉਹ ਡਿਕਟੇਟਰ ਰਹੇ। ਉਹ ਦੋ ਵੇਰ ਮੰਤਰੀ ਰਹੇ ਅਤੇ ਇਕ ਵੇਰ ਐਮ.ਪੀ. ਰਹੇ। ਉਨ੍ਹਾਂ ਦੇ ਵਿੱਚ ਜਿਹੜੀ ਵਿੱਲ-ਪਾਵਰ ਮੈਂ ਦੇਖੀ ਹੈ, ਉਹ ਆਮ ਲੋਕਾਂ ਵਿੱਚ ਨਹੀਂ ਮਿਲਦੀ। ਮੈਂ ਉਨ੍ਹਾਂ ਨੂੰ ਬਹੁਤ ਜਿਆਦਾ ਬੀਮਾਰ ਹੋਣ ਦੇ ਬਾਵਜੂਦ, ਦੋਵੇਂ ਲੱਤਾਂ ਖਰਾਬ ਹੋਣ ਦੇ ਬਾਵਜੂਦ ਵੀ, ਦਿੱਲੀ ਵਿੱਚ ਵੀ ਅਤੇ ਇਲੈਕਸ਼ਨ ਵਿੱਚ ਵੀ ਸਖਤ ਮਿਹਨਤ ਕਰਦਿਆਂ ਦੇਖਿਆ ਹੈ। ਉਹ ਸਰਦਾਰ ਜਗਮੀਤ ਸਿੰਘ ਬਰਾੜ ਦੇ ਰਿਸ਼ਤੇਦਾਰ ਵੀ ਸਨ। ਮੈਂ ਉਨ੍ਹਾਂ ਦੀ ਮੌਤ ਤੇ ਬੜਾ ਡੂੰਘਾ ਦੁੱਖ ਮਹਿਸੂਸ ਕਰ ਰਿਹਾ ਹਾਂ।

ਸਰਦਾਰ ਸੁਰਿੰਦਰ ਸਿੰਘ ਜੀ ਕੈਰੋਂ ਜਿਹੜੇ ਕਿ ਐਮ.ਪੀ. ਵੀ ਰਹੇ, ਦੇ ਜਾਣ ਦਾ ਵੀ ਬੜਾ ਦੁੱਖ ਹੈ। ਉਹ ਇਕ ਬਹੁਤ ਹੀ ਅਗਾਂਹ-ਵਧੂ ਰਾਜਨੀਤਕ ਅਤੇ ਵਪਾਰਿਕ ਅਦਾਰਿਆਂ ਵਿੱਚ ਬਹੁਤ ਹੀ ਮਸ਼ਹੂਰ ਵਿਅਕਤੀ ਸਨ। ਪਰ ਗੁਰਬਾਣੀ ਦਾ ਫੁਰਮਾਨ ਹੈ ਕਿ

ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ।

ਉਹ ਸਾਨੂੰ ਛੱਡ ਕੇ ਚਲੇ ਗਏ ਹਨ ਲੇਕਿਨ ਇਸ ਗੱਲ ਦੀ ਸਾਨੂੰ ਖੁਸ਼ੀ ਹੈ ਕਿ ਉਹ ਆਪਣੇ ਪਿੱਛੇ ਸਾਡੇ ਲਈ, ਪੰਜਾਬ ਲਈ ਅਤੇ ਸਮੁੱਚੇ ਸਮਾਜ ਲਈ ਬਹੁਤ ਹੀ ਹੋਣਹਾਰ ਇਮਾਨਦਾਰ ਅਤੇ ਅਗਾਂਹਵਧੂ ਇਨਸਾਨ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਦੇ ਗਏ ਹਨ। ਅੱਜ ਮੈਂ ਸਰਦਾਰ ਸੁਰਿੰਦਰ ਸਿੰਘ ਕੈਰੋਂ ਜੀ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ਼੍ਰੀ ਮਨੀ ਰਾਮ ਗੋਦਾਰਾ ਜੀ, ਸਰਦਾਰ ਸਾਧੂ ਸਿੰਘ ਰਾਜੇਆਣਾ ਅਤੇ ਸ਼੍ਰੀਮਤੀ ਵਿਮਲਾ ਡਾਂਗ ਜੀ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼ਹੀਦ ਊਧਮ ਸਿੰਘ ਜੀ ਨੇ ਕਿਹਾ ਸੀ :—

ਸੇਵਾ ਦੇਸ਼ ਤੇ ਕੌਮ ਦੀ ਬੜੀ ਔਖੀ, ਗੱਲਾਂ ਕਰਨੀਆਂ ਬਹੁਤ ਸੁਖਾਲੀਆਂ ਨੇ।

ਜਿਨ੍ਹਾਂ ਦੇਸ਼ ਸੇਵਾ ਵਿੱਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਘਾਲੀਆਂ ਨੇ।

ਸਾਡੇ ਸੁਤੰਤਰਤਾ ਸੰਗਰਾਮੀ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਬਹੁਤ ਜੇਲ੍ਹਾਂ ਕੱਟੀਆਂ, ਆਪਣੀ ਜਾਨ ਤਲੀ ਤੇ ਧਰ ਕੇ ਸਾਨੂੰ ਆਜ਼ਾਦੀ ਦਿਵਾਈ, ਅੱਜ ਉਨ੍ਹਾਂ ਵਿੱਚੋਂ ਸਰਦਾਰ ਤਾਰਾ ਸਿੰਘ ਜੀ, ਸਰਦਾਰ ਸੋਹਣ ਸਿੰਘ ਜੀ ਸਰਾ, ਸਰਦਾਰ ਭਗਤ ਸਿੰਘ ਜੀ ਬਿਲਗਾ, ਸਰਦਾਰ ਕਿਸ਼ਨ ਸਿੰਘ ਜੀ, ਸਰਦਾਰ ਕਰਤਾਰ ਸਿੰਘ ਜੀ, ਸਰਦਾਰ ਜੋਰਾ ਸਿੰਘ ਜੀ, ਸਰਦਾਰ ਲਾਲ ਸਿੰਘ ਜੀ, ਸਰਦਾਰ ਖੜਕ ਸਿੰਘ ਜੀ, ਸਰਦਾਰ ਬੁੱਧ ਸਿੰਘ ਜੀ ਅਤੇ ਸਰਦਾਰ ਭਾਗ ਸਿੰਘ ਜੀ ਸਾਡੇ ਤੋਂ ਵਿੱਛੜ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਬਹੁਤ ਦੁੱਖ ਹੈ। ਮੈਂ ਉਨ੍ਹਾਂ ਸਾਰੇ ਆਜ਼ਾਦੀ ਘੁਲਾਟੀਆਂ ਨੂੰ ਸ਼ਰਧਾ-ਸੁਮਨ ਭੇਂਟ ਕਰਦਾ ਹਾਂ।

ਮਾਣਯੋਗ ਸਪੀਕਰ ਸਾਹਿਬ, ਪਿਛਲੇ ਦਿਨਾਂ ਵਿੱਚ ਇੱਕ ਅਤਿਅੰਤ ਦੁੱਖਦਾਈ ਘਟਨਾ ਹੋਈ ਜਿਸ ਵਿੱਚ ਸਾਡੇ ਬਹੁਤ ਹੀ ਸਨਮਾਨਯੋਗ ਸੰਤ ਰਾਮਾਨੰਦ ਜੀ, ਡੇਰਾ ਸੱਚਖੰਡ ਬੱਲਾਂ ਵਾਲੇ, ਸਾਨੂੰ ਇੱਕ ਦੁਰਘਟਨਾ ਵਿੱਚ ਛੱਡ ਕੇ ਚਲੇ ਗਏ ਹਨ। ਉਹ ਇੱਕ ਬਹੁਤ ਹੀ ਵਧੀਆ ਕੀਰਤਨੀਏ, ਕਥਾਵਾਚਕ ਅਤੇ ਸਮਾਜ ਸੁਧਾਰਕ ਸਨ। ਸ਼੍ਰੋਮਣੀ ਭਗਤ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ ਔਰ 40 ਸ਼ਬਦ ਦਰਜ ਹਨ, ਉਨ੍ਹਾਂ ਨੂੰ ਉਹ ਗੁਰੂ ਮੰਨਦੇ ਸਨ। ਉਹ ਗੁਰੂ ਰਵਿਦਾਸ ਜੀ ਦੇ ਸੱਚੇ ਪੈਰੋਕਾਰ ਸਨ। ਉਨ੍ਹਾਂ ਨੇ ਉਨ੍ਹਾਂ ਦੀ ਬਾਣੀ ਤੋਂ ਪ੍ਰਭਾਵਿਤ ਹੋ ਕੇ ਬੇਗਮਪੁਰਾ ਸ਼ਹਿਰ ਦੀ ਵਿਚਾਰਧਾਰਾ ਨੂੰ ਅਪਣਾਇਆ, ਆਪਣੇ ਮਨ ਵਿੱਚ ਵਸਾਇਆ ਤੇ ਇੱਕ ਚੰਗੇ ਊਚ-ਨੀਚ ਤੋਂ ਰਹਿਤ, ਗਰੀਬੀ ਅਮੀਰੀ ਤੋਂ ਰਹਿਤ, ਆਪਸੀ ਸਦਭਾਵਨਾ ਵਾਲੇ ਭਾਈਚਾਰਕ ਸਮਾਜ ਦੀ ਸਿਰਜਣਾ ਦੀ ਕਲਪਨਾ ਕੀਤੀ। ਗੁਰੂ ਸਾਹਿਬ ਜੀ ਦਾ ਸ਼ਬਦ ਹੈ :

ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ॥

ਇਸ ਦਾ ਭਾਵ ਹੈ ਕਿ ਪਰਮਾਤਮਾ ਦਾ ਬੰਦਾ ਜਿਹੜਾ ਸੱਚੇ-ਸੁੱਚੇ ਕੰਮ ਕਰਦਾ ਹੈ, ਉਹ ਪਰਮਾਤਮਾ ਵਿੱਚ ਲੀਨ ਹੋ ਕੇ ਪਰਮਾਤਮਾ ਦਾ ਹੀ ਬਣ ਜਾਂਦਾ ਹੈ। ਇਸ ਨੂੰ ਅੱਗੇ ਰੱਖ ਕੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਉਨ੍ਹਾਂ ਨੇ ਕੰਮ ਕੀਤੇ ਲੇਕਿਨ, ਸਪੀਕਰ ਸਾਹਿਬ, ਅਸੀਂ ਹਰ ਰੋਜ਼ ਉਚਾਰਦੇ ਹਾਂ :

ਜਿਥੇ ਜਾਹਿ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੈ॥

ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਹੋ ਗਿਆ, ਉਸ ਤੋਂ ਪਵਿੱਤਰ ਅਸਥਾਨ ਹੋਰ ਕੋਈ ਨਹੀਂ ਲੇਕਿਨ ਕੁਝ ਮਨਮੁੱਖ ਲੋਕਾਂ ਨੇ ਇੱਕ ਸੰਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਹਜ਼ੂਰੀ ਵਿੱਚ ਗੋਲੀਆਂ ਨਾਲ ਮਾਰ ਦਿੱਤਾ। ਇਸ ਤੋਂ ਘਿਨਾਉਣੀ ਹਰਕਤ ਹੋਰ ਕੋਈ ਨਹੀਂ ਹੋ ਸਕਦੀ। ਇਸ ਨੇ ਪੂਰੇ ਸਿੱਖ ਜਗਤ ਨੂੰ ਗਹਿਰਾ ਸ਼ਰਮਸਾਰ ਕੀਤਾ ਕਿਉਂਕਿ ਜਿਹੜੇ ਬੰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਮੰਨਣ ਵਾਲੇ ਹਨ, ਉਹ ਅਜਿਹਾ ਨਹੀਂ ਕਰ ਸਕਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਹਮੇਸ਼ਾ ਆਪਸੀ ਭਾਈਚਾਰੇ ਤੇ ਸਦਭਾਵਨਾ ਦਾ ਸਾਨੂੰ ਨਿਰਦੇਸ਼ ਦਿੱਤਾ ਗਿਆ ਹੈ। ਇਨ੍ਹਾਂ ਨੂੰ ਮੰਨਣ ਵਾਲੇ ਅਜਿਹੇ ਘਿਨਾਉਣੀ ਹਰਕਤ ਨਹੀਂ ਕਰ ਸਕਦੇ। ਇਸ ਲਈ ਇਹ ਘਟਨਾ ਬਹੁਤ ਨਿੰਦਣਯੋਗ ਹੈ।

ਮਾਣਯੋਗ ਸਪੀਕਰ ਸਾਹਿਬ, ਪਿਛਲੇ ਦਿਨੀਂ ਆਸਟਰੇਲੀਆ ਵਿੱਚ ਬਹੁਤ ਸਾਰੇ ਨੌਜਵਾਨ ਨਸਲੀ ਹਿੰਸਾ ਦਾ ਨਿਸ਼ਾਨਾ ਬਣੇ। ਇਸ ਨਾਲ ਪੂਰੇ ਪੰਜਾਬ ਵਿੱਚ ਹੀ ਨਹੀਂ ਬਲਕਿ ਹਿੰਦੁਸਤਾਨ ਵਿੱਚ ਇੱਕ ਸ਼ੋਕ ਲਹਿਰ ਚੱਲੀ। ਮਾਣਯੋਗ ਮੁੱਖ ਮੰਤਰੀ ਜੀ ਨੇ ਪਹਿਲਾਂ ਵੀ ਇਹ ਮੈਟਰ ਪ੍ਰਧਾਨ ਮੰਤਰੀ ਜੀ ਨਾਲ ਟੇਕ ਅੱਪ ਕੀਤਾ। ਇਸ ਲਈ ਅਸੀਂ ਇਨ੍ਹਾਂ ਦਾ ਧੰਨਵਾਦ ਕਰਦੇ ਹਾਂ ਲੇਕਿਨ ਮੈਂ ਬੇਨਤੀ ਕਰਦਾ ਹਾਂ ਕਿ ਇਸ ਗੱਲ ਨੂੰ ਹੋਰ ਪੱਕਾ ਕਰਨ ਲਈ ਆਉਣ ਵਾਲੇ ਦਿਨਾਂ ਵਿੱਚ ਸਦਨ ਵਿੱਚ ਇੱਕ ਰੈਜ਼ੋਲਿਊਸ਼ਨ ਲਿਆ ਕੇ ਸੈਂਟਰ ਗੌਰਮਿੰਟ ਨੂੰ ਭੇਜਿਆ ਜਾਵੇ ਕਿਉਂਕਿ ਬਹੁਤੇ ਨੌਜਵਾਨ ਸਾਡੇ ਪੰਜਾਬ ਵਿੱਚੋਂ ਸਨ। ਜਿੱਥੇ ਅਜਿਹੀਆਂ ਘਟਨਾਵਾਂ ਵਾਪਰ ਰਹੀਆਂ ਹਨ, ਮੈਂ ਬੇਨਤੀ ਕਰਾਂਗਾ ਕਿ ਸਦਨ ਵੱਲੋਂ ਵੀ ਕੇਂਦਰ ਸਰਕਾਰ ਨੂੰ ਮੈਸੇਜ ਭੇਜਿਆ ਜਾਵੇ ਤਾਂ ਕਿ ਸਹੀ ਤਰੀਕੇ ਦੇ ਨਾਲ ਇਨ੍ਹਾਂ ਗੱਲਾਂ ਦੀ ਪਰਵਾਹ ਹੋ ਸਕੇ। ਮਾਣਯੋਗ ਸਪੀਕਰ ਸਾਹਿਬ, ਮੈਂ ਆਖਿਰ ਵਿੱਚ ਆਪਣੇ ਆਜ਼ਾਦ ਵਿਧਾਇਕਾਂ ਵੱਲੋਂ ਅਤੇ ਆਪਣੇ ਵੱਲੋਂ ਇਹੀ ਅਰਦਾਸ ਕਰਾਂਗਾ ਕਿ –

ਸੰਬਤ ਸਾਹਾ ਲਿਖਿਆ ਮਿਲਿ ਕਰ ਪਾਵਹੁ ਤੇਲ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲ॥

ਜੈ ਹਿੰਦ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਬਹੁਤ ਹੀ ਨਾਮਵਰ ਸ਼ਖਸੀਅਤਾਂ ਜੋ ਸਾਡੇ ਤੋਂ ਵਿਛੜੀਆਂ ਹਨ, ਸਾਰੇ ਹਾਊਸ ਨੇ ਉਨ੍ਹਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਹਨ। ਇੱਕ ਦੁਨੀਆਂ ਦਾ ਬਹੁਤ ਹੀ ਨਾਮਵਾਰ ਗਾਇਕ ਮਾਈਕਲ ਜੈਕਸਨ, ਜਿਹੜਾ ਇਕੱਲੇ ਅਮਰੀਕਾ ਨਹੀਂ ਬਲਕਿ ਦੁਨੀਆਂ ਦੇ ਮਿਲੀਅਨ, ਟਰੀਲੀਅਨ ਲੋਕਾਂ ਤੇ ਰਾਜ ਕਰਦਾ ਸੀ, ਉਸ ਦੀ ਬੇਵਕਤ ਮੌਤ ਹੋਈ ਹੈ, ਉਸ ਦਾ ਵੀ ਨਾਮ ਇਸ ਸ਼ੋਕ

ਮਤੇ ਵਿੱਚ ਪਾਉਣਾ ਚਾਹੀਦਾ ਸੀ।

**ਮਾਣਯੋਗ ਸਪੀਕਰ :** ਅੱਜ ਸਾਰਾ ਹਾਊਸ ਇਕੱਤਰ ਹੈ। ਪੰਜਾਬ ਦਾ ਇਹ ਸਰਵਉੱਚ ਸਥਾਨ ਹੈ, ਜਿਸ ਵਿੱਚ ਇਨ੍ਹਾਂ ਸ਼ਖਸੀਅਤਾਂ ਦਾ ਨਾਮ ਲਿਆ ਗਿਆ ਹੈ। ਉਨ੍ਹਾਂ ਨੂੰ ਯਾਦ ਕੀਤਾ ਗਿਆ ਹੈ, ਜਿਹੜੀਆਂ ਸ਼ਖਸੀਅਤਾਂ ਪਿਛਲੇ ਸੈਸ਼ਨ ਤੋਂ ਬਾਅਦ ਅੱਜ ਤੱਕ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ ਔਰ ਸਾਰੇ ਹਾਊਸ ਨੇ ਲੀਡਰ ਸਾਹਿਬਾਨ ਦੇ ਰਾਹੀਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕੀਤੇ ਹਨ, ਮੈਂ ਵੀ ਉਨ੍ਹਾਂ ਦੇ ਨਾਲ ਸ਼ਾਮਿਲ ਹਾਂ ਔਰ ਜੋ ਸਤਿਕਾਰਯੋਗ ਸ਼ਖਸੀਅਤਾਂ ਵਿਛੜੀਆਂ ਹਨ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਤੁਹਾਡੇ ਨਾਲ ਹਾਂ। ਵੱਖ ਵੱਖ ਫੀਲਡ ਵਿੱਚ ਇਨ੍ਹਾਂ ਵੱਖ ਵੱਖ ਸ਼ਖਸੀਅਤਾਂ ਦਾ ਵਡਮੁੱਲਾ ਯੋਗਦਾਨ ਹੈ। ਪੰਜਾਬ ਦੇ ਭਵਿੱਖ ਵਾਸਤੇ, ਜਿਨ੍ਹਾਂ ਨੇ ਆਪਣੇ ਵਿਚਾਰਾਂ ਦੇ ਨਾਲ ਪੰਜਾਬ ਨੂੰ ਚੜ੍ਹਦੀ ਕਲਾ ਵਿੱਚ ਲੈ ਕੇ ਜਾਣ ਵਾਸਤੇ ਆਪਣੇ ਇਸ ਹਾਊਸ ਵਿੱਚ ਖਿਆਲ ਰੱਖੇ, ਲੋਕਾਂ ਦੀਆਂ ਤਕਲੀਫਾਂ ਨੂੰ ਸਰਕਾਰ ਤੱਕ ਪਹੁੰਚਾਉਣ ਲਈ ਇਸ ਪਲੇਟਫਾਰਮ ਨੂੰ ਇਸਤੇਮਾਲ ਕੀਤਾ, ਚੰਗੀਆਂ ਰਵਾਇਤਾਂ ਕਾਇਮ ਕੀਤੀਆਂ, ਉਨ੍ਹਾਂ ਦੇ ਵਿੱਚੋਂ ਇੱਕ ਕੈਪਟਨ ਕੰਵਲਜੀਤ ਸਿੰਘ ਜੀ ਸਨ ਜਿਹੜੇ ਇਸ ਹਾਊਸ ਦੇ ਬਹੁਤ ਹੀ ਵਧੀਆ ਮੈਂਬਰ ਸਨ। ਮੈਂਬਰ ਤਾਂ ਹਰ ਇੱਕ ਹੀ ਵਧੀਆ ਹੁੰਦਾ ਹੈ ਪਰ ਉਨ੍ਹਾਂ ਨੇ ਆਪਣੇ ਵਿਚਾਰਾਂ ਦੇ ਨਾਲ ਚੰਗੀਆਂ ਰਵਾਇਤਾਂ ਵੀ ਕਾਇਮ ਕੀਤੀਆਂ ਹਨ। ਉਹ ਚਾਰ ਵਾਰ ਇਸ ਹਾਊਸ ਦੇ ਮੈਂਬਰ ਬਣੇ ਔਰ ਇਸ ਹਾਊਸ ਦੇ ਵੱਖ ਵੱਖ ਅਹੁਦਿਆਂ ਤੇ ਰਹਿ ਕੇ ਪੰਜਾਬ ਦੀ ਸੇਵਾ ਵੀ ਕੀਤੀ। ਉਹ ਪੰਜਾਬ ਦੇ ਗ੍ਰਿਹ ਮੰਤਰੀ ਵੀ ਰਹੇ, ਪੰਜਾਬ ਦੇ ਖਜ਼ਾਨੇ ਨਾਲ ਉਨ੍ਹਾਂ ਦਾ ਬਤੌਰ ਮਨਿਸਟਰ ਤਾਅਲੁੱਕ ਰਿਹਾ ਔਰ ਪੰਜਾਬ ਦੇ ਬਹੁਤ ਅਹਿਮ ਸਹਿਕਾਰੀ ਮਹਿਕਮੇ ਵਿੱਚ ਉਨ੍ਹਾਂ ਨੇ ਬਤੌਰ ਵਜ਼ੀਰ ਕੰਮ ਕੀਤਾ। ਉਨ੍ਹਾਂ ਦਾ ਜੀਵਨ ਬਹੁਤ ਹੀ ਵਧੀਆ ਸੀ। ਉਹ ਫੌਜ ਵਿੱਚ ਬਤੌਰ ਕਪਤਾਨ ਵੀ ਰਹੇ। ਸਦਨ ਦੇ ਵੀ ਉਹ ਪੂਰੇ ਪਾਬੰਦ ਸਨ। ਹਾਊਸ ਦੀ ਬਹਿਸ ਵਿੱਚ ਮੈਂ ਦੇਖਦਾ ਰਿਹਾ ਹਾਂ ਕਿ ਕੈਪਟਨ ਕੰਵਲਜੀਤ ਸਿੰਘ ਹੁਰਾਂ ਨੇ ਬਹੁਤ ਕਨਵਿਨਸਿੰਗ ਵਿਚਾਰਾਂ ਦੇ ਨਾਲ ਆਪਣਾ ਪੱਖ ਪੇਸ਼ ਕੀਤਾ ਹੈ। ਉਹ ਹਾਜ਼ਰ ਜਵਾਬ ਵੀ ਬਹੁਤ ਵਧੀਆ ਸਨ। ਜਿਨ੍ਹਾਂ ਮਹਿਕਮਿਆਂ ਵਿੱਚ ਉਨ੍ਹਾਂ ਨੇ ਕੰਮ ਕੀਤਾ, ਉਨ੍ਹਾਂ ਤੇ ਚੰਗੇ ਪ੍ਰਸ਼ਾਸਕ ਦੇ ਤੌਰ ਤੇ ਉਨ੍ਹਾਂ ਦੀ ਛਾਪ ਹੈ। ਉਨ੍ਹਾਂ ਨੇ ਪਾਰਟੀ ਦੀ ਵੀ ਬਹੁਤ ਚੰਗੇ ਢੰਗ ਨਾਲ ਸੇਵਾ ਕੀਤੀ। ਉਹ ਜੇਲ੍ਹ ਵਿੱਚ ਵੀ ਰਹੇ। ਮੈਂ ਵੀ ਦਿੱਲੀ ਦੀ ਜੇਲ੍ਹ ਵਿੱਚ ਸੀ। ਅਸੀਂ ਉੱਥੇ ਇਕੱਠੇ ਸੀ। ਮੈਨੂੰ ਉਨ੍ਹਾਂ ਨੂੰ ਨੇੜੇ ਹੋ ਕੇ ਦੇਖਣ ਦਾ ਮੌਕਾ ਮਿਲਿਆ ਹੈ ਅਤੇ ਜਾਨਣ ਦਾ ਮੌਕਾ ਮਿਲਿਆ। ਉਹ ਬਹੁਤ ਹੀ ਵਧੀਆ ਦੋਸਤ ਸਨ। ਉਹ ਚੰਗੇ ਢੰਗ ਨਾਲ ਦੋਸਤ ਦੀ ਬਾਂਹ ਫੜ੍ਹਨ ਵਾਲੇ ਸਨ। ਉਹ ਲੋਕਾਂ ਦੇ ਹਰਦਿਲ ਅਜ਼ੀਜ਼ ਅਤੇ ਪਿਆਰ ਕਰਨ ਵਾਲੀ ਸ਼ਖਸੀਅਤ ਸਨ। ਉਹ ਅਜਿਹੀ ਸ਼ਖਸੀਅਤ ਸਨ ਜਿਨ੍ਹਾਂ ਦੇ ਬਾਰੇ ਅਸੀਂ ਮਹਿਸੂਸ ਕਰਦੇ ਹਾਂ ਕਿ ਉਨ੍ਹਾਂ ਦੇ ਵਿੱਚ ਇੱਕ ਚੰਗੇ ਰਾਜਨੀਤਕ ਆਗੂ ਦੇ ਸਾਰੇ ਗੁਣ ਸਨ ਔਰ ਉਨ੍ਹਾਂ ਨੇ ਬੜੀ ਖੂਬਸੂਰਤੀ ਦੇ ਨਾਲ ਆਪਣਾ ਜੀਵਨਕਾਲ ਨਿਭਾਇਆ। ਉਨ੍ਹਾਂ ਦਾ ਵਕਤ ਆ ਗਿਆ ਔਰ ਫਿਰ ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ। ਇਸ ਤੇ ਆਪਾਂ ਸਾਰੇ ਮਹਿਸੂਸ ਕਰਦੇ ਹਾਂ ਕਿ ਇਹ ਬੜੀ ਦੁਖਦਾਈ

[ ਮਾਣਯੋਗ ਸਪੀਕਰ ]

ਘਟਨਾ ਸਾਰਿਆਂ ਦੇ ਲਈ ਹੈ। ਉਨ੍ਹਾਂ ਦੇ ਵਿੱਛੜ ਜਾਣ ਨਾਲ ਇੱਕ ਚੰਗੇ ਲੈਜਿਸਲੇਟਰ, ਇੱਕ ਚੰਗੇ ਸਾਥੀ ਔਰ ਪੰਜਾਬ ਦੀ ਸੇਵਾ ਕਰਨ ਵਾਲੇ ਚੰਗੇ ਸੇਵਕ ਤੋਂ ਸਾਨੂੰ ਸਾਰਿਆਂ ਨੂੰ ਕਮੀ ਆ ਗਈ ਹੈ।

ਇਸੇ ਤਰ੍ਹਾਂ ਸਰਦਾਰ ਉਮਰਾਓ ਸਿੰਘ ਜੀ ਵੀ ਸਾਨੂੰ ਵਿਛੋੜਾ ਦੇ ਗਏ ਹਨ ਜੋ ਕਿ ਐਮ.ਪੀ. ਵੀ ਰਹੇ ਅਤੇ ਪੰਜ ਵਾਰੀ ਐਮ.ਐਲ.ਏ. ਵੀ ਚੁਣੇ ਗਏ। ਉਹ ਮਾਲ ਮੰਤਰੀ ਵੀ ਰਹੇ, ਉਨ੍ਹਾਂ ਦੇ ਕੋਲ ਖੇਡਾਂ ਦਾ ਮਹਿਕਮਾ ਵੀ ਰਿਹਾ। ਉਨ੍ਹਾਂ ਨੇ ਮਾਲ ਮੰਤਰੀ ਦੇ ਤੌਰ ਤੇ ਅਤੇ ਖੇਡਾਂ ਦੇ ਮੰਤਰੀ ਦੇ ਤੌਰ ਤੇ ਬਹੁਤ ਵਧੀਆ ਰੋਲ ਅਦਾ ਕੀਤਾ ਹੈ। ਉਹ ਆਪ ਵੀ ਖਿਡਾਰੀ ਸਨ ਔਰ ਹਿੰਦੁਸਤਾਨ ਦੀ ਸਰਕਾਰ ਨੇ ਉਨ੍ਹਾਂ ਨੂੰ ਪਦਮ ਸ਼੍ਰੀ ਦਾ ਖਿਤਾਬ ਵੀ ਦਿੱਤਾ। ਉਨ੍ਹਾਂ ਨੇ ਆਪਣੀ ਕਾਬਲੀਅਤ ਦੇ ਨਾਲ ਜਿੱਥੇ ਮਾਲ ਮਹਿਕਮੇ ਅਤੇ ਬਾਕੀ ਮਹਿਕਮੇ ਵੀ ਚਲਾਏ, ਉਥੇ ਪੰਜਾਬ ਦੀ ਜਵਾਨੀ ਨੂੰ ਚੰਗੇ ਢੰਗ ਨਾਲ ਸ਼ਾਬਾਸ਼ ਦੇ ਕੇ ਉਨ੍ਹਾਂ ਨੂੰ ਇੱਕ ਚੰਗੀ ਸੇਧ ਵੀ ਦਿੱਤੀ। ਅੱਜ ਉਨ੍ਹਾਂ ਨੂੰ ਇੱਕ ਚੰਗੇ ਖੇਡ ਦੇ ਮੈਦਾਨ ਵਿੱਚ ਵੀ ਲੋਕੀਂ ਯਾਦ ਕਰਦੇ ਹਨ। ਉਹ ਸਾਨੂੰ ਵਿਛੋੜਾ ਦੇ ਗਏ।

ਇਸੇ ਤਰ੍ਹਾਂ ਸਰਦਾਰ ਸੁਰਿੰਦਰ ਸਿੰਘ ਕੈਰੋਂ ਵੀ ਸਾਡੇ ਤੋਂ ਵਿੱਛੜ ਗਏ ਹਨ ਜੋ ਕਿ ਐਮ.ਪੀ. ਵੀ ਰਹੇ ਔਰ ਤਿੰਨ ਵਾਰੀ ਪੰਜਾਬ ਤੋਂ ਐਮ.ਐਲ.ਏ. ਵੀ ਬਣੇ। ਉਹ ਬਹੁਤ ਵਧੀਆ ਸ਼ਖਸੀਅਤ ਦੇ ਮਾਲਕ ਸਨ ਅਤੇ ਬੜੇ ਪੁਖਤਾ ਮਿਜਾਜ਼ ਵਾਲੇ ਸਨ। ਉਨ੍ਹਾਂ ਦੇ ਕੋਲ ਜੇਕਰ ਕੋਈ ਵੀ ਆਪਣਾ ਕੰਮ ਕਰਵਾਉਣ ਜਾਂਦਾ ਸੀ ਤਾਂ ਉਸ ਨੂੰ ਆਪਣੇ ਕੰਮ ਕਰਵਾਉਣ ਦੇ ਲਈ ਦੁਬਾਰਾ ਜਾਣ ਦੀ ਲੋੜ ਨਹੀਂ ਸੀ ਪੈਂਦੀ, ਸਗੋਂ ਉਹ ਆਪ ਹੀ ਸਬੰਧਤ ਲੋਕਾਂ ਨੂੰ ਉਨ੍ਹਾਂ ਦੇ ਕੰਮ ਦੇ ਬਾਰੇ ਇਤਲਾਹ ਦਿੰਦੇ ਸਨ। ਉਹ ਲੋਕਾਂ ਦੇ ਬਹੁਤ ਹਰਮਨ ਪਿਆਰੇ ਸਨ ਔਰ ਸਤਿਕਾਰੇ ਜਾਂਦੇ ਪਰਿਵਾਰ ਦੇ ਵਿੱਚੋਂ ਸਨ ਜਿਸ ਦਾ ਨਾਮ ਇਤਿਹਾਸ ਦੇ ਬਹੁਤ ਹੀ ਵੱਡੇ ਸ਼ਬਦਾਂ ਦੇ ਵਿੱਚ ਲਿਖਿਆ ਗਿਆ ਹੈ ਅਤੇ ਚੰਗੇ ਸ਼ਬਦਾਂ ਦੇ ਵਿੱਚ ਲਿਖਿਆ ਗਿਆ ਹੈ। ਸਰਦਾਰ ਪ੍ਰਤਾਪ ਸਿੰਘ ਕੈਰੋਂ ਉਨ੍ਹਾਂ ਦੇ ਪਿਤਾ ਜੀ ਸਨ ਅਤੇ ਉਨ੍ਹਾਂ ਦੀ ਐਡਮਨਿਸਟ੍ਰੇਟਿਵ ਲਾਈਫ ਵਿੱਚ ਕੈਰੋਂ ਸਾਹਿਬ ਦੇ ਗੁਣ ਮੌਜੂਦ ਸਨ। ਉਹ ਬਹੁਤ ਵਧੀਆ ਪ੍ਰਸ਼ਾਸਕ ਸਨ ਔਰ ਉਨ੍ਹਾਂ ਦਾ ਪੰਜਾਬ ਦੇ ਵਿਕਾਸ ਲਈ ਅਹਿਮ ਰੋਲ ਰਿਹਾ ਹੈ। ਮੈਂ ਥੋੜ੍ਹੇ ਦਿਨ ਪਹਿਲਾਂ ਭਾਖੜਾ ਡੈਮ ਵਿਖੇ ਗਿਆ ਸੀ। ਉਥੇ ਉਨ੍ਹਾਂ ਦੀ ਫੋਟੋ ਲੱਗੀ ਹੋਈ ਸੀ ਜਿਸ ਦੇ ਵਿੱਚ ਪੰਡਿਤ ਜਵਾਹਰ ਲਾਲ ਨਹਿਰੂ, ਹਿੰਦੁਸਤਾਨ ਦੇ ਪ੍ਰਧਾਨ ਮੰਤਰੀ, ਉਨ੍ਹਾਂ ਦੇ ਨਾਲ ਡੈਮ ਦਾ ਉਦਘਾਟਨ ਕਰ ਰਹੇ ਸਨ। ਉਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਪੰਜਾਬ ਦੇ ਮੁੱਖ ਮੰਤਰੀ ਸਨ ਜਦੋਂ ਮੈਂ ਉਹ ਫੋਟੋ ਵੇਖੀ ਤਾਂ ਮੇਰੀ ਨਜ਼ਰ ਉਨ੍ਹਾਂ ਦੀ ਲਾਈਫ਼ ਵੱਲ ਚਲੀ ਗਈ। ਉਨ੍ਹਾਂ ਨੇ ਪੰਜਾਬ ਪ੍ਰਤੀ ਬਹੁਤ ਵੱਡੀ ਸੇਵਾ ਕੀਤੀ, ਤਾਂ ਹੀ ਅੱਜ ਉਹ ਪੰਜਾਬ ਦੇ ਵਿੱਚ ਇੰਨੇ ਜ਼ਿਆਦਾ ਸਤਿਕਾਰੇ ਜਾਂਦੇ ਹਨ। ਉਨ੍ਹਾਂ ਨੇ ਪੰਜਾਬ ਦੇ ਵਿੱਚ ਬਹੁਤ ਹੀ ਵਧੀਆ ਤਰੀਕੇ ਦੇ ਨਾਲ ਸੇਵਾ ਕੀਤੀ। ਸਰਦਾਰ ਸੁਰਿੰਦਰ ਸਿੰਘ ਕੈਰੋਂ ਦੀ ਮਾਤਾ ਰਾਮ ਕੌਰ ਜੀ ਨੇ ਵੀ ਇਸ ਸਦਨ ਦੇ ਵਿੱਚ ਮੈਂਬਰ ਦੇ ਤੌਰ ਤੇ ਰਹਿ ਕੇ ਆਪਣਾ ਚੰਗਾ ਯੋਗਦਾਨ ਪਾਇਆ ਹੈ। ਪੀੜ੍ਹੀ-ਦਰ-ਪੀੜ੍ਹੀ ਚੱਲਦਿਆਂ

ਉਨ੍ਹਾਂ ਦੇ ਬੇਟੇ ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ ਬਹੁਤ ਹੀ ਕਾਬਲੀਅਤ ਦੇ ਨਾਲ, ਸੁਚੱਜਤਾ ਤੇ ਵਧੀਆ ਢੰਗ ਦੇ ਨਾਲ ਪੰਜਾਬ ਦੀ ਬਤੌਰ ਮੰਤਰੀ ਸੇਵਾ ਨਿਭਾਅ ਰਹੇ ਹਨ। ਉਨ੍ਹਾਂ ਪਿਛਲੀ ਮਨਿਸਟਰੀ ਦੇ ਵਿੱਚ ਵੀ ਮੰਤਰੀ ਦੇ ਤੌਰ ਤੇ ਰਹਿ ਕੇ ਕੰਮ ਕੀਤਾ ਹੈ। ਉਨ੍ਹਾਂ ਦੇ ਵਿੱਚ ਕਾਬਲੀਅਤ ਦੀ ਛਾਪ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਉਸ ਪਰਿਵਾਰ ਦੇ ਵਿੱਚੋਂ ਸਰਦਾਰ ਸੁਰਿੰਦਰ ਸਿੰਘ ਕੈਰੋਂ ਨੇ ਪੰਜਾਬ ਦੀ ਸੇਵਾ ਕੀਤੀ ਹੈ ਪਰ ਵਕਤ ਆ ਗਿਆ ਔਰ ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ। ਮੈਂ ਤੁਹਾਡਾ ਸਾਰਿਆਂ ਦਾ ਧੰਨਵਾਦ ਕਰਦਾ ਹਾਂ ਕਿ ਉਸ ਨੂੰ ਯਾਦ ਕਰਦੇ ਹੋ।

ਇਸ ਤੋਂ ਅੱਗੇ ਸ਼੍ਰੀ ਮਨੀ ਰਾਮ ਗੋਦਾਰਾ, ਸਾਬਕਾ ਐਮ.ਪੀ., ਸਾਬਕਾ ਮੰਤਰੀ ਅਤੇ ਸਾਬਕਾ ਐਮ.ਐਲ.ਏ. ਸਾਡੇ ਤੋਂ ਵਿੱਛੜ ਗਏ ਹਨ। ਜਦੋਂ ਸਾਰਾ ਹਰਿਆਣਾ ਅਤੇ ਪੰਜਾਬ ਇਕੋ ਸੀ, ਉਸ ਵਿੱਚ ਉਹ ਐਮ.ਐਲ.ਏ. ਵੀ ਰਹੇ। ਇਨ੍ਹਾਂ ਨੇ ਬਹੁਤ ਵਧੀਆ ਤਰੀਕੇ ਨਾਲ ਆਪਣੀ ਸਿਆਸੀ ਡਿਊਟੀ ਨਿਭਾਈ। ਉਹ ਸਾਡੇ ਵਿੱਚੋਂ ਵਿੱਛੜ ਗਏ ਹਨ।

ਸ਼੍ਰੀ ਸਾਗਰ ਰਾਮ ਗੁਪਤਾ, ਜਿਹੜੇ ਕਿ ਜੁਆਇੰਟ ਪੰਜਾਬ ਵਿੱਚ ਐਮ.ਐਲ.ਏ. ਸਨ, ਵੀ ਸਾਥੋਂ ਵਿੱਛੜ ਗਏ ਹਨ। ਇਸ ਦਾ ਸਾਨੂੰ ਬਹੁਤ ਅਫ਼ਸੋਸ ਹੈ। ਉਹ ਹਰਿਆਣਾ ਦੇ ਮੰਤਰੀ ਵੀ ਰਹੇ। ਇਸ ਸਦਨ ਵਿੱਚ ਚੰਗੇ ਢੰਗ ਨਾਲ ਬਹਿ ਕੇ ਉਨ੍ਹਾਂ ਨੇ ਲੋਕਾਂ ਦੀ ਸੇਵਾ ਦੀ ਗੱਲ ਕੀਤੀ, ਲੋਕਾਂ ਦੀਆਂ ਜਿਹੜੀਆਂ ਤਕਲੀਫ਼ਾਂ ਇੱਥੇ ਪੇਸ਼ ਹੋਈਆਂ, ਉਨ੍ਹਾਂ ਦਾ ਹੱਲ ਲੱਭਣ ਵਿੱਚ ਯੋਗਦਾਨ ਪਾਇਆ।

ਸਰਦਾਰ ਸਾਧੂ ਸਿੰਘ ਰਾਜੇਆਣਾ, ਦੋ ਵਾਰੀ ਪੰਜਾਬ ਦੇ ਐਮ.ਐਲ.ਏ ਰਹੇ। ਉਹ ਜ਼ਿਲ੍ਹਾ ਮੋਗਾ ਤੋਂ ਸਨ। ਉਹ ਵੀ ਸਾਨੂੰ ਵਿਛੋੜਾ ਦੇ ਗਏ ਹਨ। ਉਹ ਪਾਰਟੀ ਦੇ ਬਹੁਤ ਵਧੀਆ ਵਰਕਰ ਸਨ। ਉਹ ਬਹੁਤ ਹੀ ਸ਼ਰੀਫ਼ ਤਬਾ ਸਨ। ਉਨ੍ਹਾਂ ਦੇ ਜਾਣ ਦਾ ਬਹੁਤ ਅਫਸੋਸ ਹੈ।

ਇਸੇ ਤਰ੍ਹਾਂ ਸ਼੍ਰੀਮਤੀ ਵਿਮਲਾ ਡਾਂਗ ਜੀ ਵੀ ਸਾਡੇ ਤੋਂ ਵਿੱਛੜ ਗਏ ਹਨ ਜਿਨ੍ਹਾਂ ਦੀ ਸੇਵਾ ਦਾ ਢੰਡੋਰਾ ਕਮਿਊਨਿਸਟ ਪਾਰਟੀ ਵਿੱਚ ਹੀ ਨਹੀਂ, ਅੰਮ੍ਰਿਤਸਰ ਦੇ ਜ਼ਿਲ੍ਹੇ ਵਿੱਚ ਵੀ ਖਾਸ ਕਰਕੇ ਬਹੁਤ ਵੱਜਦਾ ਸੀ। ਉਨ੍ਹਾਂ ਨੇ ਸਮਾਜ ਦੀ ਬੜੀ ਸੇਵਾ ਕੀਤੀ। 1966 ਤੋਂ ਪਛੜੇ ਲੋਕਾਂ ਦੀ ਬਹੁਤ ਸੇਵਾ ਕਰਦੇ ਰਹੇ। ਉਹ ਸ਼੍ਰੀ ਸਤਪਾਲ ਡਾਂਗ ਦੇ ਘਰੋਂ ਸਨ। ਇਸ ਜੋੜੀ ਨੇ ਲੋਕਾਂ ਦੀ ਬੜੀ ਸੇਵਾ ਕੀਤੀ। ਅੱਜ ਉਨ੍ਹਾਂ ਦੇ ਵਿਛੋੜੇ ਤੇ ਆਪਾਂ ਸਾਰੇ ਉਨ੍ਹਾਂ ਨੂੰ ਯਾਦ ਕਰ ਰਹੇ ਹਾਂ।

ਆਪਾਂ ਸਾਰੇ ਹਾਊਸ ਦੇ ਸਤਿਕਾਰਯੋਗ ਮੈਂਬਰ ਹਾਂ। ਅੱਜ ਜਿਸ ਥਾਂ ਆਪਾਂ ਮੌਜੂਦ ਹਾਂ, ਜਿਸ ਹਾਊਸ ਵਿੱਚ ਆਪਾਂ ਸਾਰੇ ਮੈਂਬਰ ਹਾਂ, ਇਸ ਨੂੰ ਇੱਥੇ ਸਥਾਪਿਤ ਕਰਨ ਵਾਸਤੇ, ਆਜ਼ਾਦੀ ਦਾ ਮਾਣ ਮਾਣਨ ਵਾਸਤੇ ਆਪਾਂ ਇੱਥੇ ਵਿਚਾਰ ਰੱਖ ਰਹੇ ਹਾਂ, ਇਸ ਵਾਸਤੇ ਉਨ੍ਹਾਂ ਮਹਾਂਪੁਰਖਾਂ ਦੀ ਬਹੁਤ ਵੱਡੀ ਦੇਣ ਹੈ ਜਿਨ੍ਹਾਂ ਨੇ ਕੁਰਬਾਨੀਆਂ ਕਰਕੇ, ਜਿਨ੍ਹਾਂ

[ ਮਾਣਯੋਗ ਸਪੀਕਰ ]

ਨੇ ਜੇਲ੍ਹਾਂ ਕੱਟ ਕੇ ਹਿੰਦੁਸਤਾਨ ਨੂੰ ਆਜ਼ਾਦ ਵੀ ਕਰਵਾਇਆ ਔਰ ਆਪਾਂ ਨੂੰ ਇਸ ਕਾਬਲ ਬਣਾਇਆ ਕਿ ਆਪਾਂ ਪੰਜਾਬ ਦੀ ਸੇਵਾ ਕਰ ਰਹੇ ਹਾਂ। ਹਿੰਦੁਸਤਾਨ ਦੇ ਇਤਿਹਾਸ ਵਿੱਚ ਜੇ ਆਪਾਂ ਵੇਖੀਏ, ਹਿੰਦੁਸਤਾਨ ਦੀਆਂ ਬਾਕੀ ਥਾਵਾਂ ਤੋਂ, ਬਾਕੀ ਸੂਬਿਆਂ ਤੋਂ ਲੋਕਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਲਹਿਰ ਵਿੱਚ ਅਵੱਸ਼ ਯੋਗਦਾਨ ਪਾਇਆ ਪਰ ਜੋ ਯੋਗਦਾਨ ਪੰਜਾਬ ਦੇ ਲੋਕਾਂ ਨੇ ਪਾਇਆ ਹੈ ਅਤੇ ਜਿੰਨੇ ਤਕੜੇ ਹੋ ਕੇ ਆਪਣੀਆਂ ਜਾਨਾਂ ਦੀ ਆਹੂਤੀ ਦਿੱਤੀ, ਕਾਲੇ ਪਾਣੀ ਦੀਆਂ ਸਜ਼ਾਵਾਂ ਕੱਟੀਆਂ, ਹੋਰ ਜੇਲ੍ਹਾਂ ਕੱਟੀਆਂ, ਜਾਇਦਾਦਾਂ ਖਤਮ ਕਰਵਾਈਆਂ, ਇਸ ਵਿੱਚ ਬਹੁਤ ਵੱਡੀ ਗਿਣਤੀ ਪੰਜਾਬ ਦੇ ਲੋਕਾਂ ਦੀ ਹੈ। ਇਨ੍ਹਾਂ ਦੇ ਵਿੱਚੋਂ ਕੁਝ ਅੱਜ ਸਾਡੇ ਕੋਲੋਂ ਇਨ੍ਹਾਂ ਸਮਿਆਂ ਵਿੱਚ ਵਿਛੜ ਗਏ ਹਨ। ਉਹ ਆਜ਼ਾਦੀ ਪਰਵਾਨੇ ਇਹ ਹਨ :— ਸਰਵਸ਼੍ਰੀ ਤਾਰਾ ਸਿੰਘ, ਸਰਦਾਰ ਸੋਹਣ ਸਿੰਘ, ਬਾਬਾ ਭਗਤ ਸਿੰਘ ਬਿਲਗਾ, ਸ਼੍ਰੀ ਕਿਸ਼ਨ ਸਿੰਘ, ਸਰਦਾਰ ਕਰਤਾਰ ਸਿੰਘ, ਸਰਦਾਰ ਜੋਰਾ ਸਿੰਘ, ਸਰਦਾਰ ਲਾਲ ਸਿੰਘ, ਸਰਦਾਰ ਖੜਕ ਸਿੰਘ, ਸਰਦਾਰ ਬੁੱਧ ਸਿੰਘ, ਸਰਦਾਰ ਭਾਗ ਸਿੰਘ, ਸਰਦਾਰ ਹਰਭਜਨ ਸਿੰਘ ਅਤੇ ਸ਼੍ਰੀ ਮੁਨੀ ਲਾਲ ਮਹਿਤਾਬ; ਮੈਂ ਇਨ੍ਹਾਂ ਸਾਰਿਆਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਉਨ੍ਹਾਂ ਨੂੰ ਨਮਸਕਾਰ ਕਰਦਾ ਹਾਂ ਜਿਨ੍ਹਾਂ ਨੇ ਆਜ਼ਾਦੀ ਦੇ ਘੋਲ ਵਿੱਚ ਬਹੁਤ ਤਕੜਿਆਂ ਹੋ ਕੇ ਯੋਗਦਾਨ ਪਾਇਆ। ਉਹ ਸਾਨੂੰ ਹੁਣ ਸਦੀਵੀ ਵਿਛੋੜਾ ਦੇ ਗਏ ਹਨ ਜਿਨ੍ਹਾਂ ਸਦਕਾ ਅੱਜ ਅਸੀਂ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ।

ਇੱਕ ਧਾਰਮਿਕ ਸ਼ਖਸੀਅਤ ਸੰਤ ਰਾਮਾਨੰਦ ਦੀ ਪਿਛਲੇ ਸਮੇਂ ਵਿੱਚ ਆਸਟ੍ਰੀਆ ਵਿੱਚ ਆਹੂਤੀ ਹੋਈ। ਗੋਲੀਆਂ ਮਾਰ ਕੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਬਹੁਤ ਤਕੜਿਆਂ ਹੋ ਕੇ ਉਹ ਧਾਰਮਿਕ ਸੇਵਾ ਨਿਭਾਅ ਰਹੇ ਸਨ। ਉਨ੍ਹਾਂ ਦੀ ਮੌਤ ਤੇ ਬਹੁਤ ਗਹਿਰਾ ਸਦਮਾ ਸਾਰੇ ਪੰਜਾਬ ਵਿੱਚ ਹੀ ਨਹੀਂ ਬਲਕਿ ਹਿੰਦੁਸਤਾਨ ਦੇ ਵਿੱਚ ਵੀ ਅਤੇ ਬਾਹਰਲੇ ਮੁਲਕਾਂ ਦੇ ਵਿੱਚ ਵੀ ਮਹਿਸੂਸ ਕੀਤਾ ਗਿਆ ਹੈ। ਉਨ੍ਹਾਂ ਨੇ ਦੁਆਬਾ ਕਾਲਜ ਵਿੱਚੋਂ ਡਿਗਰੀ ਪ੍ਰਾਪਤ ਕੀਤੀ ਸੀ ਔਰ ਉਹ ਤਕਰੀਬਨ 25-30 ਸਾਲ ਡੇਰਾ ਸੱਚਖੰਡ ਬੱਲਾਂ ਵਿਖੇ ਸੇਵਾ ਨਿਭਾਉਂਦੇ ਰਹੇ। ਉਨ੍ਹਾਂ ਨੇ ਆਪਣੇ ਵਿਚਾਰਾਂ ਨਾਲ ਅਤੇ ਆਪਣੀ ਕਾਬਲੀਅਤ ਨਾਲ ਆਪਣੀਆਂ ਪ੍ਰਕਾਸ਼ਨਾਵਾਂ ਪ੍ਰਕਾਸ਼ਿਤ ਕੀਤੀਆਂ। ਉਨ੍ਹਾਂ ਦੇ ਚਲੇ ਜਾਣ ਨਾਲ ਸਾਰੇ ਪੰਜਾਬ ਦੇ ਵਿੱਚ ਵੀ ਬਹੁਤ ਹੀ ਦੁੱਖ ਦਾ ਪ੍ਰਗਟਾਵਾ ਹੋਇਆ ਹੈ। ਮੈਂ ਵੀ ਇਨ੍ਹਾਂ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਪਿਛਲੇ ਕੁਝ ਸਮਿਆਂ ਵਿੱਚ ਸਾਡੇ ਇਥੋਂ ਹਿੰਦੁਸਤਾਨ ਦੇ ਵਿੱਚੋਂ ਜੋ ਬੱਚੇ ਆਸਟਰੇਲੀਆ ਵਿੱਚ ਤਾਲੀਮ ਹਾਸਲ ਕਰਨ ਵਾਸਤੇ ਜਾਂ ਰੁਜ਼ਗਾਰ ਵਾਸਤੇ ਗਏ, ਉਥੇ ਉਨ੍ਹਾਂ ਨਾਲ ਹਾਦਸੇ ਵਾਪਰੇ। ਸਾਡੇ ਹਿੰਦੁਸਤਾਨ ਦੇ ਕੁਝ ਬੱਚਿਆਂ ਨੂੰ ਤਾਂ ਮੌਤ ਦੇ ਘਾਟ ਵੀ ਉਤਾਰ ਦਿੱਤਾ ਗਿਆ। ਕਾਫ਼ੀ ਬੱਚੇ ਜਖਮੀ ਵੀ ਹੋਵੇ। ਪੰਜਾਬ ਵਾਸੀਆਂ ਨੇ ਅਤੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਵੀ ਉਨ੍ਹਾਂ ਪ੍ਰਤੀ ਦੁੱਖ ਦਾ ਪ੍ਰਗਟਾਵਾ ਦਿੱਲੀ ਜਾ ਕੇ ਕੀਤਾ। ਉਨ੍ਹਾਂ ਨੇ ਪ੍ਰਾਈਮ ਮਨਿਸਟਰ ਸਾਹਿਬ ਨਾਲ ਇਸ ਸਬੰਧ ਵਿੱਚ ਗੱਲ ਕੀਤੀ ਔਰ

ਅੱਜ ਹਾਊਸ ਨੇ ਸਮੂਹਿਕ ਤੌਰ ਤੇ ਇਸ ਚਿੰਤਾ ਦੇ ਵਿਸ਼ੇ ਤੇ ਆਪਣੇ ਦੁੱਖ ਦਾ ਇਜ਼ਹਾਰ ਕੀਤਾ ਹੈ ਔਰ ਜੋ ਰੂਹਾਂ ਸਾਡੇ ਵਿੱਚੋਂ ਵਿੱਛੜ ਗਈਆਂ ਹਨ, ਉਨ੍ਹਾਂ ਪ੍ਰਤੀ ਆਪਣੇ ਦੁੱਖ ਦਾ ਇਜ਼ਹਾਰ ਵੀ ਕੀਤਾ ਹੈ। ਮੈਂ ਵੀ ਹਾਊਸ ਦੇ ਇਸ ਦੁੱਖ ਵਿੱਚ ਸ਼ਾਮਲ ਹੁੰਦਾ ਹਾਂ ਔਰ ਜਿਹੜੀ ਗੱਲ ਕਹੀ ਗਈ ਹੈ ਕਿ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ, ਉਨ੍ਹਾਂ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਇਹ ਰੈਜ਼ੋਲਿਊਸ਼ਨ ਮੋਸ਼ਨ ਦੀ ਸ਼ਕਲ ਦੇ ਵਿੱਚ ਆਇਆ ਹੈ ਅਤੇ ਇਹ ਗੱਲਾਂ ਜਦੋਂ ਆਪਾਂ ਹਾਊਸ ਵਿੱਚ ਬਾਕਾਇਦਾ ਤੌਰ ਤੇ ਲੈ ਕੇ ਤੁਰਾਂਗੇ, ਉਸ ਵਿੱਚ ਆਪਾਂ ਇਹ ਰੈਜ਼ੋਲਿਊਸ਼ਨ ਪਾਸ ਕਰਕੇ ਇਸ ਵਿਸ਼ੇ ਤੇ ਆਪਣੀਆਂ ਵਿਚਾਰਾਂ ਵੀ ਰੱਖਾਂਗੇ। ਹਿੰਦੁਸਤਾਨ ਦੀ ਸਰਕਾਰ ਨੂੰ ਵੀ ਇਹ ਵਿਚਾਰਾਂ ਭੇਜ ਦਿੱਤੀਆਂ ਜਾਣਗੀਆਂ। ਮੈਂ, ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਵੱਲੋਂ ਵਿਛੜੀਆਂ ਰੂਹਾਂ ਪ੍ਰਤੀ ਪ੍ਰਗਟ ਕੀਤੀਆਂ ਗਈਆਂ ਭਾਵਨਾਵਾਂ ਦੇ ਵਿੱਚ ਸ਼ਾਮਲ ਹੁੰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ —

ਦੇਹੁ ਸਜਣ ਅਸੀਸੜੀਆ
ਜਿਉ ਹੋਵੈ ਸਾਹਿਬ ਸਿਉ ਮੇਲੁ॥

ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਉਨ੍ਹਾਂ ਮਹਾਨ ਸ਼ਖਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿੱਚ ਰੱਖਣ। ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ। ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਲਈ ਖੜ੍ਹੇ ਹੋ ਕੇ ਮੋਨ ਧਾਰਨ ਕਰੀਏ...

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਸਰਦਾਰ ਹਰਭਜਨ ਸਿੰਘ ਸੁਤੰਤਰਤਾ ਸੰਗਰਾਮੀ ਦਾ ਨਾਂ ਤੁਹਾਡੇ ਵੱਲੋਂ ਸ਼ੋਕ ਪ੍ਰਸਤਾਵ ਵਿੱਚ ਸ਼ਾਮਲ ਕਰਨਾ ਰਹਿ ਗਿਆ ਹੈ ਜੀ। ਇਹ ਜ਼ਿਲ੍ਹਾ ਫਰੀਦਕੋਟ ਤੋਂ ਸਨ।

**ਮਾਣਯੋਗ ਸਪੀਕਰ** : ਇਨ੍ਹਾਂ ਦਾ ਨਾਂ ਵੀ ਸ਼ਾਮਲ ਹੋ ਜਾਵੇਗਾ। ਧੰਨਵਾਦ ਜੀ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

**ਮਾਯੋਗ ਸਪੀਕਰ** : ਹੁਣ, ਸਦਨ ਮੰਗਲਵਾਰ, ਮਿਤੀ 7 ਜੁਲਾਈ, 2009 ਦੇ 11.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*3.25 ਵਜੇ ਬਾਅਦ ਦੁਪਹਿਰ

(*ਇਸ ਉਪ੍ਰੰਤ ਸਦਨ ਮੰਗਲਵਾਰ, ਮਿਤੀ 7 ਜੁਲਾਈ, 2009 ਦੇ 11-00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

# PUNJAB VIDHAN SABHA

## DEBATES

*Tuesday, the 7th July, 2009*

**Vol. VII – No. 2**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.__________.

## PUNJAB VIDHAN SABHA

*Tuesday, the 7th July, 2009*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 11.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਸਰਹੱਦੀ ਖੇਤਰ ਵਿਚ ਟਿਊਬਵੈਲ ਕੁਨੈਕਸ਼ਨ ਜਾਰੀ ਕਰਨ ਦੀ ਸਕੀਮ

*1003. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਹੱਦ ਉਤੇ ਲੱਗੀ ਕੰਡਿਆਲੀ ਤਾਰ ਤੋਂ ਪਾਰ ਕਿਸਾਨਾਂ ਨੂੰ ਸਰਕਾਰ ਦੀ ਤੁਰੰਤ ਟਿਊਬਵੈਲ ਕੁਨੈਕਸ਼ਨ ਜਾਰੀ ਕਰਨ ਦੀ ਕੋਈ ਸਕੀਮ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਸੀ.ਐਮ. ਸਾਹਿਬ ਨੇ ਮੇਰੇ ਪ੍ਰਸ਼ਨ ਦਾ 'ਹਾਂ' ਵਿਚ ਅਤੇ ਪਾਜ਼ਿਟਿਵ ਜਵਾਬ ਦਿੱਤਾ ਹੈ ਪਰ ਜਿਹੜੀ ਉਥੋਂ ਦੇ ਲੋਕਾਂ ਦੀ ਤਕਲੀਫ ਹੈ, ਉਹ ਹਾਲੇ ਦੂਰ ਨਹੀਂ ਹੋਈ। ਪੰਜਾਬ ਸਰਕਾਰ ਵਲੋਂ ਨੀਤੀ ਜਾਰੀ ਕਰਨ ਉਪਰੰਤ ਲੋਕਾਂ ਨੇ ਉੱਥੇ ਟਿਊਬਵੈਲਾਂ ਦੀਆਂ ਅਰਜ਼ੀਆਂ ਦਿੱਤੀਆਂ ਹਨ, ਉਸ ਦੇ ਮੱਦੇ-ਨਜ਼ਰ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਵਾਸਤੇ ਸਾਮਾਨ ਜਾਰੀ ਕੀਤਾ ਜਾਵੇ ਅਤੇ ਕੁਨੈਕਸ਼ਨ ਜਾਰੀ ਕੀਤੇ ਜਾਣ, ਜਿਨ੍ਹਾਂ ਦੇ ਬਕਾਇਦਾ ਡਿਮਾਂਡ ਨੋਟਿਸ ਵਗੈਰਾ ਵੀ ਜਾਰੀ ਹੋ ਚੁੱਕੇ ਹਨ।

**ਮੁੱਖ ਮੰਤਰੀ** : ਜਿਨ੍ਹਾਂ ਨੇ ਸਾਰੀਆਂ ਫਾਰਮੈਲੀਟਿਜ਼ ਪੂਰੀਆਂ ਕਰ ਲਈਆਂ ਹਨ, ਉਨ੍ਹਾਂ ਨੂੰ ਮਿਤੀ 31.10.09 ਤੱਕ ਕੁਨੈਕਸ਼ਨ ਦੇ ਦਿੱਤੇ ਜਾਣਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮਿਤੀ 31.10.09 ਤੱਕ ਪੈਡੀ ਸੀਜ਼ਨ ਖਤਮ ਹੋ ਜਾਣਾ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਬੰਜਰ ਜ਼ਮੀਨ ਪਈ ਹੈ, ਉਸ ਦੀ ਪ੍ਰਾਬਲਮ ਹੈ। ਬਾਕੀ ਸਾਰੀਆਂ ਫਾਰਮੈਲੀਟਿਜ਼ ਪੂਰੀਆਂ ਹੋਈਆਂ ਹੋਈਆਂ ਹਨ, ਕੇਵਲ ਬੋਰਡ ਦੇ ਸਾਮਾਨ ਦੀ ਕਮੀ ਹੈ। ਜੇਕਰ ਉਹ ਕਿਸਾਨਾਂ ਨੂੰ ਮਿਲ ਜਾਵੇ ਤਾਂ ਉਨ੍ਹਾਂ ਦਾ ਭਲਾ ਹੋ ਸਕਦਾ ਹੈ, ਇਸ ਲਈ ਮੈਂ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਦਾ ਹਾਂ।

**ਮੁੱਖ ਮੰਤਰੀ** : ਛੇਤੀ ਦੇਣ ਵਾਸਤੇ ਵੀ ਕੋਸ਼ਿਸ਼ ਕਰਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ

[ ਰਾਣਾ ਗੁਰਮੀਤ ਸਿੰਘ ਸੋਢੀ ]

ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਕੁਨੈਕਸ਼ਨ ਰਿਲੀਜ਼ ਕਰਦੇ ਹਨ, ਕੀ ਇਹ ਕੁਝ ਸਿਲੈਕਟਿਡ ਬੰਦਿਆਂ ਨੂੰ ਹੀ ਦਿੱਤੇ ਜਾਂਦੇ ਹਨ ਜਾਂ ਫਿਰ ਹਰ ਐਪਲੀਕੈਂਟ ਨੂੰ ਦਿੱਤੇ ਜਾਂਦੇ ਹਨ?

**ਮੁੱਖ ਮੰਤਰੀ** : ਸਾਡੀ ਗੌਰਮਿੰਟ ਵਿਚ ਇਹ ਰਿਵਾਜ ਨਹੀਂ ਹੈ। ਜਿਹੜਾ ਵੀ ਐਪਲੀਕੇਸ਼ਨ ਦਿੰਦਾ ਹੈ, ਉਸ ਨੂੰ ਕੁਨੈਕਸ਼ਨ ਜਾਰੀ ਕੀਤਾ ਜਾਂਦਾ ਹੈ। ਸਭ ਤੋਂ ਪਹਿਲਾਂ ਬਾਰਡਰ ਏਰੀਏ ਦੇ ਐਪਲੀਕੈਂਟਜ਼ ਨੂੰ ਪ੍ਰਾਇਰਟੀ ਦਿੱਤੀ ਜਾਂਦੀ ਹੈ।

---

## ਮਿਉਂਸਿਪਲ ਕਾਰਪੋਰੇਸ਼ਨ ਪਟਿਆਲਾ ਦੀ ਹਦੂਦ

***990. ਸਰਦਾਰ ਮੱਖਣ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਰਬਨ ਐਸਟੇਟ, ਪਟਿਆਲਾ ਮਿਉਂਸਿਪਲ ਕਾਰਪੋਰੇਸ਼ਨ, ਪਟਿਆਲਾ ਦੀ ਹਦੂਦ ਅੰਦਰ ਪੈਂਦਾ ਹੈ ਜਾਂ ਕਿਸੇ ਪਿੰਡ ਦੀ ਹੱਦ ਅੰਦਰ ਪੈਂਦਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਅਰਬਨ ਅਸਟੇਟ, ਪਟਿਆਲਾ ਨਗਰ ਨਿਗਮ, ਪਟਿਆਲਾ ਦੀ ਹਦੂਦ ਤੋਂ ਬਾਹਰ ਪੈਂਦਾ ਹੈ। ਇਹ ਚੌਰਾ, ਤਫਜ਼ਲਪੁਰਾ, ਸਾਹਿਬ ਨਗਰ ਉਰਫ ਥੇੜੀ ਅਤੇ ਕਰਹੇੜੀ ਪਿੰਡਾਂ ਦੀ ਜ਼ਮੀਨ ਵਿਚ ਪੈਂਦਾ ਹੈ।

**ਸਰਦਾਰ ਮੱਖਣ ਸਿੰਘ** : ਮੇਰਾ ਸੁਆਲ ਇਹ ਨਹੀਂ ਜੀ। ਮੇਰਾ ਸਵਾਲ ਇਹ ਸੀ ਕਿ ਕਿਸ ਪਿੰਡ ਜਾਂ ਸ਼ਹਿਰ ਦੀ ਪੰਚਾਇਤ ਦੀ ਹਦੂਦ ਅੰਦਰ ਇਹ ਪੈਂਦਾ ਹੈ ਜਾਂ ਐਮ.ਸੀ ਦੀ ਹਦੂਦ ਅੰਦਰ ਪੈਂਦਾ ਹੈ ਪਰ ਇਨ੍ਹਾਂ ਨੇ ਤਾਂ ਇਹ ਦੱਸ ਦਿੱਤਾ ਕਿ ਫਲਾਂ-ਫਲਾਂ ਪਿੰਡ ਦੀ ਜ਼ਮੀਨ ਐਕੁਆਇਰ ਕਰਕੇ ਇਹ ਵਸਾਇਆ ਗਿਆ ਜਦਕਿ ਮੈਂ ਤਾਂ ਇਹ ਪੁੱਛਿਆ ਹੈ ਕਿ ਇਹ ਕਾਰਪੋਰੇਸ਼ਨ ਵਿਚ ਪੈਂਦਾ ਹੈ ਜਾਂ ਫਿਰ ਕਿਸੇ ਪਿੰਡ ਦੀ ਪੰਚਾਇਤ ਵਿਚ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਿਰਫ ਇੰਨਾ ਪੁੱਛਿਆ ਹੈ ਕਿ ਕਾਰਪੋਰੇਸ਼ਨ ਦੀ ਹਦੂਦ ਦੇ ਅੰਦਰ ਪੈਂਦਾ ਹੈ ਜਾਂ ਬਾਹਰ ਪੈਂਦਾ ਹੈ, ਅਸੀਂ ਦੱਸ ਦਿੱਤਾ ਕਿ ਬਾਹਰ ਪੈਂਦਾ ਹੈ। ਬਾਕੀ ਐਕਸਟਰਾ ਇਨਫਰਮੇਸ਼ਨ ਵੀ ਦਿੱਤੀ ਹੈ।

**ਸਰਦਾਰ ਮੱਖਣ ਸਿੰਘ** : ਪਰ ਮੈਂ ਤਾਂ ਇਹ ਪੁੱਛਿਆ ਹੈ ਕਿ.....

**ਮਾਣਯੋਗ ਸਪੀਕਰ** : ਕਾਰਪੋਰੇਸ਼ਨ ਦੀ ਹੱਦ ਅੰਦਰ ਨਹੀਂ ਹੈ, ਸਵਾਲ ਦਾ ਜਵਾਬ ਤਾਂ ਇਹੋ ਹੈ।

**ਸਰਦਾਰ ਮੱਖਣ ਸਿੰਘ** : ਪਰ ਨਾਲ ਮੈਂ ਇਹ ਵੀ ਪੁੱਛਿਆ ਹੈ ਕਿ ਕਿਹੜੀ ਪੰਚਾਇਤ ਵਿਚ ਪੈਂਦਾ ਹੈ।

**ਮਾਣਯੋਗ ਸਪੀਕਰ** : ਇਹ ਤਾਂ ਤੁਸੀਂ ਪਤਾ ਕਰੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰੇ ਸੁਆਲ ਵਿਚ ਲਿਖਿਆ ਹੈ ਕਿ ਕੀ ਇਹ ਪਟਿਆਲਾ ਕਾਰਪੋਰੇਸ਼ਨ ਵਿਚ ਪੈਂਦਾ ਹੈ ਜਾਂ ਕਿਸੇ ਪਿੰਡ ਦੀ ਪੰਚਾਇਤ ਵਿਚ ਪੈਂਦਾ ਹੈ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸਿਰਫ ਇੰਨਾ ਪੁੱਛਿਆ ਹੈ ਕਿ ਕਾਰਪੋਰੇਸ਼ਨ ਵਿਚ ਪੈਂਦਾ ਹੈ ਜਾਂ ਬਾਹਰ ਪੈਂਦਾ ਹੈ, ਅਸੀਂ ਦੱਸ ਦਿੱਤਾ ਕਿ ਬਾਹਰ ਪੈਂਦਾ ਹੈ। ਮੈਂ ਸਵਾਲ ਪੜ੍ਹ ਦਿੰਦਾ ਹਾਂ ਜੀ, "ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਰਬਨ ਅਸਟੇਟ ਪਟਿਆਲਾ ਮਿਉਂਸਪਲ ਕਾਰਪੋਰੇਸ਼ਨ ਪਟਿਆਲਾ ਦੀ ਹਦੂਦ ਅੰਦਰ ਪੈਂਦਾ ਹੈ ਜਾਂ ਕਿਸੇ ਪਿੰਡ ਦੀ ਹੱਦ ਅੰਦਰ ਪੈਂਦਾ ਹੈ?"

**ਸਰਦਾਰ ਮੱਖਣ ਸਿੰਘ :** ਪਰ, ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ.....

**ਮਾਣਯੋਗ ਸਪੀਕਰ :** ਜਿਹੜਾ ਉਨ੍ਹਾਂ ਦੇ ਨਾਲ ਕਨਸਰਨਡ ਪ੍ਰਸ਼ਨ ਹੈ, ਉਸ ਦਾ ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਇਹ ਕਾਰਪੋਰੇਸ਼ਨ ਦੀ ਹੱਦ ਵਿਚ ਨਹੀਂ ਪੈਂਦਾ। ਆਟੋਮੈਟੀਕਲੀ ਇਸ ਦਾ ਮਤਲਬ ਇਹ ਹੈ ਕਿ ਪਿੰਡ ਵਿਚ ਪੈਂਦਾ ਹੈ। ਇਹ ਤੁਹਾਡਾ ਸਵਾਲ ਨਹੀਂ ਬਣਦਾ। Next Question ਸਰਦਾਰ ਅਜੀਤ ਸਿੰਘ ਸ਼ਾਂਤ।.....

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਨਾ ਕਾਰਪੋਰੇਸ਼ਨ ਵਿਚ ਪੈਂਦਾ ਹੈ ਨਾ ਕਿਸੇ ਪਿੰਡ ਵਿਚ ਪੈਂਦਾ ਹੈ। ਜੇ ਇਹ ਕਿਸੇ ਦੀ ਹੱਦ ਵਿਚ ਹੀ ਨਹੀਂ ਪੈਂਦਾ ਤਾਂ ਜੇ ਕਿਸੇ ਨੇ ਆਪਣਾ ਕੋਈ ਆਈਡੈਂਟਟੀ ਕਾਰਡ ਬਣਾਉਣਾ ਹੋਵੇ ਜਾਂ ਕਿਸੇ ਨੇ ਆਪਣਾ ਰਾਸ਼ਨ ਕਾਰਡ ਬਣਾਉਣਾ ਹੋਵੇ ਜਾਂ ਕੋਈ ਹੋਰ ਚੀਜ਼ ਤਸਦੀਕ ਕਰਵਾਉਣੀ ਹੋਵੇ ਜਾਂ ਕੋਈ ਹੋਰ ਕੁਨੈਕਸ਼ਨ ਲੈਣਾ ਹੋਵੇ ਤਾਂ ਉਹ ਕਿਸ ਤੋਂ ਤਸਦੀਕ ਕਰਵਾਏ? ਉਥੇ ਨਾ ਕੋਈ ਸਰਪੰਚ ਹੈ ਅਤੇ ਨਾ ਕੋਈ ਮਿਉਂਸਿਪਲ ਕੌਂਸਲਰ ਹੈ।

**ਮਾਣਯੋਗ ਸਪੀਕਰ :** ਇਹ ਜਿਹੜਾ ਸਵਾਲ ਹੈ, ਮੈਂ ਫਿਰ ਤੁਹਾਡੀ ਗੱਲ ਦੁਹਰਾਉਂਦਾ ਹਾਂ। ਮੈਂ ਵੀ ਮਹਿਸੂਸ ਕਰਦਾ ਹਾਂ ਕਿ ਇਸ ਤਰ੍ਹਾਂ ਲੋਕਾਂ ਨੂੰ ਤਕਲੀਫ ਹੈ ਕਿਉਂਕਿ ਨਾ ਇਹ ਕਾਰਪੋਰੇਸ਼ਨ ਦੀ ਹੱਦ ਦੇ ਅੰਦਰ ਪੈਂਦਾ ਹੈ ਅਤੇ ਨਾ ਹੀ ਬਾਹਰ ਪੈਂਦਾ ਹੈ ਜਿਸ ਕਰਕੇ ਲੋਕਾਂ ਨੂੰ ਤਕਲੀਫ ਹੈ। ਇਹ ਜਿਹੜਾ ਪ੍ਰਸ਼ਨ ਹੈ, ਇਹ ਇਨ੍ਹਾਂ (ਮੰਤਰੀ ਸਾਹਿਬ) ਦੇ ਮਹਿਕਮੇ ਦੀ ਗੱਲ ਨਹੀਂ ਹੈ। ਸਵਾਲ ਹੈ ਕਿ ਇਹ ਕਿਸ ਦੀ ਹੱਦ ਵਿਚ ਪੈਂਦਾ ਹੈ। ਮੈਂ ਕਹਿੰਦਾ ਹਾਂ ਕਿ ਇਹ ਪਤਾ ਕਰ ਦੇਣ। ਕੱਲ੍ਹ ਪਤਾ ਕਰਕੇ ਦੱਸ ਦੇਣ ਬਈ ਇਹ ਕਿਸ ਵਿਚ ਪੈਂਦਾ ਹੈ।

**ਸਰਦਾਰ ਮੱਖਣ ਸਿੰਘ :** ਇਹ ਕਿਸ ਪਿੰਡ ਵਿਚ ਪੈਂਦਾ ਹੈ? ਨਾ ਕਿਸੇ ਕਾਰਪੋਰੇਸ਼ਨ ਵਿਚ ਹੈ, ਨਾ ਉਥੇ ਕੋਈ ਕੌਂਸਲਰ ਹੈ ਅਤੇ ਨਾ ਕੋਈ ਸਰਪੰਚ ਹੈ।

**ਮਾਨਯੋਗ ਸਪੀਕਰ :** ਠੀਕ ਹੈ, ਇਹ ਲੋਕਾਂ ਦੀ difficulty ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮਾਣਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦੀ ਹਾਂ ਕਿ ਜਿਹੜਾ ਇਹ ਏਰੀਆ ਹੈ ਜਿਸ ਬਾਰੇ ਮਾਣਯੋਗ ਮੈਂਬਰ ਗੱਲ ਕਰ ਰਹੇ ਹਨ, ਕਿ ਇਹ ਇਹੋ ਜਿਹਾ ਏਰੀਆ ਹੈ ਜਿਹੜਾ ਨਾ ਕਿਸੇ ਪਿੰਡ ਵਿਚ ਪੈਂਦਾ ਹੈ ਅਤੇ ਨਾ ਕਾਰਪੋਰੇਸ਼ਨ ਵਿਚ ਪੈਂਦਾ ਹੈ। ਸਪਲੀਮੈਂਟਰੀ ਵਿਚ ਇਹੀ ਪੁੱਛਿਆ ਜਾ ਰਿਹਾ ਹੈ, ਇਸ ਦਾ ਮੰਤਰੀ ਜੀ ਜਵਾਬ ਦੇ ਦੇਣ।

**ਮੰਤਰੀ** : ਮਾਣਯੋਗ ਸਪੀਕਰ ਸਾਹਿਬ, ਜਿੱਥੋਂ ਤੱਕ ਇਨ੍ਹਾਂ ਦਾ ਸਵਾਲ ਹੈ, ਇਨ੍ਹਾਂ ਨੇ ਜਨਰਲ ਪ੍ਰਸ਼ਨ ਕੀਤਾ ਹੈ। ਇਹ ਸਪੈਸੇਫਿਕ ਸਵਾਲ ਕਰਨ, ਫਿਰ ਜਵਾਬ ਦੇ ਦਿਆਂਗੇ। ਸਪਲੀਮੈਂਟਰੀ ਵਿਚ ਤੁਸੀਂ ਜਨਰਲ ਸਵਾਲ ਕੀਤਾ ਹੈ ਕਿ ਇਹ ਜਿਹੜਾ ਏਰੀਆ ਹੈ, ਇਹ ਨਾ ਪਿੰਡ ਵਿਚ ਪੈਂਦਾ ਹੈ ਅਤੇ ਨਾ ਕਾਰਪੋਰੇਸ਼ਨ ਵਿਚ ਪੈਂਦਾ ਹੈ। ਇਹ ਇਕ ਜਨਰਲ ਕੁਐਸ਼ਚਨ ਹੈ। ਇਸ ਬਾਰੇ ਇਹ ਸੈਪਰੇਟ ਕੁਐਸ਼ਚਨ ਕਰ ਦੇਣ, ਜਵਾਬ ਦੇ ਦਿਆਂਗੇ।

**ਸਰਦਾਰ ਮੱਖਣ ਸਿੰਘ** : ਸਵਾਲ ਦਾ ਜਵਾਬ ਤੁਹਾਡੇ ਸਾਹਮਣੇ ਹੈ ਕਿ ਇਹ ਨਾ ਕਾਰਪੋਰੇਸ਼ਨ ਵਿਚ ਪੈਂਦਾ ਹੈ ਅਤੇ ਨਾ ਪਿੰਡ ਵਿਚ ਪੈਂਦਾ ਹੈ, ਫਿਰ ਇਹ ਕਿੱਥੇ ਪੈਂਦਾ ਹੈ?

**ਮੰਤਰੀ** : ਇਸ ਨੂੰ ਪੁੱਡਾ ਮੇਨਟੇਨ ਕਰਦਾ ਹੈ। ਸਾਡੀ ਲਿਮਿਟ ਬਣੀ ਹੋਈ ਹੈ, ਉਸ ਲਿਮਿਟ ਦੇ ਅੰਦਰ .....

**ਮਾਣਯੋਗ ਸਪੀਕਰ** : ਮੁੱਖ ਮੰਤਰੀ ਸਾਹਿਬ ਕੋਈ ਜਵਾਬ ਦੇਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਵੈਸੇ ਇਸ ਬਾਰੇ ਮੈਨੂੰ ਪੂਰੀ ਇਨਫਰਮੇਸ਼ਨ ਨਹੀਂ ਹੈ ਪਰ ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਸਵਾਲ ਪੁੱਛਿਆ ਹੈ, ਹੋ ਸਕਦਾ ਹੈ ਕਿ ਇਸ ਏਰੀਏ ਦੀ ਕੁਝ ਸਥਿੱਤੀ ਇਹੋ ਜਿਹੀ ਹੋਵੇ। ਮੈਂ ਇਸ ਨੂੰ ਸਾਰਾ ਲੀਗਲੀ ਐਗਜ਼ਾਮਿਨ ਕਰਵਾ ਲਵਾਂਗਾ ਤੇ ਜਿਸ ਦੀਆਂ ਵੀ ਇਹ ਹੱਦਾਂ ਵਿਚ ਆਏਗਾ ਜਾਂ ਪਿੰਡ ਵਿਚ ਆਏਗਾ, ਉਥੇ ਬਣਾ ਦਿੱਤਾ ਜਾਵੇਗਾ। ਕੋਈ ਨਾ ਕੋਈ ਇਸ ਦਾ ਹੱਲ ਅਸੀਂ ਕੱਢ ਲਵਾਂਗੇ।

---

## ਸਰਪੰਚਾਂ ਵਿਰੁੱਧ ਕੇਸ

***971. ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿਚ ਕਿੰਨੇ ਸਰਪੰਚਾਂ ਉਤੇ ਰਿਕਾਰਡ ਨਾਲ ਛੇੜ-ਛਾੜ ਕਰਨ ਦੇ ਮਾਮਲੇ ਦਰਜ ਕੀਤੇ ਗਏ ਹਨ ਅਤੇ ਇਨ੍ਹਾਂ ਕੇਸਾਂ ਦੀ ਇਸ ਸਮੇਂ ਕੀ ਸਥਿਤੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀ ਮਾਨ ਜੀ, ਬਲਾਕ ਨਿਹਾਲ ਸਿੰਘ ਵਾਲਾ ਦੇ ਪਿੰਡ ਮੱਲੇਆਣਾ ਦੇ ਸਾਬਕਾ ਸਰਪੰਚ ਸ਼੍ਰੀਮਤੀ ਕਰਮਜੀਤ ਕੌਰ ਅਤੇ ਉਸ

ਸਮੇਂ ਦੇ ਪੰਚਾਇਤ ਸਕੱਤਰ ਬੂਟਾ ਸਿੰਘ ਸਿੱਧੂ (ਵੀ.ਡੀ.ਓ.) ਦੇ ਖਿਲਾਫ ਸਾਲ 2003-2007 ਦਾ ਪੰਚਾਇਤ ਰਿਕਾਰਡ ਗੁੰਮ ਕਰਨ ਦੇ ਜੁਰਮ ਵਿਚ ਬਲਾਕ ਵਿਕਾਸ ਤੇ ਪੰਚਾਇਤ ਅਫਸਰ ਨਿਹਾਲ ਸਿੰਘ ਵਾਲਾ ਵੱਲੋਂ ਥਾਣਾ ਬੱਧਨੀ ਕਲਾਂ, ਜ਼ਿਲ੍ਹਾ ਮੋਗਾ ਵਿਖੇ ਐਫ.ਆਈ.ਆਰ. ਨੰ: 105, ਮਿਤੀ 29-10-08 ਨੂੰ ਮਾਮਲਾ ਦਰਜ ਕਰਵਾਇਆ ਗਿਆ ਹੈ। ਕੇਸ ਦਾ ਚਲਾਨ ਮਿਤੀ 2.6.09 ਨੂੰ ਐਡੀਸ਼ਨਲ ਸੈਸ਼ਨ ਜੱਜ ਮੋਗਾ ਦੀ ਅਦਾਲਤ ਵਿਚ ਪੇਸ਼ ਹੋ ਚੁੱਕਿਆ ਹੈ ਅਤੇ ਅਗਲੀ ਪੇਸ਼ੀ ਦੀ ਮਿਤੀ 24-7-09 ਹੈ। ਇਸ ਤੋਂ ਬਿਨਾਂ ਪੰਚਾਇਤ ਰਿਕਾਰਡ ਨਾਲ ਛੇੜਛਾੜ ਕਰਨ ਦਾ ਕੋਈ ਵੀ ਮਾਮਲਾ ਦਰਜ ਨਹੀਂ ਕਰਵਾਇਆ ਗਿਆ ਅਤੇ ਨਾ ਹੀ ਇਸ ਵਿਭਾਗ ਦੇ ਧਿਆਨ ਵਿਚ ਆਇਆ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੀ ਰਿਕਾਰਡ ਨਾਲ ਛੇੜਛਾੜ ਕੀਤੀ ਹੈ, ਉਹ ਜਿਹੜਾ ਮਹਿਕਮੇ ਦਾ ਸਰਕਾਰੀ ਸੈਕਟਰੀ ਹੈ ਸਰਦਾਰ ਬੂਟਾ ਸਿੰਘ, ਉਸ ਨੇ ਰਿਕਾਰਡ ਹੀ ਗੁੰਮ ਕਰ ਦਿੱਤਾ ਹੈ ਅਤੇ ਜਿਹੜਾ ਪਰਚਾ ਦਰਜ ਕਰਵਾਇਆ ਗਿਆ ਹੈ, ਉਹ ਸਰਪੰਚ ਦੇ ਖਿਲਾਫ ਕਰ ਦਿੱਤਾ ਗਿਆ ਹੈ। ਇਹ ਉਸ ਨਾਲ ਬਹੁਤ ਵੱਡਾ ਧੱਕਾ ਕੀਤਾ ਗਿਆ ਹੈ। ਉਸ ਤੋਂ ਬਾਅਦ ਦੂਸਰਾ ਇਕ ਹੋਰ ਪਰਚਾ ਉਸਦੇ ਖਿਲਾਫ ਦਰਜ ਕਰਨ ਜਾ ਰਹੇ ਹਨ। ਉਸ ਸਮੇਂ ਜਿਹੜੇ ਫੰਡਜ਼ ਦਿੱਤੇ ਗਏ ਉਸ ਦਾ ਪਰਚਾ ਵੀ ਸਰਪੰਚ ਦੇ ਖਿਲਾਫ ਦਰਜ ਕਰਨ ਜਾ ਰਹੇ ਹਨ ਜਦੋਂ ਕਿ ਉਸ ਦਾ ਕੋਈ ਰਿਕਾਰਡ ਨਾਲ ਸਬੰਧ ਹੀ ਨਹੀਂ ਹੈ। ਹਾਲਾਂਕਿ ਇਸੇ ਤਰ੍ਹਾਂ ਹੀ ਪਿੰਡ ਬੀੜ ਰਾਓਕੇ ਦੇ ਸਰਪੰਚ ਦੇ ਖਿਲਾਫ ਵੀ ਪਰਚਾ ਦਰਜ ਹੋਣਾ ਚਾਹੀਦਾ ਹੈ ਜਿਥੇ 1400 ਰੁਪਏ ਦੇ ਗਬਨ ਦਾ ਸਪਸ਼ੱਟ ਕੇਸ ਹੈ।

**ਮਾਣਯੋਗ ਸਪੀਕਰ** : ਕੀ ਉਸ ਦੇ ਖਿਲਾਫ ਪਰਚਾ ਹੋਇਆ ਹੈ?

**ਸਰਦਾਰ ਅਜੀਤ ਸਿੰਘ ਸ਼ਾਂਤ** : ਉਸ ਦੇ ਖਿਲਾਫ ਇਕ ਪਰਚਾ ਹੋਇਆ ਹੈ ਅਤੇ ਇਕ ਪਰਚਾ ਹੋਰ ਹੋਣ ਜਾ ਰਿਹਾ ਹੈ। ਉਹ ਲੇਡੀ ਸਰਪੰਚ ਸੀ, ਅੱਜ ਕੱਲ੍ਹ ਵਿਚਾਰੀ ਉਹ ਝੋਨਾ ਲਾਉਂਦੀ ਫਿਰਦੀ ਹੈ ਜਦ ਕਿ ਦੂਜੇ ਪਾਸੇ ਕੋਟ ਈਸੇ ਖਾਂ ਬਹੁਤ ਵੱਡਾ ਕਸਬਾ ਹੈ ਅਤੇ ਉਥੇ ਇਕ ਹਜ਼ਾਰ ਪੈਨਸ਼ਨ ਲੱਗੀ ਹੋਈ ਹੈ।.....

**ਮਾਣਯੋਗ ਸਪੀਕਰ** : ਤੁਹਾਡਾ ਸਵਾਲ ਕੀ ਹੈ ?

**ਸਰਦਾਰ ਅਜੀਤ ਸਿੰਘ ਸ਼ਾਂਤ** : ਇਕ ਪਾਸੇ ਉਹ ਕਾਂਗਰਸੀ ਸਰਪੰਚਾਂ ਉਤੇ ਪਰਚੇ ਦਰਜ ਕਰ ਰਹੇ ਹਨ ਜਦ ਕਿ ਅਕਾਲੀ ਦਲ ਵਾਲਿਆਂ ਨੂੰ ਕੁਝ ਨਹੀਂ ਕਿਹਾ ਜਾ ਰਿਹਾ। 200 ਮਰੇ ਹੋਏ ਬੰਦਿਆਂ ਦੀ ਪੈਨਸ਼ਨ ਕਢਵਾਈ ਗਈ ਹੈ .....

**ਮਾਣਯੋਗ ਸਪੀਕਰ** : ਤੁਹਾਡਾ ਸਵਾਲ ਕੀ ਹੈ? ਤੁਹਾਡੀ ਸਪਲੀਮੈਂਟਰੀ ਕੀ ਹੈ?

**ਸਰਦਾਰ ਅਜੀਤ ਸਿੰਘ ਸ਼ਾਂਤ** : ਜਿਹੜਾ ਰਿਕਾਰਡ ਦੇ ਨਾਲ ਛੇੜ-ਛਾੜ ਦਾ ਮਾਮਲਾ ਹੈ, ਉਹ ਕੇਵਲ ਤੇ ਕੇਵਲ ਸੈਕਟਰੀ ਕਰਦਾ ਹੈ, ਸਰਪੰਚ ਬਿਲਕੁਲ ਨਹੀਂ ਕਰਦਾ।

[ ਸਰਦਾਰ ਅਜੀਤ ਸਿੰਘ ਸ਼ਾਂਤ ]

ਮੇਰੀ ਸਪਲੀਮੈਂਟਰੀ ਹੈ ਕਿ ਸੈਕਟਰੀ ਤੇ ਬੀ.ਡੀ.ਪੀ.ਓ. ਤੇ ਕੀ ਐਕਸ਼ਨ ਲਿਆ ਜਾ ਰਿਹਾ ਹੈ?

**ਮਾਣਯੋਗ ਸਪੀਕਰ** : ਹਾਂ ਜੀ, ਬ੍ਰਹਮਪੁਰਾ ਜੀ, ਦੱਸੋ ਕੀ ਐਕਸ਼ਨ ਲਿਆ ਜਾ ਰਿਹਾ ਹੈ?

**ਮੰਤਰੀ** : ਰਿਕਾਰਡ ਦੀ ਜ਼ਿੰਮੇਵਾਰੀ ਸਰਪੰਚ ਦੀ ਹੁੰਦੀ ਹੈ। ਜੇਕਰ ਉਹ ਅਨਪੜ੍ਹ ਹੈ ਜਾਂ ਕਹਿੰਦਾ ਹੈ ਕਿ ਮੈਨੂੰ ਨਹੀਂ ਪਤਾ ਤਾਂ ਉਹ ਕਾਇਦੇ-ਕਾਨੂੰਨ ਦੇ ਮੁਤਾਬਿਕ ਬਚ ਨਹੀਂ ਸਕਦਾ। ਜਿਹੜਾ ਸਰਪੰਚ ਹੈ, ਉਹੀ ਰਿਕਾਰਡ ਦਾ ਕਸਟੋਡੀਅਨ ਹੁੰਦਾ ਹੈ। ਅਸੀਂ ਹੁਣ ਫੈਸਲਾ ਕੀਤਾ ਹੈ ਕਿ ਸਰਪੰਚ ਦੇ ਨਾਲ ਸੈਕਟਰੀ ਨੂੰ ਵੀ ਜ਼ਿੰਮੇਵਾਰ ਬਣਾਇਆ ਜਾਵੇ। ਇਨ੍ਹਾਂ ਦੋਨਾਂ ਦੇ ਖਿਲਾਫ ਅਦਾਲਤ ਵਿਚ ਕੇਸ ਚੱਲ ਰਿਹਾ ਹੈ। ਇਸ ਲਈ ਮੈਂ ਖੁੱਲ੍ਹ ਕੇ ਤਾਂ ਕੋਈ ਗੱਲ ਕਹਿ ਨਹੀਂ ਸਕਦਾ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੀਬੀ ਕਰਮਜੀਤ ਕੌਰ ਦੇ ਖਿਲਾਫ ਰਿਕਾਰਡ ਦੀ ਛੇੜ-ਛਾੜ ਦਾ ਪਰਚਾ ਦਰਜ ਕੀਤਾ ਗਿਆ ਹੈ ਪਰ ਇਲੈਕਸ਼ਨਾਂ ਤੋਂ ਪਹਿਲਾਂ ਉਸ ਨੇ ਸਾਰਾ ਰਿਕਾਰਡ ਦੇ ਦਿੱਤਾ ਹੈ ਤੇ ਇਸ ਦੀ ਰਸੀਦ ਵੀ ਉਸ ਨੇ ਪੇਸ਼ ਕੀਤੀ ਹੈ। ਫਿਰ ਕੀ ਕਾਰਨ ਹੈ ਕਿ ਉਸ ਦੇ ਖਿਲਾਫ ਪਰਚਾ ਦਰਜ ਕੀਤਾ ਗਿਆ ਹੈ ਅਤੇ ਉਸ ਕੋਲੋਂ ਪੰਜ ਲੱਖ ਰੁਪਿਆ ਕਿਉਂ ਮੰਗਿਆ ਜਾ ਰਿਹਾ ਹੈ? ਉਹ ਬੀਬੀ ਵਿਚਾਰੀ ਅੱਜ ਕੱਲ੍ਹ ਝੋਨਾ ਲਗਾ ਰਹੀ ਹੈ ਅਤੇ ਦੋਨੋਂ ਜੀਅ ਘਰ ਛੱਡੀ ਫਿਰਦੇ ਹਨ। ਮੈਂ ਮੰਤਰੀ ਜੀ ਨੂੰ ਪੁੱਛਦਾ ਹਾਂ ਕਿ ਕੀ ਇਹ ਨਾਜਾਇਜ਼ ਨਹੀਂ? ਉਸ ਨੇ ਰਿਕਾਰਡ ਦੀ ਰਸੀਦ ਵੀ ਪੇਸ਼ ਕੀਤੀ ਕਿ ਸਾਰਾ ਰਿਕਾਰਡ ਜਮ੍ਹਾਂ ਕਰਵਾ ਦਿੱਤਾ ਹੈ। ਫਿਰ ਬੀ.ਡੀ.ਪੀ.ਓ. ਵੱਲੋਂ ਉਸ ਕੋਲੋਂ ਪੰਜ ਲੱਖ ਰੁਪਿਆ ਕਾਹਦਾ ਮੰਗਿਆ ਜਾ ਰਿਹਾ ਹੈ? ਕਿਉਂ ਪਰਚਾ ਦਰਜ ਕੀਤਾ ਗਿਆ ਹੈ?.....

**ਮਾਣਯੋਗ ਸਪੀਕਰ** : ਇਹ ਕਿਹੜੇ ਪਿੰਡ ਦੀ ਗੱਲ ਹੈ?

**ਸਰਦਾਰ ਦਰਸ਼ਨ ਸਿੰਘ ਬਰਾੜ** : ਇਹ ਪਿੰਡ ਮੱਲੇਆਣਾ, ਬਲਾਕ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਦੀ ਗੱਲ ਹੈ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਉਸੇ ਬੀਬੀ ਦੀ ਹੀ ਗੱਲ ਕੀਤੀ ਹੈ ਜਿਹੜਾ ਇਨ੍ਹਾਂ ਨੇ ਸਵਾਲ ਰਿਕਾਰਡ ਨਾਲ ਛੇੜ-ਛਾੜ ਕਰਨ ਬਾਰੇ ਪੁੱਛਿਆ ਸੀ। ਉਸ ਬਾਰੇ ਮੈਂ ਦੱਸ ਦਿੱਤਾ ਹੈ। ਐਫ.ਆਈ.ਆਰ. ਦਰਜ ਹੋਈ ਹੈ! ਕੇਸ ਸੈਸ਼ਨ ਕੋਰਟ ਵਿਚ ਚੱਲ ਰਿਹਾ ਹੈ।

**ਮਾਣਯੋਗ ਸਪੀਕਰ** : ਠੀਕ ਹੈ ਜੀ, ਅਗਲਾ ਪ੍ਰਸ਼ਨ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੰਤਰੀ ਜੀ ਇਹ ਤਾਂ

ਦੱਸ ਦੇਣ ਕਿ ਉਸ ਨਾਲ ਨਾਜਾਇਜ਼ ਕਿਉਂ ਕੀਤੀ ਗਈ ਹੈ.....

**ਮਾਣਯੋਗ ਸਪੀਕਰ :** ਇਹ ਤਾਂ ਕੋਰਟ ਵੇਖੇਗੀ ਕਿ ਜਾਇਜ਼ ਹੈ ਜਾਂ ਨਾਜਾਇਜ਼ ਹੈ। ਅਗਲਾ ਪ੍ਰਸ਼ਨ।

---

## ਸਰਕਾਰੀ ਕਾਲਜ ਪੱਟੀ ਵਿਚ ਖਾਲੀ ਆਸਾਮੀਆਂ

***999. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਰਕਾਰੀ ਕਾਲਜ ਪੱਟੀ ਵਿਚ ਅਧਿਆਪਨ ਅਤੇ ਨਾਨ-ਅਧਿਆਪਨ ਅਮਲੇ ਦੀਆਂ ਮਨਜ਼ੂਰ ਸ਼ੁਦਾ ਆਸਾਮੀਆਂ ਦੀ ਗਿਣਤੀ ਕਿੰਨੀ ਹੈ;

(ਅ) ਮਨਜ਼ੂਰ ਸ਼ੁਦਾ ਆਸਾਮੀਆਂ ਵਿਚੋਂ ਅਧਿਆਪਨ ਅਤੇ ਨਾਨ-ਅਧਿਆਪਨ ਅਮਲੇ ਦੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ?

(ੲ) ਇਹ ਖਾਲੀ ਆਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

**ਡਾਕਟਰ ਉਪਿੰਦਰਜੀਤ ਕੌਰ :** (ੳ) ਸਰਕਾਰੀ ਕਾਲਜ ਪੱਟੀ ਵਿਚ ਅਧਿਆਪਨ ਅਮਲੇ ਦੀਆਂ 21 ਅਤੇ ਗੈਰ-ਅਧਿਆਪਨ ਅਮਲੇ ਦੀਆਂ 35 ਮਨਜ਼ੂਰਸ਼ੁਦਾ ਆਸਾਮੀਆਂ ਹਨ।

(ਅ) ਇਨ੍ਹਾਂ ਵਿਚੋਂ ਅਧਿਆਪਨ ਅਮਲੇ ਦੀਆਂ 14 ਅਤੇ ਗੈਰ-ਅਧਿਆਪਨ ਅਮਲੇ ਦੀਆਂ 10 ਆਸਾਮੀਆਂ ਖਾਲੀ ਹਨ।

(ੲ) ਸਰਕਾਰ ਵੱਲੋਂ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਕਾਲਜ ਲੈਕਚਰਾਰਾਂ ਦੀਆਂ 265 ਪੋਸਟਾਂ ਭਰਨ ਲਈ 19-2-2008 ਨੂੰ ਮੰਗ-ਪੱਤਰ ਭੇਜਿਆ ਗਿਆ ਸੀ ਜਿਸ ਸਬੰਧੀ 4-4-2008 ਨੂੰ ਅਖਬਾਰਾਂ ਵਿਚ ਇਸ਼ਤਿਹਾਰ ਪ੍ਰਕਾਸ਼ਿਤ ਹੋ ਗਿਆ ਸੀ, ਪਰੰਤੂ ਵੱਖ ਵੱਖ ਕੋਰਟ ਕੇਸਾਂ/ਕੰਟੈਂਪਟ ਪਟੀਸ਼ਨਾਂ ਦੀ ਲੋਅ ਵਿਚ ਹੁਣ 225 ਆਸਾਮੀਆਂ ਭਰਨ ਲਈ ਸੋਧਿਆ ਮੰਗ-ਪੱਤਰ 16-4-2009 ਨੂੰ ਭੇਜਿਆ ਗਿਆ ਹੈ। ਇਨ੍ਹਾਂ ਆਸਾਮੀਆਂ ਨੂੰ ਭਰਨ ਦੀ ਪ੍ਰੀਕ੍ਰਿਆ ਕੰਟੈਂਪਟ ਪਟੀਸ਼ਨਾਂ ਦੇ ਨਿਪਟਾਰੇ ਤੋਂ ਬਾਅਦ ਆਰੰਭੀ ਜਾਵੇਗੀ ਅਤੇ ਪੀ.ਪੀ.ਐਸ.ਸੀ. ਤੋਂ ਉਮੀਦਵਾਰਾਂ ਦੀਆਂ ਸਿਫਾਰਸ਼ਾਂ ਪ੍ਰਾਪਤ ਹੋਣ ਤੋਂ ਬਾਅਦ ਇਹ ਖਾਲੀ ਆਸਾਮੀਆਂ ਭਰ ਦਿੱਤੀਆਂ ਜਾਣਗੀਆਂ। ਗੈਰ-ਅਧਿਆਪਨ ਅਮਲੇ ਦੀਆਂ ਆਸਾਮੀਆਂ ਨੂੰ ਭਰਨ ਦੀ ਪ੍ਰਵਾਨਗੀ ਸਬੰਧੀ ਕਾਰਵਾਈ ਕੀਤੀ ਜਾ ਰਹੀ ਹੈ। ਜਦੋਂ ਵੀ ਆਗਿਆ ਮਿਲ ਜਾਂਦੀ ਹੈ, ਉਸ ਵੇਲੇ ਇਹ ਆਸਾਮੀਆਂ ਵੀ ਭਰਨ ਦੀ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬੀਬੀ ਜੀ ਨੇ ਬੜੀ ਡਿਟੇਲ ਵਿਚ ਵੇਰਵੇ ਦਿੱਤੇ ਹਨ। ਆਪਾਂ ਸਾਰੇ ਜਾਣਦੇ ਹਾਂ ਕਿ ਪੱਟੀ ਸਬ-ਡਵੀਜ਼ਨ ਵਿਚ ਇਕੋ ਇਕ ਸਰਕਾਰੀ ਕਾਲਜ ਹੈ। ਸਰਕਾਰੀ ਕਾਲਜ ਹੋਰ ਸ਼ਹਿਰਾਂ ਵਿਚ ਵੀ ਹਨ ਜਿਥੇ ਕਿ ਸਟਾਫ ਸਰਪਲੱਸ ਵੀ ਹੋ ਸਕਦਾ ਹੈ। ਪੱਟੀ ਬੜਾ ਪਛੜਿਆ ਹੋਇਆ ਇਲਾਕਾ ਹੈ ਅਤੇ ਕੰਸਟੀਚੂਐਂਸੀ ਹੈ। ਸਾਡੇ ਬੱਚੇ ਦੂਰ ਦੁਰਾਡੇ ਜਾ ਨਹੀਂ ਸਕਦੇ ਅਤੇ ਅਕਾਲੀ ਸਰਕਾਰ ਵੇਲੇ ਇਹ ਕਾਲਜ ਬਣਿਆ ਸੀ ਅਤੇ ਅੱਜ ਹਾਲਤ ਇਹ ਹੈ ਕਿ ਉਥੇ ਜੰਦਰੇ ਲੱਗੇ ਹੋਏ ਹਨ। ਮੰਤਰੀ ਜੀ ਨੇ ਦੱਸਿਆ ਹੈ ਕਿ ਪੀ.ਪੀ.ਐਸ.ਸੀ. ਰਾਹੀਂ ਭਰਤੀ ਦਾ ਪ੍ਰੋਸੈੱਸ ਚਲ ਰਿਹਾ ਹੈ ਅਤੇ ਉਹ ਪਤਾ ਨਹੀਂ ਨੇਪਰੇ ਚੜ੍ਹਦਾ ਹੈ ਜਾਂ ਨਹੀਂ। ਕੀ ਮੰਤਰੀ ਜੀ ਵੱਖ ਵੱਖ ਕਾਲਜਾਂ ਵਿਚੋਂ ਜਿੱਥੇ ਸਰਪਲੱਸ ਸਟਾਫ ਹੈ, ਦੋ-ਦੋ, ਚਾਰ-ਚਾਰ ਅਧਿਆਪਕ ਕੱਢ ਕੇ ਸਾਡੇ ਕਾਲਜ ਵਿਚ ਸਟਾਫ ਪੂਰਾ ਕਰਾਉਣ ਦੀ ਖੇਚਲ ਕਰਨਗੇ?

**ਮਾਣਯੋਗ ਸਪੀਕਰ** : ਕੀ ਤੁਸੀਂ ਕੰਟੈਂਪਟ ਵਾਲੀ ਗੱਲ ਨਹੀਂ ਸੁਣੀ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਰ, ਮੈਂ ਸੁਣੀ ਹੈ। ਪਰ ਪਤਾ ਨਹੀਂ ਭਰਤੀ ਦਾ ਪ੍ਰੋਸੈੱਸ ਕਿੰਨਾ ਲੰਮਾ ਚਲਾ ਜਾਵੇ। ਇਸ ਲਈ ਬੇਨਤੀ ਹੈ ਕਿ ਜੋ ਵੱਖ-ਵੱਖ ਸ਼ਹਿਰਾਂ ਜਾਂ ਏਰੀਏ ਵਿਚ ਹੋਰ ਕਾਲਜ ਹਨ, ਉਨ੍ਹਾਂ ਵਿਚੋਂ ਥੋੜ੍ਹਾ ਜਿਹਾ ਸਰਪਲੱਸ ਸਟਾਫ ਕੱਢ ਕੇ ਸਾਨੂੰ ਦੇਣ ਦੀ ਖੇਚਲ ਕਰਨ।

**ਮੰਤਰੀ** : ਮਾਣਯੋਗ ਸਪੀਕਰ ਸਾਹਿਬ, ਜਿੱਥੋਂ ਤੱਕ ਭਰਤੀ ਕਰਨ ਦਾ ਸਵਾਲ ਹੈ, ਮੈਂ ਸੂਚਨਾ ਪਵਿੱਤਰ ਸਦਨ ਦੇ ਅੱਗੇ ਰੱਖ ਦਿੱਤੀ ਹੈ। ਮਾਣਯੋਗ ਮੈਂਬਰ ਸਾਹਿਬ ਵੱਲੋਂ ਜੋ ਕਿਹਾ ਗਿਆ ਹੈ ਕਿ ਦੂਜੇ ਕਾਲਜਾਂ ਤੋਂ ਸਟਾਫ ਕੱਢ ਕੇ ਇਨ੍ਹਾਂ ਦੇ ਕਾਲਜ ਵਿਚ ਤਾਇਨਾਤ ਕੀਤਾ ਜਾਵੇ, ਉਸ ਬਾਰੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਉਚੇਰੀ ਸਿੱਖਿਆ ਵਿਭਾਗ ਵੱਲੋਂ ਰੈਸ਼ਨੇਲਾਈਜੇਸ਼ਨ ਦਾ ਪ੍ਰੋਸੈੱਸ ਮੁਕੰਮਲ ਕੀਤਾ ਗਿਆ ਹੈ ਅਤੇ ਇਸ ਵਿਚ ਜਿੱਥੇ ਵਿਦਿਆਰਥੀਆਂ ਦੀ ਗਿਣਤੀ ਦੇ ਮੁਤਾਬਿਕ ਵਿਉਂਤਬੰਦੀ ਕੀਤੀ ਗਈ ਹੈ, ਉਥੇ ਅਧਿਆਪਕਾਂ ਦੀ ਗਿਣਤੀ ਵੀ ਬਹੁਤ ਕਾਰਗਰ ਸਹਾਇਕ ਸਿੱਧ ਹੋਈ ਹੈ। ਇਹ ਵਿਧਾਇਕ ਸਾਹਿਬ ਹੀ ਕਹਿੰਦੇ ਹਨ ਕਿ ਇੱਥੇ-ਇੱਥੇ ਸਟਾਫ ਤਾਇਨਾਤ ਕੀਤਾ ਜਾਵੇ। ਸਾਰੀਆਂ ਚੀਜ਼ਾਂ ਦੇ ਮੱਦੇ-ਨਜ਼ਰ ਅਸੀਂ ਅਧਿਆਪਕ ਪੋਸਟ ਕੀਤੇ ਸਨ। ਫਿਰ ਵੀ ਜੇ ਕਿਧਰੇ ਕੋਈ ਸਰਪਲੱਸ ਸਟਾਫ ਨਜ਼ਰ ਆਇਆ ਤਾਂ ਉਥੋਂ ਕੱਢ ਕੇ ਇਨ੍ਹਾਂ ਦੇ ਕਾਲਜ ਵਿਚ ਨਿਯੁਕਤ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬੀਬੀ ਜੀ ਨੇ ਗੱਲ ਅੱਗੇ ਪਾ ਦਿੱਤੀ ਹੈ ਪਰ ਸਾਡੇ ਇਲਾਕੇ ਦੇ ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ ਬੈਠੇ ਹਨ ਜੋ ਕਿ ਕੈਬਨਿਟ ਮੰਤਰੀ ਹਨ। ਉਹ ਇਸ ਕਾਲਜ ਬਾਰੇ ਮੇਰੇ ਤੋਂ ਜ਼ਿਆਦਾ ਜਾਣਦੇ ਹਨ। ਸਾਡੇ ਇਲਾਕੇ ਵਿਚ ਹੋਰ ਨਾ ਕੋਈ ਸਰਕਾਰੀ ਕਾਲਜ ਹੈ ਅਤੇ ਨਾ ਹੀ ਕੋਈ ਪ੍ਰਾਈਵੇਟ ਕਾਲਜ ਹੈ। ਇਹ ਕਹਿੰਦੇ ਹਨ ਕਿ ਉਥੇ ਬੱਚੇ ਨਹੀਂ। ਸਪੀਕਰ ਸਾਹਿਬ, ਬੱਚੇ ਕਿੱਥੋਂ

ਆਉਣ ਜਦ ਕਾਲਜ ਵਿਚ ਸਟਾਫ ਹੀ ਨਹੀਂ ਹੈ? ਉਥੇ, ਸਪੀਕਰ ਸਾਹਿਬ, 21 ਆਸਾਮੀਆਂ ਹਨ ਜਿਨ੍ਹਾਂ ਵਿਚੋਂ 14 ਖਾਲੀ ਹਨ ਅਤੇ ਕੇਵਲ 7 ਆਸਾਮੀਆਂ ਭਰੀਆਂ ਹੋਈਆਂ ਹਨ। ਇਹ ਦੋ-ਦੋ, ਚਾਰ-ਚਾਰ ਇਧਰੋਂ ਉਧਰੋਂ ਸਰਪਲੱਸ ਸਟਾਫ ਕੱਢ ਕੇ ਸਾਨੂੰ 7-8 ਦੇ ਦੇਣ ਤਾਂ ਸਾਡਾ ਸਰ ਜਾਵੇਗਾ ਜੀ।

**ਮੰਤਰੀ** : ਸਪੀਕਰ ਸਾਹਿਬ, ਇਹ ਆਸਾਮੀਆਂ ਭਰਤੀ ਤੋਂ ਬਾਅਦ ਹੀ ਭਰੀਆਂ ਜਾ ਸਕਦੀਆਂ ਹਨ। ਹੁਣ ਅਸੀਂ ਜ਼ਰੂਰ ਨੋਟ ਕਰ ਲੈਂਦੇ ਹਾਂ। ਜੇ ਕਿਧਰੇ ਕੋਈ ਸਰਪਲੱਸ ਸਟਾਫ ਹੋਇਆ ਤਾਂ ਜ਼ਰੂਰ ਤਾਇਨਾਤ ਕਰ ਦੇਵਾਂਗੇ। ਪਰ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਮੇਰੇ ਖੁਦ ਆਪਣੇ ਹਲਕੇ ਵਿਚ ਵੀ ਇਹੋ ਹੀ ਪੁਜੀਸ਼ਨ ਹੈ। ਜਿੰਨਾ ਚਿਰ ਆਸਾਮੀਆਂ ਨਹੀਂ ਭਰੀਆਂ ਜਾਂਦੀਆਂ ਹਨ, ਉਨ੍ਹਾਂ ਚਿਰ ਇਹ ਸਿਸਟਮ ਕਾਰਗਰ ਸਾਬਤ ਨਹੀਂ ਹੋ ਸਕਦਾ।

**ਮਾਣਯੋਗ ਸਪੀਕਰ** : ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ : 962

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 995*

**ਮਾਣਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਸਰਕਾਰੀ ਅਤੇ ਗੈਰ-ਸਰਕਾਰੀ ਏਜੰਸੀਆਂ ਦੁਆਰਾ ਖਰੀਦੀ ਗਈ ਪੈਡੀ/ਕਣਕ

***975. ਕੈਪਟਨ ਬਲਬੀਰ ਸਿੰਘ ਬਾਠ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੂਬੇ ਦੀਆਂ ਮੰਡੀਆਂ ਵਿਚ 2008-09 ਦੌਰਾਨ ਕਿੰਨੀ ਪੈਡੀ ਅਤੇ ਕਣਕ ਆਈ, ਸਰਕਾਰੀ ਏਜੰਸੀਆਂ ਤੇ ਵਪਾਰੀਆਂ ਵਲੋਂ ਕਿੰਨੀ-ਕਿੰਨੀ ਪੈਡੀ/ਕਣਕ ਖਰੀਦੀ ਗਈ ਅਤੇ ਉਸ ਤੋਂ ਸਰਕਾਰੀ ਖਜ਼ਾਨੇ ਵਿਚ ਕਿੰਨੀ ਮਾਰਕੀਟ ਫੀਸ ਜਮ੍ਹਾਂ ਹੋਈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਸਾਲ 2008-09 ਦੌਰਾਨ 106.16 ਲੱਖ

*For Starred Question No. 995 and reply thereto. please see Appendix to this Debates.

[ ਖੇਤੀਬਾੜੀ ਮੰਤਰੀ ]
ਟਨ ਕਣਕ ਰਾਜ ਦੀਆਂ ਮੰਡੀਆਂ ਵਿਚ ਆਈ ਹੈ ਜਿਸ ਵਿਚੋਂ ਸਰਕਾਰੀ ਏਜੰਸੀਆਂ ਵੱਲੋਂ 102.08 ਲੱਖ ਟਨ ਅਤੇ ਵਪਾਰੀਆਂ ਵੱਲੋਂ 4.08 ਲੱਖ ਟਨ ਕਣਕ ਦੀ ਖਰੀਦ ਕੀਤੀ ਗਈ ਹੈ।

ਸਾਲ 2008-09 ਦੌਰਾਨ 151.16 ਲੱਖ ਟਨ ਪੈਡੀ ਰਾਜ ਦੀਆਂ ਮੰਡੀਆਂ ਵਿਚ ਆਈ ਹੈ ਜਿਸ ਵਿਚੋਂ ਸਰਕਾਰੀ ਏਜੰਸੀਆਂ ਵੱਲੋਂ 120.05 ਲੱਖ ਟਨ ਅਤੇ ਵਪਾਰੀਆਂ ਵੱਲੋਂ 31.11 ਲੱਖ ਟਨ ਪੈਡੀ ਦੀ ਖਰੀਦ ਕੀਤੀ ਗਈ ਹੈ।

ਸਾਲ 2008-09 ਦੌਰਾਨ ਕਣਕ ਦੀ ਜਿਣਸ ਤੋਂ 205.06 ਕਰੋੜ ਰੁਪਏ ਅਤੇ ਪੈਡੀ ਤੋਂ 295.46 ਕਰੋੜ ਰੁਪਏ ਮਾਰਕੀਟ ਫੀਸ ਦੀ ਵਸੂਲੀ ਹੋਈ ਹੈ। ਇਸ ਪ੍ਰਕਾਰ ਕਣਕ ਅਤੇ ਪੈਡੀ ਤੋਂ 500.52 ਕਰੋੜ ਰੁਪਏ ਮਾਰਕੀਟ ਫੀਸ ਵਸੂਲ ਹੋਈ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੇਰੀ ਪਹਿਲੀ ਬੇਨਤੀ ਹੈ ਕਿ ਸਵਾਲਾਂ ਦੇ ਜਵਾਬ ਸਮੇਂ ਸਿਰ ਨਹੀਂ ਮਿਲਦੇ ਅਤੇ ਮੌਕੇ ਤੇ ਮਿਲਦੇ ਹਨ ਜਿਸ ਕਾਰਨ ਇਹ ਪੂਰੇ ਸਟੱਡੀ ਨਹੀਂ ਕੀਤੇ ਜਾ ਸਕਦੇ। ਫਿਰ ਵੀ ਮੈਂ ਸਪਲੀਮੈਂਟਰੀਜ਼ ਪੁੱਛਦਾ ਹਾਂ। ਸਪੀਕਰ ਸਾਹਿਬ, ਮੇਰੇ ਪ੍ਰਸ਼ਨ ਦਾ ਭਾਵ ਮਾਰਕੀਟ ਕਮੇਟੀ ਦੀ ਫੀਸ ਚੋਰੀ ਤੋਂ ਹੈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2008-09 ਵਿਚ ਸੂਬੇ ਭਰ ਦੀਆਂ ਮੰਡੀਆਂ ਵਿਚ ਜਿਹੜਾ ਅਨਾਜ ਆਇਆ ਸੀ, ਕੀ ਉਸ ਵਿਚ ਮਾਰਕੀਟ ਕਮੇਟੀ ਦੀ ਫੀਸ ਦੀ ਚੋਰੀ ਦੇ ਕੋਈ ਕੇਸ ਫੜੇ ਗਏ ਹਨ? ਜੇ ਫੜੇ ਗਏ ਹਨ ਤਾਂ ਕਿੰਨੇ ਫੜੇ ਗਏ ਹਨ?

**ਮੰਤਰੀ** : ਸਪੀਕਰ ਸਾਹਿਬ, ਚੋਰੀ ਦੇ 955 ਕੇਸ ਫੜੇ ਗਏ ਹਨ। 68 ਲੱਖ ਰੁਪਏ ਦੀ ਰਿਕਵਰੀ ਕਰ ਲਈ ਹੈ। ਜਿਹੜੇ ਪੈਂਡਿੰਗ ਕੇਸ ਹਨ, ਉਹ 60 ਹਨ। ਇਨ੍ਹਾਂ ਕੇਸਾਂ ਦੀ ਰਿਕਵਰੀ 55 ਕਰੋੜ ਰੁਪਏ ਬਣਦੀ ਹੈ ਅਤੇ ਇਹ ਵੱਖ-ਵੱਖ ਕੋਰਟਾਂ ਵਿਚ ਚੱਲ ਰਹੇ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਗੱਲ ਠੀਕ ਹੈ। ਪੈਡੀ ਦਾ ਸੀਜ਼ਨ ਚੋਰੀ ਦਾ ਸੀਜ਼ਨ ਹੈ। ਇਨ੍ਹਾਂ ਵਿਚ ਆੜ੍ਹਤੀਆਂ ਅਤੇ ਸ਼ੈਲਰਾਂ ਵਾਲਿਆਂ ਦੀ ਮਿਲੀਭੁਗਤ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਅੱਧੋ-ਅੱਧ ਚੋਰੀ ਹੋ ਜਾਂਦੀ ਹੈ। ਇਸ ਵਾਸਤੇ ਸਾਰੇ ਮੰਤਰੀ ਸਾਹਿਬਾਨ, ਸਾਰੇ ਵਿਧਾਇਕ ਅਤੇ ਸਾਰਾ ਹਾਊਸ ਸਾਥ ਦੇਵੇ। ਜਿੰਨੀ ਆਮਦਨ ਹੁਣ ਮਾਰਕੀਟ ਫੀਸ ਤੋਂ ਹੋ ਰਹੀ ਹੈ, ਉਸ ਤੋਂ ਦੁੱਗਣੀ ਆਮਦਨ ਸਟੇਟ ਨੂੰ ਹੋ ਸਕਦੀ ਹੈ। ਇਸ ਕਰਕੇ ਮੰਤਰੀ ਜੀ ਦੱਸਣ ਕਿ ਕੀ ਕਾਰਗਰ ਸਟੈੱਪ ਲਏ ਗਏ ਹਨ ਤਾਂ ਕਿ ਮਾਰਕੀਟ ਕਮੇਟੀ ਦੀ ਫੀਸ ਦੀ ਚੋਰੀ ਨਾ ਹੋਵੇ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਸਖਤ ਕਦਮ ਚੁੱਕੇ ਜਾਣਗੇ। ਜਿੰਨੇ ਵੱਧ ਤੋਂ ਵੱਧ ਕੇਸ ਫੜੇ ਜਾ ਸਕਦੇ ਹੋਏ, ਉਹ ਫੜੇ ਜਾਣਗੇ।

**ਮਾਣਯੋਗ ਸਪੀਕਰ** : ਬਾਠ ਸਾਹਿਬ ਨੇ ਪੁੱਛਿਆ ਹੈ ਕਿ ਸਟੈੱਪ ਕੀ ਲਵੋਗੇ?

**ਮੰਤਰੀ** : ਸਪੀਕਰ ਸਾਹਿਬ, ਪੂਰੇ ਪ੍ਰਬੰਧ ਕਰਾਂਗੇ। ਸਾਰੇ ਪਾਸੇ ਚੈਕਿੰਗਾਂ ਕਰਾਂਗੇ। ਬਾਰਡਰ ਤੋਂ ਇੱਧਰ-ਉਧਰ ਜਿਹੜੀ ਫਸਲ ਜਾਂਦੀ ਹੈ, ਉਸ ਚੋਰੀ ਨੂੰ ਵੀ ਰੋਕਾਂਗੇ ਔਰ ਇਸ ਦੇ ਵਾਸਤੇ ਮੰਡੀਆਂ ਵਿਚ ਸਪੈਸ਼ਲ ਟੀਮਾਂ ਲਗਾ ਦੇਵਾਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਪਰਾਪਰ ਜਵਾਬ ਨਹੀਂ ਆਇਆ। ਮੈਂ ਪੁੱਛਿਆ ਹੈ ਕਿ ਕੀ ਸਟੈੱਪ ਲਏ ਜਾਣਗੇ?

**ਮਾਣਯੋਗ ਸਪੀਕਰ** : ਲੀਕੇਜ ਦੀ ਗੱਲ ਤਾਂ ਉਨ੍ਹਾਂ ਨੇ ਕੀਤੀ ਹੈ। ਹੋਰ ਤੁਸੀਂ ਕੀ ਪੁੱਛਣਾ ਚਾਹੁੰਦੇ ਹੋ ? ਅਗਲਾ ਪ੍ਰਸ਼ਨ।

---

## ਉਦਯੋਗਿਕ ਮਜ਼ਦੂਰਾਂ ਨੂੰ ਮੁਆਵਜ਼ਾ

*963. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਕਿਰਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਦਯੋਗਾਂ ਵਿਚ ਹਾਦਸੇ ਨਾਲ ਮੌਤ ਹੋਣ ਤੇ ਮਜ਼ਦੂਰਾਂ ਨੂੰ ਸਰਕਾਰ ਵੱਲੋਂ ਕੋਈ ਮੁਆਵਜ਼ਾ ਦਿੱਤਾ ਜਾਂਦਾ ਹੈ; ਜੇਕਰ ਹਾਂ ਤਾਂ ਦਿੱਤੀ ਜਾਣ ਵਾਲੀ ਰਾਸ਼ੀ ਕਿੰਨੀ ਹੈ?

**ਸ੍ਰੀ ਤਿਕਸ਼ਨ ਸੂਦ** : ਉਦਯੋਗਾਂ ਵਿਚ ਹਾਦਸੇ ਨਾਲ ਮਜ਼ਦੂਰਾਂ ਦੀ ਮੌਤ ਹੋਣ ਤੇ ਸਰਕਾਰ ਵੱਲੋਂ ਕਿਰਤ ਵਿਭਾਗ ਰਾਹੀਂ ਕੋਈ ਮੁਆਵਜ਼ਾ ਨਹੀਂ ਦਿੱਤਾ ਜਾਂਦਾ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਣਯੋਗ ਸਪੀਕਰ ਸਾਹਿਬ, ਇਹ ਇੱਕ ਬਹੁਤ ਹੀ ਅਹਿਮ ਮਸਲਾ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਸਰਕਾਰੀ ਮੁਲਾਜ਼ਮਾਂ ਦੀ ਮੌਤ ਤੋਂ ਬਾਅਦ ਕੋਈ ਨਾ ਕੋਈ ਰਿਆਇਤ ਉਨ੍ਹਾਂ ਦੇ ਬੱਚਿਆਂ ਨੂੰ ਮਿਲਦੀ ਹੈ ਜਾਂ ਮੰਡੀਕਰਣ ਬੋਰਡ ਰਾਹੀਂ ਕਿਸਾਨਾਂ ਜਾਂ ਮਜ਼ਦੂਰਾਂ ਨੂੰ ਕਿਸੇ ਹਾਦਸੇ ਤੋਂ ਬਾਅਦ ਇੱਕ-ਇੱਕ ਲੱਖ ਰੁਪਿਆ ਦਿੱਤਾ ਜਾਂਦਾ ਹੈ, ਪ੍ਰੰਤੂ ਜਿਹੜੇ ਸਾਡੇ ਇੰਡਸਟਰੀਅਲ ਕਾਮੇ ਹਨ ਜਾਂ ਪ੍ਰਾਈਵੇਟ ਇੰਡਸਟਰੀਜ਼ ਵਿਚ ਮਜ਼ਦੂਰ ਕੰਮ ਕਰਦੇ ਹਨ, ਉਨ੍ਹਾਂ ਨੂੰ ਕੁਝ ਨਹੀਂ ਮਿਲਦਾ। ਉਨ੍ਹਾਂ ਨੂੰ 90 ਦਿਨਾਂ ਬਾਅਦ ਪੱਕਾ ਵੀ ਨਹੀਂ ਕੀਤਾ ਜਾਂਦਾ ਤਾਂ ਕਿ ਇਹ ਕਿਤੇ ਸਰਕਾਰੀ ਸਹੂਲਤਾਂ ਦਾ ਫਾਇਦਾ ਨਾ ਲੈ ਲੈਣ। ਇਹ ਬਹੁਤ ਹੀ ਗਰੀਬ ਪਰਿਵਾਰਾਂ ਦੇ ਬੱਚੇ ਹਨ। ਜਿਸ ਤਰ੍ਹਾਂ ਹੋਰ ਹਾਦਸਿਆਂ ਜਾਂ ਦੁਰਘਟਨਾਵਾਂ ਵਿਚ ਜੋ ਮੌਤਾਂ ਹੋ ਜਾਂਦੀਆਂ ਹਨ, ਉਨ੍ਹਾਂ ਦੇ ਪਰਿਵਾਰਾਂ ਦੀ ਤਰਸ ਦੇ ਆਧਾਰ ਤੇ ਸਹਾਇਤਾ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਇੰਡਸਟਰੀਅਲ ਕਾਮਿਆਂ ਦੀ ਵੀ ਜੇ ਮੌਤ ਹੋ ਜਾਂਦੀ ਹੈ ਤਾਂ ਸਰਕਾਰ ਉਨ੍ਹਾਂ ਵਾਸਤੇ ਵੀ ਵਿਸ਼ੇਸ਼ ਪੈਕੇਜ ਅਨਾਊਂਸ ਕਰੇ। ਉਨ੍ਹਾਂ ਨੂੰ ਘੱਟੋ-ਘੱਟ ਇੱਕ ਲੱਖ ਰੁਪਏ ਦੀ ਰਾਸ਼ੀ ਨਿਸ਼ਚਿਤ ਕਰਕੇ ਦਿੱਤੀ ਜਾਵੇ ਤਾਂ ਕਿ ਗਰੀਬ ਪਰਿਵਾਰ ਗੁਜ਼ਾਰਾ ਕਰ ਸਕਣ। ਉਨ੍ਹਾਂ ਦੀ ਇਨਕਮ ਦਾ ਹੋਰ ਕੋਈ ਸੋਰਸ ਨਹੀਂ ਹੈ ਤੇ ਨਾ ਹੀ ਕੋਈ ਪਰਵਰਿਸ਼ ਦਾ ਸਾਧਨ ਹੈ। ਵਜ਼ੀਰ ਸਾਹਿਬ ਇਸ ਬਾਰੇ ਹਾਊਸ ਨੂੰ ਜ਼ਰੂਰ ਕੋਈ ਨਾ ਕੋਈ ਵਿਸ਼ਵਾਸ ਦਿਵਾਉਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੰਜਾਬ ਵਿਚ ਕਿਸੇ ਨਾ ਕਿਸੇ ਐਕਸੀਡੈਂਟ ਨਾਲ ਜਾਂ ਕਿਸੇ ਹਾਦਸੇ ਵਿਚ ਕਿਸੇ ਦੀ ਮੌਤ ਹੋ ਜਾਂਦੀ ਹੈ ਤਾਂ ਇੱਕ-ਇੱਕ ਲੱਖ ਰੁਪਿਆ ਉਨ੍ਹਾਂ ਦੇ ਪਰਿਵਾਰਾਂ ਨੂੰ ਮੁਆਵਜ਼ਾ ਦਿੱਤਾ ਜਾਂਦਾ ਹੈ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਬਾਰੇ ਲਿਖ ਕੇ ਭੇਜ ਦੇਣ ਅਤੇ ਡੀ.ਸੀ. ਤੋਂ ਰਿਕੁਮੈਂਡ ਕਰਵਾ ਦੇਣ ਕਿਉਂਕਿ ਰਿਕਾਰਡ ਠੀਕ ਕਰਵਾਉਣਾ ਹੁੰਦਾ ਹੈ। ਅਸੀਂ ਉਨ੍ਹਾਂ ਸਾਰਿਆਂ ਨੂੰ ਇੱਕ-ਇੱਕ ਲੱਖ ਰੁਪਿਆ ਭੇਜ ਦੇਵਾਂਗੇ। ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਵੀ ਇਸ ਤਰ੍ਹਾਂ ਦੀ ਮੌਤ ਹੋਵੇ, ਉਹ ਮਿਹਰਬਾਨੀ ਕਰਕੇ ਇਸ ਬਾਰੇ ਲਿਖ ਕੇ ਅਤੇ ਡੀ.ਸੀ. ਤੋਂ ਰਿਕੁਮੈਂਡੇਸ਼ਨ ਕਰਵਾ ਕੇ ਭੇਜ ਦੇਣ, ਮੈਂ ਰਿਲੀਫ ਫੰਡ ਵਿਚੋਂ ਉਨ੍ਹਾਂ ਸਾਰਿਆਂ ਨੂੰ ਇੱਕ-ਇੱਕ ਲੱਖ ਰੁਪਿਆ ਦੇ ਦੇਵਾਂਗਾ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸੀ.ਐਮ. ਸਾਹਿਬ, ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ...

**ਮਾਣਯੋਗ ਸਪੀਕਰ** : ਹੁਣ ਧੰਨਵਾਦ ਤਾਂ ਹੋ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇੰਡਸਟਰੀਅਲ ਪਾਲਿਸੀ ਹੈ? ਉਨ੍ਹਾਂ ਦੀ ਇਨਸ਼ੋਰੈਂਸ ਵੀ ਹੁੰਦੀ ਹੈ, ਕੀ ਉਨ੍ਹਾਂ ਨੇ ਪੈਸੇ ਦਿੱਤੇ ਹਨ ਕਿ ਨਹੀਂ? ਇਨ੍ਹਾਂ ਨੇ ਬਾਦਲ ਸਾਹਿਬ ਦਾ ਧੰਨਵਾਦ ਤਾਂ ਕਰ ਦਿੱਤਾ ਪਰ ਇਨ੍ਹਾਂ ਦੀ ਪਾਲਿਸੀ ਕੀ ਹੈ? ਜਿਹੜਾ ਮਜ਼ਦੂਰ ਹੁੰਦਾ ਹੈ, ਉਸ ਦੀ ਇਨਸ਼ੋਰੈਂਸ ਹੋ ਜਾਂਦੀ ਹੈ। ਕੀ ਇੰਡਸਟਰੀ ਵਾਲਿਆਂ ਨੇ ਪੈਸੇ ਦਿੱਤੇ ਹਨ ਕਿ ਨਹੀਂ, ਉਸ ਦੇ ਬਾਰੇ ਇਹ ਦੱਸ ਦੇਣ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਇਹ ਪੁੱਛਿਆ ਸੀ ਕਿ ਸਰਕਾਰ ਕੋਈ ਪੈਸੇ ਦਿੰਦੀ ਹੈ ਕਿ ਨਹੀਂ। ਉਸ ਦਾ ਜਵਾਬ ਸੀ ਕਿ ਸਰਕਾਰ ਵੱਲੋਂ ਕਿਰਤ ਵਿਭਾਗ ਰਾਹੀਂ ਕੋਈ ਮੁਆਵਜ਼ਾ ਨਹੀਂ ਦਿੱਤਾ ਜਾਂਦਾ ਪਰ ਦੋ ਐਕਟ ਬਣੇ ਹਨ ਜਿਨ੍ਹਾਂ ਰਾਹੀਂ ਕੰਪਨਸੇਸ਼ਨ ਦੀ ਪ੍ਰੋਵੀਜ਼ਨ ਪਹਿਲਾਂ ਹੀ ਹੈ। ਪਹਿਲਾਂ ਵਰਕਮੈਨਜ਼ ਕੰਪਨਸੇਸ਼ਨ ਐਕਟ, 1923 ਹੈ ਜਿਸ ਦੇ ਤਹਿਤ ਮਜ਼ਦੂਰ ਨੂੰ ਉਮਰ ਅਤੇ ਤਨਖਾਹ ਦੇ ਆਧਾਰ ਤੇ ਮੁਆਵਜ਼ਾ ਦੇਣ ਦਾ ਉਪਬੰਧ ਹੈ। ਇਸ ਵਿਚ ਸਹਾਇਕ ਕਮਿਸ਼ਨਰ ਨੂੰ ਕਮਿਸ਼ਨਰ ਘੋਸ਼ਤ ਕੀਤਾ ਗਿਆ ਹੈ। ਮਰ ਗਏ ਵਿਅਕਤੀ ਦੇ ਆਸ਼ਰਤਾਂ, ਕਾਨੂੰਨੀ ਵਾਰਸਾਂ ਨੂੰ ਕੇਸ ਫਾਈਲ ਕਰਨਾ ਪੈਂਦਾ ਹੈ ਅਤੇ ਮੁਆਵਜ਼ਾ ਮਿਲ ਜਾਂਦਾ ਹੈ। ਇਹ ਮੁਆਵਜ਼ਾ ਇੰਪਲਾਇਰ ਤੋਂ 30 ਦਿਨਾਂ ਦੇ ਅੰਦਰ-ਅੰਦਰ ਲੈ ਕੇ ਦਿੱਤਾ ਜਾਂਦਾ ਹੈ। ਇਸ ਵਿਚ ਮੁਆਵਜ਼ਾ ਦੇਣ ਦੀ ਵੱਧ ਤੋਂ ਵੱਧ ਹੱਦ 4,52,560/- ਰੁਪਏ ਹੈ। ਇਹ ਮੁਆਵਜ਼ਾ ਇਸ ਤੋਂ ਘੱਟ ਵੀ ਹੋ ਸਕਦਾ ਹੈ ਕਿਉਂਕਿ ਇਹ ਏਜ ਅਤੇ ਤਨਖਾਹ ਨਾਲ ਕੈਲਕੂਲੇਟ ਕੀਤਾ ਜਾਂਦਾ ਹੈ।.....

**ਮਾਣਯੋਗ ਸਪੀਕਰ** : ਠੀਕ ਹੈ, ਪ੍ਰੋਵੀਜ਼ਨ ਹੈ।

**ਮੰਤਰੀ** : ਜਿਹੜਾ ਈ.ਐਸ.ਆਈ. ਹੈ, ਉਸ ਵਿਚ ਵੀ ਇਸੇ ਤਰ੍ਹਾਂ ਹੈ। ਸਾਡੀ ਸਟੇਟ ਦਾ ਲੇਬਰ ਵੈਲਫੇਅਰ ਫੰਡ ਬਣਿਆ ਹੈ। ਇਸ ਵਿਚੋਂ ਮਜ਼ਦੂਰ ਨੂੰ 20,000/- ਰੁਪਿਆ ਤੁਰੰਤ ਦੇ ਦਿੱਤਾ ਜਾਂਦਾ ਹੈ। ਇਸ ਤੋਂ ਇਲਾਵਾ ਜੇਕਰ ਕਿਸੇ ਵਿਅਕਤੀ ਦੀ ਮੌਤ ਹੋ ਜਾਂਦੀ ਹੈ ਔਰ ਉਹ ਇਸ ਵਿਚ ਕਵਰ ਨਹੀਂ ਹੁੰਦਾ, ਉਸ ਬਾਰੇ ਸੀ.ਐਮ. ਸਾਹਿਬ ਨੇ ਪਹਿਲਾਂ ਹੀ ਤੁਹਾਡੇ ਸਾਹਮਣੇ ਦੱਸਿਆ ਹੈ ਕਿ ਉਸ ਵਾਸਤੇ ਵੀ ਮੁਆਵਜ਼ੇ ਦੀ ਪ੍ਰੋਵੀਜ਼ਨ ਹੈ।

---

## ਗਰੀਬ ਲੋਕਾਂ ਨੂੰ ਮਕਾਨ ਬਣਾਉਣ ਅਤੇ ਰੂੜੀ ਸੁੱਟਣ ਲਈ ਪਲਾਟ ਦੇਣਾ

*1005. **ਸ਼੍ਰੀ ਬਿਸ਼ੰਬਰ ਦਾਸ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੂਬੇ ਵਿਚ ਗਰੀਬ ਅਤੇ ਬੇਘਰੇ ਲੋਕਾਂ ਨੂੰ ਪੰਚਾਇਤ ਦੀ ਜ਼ਮੀਨ ਵਿਚੋਂ ਮੁਫਤ ਰਿਹਾਇਸ਼ੀ ਅਤੇ ਰੂੜੀ ਸੁੱਟਣ ਲਈ ਪਲਾਟ ਮੁਹੱਈਆ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵੇ ਦਿੱਤੇ ਜਾਣ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਜੀ ਹਾਂ। ਪੰਜਾਬ ਸਰਕਾਰ ਵੱਲੋਂ ਸੂਬੇ ਵਿਚ ਗਰੀਬ ਅਤੇ ਬੇਘਰੇ ਲੋਕਾਂ ਨੂੰ ਪੰਚਾਇਤ ਦੀ ਜ਼ਮੀਨ ਵਿਚੋਂ 5 ਮਰਲੇ ਥਾਂ ਮਕਾਨ ਬਣਾਉਣ ਲਈ ਪਾਲਿਸੀ ਮਿਤੀ 17.4.2001 ਨੂੰ ਪਹਿਲਾਂ ਹੀ ਜਾਰੀ ਕੀਤੀ ਹੋਈ ਹੈ।

ਇਸ ਪਾਲਿਸੀ ਅਧੀਨ ਅਨੁਸੂਚਿਤ ਜਾਤੀ ਅਤੇ ਦੂਸਰੇ ਗਰੀਬ ਬੇ-ਘਰੇ ਪਰਿਵਾਰਾਂ ਨੂੰ ਮੁਫਤ 5 ਮਰਲੇ ਦਾ ਪਲਾਟ ਦੇਣ ਦਾ ਫੈਸਲਾ ਕੀਤਾ ਹੋਇਆ ਹੈ। ਜਿਸ ਬੇ-ਬੇਘਰੇ ਵਿਅਕਤੀ ਨੂੰ ਅਜਿਹਾ 5 ਮਰਲੇ ਦਾ ਪਲਾਟ ਪੰਚਾਇਤ ਦੀ ਸ਼ਾਮਲਾਤ ਜ਼ਮੀਨ ਵਿਚੋਂ ਦਿੱਤਾ ਜਾਂਦਾ ਹੈ, ਉਹ ਇਹ ਪਲਾਟ ਅੱਗੇ ਵੇਚ ਜਾਂ ਬਦਲ ਨਹੀਂ ਸਕਦਾ ਪਰ ਮਕਾਨ ਦੀ ਉਸਾਰੀ ਲਈ ਕਰਜ਼ਾ ਲੈਣ ਲਈ ਉਸ ਨੂੰ ਇਜਾਜ਼ਤ ਦਿੱਤੀ ਹੋਈ ਹੈ।

ਗਰਾਮ ਪੰਚਾਇਤ ਕੋਲ ਪਿੰਡ ਵਾਸੀਆਂ ਲਈ ਸ਼ਾਮਲਾਤ ਜ਼ਮੀਨ ਵਿਚੋਂ ਗੜ੍ਹਾ ਖਾਦ ਲਈ ਥਾਂ ਦੇਣ ਸਬੰਧੀ, ਦੀ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਰੂਲਜ਼, 1964 ਦੇ ਰੂਲ 8 ਅਧੀਨ ਪਹਿਲਾਂ ਹੀ ਉਪਬੰਧ ਹੈ। ਇਸ ਨਿਯਮ ਤਹਿਤ ਗਰਾਮ ਪੰਚਾਇਤ ਪਿੰਡ ਵਾਸੀਆਂ ਨੂੰ ਮਾਮੂਲੀ ਕਿਰਾਏ ਉਪਰ ਗੜ੍ਹਾ-ਖਾਦ ਲਈ ਥਾਂ ਦੇ ਸਕਦੀ ਹੈ। ਗਰੀਬੀ ਦੇ ਆਧਾਰ ਤੇ ਅਨੁਸੂਚਿਤ ਜਾਤੀ ਜਾਂ ਪਿਛੜੇ ਵਰਗ ਜਾਂ ਕੋਈ ਹੋਰ ਬੇਜ਼ਮੀਨੇ ਮਜਦੂਰਾਂ ਲਈ, ਮਾਮੂਲੀ ਕਿਰਾਇਆ ਦੇਣ ਤੋਂ ਵੀ ਛੋਟ ਦੇ ਸਕਦੀ ਹੈ।

**ਸ਼੍ਰੀ ਬਿਸ਼ੰਬਰ ਦਾਸ** : ਮਾਣਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਵਿਚ ਪੰਚਾਇਤਾਂ ਕੋਲ ਕੋਈ

[ ਸ਼੍ਰੀ ਬਿਸ਼ੰਬਰ ਦਾਸ ]

ਜ਼ਮੀਨ ਨਹੀਂ ਹੈ, ਉਹ ਕਿਰਾਏ ਤੇ ਕੋਈ ਪਲਾਟ ਵੀ ਨਹੀਂ ਦੇ ਸਕਦੇ। ਦੂਸਰੀ, ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਜੋ ਪਲਾਟ ਗੈਰ-ਕਾਨੂੰਨੀ ਢੰਗ ਨਾਲ ਕਈ ਲੋਕਾਂ ਨੇ ਮੱਲੇ ਹੋਏ ਹਨ, ਕੀ ਉਨ੍ਹਾਂ ਨੂੰ ਛੁੜਵਾ ਕੇ ਲੋੜਵੰਦ ਲੋਕਾਂ ਨੂੰ ਦਿੱਤੇ ਜਾਣ ਦੀ ਕੋਈ ਤਜਵੀਜ਼ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਕੰਮ ਹੈ, ਇਹ ਪਿੰਡਾਂ ਦੀ ਪੰਚਾਇਤ ਕਰਦੀ ਹੈ। ਇੱਕ ਕਮੇਟੀ ਡੀ.ਸੀ. ਸਾਹਿਬ ਦੀ ਚੇਅਰਮੈਨਸ਼ਿਪ ਥੱਲੇ ਬਣੀ ਹੈ ਅਤੇ ਜਿਹੜਾ ਵਿਅਕਤੀ ਉਹ ਸ਼ਰਤਾਂ ਪੂਰੀਆਂ ਕਰਦਾ ਹੈ, ਜੇਕਰ ਪਿੰਡ ਦੀ ਪੰਚਾਇਤ ਦੇ ਕੋਲ ਕੋਈ ਜ਼ਮੀਨ ਹੋਵੇ ਤਾਂ ਉਸ ਦੇ ਵਿਚੋਂ ਉਸ ਨੂੰ ਪਲਾਟ ਦਿੱਤਾ ਜਾ ਸਕਦਾ ਹੈ। ਕੰਸੋਲੀਡੇਸ਼ਨ ਵੇਲੇ ਕੋਈ ਪਿੰਡ ਅਜਿਹਾ ਨਹੀਂ ਹੈ ਜਿਥੇ ਪਲਾਟ ਨਹੀਂ ਰੱਖੇ ਗਏ ਅਤੇ ਪਿੰਡਾਂ ਦੇ ਚਾਰ-ਚੁਫੇਰੇ ਪਲਾਟ ਰੱਖੇ ਗਏ ਹਨ। ਲੇਕਿਨ ਇਹ ਗੱਲ ਵੀ ਦਰੁਸਤ ਹੈ ਕਿ ਸਮਾਂ ਬਹੁਤ ਜ਼ਿਆਦਾ ਹੋ ਗਿਆ ਹੈ ਅਤੇ ਸਾਰੇ ਪਲਾਟਾਂ ਦੇ ਵਿਚ ਜਾਂ ਤਾਂ ਰੂੜੀਆਂ ਲਗਾ ਦਿੱਤੀਆਂ ਗਈਆਂ ਹਨ ਜਾਂ ਫਿਰ ਗਰੀਬ ਲੋਕਾਂ ਨੇ ਮਕਾਨ ਬਣਾ ਲਏ ਹਨ। ਇਸ ਤਰ੍ਹਾਂ ਇਹ ਕੰਮ ਨਿਰੋਲ ਪੰਚਾਇਤ ਦਾ ਹੀ ਹੈ। ਜੇਕਰ ਪੰਚਾਇਤ ਦੇ ਕੋਲ ਜ਼ਮੀਨ ਹੋਵੇ ਤਾਂ ਇਹ ਪਲਾਟ ਦਿੱਤੇ ਜਾ ਸਕਦੇ ਹਨ, ਜਿਥੇ ਉਹ ਮਕਾਨ ਬਣਾ ਸਕਦੇ ਹਨ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੈਂ ਕਈ ਪਿੰਡਾਂ ਦੇ ਬਾਰੇ ਮਿਸਾਲ ਵੀ ਦੇ ਸਕਦਾ ਹਾਂ। ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਪਰਿਵਾਰਾਂ ਦਾ ਵਾਧਾ ਹੋਇਆ ਹੈ ਅਤੇ ਪਿੰਡਾਂ ਦੇ ਵਿਚ ਰੂੜੀ ਸੁੱਟਣ ਵਾਸਤੇ ਜ਼ਮੀਨ ਨਹੀਂ ਹੈ। ਜੇਕਰ ਕਿਸੇ ਪੰਚਾਇਤ ਦੇ ਕੋਲ ਹੈ ਤਾਂ ਉਹ ਇਕ ਕਿਲੋਮੀਟਰ ਜਾਂ ਇਸ ਤੋਂ ਜ਼ਿਆਦਾ ਵਕਫੇ ਵਾਲੀ ਜਗ੍ਹਾ ਦੇ ਉਤੇ ਹੈ। ਉਹ ਲੋਕ ਇੰਨੀ ਦੂਰ ਰੂੜੀ ਸੁੱਟਣ ਜਾਂਦੇ ਹਨ। ਕੀ ਸਰਕਾਰ ਉਨ੍ਹਾਂ ਨੂੰ ਪਲਾਟ ਖਰੀਦ ਕੇ ਦੇਣ ਦੀ ਤਜਵੀਜ਼ ਰੱਖਦੀ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਕਿਸੇ ਪਿੰਡ ਦੇ ਵਿਚ ਪੰਚਾਇਤ ਦੀ ਕੋਈ ਸਾਂਝੀ ਜ਼ਮੀਨ ਹੋਵੇ, ਕੋਈ ਮੁਸ਼ਤਰਕਾ ਮਾਲਕਾਨਾ ਜ਼ਮੀਨ ਹੈ ਤਾਂ ਉਸ ਦੇ ਵਿਚੋਂ ਇਹ ਪਲਾਟ ਦਿੱਤੇ ਜਾ ਸਕਦੇ ਹਨ ਪਰ ਜੇਕਰ ਜ਼ਮੀਨ ਨਾ ਹੋਵੇ ਤਾਂ ਇਹ ਪ੍ਰਾਬਲਮ ਜ਼ਰੂਰ ਆਵੇਗੀ। ਜਿਹੜੇ ਅਨੁਸੂਚਿਤ ਜਾਤੀਆਂ ਦੇ ਲੋਕ ਹਨ, ਗਰੀਬ ਲੋਕ ਹਨ ਜਿਨ੍ਹਾਂ ਦੇ ਵਿਚ ਬਾਜੀਗਰ ਜਾਤੀ ਦੇ ਲੋਕ ਵੀ ਆਉਂਦੇ ਹਨ ਤੇ ਹੋਰ ਵੀ ਕਈ ਛੋਟੀਆਂ ਜਾਤੀਆਂ ਦੇ ਲੋਕ ਆਉਂਦੇ ਹਨ, ਉਨ੍ਹਾਂ ਨੇ ਪਿੰਡਾਂ ਦੇ ਵਿਚ ਮਕਾਨ ਬਣਾਏ ਹੋਏ ਸਨ ਲੇਕਿਨ ਜਗ੍ਹਾ ਪਿੰਡ ਦੀ ਪੰਚਾਇਤ ਦੀ ਸੀ ਜਿਸ ਕਰਕੇ ਉਨ੍ਹਾਂ ਦੇ ਸਿਰ ਉਤੇ ਤਲਵਾਰ ਲਟਕਦੀ ਰਹਿੰਦੀ ਸੀ। ਸਾਡੀ ਸਰਕਾਰ ਨੇ, ਬਾਦਲ ਸਾਹਿਬ ਦੀ ਸਰਕਾਰ ਨੇ ਇੱਕ ਬਹੁਤ ਹੀ ਵਧੀਆ ਕਦਮ ਚੁੱਕਿਆ ਹੈ ਅਤੇ ਪਿਛਲੇ ਸਾਲ 15 ਅਗਸਤ ਨੂੰ ਉਨ੍ਹਾਂ ਲੋਕਾ ਨੂੰ ਘਰਾਂ ਦੇ ਮਾਲਕ ਬਣਾ ਦਿੱਤਾ ਗਿਆ ਹੈ, ਮਾਲਕਾਨਾ ਹੱਕ ਦੇ ਦਿੱਤੇ ਹਨ। ਇਹ ਗਿਣਤੀ ਪੰਜਾਬ ਦੇ ਵਿਚ ਕੋਈ 11000 ਦੇ ਕਰੀਬ ਹੈ (ਰੂਲਿੰਗ ਪਾਰਟੀ ਵੱਲੋਂ ਥੰਪਿੰਗ)। ਜੇਕਰ ਸਾਡੇ ਨੋਟਿਸ ਦੇ ਵਿਚ ਇਸ ਤਰ੍ਹਾਂ ਦੀ ਕੋਈ ਗੱਲ ਆਵੇ ਤਾਂ ਅਸੀਂ

ਉਸ ਤੇ ਕਾਰਵਾਈ ਕਰਨ ਨੂੰ ਤਿਆਰ ਹਾਂ ਲੇਕਿਨ ਜਿਸ ਪਿੰਡ ਵਿਚ ਇਸ ਤਰ੍ਹਾਂ ਦੀ ਕੋਈ ਜ਼ਮੀਨ ਹੀ ਨਾ ਹੋਵੇ ਤਾਂ ਉਥੇ ਇਹ ਪ੍ਰਾਬਲਮ ਜ਼ਰੂਰ ਆਉਂਦੀ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਇੱਕ ਪਿੰਡ ਸੰਤੇ ਮਾਜਰਾ ਵਿਖੇ ਸਾਲ 2006 ਵਿਚ ਪਿੰਡ ਦੀ ਪੰਚਾਇਤ ਵੱਲੋਂ ਇੱਕ ਮਤਾ ਪਾ ਕੇ 58 ਗਰੀਬ ਘਰਾਂ ਨੂੰ ਪੰਜ-ਪੰਜ ਮਰਲੇ ਦੇ ਪਲਾਟ ਦਿੱਤੇ ਗਏ ਸਨ। ਉਸ ਪਿੰਡ ਦੀ ਕਾਫ਼ੀ ਸਰਪਲੱਸ ਜ਼ਮੀਨ ਹੈ। ਉਸ ਤੋਂ ਬਾਅਦ ਉਹ ਏਰੀਆ ਮਿਉਂਸਿਪੈਲਿਟੀ ਦੇ ਕੋਲ ਆ ਗਿਆ। ਅੱਜ ਉਥੇ ਨਾ ਪੰਚਾਇਤ ਹੈ ਤੇ ਨਾ ਹੀ ਮਿਉਂਸਿਪੈਲਿਟੀ ਹੈ। ਸਪੀਕਰ ਸਾਹਿਬ, ਪਿਛਲੇ ਦਿਨਾਂ ਦੇ ਵਿਚ ਅਖਬਾਰਾਂ ਦੇ ਵਿਚ ਸਾਰਿਆਂ ਨੇ ਪੜ੍ਹਿਆ ਹੋਵੇਗਾ ਕਿ ਮਿਉਂਸਿਪਲ ਕਾਰਪੋਰੇਸ਼ਨ ਵਾਲਿਆਂ ਨੇ ਬੁਲਡੋਜ਼ਰ ਚਲਾ ਕੇ ਸਾਰੇ ਘਰ ਢਾਹ ਦਿੱਤੇ, ਲੋਕਾਂ ਦਾ ਡਾਗਾਂ ਮਾਰ-ਮਾਰ ਕੇ ਬੁਰਾ ਹਾਲ ਕੀਤਾ ਗਿਆ। ਪੁਲਿਸ ਵੱਲੋਂ 7 ਬੰਦੇ ਅੰਦਰ ਵੀ ਕੀਤੇ ਗਏ। ਸਪੀਕਰ ਸਾਹਿਬ, ਇਕ ਪਾਸੇ ਸਰਕਾਰ ਲੋਕਾਂ ਨੂੰ ਵਿਸ਼ਵਾਸ ਦਿਵਾਉਂਦੀ ਹੈ ਕਿ ਅਸੀਂ ਗਰੀਬ ਲੋਕਾਂ ਨੂੰ ਪੰਜ-ਪੰਜ ਮਰਲੇ ਦੇ ਪਲਾਟ ਦਿਆਂਗੇ (ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਪਰ ਦੂਸਰੇ ਪਾਸੇ ਮਿਉਂਸਿਪਲ ਕਾਰਪੋਰੇਸ਼ਨ ਵੱਲੋਂ ਲੋਕਾਂ ਦੇ ਮਕਾਨ ਢਾਹ ਕੇ ਆਪਣੇ ਕਬਜ਼ੇ ਵਿਚ ਕੀਤੇ ਗਏ...

**ਮਾਣਯੋਗ ਸਪੀਕਰ** : ਇਹ ਭਾਸ਼ਣ ਦਾ ਵਕਤ ਨਹੀਂ ਹੈ। ਗੱਲ ਥੋੜ੍ਹੇ ਸ਼ਬਦਾਂ ਦੇ ਵਿਚ ਕੀਤੀ ਜਾਵੇ ਤੇ ਉਸ ਦਾ ਜਵਾਬ ਵੀ ਥੋੜ੍ਹੇ ਸ਼ਬਦਾਂ ਦੇ ਵਿਚ ਆਵੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਰ, ਲੇਡੀਜ਼ ਦੀਆਂ ਬਾਹਾਂ ਤੋੜੀਆਂ ਗਈਆਂ...

**ਮਾਣਯੋਗ ਸਪੀਕਰ** : ਤੁਹਾਡਾ ਸਵਾਲ ਕੀ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ** : ਮੇਰੀ ਬੇਨਤੀ ਹੈ ਕਿ ਕੀ ਉਨ੍ਹਾਂ 58 ਗਰੀਬ ਪਰਿਵਾਰਾਂ ਨੂੰ ਪੰਜ-ਪੰਜ ਮਰਲੇ ਦੇ ਪਲਾਟ ਦਿੱਤੇ ਜਾਣਗੇ?

**ਮਾਣਯੋਗ ਸਪੀਕਰ** : ਤੁਹਾਡਾ ਮਿਉਂਸਿਪਲ ਕਾਰਪੋਰੇਸ਼ਨ ਦੇ ਨਾਲ ਸਬੰਧਤ ਜਵਾਬ ਤਾਂ ਆ ਗਿਆ ਹੈ..

**ਸਰਦਾਰ ਬਲਬੀਰ ਸਿੰਘ ਸਿੱਧੂ** : ਨਹੀਂ ਸਰ। ਪਹਿਲਾਂ ਉਥੇ ਪੰਚਾਇਤ ਫਾਲ ਕਰਦੀ ਸੀ ਪਰ ਅੱਜ ਤੱਕ ਨਾ ਤਾਂ ਪੰਚਾਇਤ ਦੀ ਇਲੈਕਸ਼ਨ ਹੋਈ ਹੈ ਤੇ ਨਾ ਹੀ ਮਿਉਂਸਿਪੈਲਿਟੀ ਦੀ ਇਲੈਕਸ਼ਨ ਹੋਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ...

**ਸਰਦਾਰ ਬਲਬੀਰ ਸਿੰਘ ਸਿੱਧੂ** : ਸਰ, ਮੇਰੀ ਬੇਨਤੀ ਹੈ ਕਿ ਮੇਰੇ ਸਵਾਲ ਦਾ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਜਵਾਬ ਆਉਣ ਤੋਂ ਬਾਅਦ ਹੀ ਦੂਸਰਾ ਮੈਂਬਰ ਆਪਣੀ ਗੱਲ ਕਰੇ...

**ਮਾਣਯੋਗ ਸਪੀਕਰ** : ਹਾਂ ਜੀ, ਚੰਨੀ ਜੀ, ਤੁਸੀਂ ਬੈਠੋ। ਸਿੱਧੂ ਸਾਹਿਬ, ਮੈਨੂੰ ਤੁਹਾਡੀ ਭਾਸ਼ਾ ਦਾ ਮਤਲਬ ਸਮਝ ਨਹੀਂ ਆਇਆ ਹੈ। ਸਵਾਲ-ਜਵਾਬ ਦਾ ਵਕਤ ਹੈ। ਤੁਸੀਂ ਸਵਾਲ ਕਰੋ ਤੇ ਜਵਾਬ ਆ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਜੇ ਉਹ ਮਿਉਂਸਿਪੈਲਿਟੀ ਦੇ ਵਿਚ ਵੀ ਆ ਗਿਆ ਤਾਂ ਫਿਰ ਇਹ ਵੀ ਸਰਕਾਰ ਦੇ ਅਧੀਨ ਹੀ ਆਉਂਦੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਪਾਰਲੀਮੈਂਟ ਦੇ ਇਲੈਕਸ਼ਨ ਹੋਏ.....

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਦਾ ਜਵਾਬ ਆਉਣਾ ਚਾਹੀਦਾ ਹੈ।

**ਮਾਣਯੋਗ ਸਪੀਕਰ** : ਆ ਜਾਂਦਾ ਹੈ, ਮੈਂ ਉਨ੍ਹਾਂ ਨੂੰ ਜਵਾਬ ਦੇਣ ਨੂੰ ਕਹਿੰਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਇਹ ਤਾਂ ਉਹ ਗੱਲ ਹੋ ਗਈ ਜਿਸ ਤਰ੍ਹਾਂ ਗੁਰਬਾਣੀ ਦੇ ਵਿਚ ਆਉਂਦਾ ਹੈ। "ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ" ਜੇਕਰ ਮੈਂ ਕੋਈ ਸੱਚੀ ਗੱਲ ਕਰਨ ਲੱਗਾ ਹਾਂ ਤਾਂ ਮੈਨੂੰ ਬੋਲਣ ਦੇਣਾ ਚਾਹੀਦਾ ਹੈ। ਇਨ੍ਹਾਂ ਨੇ ਪਿੰਡ ਸੰਤੇ ਮਾਜਰਾ, ਖਰੜ ਮਿਉਂਸਿਪੈਲਿਟੀ ਦੇ ਬਾਰੇ ਕਿਹਾ ਹੈ। ਇਹ ਪੰਚਾਇਤੀ ਰਾਜ ਬਾਰੇ ਗੱਲ ਕਰ ਰਹੇ ਹਨ ਅਤੇ ਮੈਂ ਗੱਲ ਕਰ ਰਿਹਾ ਹਾਂ ਬ੍ਰਹਮਪੁਰਾ ਸਾਹਿਬ ਵਾਲੇ ਡਿਪਾਰਟਮੈਂਟ ਦੀ...

**ਮਾਣਯੋਗ ਸਪੀਕਰ** : ਹਾਂ ਜੀ, ਬ੍ਰਹਮਪੁਰਾ ਜੀ।

**ਮੰਤਰੀ** : ਸਪੀਕਰ ਸਾਹਿਬ, ਸਤਿਕਾਰਯੋਗ ਮੈਂਬਰ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ, ਉਹ ਮੇਰੇ ਨਾਲ ਵਾਸਤਾ ਨਹੀਂ ਰੱਖਦੀ। ਇਹ ਮਿਉਂਸਿਪਲ ਕਾਰਪੋਰੇਸ਼ਨ ਦੀ ਗੱਲ ਕਰਦੇ ਹਨ। ਉਸ ਬਾਰੇ ਮੈਨੂੰ ਗਿਆਨ ਨਹੀਂ ਕਿ ਉਹ ਕੀ ਕਰਦੇ ਹਨ ਅਤੇ ਕਿਵੇਂ ਕਰਦੇ ਹਨ। ਜੇ ਕਿਸੇ ਪੰਚਾਇਤ ਵਿਚ ਇਹੋ ਜਿਹਾ ਮਸਲਾ ਹੈ ਤਾਂ ਮੈਨੂੰ ਦੱਸੋ। ਮੈਂ ਹੱਲ ਕਰਕੇ ਤੁਹਾਨੂੰ ਦੱਸਾਂਗਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਨੂੰ ਮਿਉਂਸਿਪਲ ਕਮੇਟੀ ਖਰੜ ਦਾ ਬਤੌਰ ਪ੍ਰਧਾਨ ਦੋ ਵਾਰ ਸੇਵਾ ਕਰਨ ਦਾ ਮੌਕਾ ਮਿਲਿਆ ਹੈ। ਉਥੇ ਇਹ ਗੱਲ.....

**ਮਾਣਯੋਗ ਸਪੀਕਰ** : ਮਿਉਂਸਿਪਲ ਕਮੇਟੀ ਦੀ ਗੱਲ ਨਾ ਕਰੋ। ਤੁਸੀਂ ਪੰਚਾਇਤਾਂ ਦੀ ਗੱਲ ਕਰ ਰਹੇ ਸੀ, ਪੰਚਾਇਤਾਂ ਦੀ ਗੱਲ ਕਰੋ, ਇਹ ਸਵਾਲ ਪੰਚਾਇਤਾਂ ਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਇਨ੍ਹਾਂ ਦੀ ਗੱਲ ਦਾ ਜਵਾਬ ਦੇ ਰਿਹਾ ਸੀ।

**ਮਾਣਯੋਗ ਸਪੀਕਰ** : ਤੁਸੀਂ ਇਨ੍ਹਾਂ ਦੀ ਗੱਲ ਨਾ ਕਰੋ। ਨੈਕਸਟ ਕੁਐਸਚਨ। ਬਾਠ ਸਾਹਿਬ। (ਸ਼ੋਰ) ਸਿੱਧੂ ਸਾਹਿਬ, ਜਿਹੜਾ ਸਵਾਲ ਤੁਸੀਂ ਕਰਨਾ ਹੈ, ਉਹ ਬਾਅਦ ਦੁਪਹਿਰ ਇਨ੍ਹਾਂ ਨਾਲ ਗੱਲ ਕਰ ਲੈਣਾ। ਹਾਂ ਜੀ, ਬਾਠ ਸਾਹਿਬ।

---

## ਸਿੱਖਿਆ ਵਿਭਾਗ ਵਿਚ ਸਰਵਿਸ ਪ੍ਰੋਵਾਈਡਰਾਂ ਦੀ ਨਿਯੁਕਤੀ

*973. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੂਬੇ ਵਿਚ ਬੱਚਿਆਂ ਨੂੰ ਵਿਦਿਆ ਦੇਣ ਲਈ ਸਰਵਿਸ ਪ੍ਰੋਵਾਈਡਰ ਲਾਏ ਗਏ ਹਨ; ਜੇਕਰ ਹਾਂ ਤਾਂ ਇਨ੍ਹਾਂ ਦੀ ਵਿਦਿਅਕ ਯੋਗਤਾ ਅਤੇ ਤਨਖਾਹ ਕਿੰਨੀ ਹੈ?

**ਡਾਕਟਰ ਉਪਿੰਦਰਜੀਤ ਕੌਰ** : ਹਾਂ, ਸ਼੍ਰੀਮਾਨ ਜੀ, ਵਿਦਿਆਰਥੀਆਂ ਨੂੰ ਵਿੱਦਿਆ ਦੇਣ ਲਈ ਸਮਾਜਿਕ ਸਿੱਖਿਆ, ਅੰਗਰੇਜ਼ੀ, ਪੰਜਾਬੀ, ਹਿੰਦੀ, ਹਿਸਾਬ, ਸਾਇੰਸ ਅਤੇ ਸਰੀਰਕ ਸਿੱਖਿਆ ਵਿਸ਼ਿਆਂ ਦੇ ਮਾਸਟਰ ਕਾਡਰ ਦੇ 4000 ਅਤੇ ਪੀ.ਟੀ.ਆਈ ਦੇ 244 ਸਿੱਖਿਆ ਸਰਵਿਸ ਪ੍ਰੋਵਾਈਡਰਾਂ ਦੀ ਭਰਤੀ ਸਬੰਧੀ ਕਾਰਵਾਈ ਮੁਕੰਮਲ ਕੀਤੀ ਗਈ ਹੈ। ਇਨ੍ਹਾਂ ਦੀ ਵਿਸ਼ਾਵਾਰ ਯੋਗਤਾ ਅਨੁਲੱਗ 'ੳ' ਅਨੁਸਾਰ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਮਾਸਟਰ ਕਾਡਰ ਦੇ ਸਿੱਖਿਆ ਸਰਵਿਸ ਪ੍ਰੋਵਾਈਡਰਾਂ ਨੂੰ 5400/- ਰੁਪਏ ਪ੍ਰਤੀ ਮਹੀਨਾ ਅਤੇ ਪੀ.ਟੀ.ਆਈਆਂ ਨੂੰ 5000/- ਰੁਪਏ ਪ੍ਰਤੀ ਮਹੀਨਾ ਯਕਮੁਸ਼ਤ ਦੀ ਦਰ ਨਾਲ ਠੇਕੇ ਤੇ ਰੱਖਿਆ ਗਿਆ ਹੈ।

### ਅਨੁਲੱਗ 'ੳ'

**ਵਿਸ਼ਾ :- ਸਿੱਖਿਆ ਸਰਵਿਸ ਪ੍ਰੋਵਾਈਡਰਾਂ ਦੀ ਵਿਦਿਅਕ ਯੋਗਤਾਵਾਂ ਬਾਰੇ ਸੂਚਨਾ।**

1. **ਸੋਸ਼ਲ ਸਟੱਡੀ ਮਾਸਟਰ/ਮਿਸਟ੍ਰੈਸ** :- ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਗਰੈਜੂਏਟ ਅਤੇ ਹੇਠਾਂ ਲਿਖੇ 7 ਵਿਸ਼ਿਆਂ ਵਿਚੋਂ 2 ਵਿਸ਼ੇ ਗਰੈਜੂਏਸ਼ਨ ਦੇ ਤਿੰਨ ਸਾਲਾਂ ਦੌਰਾਨ ਪਾਸ ਕੀਤੇ ਹੋਣ ਅਤੇ ਬੀ.ਐੱਡ ਪਾਸ ਹੋਵੇ : 1. ਹਿਸਟਰੀ 2. ਰਾਜਨੀਤੀ ਸ਼ਾਸਤਰ 3. ਅਰਥ ਸ਼ਾਸਤਰ 4. ਭੂਗੋਲ 5. ਪਬਲਿਕ ਐਡਮਿਨਿਸਟ੍ਰੇਸ਼ਨ 6. ਸਾਇਕਾਲੋਜੀ 7. ਸੁਸ਼ਿਆਲੋਜੀ।

2. **ਅੰਗਰੇਜ਼ੀ ਮਾਸਟਰ/ਮਿਸਟ੍ਰੈਸ** :- ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਗਰੈਜੂਏਟ ਅਤੇ ਗਰੈਜੂਏਸ਼ਨ ਦੇ ਤਿੰਨ ਸਾਲਾਂ ਦੌਰਾਨ ਅੰਗਰੇਜ਼ੀ ਚੋਣਵੇ ਵਿਸ਼ੇ ਵਜੋਂ ਕੀਤੀ ਹੋਵੇ।

   2. ਬੀ.ਐੱਡ, ਅੰਗਰੇਜੀ ਟੀਚਿੰਗ ਵਿਸ਼ੇ ਨਾਲ ਪਾਸ ਹੋਵੇ ਜਾਂ ਐਮ.ਏ. ਅੰਗਰੇਜ਼ੀ ਪਾਸ ਕੀਤੀ ਹੋਵੇ।

[ ਸਿੱਖਿਆ ਮੰਤਰੀ ]

3. **ਪੰਜਾਬੀ ਮਾਸਟਰ/ਮਿਸਟ੍ਰੈਸ** : ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਗਰੈਜੂਏਟ ਅਤੇ ਗਰੈਜੂਏਸ਼ਨ ਦੇ ਤਿੰਨ ਸਾਲਾਂ ਦੌਰਾਨ ਪੰਜਾਬੀ ਚੋਣਵੇ ਵਿਸ਼ੇ ਵਜੋਂ ਕੀਤੀ ਹੋਵੇ।

2. ਬੀ.ਐੱਡ. ਵਿਚ ਪੰਜਾਬੀ ਟੀਚਿੰਗ ਵਿਸ਼ੇ ਵਜੋਂ ਪਾਸ ਹੋਵੇ।

4. **ਹਿੰਦੀ ਮਾਸਟਰ/ਮਿਸਟ੍ਰੈਸ** :- ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਗਰੈਜੂਏਟ ਅਤੇ ਗਰੈਜੂਏਸ਼ਨ ਦੇ ਤਿੰਨ ਸਾਲਾਂ ਦੌਰਾਨ ਹਿੰਦੀ ਚੋਣਵੇ ਵਿਸ਼ੇ ਵਜੋਂ ਕੀਤੀ ਹੋਵੇ।

2. ਬੀ.ਐੱਡ. ਵਿਚ ਹਿੰਦੀ ਟੀਚਿੰਗ ਵਿਸ਼ੇ ਵਜੋਂ ਪਾਸ ਹੋਵੇ।

5. **ਹਿਸਾਬ ਮਾਸਟਰ/ਮਿਸਟ੍ਰੈਸ** :- ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਗਰੈਜੂਏਟ ਅਤੇ ਗਰੈਜੂਏਸ਼ਨ ਦੇ ਤਿੰਨ ਸਾਲਾਂ ਦੌਰਾਨ ਹਿਸਾਬ ਚੋਣਵੇ ਵਿਸ਼ੇ ਵਜੋਂ ਕੀਤੀ ਹੋਵੇ।

2. ਬੀ.ਐੱਡ. ਕਿਸੇ ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਪਾਸ ਕੀਤੀ ਹੋਵੇ।

6. **ਸਾਇੰਸ ਮਾਸਟਰ/ਮਿਸਟ੍ਰੈਸ** :- ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਗਰੈਜੂਏਟ ਅਤੇ ਹੇਠ ਲਿਖੇ 6 ਵਿਸ਼ਿਆਂ ਵਿਚੋਂ 3 ਵਿਸ਼ੇ ਗਰੈਜੂਏਸ਼ਨ ਦੇ ਤਿੰਨ ਸਾਲਾਂ ਦੌਰਾਨ ਪਾਸ ਕੀਤੇ ਹੋਣ ਅਤੇ ਬੀ.ਐਡ. ਪਾਸ ਹੋਵੇ : 1. ਫਿਜ਼ਿਕਸ 2. ਕੈਮਿਸਟਰੀ 3. ਹਿਸਾਬ 4. ਬੋਟਨੀ 5. ਜੂਆਲੋਜੀ 6. ਕੰਪਿਊਟਰ ਸਾਇੰਸ/ਇਲੈਕਟ੍ਰੋਨਿਕਸ

7. **ਡੀ.ਪੀ.ਈ. ਮਾਸਟਰ/ਮਿਸਟ੍ਰੈਸ** :- ਮਾਨਤਾ ਪ੍ਰਾਪਤ ਯੂਨੀਵਰਸਿਟੀ ਤੋਂ ਐਡਵਾਂਸ ਫਿਜ਼ੀਕਲ ਟ੍ਰੇਨਿੰਗ ਕੋਰਸ ਨਾਲ ਡਿਗਰੀ ਜਾਂ ਡਿਪਲੋਮਾ ਪਾਸ ਕੀਤਾ ਹੋਵੇ।

8. **ਪੀ.ਟੀ.ਆਈ** :- ਸੀਨੀਅਰ ਸੈਕੰਡਰੀ ਇਮਤਿਹਾਨ ਪਾਸ ਕਰਨ ਉਪਰੰਤ ਸੀ.ਪੀ. ਐੱਡ ਕੋਰਸ ਪਾਸ ਕੀਤਾ ਹੋਵੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਹ ਮੇਰਾ ਸਵਾਲ ਨਵੇਂ ਮਾਸਟਰ ਸਾਹਿਬਾਨ ਅਤੇ ਪੁਰਾਣੇ ਅਧਿਆਪਕਾਂ ਦੀਆਂ ਤਨਖਾਹਾਂ ਦੀ ਡਿਸਪੈਰਿਟੀ ਦੀ ਚਿੰਤਾ ਬਾਰੇ ਹੈ। ਨਵੇਂ ਅਧਿਆਪਕਾਂ ਦੀ ਵਿੱਦਿਆ ਵੱਧ ਹੈ ਪਰ ਤਨਖਾਹਾਂ ਘੱਟ ਹਨ ਅਤੇ ਪੁਰਾਣੇ ਅਧਿਆਪਕਾਂ ਦੀਆਂ ਵੱਧ ਹਨ, ਅਜਿਹਾ ਕਿਉਂ ਕੀਤਾ ਗਿਆ ਹੈ? ਜੇ.ਬੀ.ਟੀ. ਅਧਿਆਪਕਾਂ ਦੀ ਵਿੱਦਿਆ ਘੱਟ ਹੈ ਅਤੇ ਤਨਖਾਹਾਂ ਵੱਧ ਹਨ। ਕੀ ਜਿਹੜੇ ਸਿੱਖਿਆ ਪ੍ਰੋਵਾਈਡਰ ਹਨ ਜਾਂ ਹੋਰ ਅਧਿਆਪਕ ਹਨ, ਉਨ੍ਹਾਂ ਦੀ ਵਿੱਦਿਆ ਨੂੰ ਮੱਦੇ-ਨਜ਼ਰ ਰੱਖਦਿਆਂ ਤਨਖਾਹ ਵਧਾਉਣ ਬਾਰੇ ਕੋਈ ਵਿਚਾਰ ਹੋਵੇਗਾ? ਇਸ ਦੇ ਨਾਲ ਹੀ ਦੂਜਾ ਪੁਆਇੰਟ ਇਹ ਹੈ ਕਿ ਕੀ ਜਿਹੜੇ ਪੁਰਾਣੇ ਘੱਟ ਤੋਂ ਘੱਟ ਪੜ੍ਹੇ ਮਾਸਟਰ ਹਨ ਜਾਂ 10+2

ਹਨ ਜਾਂ ਜਿਹੜੇ ਜੇ.ਬੀ.ਟੀ. ਅਧਿਆਪਕ ਹਨ, ਘੱਟ ਤੋਂ ਘੱਟ ਉਨ੍ਹਾਂ ਦੇ ਬਰਾਬਰ ਤਨਖਾਹ ਕਰਨ ਬਾਰੇ ਕੋਈ ਵਿਚਾਰ ਹੈ?

**ਮੰਤਰੀ** : ਮਾਣਯੋਗ ਸਪੀਕਰ ਸਾਹਿਬ, ਜਦੋਂ 14,000 ਅਧਿਆਪਕ ਭਰਤੀ ਕੀਤੇ ਗਏ ਤਾਂ ਇਕੋ ਇਕ ਕਸੌਟੀ ਸੀ ਕਿ ਉਨ੍ਹਾਂ ਨੂੰ ਮੈਰਿਟ ਦੇ ਅਧਾਰ ਤੇ ਭਰਤੀ ਕੀਤਾ ਜਾਵੇ। ਬਿਲਕੁਲ ਪਾਰਦਰਸ਼ੀ ਢੰਗ ਨਾਲ ਮੈਰਿਟ ਦੇ ਅਧਾਰ ਤੇ ਸਮੁੱਚੇ ਪੰਜਾਬ ਵਿਚ ਭਰਤੀ ਕੀਤੀ ਗਈ। ਇਸ ਬਾਰੇ ਇੱਕ ਵੀ ਇਤਰਾਜ਼ ਨਹੀਂ ਸੀ ਕਿਉਂਕਿ ਬੇਰੁਜ਼ਗਾਰੀ ਹੈ ਅਤੇ ਹਾਇਰ ਕੁਆਲੀਫਿਕੇਸ਼ਨ ਵਾਲੇ ਸਾਨੂੰ ਉਮੀਦਵਾਰ ਉਪਲਬਧ ਹਨ। ਬੇਸ਼ੱਕ ਮੀਨੀਮਮ ਕੁਆਲੀਫਿਕੇਸ਼ਨ ਰੱਖੀ ਗਈ ਸੀ ਪਰ ਜਿਹੜੇ ਹਾਇਰ ਕੁਆਲੀਫਿਕੇਸ਼ਨ ਵਾਲੇ ਸਨ, ਉਨ੍ਹਾਂ ਨੂੰ ਵੇਟੇਜ ਜ਼ਿਆਦਾ ਦਿੱਤੀ ਗਈ। ਮੈਰਿਟ ਉਸ ਅਨੁਸਾਰ ਬਣਾਈ ਗਈ ਅਤੇ ਸਿਲੈਕਸ਼ਨ ਦਾ ਕਾਰਜ ਮੁਕੰਮਲ ਕੀਤਾ ਗਿਆ। ਇਸ ਵਿਚ ਹਕੀਕਤ ਇਹ ਹੈ ਕਿ ਇਨ੍ਹਾਂ ਦੀਆਂ ਜਥੇਬੰਦੀਆਂ ਨਾਲ ਜੋ ਗੱਲਬਾਤ ਹੋਈ, ਉਸ ਦੇ ਆਧਾਰ ਤੇ ਇੱਕ ਕਾਂਟ੍ਰੈਕਟ ਬੇਸਿਸ ਤੇ ਉਨ੍ਹਾਂ ਗਰੁੱਪਸ, ਜਿਨ੍ਹਾਂ ਵਿਚ ਇਨ੍ਹਾਂ ਦੀ ਪਲੇਸਮੈਂਟ ਹੋਈ ਹੈ, ਨੂੰ ਉਸ ਸੈਲਰੀ ਤੇ ਤੈਨਾਤ ਕੀਤਾ ਗਿਆ ਹੈ। ਤਿੰਨ ਸਾਲਾਂ ਬਾਅਦ ਜੇਕਰ ਇਨ੍ਹਾਂ ਦਾ ਵਰਕ ਐਂਡ ਕੰਡਕਟ ਸੈਟਿਸਫੈਕਟਰੀ ਹੋਵੇਗਾ ਤਾਂ ਬਾਕਾਇਦਾ ਰੈਗੂਲਰ ਕਾਡਰ ਵਿਚ ਪਲੇਸ ਕਰ ਦਿੱਤਾ ਜਾਵੇਗਾ।

ਦੂਸਰੀ ਗੱਲ ਇਹ ਹੈ ਕਿ ਇਹ ਅਧਿਆਪਕ ਅੱਜ ਕੱਲ੍ਹ ਰੋਸ ਪ੍ਰਦਰਸ਼ਨ ਕਰ ਰਹੇ ਹਨ ਕਿ ਸਾਡੀਆਂ ਤਨਖਾਹਾਂ ਵਧਾਈਆਂ ਜਾਣ ਔਰ ਮੈਂ ਸਹਿਮਤ ਹਾਂ ਕਿ ਇਹ ਤਨਖਾਹਾਂ ਆਪਣੇ ਆਪ ਵਿਚ ਕਾਫੀ ਨਹੀਂ ਹਨ ਪਰ ਸਾਰਾ ਕੁਝ ਸਾਧਨਾਂ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਫੈਸਲੇ ਕੀਤੇ ਜਾਂਦੇ ਹਨ। ਪੇ-ਕਮਿਸ਼ਨ ਦੀਆਂ ਸਿਫਾਰਸ਼ਾਂ ਵੀ ਆਈਆਂ ਹਨ ਔਰ ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਵੀ ਕੀਤੀ ਹੈ ਕਿ ਨਵੇਂ ਪੇ-ਸਕੇਲ ਜੋ ਵੀ ਲਾਗੂ ਹੋਣੇ ਹਨ, ਜੇ ਉਨ੍ਹਾਂ ਪੇ-ਸਕੇਲਾਂ ਦੀ ਬੇਸਿਕ ਤਨਖਾਹ ਅਨੁਸਾਰ ਅਸੀਂ ਇਨ੍ਹਾਂ ਅਧਿਆਪਕਾਂ ਨੂੰ ਤਨਖਾਹ ਦੇ ਸਕੀਏ ਤਾਂ ਬਹੁਤ ਹੀ ਚੰਗੀ ਗੱਲ ਹੋਵੇਗੀ। ਵਿੱਤ ਮੰਤਰੀ ਜੀ ਸ਼ਾਇਦ ਆਪਣੇ ਬਜਟ ਭਾਸ਼ਣ ਵਿਚ ਇਸ ਸਬੰਧੀ ਕੁਝ ਅਗਵਾਈ ਦੇ ਸਕਣ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਭਾਵੇਂ ਮੈਂ ਇਨ੍ਹਾਂ ਦੇ ਜਵਾਬ ਨਾਲ ਕਾਫੀ ਸੈਟਿਸਫਾਈਡ ਹਾਂ ਪਰ ਫਿਰ ਵੀ ਮੇਰੇ ਮਨ ਵਿਚ ਇੱਕ ਚਿੰਤਾ ਹੈ ਜੋ ਕਿ ਮੈਂ ਹਾਊਸ ਨਾਲ ਸ਼ੇਅਰ ਕਰਨੀ ਚਾਹੁੰਦਾ ਹਾਂ। ਸਾਡੇ ਇਥੇ ਡੈਮੋਕਰੇਸੀ ਹੈ, ਵੈਲਫੇਅਰ ਸਟੇਟ ਹੈ ਅਰਥਾਤ ਸਾਰਿਆਂ ਨੂੰ ਬਰਾਬਰਤਾ ਦੇ ਅਧਿਕਾਰ ਅਖਤਿਆਰ ਕਰਨ ਦਾ ਹੱਕ ਹੈ। ਮੇਰਾ ਪਹਿਲਾ ਸਵਾਲ ਹੈ ਕਿ ਅਧਿਆਪਕਾਂ ਨੂੰ ਉਨ੍ਹਾਂ ਦੀ ਯੋਗਤਾ ਦੇ ਮੁਤਾਬਕ ਬਰਾਬਰਤਾ ਦਾ ਅਧਿਕਾਰ ਨਾ ਦੇਣਾ, ਕੀ ਇਹ ਉਨ੍ਹਾਂ ਦੀ ਐਕਸਪਲਾਇਟੇਸ਼ਨ ਨਹੀਂ ਹੈ? ਉਨ੍ਹਾਂ ਨੂੰ ਯੋਗਤਾ ਮੁਤਾਬਕ ਤਨਖਾਹ ਨਹੀਂ ਮਿਲ ਰਹੀ। ਨੰਬਰ ਦੋ, ਮੇਰਾ ਸਵਾਲ ਹੈ ਕਿ ਵਿਦਿਆ ਚਾਨਣ ਹੈ ਅਤੇ ਇਕ ਹਥਿਆਰ ਵੀ ਹੈ। ਅਜਿਹੀ ਬਰਾਬਰਤਾ ਨਾ ਹੋਣ ਕਰਕੇ ਕੀ ਅਧਿਆਪਕ ਬੱਚਿਆਂ ਦੇ ਹੱਥਾਂ ਵਿਚ ਹਥਿਆਰ ਤਾਂ ਨਹੀਂ ਫੜ੍ਹਾ ਦੇਣਗੇ ? ਕੀ ਉਹ

[ ਕੈਪਟਨ ਬਲਬੀਰ ਸਿੰਘ ਬਾਠ ]

ਵੈਪਨ ਤਾਂ ਨਹੀਂ ਉਨ੍ਹਾਂ ਦੇ ਹੱਥਾਂ ਵਿਚ ਫੜ੍ਹਾ ਦੇਣਗੇ ਜਿਸ ਨਾਲ ਕਿ ਅਗਲਾ ਕੋਈ ਦੁਖਾਂਤ ਪੈਦਾ ਹੋਵੇ ? ਮੇਰੀ ਸਭ ਤੋਂ ਵੱਡੀ ਚਿੰਤਾ ਦੇਸ਼ ਪ੍ਰਤੀ ਇਹੀ ਹੈ।

**ਮਾਣਯੋਗ ਸਪੀਕਰ** : ਬਜਟ ਵਿਚ ਸ਼ਾਇਦ ਤੁਹਾਡੀ ਚਿੰਤਾ ਦੂਰ ਹੋ ਜਾਵੇ, ਉਨ੍ਹਾਂ ਨੇ ਆਪਣੀ ਗੱਲ ਕਰ ਦਿੱਤੀ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਵੈਸੇ ਤਾਂ ਮੈਂ ਆਪਣੇ ਸਵਾਲ ਦਾ ਆਪ ਹੀ ਜਵਾਬ ਦੇ ਦਿੱਤਾ ਹੈ। ਇੱਥੇ ਤਾਂ ਮੈਂ ਆਪਣੀ ਸਿਰਫ ਚਿੰਤਾ ਪ੍ਰਗਟਾਈ ਹੈ।

**ਮਾਣਯੋਗ ਸਪੀਕਰ** : ਹਾਂ ਜੀ, ਹੁਣ ਅਗਲਾ ਸਵਾਲ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 979 ਅਤੇ 1010

(ਸਬੰਧਤ ਮਾਣਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਮੈਸ: ਸੰਧੂ ਐਂਟਰਪ੍ਰਾਈਜਜ਼ ਨੂੰ ਡਿਸਟਿਲਰੀਜ਼ ਦੁਆਰਾ ਮਾਲ ਸਪਲਾਈ ਨਾ ਕਰਨਾ

***986. ਚੌਧਰੀ ਮੋਹਨ ਲਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੈਸ: ਸੰਧੂ ਐਂਟਰਪ੍ਰਾਈਜਜ਼ ਨੂੰ ਸਾਲ 2009-10 ਲਈ ਐਲ-1 ਦਾ ਲਾਈਸੈਂਸ ਜਾਰੀ ਕੀਤਾ ਗਿਆ ਹੈ; ਜੇਕਰ ਹੈ ਤਾਂ ਡਿਸਟਿਲਰੀਜ਼ ਦੁਆਰਾ ਇਸ ਫਰਮ ਨੂੰ ਸ਼ਰਾਬ ਨਾ ਦਿੱਤੇ ਜਾਣ ਦੇ ਕੀ ਕਾਰਨ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (1) ਮੈਸ: ਸੰਧੂ ਐਂਟਰਪ੍ਰਾਈਜਜ਼ ਨੂੰ ਸਾਲ 2008-09 ਵਿਚ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, ਸ਼ਹੀਦ ਭਗਤ ਸਿੰਘ ਨਗਰ (ਨਵਾਂ ਸ਼ਹਿਰ) ਵੱਲੋਂ ਐਲ-1 ਲਾਇਸੰਸ ਜਾਰੀ ਕੀਤਾ ਗਿਆ ਸੀ।

(2) ਇਹ ਲਾਇਸੰਸ ਸਾਲ 2009-10 ਲਈ renew ਕੀਤਾ ਗਿਆ ਸੀ।

(3) ਇਸ ਸਬੰਧ ਵਿਚ ਦੱਸਿਆ ਜਾਂਦਾ ਹੈ ਕਿ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, ਸ਼ਹੀਦ ਭਗਤ ਸਿੰਘ ਨਗਰ ਵੱਲੋਂ ਮੈਸ: ਸੰਧੂ ਐਂਟਰਪ੍ਰਾਈਜਜ਼, ਐਲ-1 ਨੂੰ ਇਸ ਸਾਲ ਦੌਰਾਨ ਅੰਗਰੇਜ਼ੀ ਸ਼ਰਾਬ ਦੇ 27 ਅਤੇ ਬੀਅਰ ਦੇ 22 ਪਰਮਿਟ ਜਾਰੀ ਕੀਤੇ ਗਏ ਹਨ।

(4) ਅੰਗਰੇਜ਼ੀ ਸ਼ਰਾਬ ਦੇ 27 ਪਰਮਿਟ ਅਤੇ ਬੀਅਰ ਦੇ 22 ਪਰਮਿਟਾਂ ਵਿਚੋਂ 20

ਪਰਮਿਟ ਅੰਗਰੇਜ਼ੀ ਸ਼ਰਾਬ ਅਤੇ 19 ਪਰਮਿਟ ਬੀਅਰ ਦੇ Liquor ਦੀ ਸਪਲਾਈ ਕੀਤੀ ਜਾ ਚੁੱਕੀ ਹੈ।

(5) ਮੈਸ: ਸੰਧੂ ਐਂਟਰਪ੍ਰਾਈਜਜ਼, ਐਲ-1 ਲਾਇਸੰਸੀ ਨੂੰ ਜੋ ਪਰਮਿਟ ਜਾਰੀ/ਨਹੀਂ ਜਾਰੀ ਕੀਤੇ ਗਏ ਸਨ, ਦਾ ਵੇਰਵਾ ਅਤੇ ਉਨ੍ਹਾਂ ਦੇ ਕਾਰਣ ਅਨੁੱਲਗ-1 ਵਿਚ ਦਰਜ ਹਨ।

## ਅਨੁੱਲਗ-1

ਆਈ.ਐਮ.ਐਫ.ਐਲ. (ਸਪਲਾਈ ਕੀਤੇ)

| ਲੜੀ ਨੰ: | ਡਿਸਟਿਲਰਜ਼/ਐਲ-1 ਦਾ ਨਾਂ | ਪਰਮਿਟਾਂ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|
| 1. | ਮੈਸ: ਰਾਣਾ ਸ਼ੂਗਰ ਮਿਲ:, ਤਰਨ ਤਾਰਨ | 2 | ਸਪਲਾਈ ਹੋ ਗਈ ਹੈ। |
| 2. | ਮੈਸ: ਬੈਕਸ ਇੰਟਰਪ੍ਰਾਈਜਿਜ਼ ਲਿਮ:, ਲੁਧਿਆਣਾ | 1 | -ਉਹੀ- |
| 3. | ਮੈਸ: ਨੈਸ਼ਨਲ ਇੰਡ: ਕਾਰਪੋਰੇਸ਼ਨ, ਡੇਰਾ ਬੱਸੀ | 3 | -ਉਹੀ- |
| 4. | ਮੈਸ: ਪਟਿਆਲਾ ਡਿਸਟਿਲਰਜ਼, ਮੈਣ | 1 | -ਉਹੀ- |
| 5. | ਮੈਸ: ਐਲਕੋਬਰੀਉ ਲਿਮ:, ਡੇਰਾ ਬੱਸੀ, ਜ਼ਿਲ੍ਹਾ ਮੋਹਾਲੀ | 2 | -ਉਹੀ- |
| 6. | ਮੈਸ: ਦੁਆਬਾ ਟਰੇਡਰਜ਼, ਐਲ-1, ਨਵਾਂ ਸ਼ਹਿਰ | 11 | -ਉਹੀ- |
| | ਜੋੜ | 20 | |

ਆਈ.ਐਮ.ਐਫ.ਐਲ. (ਸਪਲਾਈ ਨਹੀਂ ਕੀਤੇ ਗਏ)

| ਲੜੀ ਨੰ: | ਡਿਸਟਿਲਰਜ਼/ਐਲ-1 ਦਾ ਨਾਂ | ਪਰਮਿਟਾਂ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|
| 1. | ਮੈਸ: ਐਨ.ਵੀ. ਡਿਸਟਿਲਰੀਜ਼, ਡੇਰਾ ਬੱਸੀ | 1 | ਲਾਇਸੰਸੀ ਨੇ ਡਿਸਟਿਲਰੀਆਂ/ ਬਰੀਵਰੀਜ਼/ ਐਲ-1 ਨੂੰ ਪਰਮਿਟ ਪੇਸ਼ ਨਹੀਂ ਕੀਤੇ। |
| 2. | ਮੈਸ: ਜਗਤਜੀਤ ਇੰਡ: ਹਮੀਰਾ | 1 | ਲਾਇਸੰਸੀ ਨੇ ਡਿਸਟਿਲਰੀਆਂ/ |

[ ਮੁੱਖ ਮੰਤਰੀ ]

| | | | |
|---|---|---|---|
| | | | ਬਰੀਵਰੀਜ਼/ ਐਲ-1 ਨੂੰ ਪਰਮਿਟ ਪੇਸ਼ ਨਹੀਂ ਕੀਤੇ। |
| 3. | ਮੈਸ: ਨਕੋਦਰ ਲਿਕੁੱਰ, ਐਲ-1, ਜਲੰਧਰ | 5 | ਲਾਇਸੰਸੀ ਨੇ ਡਿਸਟਿਲਰੀਆਂ/ ਬਰੀਵਰੀਜ਼/ ਐਲ-1 ਨੂੰ ਪਰਮਿਟ ਪੇਸ਼ ਨਹੀਂ ਕੀਤੇ। |
| | ਜੋੜ | 7 | |

ਬੀਅਰ (ਸਪਲਾਈ ਕੀਤੇ ਗਏ)

| ਲੜੀ ਨੰ: | ਬਰੀਵਰੀਜ਼/ਐਲ-1 ਦਾ ਨਾਂ | ਪਰਮਿਟਾਂ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|
| 1. | ਮੈਸ: ਮਾਊਂਟ ਸ਼ਿਵਾਲਿਕ ਬਰੀਵ:, ਭਾਂਖਰਪੁਰ | 12 | ਸਪਲਾਈ ਹੋ ਗਈ ਹੈ। |
| 2. | ਮੈਸ: ਨਿਊ ਬਰੀਵਰੀਜ਼ ਇੰਡੀਆ ਲਿਮ:, ਜੰਮੂ | 1 | ਸਪਲਾਈ ਹੋ ਗਈ ਹੈ। |
| 3. | ਮੈਸ: ਦੁਆਬਾ ਟਰੇਡਰਜ਼ ਐਲ-1, ਨਵਾਂ ਸ਼ਹਿਰ | 6 | ਸਪਲਾਈ ਹੋ ਗਈ ਹੈ। |
| | ਜੋੜ | 19 | |

ਬੀਅਰ (ਸਪਲਾਈ ਨਹੀਂ ਕੀਤੇ ਗਏ)

| ਲੜੀ ਨੰ: | ਬਰੀਵਰੀਜ਼/ਐਲ-1 ਦਾ ਨਾਂ | ਪਰਮਿਟਾਂ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|
| 1. | ਮੈਸ: ਸਕੋਲ ਬਰੀਵਰੀਜ਼, ਐਲ-1, ਲੁਧਿਆਣਾ | 2 | ਲਾਇਸੰਸੀ ਨੇ ਡਿਸਟਿਲਰੀਆਂ/ ਬਰੀਵਰੀਜ਼/ ਐਲ-1 ਨੂੰ ਪਰਮਿਟ ਪੇਸ਼ ਨਹੀਂ ਕੀਤੇ। |
| 2. | ਮੈਸ: ਦੀਵਾਨ ਮਾਡਰਨ, ਐਲ-1, ਲੁਧਿਆਣਾ | 1 | ਲਾਇਸੰਸੀ ਨੇ ਡਿਸਟਿਲਰੀਆਂ/ ਬਰੀਵਰੀਜ਼/ ਐਲ-1 ਨੂੰ ਪਰਮਿਟ ਪੇਸ਼ ਨਹੀਂ ਕੀਤੇ। |
| | ਜੋੜ | 3 | |

**ਚੌਧਰੀ ਮੋਹਨ ਲਾਲ** : ਮਾਣਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੜੇ ਵਿਸਥਾਰ ਦੇ ਨਾਲ ਇਸ ਹਾਊਸ ਵਿਚ ਇਸ ਸਵਾਲ ਦਾ ਜਵਾਬ ਦਿੱਤਾ ਹੈ ਪਰ ਮੈਂ ਬੇਨਤੀ ਕਰਦਾ ਹਾਂ ਕਿ ਮੈਸ: ਸੰਧੂ ਐਂਟਰਪ੍ਰਾਈਜਿਜ਼ ਨੂੰ ਜਿਹੜਾ ਇਹ ਐਲ-1 ਲਾਇਸੰਸ ਜਾਰੀ ਕੀਤਾ ਗਿਆ ਹੈ, ਇਸ ਦਾ ਪਰਮਿਟ ਵੀ ਏ.ਈ.ਟੀ.ਸੀ. ਤੋਂ ਲਿਆ ਗਿਆ ਹੈ, ਡਰਾਫਟ ਵੀ ਕੰਪਨੀਆਂ ਨੂੰ ਭੇਜੇ ਗਏ ਹਨ ਪਰ ਫਿਰ ਵੀ ਉਨ੍ਹਾਂ ਨੇ ਇਹ ਡਰਾਫਟ ਲੈਣ ਤੋਂ ਇਨਕਾਰ ਕਰ ਦਿੱਤਾ ਹੈ ਕਿ ਸਾਨੂੰ ਕਿਸੇ ਉਪਰੋਂ ਵੱਡੇ ਬੰਦੇ ਦਾ ਇਹ ਹੁਕਮ ਹੈ ਕਿ ਤੁਹਾਨੂੰ ਇਹ ਸ਼ਰਾਬ ਪੂਰੀ ਸਪਲਾਈ ਨਹੀਂ ਕਰਨੀ। ਉਨ੍ਹਾਂ ਨੇ ਮੇਰੇ ਹਲਕੇ ਵਿਚ 14 ਕਰੋੜ ਰੁਪਏ ਦੇ ਠੇਕੇ ਲਏ ਹਨ ਅਤੇ 10 ਲੱਖ ਰੁਪਿਆ ਪਰਮਿਟ ਲੈਣ ਵਾਸਤੇ ਆਪਣੀ ਫੀਸ ਜਮ੍ਹਾਂ ਕਰਵਾਈ ਹੈ। ਕੱਲ੍ਹ ਉਨ੍ਹਾਂ ਨੂੰ ਏ.ਈ.ਟੀ.ਸੀ. ਨੇ ਕਿਹਾ ਹੈ ਕਿ ਤੁਹਾਨੂੰ ਜਿੰਨੀ ਸ਼ਰਾਬ ਚਾਹੀਦੀ ਹੈ, ਇਸੇ ਦੇ ਲਈ ਆਪਣੇ ਡਰਾਫਟ ਲਿਆਓ, ਅਸੀਂ ਤੁਹਾਨੂੰ ਸ਼ਰਾਬ ਜਾਰੀ ਕਰ ਦਿੰਦੇ ਹਾਂ। ਕਿਉਂਕਿ ਪਰਮਿਟ ਤਾਂ ਏ.ਈ.ਟੀ.ਸੀ. ਨੇ ਜਾਰੀ ਕੀਤੇ ਹਨ, ਇਸ ਵਾਸਤੇ ਡਰਾਫਟ ਵੀ ਉਨ੍ਹਾਂ ਨੂੰ ਭੇਜੇ ਹਨ, ਪ੍ਰੰਤੂ ਉਨ੍ਹਾਂ ਨੇ ਇਹ ਡਰਾਫਟ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਅਸੀਂ ਤੁਹਾਨੂੰ ਸ਼ਰਾਬ ਨਹੀਂ ਦੇਣੀ। ਮੈਂ ਮਾਣਯੋਗ ਮੁੱਖ ਮੰਤਰੀ ਜੀ ਤੋਂ ਐਸ਼ਿਉਰੈਂਸ ਲੈਣੀ ਚਾਹੁੰਦਾ ਹਾਂ ਕਿ ਜਿੰਨਾ ਚਿਰ ਉਨ੍ਹਾਂ ਦੇ ਲਾਇਸੰਸ ਦਾ ਸਮਾਂ ਬਾਕੀ ਰਹਿੰਦਾ ਹੈ, ਉਨੇ ਚਿਰ ਲਈ ਕੀ ਉਨ੍ਹਾਂ ਨੂੰ ਸਰਕਾਰ ਨਿਰਵਿਘਨ ਸ਼ਰਾਬ ਦੀ ਸਪਲਾਈ ਜਾਰੀ ਰੱਖੇਗੀ ?

**ਮੁੱਖ ਮੰਤਰੀ** : ਜੋ ਰਿਕਾਰਡ ਹੈ, ਉਸ ਅਨੁਸਾਰ ਜਿਹੜੇ ਪਰਮਿਟ ਉਨ੍ਹਾਂ ਡਿਸਟਿਲਰੀ ਵਾਲਿਆਂ ਨੂੰ ਦੇ ਦਿੱਤੇ ਹਨ, ਉਨ੍ਹਾਂ ਵਿਚੋਂ ਸਾਰੀ ਸ਼ਰਾਬ ਮਿਲ ਗਈ ਹੈ ਲੇਕਿਨ ਜਿਹੜੇ ਪਰਮਿਟ ਉਨ੍ਹਾਂ ਨੇ ਸਬਮਿਟ ਹੀ ਨਹੀਂ ਕੀਤੇ, ਉਨ੍ਹਾਂ ਦੀ ਤਾਂ ਦੇ ਨਹੀਂ ਸਕਦੇ ਸਨ। ਮੈਂ ਵੀ ਇਸ ਗੱਲ ਦੀ ਪੜਤਾਲ ਕੀਤੀ ਹੈ ਕਿ ਉਨ੍ਹਾਂ ਨੇ ਕਿਸੇ ਡੀ.ਈ.ਟੀ.ਸੀ., ਈ.ਟੀ.ਸੀ. ਨੂੰ ਸ਼ਿਕਾਇਤ ਨਹੀਂ ਕੀਤੀ। ਫਿਰ ਵੀ ਜੇਕਰ ਇਸ ਵਿਚ ਕੋਈ ਕਮੀ ਹੈ ਤਾਂ ਮੈਂ ਦੁਬਾਰਾ ਤਫਤੀਸ਼ ਕਰਕੇ ਜੋ ਹੋ ਸਕਦਾ ਹੈ, ਉਹ ਜ਼ਰੂਰ ਕਰਾਂਗਾ।

**ਚੌਧਰੀ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਤੋਂ ਇਹ ਐਸ਼ਿਉਰੈਂਸ ਲੈਣਾ ਚਾਹੁੰਦਾ ਹਾਂ ਕਿ ਜਿਹੜਾ ਬਾਕੀ ਸਮਾਂ ਰਹਿੰਦਾ ਹੈ.....

**ਮਾਣਯੋਗ ਸਪੀਕਰ** : ਉਹ ਤਾਂ ਆ ਗਿਆ, ਐਸ਼ਿਉਰੈਂਸ ਉਨ੍ਹਾਂ ਦੇ ਦਿੱਤੀ ਹੈ।

**ਚੌਧਰੀ ਮੋਹਨ ਲਾਲ** : ਕੀ ਇਹ ਉਨ੍ਹਾਂ ਨੂੰ ਸਪਲਾਈ ਨਿਰਵਿਘਨ ਜਾਰੀ ਰੱਖਣਗੇ? ਪਹਿਲਾਂ ਹੀ ਉਨ੍ਹਾਂ ਬੰਦਿਆਂ ਨੂੰ ਇੰਨਾ ਪਰੇਸ਼ਾਨ ਕੀਤਾ ਗਿਆ ਹੈ। ਉਹ ਬਾਰ-ਬਾਰ ਜਾ ਕੇ ਈ.ਟੀ.ਸੀ ਵਗੈਰਾ ਨੂੰ ਬੇਨਤੀਆਂ ਕਰਦੇ ਰਹੇ ਅਤੇ ਕਿਸੇ ਨੇ ਉਨ੍ਹਾਂ ਦੀ ਸੁਣੀ ਨਹੀਂ। ਜਦੋਂ ਠੇਕੇ ਦੇਣੇ ਸੀ ਤਾਂ ਉਨ੍ਹਾਂ ਨੂੰ ਵਧੀਆ ਕੰਪਨੀ ਹੋਣ ਕਰਕੇ 14 ਕਰੋੜ ਦੇ ਠੇਕੇ ਦਿੱਤੇ। 10 ਲੱਖ ਰੁਪਏ ਦੀ ਉਨ੍ਹਾਂ ਜੋ ਐਲ-1 ਦੀ ਫੀਸ ਦਿੱਤੀ ਹੈ, ਫਿਰ ਕੀ ਕਾਰਨ ਹੈ ਕਿ ਉਨ੍ਹਾਂ ਨੂੰ ਇੰਨਾ ਪਰੇਸ਼ਾਨ ਕੀਤਾ ਗਿਆ ਹੈ?

**ਮਾਣਯੋਗ ਸਪੀਕਰ** : ਸਪਲੀਮੈਂਟਰੀ ਕੁਐਸ਼ਚਨ ਤੁਹਾਡਾ ਸਾਹਮਣੇ ਆਉਣਾ ਚਾਹੀਦਾ ਹੈ।

**ਚੌਧਰੀ ਮੋਹਨ ਲਾਲ** : ਮੈਂ ਇਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਸਮਾਂ ਬਾਕੀ ਰਹਿੰਦਾ ਹੈ, ਕੀ ਸਰਕਾਰ ਉਨ੍ਹਾਂ ਨੂੰ ਸ਼ਰਾਬ ਦੇ ਠੇਕੇ ਦਾ ਕੋਟਾ ਨਿਰਵਿਘਨ ਜਾਰੀ ਰੱਖੇਗੀ ? ਕੀ ਦੁਬਾਰਾ ਆਉਣ ਵਾਲੇ ਸਮੇਂ ਵਿਚ ਸਪਲਾਈ ਤਾਂ ਨਹੀਂ ਬੰਦ ਕਰ ਦਿੱਤੀ ਜਾਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਇੰਨੀ ਗੱਲ ਸੀ ਤਾਂ ਆਨਰੇਬਲ ਐਮ.ਐਲ.ਏ ਸਾਹਿਬ ਮੈਨੂੰ ਟੈਲੀਫੋਨ ਕਰ ਦਿੰਦੇ, ਮੈਂ ਉਦੋਂ ਹੀ ਕਰ ਦਿੰਦਾ ਔਰ ਜੇ ਚਾਰ ਪੇਟੀਆਂ ਵੱਧ ਵੀ ਦੇਣੀਆਂ ਪਈਆਂ ਤਾਂ ਮੈਂ ਉਹ ਵੀ ਦੇ ਦਿਆਂਗਾ (ਹਾਸਾ)।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਸਾਡੇ ਸਤਿਕਾਰਯੋਗ ਐਮ.ਐਲ.ਏ ਸਾਹਿਬ ਨੇ ਪ੍ਰਸ਼ਨ ਪੁੱਛਿਆ ਹੈ, ਸੀ.ਐਮ. ਸਾਹਿਬ ਨੇ ਉਸਦਾ ਬੜਾ ਪੇਸ਼ੈਂਟਲੀ ਜੁਆਬ ਦਿੱਤਾ ਹੈ ਔਰ ਇਹ ਵਿਸ਼ਵਾਸ ਵੀ ਦਿੱਤਾ ਹੈ ਕਿ 4 ਪੇਟੀਆਂ ਵੱਧ ਵੀ ਦੇ ਦਿਆਂਗੇ। ਪਰ ਕੀ ਇਹ ਮਸਲਾ ਕੋਈ ਪਬਲਿਕ ਇੰਪਾਰਟੈਂਸ ਦਾ ਮਸਲਾ ਹੈ? Is it a matter of public importance? It relates to a particular firm doing business in liquor in the State of Punjab. ਕੀ ਇਸ ਪਿੱਛੇ ਕੋਈ ਲਾਬੀ ਕੰਮ ਕਰ ਰਹੀ ਹੈ ਜੋ ਮੈਂਬਰਾਂ ਨੂੰ ਉਤਸ਼ਾਹਿਤ ਕਰਦੀ ਹੈ ਕਿ ਸਾਡੇ ਮਸਲੇ ਵਿਧਾਨ ਸਭਾ ਵਿਚ ਉਠਾਏ ਜਾਣ? ਜਿਹੜੇ ਮੁਕੱਦਮੇ ਦਰਜ ਹੋ ਰਹੇ ਹਨ, ਉਸਦਾ ਤਾਂ ਕੋਈ ਜੁਆਬ ਨਹੀਂ ਹੈ। ਜਿਹੜੇ 58 ਘਰ ਗਰੀਬਾਂ ਦੇ ਢਾਹੇ ਗਏ ਹਨ....

**ਮਾਣਯੋਗ ਸਪੀਕਰ** : ਇਹ ਕੁਐਸ਼ਚਨ ਆਵਰ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਜਿਹੜੀ ਪਾਰਟੀ ਸ਼੍ਰੀ ਆਨੰਦਪੁਰ ਸਾਹਿਬ ਦੇ ਮਤੇ ਦੀ ਪ੍ਰੋੜ੍ਹਤਾ ਕਰਦੀ ਹੈ, ਉਸ ਦੇ ਐਮ.ਐਲ.ਏ. ਸਾਹਿਬਾਨ, ਅਕਾਲੀ ਪਾਰਟੀ ਦੇ ਪੰਥਕ ਐਮ.ਐਲ.ਏ ਸੁਆਲ ਪੁੱਛਦੇ ਹਨ ਕਿ ਸ਼ਰਾਬ ਸਾਨੂੰ ਕਿਉਂ ਨਹੀਂ ਦਿੱਤੀ ਜਾ ਰਹੀ। ਕਿਹੋ ਜਿਹਾ, ਸਪੀਕਰ ਸਾਹਿਬ, ਚੱਕਰ ਆ ਗਿਆ ਹੈ।

**ਮਾਣਯੋਗ ਸਪੀਕਰ** : ਕੀ ਇਹ ਕੋਈ ਸਪਲੀਮੈਂਟਰੀ ਹੈ? ਅਗਲਾ ਸਵਾਲ ਜੀ।

---

## ਪ੍ਰਦੂਸ਼ਤ ਪਾਣੀ ਦੇ ਨਿਕਾਸ ਲਈ ਸਰਵੇ

***964. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਥਾਨਕ ਸਰਕਾਰ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਸ਼ਹਿਰਾਂ ਵਿਚ ਕਾਫੀ ਕਲੋਨੀਆਂ ਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਾ ਹੋਣ ਕਾਰਨ ਗੰਦਾ ਪਾਣੀ ਬੋਰ ਕਰਕੇ ਧਰਤੀ ਵਿਚ ਪਾਇਆ ਜਾ ਰਿਹਾ ਹੈ; ਜੇਕਰ ਹਾਂ ਤਾਂ ਇਸ ਪਾਣੀ ਨੂੰ ਧਰਤੀ ਹੇਠ ਜਾਣ ਤੋਂ ਰੋਕਣ ਲਈ ਸਰਵੇ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ। ਮਾਣਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਹ ਪ੍ਰਸ਼ਨ ਉਠਾ ਕੇ ਜੋ ਚਿੰਤਾ ਜਤਾਈ ਹੈ, ਉਹ ਜਾਇਜ਼ ਹੈ ਕਿ ਆਜ਼ਾਦੀ ਦੇ 60 ਸਾਲ ਤੋਂ ਬਾਅਦ ਵੀ ਅਸੀਂ ਸਾਰੇ ਸ਼ਹਿਰਾਂ ਵਿਚ ਸੀਵਰੇਜ ਸਿਸਟਮ ਨਹੀਂ ਦੇ ਸਕੇ। ਉਸ ਦਾ ਕਾਰਨ ਹੈ ਕਿ ਕਈ ਜਗ੍ਹਾ ਲੋਕ ਬੋਰ ਕਰ ਕੇ ਸੱਲੇਜ ਵਾਟਰ ਧਰਤੀ ਵਿਚ ਪਾਉਂਦੇ ਹਨ। ਉਸ ਨੂੰ ਰੋਕਣ ਦਾ ਹੱਲ ਕੱਢਣਾ ਹੈ। ਅਸੀਂ ਚਾਹੁੰਦੇ ਹਾਂ ਕਿ ਸਾਰੇ ਸ਼ਹਿਰਾਂ ਨੂੰ ਸ਼ਤ-ਪ੍ਰਤੀਸ਼ਤ ਸੀਵਰੇਜ ਸਿਸਟਮ ਦੇਈਏ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਇਸ ਦਾ ਪੂਰਾ ਸਰਵੇ ਕਰਵਾਇਆ ਹੈ। ਐਸਟੀਮੇਟ ਮੁਤਾਬਿਕ ਸਾਰੇ ਸ਼ਹਿਰਾਂ ਵਿਚ ਸੀਵਰੇਜ ਪੂਰਾ ਕਰਨ ਵਾਸਤੇ 3000 ਕਰੋੜ ਰੁਪਏ ਦੀ ਜ਼ਰੂਰਤ ਹੈ। ਇਹ ਪੈਸਾ ਅਸੀਂ ਕਈ ਵਸੀਲਿਆਂ ਤੋਂ ਇਕੱਤਰ ਕਰਨ ਦੇ ਉਪਾਅ ਕਰ ਰਹੇ ਹਾਂ ਔਰ ਸਾਡਾ ਉਪਰਾਲਾ ਹੈ ਕਿ ਅਸੀਂ ਸਾਰੇ ਸ਼ਹਿਰਾਂ ਵਿਚ ਸੀਵਰੇਜ ਸਿਸਟਮ ਦੇਣਾ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜੁਆਬ ਵਿਚ ਕਿਹਾ ਹੈ ਕਿ ਕੁਝ ਕਾਲੋਨੀਆਂ ਦਾ ਗੰਦਾ ਪਾਣੀ ਧਰਤੀ ਅੰਦਰ ਪੈਂਦਾ ਹੈ ਅਤੇ ਸੀਵਰੇਜ ਸਿਸਟਮ ਅਸੀਂ ਪਾਉਣ ਤੋਂ ਅਸਮਰੱਥ ਹਾਂ ਕਿਉਂਕਿ ਪੈਸੇ ਦੀ ਘਾਟ ਹੈ। ਪੰਜਾਬ ਵਿਚ ਬਹੁਤ ਡਿਵੈਲਪਰਜ਼ ਆਪਣੀਆਂ ਕਾਲੋਨੀਆਂ ਮਿਉਂਸਿਪਲ ਕਮੇਟੀ ਦੇ ਹਦੂਦ ਅੰਦਰ ਬਣਾਉਂਦੇ ਹਨ। ਉਨ੍ਹਾਂ ਨੂੰ ਪ੍ਰਵਾਨਗੀਆਂ ਵੀ ਦਿੱਤੀਆਂ ਜਾਂਦੀਆਂ ਹਨ ਅਤੇ ਨਿਯਮਾਂ ਅਧੀਨ ਉਨ੍ਹਾਂ ਲਈ ਇਹ ਸਭ ਕੁਝ ਨਿਸ਼ਚਿਤ ਕੀਤਾ ਜਾਂਦਾ ਹੈ। ਕਾਗਜ਼ਾਂ-ਪੱਤਰਾਂ ਦੇ ਵਿੱਚ ਹੀ ਉਨ੍ਹਾਂ ਦੀ ਖਾਨਾ ਪੂਰਤੀ ਕੀਤੀ ਜਾਂਦੀ ਹੈ। ਹੁਣ ਮੈਂ ਧੂਰੀ ਦਾ ਜ਼ਿਕਰ ਕਰਦਾ ਹਾਂ। ਉਥੇ ਤਿੰਨ-ਚਾਰ ਕਾਲੋਨੀਆਂ ਸਾਡੇ ਸ਼ਹਿਰ ਦੀਆਂ ਅਜਿਹੀਆਂ ਹਨ ਜਿਹੜੀਆਂ ਮੇਰੀ ਨਾਲਿਜ ਵਿਚ ਹਨ। ਇਨ੍ਹਾਂ ਵਿਚ ਪ੍ਰੀਤ ਵਿਹਾਰ, ਗੁਰੂ ਤੇਗ ਬਹਾਦਰ ਅਤੇ ਮਲੇਰਕੋਟਲਾ ਬਾਈਪਾਸ ਤੇ ਇਕ ਹੋਰ ਕਾਲੋਨੀ ਹੈ। ਉਥੇ ਖੂਹ ਬਣਾ ਕੇ ਗੰਦਾ ਪਾਣੀ ਥੱਲੇ ਭੇਜਿਆ ਜਾਂਦਾ ਹੈ। ਜਿਹੜੇ ਉਥੇ ਨਾਲ ਘਰ ਬਣੇ ਹੋਏ ਹਨ, ਉਨ੍ਹਾਂ ਨੇ ਸਬਮਰਸੀਬਲ ਪੰਪ ਲਾਏ ਹੋਏ ਹਨ, ਉਨ੍ਹਾਂ ਲੋਕਾਂ ਦਾ ਪਾਣੀ ਪਰਦੂਸ਼ਿਤ ਹੋ ਰਿਹਾ ਹੈ। ਮੇਰੀ ਬੇਨਤੀ ਹੈ ਕਿ ਜੇਕਰ ਸੀਵਰੇਜ ਨਹੀਂ ਪਾਇਆ ਜਾ ਸਕਦਾ ਤਾਂ ਜਿਨ੍ਹਾਂ ਕਾਲੋਨਾਈਜ਼ਰਾਂ ਨੇ ਕਾਲੋਨੀਆਂ ਕੱਟ ਕੇ ਲੱਖਾਂ-ਕਰੋੜਾਂ ਰੁਪਏ ਕਮਾਏ ਹਨ, ਉਹ ਕਾਲੋਨੀਆਂ ਦਾ ਗੰਦਾ ਪਾਣੀ ਨਾਲੀਆਂ ਬਣਾ ਕੇ ਕੱਢਣ ਦਾ ਪ੍ਰਬੰਧ ਕਰਨ। ਜੇਕਰ ਘੱਟੋ-ਘੱਟ ਸੀਵਰੇਜ ਨਹੀਂ ਪਾਇਆ ਜਾ ਸਕਦਾ ਤਾਂ ਇਸ ਦਾ ਕੋਈ ਅਜਿਹਾ ਹੋਰ ਪ੍ਰਬੰਧ ਕੀਤਾ ਜਾਵੇ ਜਿਸ ਨਾਲ ਕਿ ਉਹ ਗੰਦਾ ਪਾਣੀ ਧਰਤੀ ਵਿਚ ਜਾਣ ਤੋਂ ਰੋਕਿਆ ਜਾ ਸਕੇ। ਇਸ ਕਾਰਨ ਜਿਹੜੀਆਂ ਉਥੇ ਬੀਮਾਰੀਆਂ ਫੈਲ ਰਹੀਆਂ ਹਨ, ਉਨ੍ਹਾਂ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਦੀ ਰੋਕਥਾਮ ਲਈ ਕੋਈ ਉਪਰਾਲੇ ਕੀਤੇ ਜਾਣ ਕਿਉਂਕਿ ਇਹ 3000 ਕਰੋੜ ਰੁਪਏ ਦਾ ਪਲਾਨ ਇਕ ਬਹੁਤ ਵੱਡਾ ਪਲਾਨ ਹੈ। ਇਸ ਨੂੰ ਲਾਗੂ ਕਰਨ ਲਈ ਬਹੁਤ ਲੰਮਾ ਸਮਾਂ ਲੱਗ ਜਾਣਾ ਹੈ। ਮੇਰੀ ਬੇਨਤੀ ਹੈ ਕਿ ਪੈਸਾ ਮੁਹੱਈਆ ਕਰਕੇ ਕਾਲੋਨੀਆਂ ਦਾ ਕੋਈ ਹੱਲ ਕਰਨਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਕੋਈ ਕਾਲੋਨੀ ਸਰਕਾਰ ਦੀਆਂ ਹਦਾਇਤਾਂ ਦੀ ਉਲੰਘਣਾ ਕਰਦੀ ਹੈ, ਹਦਾਇਤਾਂ ਤੋਂ ਪਰ੍ਹੇ ਜਾਂਦੀ ਹੈ ਅਤੇ ਪਾਣੀ ਖੂਹ ਵਿਚ ਪਾਉਂਦੀ ਹੈ, ਉਸ ਬਾਰੇ ਇਹ ਸਾਨੂੰ ਦੱਸ ਦੇਣ, ਉਸ ਦੀ ਚੈਕਿੰਗ ਕਰਾਂਗੇ ਅਤੇ ਉਸ ਦੇ ਖਿਲਾਫ ਕਾਰਵਾਈ ਕਰਾਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਐਕਸ਼ਨ ਤਾਂ ਇਨ੍ਹਾਂ ਨੇ ਲੈਣਾ ਹੈ। ਮੈਂ ਤਿੰਨ ਕਾਲੋਨੀਆਂ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਤਿੰਨਾਂ ਕਾਲੋਨੀਆਂ ਨੂੰ ਮਨਜ਼ੂਰੀ ਵੀ ਮਿਲੀ ਹੋਈ ਹੈ। ਇਹ ਸਾਰੀਆਂ ਸਰਕਾਰ ਦੇ ਨਿਯਮਾਂ ਦੀ ਪਾਲਣਾ ਨਹੀਂ ਕਰ ਰਹੀਆਂ। ਮੇਰੀ ਬੇਨਤੀ ਹੈ ਕਿ ਪ੍ਰਾਇਰਟੀ ਦੇ ਆਧਾਰ ਤੇ ਇਨਕੁਆਇਰੀ ਕਰਾਈ ਜਾਵੇ। ਸ਼ਹਿਰ ਵਿਚ ਹੋਰ ਵੀ ਇਸ ਤਰ੍ਹਾਂ ਦੀਆਂ ਬੜੀਆਂ ਕਮੀਆਂ ਹਨ, ਜਨਤਕ ਮਸਲੇ ਹਨ। ਇਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਹੱਲ ਕੀਤਾ ਜਾਵੇ। ਕੇਵਲ ਸਵਾਲ-ਜਵਾਬ ਵਿਚ ਹੀ ਪੂਰਾ ਨਾ ਕੀਤਾ ਜਾਵੇ।

**ਮਾਣਯੋਗ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਸਵਾਲ ਕੀਤਾ ਹੈ, ਇਹ ਬੜਾ ਗੰਭੀਰ ਮਸਲਾ ਹੈ। ਸਾਨੂੰ ਪੰਜਾਬ ਵਿਚ ਪ੍ਰਦੂਸ਼ਣ ਨੂੰ ਰੋਕਣਾ ਚਾਹੀਦਾ ਹੈ। ਅਸੀਂ ਇਸ ਸਬੰਧੀ ਕਦਮ ਵੀ ਚੁੱਕ ਰਹੇ ਹਾਂ। ਲੇਕਿਨ ਇਹ ਜਿਹੜਾ ਸਪੈਸ਼ਲੀ ਧੂਰੀ ਵਿਖੇ ਟਿਊਬਵੈਲ ਰਾਹੀਂ ਜ਼ਮੀਨ ਵਿਚ ਪਾਈਪ ਪਾ ਕੇ ਪਾਣੀ ਸੁੱਟਿਆ ਜਾ ਰਿਹਾ ਹੈ, ਮੈਂ ਅੱਜ ਹੀ ਪ੍ਰਦੂਸ਼ਣ ਬੋਰਡ ਨੂੰ ਆਰਡਰ ਕਰਾਂਗਾ ਕਿ ਇਸ ਨੂੰ ਫੌਰਨ ਬੰਦ ਕੀਤਾ ਜਾਵੇ ਔਰ ਇਸ ਦਾ ਕੋਈ ਹੋਰ ਹੱਲ ਲੱਭਿਆ ਜਾਵੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ।

(ਇਸ ਸਮੇਂ ਸਦਨ ਵਿਚ ਹਾਜ਼ਰ ਕਈ ਮੈਂਬਰ ਸਾਹਿਬਾਨ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਣਯੋਗ ਸਪੀਕਰ** : ਇਸ ਸਵਾਲ ਦੇ ਜਵਾਬ ਵਿਚ ਸਾਰਾ ਕੁਝ ਕਵਰ ਹੋ ਗਿਆ ਹੈ। Next question.

## ਪੰਚਾਇਤੀ ਰਾਜ ਅਦਾਰਿਆਂ ਅਧੀਨ ਚੱਲ ਰਹੇ ਸਕੂਲਾਂ ਨੂੰ ਸਿੱਖਿਆ ਵਿਭਾਗ ਅਧੀਨ ਲਿਆਉਣਾ

*970. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਅੰਦਰ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਅਧੀਨ ਆਉਂਦੇ ਸਕੂਲਾਂ ਨੂੰ ਸਿੱਖਿਆ ਵਿਭਾਗ ਅਧੀਨ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਸਕੂਲ ਕਦੋਂ ਤੱਕ ਸਿੱਖਿਆ ਵਿਭਾਗ ਅਧੀਨ ਲਿਆਂਦੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਰਾਜ ਅੰਦਰ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਅਧੀਨ ਚੱਲ ਰਹੇ ਸਕੂਲਾਂ ਨੂੰ ਮੁੜ ਸਿੱਖਿਆ ਵਿਭਾਗ ਅਧੀਨ ਲਿਆਉਣ ਦੀ ਤਜਵੀਜ਼ ਵਿਚਾਰਨ ਉਪਰੰਤ ਇਹ ਫੈਸਲਾ ਲਿਆ ਗਿਆ ਹੈ ਕਿ ਹਾਲ ਦੀ ਘੜੀ ਇਹ ਸਿਸਟਮ ਹੀ ਚਲਦਾ ਰਹੇਗਾ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਫੈਸਲਾ ਬਹੁਤ ਅਫਸੋਸਨਾਕ ਹੈ। ਇਕ ਸਟੇਟ ਦੇ ਅੰਦਰ ਦੋ ਕਿਸਮ ਦਾ ਰੂਲ ਹੈ। ਕੁਝ ਸਕੂਲ ਪੰਚਾਇਤਾਂ ਨੂੰ ਦੇ ਦਿੱਤੇ ਅਤੇ ਕੁਝ ਸਿੱਖਿਆ ਵਿਭਾਗ ਕੋਲ ਹਨ। ਚਲੋ, ਜੋ ਵੀ ਇਨ੍ਹਾਂ ਨੇ ਕਰ ਲਿਆ ਹੈ, ਠੀਕ ਹੈ। ਲੇਕਿਨ ਮੇਰੀ ਇਕ ਬੇਨਤੀ ਹੈ ਕਿ ਟੀਚਰ ਜਿਹੜੇ ਹਨ, ਉਨ੍ਹਾਂ ਦੀ ਕੋਈ ਬਦਲੀ ਦਾ ਸਿਸਟਮ ਬਣਾਇਆ ਜਾਵੇ ਅਤੇ ਉਨ੍ਹਾਂ ਦਾ ਕੋਈ ਜੀ.ਪੀ.ਐਫ ਕੱਟਿਆ ਜਾਵੇ। ਉਨ੍ਹਾਂ ਨੂੰ ਕੋਈ ਪਰਮੋਸ਼ਨ ਤੋਂ ਇਲਾਵਾ ਜੋ ਹੁਣ ਤਨਖਾਹ ਕਮਿਸ਼ਨ ਦੀ ਰਿਪੋਰਟ ਆਈ ਹੈ, ਉਸ ਦੇ ਅਧੀਨ ਲਿਆਂਦਾ ਜਾਵੇ ਕਿਉਂਕਿ ਅੱਜ ਤੱਕ ਉਨ੍ਹਾਂ ਨੂੰ ਕੁਝ ਨਹੀਂ ਦਿੱਤਾ ਜਾ ਰਿਹਾ। ਇਸ ਲਈ ਮੈਂ ਮੰਤਰੀ ਜੀ ਨੂੰ ਕਹਿਣਾ ਚਾਹਾਂਗਾ ਕਿ ਟੀਚਿੰਗ ਸਿਸਟਮ ਵਿਚ ਕਈ ਕਪਲ ਕੇਸ ਹੁੰਦੇ ਹਨ ਅਤੇ ਜੋ ਜਿੱਥੇ ਵੀ ਲੱਗ ਗਿਆ ਉਥੇ ਹੀ ਬੈਠਾ ਰਹਿੰਦਾ ਹੈ ਅਤੇ ਉਨ੍ਹਾਂ ਦੀ ਸਮੱਸਿਆ ਹੋਰ ਵਧ ਜਾਂਦੀ ਹੈ। ਇਕੋ ਵਰਗ ਦੇ ਲੋਕਾਂ ਵਿਚੋਂ ਜਿਵੇਂ ਪਹਿਲਾਂ ਵੀ ਸਰਵਿਸ ਪ੍ਰੋਵਾਈਡਰ ਵਾਲਾ ਸਵਾਲ ਆਇਆ ਹੈ, ਇਕ ਨੂੰ ਪੰਜ ਹਜ਼ਾਰ ਰੁਪਿਆ ਦਿੱਤਾ ਜਾ ਰਿਹਾ ਹੈ ਅਤੇ ਇਕ ਨੂੰ ਪੰਦਰਾਂ ਹਜ਼ਾਰ ਰੁਪਿਆ ਦਿੱਤਾ ਜਾ ਰਿਹਾ ਹੈ। ਇਸ ਤਰ੍ਹਾਂ ਇਹ ਸਿਸਟਮ ਧਰਾਤਲ ਵੱਲ ਚਲਿਆ ਜਾ ਰਿਹਾ ਹੈ। ਮੇਰੀ ਬੇਨਤੀ ਹੈ ਕਿ ਬਦਲੀ, ਪਰਮੋਸ਼ਨ ਦਾ ਕੋਈ ਸਿਸਟਮ ਬਣਾਇਆ ਜਾਵੇ ਜਾਂ ਜੀ.ਪੀ.ਐਫ. ਇਨ੍ਹਾਂ ਟੀਚਰਾਂ ਦਾ ਕੱਟਿਆ ਜਾਵੇ। ਤੀਜੀ ਬੇਨਤੀ ਇਹ ਹੈ ਕਿ ਇਨ੍ਹਾਂ ਨੂੰ ਤਨਖਾਹ ਕਮਿਸ਼ਨ ਦੀ ਰਿਪੋਰਟ ਦੇ ਅਧੀਨ ਵੀ ਲਿਆਂਦਾ ਜਾਵੇ।

(ਇਸ ਸਮੇਂ ਮਾਣਯੋਗ ਸਿੱਖਿਆ ਮੰਤਰੀ ਉਤਰ ਦੇਣ ਲਈ ਖੜ੍ਹੇ ਸਨ।)

**ਮਾਣਯੋਗ ਸਪੀਕਰ** : ਇਹ ਜਿਹੜਾ ਐਜੂਕੇਸ਼ਨ ਦਾ ਸਿਸਟਮ ਹੈ, ਇਕ ਤੁਹਾਡੇ ਵਾਲੀ (ਸਿੱਖਿਆ ਮੰਤਰੀ ਵੱਲ ਇਸ਼ਾਰਾ) ਗੱਲ ਹੈ ਅਤੇ ਇਕ ਪੰਚਾਇਤੀ ਰਾਜ ਦੀ ਗੱਲ

[ ਮਾਣਯੋਗ ਸਪੀਕਰ ]

ਹੈ। ਤੁਸੀਂ ਇਹੀ ਪ੍ਰਾਬਲਮ (ਸਪਲੀਮੈਂਟਰੀ) ਖੜ੍ਹੀ ਕੀਤੀ ਹੈ। ਇਨ੍ਹਾਂ ਦੀ ਕੋਆਰਡੀਨੇਸ਼ਨ ਜਾਂ ਕੋਈ ਅਜਿਹਾ ਸਿਸਟਮ ਕੱਢਿਆ ਜਾਵੇ, ਇਸ ਦੇ ਬਾਰੇ ਇਹ ਚਿੰਤਤ ਹਨ।

**ਮੰਤਰੀ :** ਸਭ ਤੋਂ ਪਹਿਲੀ ਗੱਲ ਹੈ ਕਿ ਇਹ ਜੋ ਸਕੂਲ ਸ਼ਿਫਟ ਕੀਤੇ ਗਏ ਹਨ, ਇਹ ਸਾਲ 2006 ਵਿਚ 5 ਨੋਟੀਫਿਕੇਸ਼ਨਾਂ ਹੋਈਆਂ ਸਨ, ਉਨ੍ਹਾਂ ਦੇ ਅਨੁਸਾਰ ਸੰਵਿਧਾਨ ਦੀ ਧਾਰਾ 73 ਦੀ ਤਰਮੀਮ ਅਨੁਸਾਰ ਲੋਕਾਂ ਨੂੰ ਰਾਜ-ਪ੍ਰਬੰਧ ਵਿਚ ਵਧੇਰੇ ਹਿੱਸੇਦਾਰੀ ਦੇਣ ਲਈ ਇਹ ਕਾਰਜ ਸੰਪਨ ਕੀਤਾ ਗਿਆ ਸੀ। ਇਸ ਸਮੇਂ 6037 ਸਕੂਲ ਅਰਬਨ ਲੋਕਲ ਬਾਡੀਜ਼ ਜਾਂ ਪੰਚਾਇਤੀ ਰਾਜ ਸੰਸਥਾਵਾਂ ਨੂੰ ਸ਼ਿਫਟ ਕੀਤੇ ਗਏ ਹਨ। ਜਿਹੜੀ ਮਾਣਯੋਗ ਮੈਂਬਰ ਸਾਹਿਬ ਨੇ ਸੂਚਨਾ ਮੰਗੀ ਹੈ, ਉਹ ਮੇਰੇ ਨਾਲ ਤਾਅਲੁੱਕ ਨਹੀਂ ਰੱਖਦੀ। ਅਸਲ ਵਿਚ ਇਹ ਸਾਰੇ ਮੁੱਦੇ ਜਿਹੜੇ ਮੰਤਰੀ ਸਾਹਿਬ ਕੋਲ ਪੰਚਾਇਤਾਂ ਦਾ ਮਹਿਕਮਾ ਹੈ, ਉਨ੍ਹਾਂ ਨਾਲ ਸਬੰਧਤ ਹਨ।

(ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਬੈਠੇ-ਬੈਠੇ) : ਜਦੋਂ ਮੇਰੇ ਕੋਲੋਂ ਪੁੱਛਣਗੇ ਤਾਂ ਮੈਂ ਦੱਸਾਂਗਾ)

ਸਾਡੇ ਸਿੱਖਿਆ ਵਿਭਾਗ ਵਿਚ ਨਵੇਂ ਅਧਿਆਪਕ ਕੰਟਰੈਕਟ ਬੇਸਜ਼ ਤੇ ਲੰਪਸਮ ਬੇਸਿਕ ਤਨਖਾਹ ਤੇ ਰੱਖੇ ਗਏ ਹਨ ਪ੍ਰੰਤੂ ਜਿਹੜੇ ਪੰਚਾਇਤੀ ਰਾਜ ਸੰਸਥਾਵਾਂ ਵੱਲੋਂ ਰੱਖੇ ਗਏ ਹਨ, ਉਹ ਰੈਗੂਲਰ ਸਕੇਲ ਦੇ ਹਨ। ਮੈਂਬਰ ਸਾਹਿਬ ਸਬੰਧਤ ਵਿਭਾਗ ਦੇ ਮੰਤਰੀ ਜੀ ਨੂੰ ਬੇਨਤੀ ਕਰਨ, ਉਹ ਇਸ ਦਾ ਹੱਲ ਜ਼ਰੂਰ ਪ੍ਰਦਾਨ ਕਰਨਗੇ।

**ਮਾਣਯੋਗ ਸਪੀਕਰ :** ਬ੍ਰਹਮਪੁਰਾ ਸਾਹਿਬ, ਤੁਸੀਂ ਦੋ ਦਿਨ ਬਾਅਦ* ਇਸ ਦਾ ਜਵਾਬ ਦੇਣਾ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 991**

**ਮਾਣਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਪਾਣੀ ਦੀ ਟੈਂਕੀ ਡਿੱਗਣ ਕਾਰਨ ਹੋਈਆਂ ਮੌਤਾਂ

***992. ਸ਼੍ਰੀ ਕੇ.ਡੀ. ਭੰਡਾਰੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

---

*For Starred Question No. 970 and reply thereto, please see P.V.S. Debates dated 10th July, 2009

**For Starred Question No. 991 and reply thereto, please see Appendix to this Debate.

(ੳ) ਮਿਤੀ 21 ਮਾਰਚ, 2009 ਨੂੰ ਪਾਣੀ ਦੀ ਟੈਂਕੀ ਡਿੱਗਣ ਕਰਕੇ ਜਲੰਧਰ ਸ਼ਹਿਰ ਵਿਚ ਕਿੰਨੀਆਂ ਮੌਤਾਂ ਹੋਈਆਂ ਸਨ ਅਤੇ ਉਨ੍ਹਾਂ ਮ੍ਰਿਤਕਾਂ ਦੇ ਪਰਿਵਾਰਾਂ ਨੂੰ ਸਰਕਾਰ ਨੇ ਕੀ ਮਾਲੀ ਸਹਾਇਤਾ ਦਿੱਤੀ ਹੈ ;

(ਅ) ਜਲੰਧਰ ਸ਼ਹਿਰ ਵਿਚ ਇਸ ਸਮੇਂ ਅਜਿਹੀਆਂ ਕਿੰਨੀਆਂ ਪਾਣੀ ਦੀਆਂ ਟੈਂਕੀਆਂ ਹਨ ਜਿਨ੍ਹਾਂ ਦੀ ਮਿਆਦ ਪੂਰੀ ਹੋ ਗਈ ਹੈ ;

(ੲ) ਸਰਕਾਰ ਨੇ ਭਾਗ (ਅ) ਵਿਚ ਦਰਸਾਈਆਂ ਟੈਂਕੀਆਂ ਦੀ ਜਗ੍ਹਾ ਨਵੀਆਂ ਟੈਂਕੀਆਂ ਬਣਾਉਣ ਵਾਸਤੇ ਕੀ ਕਦਮ ਚੁੱਕੇ ਹਨ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਮਿਤੀ 21 ਮਾਰਚ, 2009 ਨੂੰ ਸੰਤੋਖਪੁਰਾ ਵਿਖੇ ਪਾਣੀ ਦੀ ਟੈਂਕੀ ਦੀ ਝਾਲਰ ਡਿੱਗਣ ਕਾਰਨ ਇਸ ਦੇ ਥੱਲੇ ਬੈਠੇ ਤਿੰਨ ਮਜ਼ਦੂਰਾਂ ਦੀ ਮੌਤ ਹੋ ਗਈ ਸੀ। ਇਹਨਾਂ ਮ੍ਰਿਤਕਾਂ ਦੇ ਪਰਿਵਾਰਾਂ ਨੂੰ ਚੋਣ ਜ਼ਾਬਤਾ ਲਾਗੂ ਹੋਣ ਕਾਰਨ ਕੋਈ ਮਾਲੀ ਲਾਭ ਨਹੀਂ ਦਿੱਤਾ ਜਾ ਸਕਿਆ। ਡਿਪਟੀ ਕਮਿਸ਼ਨਰ-ਕਮ-ਜ਼ਿਲ੍ਹਾ ਚੋਣ ਅਫਸਰ, ਜਲੰਧਰ, ਵੱਲੋਂ ਆਪਣੇ ਪੱਤਰ ਨੰ: 292/PA/DC/LFA, ਮਿਤੀ 21-3-2009 ਅਤੇ ਪੱਤਰ ਨੰ: 293/PA/DC/LFA, ਮਿਤੀ 21.3.2009 (ਕਾਪੀ ਨੱਥੀ) ਰਾਹੀਂ Chief Electoral Officer, Punjab ਅਤੇ Principal Secretary to CM ਜੀ ਨੂੰ ਮ੍ਰਿਤਕਾਂ ਦੇ ਪਰਿਵਾਰਾਂ ਨੂੰ 1-1 ਲੱਖ ਰੁਪਏ ਅਤੇ ਗੰਭੀਰ ਰੂਪ ਵਿਚ ਇਕ ਜ਼ਖਮੀ ਵਿਅਕਤੀ ਨੂੰ 50,000/- ਰੁਪਏ ਦੇਣ ਵਾਸਤੇ ਬੇਨਤੀ ਕੀਤੀ ਗਈ ਸੀ ਜਿਸ ਦੀ ਪ੍ਰਵਾਨਗੀ ਦੀ ਉਡੀਕ ਹੈ।

(ਅ) ਜਲੰਧਰ ਸ਼ਹਿਰ ਵਿਚ ਇਸ ਸਮੇਂ ਕੁੱਲ 22 ਟੈਂਕੀਆਂ ਹਨ, ਜੋ ਕਿ ਤਕਰੀਬਨ 25-30 ਸਾਲ ਪੁਰਾਣੀਆਂ ਹਨ ਜਿਨ੍ਹਾਂ ਵਿਚੋਂ 9 ਟੈਂਕੀਆਂ ਵਿਚ ਝਾਲਰ ਲੱਗੀ ਹੋਈ ਹੈ। ਸਥਾਨਕ ਸਰਕਾਰ ਵੱਲੋਂ ਪੱਤਰ ਨੰ: 888 ਮਿਤੀ 25.6.2009 ਰਾਹੀਂ ਇਹਨਾਂ ਝਾਲਰਾਂ ਨੂੰ ਤੋੜਨ ਦੇ ਦਿਸ਼ਾ ਨਿਰਦੇਸ਼ ਦਿੱਤੇ ਹਨ ਜਿਨ੍ਹਾਂ ਨੂੰ ਗਿਰਾਇਆ ਜਾ ਰਿਹਾ ਹੈ। ਇਸ ਤੋਂ ਇਲਾਵਾ ਇਹਨਾਂ ਟੈਂਕੀਆਂ ਦੇ ਆਲੇ-ਦੁਆਲੇ ਕੰਡਿਆਲੀ ਤਾਰ ਲਗਾਈ ਜਾ ਰਹੀ ਹੈ ਤਾਂ ਜੋ ਇਸ ਤਰ੍ਹਾਂ ਦਾ ਹਾਦਸਾ ਦੁਬਾਰਾ ਨਾ ਵਾਪਰੇ। ਸਥਾਨਕ ਸਰਕਾਰ ਵੱਲੋਂ ਆਪਣੇ ਪੱਤਰ ਨੰ: ਸੀ.ਵੀ.ਓ./876-86, ਮਿਤੀ 25.6.2009 ਰਾਹੀਂ ਸ਼ਹਿਰ ਦੀਆਂ ਸਾਰੀਆਂ ਟੈਂਕੀਆਂ ਨੂੰ ਹਰ 3-5 ਸਾਲ ਬਾਅਦ ਮੰਨੇ-ਪ੍ਰਮੰਨੇ ਸਟ੍ਰਕਚਰਲ ਇੰਜੀਨੀਅਰ ਵੱਲੋਂ ਚੈੱਕ ਕਰਵਾਉਣ ਦੇ ਹੁਕਮ ਦਿੱਤੇ ਹਨ ਜਿਸ ਦੀ ਪਾਲਣਾ ਕੀਤੀ ਜਾ ਰਹੀ ਹੈ ਤਾਂ ਜੋ ਇਹਨਾਂ ਟੈਂਕੀਆਂ ਦੀ ਮਿਆਦ ਪਤਾ ਲੱਗ ਸਕੇ।

(ੲ) ਟੈਂਕੀਆਂ ਦਾ ਪਰੀਖਣ ਮੰਨੇ-ਪ੍ਰਮੰਨੇ ਸਟ੍ਰਕਚਰਲ ਇੰਜੀਨੀਅਰ ਵੱਲੋਂ ਕਰਵਾਇਆ ਜਾਵੇਗਾ ਅਤੇ ਉਸ ਦੀ ਰਿਪੋਰਟ ਆਉਣ ਉਪਰੰਤ ਹੀ ਨਵੀਆਂ ਟੈਂਕੀਆਂ ਬਣਾਉਣ ਬਾਰੇ ਵਿਚਾਰ ਕੀਤਾ ਜਾਵੇਗਾ।

**Annexure-I**

From

Deputy Commissioner-cum-
District Election Officer,
Jalandhar.

To

The Chief Electoral Officer, Punjab,
Chandigarh.

No. 292/PA/DC/LFA, Dated 21-3-2009

Sub : Permission to release of aid to the deceased and injured.

********

An unfortunate incident took place today on 21.03.2009 in Mohalla Santokhpura, Jalandhar when cement slabs of Corporation water tank fell down killing 03 persons and injuring one.

Request has been sent to the Hon'ble Chief Minister to send a grant of Rs. 1 lac each to the 03 deceased persons and atleast Rs. 50,000/- for seriously injured.

It is requested that necessary permission may be granted by the Chief Electoral Officer for compliance.

Sd/-
Deputy Commissioner-cum
District Election Officer,
Jalandhar.

**Annexure-II**

From

Deputy Commissioner.
Jalandhar.

To

The Principal Secretary to CM,
Punjab, Chandigarh.

No. 293/PA/DC/LFA. Dated 21-3-2009

An unfortunate incident took place today on 21.03.2009 in Mohalla Santokhpura. Jalandhar when cement slabs of Corporation water tank fell down killing 03 persons and injuring one.

Thus totaling of Rs. 3,50,000/- may be granted please.

Sd/-
Deputy Commissioner
Jalandhar.

**ਸ਼੍ਰੀ ਕੇ.ਡੀ. ਭੰਡਾਰੀ :** ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ 1-1 ਲੱਖ ਰੁਪਿਆ ਮ੍ਰਿਤਕਾਂ ਨੂੰ ਦੇਣਾ ਹੈ। ਮੈਨੂੰ ਇਹ ਦੱਸਿਆ ਜਾਵੇ ਕਿ ਇਕ ਟੈਂਕੀ ਦੀ ਮਿਆਦ ਕਿੰਨੀ ਹੁੰਦੀ ਹੈ। ਸ਼ਹਿਰ ਦੀਆਂ 22 ਟੈਂਕੀਆਂ ਪਾਰਕਾਂ ਵਿਚ ਹਨ। ਸਾਡੇ ਸ਼ਹਿਰ ਦੇ ਲੋਕ ਪਾਰਕਾਂ ਵਿਚ ਜਾਣ ਤੋਂ ਡਰਦੇ ਹਨ, ਉਨ੍ਹਾਂ ਨੂੰ ਜਾਨ-ਮਾਲ ਦਾ ਖਤਰਾ ਬਣਿਆ ਰਹਿੰਦਾ ਹੈ ਕਿ ਕਿਧਰੇ ਇਹ ਟੈਂਕੀਆਂ ਗਿਰ ਨਾ ਜਾਣ। ਮੰਤਰੀ ਜੀ ਐਸ਼ਿਓਰੈਂਸ ਦੇਣ ਕਿ ਜਿਨ੍ਹਾਂ ਟੈਂਕੀਆਂ ਦੀ ਮਿਆਦ ਪੂਰੀ ਹੋ ਚੁੱਕੀ ਹੈ, ਕੀ ਉਨ੍ਹਾਂ ਨੂੰ ਗਿਰਾਉਣ ਦੀ ਕੋਈ ਵਿਵਸਥਾ ਕੀਤੀ ਗਈ ਹੈ?

**ਮੰਤਰੀ :** ਸਪੀਕਰ ਸਾਹਿਬ, ਸਟਰੱਕਚਰਲ ਇੰਜੀਨੀਅਰ ਕੋਲੋਂ ਇਹ ਐਗਜ਼ਾਮੀਨ ਕਰਵਾਇਆ ਜਾ ਰਿਹਾ ਹੈ। ਜਿਨ੍ਹਾਂ ਟੈਂਕੀਆਂ ਦੀ ਮਿਆਦ ਪੁੱਗ ਚੁੱਕੀ ਹੋਵੇਗੀ, ਉਨ੍ਹਾਂ ਨੂੰ ਗਿਰਾ ਦਿੱਤਾ ਜਾਵੇਗਾ ਅਤੇ ਜਿਨ੍ਹਾਂ ਦੀ ਰਿਪੇਅਰ ਹੋਣ ਵਾਲੀ ਹੋਵੇਗੀ, ਉਨ੍ਹਾਂ ਦੀ ਰਿਪੇਅਰ ਕਰਵਾ ਦਿੱਤੀ ਜਾਵੇਗੀ। ਸਰਕਾਰੀ ਬਿਲਡਿੰਗਾਂ ਤੇ ਟੈਂਕੀਆਂ ਆਦਿ ਕਈ-ਕਈ ਸਾਲ ਪਹਿਲਾਂ ਬਣੀਆਂ ਹੁੰਦੀਆਂ ਹਨ। ਜਦੋਂ ਤੱਕ ਇਹ ਚਲ ਸਕਣ, ਚਲਾਉਣੀਆਂ ਚਾਹੀਦੀਆਂ

[ ਸਥਾਨਕ ਸਰਕਾਰ ਮੰਤਰੀ ]

ਹਨ ਅਤੇ ਪੈਸਾ ਬਚਾਇਆ ਜਾਣਾ ਚਾਹੀਦਾ ਹੈ। ਜਿਹੜੇ ਲੋਕ ਮਰੇ ਹਨ, ਉਹ ਟੈਂਕੀ ਥੱਲੇ ਅਰਾਮ ਕਰ ਰਹੇ ਸਨ ਜਦਕਿ ਉਹ ਅਰਾਮ ਕਰਨ ਵਾਲੀ ਜਗ੍ਹਾ ਨਹੀਂ ਸੀ।

**ਮਾਣਯੋਗ ਸਪੀਕਰ** : ਹੁਣ ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸੀ-ਡੈਕ ਰਾਹੀਂ ਹੈਡ ਮਾਸਟਰਾਂ / ਲੈਕਚਰਾਰਾਂ ਦੀ ਭਰਤੀ

***989. ਸਰਦਾਰ ਮੱਖਣ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਕਤੂਬਰ 2006 ਵਿਚ ਸੀ-ਡੈਕ ਰਾਹੀਂ ਹੈਡ ਮਾਸਟਰਾਂ/ਲੈਕਚਰਾਰਾਂ ਆਦਿ ਦੀ ਭਰਤੀ ਕੀਤੀ ਗਈ ਸੀ; ਜੇਕਰ ਅਜਿਹਾ ਹੋਇਆ ਸੀ ਤਾਂ ਕੀ ਮਜ੍ਹਬੀ ਸਿੱਖ/ਬਾਲਮੀਕੀ ਰਾਖਵੇਂ ਕੋਟੇ ਤਹਿਤ ਨਿਰਧਾਰਤ ਸੰਖਿਆ ਵਿਚ ਭਰਤੀ ਕਰ ਲਈ ਗਈ ਸੀ?

**ਡਾਕਟਰ ਉਪਿੰਦਰਜੀਤ ਕੌਰ** : ਹਾਂ, ਸ਼੍ਰੀਮਾਨ ਜੀ। ਅਕਤੂਬਰ 2006 ਵਿਚ ਸਿੱਖਿਆ ਵਿਭਾਗ ਨੇ ਸੀ-ਡੈਕ ਰਾਹੀਂ ਮੁੱਖ ਅਧਿਆਪਕਾਂ/ਵੱਖ ਵੱਖ ਵਿਸ਼ਿਆਂ ਦੇ ਸਕੂਲ ਲੈਕਚਰਾਰਾਂ ਦੀ ਭਰਤੀ ਕੀਤੀ ਸੀ।

ਮੁੱਖ ਅਧਿਆਪਕਾਂ ਦੀਆਂ ਕੁੱਲ 431 ਆਸਾਮੀਆਂ ਦਾ ਇਸ਼ਤਿਹਾਰ ਦਿੱਤਾ ਗਿਆ ਸੀ, ਜਿਹਨਾਂ ਵਿਚੋਂ ਰਿਜ਼ਰਵੇਸ਼ਨ ਪਾਲਿਸੀ ਦੀਆਂ ਹਦਾਇਤਾਂ ਮੁਤਾਬਕ, 44 ਆਸਾਮੀਆਂ ਮਜ਼੍ਹਬੀ ਸਿੱਖ/ਬਾਲਮੀਕੀ ਕੈਟੇਗਰੀ ਦੇ ਹਿੱਸੇ ਆਉਂਦੀਆਂ ਸਨ। ਇਹਨਾਂ ਵਿਚੋਂ 43 ਆਸਾਮੀਆਂ ਭਰ ਦਿੱਤੀਆਂ ਗਈਆਂ ਸਨ ਅਤੇ ਇੱਕ ਆਸਾਮੀ ਯੋਗ ਉਮੀਦਵਾਰ ਉਪਲਬਧ ਨਾ ਹੋਣ ਕਾਰਨ ਖਾਲੀ ਰਹਿ ਗਈ ਸੀ।

ਵੱਖ ਵੱਖ ਵਿਸ਼ਿਆਂ ਦੇ ਲੈਕਚਰਾਰਾਂ ਦੀਆਂ ਕੁੱਲ 651 ਆਸਾਮੀਆਂ ਦਾ ਇਸ਼ਤਿਹਾਰ ਦਿੱਤਾ ਗਿਆ ਸੀ, ਜਿਹਨਾਂ ਵਿਚੋਂ ਰਿਜ਼ਰਵੇਸ਼ਨ ਪਾਲਿਸੀ ਦੀਆਂ ਹਦਾਇਤਾਂ ਮੁਤਾਬਕ 65 ਆਸਾਮੀਆਂ ਮਜ਼੍ਹਬੀ ਸਿੱਖ/ਬਾਲਮੀਕੀ ਕੈਟੇਗਰੀ ਦੇ ਹਿੱਸੇ ਆਉਂਦੀਆਂ ਸਨ। ਇਹਨਾਂ ਵਿਚੋਂ 62 ਆਸਾਮੀਆਂ ਭਰ ਦਿੱਤੀਆਂ ਗਈਆਂ ਸਨ ਅਤੇ ਤਿੰਨ ਆਸਾਮੀਆਂ ਯੋਗ ਉਮੀਦਵਾਰ ਉਪਲਬਧ ਨਾ ਹੋਣ ਕਾਰਨ ਖਾਲੀ ਰਹਿ ਗਈਆਂ ਸਨ।

---

## ਦੰਗਾ ਪੀੜਤਾਂ ਦੇ ਆਸ਼ਰਤਾਂ ਨੂੰ ਨੌਕਰੀਆਂ

***978. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਰਾਹਤ ਅਤੇ ਮੁੜ ਵਸੇਬਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ 1984 ਦੇ ਦੰਗਿਆਂ ਤੋਂ ਪੀੜਿਤ ਵਿਅਕਤੀਆਂ ਦੇ ਆਸ਼ਰਤਾਂ ਨੂੰ ਨੌਕਰੀ ਦੇਣ ਦੀ ਸਰਕਾਰ ਦੀ ਕੋਈ ਯੋਜਨਾ ਹੈ, ਜੇਕਰ ਹੈ ਤਾਂ ਇਸਦੇ ਕੀ ਵੇਰਵੇ ਹਨ ;

(ਅ) ਅੱਤਵਾਦ ਦੇ ਸਮੇਂ ਦੌਰਾਨ ਖਾੜਕੂਆਂ ਹੱਥੋਂ ਮਾਰੇ ਗਏ ਵਿਅਕਤੀਆਂ ਦੇ ਆਸ਼ਰਤਾਂ ਨੂੰ ਵੀ ਨੌਕਰੀ ਦੇਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸਦੇ ਕੀ ਵੇਰਵੇ ਹਨ ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਹਾਂ ਜੀ। ਦੰਗਿਆਂ ਕਾਰਣ ਮਿਤੀ 1.11.1984 ਤੋਂ 11.12.1985 ਦੌਰਾਨ ਦਿੱਲੀ ਅਤੇ ਦੇਸ਼ ਦੇ ਹੋਰ ਭਾਗਾਂ ਤੋਂ ਆ ਕੇ ਪੰਜਾਬ ਵਿਚ ਰਹਿ ਰਹੇ ਉਨ੍ਹਾਂ ਪਰਿਵਾਰਾਂ ਦੇ ਇਕ-ਇਕ ਮੈਂਬਰ ਨੂੰ, ਜਿਨ੍ਹਾਂ ਦੇ ਮਿਤੀ 31.10.1984 ਤੋਂ 7.11.1984 ਤੱਕ ਦੰਗਿਆਂ ਦੌਰਾਨ ਕਮਾਊ ਮੈਂਬਰ ਮਾਰੇ ਗਏ ਸਨ, ਪਹਿਲ ਦੇ ਆਧਾਰ ਤੇ ਸਰਕਾਰੀ ਸੇਵਾ ਵਿਚ ਦਰਜਾ 3 ਜਾਂ 4 ਦੀ ਆਸਾਮੀ ਤੇ ਨਿਯੁਕਤ ਕਰਨ ਦਾ ਸਰਕਾਰ ਵੱਲੋਂ ਮਿਤੀ 4.4.1985 ਨੂੰ ਜਾਰੀ ਕੀਤੀ ਪਾਲਿਸੀ ਵਿਚ ਉਪਬੰਧ ਕੀਤਾ ਗਿਆ। ਪੰਜਾਬ ਵਿਚ ਆਏ ਅਜਿਹੇ ਜਿਹੜੇ ਪਰਿਵਾਰਾਂ ਦੇ ਕਮਾਊ ਮੈਂਬਰ ਮਿਤੀ 31.10.1984 ਤੋਂ 7.11.1984 ਤੱਕ ਦੰਗਿਆਂ ਦੌਰਾਨ ਸਰੀਰਕ ਤੌਰ ਤੇ 100% ਨਕਾਰਾ ਹੋ ਗਏ ਸਨ, ਉਨ੍ਹਾਂ ਦੇ ਵੀ ਇਕ-ਇਕ ਮੈਂਬਰ ਨੂੰ ਪਹਿਲ ਦੇ ਆਧਾਰ ਤੇ ਨੌਕਰੀ ਦੇਣ ਦਾ ਉਪਬੰਧ ਮਿਤੀ 27.8.1990 ਨੂੰ ਪਾਲਿਸੀ ਵਿਚ ਸ਼ਾਮਲ ਕਰ ਲਿਆ ਗਿਆ। ਇਹ ਉਪਬੰਧ ਹੁਣ ਵੀ ਲਾਗੂ ਹਨ।

(ਅ) ਸਰਕਾਰ ਵੱਲੋਂ ਪਹਿਲਾਂ ਹੀ ਮਿਤੀ 5.4.1984 ਨੂੰ ਜਾਰੀ ਪਾਲਿਸੀ ਵਿਚ ਰਾਜ ਵਿਚ ਅੱਤਵਾਦ ਕਾਰਵਾਈ ਦੇ ਨਤੀਜੇ ਵੱਜੋਂ ਮਾਰੇ ਗਏ ਵਿਅਕਤੀ ਦੇ ਪਰਿਵਾਰ ਦੇ ਇਕ ਮੈਂਬਰ ਨੂੰ ਪਹਿਲ ਦੇ ਆਧਾਰ ਤੇ ਦਰਜਾ 3 ਜਾਂ 4 ਦੀ ਆਸਾਮੀ ਤੇ ਸਰਕਾਰੀ ਸੇਵਾ ਵਿਚ ਭਰਤੀ ਕਰਨ ਦਾ ਉਪਬੰਧ ਕੀਤਾ ਹੋਇਆ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 977*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

*For Starred Question No. 977 & reply thereto, please see Appendix to this Debates.

## UNSTARRED QUESTIONS AND ANSWERS

### ਅਕੈਡਮਿਕ ਕਾਲਜਾਂ ਵਿਚ ਪ੍ਰਿੰਸੀਪਲਾਂ/ਪ੍ਰੋਫੈਸਰਾਂ ਦੀ ਗਿਣਤੀ

**206. ਸ਼੍ਰੀ ਨਰੇਸ਼ ਕਟਾਰੀਆ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿਚ ਅਕੈਡਮਿਕ ਕਾਲਜਾਂ ਵਿਚ ਇਸ ਸਮੇਂ ਇਸਤਰੀ ਅਤੇ ਪੁਰਸ਼ ਪ੍ਰਿੰਸੀਪਲ, ਪ੍ਰੋਫੈਸਰ ਅਤੇ ਲੈਕਚਰਾਰਾਂ ਦੀ ਅਲੱਗ-ਅਲੱਗ ਗਿਣਤੀ ਕਿੰਨੀ ਹੈ ;

(ਅ) ਭਾਗ (ੳ) ਵਿਚ ਵਰਣਿਤ ਪ੍ਰਿੰਸੀਪਲ, ਪ੍ਰੋਫੈਸਰ, ਲੈਕਚਰਾਰਾਂ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤਾਂ ਦੀ ਗਿਣਤੀ ਕਿੰਨੀ ਹੈ ?

**ਡਾਕਟਰ ਉਪਿੰਦਰਜੀਤ ਕੌਰ :** ਸ਼੍ਰੀਮਾਨ ਜੀ, ਮੰਗੀ ਗਈ ਸੂਚਨਾ ਹੇਠ ਲਿਖੇ ਅਨੁਸਾਰ ਹੈ :-

ਪ੍ਰਿੰਸੀਪਲ :

| ਮਨਜ਼ੂਰ ਆਸਾਮੀਆਂ | ਭਰੀਆਂ ਆਸਾਮੀਆਂ | ਖਾਲੀ ਆਸਾਮੀਆਂ | ਪੁਰਸ਼ਾਂ ਦੀ ਗਿਣਤੀ | ਇਸਤਰੀਆਂ ਦੀ ਗਿਣਤੀ | ਅਨੁਸੂਚਿਤ ਜਾਤੀ | |
|---|---|---|---|---|---|---|
| | | | | | ਪੁਰਸ਼ | ਇਸਤਰੀ |
| 57 | 41 | 16 | 17 | 24 | 7 | 3 |

**ਨੋਟ :-** ਇਸ ਵਿਚ ਮੁੱਖ ਦਫਤਰ ਵਿਚ ਕੰਮ ਕਰ ਰਹੇ ਡਿਪਟੀ ਡਾਇਰੈਕਟਰ ਵੀ ਸ਼ਾਮਿਲ ਹਨ।

**ਕਾਲਜ ਲੈਕਚਰਾਰ :** ਕੁੱਲ ਪ੍ਰਵਾਨਤ ਆਸਾਮੀਆਂ 1873 ਹਨ ਜਿਨ੍ਹਾਂ ਵਿਚੋਂ ਰੈਗੂਲਰ ਅਤੇ ਪਾਰਟ ਟਾਈਮ ਆਧਾਰ ਤੇ 1375 ਆਸਾਮੀਆਂ ਭਰੀਆਂ ਹੋਈਆਂ ਹਨ। ਲੋੜੀਂਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| | ਭਰੀਆਂ ਆਸਾਮੀਆਂ | ਖਾਲੀ ਆਸਾਮੀਆਂ | ਪੁਰਸ਼ਾਂ ਦੀ ਗਿਣਤੀ | ਇਸਤਰੀਆਂ ਦੀ ਗਿਣਤੀ | ਅਨੁਸੂਚਿਤ ਜਾਤੀ | |
|---|---|---|---|---|---|---|
| | | | | | ਪੁਰਸ਼ | ਇਸਤਰੀ |
| ਰੈਗੂਲਰ | 1082 | 498 | 496 | 586 | 91 | 51 |
| ਪਾਰਟ ਟਾਈਮ | 293 | - | 118 | 175 | 24 | 20 |

ਸਰਕਾਰੀ ਅਕੈਡਮਿਕ ਕਾਲਜਾਂ ਵਿਚ ਪ੍ਰੋਫੈਸਰ ਦੀ ਕੋਈ ਪੋਸਟ ਨਹੀਂ ਹੈ।

## ਜ਼ਿਲ੍ਹਾ ਮੋਗਾ ਵਿਚ ਸ਼ਗਨ ਸਕੀਮ ਦੇ ਬਕਾਇਆ ਰਹਿੰਦੇ ਕੇਸ

207. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮੋਗਾ ਵਿਚ ਸ਼ਗਨ ਸਕੀਮ ਦੇ ਬਲਾਕਵਾਰ ਕਿੰਨੇ ਕੇਸ ਪੈਂਡਿੰਗ ਪਏ ਹਨ ਅਤੇ ਇਨ੍ਹਾਂ ਦੇ ਪੈਂਡਿੰਗ ਹੋਣ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਨੂੰ ਕਦੋਂ ਤੱਕ ਨਿਪਟਾ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਜ਼ਿਲ੍ਹਾ ਮੋਗਾ ਵਿਖੇ ਸ਼ਗਨ ਸਕੀਮ ਅਧੀਨ ਮਿਤੀ 30-6-2009 ਤੱਕ ਦੇ ਪੈਂਡਿੰਗ ਕੇਸਾਂ ਦੀ ਬਲਾਕ-ਵਾਈਜ਼ ਸਥਿਤੀ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਬਲਾਕ | ਪੈਂਡਿੰਗ ਕੇਸ |
|---|---|---|
| 1. | ਨਿਹਾਲ ਸਿੰਘ ਵਾਲਾ | 505 |
| 2. | ਮੋਗਾ-1 | 559 |
| 3. | ਮੋਗਾ-11 | 266 |
| 4. | ਬਾਘਾ ਪੁਰਾਣਾ | 561 |
| 5. | ਕੋਟ ਈਸੇ ਖਾਂ | 480 |
| | ਕੁੱਲ | 2371 |

ਉਕਤ ਕੇਸਾਂ ਦਾ ਨਿਪਟਾਰਾ ਦਰਖਾਸਤਾਂ ਦੀ ਗਿਣਤੀ ਵਿਚ ਹੋਏ ਵਾਧੇ ਅਤੇ ਲੋੜੀਂਦੀ ਰਾਸ਼ੀ ਮੁਕੰਮਲ ਤੌਰ ਤੇ ਰਿਲੀਜ਼ ਨਾ ਹੋਣ ਕਾਰਨ ਨਹੀਂ ਹੋ ਸਕਿਆ। ਹੁਣ ਪੈਂਡਿੰਗ ਕੇਸਾਂ ਦਾ ਨਿਪਟਾਰਾ ਕਰਨ ਲਈ ਕੇਸ ਸਰਕਾਰ ਦੇ ਵਿਚਾਰ ਅਧੀਨ ਹੈ।

---

## ਡਿਪਟੀ ਕਮਿਸ਼ਨਰ, ਮੋਗਾ ਪਾਸ ਆਰਮਜ਼ ਲਾਇਸੈਂਸ ਦੇ ਪੈਂਡਿੰਗ ਕੇਸਾਂ ਦੀ ਗਿਣਤੀ

208. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਡਿਪਟੀ ਕਮਿਸ਼ਨਰ, ਮੋਗਾ ਕੋਲ ਆਰਮਜ਼ ਲਾਇਸੈਂਸ ਬਣਾਉਣ ਦੇ ਕਿੰਨੇ ਕੇਸ ਪੈਂਡਿੰਗ ਪਏ ਹਨ, ਇਨ੍ਹਾਂ ਦੇ ਪੈਂਡਿੰਗ ਹੋਣ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਨੂੰ ਕਦੋਂ ਤੱਕ ਨਿਪਟਾ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਕਮਿਸ਼ਨਰ, ਮੋਗਾ, ਪਾਸ ਨਵੇਂ ਅਸਲਾ ਲਾਇਸੰਸ ਬਣਾਉਣ ਸਬੰਧੀ ਮਿਤੀ 3-7-2009 ਤੱਕ ਕੁੱਲ 240 ਕੇਸ ਲੰਬਿਤ ਹਨ। ਇਹ ਕੇਸ ਇਸ ਕਾਰਣ ਲੰਬਿਤ ਹਨ ਕਿਉਂਕਿ ਇਨ੍ਹਾਂ ਕੇਸਾਂ ਵਿਚੋਂ 143 ਕੇਸ

[ ਮੁੱਖ ਮੰਤਰੀ ]

ਸੀਨੀਅਰ ਪੁਲਿਸ ਕਪਤਾਨ, ਮੋਗਾ, ਨੂੰ ਪੁਲਿਸ ਪੜਤਾਲ ਲਈ ਭੇਜੇ ਗਏ ਹਨ ਅਤੇ 97 ਕੇਸ ਡਿਪਟੀ ਕਮਿਸ਼ਨਰ, ਮੋਗਾ, ਦੇ ਦਫਤਰ ਵਿਚ ਵਿਚਾਰ ਅਧੀਨ ਹਨ। ਜਿਨ੍ਹਾਂ ਕੇਸਾਂ ਵਿਚ ਪੁਲਿਸ ਰਿਪੋਰਟਾਂ ਮੁਕੰਮਲ ਹੋ ਚੁੱਕੀਆਂ ਹਨ, ਉਨ੍ਹਾਂ ਦਾ ਨਿਪਟਾਰਾ ਇਕ ਮਹੀਨੇ ਦੇ ਅੰਦਰ ਕਰ ਦਿੱਤਾ ਜਾਵੇਗਾ।

---

## ਸੋਸਾਇਟੀਆਂ ਦੇ ਮਕਾਨ ਆਪਣੇ ਨਾਮ ਕਰਵਾਉਣ ਦੀ ਫੀਸ

209. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿਛਲੇ ਸਮੇਂ ਵਿਚ ਪੰਜਾਬ ਵਿਚ ਜਿਹੜੇ ਜੀ.ਪੀ.ਏ. ਹੋਲਡਰਜ਼ ਨੇ ਸੋਸਾਇਟੀਆਂ ਦੇ ਮਕਾਨ ਆਪਣੇ ਨਾਮ ਤੇ ਰਜਿਸਟਰ ਕਰਵਾਏ ਸਨ, ਉਨ੍ਹਾਂ ਦੀ ਕੈਟੇਗਰੀ ਵਾਈਜ਼ ਕਿੰਨੀ ਫੀਸ ਸੀ;

(ਅ) ਕੀ ਹੁਣ ਸਰਕਾਰ ਨੇ ਇਹ ਫੀਸ ਘੱਟ ਕਰ ਦਿੱਤੀ ਹੈ, ਜੇਕਰ ਹਾਂ ਤਾਂ ਲੋਕਾਂ ਨੇ ਜਿਹੜੀ ਵਾਧੂ ਟ੍ਰਾਂਸਫਰ ਫੀਸ ਦੇ ਕੇ ਇਹ ਮਕਾਨ ਆਪਣੇ ਨਾਮ ਤੇ ਟ੍ਰਾਂਸਫਰ ਕਰਵਾਏ ਸਨ ਉਨ੍ਹਾਂ ਨੂੰ ਸਰਕਾਰ ਕਿੰਨੀ ਦੇਰ ਤੱਕ ਵਾਧੂ ਚਾਰਜ ਕੀਤੀ ਫੀਸ ਰਿਫੰਡ ਕਰਵਾਏਗੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਹਿਕਾਰਤਾ ਵਿਭਾਗ ਵੱਲੋਂ ਇਸ ਸਬੰਧੀ ਕੋਈ ਫੀਸ ਮੁਕੱਰਰ ਨਹੀਂ ਕੀਤੀ ਹੋਈ ਹੈ।

(ਅ) ਇਸ ਲਈ ਫੀਸ ਨੂੰ ਰਿਫੰਡ ਕਰਨ ਦਾ ਸਵਾਲ ਹੀ ਨਹੀਂ ਉਠਦਾ ਹੈ।

---

## ਉੱਚ ਸਿੱਖਿਆ ਸੰਸਥਾਵਾਂ ਵਿਚ ਦਾਖਲ ਵਿਦਿਆਰਥੀਆਂ ਦੀ ਗਿਣਤੀ

210. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008-09 ਦੇ ਵਿਦਿਅਕ ਸਾਲ ਦੌਰਾਨ ਵੱਖ-ਵੱਖ ਸਰਕਾਰੀ ਅਤੇ ਗੈਰ-ਸਰਕਾਰੀ ਉੱਚ ਸਿੱਖਿਆ ਸੰਸਥਾਵਾਂ ਵਿਚ ਦਾਖਲਾ ਲੈਣ ਵਾਲੇ ਕੁੱਲ ਬੱਚਿਆਂ ਵਿਚੋਂ ਪਿੰਡਾਂ ਦੇ ਬੱਚਿਆਂ ਦੀ ਗਿਣਤੀ ਕਿੰਨੀ ਸੀ ਅਤੇ ਪਿੰਡਾਂ ਦੇ ਬੱਚਿਆਂ ਦੇ ਉੱਚ ਸਿੱਖਿਆ ਵਿਚ ਘੱਟ ਰਹੇ ਰੁਝਾਨ ਵਿਚ ਸੁਧਾਰ ਲਿਆਉਣ ਲਈ ਸਰਕਾਰ ਵਲੋਂ ਸਬੰਧਤ ਵਿਦਿਆਰਥੀਆਂ ਦੀ ਮਦਦ ਕਰਨ ਲਈ ਕੀ ਕਦਮ ਚੁੱਕਣ ਦੀ ਤਜਵੀਜ਼ ਹੈ?

**ਡਾਕਟਰ ਉਪਿੰਦਰਜੀਤ ਕੌਰ** : ਸਾਲ 2008-09 ਦੇ ਵਿਦਿਅਕ ਸਾਲ ਦੌਰਾਨ ਵੱਖ-ਵੱਖ ਸਰਕਾਰੀ ਕਾਲਜਾਂ ਅਤੇ ਗੈਰ-ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ

ਵਿਚ ਦਾਖਲਾ ਲੈਣ ਵਾਲੇ ਕੁੱਲ 55401 ਵਿਦਿਆਰਥੀਆਂ ਵਿਚੋਂ ਪਿੰਡਾਂ ਦੇ ਵਿਦਿਆਰਥੀਆਂ ਦੀ ਗਿਣਤੀ 30221 ਸੀ। ਗੈਰ-ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਵਿਚ ਦਾਖਲਾ ਲੈਣ ਵਾਲੇ ਕੁੱਲ 1,18,292 ਵਿਦਿਆਰਥੀਆਂ ਵਿਚੋਂ ਪਿੰਡਾਂ ਦੇ ਵਿਦਿਆਰਥੀਆਂ ਦੀ ਗਿਣਤੀ 51876 ਸੀ।

ਪਿੰਡਾਂ ਦੇ ਵਿਦਿਆਰਥੀਆਂ ਦੇ ਉੱਚ ਸਿੱਖਿਆ ਵਿਚ ਰੁਝਾਨ ਨੂੰ ਉਤਸ਼ਾਹਿਤ ਕਰਨ ਲਈ ਸਰਕਾਰ ਵੱਲੋਂ ਸਬੰਧਤ ਵਿਦਿਆਰਥੀਆਂ ਦੀ ਮਦਦ ਕਰਨ ਲਈ ਹੇਠ ਲਿਖੇ ਕਦਮ ਚੁੱਕਣ ਦੀ ਤਜਵੀਜ਼ ਹੈ :—

1. ਇਨ੍ਹਾਂ ਸੰਸਥਾਵਾਂ ਵਿਚ ਲੋੜੀਂਦੀਆਂ ਸਹੂਲਤਾਂ ਦੇਣਾ ਅਤੇ ਅਮਲੇ ਦੀ ਘਾਟ ਨੂੰ ਪੂਰਾ ਕਰਨਾ।
2. ਪੇਂਡੂ ਵਿਦਿਆਰਥੀਆਂ ਅਤੇ ਉਨ੍ਹਾਂ ਦੇ ਮਾਪਿਆਂ ਨੂੰ ਉਚੇਰੀ ਸਿੱਖਿਆ ਦੇ ਫਾਇਦਿਆਂ ਅਤੇ ਮਿਲਣ ਵਾਲੀਆਂ ਸਹੂਲਤਾਂ ਬਾਰੇ ਜਾਣਕਾਰੀ ਦੇਣਾ ਅਤੇ ਕਿੱਤਾ ਮੁੱਖੀ ਸਲਾਹ ਦੇਣਾ।

---

### ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 211*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਤਕਨੀਕੀ ਸਿੱਖਿਆ ਸੰਸਥਾਵਾਂ ਵਿਚ ਦਾਖਲ ਵਿਦਿਆਰਥੀਆਂ ਦੀ ਗਿਣਤੀ

212. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008-09 ਦੇ ਵਿਦਿਅਕ ਸਾਲ ਦੌਰਾਨ ਵੱਖ-ਵੱਖ ਸਰਕਾਰੀ ਅਤੇ ਗੈਰ-ਸਰਕਾਰੀ ਤਕਨੀਕੀ ਸਿੱਖਿਆ ਸੰਸਥਾਵਾਂ ਵਿਚ ਦਾਖਲਾ ਲੈਣ ਵਾਲੇ ਕੁੱਲ ਬੱਚਿਆਂ ਵਿਚੋਂ ਪਿੰਡਾਂ ਦੇ ਬੱਚਿਆਂ ਦੀ ਗਿਣਤੀ ਕਿੰਨੀ ਸੀ ਅਤੇ ਪਿੰਡਾਂ ਦੇ ਬੱਚਿਆਂ ਦੇ ਤਕਨੀਕੀ ਸਿੱਖਿਆ ਵਿਚ ਘੱਟ ਰਹੇ ਰੁਝਾਨ ਵਿਚ ਸੁਧਾਰ ਲਿਆਉਣ ਲਈ ਸਰਕਾਰ ਵਲੋਂ ਸਬੰਧਤ ਵਿਦਿਆਰਥੀਆਂ ਦੀ ਮਦਦ ਕਰਨ ਲਈ ਕੀ ਕਦਮ ਚੁੱਕਣ ਦੀ ਤਜਵੀਜ਼ ਹੈ ?

**ਸ਼੍ਰੀ ਸਵਰਨਾ ਰਾਮ** : ਇਹ ਦੱਸਿਆ ਜਾਂਦਾ ਹੈ ਕਿ ਪੰਜਾਬ ਸਰਕਾਰ ਦੀ ਰਿਜ਼ਰਵੇਸ਼ਨ ਪਾਲਿਸੀ ਦੇ ਅਨੁਸਾਰ ਪੇਂਡੂ ਬੱਚਿਆਂ ਲਈ ਕੋਈ ਰਾਖਵਾਂਕਰਨ ਨਹੀਂ ਹੈ। ਇਸ ਲਈ ਦਾਖਲ ਹੋਣ ਵਾਲੇ ਪੇਂਡੂ ਬੱਚਿਆਂ ਦੀ ਗਿਣਤੀ ਬਾਰੇ ਵਿਭਾਗ ਪਾਸ ਇਸ

*For Unstarred Question No. 211 & reply thereto, please see Appendix to this Debates.

[ ਤਕਨੀਕੀ ਸਿੱਖਿਆ ਮੰਤਰੀ ]

ਸਮੇਂ ਕੋਈ ਵੇਰਵੇ ਨਹੀਂ ਹਨ। ਪੰਜਾਬ ਦੇ ਦੋ ਇੰਜੀਨੀਅਰਿੰਗ ਕਾਲਜਾਂ ਅਤੇ ਦੋ ਬਹੁਤਕਨੀਕੀ ਕਾਲਜਾਂ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਏ ਜਾ ਰਹੇ ਹਨ, ਵਿਚ 70% ਸੀਟਾਂ ਪੇਂਡੂ ਵਿਦਿਅਰਥੀਆਂ ਲਈ ਉਨ੍ਹਾਂ ਦੀ ਮੈਨੇਜਮੈਂਟ ਨੇ ਰਾਖਵੀਆਂ ਰੱਖੀਆਂ ਹਨ।

ਸਾਲ 2008-09 ਦੌਰਾਨ ਕੁਲ ਅੰਤਰ ਗ੍ਰਹਿਣ ਵਿਰੁੱਧ 70% ਦਾਖਲ ਕੀਤੇ ਪੇਂਡੂ ਵਿਦਿਆਰਥੀਆਂ ਦਾ ਵੇਰਵਾ ਹੇਠ ਅਨੁਸਾਰ ਹੈ :-

| ਲੜੀ ਨੰ: | ਸੰਸਥਾ ਦਾ ਨਾਮ | ਕੁਲ ਅੰਤਰ ਗ੍ਰਹਿਣ | ਪੇਂਡੂ ਵਿਦਿਆਰਥੀ |
|---|---|---|---|
| (ੳ) | ਇੰਜੀਨੀਅਰਿੰਗ ਕਾਲਜ : | | |
| 1. | ਗੁਰੂ ਨਾਨਕ ਦੇਵ ਇੰਜੀਨੀਅਰਿੰਗ ਕਾਲਜ, ਲੁਧਿਆਣਾ। | 555 | 388 |
| 2. | ਬਾਬਾ ਬੰਦਾ ਸਿੰਘ ਬਹਾਦਰ ਇੰਜੀਨੀਅਰਿੰਗ ਕਾਲਜ, ਫਤਿਹਗੜ੍ਹ ਸਾਹਿਬ। | 570 | 399 |
| (ਅ) | ਬਹੁਤਕਨੀਕੀ ਕਾਲਜ : | | |
| 1. | ਗੁਰੂ ਨਾਨਕ ਦੇਵ ਬਹੁਤਕਨੀਕੀ ਕਾਲਜ, ਲੁਧਿਆਣਾ। | 360 | 250 |
| 2. | ਬਾਬਾ ਬੰਦਾ ਸਿੰਘ ਬਹਾਦਰ ਬਹੁਤਕਨੀਕੀ ਕਾਲਜ, ਫਤਿਹਗੜ੍ਹ ਸਾਹਿਬ। | 390 | 270 |

ਪੰਜਾਬ ਰਾਜ ਦੇ ਸਾਰੇ ਇੰਜੀਨੀਅਰਿੰਗ ਅਤੇ ਬਹੁਤਕਨੀਕੀ ਕਾਲਜ ਜ਼ਮੀਨ, ਇਮਾਰਤ, ਮਸ਼ੀਨਰੀ ਅਤੇ ਸਾਜ਼ੋ-ਸਮਾਨ ਵਰਗੇ ਵਿਸ਼ਾਲ ਆਧਾਰਕ ਸੰਰਚਨਾ ਰੱਖਦੇ ਹਨ। ਇਹਨਾਂ ਸਾਧਨਾਂ ਦੀ ਆਦਰਸ਼ਕ ਸਮਰੱਥਾ ਤੱਕ ਵਰਤੋਂ ਕਰਨ ਦੇ ਮੰਤਵ ਨਾਲ ਇਕ ਛੱਤ ਥੱਲੇ ਸਿਖਿਆ ਸੁਵਿਧਾਵਾਂ ਅਤੇ ਬਹੁ-ਪ੍ਰਕਾਰ ਕੋਰਸ ਚਲਾਉਣ ਦਾ ਨਮੂਨਾ ਤਿਆਰ ਕੀਤਾ ਗਿਆ ਹੈ। ਪੇਂਡੂ ਨੌਜਵਾਨਾਂ ਨੂੰ ਲਾਭ ਦੇਣ ਲਈ ਨਵੇਂ ਕੋਰਸ ਅਤੇ ਚੰਗੀ ਕਿਸਮ ਦੇ ਸਿੱਖਿਆ ਅਦਾਰਿਆਂ ਵਿਚ 10+2 ਸਾਇੰਸ ਸਕੂਲ, ਇੰਜੀਨੀਅਰਿੰਗ ਦਾ ਡਿਪਲੋਮਾ/ਡਿਗਰੀ, ਐਮ.ਬੀ.ਏ./ਐਮ.ਸੀ.ਏ. ਅਤੇ ਫਾਰਮੇਸੀ ਆਦਿ ਸ਼ੁਰੂ ਕਰਨ ਦੀ ਤਜਵੀਜ਼ ਹੈ। ਇਸ ਤੋਂ ਇਲਾਵਾ ਇਹ ਅਦਾਰੇ ਆਪਣੇ ਆਲੇ-ਦੁਆਲੇ ਦੇ ਪਿੰਡਾਂ ਦੇ ਸਮੂਹ ਬਣਾਏਗੀ ਅਤੇ ਉਹ ਦਰਸਾਏ ਪਿੰਡਾਂ ਨੂੰ ਉਹਨਾਂ ਦੀਆਂ ਮੁਕੰਮਲ ਜ਼ਰੂਰਤਾਂ ਅਤੇ ਮਨੁੱਖੀ ਸ਼ਕਤੀ ਵਿਕਾਸ ਲਈ ਅਪਣਾਏਗਾ।

ਉਪ੍ਰੋਕਤ ਨੂੰ ਧਿਆਨ ਵਿਚ ਰੱਖਦਿਆਂ ਰਾਜ ਸਰਕਾਰ ਨੇ ਨਾਬਾਰਡ ਪ੍ਰੋਜੈਕਟ ਦੀ ਸਹਾਇਤਾ ਨਾਲ ਤਿੰਨ ਸਰਕਾਰੀ ਬਹੁਤਕਨੀਕੀ ਸੰਸਥਾਵਾਂ, ਜਿਵੇਂ ਕਿ ਭਿੱਖੀਵਿੰਡ/ਗੁਰੂ ਤੇਗ ਬਹਾਦਰਗੜ੍ਹ/ਦੀਨਾਨਗਰ, ਦੋ ਇੰਜੀਨੀਅਰਿੰਗ ਕਾਲਜਾਂ, ਜਿਵੇਂ ਕਿ ਸ਼ਹੀਦ ਭਗਤ ਸਿੰਘ ਕਾਲਜ ਆਫ ਇੰਜ: ਅਤੇ ਟੈਕਨਾਲੋਜੀ, ਫਿਰੋਜ਼ਪੁਰ, ਬੇਅੰਤ ਕਾਲਜ ਆਫ ਇੰਜ:

ਅਤੇ ਟੈਕਨਾਲੋਜੀ, ਗੁਰਦਾਸਪੁਰ ਨੂੰ ਬਹੁ-ਉਦੇਸ਼ੀ ਅਕੈਡਮੀਆਂ ਵਜੋਂ ਉਤਸ਼ਾਹਿਤ ਕਰਨ ਅਤੇ ਸੁਲਤਾਨਪੁਰ ਲੋਧੀ ਵਿਖੇ ਇਕ ਨਵੀਂ ਬਹੁ-ਉਦੇਸ਼ੀ ਅਕੈਡਮੀ ਸਥਾਪਿਤ ਕਰਨ ਦਾ ਫੈਸਲਾ ਲਿਆ ਹੈ।

---

## ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 213*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਬੁਦਕੀ ਨਦੀ ਦੇ ਤਾਲਾਂ ਤੇ ਨਜਾਇਜ਼ ਕਬਜ਼ੇ

214. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਅਤੇ ਜ਼ਿਲ੍ਹਾ ਰੂਪ ਨਗਰ ਦੇ ਰੰਗੀਲਪੁਰ, ਰਾਜੇ ਮਾਜਰਾ ਅਤੇ ਬਹਿਰਾਮਪੁਰ ਜ਼ਿਮੀਦਾਰਾਂ ਆਦਿ ਪਿੰਡਾਂ ਵਿਚੋਂ ਲੰਘਦੀ ਬੁਦਕੀ ਨਦੀ ਦੇ ਕੈਚਮੈਂਟ (ਆਸੇ-ਪਾਸੇ ਦੇ) ਖੇਤਰਾਂ ਅਤੇ ਨਦੀ ਤੇ ਤਾਲਾਂ ਤੇ ਕੁਝ ਉਦਯੋਗਪਤੀਆਂ ਅਤੇ ਕਾਸ਼ਤਕਾਰਾਂ ਦੁਆਰਾ ਇਮਾਰਤਾਂ ਆਦਿ ਬਣਾ ਕੇ ਨਜਾਇਜ਼ ਕਬਜ਼ੇ ਕੀਤੇ ਗਏ ਹਨ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਨਦੀ ਵਿਚ ਪਾਣੀ ਦੇ ਕੁਦਰਤੀ ਵਹਾਓ ਨੂੰ ਸੁਨਿਸ਼ਚਿਤ ਕਰਨ ਲਈ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਲਈ ਸਰਕਾਰ ਦੁਆਰਾ ਚੁੱਕੇ ਜਾਣ ਵਾਲੇ ਤਜਵੀਜ਼ਤ ਕਦਮ ਕੀ ਹਨ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗ੍ਰਾਮ ਲਾਗੂਕਰਣ ਮੰਤਰੀ)** : (ੳ) ਪ੍ਰਾਪਤ ਜਾਣਕਾਰੀ ਮੁਤਾਬਿਕ, ਬੁਦਕੀ ਨਦੀ ਦੇ ਬੈੱਡ ਅਤੇ ਕੈਚਮੈਂਟ ਏਰੀਏ ਵਿਚ ਜ਼ਿਮੀਦਾਰਾਂ ਵੱਲੋਂ ਇਮਾਰਤਾਂ ਉਸਾਰ ਕੇ ਸਰਕਾਰੀ ਜ਼ਮੀਨ ਤੇ ਕੋਈ ਵੀ ਨਜਾਇਜ਼ ਕਬਜ਼ਾ ਨਹੀਂ ਕੀਤਾ ਗਿਆ ਹੈ।

(ਅ) ਕਿਉਂਜੋ ਇਹ ਸਰਕਾਰੀ ਜ਼ਮੀਨ ਨਹੀਂ ਹੈ, ਇਸ ਲਈ ਇਹ ਕਹਿਣਾ ਠੀਕ ਨਹੀਂ ਹੈ ਕਿ ਜ਼ਮੀਨ ਤੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ। ਫਿਰ ਵੀ ਜ਼ਿਮੀਦਾਰਾਂ ਵੱਲੋਂ ਜਿਥੇ ਵੀ ਪਾਣੀ ਦੇ ਰਸਤਿਆਂ ਨੂੰ ਤੰਗ ਕੀਤਾ ਗਿਆ ਹੈ ਜਾਂ ਨਜਾਇਜ਼ ਕਬਜ਼ੇ ਕੀਤੇ ਗਏ ਹਨ, ਉਨ੍ਹਾਂ ਨੂੰ ਇਹ ਨਜਾਇਜ਼ ਕਬਜ਼ੇ ਖਾਲੀ ਕਰਨ ਅਤੇ ਰੋਕੇ ਗਏ ਰਸਤਿਆਂ ਨੂੰ ਖੋਲ੍ਹਣ ਲਈ ਨਾਰਦਰਨ ਇੰਡੀਆ ਕੈਨਾਲ ਐਂਡ ਡਰੇਨੇਜ ਐਕਟ 1873 ਦੀ ਜ਼ੇਰੇ-ਧਾਰਾ 55 ਅਧੀਨ ਨੋਟਿਸ ਜਾਰੀ ਕਰ ਦਿੱਤੇ ਗਏ ਹਨ।

---

*For Unstarred Question No. 213 & reply thereto, please see Appendix to this Debates.

## ਐਨ.ਡੀ.ਪੀ.ਐਸ. ਐਕਟ ਅਧੀਨ ਦਰਜ ਕੀਤੇ ਗਏ ਕੇਸਾਂ ਦੀ ਗਿਣਤੀ

215. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਤੀ 1 ਮਾਰਚ, 2007 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਐਨ.ਡੀ.ਪੀ.ਐਸ. ਐਕਟ ਅਧੀਨ ਤਹਿਸੀਲ ਨਾਭਾ ਵਿਚ ਦਰਜ ਕੀਤੇ ਗਏ ਕੇਸਾਂ ਦੇ ਸਾਲ-ਵਾਰ ਵੇਰਵੇ ਕੀ ਹਨ ਅਤੇ ਹਰੇਕ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਅਨੁਲੱਗ* ਅਨੁਸਾਰ ਰੱਖੀ ਜਾਂਦੀ ਹੈ।

---

### ANNOUNCEMENTS BY THE SPEAKER REG:
### (i) WELCOMING THE NEWLY ELECTED MEMBER

**ਮਾਣਯੋਗ ਸਪੀਕਰ** : ਅਗਲੀ ਆਈਟਮ ਤੋਂ ਪਹਿਲਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਇਸ ਸਦਨ ਦੇ ਨਵੇਂ ਮੈਂਬਰ ਬੀਬੀ ਰਾਜਵਿੰਦਰ ਕੌਰ ਭੁੱਲਰ ਜੀ ਇਲੈਕਟ ਹੋ ਕੇ ਆਏ ਹਨ। ਬੀਬੀ ਜੀ ,ਖੜ੍ਹੇ ਹੋ ਜਾਵੋ।

(ਇਸ ਸਮੇਂ ਬੀਬੀ ਰਾਜਵਿੰਦਰ ਕੌਰ ਭੁੱਲਰ ਜੀ ਸਦਨ ਵਿਚ ਆਪਣੀ ਸੀਟ ਤੇ ਖੜ੍ਹੇ ਹੋ ਗਏ।)

ਮੈਂ ਇਨ੍ਹਾਂ ਨੂੰ ਇੱਥੇ ਸਦਨ ਵਿਚ ਹਾਜ਼ਰ ਹੋਣ ਅਤੇ ਇਲੈਕਸ਼ਨ ਜਿੱਤਣ ਤੋਂ ਬਾਅਦ ਇਸ ਹਾਊਸ ਦੇ ਮੈਂਬਰ ਬਣਨ ਲਈ ਵਧਾਈ ਵੀ ਦਿੰਦਾ ਹਾਂ ਅਤੇ ਤੁਹਾਡੇ ਸਾਰਿਆਂ ਵੱਲੋਂ ਵੀ ਇਨ੍ਹਾਂ ਨੂੰ ਜੀ ਆਇਆਂ ਕਹਿੰਦਾ ਹਾਂ।

### (ii) PANEL OF CHAIRMEN

ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 13(1) ਅਧੀਨ ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ :

(1) ਸ਼੍ਰੀ ਸੁਰਜੀਤ ਕੁਮਾਰ ਜਿਆਨੀ

(2) ਸਰਦਾਰ ਸੋਹਣ ਸਿੰਘ ਠੰਡਲ

(3) ਸਰਦਾਰ ਅਵਤਾਰ ਸਿੰਘ ਬਰਾੜ

(4) ਕੈਪਟਨ ਬਲਬੀਰ ਸਿੰਘ ਬਾਠ

ਅਗਲੀ ਆਈਟਮ। ਸਕੱਤਰ, ਪੰਜਾਬ ਵਿਧਾਨ ਸਭਾ, ਵੱਲੋਂ ਐਲਾਨ।

---

*Placed in the Revisor's Branch.

## ANNOUNCEMENT BY THE SECRETARY

**ਸ਼੍ਰੀ ਸਕੱਤਰ** : ਮੈਂ ਤੇਰ੍ਹਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਛੇਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ।

(1) ਪੰਜਾਬ ਜਾਇਦਾਦਾਂ ਨਾਲ ਸਬੰਧਤ ਪੈਕੇਜ ਡੀਲ (ਨਿਪਟਾਰਾ) ਸੋਧਨਾ ਬਿਲ, 2009

(2) ਪੰਜਾਬ ਮਨੋਰੰਜਨ ਕਰ (ਸਿਨੇਮੈਟੋਗ੍ਰਾਫਿਜ਼ ਸ਼ੋਅਜ਼) ਸੋਧਨਾ ਬਿਲ, 2009

(3) ਪੰਜਾਬ ਮੁੱਖ-ਸਾਧਨਾਂ ਤੇ ਕਰ ਬਿਲ, 2009

(4) ਪੰਜਾਬ ਧਰਾਤਲ ਹੇਠਲੇ ਪਾਣੀ ਦੀ ਸਾਂਭ-ਸੰਭਾਲ (ਸੋਧਨਾ) ਬਿਲ, 2009

(5) ਪੰਜਾਬ ਦਿਹਾਤੀ ਵਿਕਾਸ (ਸੋਧਨਾ) ਬਿਲ, 2009

(6) ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2009

(7) ਪੰਜਾਬ ਨਮਿੱਤਣ ਬਿਲ, 2009

(8) ਪੰਜਾਬ ਨਮਿੱਤਣ (ਲੇਖਾ ਅਨੁਦਾਨ) ਬਿਲ, 2009

---

## PRESENTATION OF THE FIRST REPORT OF THE BUSINESS ADVISORY COMMITTEE

**ਮਾਣਯੋਗ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ :-

ਕਮੇਟੀ ਨੇ ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ ਇਹ ਸਿਫਾਰਸ਼ ਕੀਤੀ ਕਿ ਮਿਤੀ 07.07.2009 ਤੋਂ 11.07.2009 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇ :—

| | |
|---|---|
| ਮੰਗਲਵਾਰ, 7 ਜੁਲਾਈ, 2009 (11.00 ਵਜੇ ਪੂਰਵ ਦੁਪਹਿਰ) | ਸਾਲ 2009-10 ਲਈ ਬਜਟ ਅਨੁਮਾਨ ਪੇਸ਼ ਕਰਨਾ। |
| ਬੁੱਧਵਾਰ, 8 ਜੁਲਾਈ, 2009 (10.00 ਵਜੇ ਸਵੇਰੇ) | ਗੈਰ-ਸਰਕਾਰੀ ਕੰਮ-ਕਾਰ। |

[ ਮਾਣਯੋਗ ਸਪੀਕਰ ]

| | |
|---|---|
| ਵੀਰਵਾਰ, 9 ਜੁਲਾਈ, 2009 (10.00 ਵਜੇ ਸਵੇਰੇ ਤੋਂ 2.00 ਵਜੇ ਬ.ਦ.) (ਸਵੇਰ ਦੀ ਬੈਠਕ) | ਸਾਲ 2009-10 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ। |
| ਵੀਰਵਾਰ, 9 ਜੁਲਾਈ, 2009 (3.00 ਵਜੇ ਬ.ਦ.) (ਬਾਅਦ ਦੁਪਹਿਰ ਦੀ ਬੈਠਕ) | ਸਾਲ 2009-10 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। |
| ਸ਼ੁੱਕਰਵਾਰ, 10 ਜੁਲਾਈ, 2009 (10.00 ਵਜੇ ਸਵੇਰੇ) | ਸਾਲ 2009-10 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। (ਸਮਾਪਤ ਕੀਤੀ ਜਾਵੇਗੀ।) |
| ਸਨਿੱਚਰਵਾਰ, 11 ਜੁਲਾਈ, 2009 (10.00 ਵਜੇ ਸਵੇਰੇ) | i) ਸਾਲ 2009-10 ਲਈ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ। ii) ਸਾਲ 2009-10 ਲਈ ਬਜਟ ਅਨੁਮਾਨਾਂ ਸਬੰਧੀ ਨਮਿੱਤਣ ਬਿਲ। iii) ਵਿਧਾਨਿਕ ਕੰਮ-ਕਾਰ। iv) ਸਦਨ ਨੂੰ **ਅਣਮਿੱਥੇ ਸਮੇਂ ਲਈ ਸਥਗਿਤ** ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ। |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

ਹੁਣ ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ :-

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।"

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਤੁਸੀਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕੀਤੀ ਹੈ। ਮੈਂ ਇਸ ਸਬੰਧ ਵਿਚ ਦੱਸਣਾ ਚਾਹੁੰਦੀ ਹਾਂ ਕਿ ਕੁਝ ਮਾਣਯੋਗ ਮੈਂਬਰਜ਼ ਨੇ ਇਸ ਤੇ ਬੋਲਣਾ ਹੈ, ਬਹਿਸ ਕਰਨੀ ਹੈ ਜੀ।

**ਮਾਣਯੋਗ ਸਪੀਕਰ** : ਹਾਂ ਜੀ, ਬਹਿਸ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਕਹਿਣਾ ਚਾਹੁੰਦੀ ਹਾਂ ਕਿ ਇਹ ਪ੍ਰੋਗਰਾਮ ਮਿਤੀ 11.7.2009 ਤੱਕ ਪੇਸ਼ ਕੀਤਾ ਗਿਆ ਹੈ ਅਤੇ ਮਿਤੀ 11.7.2009 ਨੂੰ ਸਦਨ ਸਥਗਿਤ ਹੋ ਜਾਣਾ ਹੈ। ਮੇਰੀ ਬੇਨਤੀ ਹੈ ਕਿ ਇਸ ਨੂੰ ਲੰਮਾ ਕੀਤਾ ਜਾਵੇ, ਵਧਾਇਆ ਜਾਵੇ ਭਾਵ ਮਿਤੀ 11.7.2009 ਨੂੰ ਸਦਨ ਸਥਗਿਤ ਨਾ ਕੀਤਾ ਜਾਵੇ ਕਿਉਂਕਿ ਇੱਕ ਸਾਲ ਬਾਅਦ ਇਹ ਬਜਟ ਸੈਸ਼ਨ ਆਉਂਦਾ ਹੈ, ਇਸ ਤੇ ਸਾਰੇ ਪੰਜਾਬ ਦੇ ਲੋਕਾਂ ਦੀਆਂ ਨਜ਼ਰਾਂ ਲੱਗੀਆਂ ਹੁੰਦੀਆਂ ਹਨ ਅਤੇ ਬੜੇ ਫੈਸਲੇ ਲੈਣੇ ਹੁੰਦੇ ਹਨ। ਚਾਰ ਦਿਨ ਦੇ ਪ੍ਰੋਗਰਾਮ ਵਿੱਚ 20 ਘੰਟੇ ਬੜੀ ਮੁਸ਼ਕਲ ਨਾਲ ਸਾਨੂੰ ਮਿਲਣੇ ਹਨ। ਅੱਜ ਪੰਜਾਬ ਦੇ ਜੋ ਹਾਲਾਤ ਹਨ, ਉਹ ਬੜੇ ਮਾੜੇ ਹਨ। ਅੱਜ ਬੜੇ ਗੰਭੀਰ ਮੁੱਦੇ ਹਨ। ਹਰ ਪਾਸੇ ਹਾਹਾ-ਕਾਰ ਮੱਚੀ ਹੋਈ ਹੈ। ਕਿਸ ਤਰੀਕੇ ਨਾਲ ਅਸ਼ਟਾਮ ਘੁਟਾਲੇ ਹੋ ਰਹੇ ਹਨ, ਲਾਅ ਐਂਡ ਆਰਡਰ ਦਾ ਹਾਲ ਇਹ ਹੈ ਕਿ ਅੱਜ ਨਾ ਮੰਤਰੀ ਸੇਫ ਹੈ, ਨਾ ਐਮ.ਐਲ.ਏ. ਸੇਫ ਹੈ ਅਤੇ ਨਾ ਹੀ ਕੋਈ ਅਫ਼ਸਰ ਸੇਫ ਹੈ। ਇਸ ਸਾਰੀ ਸਿਚੂਏਸ਼ਨ ਤੇ ਅਸੀਂ ਇਸ ਹਾਊਸ ਵਿਚ ਡਿਸਕਸ਼ਨ ਕਰਨੀ ਚਾਹੁੰਦੇ ਹਾਂ। ਇਸ ਲਈ ਮੇਰੀ ਬੇਨਤੀ ਹੈ ਕਿ ਕਦੇ ਵੀ ਬਜਟ ਸੈਸ਼ਨ ਇੰਨਾ ਛੋਟਾ ਨਹੀਂ ਹੋਇਆ ਹੋਣਾ। ਚਾਰ ਦਿਨ ਦੇ ਸੈਸ਼ਨ ਵਿਚ ਸਨਿੱਚਰਵਾਰ ਵੀ ਲੈ ਲਿਆ ਅਤੇ ਇਕ ਦਿਨ ਦੋ ਸਿਟਿੰਗਜ਼ ਵੀ ਰੱਖ ਲਈਆਂ ਹਨ। ਇੰਨੀ ਸਰਕਾਰ ਨੂੰ ਕਿਹੜੀ ਕਾਹਲੀ ਪਈ ਹੋਈ ਹੈ, ਬਜਟ ਪਾਸ ਕਰਨ ਦੀ? ਪਹਿਲਾਂ ਸੈਸ਼ਨ ਵਿਚ ਬਜਟ ਨਹੀਂ ਆਇਆ ਅਤੇ ਅੱਜ ਬਜਟ ਕਿਸ ਤਰ੍ਹਾਂ ਦਾ ਆਉਣਾ ਹੈ, ਇਹ ਪਤਾ ਹੀ ਹੈ। ਇਹ ਖਾਲੀ ਸਰਕਾਰ, ਕਾਹਲੀ ਕਰਨ ਵਾਲੀ ਸਰਕਾਰ ਕਿਉਂ ਫੇਸ ਨਹੀਂ ਕਰਨਾ ਚਾਹੁੰਦੀ। ਜਿਹੜੇ ਗੰਭੀਰ ਮਾਮਲੇ ਹਨ, ਇਹ ਇੱਥੇ ਲਿਆਂਦੇ ਜਾਣ ਅਤੇ ਇੱਥੇ ਡਿਸਕਸ ਕੀਤੇ ਜਾਣ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਕਾਰਜ ਸਲਾਹਕਾਰ ਕਮੇਟੀ ਵਿਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਸਨ। ਉਥੇ ਸਰਬ-ਸੰਮਤੀ ਨਾਲ ਇਹ ਪ੍ਰੋਗਰਾਮ ਬਣਿਆ ਸੀ ਅਤੇ ਹੁਣ ਇਹ ਕਿਨ੍ਹਾਂ ਕਾਰਨਾਂ ਕਰਕੇ ਗਲਤ ਹੈ? ਉਥੇ ਸਾਰੇ ਨੁਮਾਇੰਦੇ ਸਨ ਅਤੇ ਸਰਬ-ਸੰਮਤੀ ਨਾਲ ਉਥੇ ਫੈਸਲਾ ਹੋਇਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੀ ਗੱਲ ਦਾ ਤੁਸੀਂ ਜਵਾਬ ਦੇ ਸਕਦੇ ਹੋ। ਕਾਲੀਆ ਜੀ ਤੁਸੀਂ ਜੋ ਕਹਿ ਰਹੇ ਹੋ, ਉਸ ਦੇ ਵਾਸਤੇ ਤੁਹਾਡੇ ਕੋਈ ਫੀਤੀ ਨਹੀਂ ਲੱਗਣੀ। ਤੁਹਾਡੇ ਨਾਲ ਜੋ ਹੋਇਆ, ਸਾਨੂੰ ਉਸਦਾ ਦੁੱਖ ਹੈ। ਸਪੀਕਰ ਸਾਹਿਬ, ਇਸਦਾ ਜਵਾਬ ਦੇਣਗੇ।

**ਮਾਣਯੋਗ ਸਪੀਕਰ** : ਤੁਸੀਂ ਹਾਊਸ ਲੰਮਾ ਕਰਨ ਦੀ ਗੱਲ ਕਰਦੇ ਹੋ। ਤੁਹਾਡੀ ਇਹੋ ਬੇਨਤੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਾਡੇ ਮੈਂਬਰ ਕਾਰਜ ਸਲਾਹਕਾਰ ਕਮੇਟੀ ਦੀ ਮੀਟਿੰਗ ਵਿਚ ਗਏ ਸੀ ਅਤੇ ਉਨ੍ਹਾਂ ਨੇ ਉਥੇ ਕਿਹਾ ਸੀ। ਸਾਡੇ ਮੈਂਬਰਾਂ ਦੀ ਗੱਲ ਨਹੀਂ ਮੰਨੀ ਗਈ। ਜੇ ਸਾਡੇ ਮੈਂਬਰਾਂ ਦੀ ਗੱਲ ਉਥੇ ਨਹੀਂ ਮੰਨੀ ਗਈ ਤਾਂ this is the platform, ਜਿਥੇ ਪੂਰੇ ਹਾਊਸ ਨੂੰ ਅਧਿਕਾਰ ਹੁੰਦਾ ਹੈ ਕਿ ਕਿਸੇ ਗੱਲ ਨੂੰ ਰੀਜੈਕਟ ਕਰਨਾ ਹੈ ਜਾਂ ਐਕਸੈਪਟ ਕਰਨਾ ਹੈ। ਮੇਰੀ ਬੇਨਤੀ ਹੈ ਕਿ ਅੱਜ ਮੁਲਾਜ਼ਮ ਝਾਕ ਰਹੇ ਹਨ, ਗਰੀਬਾਂ ਦੇ ਮਸਲਿਆਂ ਦੀ ਗੱਲ ਹੈ, ਧੱਕੇਸ਼ਾਹੀ ਹੋ ਰਹੀ ਹੈ, ਗੁੰਡਾ ਗਰਦੀ ਦਾ ਰਾਜ ਹੈ। ਇਹ ਸਾਰੇ ਮਸਲੇ ਹਨ ਜਿਨ੍ਹਾਂ ਤੇ ਅਸੀਂ ਬਹਿਸ ਕਰਨੀ ਚਾਹੁੰਦੇ ਹਾਂ। ਇਸ ਲਈ ਸਾਡੀ ਬੇਨਤੀ ਹੈ ਕਿ ਹਾਊਸ ਦਾ ਸਮਾਂ ਵਧਾਇਆ ਜਾਵੇ।

**ਮਾਣਯੋਗ ਸਪੀਕਰ** : ਕਾਰਜ ਸਲਾਹਕਾਰ ਕਮੇਟੀ ਦੀ ਮੀਟਿੰਗ ਹੋਈ ਸੀ ਅਤੇ ਬੀਬੀ ਜੀ, ਉਸ ਵਿਚ ਤੁਹਾਡੇ ਵੱਲੋਂ ਭੇਜੇ ਮੈਂਬਰ ਵੀ ਪੁੱਜੇ ਸਨ ਅਤੇ ਇਸ ਪਾਸਿਉਂ ਵੀ ਮੈਂਬਰ ਆਏ ਸਨ। ਉਨ੍ਹਾਂ ਨੇ ਸਰਬ-ਸੰਮਤੀ ਨਾਲ ਫੈਸਲਾ ਕੀਤਾ ਸੀ। ਅੱਜ ਬਜਟ ਸਾਹਮਣੇ ਆ ਜਾਣਾ ਹੈ। ੮ ਜੁਲਾਈ ਨੂੰ ਗੈਰ-ਸਰਕਾਰੀ ਕੰਮ-ਕਾਰ ਰੱਖਿਆ ਗਿਆ ਹੈ, ਉਸ ਤੇ ਵੀ ਤੁਸੀਂ ਬੋਲਣਾ ਹੈ। 9 ਜੁਲਾਈ ਨੂੰ 2 ਮਿਟਿੰਗਜ਼ ਰੱਖੀਆਂ ਗਈਆਂ ਹਨ, ਸਵੇਰੇ ਅਤੇ ਸ਼ਾਮ ਨੂੰ, ਉਸ ਵਿੱਚ ਵੀ ਬਹਿਸ ਹੋਣੀ ਹੈ। ਤੁਸੀਂ ਉਸ ਵਿਚ ਜਿੰਨਾ ਬੋਲਣਾ ਚਾਹੁੰਦੇ ਹੋ, ਬੋਲ ਲੈਣਾ। ਫਿਰ 10 ਜੁਲਾਈ ਨੂੰ ਬਹਿਸ ਹੈ, ਉਸ ਤੇ ਵੀ ਤੁਸੀਂ ਬੋਲਣਾ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਸਾਡੇ ਜਿਹੜੇ ਕਾਰਜ ਸਲਾਹਕਾਰ ਕਮੇਟੀ ਦੇ ਮੈਂਬਰ ਸਨ, ਉਨ੍ਹਾਂ ਦੀ ਸੁਜੈਸ਼ਨ ਮੁਤਾਬਿਕ ਹੀ ਸਰਬ-ਸੰਮਤੀ ਨਾਲ ਫੈਸਲਾ ਹੋਇਆ ਹੈ। ਇਸ ਵਿਚ ਕਿਸੇ ਨੇ ਵੀ ਨਹੀਂ ਕਿਹਾ ਕਿ ਹਾਊਸ ਵਧਾਉਣਾ ਹੈ ਜਾਂ ਘੱਟ ਕਰਨਾ ਹੈ। ਕਿਸੇ ਨੇ ਕਿਸੇ ਆਈਟਮ ਬਾਰੇ ਜ਼ਰੂਰ ਗੱਲ ਕੀਤੀ ਹੋ ਸਕਦੀ ਹੈ ਕਿ ਇਸ ਦਿਨ ਰੱਖੀ ਜਾਵੇ। ਜਿਵੇਂ ਨਾਨ-ਆਫੀਸ਼ੀਅਲ ਡੇਅ ਇਕ ਦਿਨ ਪਹਿਲਾਂ ਬੁੱਧਵਾਰ ਨੂੰ ਕੀਤਾ ਗਿਆ ਹੈ। ਇਹ ਸਾਰਾ ਫੈਸਲਾ ਸਹਿਮਤੀ ਨਾਲ ਕੀਤਾ ਹੈ ਅਤੇ ਇਸਦੇ ਵਿਚ ਕੋਈ ਬਹਿਸ ਨਹੀਂ ਹੋਈ ਅਤੇ ਕਿਸੇ ਨੇ ਕੋਈ ਕਿੰਤੂ-ਪਰੰਤੂ ਨਹੀਂ ਕੀਤਾ। ਇਹ ਗੱਲ ਚੰਗੇ ਢੰਗ ਨਾਲ ਸਾਹਮਣੇ ਆਈ ਸੀ। ਤੁਸੀਂ (ਸਰਦਾਰ ਲਾਲ ਸਿੰਘ ਵੱਲ ਇਸ਼ਾਰਾ) ਉਸ ਦਿਨ ਉਥੇ ਸੀ ?

**ਸਰਦਾਰ ਲਾਲ ਸਿੰਘ (ਡਕਾਲਾ)** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦੋ ਦਿਨ ਬਜਟ ਦੀ ਬਹਿਸ ਵਾਸਤੇ ਰੱਖੇ ਗਏ ਹਨ। ਦੋ ਸਿਟਿੰਗਾਂ ਵੀ ਹੋਣਗੀਆਂ। 10 ਤਾਰੀਖ ਨੂੰ ਬਜਟ ਤੇ ਬਹਿਸ ਹੋਵੇਗੀ। ਬਾਕੀ ਮਸਲੇ ਹੋਰ ਵੀ ਹਨ। ਜਿਵੇਂ ਪੰਜਾਬ ਦੇ ਲੋਕਾਂ ਦੀਆਂ ਸਹੂਲਤਾਂ ਦਾ ਮਸਲਾ ਹੈ। ਬਿਜਲੀ ਤੇ ਬਹਿਸ ਹੋਣੀ ਹੈ। ਲਾਅ ਐਂਡ ਆਰਡਰ ਤੇ ਬਹਿਸ ਹੋਣੀ ਹੈ। ਸਮਾਂ ਪਹਿਲਾਂ ਹੀ ਘੱਟ ਹੈ। ਇਹ ਸੈਸ਼ਨ ਪਹਿਲਾਂ ਅਪ੍ਰੈਲ ਵਿਚ ਕਰਨਾ ਚਾਹੀਦਾ ਸੀ। ਹਰਿਆਣੇ ਵਿਚ ਵੀ ਇਲੈਕਸ਼ਨਾਂ ਹੋਈਆਂ ਹਨ। ਜੇ ਹਰਿਆਣੇ ਵਿਚ ਬਜਟ ਪੇਸ਼ ਹੋ ਸਕਦਾ ਹੈ ਤਾਂ ਪੰਜਾਬ ਵਿਚ ਕਿਉਂ ਨਹੀਂ ਕੀਤਾ ਗਿਆ। ਉਸ ਵੇਲੇ ਇਹ ਭੱਜ ਗਏ। ਸਪੀਕਰ ਸਾਹਿਬ, ਬਜਟ ਤੋਂ ਇਲਾਵਾ ਹੋਰ ਵੀ ਮਸਲੇ ਹਨ ਜਿਨ੍ਹਾਂ ਤੇ ਬਹਿਸ ਹੋਣੀ ਚਾਹੀਦੀ ਹੈ। ਲੋਕਾਂ ਦੇ ਭਖਦੇ ਮਸਲੇ ਹਨ। ਪਾਵਰ ਕਾਰਨ ਪੰਜਾਬ ਵਿਚ ਹਾਹਾਕਾਰ

ਮੱਚੀ ਹੋਈ ਹੈ। ਲਾਅ ਐਂਡ ਆਰਡਰ ਦਾ ਮਸਲਾ ਹੈ। ਇਸ ਤੇ ਵੱਖਰੀ ਬਹਿਸ ਹੋਣੀ ਚਾਹੀਦੀ ਹੈ। ਇਨ੍ਹਾਂ ਵਾਸਤੇ ਸਪੈਸ਼ਲ ਟਾਈਮ ਚਾਹੀਦਾ ਹੈ। ਇਸ ਕਰਕੇ ਸਮਾਂ ਵਧਾਇਆ ਜਾਵੇ।

**ਮਾਣਯੋਗ ਸਪੀਕਰ** : ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿਚ ਸਾਰੀ ਗੱਲ ਹੋ ਗਈ ਹੈ। ਬਜਟ ਤੇ ਬਹਿਸ ਹੋਣੀ ਹੈ। ਤੁਸੀਂ ਇੱਕ ਘੰਟਾ ਬਹਿਸ ਕਰ ਲੈਣਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਵਿਚੋਂ ਤਾਂ ਬੀਬੀ ਜੀ ਅਤੇ ਸਰਦਾਰ ਲਾਲ ਸਿੰਘ ਖੁਸ਼ ਹਨ। ਲੇਕਿਨ ਅਖਬਾਰਾਂ ਵਿਚ ਵੀ ਇਨ੍ਹਾਂ ਨੇ ਆਪਣਾ ਨਾਂ ਛਪਵਾਉਣਾ ਹੈ, ਸਰਦਾਰ ਲਾਲ ਸਿੰਘ ਜੀ ਨੇ ਵੀ ਤੇ ਬੀਬੀ ਜੀ ਨੇ ਵੀ। ਇਨ੍ਹਾਂ ਦਾ ਕੰਮ ਵੀ ਸਰ ਗਿਆ ਤੇ ਸਾਡਾ ਵੀ ਸਰ ਗਿਆ।

**ਸਰਦਾਰ ਲਾਲ ਸਿੰਘ** : ਸਾਡਾ ਕੰਮ ਨਹੀਂ ਸਰਿਆ।

**ਮਾਣਯੋਗ ਸਪੀਕਰ** : ਐਡਵਾਈਜ਼ਰੀ ਕਮੇਟੀ ਵਿਚ ਸਾਰੀ ਗੱਲ ਸਰਬਸੰਮਤੀ ਨਾਲ ਹੋ ਗਈ ਸੀ। ਬੀਬੀ ਜੀ, ਤੁਹਾਡੇ ਬੰਦੇ ਵੀ ਸਨ ਪਰ ਕਿਸੇ ਨੇ ਵੀ ਟਾਈਮ ਦਾ ਸਵਾਲ ਨਹੀਂ ਉਠਾਇਆ। ਉਨ੍ਹਾਂ ਨੂੰ ਸਮਝਾ ਦਿਆ ਕਰੋ।

**ਸਰਦਾਰ ਲਾਲ ਸਿੰਘ** : ਜੇ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਫਾਈਨਲ ਹੈ ਤਾਂ ਫਿਰ ਇੱਥੇ ਰਿਪੋਰਟ ਲਿਆਉਣ ਦੀ ਕੀ ਲੋੜ ਹੈ?

**ਮਾਣਯੋਗ ਸਪੀਕਰ** : ਤੁਸੀਂ ਬਜਟ ਤੇ ਘੰਟਾ ਬੋਲ ਲੈਣਾ। ਤੁਹਾਨੂੰ ਟਾਈਮ ਦੇ ਦਿਆਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਹਾਊਸ ਬੀ.ਏ.ਸੀ. ਤੋਂ ਵੱਡਾ ਹੈ। ਜੇ ਕੋਈ ਕਮੀ ਪੇਸ਼ੀ ਹੈ ਤਾਂ ਉਹ ਇੱਥੇ ਵਿਚਾਰੀ ਜਾ ਸਕਦੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਅੱਠ ਦਸ ਦਿਨ ਸਮਾਂ ਵਧਾਇਆ ਜਾਵੇ। ਦੂਜੀ ਗੱਲ ਇਹ ਕਿ ਮੈਨੂੰ ਅਫਸੋਸ ਹੈ ਕਿ ਮੁੱਖ ਮੰਤਰੀ ਜੀ ਕਹਿ ਰਹੇ ਹਨ ਕਿ ਅਖਬਾਰਾਂ ਵਿਚ ਖਬਰਾਂ ਲਗਵਾਉਣੀਆਂ ਹਨ। ਅੱਜ ਪੰਜਾਬ ਵਿਚ ਗੰਭੀਰ ਸਮੱਸਿਆਵਾਂ ਹਨ, ਚਿੰਤਾਵਾਂ ਹਨ, ਦੁਖਦਾਈ ਗੱਲਾਂ ਹੋਈਆਂ ਹਨ। ਕੀ ਇਹ ਦੁਖਦੇ ਹਾਲਤਾਂ ਨੂੰ ਅਖਬਾਰਾਂ ਦੀਆਂ ਸੁਰਖੀਆਂ ਦੱਸਦੇ ਹਨ? ਸਰਕਾਰ ਦੀ ਮਾੜੀ ਹਾਲਤ ਕਰਕੇ ਸਾਰਿਆਂ ਦਾ ਸਿਰ ਝੁਕਦਾ ਹੈ, ਪਾਲੀਟੀਸ਼ੀਅਨਾਂ ਦਾ ਵੀ ਸਿਰ ਝੁਕਦਾ ਹੈ। ਪੰਜਾਬ ਵਿਚ ਮਾੜੀਆਂ ਘਟਨਾਵਾਂ ਹੋ ਰਹੀਆਂ ਹਨ। ਇਹ ਗੰਭੀਰ ਚਿੰਤਾ ਦਾ ਵਿਸ਼ਾ ਹੈ। ਮੁੱਖ ਮੰਤਰੀ ਜੀ ਨੂੰ ਇਹ ਗੱਲ ਨਹੀਂ ਕਰਨੀ ਚਾਹੀਦੀ। ਇਨ੍ਹਾਂ ਨੂੰ ਤਾਂ ਦਲੇਰੀ ਵਿਖਾਉਣੀ ਚਾਹੀਦੀ ਹੈ। ਸੁਰਖੀਆਂ ਵਿਚ ਤਾਂ ਚੰਗੀਆਂ ਗੱਲਾਂ ਲੱਗਦੀਆਂ ਹਨ। ਕਾਲੀਆ ਸਾਹਿਬ ਬੈਠੇ ਹਨ। ਮੇਰਾ ਭਰਾ (ਸਰਦਾਰ ਬਿਕਰਮ ਸਿੰਘ ਮਜੀਠੀਆ) ਹੁਣ ਬੋਲਦਾ ਨਹੀਂ। ਉਸ ਦੀ ਮਨਿਸਟਰੀ ਚਲੀ ਗਈ। ਸਪੀਕਰ ਸਾਹਿਬ, ਕਈ ਗੰਭੀਰਤਾ ਵਾਲੇ ਮਸਲੇ ਹਨ। ਸਾਰੇ ਭਰੇ-ਪੀਤੇ ਬੈਠੇ ਹਨ। ਸਭ ਦੇ ਹਲਕੇ ਦੀਆਂ ਗੱਲਾਂ ਹਨ। ਇਹ ਅਸੀਂ ਕਿੱਥੇ ਕਰਾਂਗੇ। ਕਦੋਂ ਗੱਲਾਂ ਕਰਾਂਗੇ। ਅਜਿਹੀ ਕਿਹੜੀ ਮਜਬੂਰੀ ਹੈ। ਇਸ ਮਜਬੂਰੀ ਦੇ ਕਾਰਨ ਦੱਸੇ ਜਾਣ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮੈਨੂੰ ਖੁਸ਼ੀ ਹੈ। ਮਨਿਸਟਰੀ ਭਾਵੇਂ ਛੱਡ ਦਿੱਤੀ ਪਰ ਮੈਨੂੰ ਬਹੁਤ ਕੁਝ ਮਿਲ ਗਿਆ।... (ਵਿਘਨ)... (ਸ਼ੋਰ)...

**ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ -

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।" (ਵਿਘਨ)... (ਸ਼ੋਰ)...

**ਮਾਣਯੋਗ ਸਪੀਕਰ** : ਰਿਪੋਰਟ ਪੇਸ਼ ਕਰ ਦਿੱਤੀ ਹੈ। (ਵਿਘਨ)

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਤੇ ਬੋਲਣਾ ਚਾਹੁੰਦਾ ਹਾਂ।

**ਮਾਣਯੋਗ ਸਪੀਕਰ** : ਤੁਹਾਡੇ ਨਾਲ ਸਲਾਹ ਹੋਈ ਹੈ। (ਵਿਘਨ)... (ਸ਼ੋਰ)...

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ, ਲੀਡਰ ਆਫ ਦਿ ਹਾਊਸ ਨੇ ਇਹ ਗੱਲ ਕਹੀ ਹੈ ਕਿ ਜਿਹੜਾ ਪਲਿਊਸ਼ਨ ਹੈ, ਇਹ ਬੜਾ ਅਹਿਮ ਮਸਲਾ ਹੈ। ਪਾਣੀ ਜਿਹੜਾ ਹੈ, ਉਹ ਦੂਸ਼ਿਤ ਹੈ। ਅਡਲਟਰੇਸ਼ਨ ਬਹੁਤ ਜ਼ਿਆਦਾ ਹੈ।

**ਮਾਣਯੋਗ ਸਪੀਕਰ** : ਇਹ ਗੱਲ ਬੀ.ਏ.ਸੀ. ਵਿਚ ਕਿੱਥੋਂ ਆ ਗਈ?

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਉਥੇ ਹੀ ਆ ਰਿਹਾ ਹਾਂ। ਇਹ ਬੜਾ ਅਹਿਮ ਮਸਲਾ ਹੈ। ਇਸ ਵਾਸਤੇ ਇਕ ਦਿਨ ਡਿਸਕਸ਼ਨ ਲਈ ਰੱਖ ਲਓ। (ਵਿਘਨ) (ਸ਼ੋਰ)

**ਮਾਣਯੋਗ ਸਪੀਕਰ** : ਪ੍ਰਸਤਾਵ ਕੀਤਾ -

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।" (ਵਿਘਨ) (ਸ਼ੋਰ)

**ਮਾਣਯੋਗ ਸਪੀਕਰ** : ਪ੍ਰਸ਼ਨ ਹੈ -

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।" (ਵਿਘਨ)

*ਪ੍ਰਸਤਾਵ ਪ੍ਰਵਾਨ ਹੋਇਆ।*

---

## PRESENTATION OF THE BUDGET ESTIMATES FOR THE YEAR 2009-2010

**ਮਾਣਯੋਗ ਸਪੀਕਰ** : ਸਾਲ 2009-10 ਲਈ ਬਜਟ ਅਨੁਮਾਨ। ਹੁਣ

ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ, ਵਿੱਤ ਮੰਤਰੀ ਸਾਲ 2009-10 ਲਈ ਬਜਟ ਅਨੁਮਾਨ ਪੇਸ਼ ਕਰਨਗੇ। (ਥੰਪਿੰਗ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਮੁਹਤਰਮ ਸਪੀਕਰ ਸਾਹਿਬ, ਮੇਰੇ ਲਈ ਅੱਜ ਖ਼ੁਸ਼ੀ ਤੇ ਮੁਸੱਰਤ ਦਾ ਮੌਕਾ ਹੈ ਕਿ ਮੈਂ ਕਾਬਿਲੇ-ਕਦਰ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਦੀ ਕਿਆਦਤ ਵਾਲੀ ਭਾਰਤੀ ਜਨਤਾ ਪਾਰਟੀ-ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦਾ ਤੀਸਰਾ ਬਜਟ ਪੇਸ਼ ਕਰਨ ਜਾ ਰਿਹਾ ਹਾਂ। ਮੈਨੂੰ ਇਹ ਵੀ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ ਗੁਜ਼ਿਸ਼ਤਾ ਬਜਟ ਵਿਚ ਜੋ ਮੈਂ ਇਰਾਦੇ, ਵਾਅਦੇ ਕੀਤੇ ਸਨ ਅਤੇ ਮਨਸੂਬੇ ਬਣਾਏ ਸਨ, ਉਨ੍ਹਾਂ ਨੂੰ ਪੂਰਾ ਕਰਨ ਵਿਚ ਅੱਜ ਸਭ ਦੀਆਂ ਕੋਸ਼ਿਸ਼ਾਂ ਅਤੇ ਪੰਜਾਬ ਦੇ ਅਵਾਮ ਦੀਆਂ ਅਸੀਸਾਂ ਸਦਕਾ ਸਾਨੂੰ ਬਹੁਤ ਹੱਦ ਤੱਕ ਕਾਮਯਾਬੀ ਮਿਲੀ ਹੈ । ਫਿਰ ਵੀ ਕਿਸੇ ਵੀ ਹਾਲਤ ਵਿਚ ਮੁਤਮੱਇਨ (ਸਤੁੰਸ਼ਟ) ਹੋ ਕੇ ਬੈਠ ਜਾਣਾ ਜ਼ਿੰਦਾ ਕੌਮਾਂ ਦੀ ਆਦਤ ਨਹੀਂ ਹੁੰਦੀ। ਅਜੇ ਸਾਡਾ ਸਫ਼ਰ ਬਾਕੀ ਹੈ। ਪੰਜਾਬ ਦੀ ਤਰੱਕੀ ਦੇ ਬਹੁਤ ਸਾਰੇ ਮੈਦਾਨ ਸਾਡੇ ਕਦਮਾਂ ਦੇ ਮੁਨਤਜ਼ਿਰ (ਇੰਤਜ਼ਾਰ ਕਰ ਰਹੇ) ਹਨ। ਪੰਜਾਬ ਸਾਡਾ ਵਤਨ ਹੈ ਤੇ ਇਸ ਦੇ ਜ਼ੱਰੇ-ਜ਼ੱਰੇ ਨਾਲ ਸਾਨੂੰ ਮੁਹੱਬਤ ਹੈ ਅਤੇ ਪੰਜਾਬ ਦੀ ਤਰੱਕੀ, ਫ਼ਲਾਹ ਓ ਬਹਿਬੂਦ ਲਈ ਪ੍ਰਮਾਤਮਾ ਦੀ ਮਦਦ ਦਾ ਤਲਬਗਾਰ ਹਾਂ।

2. ਆਲੀ ਜਨਾਬ ਸਪੀਕਰ ਸਾਹਿਬ, ਫ਼ਰਾਂਸ ਦੇ ਇਕ ਨਾਮਵਰ ਫ਼ਿਲਾਸਫ਼ਰ ਨੇ ਇੱਕ ਵਾਰ ਕਿਹਾ ਸੀ ਕਿ ਲੋਕਾਂ ਤੇ ਹਕੂਮਤ ਅਵਾਮ ਦੀ ਖ਼ਿਦਮਤ ਕਰਕੇ ਹੀ ਹੁੰਦੀ ਹੈ ਯਾਨਿ ਹਕੂਮਤ ਰੋਅਬ ਰੱਖਣਾ ਹੀ ਨਹੀਂ ਸਗੋਂ ਹਕੂਮਤ ਖ਼ਿਦਮਤ-ਏ-ਦੁਨੀਆਂ ਹੈ। ਕਾਨੂੰਨ ਤਾਂ ਸਿਰਫ਼ ਬਹਾਨਾ ਹੁੰਦਾ ਹੈ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਵਿਚ ਕੋਈ ਸ਼ੱਕ ਨਹੀਂ, ਪੰਜਾਬ ਸਰਕਾਰ ਕੋਲ ਜੋ ਵਸੀਲੇ ਹਨ, ਜੋ ਸਾਡੀ ਤਾਕਤ ਸੀ, ਜੋ ਸਾਡੇ ਪੈਸੇ ਸੀ, ਉਨ੍ਹਾਂ ਦੀ ਰੌਸ਼ਨੀ ਵਿਚ ਅਸੀਂ ਪਿਛਲੇ ਦੋ ਸਾਲਾਂ ਵਿਚ ਜੋ ਬਿਹਤਰ ਤੋਂ ਬਿਹਤਰ ਕਰ ਸਕਦੇ ਸੀ, ਜੋ ਬਿਹਤਰ ਤੋਂ ਬਿਹਤਰ ਨਿਜ਼ਾਮ ਦੇ ਸਕਦੇ ਸੀ, ਅਸੀਂ ਪੰਜਾਬ ਦੇ ਲੋਕਾਂ ਨੂੰ ਭਰੋਸੇ ਵਿਚ ਲੈ ਕੇ ਦਿੱਤਾ ਕਿਉਂਕਿ ਪੰਜਾਬ ਦੇ ਲੋਕਾਂ ਦੀ ਖਿਦਮਤ ਕਰਨਾ, ਉਨ੍ਹਾਂ ਦੇ ਕੰਮ ਆਉਣਾ, ਸਰਕਾਰ ਦਾ ਬੁਨਿਆਦੀ ਫਰਜ਼ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਤਸਲੀਮ ਕਰਨ ਨੂੰ ਤਿਆਰ ਹਾਂ, ਅੱਜ ਕੱਲ੍ਹ ਦੁਨੀਆਂ ਦੀ ਰਫਤਾਰ ਇਸ ਕਿਸਮ ਦੀ ਤੇਜ਼ ਹੋ ਗਈ ਹੈ ਕਿ ਕਈ ਵਾਰ ਲੋਕਾਂ ਦੀਆਂ ਖਾਹਿਸ਼ਾਂ ਸਾਡੇ ਅਖਤਿਆਰ ਤੋਂ ਬਾਹਰ ਹੋ ਜਾਂਦੀਆਂ ਹਨ ਪਰ ਫਿਰ ਵੀ ਮੈਨੂੰ ਯਕੀਨ ਹੈ ਕਿ ਸਾਡੀਆਂ ਜੋ ਪਾਲਿਸੀਆਂ ਹਨ, ਉਹ ਜਾਇਜ਼ ਹਨ। ਇਸ ਮੌਕੇ ਤੇ ਮੈਂ ਪੰਜਾਬ ਦਾ ਤੀਸਰਾ ਬਜਟ ਇਸ ਕਾਬਲ ਔਰ ਮੁੱਕਦਸ ਹਾਊਸ ਦੇ ਸਾਹਮਣੇ ਪੇਸ਼ ਕਰ ਰਿਹਾਂ ਹਾਂ। ਮੈਂ ਉਮੀਦ ਕਰਦਾ ਹਾਂ ਕਿ ਮੇਰੀਆਂ ਜ਼ਿੰਮੇਵਾਰੀਆਂ ਨੂੰ ਪੂਰਾ ਕਰਨ ਵਾਸਤੇ ਇਸ ਹਾਊਸ ਦਾ ਇੱਕ-ਇੱਕ ਮੈਂਬਰ ਮੇਰਾ ਸਾਥ ਦੇਵੇਗਾ। ਸਾਥ ਦਿਓ ਤਾਂ ਕਿ ਅਸੀਂ ਪੰਜਾਬ ਨੂੰ ਹਿੰਦੁਸਤਾਨ ਦੇ ਮੱਥੇ ਦਾ ਚੰਦ ਬਣਾ ਸਕੀਏ ਅਤੇ ਹਿੰਦੁਸਤਾਨ ਦੇ ਜਿੰਨੇ ਵੀ ਸੂਬੇ ਹਨ, ਉਨ੍ਹਾਂ ਸੂਬਿਆਂ ਵਿਚੋਂ ਸਾਡਾ ਸੂਬਾ ਨੰਬਰ ਵੰਨ ਸੂਬਾ ਹੋਵੇ। ਇਸ ਗੱਲ ਦਾ ਮੈਂ ਸਾਥ ਚਾਹੁੰਦਾ ਹਾਂ। ਸਪੀਕਰ ਸਾਹਿਬ, ਜਿੰਨੇ ਹਾਊਸ ਦੇ ਮੈਂਬਰ ਬੈਠੇ ਹਨ, ਅਸੀਂ ਪਰਿਵਾਰਾਂ ਵਾਲੇ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਣ ਮੰਤਰੀ ]

ਲੋਕ ਹਾਂ, ਅਸੀਂ ਬੱਚਿਆਂ ਵਾਲੇ ਲੋਕ ਹਾਂ, ਅਸੀਂ ਕਬੀਲਦਾਰ ਲੋਕ ਹਾਂ ਤੇ ਅਸੀਂ ਜਾਣਦੇ ਹਾਂ ਕਿ ਕਬੀਲਦਾਰੀ ਕਿੰਨੀ ਔਖੀ ਚਲਦੀ ਹੈ। ਘਰ ਬੰਨ੍ਹਣੇ ਕਿੰਨੇ ਔਖੇ ਹੁੰਦੇ ਹਨ। ਜੇ ਘਰ ਬੰਨ੍ਹਣੇ ਔਖੇ ਹਨ ਤਾਂ ਤੁਸੀਂ ਅੰਦਾਜ਼ਾ ਲਗਾਓ ਕਿ ਦੇਸ਼ ਬੰਨ੍ਹਣੇ ਕਿੰਨੇ ਔਖੇ ਹੋਣਗੇ ਅਤੇ ਮੇਰੀ ਜ਼ਿੰਮੇਵਾਰੀ ਇਸ ਦੇਸ਼ ਨੂੰ ਬੰਨ੍ਹਣ ਦੀ ਹੈ। ਸਪੀਕਰ ਸਾਹਿਬ, ਮੇਰੇ ਲਈ ਅੱਜ ਇਹ ਸ਼ਰਮਿੰਦਗੀ ਦਾ ਬਾਇਸ ਹੈ ਕਿ ਅੱਜ ਦੇਸ਼ ਨੂੰ ਆਜ਼ਾਦ ਹੋਇਆਂ ਨੂੰ ਤਕਰੀਬਨ 62 ਸਾਲ ਹੋ ਗਏ ਹਨ ਅਤੇ 62 ਸਾਲ ਬਾਅਦ ਪੰਜਾਬ ਦਾ ਜਿਹੜਾ ਖਜ਼ਾਨੇ ਦਾ ਮੰਤਰੀ ਹੈ, ਉਸ ਦੀਆਂ ਜਿਹੜੀਆਂ ਬਜਟ ਪਰਪੋਜ਼ਲਾਂ ਹਨ, ਉਹ ਅੱਜ ਵੀ ਪਿੰਡਾਂ ਦੇ ਵਿਚ ਪੀਣ ਵਾਲੇ ਪਾਣੀ ਦੀਆਂ, ਸ਼ਹਿਰਾਂ ਦੇ ਵਿਚ ਟਾਇਲਿਟਸ ਆਦਿ ਇਹ ਵੀ ਅਸੀਂ ਪੰਜਾਬ ਦੇ ਲੋਕਾਂ ਨੂੰ, ਦੇਸ਼ ਦੇ ਲੋਕਾਂ ਨੂੰ ਨਹੀਂ ਦੇ ਸਕੇ। ...ਕੱਲ੍ਹ ਮੈਂ ਯੂਨੀਅਨ ਫਾਈਨਾਂਸ ਮਨਿਸਟਰ ਦੀ ਸਪੀਚ ਸੁਣੀ ਸੀ। ਸਪੀਕਰ ਸਾਹਿਬ, ਅੱਜ ਤੋਂ 3-4 ਦਿਨ ਪਹਿਲਾਂ ਅਸੈਂਬਲੀ ਵਿਚ ਆਪਾਂ ਪਹਿਲਾਂ ਮਿਲੇ ਸੀ, ਤੁਸੀਂ ਵੀ ਫਰੀਡਮ ਫਾਈਟਰਜ਼ ਨੂੰ ਸ਼ਰਧਾਂਜ਼ਲੀ ਦਿੱਤੀ ਸੀ। ਸਪੀਕਰ ਸਾਹਿਬ, ਸਾਡੇ ਲਈ ਇਹ ਸ਼ਰਮਿੰਦਗੀ ਦੀ ਗੱਲ ਹੈ ਕਿ ਇਸ ਦੇਸ਼ ਦੇ ਲੱਖਾਂ ਨੌਜਵਾਨਾਂ ਨੇ, ਜਿਹੜੇ ਫਾਂਸੀਆਂ ਤੇ ਚੜ੍ਹੇ, ਗੋਲੀਆਂ ਖਾਧੀਆਂ, ਬੱਚੇ ਯਤੀਮ ਕਰਵਾਏ, ਆਪਣੀਆਂ ਨੌਜਵਾਨ ਬੀਵੀਆਂ ਨੂੰ ਬੇਵਾ ਕਰਵਾਇਆ, ਮੁਲਕ ਬ-ਦਰ ਹੋਏ, ਸਪੀਕਰ ਸਾਹਿਬ, ਉਨ੍ਹਾਂ ਦੇ ਸੁਪਨੇ ਅਜੇ ਤੱਕ ਸਾਕਾਰ ਨਹੀਂ ਹੋ ਸਕੇ। ਸਪੀਕਰ ਸਾਹਿਬ, ਮੈਂ ਇਸ ਹਾਊਸ ਦੇ ਅੱਗੇ ਬੜੀ ਨਿਮਰਤਾ ਦੇ ਨਾਲ ਇਹ ਪੇਸ਼ਕਸ਼ ਕਰਨੀ ਚਾਹਾਂਗਾ ਕਿ ਆਓ, ਆਪਾਂ ਰਲ ਮਿਲ ਕੇ ਇਸ ਪੰਜਾਬ ਨੂੰ ਅੱਗੇ ਵਧਾਉਣ ਦਾ ਕੰਮ, ਦੇਸ਼ ਨੂੰ ਅੱਗੇ ਲਿਜਾਣ ਦਾ ਕੰਮ ਹੁਣ ਬੱਚਿਆਂ ਤੇ ਨਾ ਛੱਡੀਏ। ਆਪਾਂ ਨੂੰ ਆਪਣੀ ਜ਼ਿੰਦਗੀ ਦੇ ਵਿਚ ਇਹ ਕੰਮ ਖਤਮ ਕਰਨਾ ਪੈਣਾ ਹੈ। ਸਪੀਕਰ ਸਾਹਿਬ, ਜਿਥੋਂ ਤੱਕ ਮੈਨੂੰ ਪਤਾ ਹੈ ਪੰਜਾਬ ਦੀ ਹਿਸਟਰੀ ਵਿਚ ਪਿਛਲੇ ਤਿੰਨ-ਚਾਰ ਸੌ ਸਾਲ ਤੋਂ ਜੇ ਕੋਈ ਲੀਡਰ ਪੈਦਾ ਹੋਇਆ ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪੈਦਾ ਹੋਏ ਹਨ। ਜੇ ਪਿਛਲੀ ਸਦੀ ਵਿਚ ਕੋਈ ਪੰਜਾਬ ਦੀ ਮਿੱਟੀ ਤੋਂ ਕੋਈ ਲੀਡਰ ਉੱਭਰ ਕੇ ਆਇਆ ਹੈ, ਤਾਂ ਉਹ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਹਨ ਅਤੇ ਸਪੀਕਰ ਸਾਹਿਬ, ਜੇ ਉਨ੍ਹਾਂ ਦਾ ਏਜੰਡਾ ਦੇਖੀਏ ਤਾਂ ਸਿਵਾਏ ਕੁਰਬਾਨੀ ਤੋਂ, ਸਿਵਾਏ ਸੰਘਰਸ਼ ਤੋਂ ਉਨ੍ਹਾਂ ਕੋਲ ਹੋਰ ਕੋਈ ਏਜੰਡਾ ਨਹੀਂ ਸੀ। ਮੈਂ ਅੱਜ ਪੰਜਾਬ ਅਸੈਂਬਲੀ ਵਿਚ ਇਹ ਪੇਸ਼ਕਸ਼ ਕਰਦਾ ਹਾਂ ਕਿ ਜੇ ਪੰਜਾਬ ਨੇ ਤਰੱਕੀ ਅਤੇ ਖੁਸ਼ਹਾਲੀ ਦੀ ਅਗਲੀ ਪੌੜੀ ਤੇ ਪੈਰ ਰੱਖਣਾ ਹੈ ਤਾਂ ਇਹ ਲਾਜ਼ਮੀ ਹੈ ਕਿ ਅਸੀਂ ਦਿਲ ਨਾਲ ਦਿਲ ਜੋੜ ਕੇ, ਸਿਰ ਨਾਲ ਸਿਰ ਜੋੜ ਕੇ, ਜਿਹੜੇ ਪੰਜਾਬ ਨੂੰ ਅਸੀਂ ਸਾਰੇ ਮੁਹੱਬਤ ਕਰਦੇ ਹਾਂ, ਉਸ ਵਾਸਤੇ ਕੁਛ ਨਾ ਕੁਛ ਕਰਕੇ ਗੁਜ਼ਰੀਏ।

3. ਫ਼ਾਇਨਾਂਸ ਦਾ ਸਟੂਡੈਂਟ ਹੋਣ ਦੇ ਨਾਤੇ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਪੰਜਾਬ ਸਰਕਾਰ ਨੇ ਇਮਾਨਦਾਰੀ ਨਾਲ, ਆਪਣੇ ਲੋਕਾਂ ਨੂੰ ਭਰੋਸੇ ਵਿਚ ਲੈ ਕੇ, ਉਨ੍ਹਾਂ ਦੀ ਹਰ ਮੁਮਕਿਨ ਖ਼ਿਦਮਤ ਕੀਤੀ ਹੈ। ਕਿਸੇ ਵੀ ਹਕੂਮਤ ਦੀ ਕਾਰਗੁਜ਼ਾਰੀ ਦੀ ਸਭ ਤੋਂ ਭਰੋਸੇਮੰਦ ਤਸਵੀਰ ਉਸ ਦੇ ਫ਼ਾਇਨਾਂਸ ਹੁੰਦੇ ਹਨ। ਜਨਾਬ ਸਪੀਕਰ ਸਾਹਿਬ, ਕੀ ਕੋਈ ਇਸ ਤੇ ਸ਼ੱਕ

ਕਰ ਸਕਦਾ ਹੈ ਕਿ ਪੰਜਾਬ ਸਰਕਾਰ ਨੂੰ ਪੰਜਾਬ ਦੇ ਲੋਕਾਂ ਦੀ ਹਮਾਇਤ ਹਾਸਲ ਨਹੀਂ ਹੈ? ਜੋ ਸਰਕਾਰ ਕੋਲ ਹਾਸਿਲ ਵਿਸਾਈਲ ਅਤੇ ਤਾਕਤ ਦੀ ਰੌਸ਼ਨੀ ਵਿਚ ਬਿਹਤਰ ਤੋਂ ਬਿਹਤਰ ਨਿਜ਼ਾਮ ਦੇਣ ਦੀ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ। ਕਿਉਂਕਿ ਪੰਜਾਬ ਦੀ ਤਰੱਕੀ, ਅਵਾਮ ਦੀ ਖ਼ਿਦਮਤ ਅਤੇ ਲੋਕਾਂ ਨਾਲ ਸਿੱਧੇ ਸਬੰਧ ਇਸ ਸਰਕਾਰ ਦੇ ਸਭ ਤੋਂ ਬੁਨਿਆਦੀ ਫ਼ਰਜ਼ ਹਨ।

4. ਅੱਜ ਦੇ ਮੌਜੂਦਾ ਜ਼ਮਾਨੇ ਵਿਚ ਬਹੁਤ ਸਾਰੀਆਂ ਗੱਲਾਂ ਸਾਡੀਆਂ ਖ਼ੁਆਹਿਸ਼ਾਂ, ਸਾਡੇ ਅਖ਼ਤਿਆਰਾਤ ਤੋਂ ਬਾਹਰ ਹਨ, ਬਾਵਜੂਦ ਮੈਨੂੰ ਇਸ ਗੱਲ ਦਾ ਪੁਖ਼ਤਾ ਯਕੀਨ ਹੈ ਕਿ ਸਾਡੀਆਂ ਪਾਲਿਸੀਆਂ ਜਾਇਜ਼ ਹਨ। ਮੈਂ ਇਹ ਉਮੀਦ ਕਰਦਾ ਹਾਂ ਕਿ ਆਪਣੀਆਂ ਜ਼ਿੰਮੇਵਾਰੀਆਂ ਨੂੰ ਪੂਰਾ ਕਰਨ ਲਈ ਹਾਊਸ ਦੇ ਇੱਕ ਇੱਕ ਕਾਬਿਲ-ਏ-ਕਦਰ ਵਿਧਾਇਕ ਮੇਰਾ ਸਾਥ ਦੇਣਗੇ। ਸਪੀਕਰ ਸਾਹਿਬ, ਮੈਨੂੰ ਅਲਾਮਾ ਇਕਬਾਲ ਦੇ ਕੌਲ ਯਾਦ ਆ ਰਹੇ ਹਨ। ਇਹ ਬੜੇ ਥੋੜ੍ਹੇ ਲਫਜ਼ ਹਨ ਅਤੇ ਲਹੂ ਨਾਲ ਲਿਖਣ ਵਾਲੇ ਲਫਜ਼ ਹਨ। ਆਪ ਲਿਖਦੇ ਹਨ :-

ਮਿਲੇਗਾ ਮਨਜ਼ਿਲ-ਏ-ਮਕਸੂਦ ਕਾ ਉਸੀ ਕੋ ਸੁਰਾਗ਼।
ਅੰਧੇਰੀ ਸ਼ਬ ਮੇਂ ਹੈ ਚੀਤੇ ਕੀ ਆਂਖ ਜਿਸ ਕਾ ਚਿਰਾਗ਼।
ਮੁਯੱਸਰ ਆਤੀ ਹੈ ਫ਼ੁਰਸਤ ਫ਼ਕਤ ਗ਼ੁਲਾਮੋਂ ਕੋ,
ਨਹੀਂ ਹੈ ਬੰਦਾ-ਏ-ਹੁਰ ਕੇ ਲੀਏ ਜਹਾਂ ਮੇਂ ਫ਼ਿਰਾਗ਼।

ਉਹ ਇਨਸਾਨ ਹੀ ਮੰਜ਼ਲਾਂ ਤੱਕ ਪਹੁੰਚ ਸਕਦੇ ਹਨ, ਜਿਨ੍ਹਾਂ ਦੀਆਂ ਅੱਖਾਂ ਵਿਚ, ਜਿਵੇਂ ਚੀਤੇ ਦੀ ਅੱਖ ਰਾਤ ਨੂੰ ਜਗਦੀ ਹੈ, ਉਸ ਕਿਸਮ ਦੀ ਰੋਸ਼ਨੀ ਹੋਵੇ। ਇਹ ਜਿਹੜੀ ਫੁਰਸਤ ਹੈ, ਸਾਰਾ ਦਿਨ ਵਿਹਲੇ ਬੈਠਣਾ, ਨਾ ਕੁਛ ਕਰਨਾ, ਇਹ ਤਾਂ ਸਿਰਫ ਗੁਲਾਮਾਂ ਦੇ ਹਿੱਸੇ ਵਿਚ ਹੈ। ਹੁਣ, ਸਪੀਕਰ ਸਾਹਿਬ, ਕਹਿੰਦੇ ਹਨ ਜਿਹੜਾ ਐਕਸ਼ਨ ਵਾਲਾ ਬੰਦਾ ਹੋਵੇ। ਜਿਹੜਾ ਹੁਰੀਅਤ ਕਾਨਫਰੰਸ ਕਸ਼ਮੀਰ ਦੇ ਵਿਚ ਖੁਲ੍ਹਿਆ 1965 ਦੇ ਵਿਚ, ਜਦੋਂ ਪਾਕਿਸਤਾਨ ਨੇ ਇਨਫਿਲਟਰੇਟਰਜ਼ ਭੇਜੇ ਸੀ, ਤਾਂ ਉਨ੍ਹਾਂ ਦੇ ਨਾਮ ਵੀ ਹੁਰ ਲਸ਼ਕਰ ਲਿਖਦਾ ਸੀ। ਉਹ ਕਹਿੰਦਾ ਹੈ ਜਿਹੜੇ ਬੰਦੇ ਨੇ ਕੰਮ ਕਰਨਾ ਹੈ, ਉਸ ਦੇ ਵਾਸਤੇ ਕੋਈ ਰੈਸਟ ਨਹੀਂ, ਉਹ ਵਿਹਲਾ ਨਹੀਂ ਬੈਠ ਸਕਦਾ ਜਿਹੜਾ ਐਕਟਿਵ ਮਾਈਂਡ ਹੈ।

5. ਮੁਅੱਜ਼ਜ਼ ਸਪੀਕਰ ਸਾਹਿਬ, ਮੈਂ ਆਪਣੀ ਇਹ ਤਕਰੀਰ ਸੂਬੇ ਦੇ ਮੌਜੂਦਾ ਮਾਲੀ ਸੂਰਤੇਹਾਲ ਔਰ ਇਸ ਦੀ ਤਸਵੀਰ ਤੱਕ ਹੀ ਮਹਿਦੂਦ ਰੱਖਾਂਗਾ। ਹਾਊਸ ਦੇ ਕਾਬਿਲੇ-ਕਦਰ ਮੈਂਬਰਾਨ ਦੇ ਸਾਹਮਣੇ ਫ਼ਾਈਨੈਂਸ਼ਿਅਲ ਮੈਮੋਰੰਡਮ (Financial Memorandum) ਰੱਖਿਆ ਗਿਆ ਹੈ, ਉਸ ਵਿੱਚ ਤਰਤੀਬ ਦੇ ਨਾਲ ਤਮਾਮ ਤਫ਼ਸੀਲ ਪੇਸ਼ ਕਰ ਦਿੱਤੀ ਗਈ ਹੈ ਜਿਸ ਦੇ ਨਾਲ ਸਾਰੀ ਤਸਵੀਰ ਸਾਹਮਣੇ ਆ ਜਾਵੇਗੀ। ਮੇਰੀ ਕੋਸ਼ਿਸ਼ ਹੈ ਕਿ ਬਹੁਤ ਜ਼ਿਆਦਾ ਤਫ਼ਸੀਲ ਵਿੱਚ ਨਾ ਉਲਝ ਕੇ ਮੁਹਤਰਮ ਮੈਂਬਰਾਨ ਅੱਗੇ ਸੂਬੇ ਦੇ ਫ਼ਾਈਨਾਂਸ ਦਾ ਸਾਫ਼-ਸੁਥਰਾ ਨਕਸ਼ਾ ਰੱਖ ਸਕਾਂ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

**ਅਰਥਚਾਰਾ**

6. Mr. Speaker, Sir, the economy of Punjab grew at an average growth rate of 5.13%, consistently under-performing against the national average of 7.8% during the 10th plan, which was from 2002 to 2007. The 11th plan target of growth for the State was fixed at 5.90% against the target of 9% for the country. The economic growth in the State is estimated to be 6.54% during 2007-08. The advanced estimates for 2008-09 project a growth rate of 6.26% against the national growth rate of 7.09%. The increase in MSP of wheat and paddy and their record procurement has mainly contributed to high growth in the primary sector. The GSDP at constant prices has risen from Rs. 91354 crore to Rs. 97325 crore during the year 2007-08, over the previous year.....

**ਆਪੋਜ਼ੀਸ਼ਨ ਵੱਲੋਂ ਆਵਾਜ਼ਾਂ** : ਪੰਜਾਬੀ ਵਿਚ ਬੋਲੋ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ** : ਸਿਰਫ ਇੱਕ ਪੈਰ੍ਹਾ ਹੈ, ਇਸ ਵਿਚ ਫਾਈਨਾਂਸ ਟਰਮਜ਼ ਹਨ। ਅਗਲੇ ਪੈਰਾਗਰਾਫ ਤੋਂ ....(ਵਿਘਨ)... ਸਪੀਕਰ ਸਾਹਿਬ, ਜਿਹੜਾ ਜ਼ਰਾਇਤ ਦਾ ਸੈਕਟਰ ਹੈ ....(ਵਿਘਨ).... ਇੱਕ ਮਿੰਟ, ਮਾੜਾ ਜਿਹਾ ਦਿਲ ਰੱਖੋ, ਤੁਸੀਂ ਸਾਰੀ ਸਪੀਚ ਸੁਣੋਗੇ ਤਾਂ ਤੁਹਾਨੂੰ ਪਤਾ ਚੱਲੇਗਾ ਕਿ ਪੰਜਾਬੀ ਵਿਚ ਹੀ ਹੈ। ਫੌਰੀ ਤਖ਼ਮੀਨਿਆਂ ਦੇ ਮੁਤਾਬਿਕ ਮੁੱਢਲੇ ਸੈਕਟਰ, ਜਿਸ ਵਿਚ ਖੇਤੀਬਾੜੀ ਅਤੇ ਇਸ ਨਾਲ ਸਬੰਧਤ ਸੈਕਟਰ ਸ਼ਾਮਲ ਹਨ, ਦੇ ਸਾਲ 2007-08 ਵਿੱਚ 4.87 ਫ਼ੀ ਸਦ ਦੇ ਮੁਕਾਬਲੇ ਸਾਲ 2008-09 ਵਿਚ 5.08 ਫ਼ੀ ਸਦ ਦਰ ਉਤੇ ਵਧਣ ਦੀ ਆਸ ਹੈ। ਦੂਜੇ ਦਰਜੇ ਦਾ ਸੈਕਟਰ, ਜਿਸ ਵਿਚ ਉਤਪਾਦਨ, ਨਿਰਮਾਣ ਅਤੇ ਬਿਜਲੀ ਸੈਕਟਰ ਸ਼ਾਮਲ ਹਨ, ਦੀ ਸਾਲ 2007-08 ਵਿਚ 8.82 ਫ਼ੀ ਸਦ ਵਿਕਾਸ ਦਰ ਦੇ ਮੁਕਾਬਲੇ 6.50 ਫ਼ੀ ਸਦ ਦੀ ਦਰ ਉਤੇ ਵਧਣ ਦੀ ਆਸ ਹੈ। ਤੀਜੇ ਦਰਜੇ ਦਾ ਸੈਕਟਰ, ਜਿਸ ਵਿਚ ਵਪਾਰ ਟ੍ਰਾਂਸਪੋਰਟ, ਬੈਂਕਿੰਗ, ਬੀਮਾ ਅਤੇ ਜਨਤਕ ਪ੍ਰਸ਼ਾਸਨ ਸ਼ਾਮਲ ਹੈ, ਲਈ ਸਾਲ 2007-08 ਵਿਚ 6.43 ਫ਼ੀ ਸਦ ਦੀ ਵਿਕਾਸ ਦਰ ਦੇ ਮੁਕਾਬਲੇ ਸਾਲ 2008-09 ਦੌਰਾਨ 6.96 ਫ਼ੀ ਸਦ ਦੀ ਵਿਕਾਸ ਦਰ ਦਰਜ ਕੀਤੇ ਜਾਣ ਦੀ ਆਸ ਹੈ।

7. ਫ਼ੌਰੀ ਤਖ਼ਮੀਨਿਆਂ ਦੇ ਮੁਤਾਬਿਕ 1999-2000 ਕੀਮਤਾਂ ਉਤੇ ਜੀਅ ਪ੍ਰਤੀ ਆਮਦਨ ਸਾਲ 2006-07 ਦੌਰਾਨ 30041 ਰੁਪਏ ਦੇ ਮੁਕਾਬਲੇ ਸਾਲ 2007-08 ਦੌਰਾਨ 31439 ਰੁਪਏ ਤੱਕ ਵੱਧ ਹੋਣ ਦੀ ਆਸ ਹੈ, ਜੋ ਕਿ 4.65 ਫ਼ੀ ਸਦ ਦਾ ਵਾਧਾ ਦਰਸਾਉਂਦੀ ਹੈ। ਚਾਲੂ ਕੀਮਤਾਂ ਉਤੇ ਜੀਅ ਪ੍ਰਤੀ ਆਮਦਨ ਸਾਲ 2006-07 ਵਿਚ

39860 ਰੁਪਏ ਦੇ ਮੁਕਾਬਲੇ ਸਾਲ 2007-08 ਵਿਚ 44923 ਰੁਪਏ ਹੋ ਜਾਣ ਦਾ ਅਨੁਮਾਨ ਲਗਾਇਆ ਗਿਆ ਹੈ, ਜੋ ਕਿ 12.70 ਫ਼ੀ ਸਦ ਦਾ ਵਾਧਾ ਦਰਸਾਉਂਦਾ ਹੈ।

## ਰਾਜ ਦੀ ਵਿੱਤੀ ਸਥਿਤੀ

8. ਇਕ ਵਜ਼ੀਰ-ਏ-ਖ਼ਜ਼ਾਨਾ ਆਪਣੀ ਪੂਰੀ ਤਵੱਜੋ ਅਤੇ ਅੰਦਾਜ਼ੇ ਨਾਲ ਆਪਣੇ ਤਖ਼ਮੀਨੇ ਲਗਾ ਸਕਦਾ ਹੈ ਪਰੰਤੂ ਇਹ ਤਖ਼ਮੀਨੇ ਗ਼ਲਤ ਵੀ ਹੋ ਸਕਦੇ ਹਨ। ਸਾਡਾ ਪੰਜਾਬ ਜ਼ਰਾਇਤੀ ਸੂਬਾ ਹੈ, ਜਿਸ ਦੀ ਆਮਦਨ ਅਤੇ ਖ਼ਰਚ ਭਗਵਾਨ ਅਤੇ ਕੁਦਰਤ ਦੇ ਹੱਥ ਵਿਚ ਹੈ। ਮੌਸਮਾਂ ਤੇ ਸਾਡਾ ਦਾਰੋਮਦਾਰ ਬਹੁਤ ਜ਼ਿਆਦਾ ਹੈ, ਜੋ ਕਿ ਅਸਮਾਨੀ ਤੇ ਕੁਦਰਤੀ ਆਫ਼ਤਾਂ ਨਾਲ ਬਦਲ ਜਾਂਦੇ ਹਨ। ਇਨ੍ਹਾਂ ਆਫ਼ਤਾਂ ਦਾ ਸਾਡੇ ਮਾਲੀ ਨਿਜ਼ਾਮ ਤੇ ਬਹੁਤ ਪ੍ਰਭਾਵ ਪੈਂਦਾ ਹੈ। ਸੂਬੇ ਦੀ ਮਾਲੀ ਹਾਲਤ ਪਿਛਲੇ ਕੁਝ ਸਾਲਾਂ ਤੋਂ ਖ਼ਰਚੇ ਵਧ ਜਾਣ ਕਾਰਨ ਦਬਾਅ ਹੇਠ ਚੱਲ ਰਹੀ ਹੈ। ਮੈਨੂੰ ਖ਼ੁਸ਼ੀ ਹੈ ਕਿ ਟੈਕਸ ਵਸੂਲੀ ਵਿਚ ਸੁਧਾਰ ਆਉਣ ਦੇ ਨਾਲ ਸੂਬੇ ਦੀ ਮਾਲੀ ਹਾਲਤ ਵਿੱਚ ਕੁਝ ਸੁਧਾਰ ਹੋਇਆ ਹੈ। ਇਸ ਸਾਲ ਵੈਟ ਦੀ ਜੋ ਉਗਰਾਹੀ ਹੋਈ ਹੈ, ਉਹ ਪਿਛਲੇ ਸਾਲ ਦੇ ਨਿਸਬਤ 20.46 ਫ਼ੀ ਸਦ ਜ਼ਿਆਦਾ ਹੈ। ਇਸੇ ਤਰ੍ਹਾਂ ਸਟੈਂਪ ਐਂਡ ਰਜਿਸ਼ਟਰੇਸਨ ਦੀ ਆਮਦਨ ਵਿਚ ਵੀ 10.36 ਫ਼ੀ ਸਦ ਇਜ਼ਾਫ਼ਾ ਹੋਇਆ ਹੈ। ਕਾਬਿਲੇ ਜ਼ਿਕਰ ਹੈ ਕਿ ਸੂਬੇ ਨੂੰ ਕੇਂਦਰ ਤੋਂ ਜ਼ਿਆਦਾ ਮਾਲੀ ਇਮਦਾਦ ਨਹੀਂ ਮਿਲਦੀ। ਭਾਵੇਂ ਕਿ ਕੇਂਦਰ ਤੋਂ ਤਬਦੀਲ ਹੋਈਆਂ ਰਕਮਾਂ ਵਿਚ ਵਾਧਾ ਹੋਇਆ ਹੈ ਫਿਰ ਵੀ ਇਨ੍ਹਾਂ ਤਬਦੀਲ ਹੋਈਆਂ ਰਕਮਾਂ ਦੇ ਅਨੁਪਾਤ/ਨਿਸਬਤ ਵਿਚ ਗਿਰਾਵਟ ਆਈ ਹੈ। ਕੇਂਦਰ ਤੋਂ ਸੂਬੇ ਨੂੰ 1.30 ਫ਼ੀ ਸਦ ਟੈਕਸ ਮਿਲਦਾ ਹੈ। ਇਹ ਹੀ ਇਕ ਵੱਡੀ ਵਜ੍ਹਾ ਹੈ ਕਿ ਸਾਡੀ ਮਾਲੀ ਹਾਲਤ ਡਗਮਗਾਉਂਦੀ ਰਹਿੰਦੀ ਹੈ। ਆਲਮੀ ਮੰਦੀ ਦੇ ਸਬੱਬ ਨਾਲ ਵੀ ਸੂਬੇ ਦੀ ਟੈਕਸ ਆਮਦਨੀ ਮੁਤਾਸਿਰ ਹੋਈ ਹੈ। ਮੁਸ਼ਕਿਲ ਮਾਲੀ ਹਾਲਾਤ ਦੇ ਬਾਵਜੂਦ ਪੰਜਾਬ ਦੇ ਮੁਹਤਰਮ ਵਜ਼ੀਰੇ-ਆਲਾ, ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸੂਝਵਾਨ, ਸਿਆਣਪ ਭਰਪੂਰ ਅਤੇ ਦੂਰ-ਦ੍ਰਿਸ਼ਟੀ ਵਾਲੀ ਰਹਿਨਮਾਈ ਦੇ ਤਹਿਤ ਸੂਬਾ ਵਿਕਾਸ ਦੇ ਰਾਹ ਉੱਤੇ ਰਵਾਂ ਦਵਾਂ ਹੈ।

9. ਸੂਬੇ ਦੀ ਕੁੱਲ ਪੈਦਾਵਾਰ (ਜੀ.ਐੱਸ.ਡੀ.ਪੀ.) ਸੁਸਤ ਰਫ਼ਤਾਰੀ ਨਾਲ ਤਰੱਕੀ ਕਰਨ ਦੀ ਇਕ ਖ਼ਾਸ ਵਜ੍ਹਾ ਸੂਬੇ ਵਿਚ ਇਨਵੈਸਟਮੈਂਟ ਦੀ ਕਮੀ ਹੈ। ਸੂਬੇ ਦੀ ਮਾਲੀ ਹਾਲਾਤ ਕਮਜ਼ੋਰ ਹੋਣ ਦੀ ਵਜ੍ਹਾ ਨਾਲ ਅਤੇ ਮੰਦੀ ਦੇ ਹਾਲਾਤ ਕਾਰਨ ਆਮ ਲੋਕਾਂ ਨੂੰ ਸੂਬਾ ਪੰਜਾਬ ਵਿੱਚ ਇਨਵੈਸਟਮੈਂਟ ਕਰਨ ਤੋਂ ਹਿਚਕਚਾਹਟ ਮਹਿਸੂਸ ਹੁੰਦੀ ਹੈ। ਸੈਂਟਰ ਵੱਲੋਂ ਸੂਬੇ ਵਿਚ ਵੱਡੀ ਅਤੇ ਦਰਮਿਆਨੀ ਇੰਡਸਟਰੀ ਦੀ ਹੌਸਲਾ-ਅਫ਼ਜ਼ਾਈ ਨਹੀਂ ਕੀਤੀ ਜਾ ਰਹੀ ਅਤੇ ਨਾ ਹੀ ਕੋਈ ਸਹੂਲਤਾਂ ਫ਼ਰਾਹਮ ਕਰਵਾਈਆਂ ਜਾ ਸਕੀਆਂ ਹਨ। ਭਾਰਤ ਸਰਕਾਰ ਵੱਲੋਂ ਗੁਆਂਢੀ ਸੂਬੇ ਹਿਮਾਚਲ ਪ੍ਰਦੇਸ਼, ਉਤਰਾਖੰਡ ਅਤੇ ਜੰਮੂ ਤੇ ਕਸ਼ਮੀਰ ਇੰਡਸਟਰੀ ਲਗਾਉਣ ਵਾਲਿਆਂ ਨੂੰ ਬੇਸ਼ੁਮਾਰ ਸਹੂਲਤਾਂ ਦਿੱਤੀਆਂ ਗਈਆ, ਜਦੋਂ ਕਿ ਪੰਜਾਬ ਇਨ੍ਹਾਂ ਸਹੂਲਤਾਂ ਤੋਂ ਮਹਿਰੂਮ ਹੀ ਨਹੀਂ ਰਿਹਾ ਬਲਕਿ ਸੂਬੇ ਦੀ ਆਮਦਨ ਨੂੰ ਵੀ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਮੁਤਾਸਿਰ ਕੀਤਾ ਹੈ, ਜਿਸ ਦੀ ਵਜ੍ਹਾ ਨਾਲ ਪੰਜਾਬ ਦੀ ਇੰਡਸਟਰੀ ਗੁਆਂਢੀ ਸੂਬਿਆਂ ਵਿੱਚ ਚਲੀ ਗਈ ਹੈ।

10. ਇਸ ਤੋਂ ਇਲਾਵਾ ਸੈਂਟਰਲ ਪੈਟਰਨ ਤੇ ਪੰਜਵੇਂ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਨਾਲ ਸੂਬੇ ਤੇ ਮਜੀਦ ਮਾਲੀ ਬੋਝ ਪਿਆ ਹੈ। ਪੰਜਾਬ ਸਰਕਾਰ ਨੇ 1 ਜਨਵਰੀ, 2006 ਤੋਂ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਦੀ ਮਨਜ਼ੂਰੀ ਦੇ ਦਿਤੀ ਹੈ, ਜਿਸ ਨਾਲ ਮੁਲਾਜ਼ਮੀਨ ਦੀਆਂ ਤਨਖ਼ਾਹਾਂ ਤੇ ਪੈਨਸ਼ਨਾਂ ਦੇ ਵਾਧੇ ਕਾਰਨ ਸਾਲਾਨਾ 3000 ਕਰੋੜ ਰੁਪਏ ਦਾ ਬੋਝ ਖ਼ਜ਼ਾਨੇ ਤੇ ਆ ਗਿਆ ਹੈ। ਇਸ ਤੋਂ ਇਲਾਵਾ 1 ਜਨਵਰੀ, 2006 ਤੋਂ ਤਨਖ਼ਾਹਾਂ ਦੇ ਬਣਦੇ ਬਕਾਏ ਕਾਰਨ 4800 ਕਰੋੜ ਰੁਪਏ ਦਾ ਖ਼ਰਚਾ ਇਸ ਤੋਂ ਅਲੱਗ ਹੈ। ਇਹ ਗੱਲ ਠੀਕ ਹੈ ਕਿ ਪਿਛਲੇ ਬਹੁਤ ਸਾਰੇ ਸਾਲਾਂ ਤੋਂ ਸੂਬੇ ਦੇ ਮੁਲਾਜ਼ਮਾਂ ਦੀ ਗਿਣਤੀ ਵਿੱਚ ਕੋਈ ਖ਼ਾਸ ਤਬਦੀਲੀ ਨਹੀਂ ਹੋਈ ਹੈ। ਪਰ ਪੈਨਸ਼ਨਰਾਂ ਦੀ ਗਿਣਤੀ ਵਿੱਚ ਲਗਾਤਾਰ ਵਾਧੇ ਕਾਰਨ ਖ਼ਰਚੇ ਵਿੱਚ ਵਾਧਾ ਹੋਇਆ ਹੈ। ਅਸੀਂ ਭਾਰਤ ਸਰਕਾਰ ਅਤੇ 13ਵੇਂ ਵਿੱਤ ਕਮਿਸ਼ਨ ਨੂੰ ਗੁਜ਼ਾਰਿਸ਼ ਕਰਦੇ ਹਾਂ ਕਿ ਸੂਬੇ ਤੇ ਪਏ ਇਸ ਮਾਲੀ ਬੋਝ ਨੂੰ ਘੱਟ ਕਰਨ ਲਈ ਆਪਣਾ ਤਾਵੁਨ ਫਰਮਾਏ।

11. ਪੰਜਾਬ ਦੇ ਮਾਲੀ ਹਾਲਾਤ ਜ਼ਿਆਦਾ ਸਾਜ਼ਗਾਰ ਨਾ ਹੋਣ ਦੀ ਵਜ੍ਹਾ ਦੇ ਬਾਵਜੂਦ ਸੂਬਾ ਸਰਕਾਰ ਨੇ ਕਦੇ ਵੀ ਆਪਣੀਆਂ ਜ਼ਿੰਮੇਵਾਰੀਆਂ ਜਿਵੇਂ ਮੁਲਾਜ਼ਮਾਂ ਅਤੇ ਪੈਨਸ਼ਨਰਾਂ ਦੀ ਤਨਖ਼ਾਹ ਦੀ ਅਦਾਇਗੀ, ਕਰਜ਼ਿਆਂ ਦੀਆਂ ਅਦਾਇਗੀਆਂ ਅਤੇ ਜੋ ਰੋਜ਼ਾਨਾ ਜ਼ਿੰਦਗੀ ਦੇ ਤੱਰਕੀਆਤੀ ਕੰਮ ਹਨ, ਉਹਨਾਂ ਵਿੱਚ ਕਦੇ ਵੀ ਰੁਕਾਵਟ ਨਹੀਂ ਆਉਣ ਦਿਤੀ। ਪੰਜਾਬ ਨੇ ਸਾਲ 2008-09 ਵਿੱਚ 6925 ਕਰੋੜ ਰੁਪਏ ਦੇ ਮਨਸੂਬੇ ਨੂੰ ਅਮਲੀ ਜਾਮਾ ਪਹਿਨਾਇਆ ਹੈ। ਸਪੀਕਰ ਸਾਹਿਬ, ਪਿਛਲੇ ਸਮਿਆਂ ਦੇ ਵਿਚ ਨਾਰਮਲੀ ਪਲੈਨ ਦੀ ਕੰਪਲਾਇੰਸ 50, 60 ਜਾਂ 70 ਪ੍ਰਤੀਸ਼ਤ ਰਹੀ ਹੈ ਪਰ ਆਪ ਦੀ ਸਰਕਾਰ ਦੀਆਂ ਦੋ ਪਲੈਨਾਂ ਮੁਕੰਮਲ ਹੋਈਆਂ ਹਨ। ਪਹਿਲੀ ਪਲੈਨ ਦੀ 101 ਪ੍ਰਤੀਸ਼ਤ ਕੰਪਲਾਇੰਸ ਹੋਈ ਹੈ ਅਤੇ ਦੂਸਰੀ ਦੀ 111 ਪ੍ਰਤੀਸ਼ਤ ਕੰਪਲਾਇੰਸ ਹੋਈ ਹੈ। ਇਹ ਮੇਰੇ ਲਈ ਖ਼ੁਸ਼ੀ ਤੇ ਮੁਸੱਰਤ ਦੀ ਗੱਲ ਹੈ।

**ਬਜਟ ਕਾਰਜ-ਨੀਤੀ**

12. ਸਾਲ 2009-10 ਲਈ ਬਜਟ, ਜੋ ਕਿ ਸਾਡੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਨੂੰ ਜ਼ਾਹਿਰ ਕਰਦਾ ਹੈ, ਹੇਠ ਲਿਖੇ ਕਾਰਜਾਂ ਲਈ ਪਰਮ ਧਿਆਨ ਦਿੰਦਾ ਹੈ:-

- ਰਾਜ ਦੇ ਅਰਥਚਾਰੇ ਵਿਚਲੇ ਹੇਠਾਂ ਵੱਲ ਰੁਝਾਨ ਨੂੰ ਰੋਕਣਾ ਅਤੇ ਇਸ ਨੂੰ ਤੇਜ਼ ਰਫ਼ਤਾਰ ਅਤੇ ਤਰੱਕੀ-ਯਾਫ਼ਤਾ ਰਾਹ ਉਤੇ ਪਾਉਣਾ।
- ਵਧੀਕ ਸਾਧਨ ਜੁਟਾ ਕੇ, ਰਾਜ ਦੇ ਟੈਕਸਾਂ ਦੇ ਵਧੀਆ ਅਤੇ ਬਿਹਤਰੀਨ ਪ੍ਰਬੰਧ ਰਾਹੀਂ ਅਤੇ ਅਣ-ਉਤਪਾਦਕ ਗ਼ੈਰ-ਯੋਜਨਾ ਖ਼ਰਚੇ (Un productive Non-Plan Expenditure) ਨੂੰ ਬਿਹਤਰ ਬਣਾਉਣਾ।

- ਦੁਨੀਆਂ ਪੱਧਰ ਦਾ ਬੁਨਿਆਦੀ ਢਾਂਚਾ ਮੁਹੱਈਆ ਕਰਾਉਣਾ ਅਤੇ ਪੰਜਾਬ ਨੂੰ ਸਰਮਾਇਆਕਾਰੀ ਲਈ ਮਨ-ਪਸੰਦ ਟਿਕਾਣੇ ਵਜੋਂ ਬਣਾਉਣਾ।
- ਬਿਜਲੀ ਦੀ ਸਪਲਾਈ ਬਿਹਤਰ ਬਣਾਉਣਾ।
- ਖੇਤੀਬਾੜੀ ਦੇ ਨਿਜ਼ਾਮ ਵਿਚ ਤਬਦੀਲੀ ਲਿਆਉਣਾ।
- ਵਧੀਆ ਸਿਹਤ ਅਤੇ ਸਿੱਖਿਆ ਸਹੂਲਤਾਂ ਮੁਹੱਈਆ ਕਰਾਉਣੀਆਂ।
- ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਸਮਾਜ ਦੇ ਹੋਰਨਾਂ ਕਮਜ਼ੋਰ ਵਰਗਾਂ ਦੀ ਭਲਾਈ।
- ਸਬਸਿਡੀਆਂ ਵਾਲੀ ਖ਼ੁਰਾਕ ਮੁਹੱਈਆ ਕਰਵਾ ਕੇ ਮਹਿੰਗਾਈ ਤੋਂ ਸਮਾਜ ਦੇ ਕਮਜ਼ੋਰ ਤਬਕਿਆਂ ਦਾ ਬਚਾਅ ਕਰਨਾ।

**ਕਰਜ਼ਾ**

13. ਸਾਲ 2007 ਤੱਕ ਦੋ ਦਹਾਕਿਆਂ ਦੇ ਦੌਰਾਨ ਬਕਾਇਆ ਕਰਜ਼ਿਆਂ ਵਿੱਚ ਬੇਸ਼ੁਮਾਰ ਇਜ਼ਾਫ਼ਾ ਹੋਇਆ ਹੈ। ਆਦਰਨਿਯ ਸਪੀਕਰ ਸਾਹਿਬ, ਮੈਂ ਤਵੱਜੋ ਚਾਹਾਂਗਾਂ ਕਿ ਪਿਛਲੀ ਸਰਕਾਰ ਤੋਂ 48344 ਕਰੋੜ ਰੁਪਏ ਦੇ ਕਰਜ਼ੇ ਦਾ ਬੋਝ ਸਾਨੂੰ ਵਿਰਾਸਤ ਵਿੱਚ ਮਿਲਿਆ ਹੈ ਅਤੇ ਕਰਜ਼ਾ-ਜੀ.ਐੱਸ.ਡੀ.ਪੀ. ਰੇਸ਼ੋ ਸਾਲ 2006-07 ਵਿੱਚ 40 ਫ਼ੀ ਸਦ ਦੇ ਆਲੇ ਦੁਆਲੇ ਵਧਦੀ-ਘਟਦੀ ਰਹੀ ਸੀ। ਸੂਬਾ ਕਰਜ਼ੇ ਨੂੰ ਆਪਣੇ ਕੰਟਰੋਲ ਵਿਚ ਨਾ ਰੱਖੇ ਜਾਣ ਦੇ ਪੜਾਅ ਤੇ ਪਹੁੰਚ ਗਿਆ ਹੈ। ਮੈਂ ਸੂਬੇ ਦੀ ਮਾਲੀ ਹਾਲਤ ਬਾਰੇ ਬਹੁਤ ਫ਼ਿਕਰਮੰਦ ਹਾਂ। ਕਰਜ਼ੇ ਦੇ ਬੋਝ ਦੇ ਨਤੀਜੇ ਵਜੋਂ ਕਰਜ਼ਾ ਦੇਣ ਦੀ ਦੇਣਦਾਰੀ ਵਿਚ ਇਜ਼ਾਫ਼ਾ ਹੋਇਆ ਹੈ। ਵਿਆਜ ਅਦਾਇਗੀਆਂ, ਜੋ ਕਿ ਅਹਿਦ ਵਾਲੀ ਦੇਣਦਾਰੀ ਹੈ, ਕਰਨ ਕਰਕੇ ਬਹੁਤ ਜ਼ਿਆਦਾ ਮਾਲੀਆ-ਆਮਦਨਾਂ ਵਿਆਜ ਦੇਣ ਵਿਚ ਲੱਗ ਗਈਆਂ ਹਨ ਅਤੇ ਸਾਲ 2008-09 ਵਿੱਚ 4818 ਕਰੋੜ ਰੁਪਏ ਰਕਮ ਤੋਂ ਹੱਥ ਧੋਣੇ ਪਏ ਹਨ। ਵਿਆਜ ਦੇਣਦਾਰੀ ਨੂੰ ਕਰਜ਼ਾ ਦੇਣਦਾਰੀ ਦੇ ਨਾਲ-ਨਾਲ ਅੱਗੇ ਪਿੱਛੇ ਭੁਗਤਾਉਣ ਕਰਕੇ ਕਾਫ਼ੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

14. ਸੂਬੇ ਦੇ ਟੈਕਸ ਰਿਸੋਰਸਿਜ਼ ਵਿੱਚ ਇਜ਼ਾਫ਼ਾ ਦਿਖਾਉਣ ਦੇ ਬਾਵਜੂਦ ਭਾਰਤ ਸਰਕਾਰ ਵੱਲੋਂ ਰਿਸੋਰਸਿਜ਼ ਦੀ ਨਾ-ਕਾਫ਼ੀ ਤਬਦੀਲੀ, ਜਿਸ ਤਰ੍ਹਾਂ ਪਹਿਲਾਂ ਬਿਆਨ ਕੀਤਾ ਜਾ ਚੁੱਕਿਆ ਹੈ, ਨੇ ਸਾਨੂੰ ਬਹੁਤ ਜ਼ਿਆਦਾ ਅਸਰਅੰਦਾਜ਼ ਕੀਤਾ ਹੈ। ਆਮਦਨ ਅਤੇ ਖ਼ਰਚ ਦੇ ਖ਼ਲਾਅ ਨੂੰ ਪੂਰਾ ਕਰਨ ਲਈ ਅਤੇ ਤਰੱਕੀ-ਆਫ਼ਤਾ ਪ੍ਰੋਗਰਾਮਾਂ ਲਈ ਫ਼ੰਡ ਮੁੱਹਈਆ ਕਰਵਾਉਣ ਲਈ ਸੂਬੇ ਨੂੰ ਰਿਸੋਰਸਿਜ਼ ਇਜ਼ਾਫ਼ੇ ਲਈ ਉਧਾਰ ਦਾ ਸਹਾਰਾ ਲੈਣਾ ਪੈਂਦਾ ਹੈ। ਬਹੁਤ ਹੀ ਜ਼ਿਆਦਾ ਗ਼ੌਰ-ਓ-ਫ਼ਿਕਰ ਤੋਂ ਬਾਅਦ ਅਸੀਂ ਸਾਲ 2008-09 ਵਿੱਚ ਕਰਜ਼ਾ- ਜੀ.ਐੱਸ.ਡੀ.ਪੀ. ਰੇਸ਼ੋ ਨੂੰ 37.63 ਫ਼ੀ ਸਦ ਤੱਕ ਲਿਆਉਣ ਦੇ ਕਾਬਿਲ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਹੋਏ ਹਾਂ। ਸਾਲ 2008-09 ਦੇ ਆਖ਼ਿਰ ਵਿੱਚ 57369 ਕਰੋੜ ਰੁਪਏ ਦੇ ਬਕਾਇਆ ਕਰਜ਼ਿਆਂ ਵਿੱਚ ਨੈਸ਼ਨਲ ਸਮਾਲ ਸੇਵਿੰਗ ਫ਼ੰਡ (NSSF) ਕਰਜ਼ਾ 37 ਫ਼ੀ ਸਦ ਤੋਂ ਜ਼ਿਆਦਾ ਸੀ ਅਤੇ ਇਹ ਕਰਜ਼ਾ 9.50 ਫ਼ੀ ਸਦ ਤੋਂ ਲੈ ਕੇ 10.50 ਫ਼ੀ ਸਦ ਵਿਆਜ ਦਰਾਂ ਦੇ ਦਰਮਿਆਨ ਹੈ। ਇਸ ਬੋਝ ਨੂੰ ਘੱਟ ਕਰਨ ਲਈ ਅਸੀਂ 13ਵੇਂ ਵਿੱਤ ਕਮਿਸ਼ਨ ਨੂੰ ਗੁਜ਼ਾਰਿਸ਼ ਕੀਤੀ ਹੈ ਕਿ ਇਨ੍ਹਾਂ ਕਰਜ਼ਿਆਂ ਦੇ ਬੋਝ ਤੋਂ ਸਾਨੂੰ ਰਾਹਤ ਦਿਤੀ ਜਾਵੇ ਜਾਂ ਇਸ ਨੂੰ ਰਿਸ਼ਡਿਊਲ ਕੀਤਾ ਜਾਵੇ ਵਰਣਾ ਇਸ ਕਰਜ਼ੇ ਤੇ 7 ਫ਼ੀ ਸਦ ਵਿਆਜ ਹੀ ਵਸੂਲ ਕੀਤਾ ਜਾਵੇ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਤੇ ਪੂਰੀ ਉਮੀਦ ਹੈ ਕਿ ਪੰਜਾਬ ਦਾ ਜੋ ਮੁੱਦਾ ਹੈ ਜਾਂ ਪੰਜਾਬ ਦਾ ਜੋ ਮੁਕੱਦਮਾ ਹੈ, ਉਸ ਦੇ ਵਿਚ ਅਸੀਂ ਕਾਮਯਾਬ ਹੋ ਜਾਵਾਂਗੇ।

## ਤੇਰ੍ਹਵਾਂ ਵਿੱਤ ਕਮਿਸ਼ਨ

15. ਭਾਰਤ ਸਰਕਾਰ ਵੱਲੋਂ ਸੈਂਟਰ ਅਤੇ ਸੂਬਿਆਂ ਦੇ ਦਰਮਿਆਨ ਟੈਕਸ ਅਤੇ ਡਿਊਟੀਜ਼ ਦੀ ਆਮਦਨ ਦੀ ਸਹੀ ਤਕਸੀਮ ਦੇ ਮੁਤੱਲਿਕ ਸਿਫ਼ਾਰਸ਼ਾਂ ਕਰਨ ਲਈ ਕੁਝ ਅਸੂਲ ਤੈਅ ਕਰਨ ਲਈ ਸੰਵਿਧਾਨ ਦੀ ਧਾਰਾ 275 ਦੇ ਤਹਿਤ ਭਾਰਤ ਦੇ ਕੰਸੋਲੀਡੇਟਿਡ ਫ਼ੰਡ ਵਿੱਚੋਂ ਸੂਬਿਆਂ ਦੀ ਇਮਦਾਦ ਅਤੇ ਗਰਾਂਟ ਤੈਅ ਕਰਨ ਲਈ 13 ਨਵੰਬਰ, 2007 ਨੂੰ 13ਵਾਂ ਵਿੱਤ ਕਮਿਸ਼ਨ ਕਾਇਮ ਕੀਤਾ ਗਿਆ । ਪੰਜਾਬ ਸਰਕਾਰ ਨੇ ਕਮਿਸ਼ਨ ਨੂੰ ਤਫ਼ਸੀਲਨ ਮੈਮੋਰੰਡਮ ਪੇਸ਼ ਕੀਤਾ, ਜਿਸ ਵਿਚ ਕਮਿਸ਼ਨ ਦੀਆਂ ਤੈਅ-ਸ਼ੁਦਾ ਵਿਚਾਰ ਗੋਚਰੀਆਂ ਗੱਲਾਂ ਬਾਰੇ ਸਾਡੇ ਖ਼ਿਆਲਾਤ ਜ਼ਾਹਿਰ ਕੀਤੇ ਗਏ ਹਨ। ਕਮਿਸ਼ਨ ਨੇ 4 ਦਸੰਬਰ, 2008 ਨੂੰ ਮਾਣਯੋਗ ਮੁੱਖ ਮੰਤਰੀ ਜੀ, ਸਾਥੀ ਵਜ਼ੀਰ ਹਜ਼ਰਾਤ ਅਤੇ ਸੂਬੇ ਦੇ ਆਲਾ ਅਫ਼ਸਰਾਨ ਨਾਲ ਗੱਲਬਾਤ ਕਰਨ ਲਈ ਪੰਜਾਬ ਦਾ ਦੌਰਾ ਕੀਤਾ । ਕਮਿਸ਼ਨ ਨੇ ਵਪਾਰੀਆਂ, ਇੰਡਸਟਰੀ ਅਤੇ ਸਿਆਸੀ ਪਾਰਟੀਆਂ ਦੇ ਨੁਮਾਇੰਦਿਆਂ ਨਾਲ ਵੀ ਗੱਲਬਾਤ ਕੀਤੀ। ਪੰਜਾਬ ਸਰਕਾਰ ਨੇ ਬਹੁਤ ਹੀ ਠੋਸ ਢੰਗ ਨਾਲ ਆਪਣਾ ਮੁੱਦਾ ਬਿਆਨ ਕੀਤਾ। ਕੇਂਦਰੀ ਟੈਕਸਾਂ ਅਤੇ ਡਿਊਟੀਆਂ ਵਿਚ ਸੂਬੇ ਦੇ ਘਟ ਰਹੇ ਹਿੱਸੇ ਦੇ ਬਾਰੇ ਵੀ ਫ਼ਿਕਰ ਜ਼ਾਹਿਰ ਕੀਤਾ। ਅਸੀਂ ਕਮਿਸ਼ਨ ਨੂੰ ਇਹ ਵੀ ਗੁਜ਼ਾਰਿਸ਼ ਕੀਤੀ ਕਿ ਉਹ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਲਈ ਪੰਜਾਬ ਸਰਕਾਰ ਨੂੰ ਘੱਟ ਤੋਂ ਘੱਟ 50 ਫ਼ੀ ਸਦ ਮਾਲੀ ਇਮਦਾਦ ਦੇਵੇ ਅਤੇ ਅਸੀਂ ਇਸ ਗੱਲ ਤੋਂ ਪੁਰ-ਉਮੀਦ ਹਾਂ ਕਿ ਵਿੱਤ ਕਮਿਸ਼ਨ, ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਤੋਂ ਸੂਬੇ ਨੂੰ ਹੋਣ ਵਾਲੇ ਮਾਲੀ ਨੁਕਸਾਨ ਨੂੰ ਜ਼ਰੂਰ ਧਿਆਨ ਵਿੱਚ ਰੱਖੇਗਾ। ਇਸ ਗੱਲ ਦੀ ਪੂਰੀ ਉਮੀਦ ਹੈ ਕਿ ਫਾਈਨਾਂਸ ਕਮਿਸ਼ਨ ਸਾਡੀ ਇਸ ਗੱਲ ਨੂੰ ਤਸਲੀਮ ਕਰੇਗਾ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਵਿੱਤ ਕਮਿਸ਼ਨ ਦੇ ਸਾਹਮਣੇ ਸਾਡੇ ਮਸਲੇ ਤਾਂ ਕਈ ਹਨ ਪਰ ਜਿਹੜਾ ਵੱਡਾ ਮਸਲਾ ਹੈ, ਉਹ ਹੈ ਪੰਜਾਬ ਦਾ ਇਰੀਗੇਸ਼ਨ ਸਿਸਟਮ, ਜਿਹੜਾ ਕਿ 150 ਸਾਲ ਪੁਰਾਣਾ ਹੋ ਚੁੱਕਾ ਹੈ ਤੇ ਆਪਣੀ ਮਿਆਦ ਪੂਰੀ ਕਰ ਚੁੱਕਿਆ ਹੈ। ਪੰਜਾਬ ਦੇ ਬਹੁਤ ਸਾਰੇ ਮਸਾਇਲ ਦੇ ਨਾਲ-ਨਾਲ 2010-11 ਤੋਂ 2014-15 ਤੱਕ ਪੰਜ ਸਾਲਾਂ ਦੌਰਾਨ ਸੂਬੇ ਵਿਚ ਸਿੰਜਾਈ ਨਿਜ਼ਾਮ ਦੇ ਬੁਨਿਆਦੀ ਢਾਂਚੇ ਨੂੰ

ਮਜ਼ਬੂਤ ਕਰਨ ਲਈ ਨਹਿਰਾਂ ਨੂੰ ਡੂੰਘਾ ਅਤੇ ਚੌੜਾ ਕਰਨ ਲਈ, ਇਸ ਤੇ ਆਉਣ ਵਾਲੇ ਖ਼ਰਚ ਦੀ 90 ਫ਼ੀ ਸਦ ਰਕਮ (12743 ਕਰੋੜ) ਰੁਪਏ ਸੂਬੇ ਨੂੰ ਮੁਹੱਈਆ ਕਰਨ ਲਈ ਵੀ ਕਮਿਸ਼ਨ ਨੂੰ ਗੁਜ਼ਾਰਿਸ਼ ਕੀਤੀ ਹੈ। ਯਕੀਨਨ ਇਸ ਦੇ ਨਾਲ ਸੂਬੇ ਨੂੰ ਅਨਾਜ ਦੀ ਪੈਦਾਵਾਰ ਵਧਾਉਣ ਵਿਚ ਆਸਾਨੀ ਹੋਵੇਗੀ। ਅਸੀਂ ਇਸ ਗੱਲ ਤੋਂ ਪੁਰ-ਉਮੀਦ ਹਾਂ ਕਿ ਕਮਿਸ਼ਨ ਇਸ ਮਸਲੇ ਤੇ ਸਾਡੇ ਨਾਲ ਹਮਦਰਦੀ ਵਾਲਾ ਰਵੱਈਆ ਅਖ਼ਤਿਆਰ ਕਰੇਗਾ। ਕੇਂਦਰ ਦੀ ਆਮਦਨੀ ਦੀ ਤਕਸੀਮ ਦੇ ਵਕਤ ਪੰਜਾਬ ਸਰਕਾਰ ਨਾਲ ਪੂਰਾ ਪੂਰਾ ਇਨਸਾਫ਼ ਕਰੇਗਾ। ਕਮਿਸ਼ਨ ਵੱਲੋਂ ਅਕਤੂਬਰ, 2009 ਦੇ ਅਖ਼ੀਰ ਤੱਕ ਆਪਣੀ ਰਿਪੋਰਟ ਪੇਸ਼ ਕੀਤੀ ਜਾਵੇਗੀ, ਜੋ ਕਿ 1 ਅਪ੍ਰੈਲ, 2010 ਤੋਂ 31 ਮਾਰਚ, 2015 ਤੱਕ ਲਾਗੂ ਰਹੇਗੀ।

## ਮੁਲਾਜ਼ਮਾਂ ਦੀ ਭਲਾਈ

16. ਆਲੀ ਜਨਾਬ, ਸਾਡੀ ਸਰਕਾਰ ਸਰਕਾਰੀ ਮੁਲਾਜ਼ਮਾਂ ਅਤੇ ਉਨ੍ਹਾਂ ਵਿਅਕਤੀਆਂ, ਜੋ ਸੇਵਾ-ਨਿਵਿਰਤ ਹੋ ਚੁੱਕੇ ਹਨ, ਦੀ ਭਲਾਈ ਲਈ ਪੂਰੀ ਤਰ੍ਹਾਂ ਸੁਚੇਤ ਹੈ। ਮੁਲਾਜ਼ਮ ਸਾਡੀ ਕੀਮਤੀ ਮਨੁੱਖੀ-ਸੰਪਤੀ ਹਨ ਅਤੇ ਉਹ ਰਾਜ ਸਰਕਾਰ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਨੂੰ ਲਾਗੂ ਕਰਨ ਲਈ ਸਮਰਪਣ ਅਤੇ ਲਗਨ ਨਾਲ ਕੰਮ ਕਰ ਰਹੇ ਹਨ। ਸਾਡੀ ਸਰਕਾਰ ਨੇ 1 ਜਨਵਰੀ, 2006 ਤੋਂ ਪੰਜਵੇਂ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਪ੍ਰਵਾਨ ਕਰ ਲਿਆ ਹੈ। ਇਨ੍ਹਾਂ ਸਿਫ਼ਾਰਸ਼ਾਂ ਸਬੰਧੀ ਵਿੱਤੀ ਬੋਝ 3000 ਕਰੋੜ ਰੁਪਏ ਪ੍ਰਤੀ ਸਾਲ ਹੋਵੇਗਾ। ਔਖੀ ਮਾਲੀ ਹਾਲਤ ਦੇ ਬਾਵਜੂਦ ਵੀ ਸਾਰੇ ਸਰਕਾਰੀ ਮੁਲਾਜ਼ਮ 1 ਅਗਸਤ, 2009 ਤੋਂ ਨਵੇਂ ਤਨਖ਼ਾਹ ਸਕੇਲ ਲੈਣੇ ਸ਼ੁਰੂ ਕਰ ਦੇਣਗੇ। ਤਨਖ਼ਾਹ ਕਮਿਸ਼ਨ ਦੀਆਂ ਹੋਰ ਸਿਫ਼ਾਰਸ਼ਾਂ ਸਰਗਰਮੀ ਨਾਲ ਸਰਕਾਰ ਦੇ ਵਿਚਾਰ ਅਧੀਨ ਹਨ। ਇਸ ਦੇ ਅਨੁਸਾਰ ਹੀ ਅਸੀਂ ਬਜਟ ਵਿੱਚ ਉਚਿੱਤ ਉਪਬੰਧ ਕੀਤੇ ਹਨ।

## ਪ੍ਰਸ਼ਾਸਨਕ ਕਾਰਜ-ਕੁਸ਼ਲਤਾ ਵਿੱਚ ਸੁਧਾਰ ਲਿਆਉਣਾ

17. ਰਾਜ ਸਰਕਾਰ ਨੇ ਰਾਜ-ਪ੍ਰਬੰਧ ਅਤੇ ਵਿਕਾਸ ਦੇ ਵੱਖ-ਵੱਖ ਖੇਤਰਾਂ ਵਿੱਚ ਪ੍ਰਸ਼ਾਸਨਕ ਕਾਰਜ-ਕੁਸ਼ਲਤਾ ਵਿੱਚ ਸੁਧਾਰ ਲਿਆਉਣ ਲਈ ਪ੍ਰਬੰਧਕੀ ਖੋਜ ਅਤੇ ਸਿਖਲਾਈ ਕਾਰਜਾਂ ਨੂੰ ਨੇਪਰੇ ਚਾੜ੍ਹਨ ਲਈ ਮਹਾਤਮਾ ਗਾਂਧੀ ਰਾਜ ਜਨਤਕ ਪ੍ਰਸ਼ਾਸਨ ਸੰਸਥਾ ਦੀਆਂ ਸੇਵਾਵਾਂ ਲੈਣ ਦਾ ਫ਼ੈਸਲਾ ਲਿਆ ਹੈ। ਇਸ ਪਹਿਲ-ਕਦਮੀ ਲਈ ਸਾਲ 2008-09 ਵਾਸਤੇ 2.02 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਗਿਆ ਸੀ। ਇਸ ਰਾਖਵੀਂ ਰੱਖੀ ਰਕਮ ਵਿੱਚ ਸਾਲ 2009-10 ਦੌਰਾਨ 2.30 ਕਰੋੜ ਰੁਪਏ ਵਾਧਾ ਕੀਤਾ ਜਾ ਰਿਹਾ ਹੈ ਤਾਂ ਜੋ ਇਸ ਸੰਸਥਾ ਨੂੰ ਰਾਜ-ਪ੍ਰਬੰਧ ਦੇ ਸਾਰੇ ਸਬੰਧਤ ਕਾਰਜ-ਕਰਤਾਵਾਂ ਦਰਮਿਆਨ ਰਾਬਤਾ ਕਾਇਮ ਕਰਨ ਵਿੱਚ ਸਹਾਇਤਾ ਕਰਕੇ ਉਨ੍ਹਾਂ ਦੀ ਸ਼ਮੂਲੀਅਤ ਵਾਲੀ ਸਿਖਲਾਈ ਲਈ ਇਸ ਸੰਸਥਾ ਨੂੰ ਇਕ ਗਤੀਮਾਨ ਕੇਂਦਰ ਵਜੋਂ ਵਿਕਸਿਤ ਕੀਤਾ ਜਾ ਸਕੇ।

ਇੱਜ਼ਤਮਾਬ ਸਪੀਕਰ ਸਾਹਿਬ, ਹੁਣ ਮੈਂ ਸਾਲ 2009-10 ਦੇ ਲਈ ਸਾਲਾਨਾ ਮਨਸੂਬੇ ਦੇ ਤਹਿਤ ਪਲਾਨ ਤਜਵੀਜ਼ਾਂ ਪੇਸ਼ ਕਰਦਾ ਹਾਂ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

18. ਦਸਵੇਂ ਮਨਸੂਬੇ ਦੀ ਸੁਸਤ ਰਫ਼ਤਾਰੀ ਤੋਂ ਬਾਅਦ ਪੰਜਾਬ ਗਿਆਰਵੇਂ ਪੰਜ ਸਾਲਾ ਮਨਸੂਬੇ ਵਿਚ ਦਾਖ਼ਲ ਹੋਇਆ ਹੈ। ਸਾਲ 2008-09 ਦੇ ਖ਼ਰਚੇ ਦਾ ਜੋ ਮਨਸੂਬਾ ਸੀ, ਉਹ 6210 ਕਰੋੜ ਰੁਪਏ ਦਾ ਸੀ ਪਰੰਤੂ ਖ਼ਰਚ ਮੁਕਾਬਲਤਨ 6925 ਕਰੋੜ ਰੁਪਏ ਸੀ। ਇਸ ਸਾਲ ਦੇ ਮਨਸੂਬੇ ਵਿਚ ਤਖ਼ਮੀਨਨ ਖ਼ਰਚ ਦੇ ਲਈ 8625 ਕਰੋੜ ਰੁਪਏ ਤੈਅ ਕੀਤੇ ਗਏ ਹਨ, ਜੋ ਕਿ ਪਿਛਲੇ ਸਾਲ ਦੇ ਪ੍ਰਵਾਨਿਤ ਖ਼ਰਚੇ ਤੋਂ 39 ਫ਼ੀ ਸਦ ਵਧੇਰੇ ਹਨ। ਸਪੀਕਰ ਸਾਹਿਬ, ਇਹ ਮੇਰੇ ਵਾਸਤੇ ਤਾਂ ਬਹੁਤ ਆਸਾਨ ਸੀ ਕਿ ਪਿਛਲੇ ਸਾਲ ਦਾ 6200 ਕਰੋੜ ਰੁਪਏ ਦਾ ਪਲੈਨ ਸੀ ਤੇ ਮੈਂ ਇਹ ਕਹਿ ਦਿੰਦਾ ਕਿ ਤਨਖਾਹ ਕਮਿਸ਼ਨ ਦੀ ਰਿਪੋਰਟ ਲਾਗੂ ਕਰਨੀ ਹੈ, ਆਲਮੀ ਮੰਦਾ ਚਲ ਰਿਹਾ ਹੈ ਅਤੇ ਇਸ 6200 ਨੂੰ 6500 ਕਰੋੜ ਰੁਪਏ ਕਰਕੇ ਮੁਕਾ ਦੇਈਏ। ਸਪੀਕਰ ਸਾਹਿਬ, ਮੈਨੂੰ ਪਲੈਨਿੰਗ ਕਮਿਸ਼ਨ ਦੇ ਮਾਹਿਰ ਪਲੈਨਰ ਮਿਲੇ ਹਨ ਜਾਂ ਇਕਨਾਮਿਸਟ ਮਿਲੇ ਹਨ ਤੇ ਜੋ ਵੀ ਹਿੰਦੁਸਤਾਨ ਦੇ ਵਿਚ ਇਸ ਕੰਮ ਦੇ ਮਾਹਿਰ ਹਨ, ਉਨ੍ਹਾਂ ਨੇ ਸੁਜੈਸਟ ਕੀਤਾ ਕਿ ਸਰਕਾਰ ਦੀ ਸਪੈਂਡਿੰਗ ਅਤੇ ਮੰਦੀ ਦੇ ਸ਼ਿਕੰਜੇ ਨੂੰ ਤੋੜਨ ਵਾਸਤੇ ਪਬਲਿਕ ਫੰਡਿੰਗ ਨੂੰ ਵਧਾਉਣਾ ਜ਼ਰੂਰੀ ਹੈ। ਪੰਜਾਬ ਜੇ ਕਿਨਾਰੇ ਤੇ ਬੈਠ ਗਿਆ ਤੇ ਇਹ ਵੇਖ ਲਵਾਂਗੇ ਕਿ ਜੇਕਰ ਕਦੇ ਵਕਤ ਠੀਕ ਆਇਆ ਤਾਂ ਪਲੈਨ ਵਧਾ ਲਵਾਂਗੇ। ਇਸ ਕਰਕੇ ਸੋਚ-ਸਮਝ ਕੇ ਇਹ ਕੋਸ਼ਿਸ਼ ਕੀਤੀ ਹੈ ਕਿ ਇਸ ਸਾਲ ਦਾ ਜਿਹੜਾ ਪਲੈਨ ਦਾ ਇਜ਼ਾਫਾ ਹੈ, ਜੰਪ ਹੈ, ਇਸ ਨੂੰ ਵੱਡਾ ਰੱਖਿਆ ਜਾਵੇ। ਇਹ ਜ਼ਰੂਰੀ ਹੈ ਅਤੇ ਇਹ ਵਕਤ ਸੀ ਕਿ ਪਲੈਨ ਨੂੰ ਵੱਡਾ ਕਰੀਏ। ਮੈਨੂੰ ਅਲਾਮਾ ਸਾਹਿਬ ਦਾ ਸ਼ੇਅਰ ਯਾਦ ਆ ਰਿਹਾ ਹੈ। ਉਨ੍ਹਾਂ ਨੇ ਕਿਹਾ ਹੈ ਕਿ

"ਮੁਕਾਮ-ਏ-ਜ਼ਿੰਦਗੀ ਕਰ ਲੇ ਤੂ ਆਗੋਸ਼ੇ-ਤਲਾਤਮ ਮੇਂ,
ਕਿਨਾਰੋਂ ਕਾ ਭਰੋਸਾ ਕਿਆ ਕਿਨਾਰੇ ਡੂਬ ਜਾਤੇ ਹੈਂ।"

ਤਲਾਤਮ ਹਨੇਰੀ ਨੂੰ ਕਹਿੰਦੇ ਹਨ ਤੇ ਖਾਸ ਕਰਕੇ ਜਿਹੜੇ ਸਮੁੰਦਰਾਂ ਦੇ ਵਿਚ ਤੂਫਾਨ ਆਉਂਦੇ ਹਨ ਭਾਵ ਕਿ ਆਪਣੀ ਜ਼ਿੰਦਗੀ ਦਾ ਮੁਕਾਮ ਤੂਫਾਨ ਦੀ ਗੋਦੀ ਵਿਚ ਕਰ ਲੈ। ਪੰਜਾਬ ਕਿਨਾਰਿਆਂ ਤੇ ਨਹੀਂ ਬੈਠ ਸਕਦਾ ਤੇ ਹਨੇਰੀਆਂ ਦੇ ਵਿਚ ਸਾਨੂੰ ਦਾਖਲ ਹੋਣਾ ਜ਼ਰੂਰੀ ਸੀ। ਕੁੱਲ ਯੋਜਨਾ ਦੀ 30 ਫ਼ੀ ਸਦ ਰਕਮ ਊਰਜਾ ਸੈਕਟਰ ਲਈ ਮਖ਼ਸੂਸ ਕੀਤੀ ਗਈ ਹੈ, ਜਿਸ ਵਿਚ ਖ਼ੁਸੂਸੀ ਤਵੱਜੋ ਬਿਜਲੀ ਪੈਦਾ ਕਰਨ, ਬਿਜਲੀ ਦੀ ਵੰਡ ਅਤੇ ਸੰਚਾਰ ਨੂੰ ਬਿਹਤਰ ਬਣਾਉਣ ਨਾਲ ਮੁਤੱਲਿਕ ਹੈ । ਇਸ ਯੋਜਨਾ ਖ਼ਰਚ ਦੀ 26 ਫ਼ੀ ਸਦ ਰਕਮ ਨਾਲ ਸਮਾਜਿਕ ਸੇਵਾਵਾਂ, ਦੂਜਾ ਤਰਜੀਹੀ ਸੈਕਟਰ, ਜਿਸ ਦਾ ਜ਼ੋਰ ਬਜ਼ੁਰਗਾਂ ਅਤੇ ਸਮਾਜ ਦੇ ਹੋਰ ਤਬਕਿਆਂ ਲਈ ਪੈਨਸ਼ਨਾਂ, ਕੁਸ਼ਲਤਾ ਵਿਕਾਸ ਅਤੇ ਰੋਜ਼ਗਾਰ ਦੇ ਬਿਹਤਰ ਮੌਕੇ ਪੈਦਾ ਕਰਨ, ਪਿੰਡਾਂ ਵਿਚ ਸਾਫ਼ ਪਾਣੀ ਦੀਆਂ ਜਲ ਸਪਲਾਈ ਸਕੀਮਾਂ, ਸ਼ਹਿਰੀ ਤਰੱਕੀ ਅਤੇ ਕਮਜ਼ੋਰ ਤਬਕੇ ਦੀ ਭਲਾਈ ਉੱਤੇ ਹੈ। ਇਸ ਯੋਜਨਾ ਖ਼ਰਚ ਦਾ 23 ਫ਼ੀ ਸਦ ਹਿੱਸਾ ਸੜਕ ਟ੍ਰਾਂਸਪੋਰਟ ਸੈਕਟਰ ਲਈ ਹੈ, ਜਿਸ ਲਈ ਫ਼ੰਡ ਮੁੱਖ ਤੌਰ ਤੇ ਵਿਸ਼ਵ ਬੈਂਕ ਅਤੇ ਨਾਬਾਰਡ ਪ੍ਰਾਜੈਕਟਾਂ ਤੋਂ ਮੁਹੱਈਆ ਕਰਵਾਇਆ ਜਾਵੇਗਾ। ਆਲੀ ਜਨਾਬ ਸਪੀਕਰ ਸਾਹਿਬ, ਹੁਣ ਮੈਂ ਪਲਾਨ ਵਿਚ ਮੁਖ਼ਤਲਿਫ਼ ਸੈਕਟਰਾਂ ਨਾਲ ਮੁਤੱਲਿਕ ਜੋ ਤਜਵੀਜ਼ਾਂ ਹਨ,

ਉਨ੍ਹਾਂ ਵੱਲ ਇਸ ਹਾਊਸ ਦਾ ਧਿਆਨ ਦੁਆਉਣਾ ਚਾਹੁੰਦਾ ਹਾਂ।

**ਖੇਤੀਬਾੜੀ**

19. ਜਨਾਬ ਸਪੀਕਰ ਸਾਹਿਬ, ਮੈਨੂੰ ਇਹ ਦੱਸਦੇ ਹੋਏ ਖ਼ੁਸ਼ੀ ਹੋ ਰਹੀ ਹੈ ਕਿ ਕੌਮੀ ਪੱਧਰ ਤੇ ਕੌਮੀ ਖ਼ੁਰਾਕ ਸੁਰੱਖਿਆ (National Food Security) ਦੇ ਲਈ ਸਾਡੇ ਸੂਬੇ ਪੰਜਾਬ ਦੀ ਮਦਦ ਅਤੇ ਖ਼ਿਦਮਤ ਸਭ ਤੋਂ ਵੱਧ ਰਹੀ ਹੈ ਅਤੇ ਕੌਮੀ ਪੱਧਰ ਤੇ ਮੁਲਕ ਨੂੰ 50 ਫ਼ੀ ਸਦ ਤੋਂ ਜ਼ਿਆਦਾ ਕਣਕ ਅਤੇ 40 ਫ਼ੀ ਸਦ ਚਾਵਲ ਇਕੱਲਾ ਪੰਜਾਬ ਫ਼ਰਾਹਮ ਕਰਦਾ ਆ ਰਿਹਾ ਹੈ। ਸਾਲ 2008-09 ਦੌਰਾਨ ਰਾਜ ਸਰਕਾਰ ਨੇ 167 ਲੱਖ ਮੀਟਰਕ ਟਨ ਝੋਨੇ ਅਤੇ 157 ਲੱਖ ਮੀਟਰਕ ਟਨ ਕਣਕ ਦੀ ਉਪਜ ਵਿੱਚੋਂ 132 ਲੱਖ ਮੀਟਰਕ ਟਨ ਝੋਨੇ ਅਤੇ 110 ਲੱਖ ਮੀਟਰਕ ਟਨ ਕਣਕ ਦੀ ਖ਼ਰੀਦ ਕਰਕੇ ਇਕ ਨਵਾਂ ਰਿਕਾਰਡ ਕਾਇਮ ਕੀਤਾ ਹੈ। ਇਸ ਵੇਲੇ ਪੰਜਾਬ ਵਿਚ ਤਿੰਨ ਕਾਬਿਲ-ਏ-ਗ਼ੌਰ ਮੁੱਦੇ ਹਨ ਜਿਨ੍ਹਾਂ ਵੱਲ ਫ਼ੌਰੀ ਧਿਆਨ ਲੋੜੀਂਦਾ ਹੈ :-

(ੳ) ਖ਼ੁਰਾਕ ਅਤੇ ਪੋਸ਼ਣ ਸੁਰੱਖਿਆ (Food & Nutrition Security)

(ਅ) ਛੋਟੇ ਅਤੇ ਦਰਮਿਆਨੇ ਕਿਸਾਨਾਂ ਦੀ ਕਮਜ਼ੋਰ ਮਾਲੀ ਹਾਲਤ

(ੲ) ਕਮਜ਼ੋਰ ਅਤੇ ਖ਼ਸਤਾ ਹਾਲ ਕਿਸਾਨਾਂ ਉਤੇ ਕਰਜ਼ੇ ਦਾ ਬੋਝ

ਇਨ੍ਹਾਂ ਤਿੰਨੇ ਮਸਾਇਲ ਦਾ ਕਾਰਨ ਖੇਤੀਬਾੜੀ ਤੋਂ ਰੋਜ਼-ਬਾ-ਰੋਜ਼ ਘਟ ਰਹੀ ਆਮਦਨੀ ਹੈ। ਇਸੇ ਤਰ੍ਹਾਂ ਕੌਮੀ ਖ਼ਰਾਕ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ ਖੇਤੀਬਾੜੀ ਦੀ ਉਪਜ ਅਤੇ ਮੁਨਾਫ਼ੇ ਵਿਚ ਵਾਧਾ ਕਰਨ ਵੱਲ ਸਭ ਤੋਂ ਵੱਧ ਤਵੱਜੋ ਦੇਣ ਦੀ ਜ਼ਰੂਰਤ ਹੈ ।

20. ਖੇਤੀ ਦੇ ਮੁਤੱਲਿਕ ਕਿਸਾਨਾਂ ਉਪਰ ਕਰਜ਼ੇ ਦਾ ਜੋ ਬੋਝ ਹੈ, ਉਹ ਇਨਸਾਨੀ ਬਰਬਾਦੀ ਵੱਲ ਇਸ਼ਾਰਾ ਕਰ ਰਿਹਾ ਹੈ। ਪੰਜਾਬ ਵਿਚ ਪੇਂਡੂ ਕਰਜ਼ੇ 35,000 ਕਰੋੜ ਰੁਪਏ ਤੱਕ ਹੋ ਜਾਣ ਦਾ ਅਨੁਮਾਨ ਹੈ, ਜਿਸ ਵਿੱਚ 22,000 ਕਰੋੜ ਰੁਪਏ ਦੇ ਸੰਸਥਾਵੀ ਕਰਜ਼ੇ ਅਤੇ 13,000 ਕਰੋੜ ਰੁਪਏ ਆੜ੍ਹਤੀਆਂ ਦੇ ਕਰਜ਼ੇ ਸ਼ਾਮਲ ਹਨ। ਸਪੀਕਰ ਸਾਹਿਬ, ਇੰਡੀਆ ਦਾ ਅੱਧਾ ਅਨਾਜ ਪੰਜਾਬ ਵਿਚ ਪੈਦਾ ਹੁੰਦਾ ਹੈ ਪਰ ਜਦੋਂ ਕਰਜ਼ੇ ਦੀ ਮਾਫ਼ੀ ਦੀ ਗੱਲ ਆਉਂਦੀ ਹੈ ਤਾਂ ਇਕੱਲਾ ਇਹੀ ਡੈੱਟ ਰਿਲੀਜ਼ ਪੈਕੇਜ ਹੀ ਨਹੀਂ ਬਲਕਿ ਜਿੰਨੀਆਂ ਵੀ ਸੈਂਟਰ ਦੀਆਂ ਸਕੀਮਾਂ ਹਨ, ਉਹ ਪੰਜਾਬ ਦੇ ਅਨੁਕੂਲ ਨਹੀਂ ਹਨ। ਉਹ ਕੁੜਤੇ ਇਸ ਕਿਸਮ ਦੇ ਸਿਊਂਦੇ ਹਨ ਕਿ ਪੰਜਾਬ ਦੇ ਨਾਪ ਨਹੀਂ ਆਉਂਦੇ। ਸਾਲ 2008-09 ਦੇ ਕੌਮੀ ਬਜਟ ਵਿਚ ਦਿੱਤੇ ਗਏ 71,000 ਕਰੋੜ ਰੁਪਏ ਦੇ ਜ਼ਰਾਇਤੀ ਕਰਜ਼ਾ-ਮੁਆਫ਼ੀ ਪੈਕੇਜ ਵਿੱਚੋਂ ਪੰਜਾਬ ਨੂੰ ਸਿਰਫ਼ 1044 ਕਰੋੜ ਰੁਪਏ ਦੀ ਰਕਮ ਹੀ ਹਾਸਲ ਹੋਈ ਹੈ, ਜੋ ਕਿ ਨਾਕਾਫ਼ੀ ਹੈ। ਇਸੇ ਤਰ੍ਹਾਂ ਪੰਜਾਬ ਦੇ ਹਰ ਕਿਸਾਨ ਦੇ ਪਰਿਵਾਰ ਤੇ 41,576 ਰੁਪਏ ਦਾ ਕਰਜ਼ ਹੈ। ਇਹ 12,585 ਰੁਪਏ ਦੇ ਸਰਬ-ਭਾਰਤੀ ਔਸਤ ਕਰਜ਼ੇ ਦੇ ਮੁਕਾਬਲੇ ਪੰਜਾਬ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਵਿਚ ਸਭ ਤੋਂ ਵੱਧ ਹੈ। ਅਸੀਂ ਭਾਰਤ ਸਰਕਾਰ ਨੂੰ ਖੇਤ ਦੇ ਆਕਾਰ ਦਾ ਧਿਆਨ ਕੀਤੇ ਬਿਨਾਂ ਇੱਕੋ ਵਾਰ ਦੇ ਉਪਰਾਲੇ ਵਜੋਂ ਸਾਰੇ ਜ਼ਰਾਇਤੀ ਕਰਜ਼ੇ ਮੁਆਫ਼ ਕਰਨ ਲਈ ਬੇਨਤੀ ਕੀਤੀ ਹੈ। ਬੇਜ਼ਮੀਨੇ ਕਿਸਾਨਾਂ ਅਤੇ ਖੇਤੀ ਮਜ਼ਦੂਰਾਂ ਨੂੰ ਉਕਤ ਰਾਹਤ ਸਕੀਮ ਦੇ ਘੇਰੇ ਅੰਦਰ ਲਿਆਂਦਾ ਜਾਣਾ ਚਾਹੀਦਾ ਹੈ। ਕਿਸਾਨਾਂ ਨੂੰ ਪ੍ਰੋਤਸਾਹਨ (Incentives) ਦਿੱਤੇ ਜਾਣੇ ਚਾਹੀਦੇ ਹਨ ਅਤੇ ਉਨ੍ਹਾਂ ਨੂੰ ਕਰਜ਼ੇ ਦੀ ਬਾਕਾਇਦਾ ਮੁੜ ਅਦਾਇਗੀ ਕਰਨ ਲਈ ਜੁਰਮਾਨਾ ਨਹੀਂ ਲਗਾਇਆ ਜਾਣਾ ਚਾਹੀਦਾ।

21. ਭਾਰਤ ਸਰਕਾਰ ਵੱਲੋਂ ਕਣਕ ਦੇ ਘੱਟੋ ਘੱਟ ਸਮਰਥਨ ਮੁੱਲ ਵਿਚ 1080/- ਰੁਪਏ ਤਕ ਦੇ ਵਾਧੇ ਦਾ ਅਸੀਂ ਸੁਆਗਤ ਕਰਦੇ ਹਾਂ ਪਰ ਉਥੇ ਹੀ ਇਹ ਅਜੇ ਵੀ ਖੇਤੀ ਦੇ ਲਾਗਤ ਖ਼ਰਚਿਆਂ ਦੇ ਬਰਾਬਰ ਨਹੀਂ ਹੈ। ਅਸੀਂ ਭਾਰਤ ਸਰਕਾਰ ਨੂੰ ਇਹ ਤਜਵੀਜ਼ ਦਿੱਤੀ ਹੈ ਕਿ ਘੱਟੋ ਘੱਟ ਸਮਰਥਨ ਮੁੱਲ ਉਪਜ ਦੀ ਲਾਗਤ ਜਮ੍ਹਾਂ ਮੁਨਾਫ਼ੇ ਵਜੋਂ 50 ਫ਼ੀ ਸਦ ਰਕਮ ਦੇ ਬਰਾਬਰ ਹੋਣਾ ਚਾਹੀਦਾ ਹੈ ਜਿਵੇਂ ਕਿ ਮਸ਼ਹੂਰ ਜ਼ਰਾਇਤੀ ਅਰਥ-ਸ਼ਾਸ਼ਤਰੀ ਡਾਕਟਰ ਐੱਸ.ਐੱਸ. ਸਵਾਮੀਨਾਥਨ ਦੀ ਅਗਵਾਈ ਵਾਲੇ ਕੌਮੀ ਕਿਸਾਨ ਕਮਿਸ਼ਨ ਵੱਲੋਂ ਸਿਫ਼ਾਰਸ਼ ਕੀਤੀ ਗਈ ਹੈ। ਇਸ ਤੋਂ ਇਲਾਵਾ, ਖੇਤ ਮਜ਼ਦੂਰਾਂ ਨੂੰ ਨੀਮ ਮੁਹਾਰਤ-ਯਾਫ਼ਤਾ (Semi Skilled) ਵਜੋਂ ਸਮਝਿਆ ਜਾਣਾ ਚਾਹੀਦਾ ਹੈ ਅਤੇ ਉਪਜ ਦੀ ਲਾਗਤ (Cost of Production) ਦਾ ਹਿਸਾਬ ਲਗਾਉਂਦੇ ਸਮੇਂ ਜ਼ਮੀਨ ਦੀ ਕਦਰੋ-ਕੀਮਤ ਨੂੰ ਧਿਆਨ ਵਿਚ ਰੱਖਿਆ ਜਾਣਾ ਚਾਹੀਦਾ ਹੈ।

22. ਰਾਸ਼ਟਰੀਯਾ ਕ੍ਰਿਸ਼ੀ ਵਿਕਾਸ ਯੋਜਨਾ (ਆਰ.ਕੇ.ਵੀ.ਵਾਈ.) ਦੇ ਮੁਤੱਲਿਕ ਪੰਜਾਬ ਸਰਕਾਰ ਨੇ ਫ਼ੰਡਾਂ ਨੂੰ ਮਿਥਣ ਲਈ ਜੋ ਤਰੀਕਾ ਹੈ, ਉਸ ਦੀ ਨਜ਼ਰਸਾਨੀ ਦੀ ਮੰਗ ਕੀਤੀ ਹੈ। ਤੈਅ-ਸ਼ੁਦਾ ਫ਼ੰਡ ਦਾ ਅੱਧਾ ਹਿੱਸਾ ਸਿੰਜਾਈ ਦੇ ਮੌਜੂਦਾ ਬੁਨਿਆਦੀ ਢਾਂਚੇ ਦੇ ਰੱਖ-ਰਖਾਵ ਅਤੇ ਉਸ ਨੂੰ ਬਿਹਤਰ ਬਣਾਉਣ ਲਈ ਖਰਚਣ ਦੀ ਇਜਾਜ਼ਤ ਦਿੱਤੀ ਜਾਵੇ ਅਤੇ ਬਾਕੀ ਰਹਿੰਦਾ ਅੱਧਾ ਹਿੱਸਾ ਖ਼ੁਸ਼ਕ ਅਤੇ ਅਣ-ਸਿੰਜਿਤ ਜ਼ਮੀਨਾਂ ਤੱਕ ਪਹੁੰਚਾਉਣ ਲਈ ਜ਼ਰੂਰੀ ਹੈ। ਕੌਮੀ ਖ਼ੁਰਾਕ ਸੁਰੱਖਿਆ ਮਿਸ਼ਨ (ਐੱਨ.ਐੱਫ.ਐੱਸ.ਐੱਸ. ਕਣਕ) ਦੇ ਤਹਿਤ ਸੂਬੇ ਦੇ ਸਾਰੇ ਜ਼ਿਲ੍ਹਿਆਂ ਨੂੰ ਕਵਰ ਕੀਤਾ ਜਾਣਾ ਚਾਹੀਦਾ ਹੈ ਜਦੋਂ ਕਿ ਹੁਣ ਕੁਝ ਜ਼ਿਲ੍ਹੇ ਹੀ ਕਵਰ ਹੋਏ ਹਨ ਕਿਉਂਕਿ ਪੰਜਾਬ ਵ੍ਹੀਟ ਦਾ ਮੇਜਰ ਪ੍ਰੋਡਿਊਸਰ ਹੈ। ਇਸੇ ਤਰ੍ਹਾਂ ਹੀ ਸੂਬਾ ਪੰਜਾਬ ਨੂੰ ਐੱਨ.ਐੱਫ.ਐੱਸ.ਐੱਸ-ਚਾਵਲ ਦੇ ਤਹਿਤ ਵੀ ਸਹਾਇਤਾ ਮਿਲਣੀ ਚਾਹੀਦੀ ਹੈ ਕਿਉਂਕਿ ਪੰਜਾਬ ਇਸ ਦਾ ਵੀ ਮੇਜਰ ਪ੍ਰੋਡਿਊਸਰ ਹੈ। ਰਾਜ ਸਰਕਾਰ ਨੇ ਪੰਜਾਬ ਵਿਚ ਪਾਣੀ ਦੇ ਤਲ ਨੂੰ ਘਟਣ ਤੋਂ ਰੋਕਣ ਲਈ, ਬਿਜਲੀ ਬਚਾਉਣ ਲਈ ਅਤੇ ਇਸ ਤਰ੍ਹਾਂ ਬਿਜਲੀ ਦੀ ਸਬਸਿਡੀ ਨੂੰ ਸੰਜਮ ਵਿਚ ਲਿਆਉਣ ਲਈ ਪੰਜਾਬ ਜ਼ਮੀਨ ਹੇਠਲੇ ਪਾਣੀ ਦੀ ਸੰਭਾਲ ਐਕਟ, 2009 (PPSSW ACT 2009) ਬਣਾਇਆ ਹੈ।

23. ਸੂਬੇ ਵਿਚ ਖੇਤੀਬਾੜੀ ਦੀ ਤਰੱਕੀ ਅਤੇ ਮਜ਼ਬੂਤੀ ਨੂੰ ਕਾਇਮ ਰੱਖਣ ਲਈ ਅਤੇ ਉਸ ਵਿਚ Diversification (ਵੰਨ-ਸੁਵੰਨਤਾ) ਲਿਆਉਣ ਲਈ, ਸਾਡੀ ਸਰਕਾਰ ਨੇ

ਸਾਲਾਨਾ ਯੋਜਨਾ ਵਿਚ ਕੁਝ ਖ਼ਾਸ ਤਜਵੀਜ਼ਾਂ ਰੱਖੀਆਂ ਹਨ, ਜਿਨ੍ਹਾਂ ਵਿਚ ਹੇਠ ਦਰਸਾਏ ਪ੍ਰੋਗਰਾਮ ਸ਼ਾਮਲ ਹਨ:

ੳ) ਰਾਸ਼ਟਰੀਯ ਕ੍ਰਿਸ਼ੀ ਵਿਕਾਸ ਯੋਜਨਾ ਦੇ ਤਹਿਤ 65 ਕਰੋੜ ਰੁਪਏ ਰਾਖਵੇਂ ਰੱਖਣੇ।

ਅ) ਕੌਮੀ ਬਾਗ਼ਬਾਨੀ ਮਿਸ਼ਨ ਅਧੀਨ 60 ਕਰੋੜ ਰੁਪਏ ਤੋਂ ਇਲਾਵਾ 10 ਕਰੋੜ ਰੁਪਏ ਦੇ ਰਾਖਵੇਂਕਰਨ ਦੁਆਰਾ ਖੱਟਾ ਪ੍ਰਜਾਤੀ ਪੌਦਿਆਂ ਦੀ ਬਿਜਾਈ ਲਈ ਪੰਜ ਕੇਂਦਰਾਂ ਦਾ ਮਜ਼ਬੂਤੀਕਰਨ।

ੲ) ਪੰਜਾਬ ਵਿਚ ਖੇਤੀਬਾੜੀ ਉਤਪਾਦਨ ਪੈਟਰਨ ਐਡਜਸਟਮੈਂਟ ਪ੍ਰੋਗਰਾਮ ਦੁਆਰਾ ਫ਼ਸਲੀ ਵੰਨ-ਸੁਵਨੰਤਾ ਲਈ ਪਾਇਲਟ ਪ੍ਰਾਜੈਕਟ ਵਾਸਤੇ 22 ਕਰੋੜ ਰੁਪਏ ਦਾ ਰਾਖਵਾਂਕਰਨ।

ਸ) ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਨੂੰ ਯੋਜਨਾ ਸਹਾਇਤਾ ਲਈ 5 ਕਰੋੜ ਰੁਪਏ ਮੁਹੱਈਆ ਕਰਵਾਏ ਜਾਣੇ।

ਸਾਲਾਨਾ ਯੋਜਨਾ 2009-10 ਵਿਚ ਉਪ-ਮੱਦ ਫ਼ਸਲੀਕਰਨ (Crop Husbandry) ਦੇ ਲਈ 140.37 ਕਰੋੜ ਰੁਪਏ ਦਾ ਸਮੁੱਚਾ ਖ਼ਰਚ ਮੁਹੱਈਆ ਕਰਵਾਇਆ ਗਿਆ ਹੈ।

## ਪਸ਼ੂ ਪਾਲਣ ਅਤੇ ਡੇਅਰੀ ਵਿਕਾਸ

24. ਪਸ਼ੂ ਪਾਲਣ ਆਪਣੇ ਆਪ ਵਿਚ ਇਕ ਕਮਾਊ ਅਦਾਰਾ ਹੈ। ਇਸ ਖੇਤਰ ਦੀਆਂ ਤਕਨੀਕੀ ਲੋੜਾਂ ਦੀ ਪੂਰਤੀ ਲਈ ਸ੍ਰੀ ਗੁਰੂ ਅੰਗਦ ਦੇਵ ਵੈਟਰਨਰੀ ਅਤੇ ਐਨੀਮਲ ਸਾਇੰਸ ਯੂਨੀਵਰਸਿਟੀ (ਜੀ.ਏ.ਡੀ.ਵੀ.ਏ.ਐੱਸ.ਯੂ.) ਲੁਧਿਆਣਾ ਵੱਲੋਂ ਇਕ ਡੇਅਰੀ ਸਾਇੰਸ ਕਾਲਜ ਦੀ ਸਥਾਪਨਾ ਕੀਤੀ ਗਈ ਹੈ ਅਤੇ ਛੇਤੀ ਹੀ ਮੱਛੀ ਪਾਲਣ ਕਾਲਜ ਦੀ ਸਥਾਪਨਾ ਕੀਤੀ ਜਾ ਰਹੀ ਹੈ। ਪੰਜਾਬ ਵਿਚ ਤਕਰੀਬਨ 750 ਵਪਾਰਕ ਡੇਅਰੀ ਫ਼ਾਰਮ (Commercial Dairy Farms) ਵੀ ਕਾਇਮ ਕੀਤੇ ਗਏ ਹਨ। ਸਰਕਾਰ ਨਾਬਾਰਡ ਵੱਲੋਂ 34 ਕਰੋੜ ਰੁਪਏ ਦੀ ਸਹਾਇਤਾ ਨਾਲ ਨਵੀਆਂ ਪਸ਼ੂ ਪੋਲੀ-ਕਲੀਨਿਕਾਂ (Veterinary Polyclinics) ਦੀ ਸਥਾਪਨਾ ਕਰ ਰਹੀ ਹੈ ਅਤੇ ਮੌਜੂਦਾ ਪੋਲੀ-ਕਲੀਨਿਕਾਂ ਅਤੇ ਹਸਪਤਾਲ ਦੀ ਸਥਿਤੀ ਵਿਚ ਸੁਧਾਰ ਕਰ ਰਹੀ ਹੈ। ਸਾਲ 2008-09 ਦੌਰਾਨ ਮਿਲਕਫ਼ੈੱਡ ਵੱਲੋਂ 15 ਕਰੋੜ ਰੁਪਏ ਦੀ ਕੀਮਤ ਦੇ ਦੁੱਧ ਉਤਪਾਦਾਂ ਦਾ ਨਿਰਯਾਤ (Export) ਕੀਤਾ ਗਿਆ। ਮਿਲਕਫ਼ੈੱਡ ਦੀ ਆਪਣੀ ਕੁਲ ਵਿਕਰੀ ਲਗਭਗ 1150 ਕਰੋੜ ਰੁਪਏ ਸੀ। ਮੋਹਾਲੀ ਅਤੇ ਪਟਿਆਲਾ ਵਿਖੇ ਸਥਾਪਿਤ ਦੁੱਧ ਉਤਪਾਦਨ ਕੇਂਦਰਾਂ ਵੱਲੋਂ ਦੋ ਕੌਮੀ ਉਤਪਾਦਕਤਾ ਇਨਾਮ ਪ੍ਰਾਪਤ ਕੀਤੇ ਗਏ। ਇਸ ਖੇਤਰ ਦੀ ਤਰੱਕੀ ਨੂੰ ਹੋਰ ਤੇਜ਼ ਕਰਨ ਲਈ ਸੂਬਾ ਸਰਕਾਰ ਨੇ 2009-10 ਦੇ ਸਾਲਾਨਾ ਮਨਸੂਬੇ ਵਿਚ 55 ਕਰੋੜ ਰੁਪਏ ਤੈਅ ਕੀਤੇ ਹਨ, ਜਿਸ ਦੀ ਤਫ਼ਸੀਲ ਇਸ ਤਰ੍ਹਾਂ ਹੈ :

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ੳ) ਸ੍ਰੀ ਗੁਰੂ ਅੰਗਦ ਦੇਵ ਵੈਟਰਨਰੀ ਅਤੇ ਐਨੀਮਲ ਸਾਇੰਸ ਯੂਨੀਵਰਸਿਟੀ (ਜੀ.ਏ.ਡੀ.ਵੀ.ਏ.ਐੱਸ.ਯੂ.) 8 ਕਰੋੜ ਰੁਪਏ ਦੀ ਸਹਾਇਤਾ ਦੇਣਾ;

ਅ) ਵੈਟਰਨਰੀ ਪੌਲੀਕਲੀਨਿਕਾਂ ਅਤੇ ਵੈਟਰਨਰੀ ਸੰਸਥਾਵਾਂ ਸਥਾਪਿਤ ਕਰਨ ਲਈ ਨਾਬਾਰਡ ਵੱਲੋਂ ਸਹਾਇਤਾ-ਪ੍ਰਾਪਤ ਪ੍ਰਾਜੈਕਟ ਅਧੀਨ 17 ਕਰੋੜ ਦੀ ਰਕਮ ਦੇਣਾ;

ੲ) ਪੰਜਾਬ ਡੇਅਰੀ ਵਿਕਾਸ ਬੋਰਡ ਦੇ ਮਜ਼ਬੂਤੀਕਰਨ ਲਈ 10 ਕਰੋੜ ਰੁਪਏ ਦੀ ਰਕਮ ਦੇਣਾ;

ਸ) 50:50 ਦੀ ਹਿੱਸੇਦਾਰੀ ਸਕੀਮ ਅਧੀਨ ਘਾਟਾ ਦਰਸਾ ਰਹੀਆਂ ਦੁੱਧ ਯੂਨੀਅਨਾਂ ਦੀ ਪੁਨਰ-ਸਥਾਪਤੀ ਲਈ 5 ਕਰੋੜ ਰੁਪਏ ਦੀ ਰਕਮ ਦੇਣਾ;

ਹ) ਮੱਛੀ ਪਾਲਣ ਵਿਕਾਸ ਲਈ 5.66 ਕਰੋੜ ਰੁਪਏ ਦੀ ਰਕਮ ਦੇਣਾ; ਅਤੇ

ਕ) ਮੁਰਗ਼ੀ ਪਾਲਣ, ਸੂਰ ਪਾਲਣ ਅਤੇ ਭੇਡ ਪਾਲਣ ਦੇ ਕਿੱਤੇ ਦੀ ਮਜ਼ਬੂਤੀਕਰਨ ਲਈ 1 ਕਰੋੜ ਰੁਪਏ ਦੀ ਰਕਮ ਦੇਣਾ।

## ਸਿਹਤ ਅਤੇ ਡਾਕਟਰੀ ਸਿੱਖਿਆ

25. ਮੈਡੀਕਲ ਐਜੂਕੇਸ਼ਨ ਵਿਚ ਇਸ ਸਾਲ ਦੇ ਬਜਟ ਵਿਚ ਸਭ ਤੋਂ ਜ਼ਿਆਦਾ ਤਵੱਜੋਂ ਇਸ ਵੱਲ ਦਿੱਤੀ ਗਈ ਹੈ। This is the flagship of the Punjab Govt. ਕਿ ਮੈਡੀਕਲ ਹੈਲਥ ਅਤੇ ਐਜੂਕੇਸ਼ਨ ਨੂੰ ਸਭ ਤੋਂ ਜ਼ਿਆਦਾ ਪੈਸਾ ਅਲਾਟ ਕੀਤਾ ਹੈ। ਰਾਜ ਸਰਕਾਰ ਮਾਹਿਰ ਡਾਕਟਰਾਂ ਅਤੇ ਹੋਰ ਮੈਡੀਕਲ ਅਫ਼ਸਰਾਂ ਦੀਆਂ ਸਾਰੀਆਂ ਖ਼ਾਲੀ ਆਸਾਮੀਆਂ ਜਲਦੀ ਹੀ ਭਰਨ ਜਾ ਰਹੀ ਹੈ। 100 ਮਾਹਿਰ ਡਾਕਟਰਾਂ ਦੀ ਨਿਯੁਕਤੀ ਪਹਿਲਾਂ ਹੀ ਕੀਤੀ ਜਾ ਚੁੱਕੀ ਹੈ। 100 ਮੈਡੀਕਲ ਅਫ਼ਸਰਾਂ ਦੀ ਭਰਤੀ ਮੁਕੰਮਲ ਕੀਤੀ ਜਾ ਚੁੱਕੀ ਹੈ ਅਤੇ ਪੰਜਾਬ ਲੋਕ ਸੇਵਾ ਕਮਿਸ਼ਨ (PPSC) ਹੋਰ 212 ਮੈਡੀਕਲ ਅਫ਼ਸਰਾਂ ਦੀ ਭਰਤੀ ਕਰ ਰਿਹਾ ਹੈ। ਇਸ ਤੋਂ ਇਲਾਵਾ ਐੱਨ.ਆਰ.ਐੱਚ.ਐੱਮ. ਸਕੀਮ ਤਹਿਤ 130 ਡਾਕਟਰਾਂ ਦੀ ਭਰਤੀ ਠੇਕੇ ਦੇ ਅਧਾਰ ਤੇ ਕੀਤੀ ਗਈ ਹੈ। ਪੰਜਾਬ ਸਰਕਾਰ ਨੇ ਸਾਲ 2008-09 ਤੋਂ ਰਾਜ ਦੇ ਖ਼ਰਚੇ ਦੁਆਰਾ ਸਰਕਾਰੀ ਹਸਪਤਾਲਾਂ ਵਿੱਚ ਜਣੇਪੇ (Delivery) ਨਾਲ ਸਬੰਧਤ ਸੇਵਾਵਾਂ ਮੁਫ਼ਤ ਕਰ ਦਿੱਤੀਆਂ ਗਈਆਂ ਸਨ, ਜਿਸਦੇ ਨਤੀਜੇ ਵਜੋਂ ਸੰਸਥਾਵਾਂ ਵਿਚ ਜਣੇਪੇ ਸਬੰਧੀ ਕੇਸਾਂ (Institutional Delivery Cases) ਵਿਚ 50 ਫ਼ੀ ਸਦ ਦਾ ਵਾਧਾ ਹੋਇਆ ਹੈ। ਮੈਨੂੰ ਖੁਸ਼ੀ ਹੈ ਕਿ ਪਿਛਲੇ ਸਾਲ ਦੇ ਮੁਕਾਬਲੇ ਇਸ ਸਾਲ ਇੰਸਟੀਚਿਊਸ਼ਨਲ ਡਿਲੀਵਰੀ ਵਿਚ 50% ਦਾ ਇਜ਼ਾਫ਼ਾ ਹੋਇਆ ਹੈ। ਗ਼ਰੀਬਾਂ ਨੂੰ ਵਾਰਾਖਾਣਯੋਗ ਕੀਮਤਾਂ ਤੇ ਸਿਹਤ ਸੇਵਾਵਾਂ ਮੁਹੱਈਆ ਕਰਵਾਉਣ ਲਈ ਭਾਈ ਘਨੱਈਆ ਸਿਹਤ ਬੀਮਾ ਸਕੀਮ ਸ਼ੁਰੂ ਕੀਤੀ ਗਈ ਹੈ, ਜਿਸ ਦੇ ਤਹਿਤ ਸਹਿਕਾਰੀ ਸਭਾਵਾਂ ਦੇ ਮੈਂਬਰਾਂ ਦਾ 2 ਲੱਖ ਰੁਪਏ ਤੱਕ ਦਾ ਬੀਮਾ ਕਵਰ ਮੁਹੱਈਆ ਕਰਵਾਉਣ ਦਾ ਰੂਲ ਹੈ। 1.84 ਲੱਖ

ਮੈਂਬਰ ਅਤੇ 4 ਲੱਖ ਆਸ਼ਰਿਤ ਵਿਅਕਤੀ ਇਸ ਸਕੀਮ ਤੋਂ ਲਾਭ ਉਠਾ ਰਹੇ ਹਨ। ਪੰਜਾਬ ਦੇ ਸਾਰੇ 20 ਜ਼ਿਲ੍ਹਾ ਹਸਪਤਾਲਾਂ ਨੂੰ ਸਿਹਤ ਸੰਭਾਲ ਦੀ ਗੁਣਵੱਤਾ ਵਿਚ ਸੁਧਾਰ ਦੇ ਨਜ਼ਰੀਏ ਨਾਲ ਅਤੇ ਐੱਨ.ਏ.ਐੱਮ.ਐੱਸ. ਪੀ.ਜੀ.ਆਈ ਸਟਰੱਕਚਰਡ ਪ੍ਰੋਗਰਾਮ ਅਧੀਨ ਨਿਰੰਤਰ ਡਾਕਟਰੀ ਸਿੱਖਿਆ ਮੁਹੱਈਆ ਕਰਵਾਉਣ ਲਈ ਟੈਲੀਮੈਡੀਸਿਨ ਦੁਆਰਾ ਪੀ.ਜੀ.ਆਈ. ਨਾਲ ਜੋੜਿਆ ਗਿਆ ਹੈ। 7 ਜ਼ਿਲ੍ਹਾ ਹਸਪਤਾਲਾਂ ਵਿਚ ਜਨ ਔਸ਼ਧੀ ਸਟੋਰ ਖੋਲ੍ਹੇ ਗਏ ਹਨ ਅਤੇ ਬਾਕੀ 13 ਜ਼ਿਲ੍ਹਿਆਂ ਵਿਚ ਵੀ ਇਹ ਜਲਦੀ ਹੀ ਖੋਲ੍ਹ ਦਿੱਤੇ ਜਾਣਗੇ ।

26. ਮੈਂ ਹੈਲਥ ਮਨਿਸਟਰ ਸਾਹਿਬਾ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਦੀ ਅਣਥੱਕ ਮਿਹਨਤ ਕਰਕੇ ਉਨ੍ਹਾਂ ਨੇ ਆਪਣੇ ਡਿਪਾਰਟਮੈਂਟ ਤੇ ਬੜੀ ਵੱਡੀ ਛਾਪ ਛੱਡੀ ਹੈ। ਡਾਕਟਰ ਬਜਾਜ ਹੈਲਥ ਕਮਿਸ਼ਨ ਦੇ ਚੇਅਰਮੈਨ ਹਨ। ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਾਂਗਾ ਕਿ ਇਸ ਡਿਪਾਰਟਮੈਂਟ ਵਾਸਤੇ ਕੀ ਕੀਤਾ ਹੈ। ਮੌਜੂਦਾ ਸਾਲ ਵਿੱਚ ਡਾਕਟਰੀ ਅਤੇ ਜਨ ਸਿਹਤ ਲਈ ਖ਼ਰਚ ਨੂੰ 95 ਕਰੋੜ ਰੁਪਏ ਤੋਂ ਵਧਾਅ ਕੇ 169 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਇਹ ਇਜ਼ਾਫ਼ਾ ਪੀ.ਆਈ.ਡੀ.ਬੀ. ਦੇ 127 ਕਰੋੜ ਰੁਪਏ ਦੇ ਅੰਸ਼ਦਾਨ, ਪੀ.ਐੱਮ.ਐੱਸ.ਐੱਸ.ਵਾਈ. ਅਧੀਨ ਭਾਰਤ ਸਰਕਾਰ ਦੇ 125 ਕਰੋੜ ਰੁਪਏ ਅਤੇ ਐੱਨ.ਆਰ.ਐੱਚ.ਐੱਮ ਅਧੀਨ ਭਾਰਤ ਸਰਕਾਰ ਦੇ 218 ਕਰੋੜ ਰੁਪਏ ਦੇ ਅੰਸ਼ਦਾਨ ਤੋਂ ਇਲਾਵਾ ਹੈ। ਇਸ ਖ਼ਰਚ ਨਾਲ ਜੁੜੇ ਕੁਝ ਅਹਿਮ ਨੁਕਤੇ ਇਸ ਪ੍ਰਕਾਰ ਹਨ :-

(ੳ) ਪੰਜਾਬ ਦੇ 8 ਜ਼ਿਲ੍ਹਿਆਂ ਵੱਲੋਂ ਰਾਸ਼ਟਰੀ ਸਵੱਸਥ ਬੀਮਾ ਯੋਜਨਾ ਅਪਣਾਈ ਗਈ ਹੈ, ਜਿਸ ਦੇ ਤਹਿਤ ਗ਼ਰੀਬੀ ਰੇਖਾ ਤੋਂ ਹੇਠਾਂ ਦੇ ਪਰਿਵਾਰਾਂ ਲਈ 30,000/- ਰੁਪਏ ਦਾ ਸਿਹਤ ਬੀਮਾ ਕਵਰ ਮੁਹੱਈਆ ਕਰਵਾਇਆ ਜਾਂਦਾ ਹੈ। ਬਾਕੀ ਰਹਿੰਦੇ 12 ਜ਼ਿਲ੍ਹਿਆਂ ਨੂੰ ਸਾਲ 2009-10 ਵਿੱਚ ਇਸ ਸਕੀਮ ਅਧੀਨ ਕਵਰ ਕੀਤਾ ਜਾਵੇਗਾ।

(ਅ) ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਨੂੰ ਅੱਪ-ਗਰੇਡ ਕੀਤਾ ਜਾ ਰਿਹਾ ਹੈ, ਜਿਸ ਤੇ 182 ਕਰੋੜ ਰੁਪਏ ਖ਼ਰਚ ਦਾ ਤਖ਼ਮੀਨਾ ਹੈ। ਇਹ ਖ਼ਰਚ ਪ੍ਰਧਾਨ ਮੰਤਰੀ ਸਵੱਸਥ ਸੁਰੱਕਸ਼ਾ ਯੋਜਨਾ (ਪੀ.ਐੱਮ.ਐੱਸ.ਐੱਸ.ਵਾਈ.) ਅਧੀਨ ਭਾਰਤ ਸਰਕਾਰ ਦੁਆਰਾ 125 ਕਰੋੜ ਰੁਪਏ ਅਤੇ ਪੰਜਾਬ ਸਰਕਾਰ ਦੁਆਰਾ 57 ਕਰੋੜ ਰੁਪਏ ਦੇ ਅੰਸ਼ਦਾਨ ਨਾਲ ਅਦਾ ਹੋਵੇਗਾ। ਰਾਜ ਸਰਕਾਰ ਪੰਜਾਬ ਦੇ ਫ਼ਰੀਦਕੋਟ ਅਤੇ ਪਟਿਆਲਾ ਵਿਖੇ ਸਥਿਤ ਮੈਡੀਕਲ ਕਾਲਜਾਂ ਨੂੰ ਵੀ ਅੱਪ-ਗਰੇਡ ਕਰਨ ਜਾ ਰਹੀ ਹੈ ਇਸ ਲਈ ਕ੍ਰਮਵਾਰ 72 ਕਰੋੜ ਰੁਪਏ ਅਤੇ 30 ਕਰੋੜ ਰੁਪਏ ਦੇ ਖ਼ਰਚ ਦਾ ਅਨੁਮਾਨ ਹੈ।

(ੲ) ਚਾਲੂ ਸਾਲ ਦੌਰਾਨ ਰਾਜ ਵਿੱਚ ਸਿਹਤ ਸੰਸਥਾਵਾਂ ਦਾ ਦਰਜਾ ਵਧਾਉਣ ਲਈ 25 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

(ਸ) ਜਲੰਧਰ, ਲੁਧਿਆਣਾ ਅਤੇ ਮਲੇਰਕੋਟਲਾ ਦੇ ਸ਼ਹਿਰੀ ਗ਼ਰੀਬਾਂ ਅਤੇ ਝੁੱਗੀ ਝੌਂਪੜੀ ਵਾਸੀਆਂ ਲਈ ਇਨ੍ਹਾਂ ਸ਼ਹਿਰਾਂ ਵਿਖੇ 4 ਸ਼ਹਿਰੀ ਸਿਹਤ ਸੰਭਾਲ ਕੇਂਦਰਾਂ ਲਈ 15 ਕਰੋੜ ਰੁਪਏ ਦੀ ਰਕਮ ਤੈਅ ਕੀਤੀ ਗਈ ਹੈ।

(ਹ) ਰਾਜ ਸਰਕਾਰ ਜਨਤਕ – ਨਿੱਜੀ ਭਾਈਵਾਲੀ (Public-Private Partnership) ਦੇ ਢੰਗ ਅਧੀਨ ਸਿਵਲ ਹਸਪਤਾਲ ਮੋਹਾਲੀ ਵਿਖੇ ਸੁਪਰ ਸਪੈਸ਼ਲਿਟੀ ਕੈਂਸਰ ਅਤੇ ਟਰੌਮਾ ਹਸਪਤਾਲ ਅਤੇ ਸਿਵਲ ਹਸਪਤਾਲ ਬਠਿੰਡਾ ਵਿਖੇ ਸੁਪਰ ਸਪੈਸ਼ਲਿਟੀ ਕੈਂਸਰ ਅਤੇ ਕਾਰਡੀਅਕ ਹਸਪਤਾਲ ਸਥਾਪਿਤ ਕਰ ਰਹੀ ਹੈ। ਮੈਕਸ ਹੈਲਥ ਕੇਅਰ ਅਤੇ ਪੰਜਾਬ ਸਰਕਾਰ ਇਨ੍ਹਾਂ ਦੋਵਾਂ ਵੱਲੋਂ ਰਲ ਕੇ ਇਸ ਉੱਪਰ ਕੰਮ ਸ਼ੁਰੂ ਹੋਣ ਵਾਲਾ ਹੈ। 6.31 ਕਰੋੜ ਰੁਪਏ ਦੀ ਅਪਫ਼ਰੰਟ ਫ਼ੀਸ ਅਤੇ ਮਾਲੀਏ ਵਿਚ 5 ਫ਼ੀ ਸਦ ਦੇ ਹਿੱਸੇ ਦੇ ਵਿਰੁੱਧ ਮੈਸਰਜ਼ ਮੈਕਸ ਹੈਲਥ ਕੇਅਰ ਹਸਪਤਾਲ ਨੂੰ ਜ਼ਮੀਨ ਅਲਾਟ ਕੀਤੀ ਜਾ ਚੁੱਕੀ ਹੈ। ਇਹ ਕਾਰਜ ਜਲਦੀ ਹੀ ਸ਼ੁਰੂ ਹੋਣ ਦੀ ਸੰਭਾਵਨਾ ਹੈ।

ਕ) ਚਾਲੂ ਸਾਲ ਦੌਰਾਨ 252 ਕਰੋੜ ਰੁਪਏ ਦੇ ਖ਼ਰਚ ਨਾਲ ਰਾਜ ਵਿਚ ਕੌਮੀ ਪੇਂਡੂ ਸਿਹਤ ਮਿਸ਼ਨ ਨੂੰ ਸਫ਼ਲਤਾ ਨਾਲ ਅਮਲ ਵਿਚ ਲਿਆਂਦਾ ਜਾ ਰਿਹਾ ਹੈ। ਅਸੀਂ 24 ਘੰਟੇ ਜਣੇਪਾ ਸੇਵਾਵਾਂ (Delivery Services) ਮੁਹੱਈਆ ਕਰਵਾਉਣ ਲਈ 101 ਮੁਢਲੇ ਸਿਹਤ ਕੇਂਦਰਾਂ (Primary Health Centres) ਦਾ ਦਰਜਾ ਵਧਾਇਆ ਹੈ ਅਤੇ 60 ਕਮਿਊਨਟੀ ਸਿਹਤ ਕੇਂਦਰਾਂ ਨੂੰ ਐੱਫ.ਆਰ.ਯੂ ਵਿਚ ਤਬਦੀਲ ਕੀਤਾ ਹੈ। 100 ਮੁਢਲੇ ਸਿਹਤ ਕੇਂਦਰਾਂ, 47 ਕਮਿਊਨਟੀ ਸਿਹਤ ਕੇਂਦਰਾਂ ਦਾ ਦਰਜਾ ਇਸ ਸਾਲ ਵਧਾਇਆ ਜਾਵੇਗਾ। ਐੱਨ.ਆਰ.ਐੱਚ.ਐੱਮ. ਅਧੀਨ 1400 ਤੋਂ ਵਧੇਰੇ ਏ.ਐੱਨ.ਐੱਮ. ਅਤੇ 600 ਨਰਸਾਂ ਭਰਤੀ ਕੀਤੀਆਂ ਗਈਆਂ ਸਨ। ਰਾਜ ਸਰਕਾਰ ਪੀ.ਜੀ.ਆਈ. ਚੰਡੀਗੜ੍ਹ ਨਾਲ ਮਿਲ ਕੇ ਕੈਂਸਰ ਅਤੇ ਦਿਲ ਦੀਆਂ ਬੀਮਾਰੀਆਂ ਤੋਂ ਪੀੜਤ ਸਕੂਲੀ ਵਿਦਿਆਰਥੀਆਂ ਦਾ ਪਹਿਲਾਂ ਹੀ ਮੁਫ਼ਤ ਇਲਾਜ ਮੁਹੱਈਆ ਕਰਵਾ ਰਹੀ ਹੈ। ਇਸ ਤੋਂ ਇਲਾਵਾ, ਅਸੀਂ ਸਰਕਾਰੀ ਹਸਪਤਾਲਾਂ ਵਿਚ ਸਾਰੇ ਸਕੂਲੀ ਬੱਚਿਆਂ ਨੂੰ ਮੁਫ਼ਤ ਇਲਾਜ ਦੇਣ ਲਈ ਦ੍ਰਿੜ੍ਹ ਇਰਾਦਾ ਰੱਖਦੇ ਹਾਂ।

ਖ) ਜਿਹੜਾ ਵੀ ਕੋਈ ਗਰੀਬ ਬੱਚੇ ਦੀ ਡਿਲੀਵਰੀ ਵਾਸਤੇ ਸਰਕਾਰੀ ਹਸਪਤਾਲ ਵਿਚ ਆਵੇਗਾ, not only it is free ਬਲਕਿ ਸਾਡੀ ਸਰਕਾਰ ਚਾਲੂ ਸਾਲ ਦੌਰਾਨ ਸਰਕਾਰੀ ਸਿਹਤ ਸੰਸਥਾਵਾਂ ਵਿਚ ਸੰਸਥਾਵੀ ਜਣੇਪਿਆਂ ਲਈ ਹਰੇਕ ਗ਼ਰੀਬ ਪਰਿਵਾਰ ਨੂੰ 1500 ਰੁਪਏ ਮੁਹੱਈਆ ਕਰਵਾਏਗੀ । ਇਸ ਉਦੇਸ਼ ਲਈ 10 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ, ਤਾਂ ਕਿ ਬਾਅਦ ਵਿਚ ਪੋਸਟ ਪੇਡ ਖਰਚੇ ਵੀ ਉਸਨੂੰ ਦਿੱਤੇ ਜਾ ਸਕਣ (ਥੰਪਿੰਗ)।

ਸਿਹਤ ਸੰਭਾਲ ਦੀ ਯੋਜਨਾਬੱਧ ਉਪਲੱਬਧਤਾ ਵਿਸ਼ੇਸ਼ ਕਰਕੇ ਜੱਚਾ ਅਤੇ ਬੱਚਾ ਸੰਭਾਲ ਲਈ ਤਕਰੀਬਨ 10 ਸਾਲ ਪਹਿਲਾਂ ਅੰਮ੍ਰਿਤਸਰ ਵਿਖੇ ਇਕ ਮਾਡਲ ਵਜੋਂ ਸਥਾਪਤ ਕਰਕੇ ਇਕ ਪਹਿਲ-ਕਦਮੀ ਕੀਤੀ ਗਈ ਸੀ ਜਿਸ ਨੂੰ ਚਾਲੂ ਸਾਲ ਦੌਰਾਨ ਬਠਿੰਡਾ ਵਿਖੇ ਵੀ ਸ਼ੁਰੂ ਕੀਤਾ ਜਾ ਰਿਹਾ ਹੈ। ਅਸੀਂ ਤਜਵੀਜ਼ਤ ਕੌਮੀ ਸ਼ਹਿਰੀ ਸਿਹਤ ਮਿਸ਼ਨ ਦਾ ਸਵਾਗਤ ਕਰਦੇ ਹਾਂ, ਜਿਹੜਾ ਕਿ ਸਾਨੂੰ ਸਿਹਤ ਨਾਲ ਸਬੰਧਤ ਹਜ਼ਾਰ ਸਾਲ ਵਿਕਾਸ ਉਦੇਸ਼ਾਂ (Millennium Development Goals) ਨੂੰ ਹਾਸਿਲ ਕਰਨ ਵਿਚ ਮਦਦਗਾਰ ਸਾਬਿਤ ਹੋਵੇਗਾ।

**ਸਮਾਜਿਕ ਸੁਰੱਖਿਆ**

27. ਸਮਾਜ ਦੇ ਕਮਜ਼ੋਰ ਤੇ ਲਾਭ-ਵਿਹੂਣੇ ਵਰਗਾਂ ਲਈ 657 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਸਮਰਪਿਤ ਸਮਾਜਿਕ ਸੁਰੱਖਿਆ ਫ਼ੰਡ ਵਿੱਚੋਂ ਸਿਰਫ਼ ਬੁਢਾਪਾ ਅਤੇ ਹੋਰ ਪੈਨਸ਼ਨਾਂ ਲਈ 468 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਜਾਵੇਗੀ, ਇਸ ਖ਼ਰਚ ਦੇ ਲਈ ਬਿਜਲੀ ਡਿਊਟੀ ਉਪਰ 5 ਫ਼ੀ ਸਦ ਉਪ-ਕਰ ਅਤੇ ਸ਼ਹਿਰੀ ਜ਼ਮੀਨ ਦੀ ਖ਼ਰੀਦੋ-ਫ਼ਰੋਖਤ ਉਪਰ 3 ਫ਼ੀ ਸਦ ਵਧੀਕ ਅਸ਼ਟਾਮ ਡਿਊਟੀ ਲਗਾ ਕੇ ਫ਼ੰਡ ਜੁਟਾਏ ਜਾਣਗੇ। ਲਗਭਗ 16 ਲੱਖ ਵਿਅਕਤੀਆਂ ਨੂੰ 250 ਰੁਪਏ ਪ੍ਰਤੀ ਮਹੀਨਾ ਬੁਢਾਪਾ ਅਤੇ ਹੋਰ ਪੈਨਸ਼ਨਾਂ ਦਿੱਤੀਆਂ ਜਾ ਰਹੀਆਂ ਹਨ।

28. ਸਰਕਾਰ ਨੇ ਪੋਸ਼ਣ ਲਈ ਹੋਣ ਵਾਲੇ ਖ਼ਰਚ ਨੂੰ 55 ਕਰੋੜ ਰੁਪਏ ਤੋਂ ਵਧਾਅ ਕੇ 100 ਕਰੋੜ ਰੁਪਏ ਕਰ ਦਿੱਤਾ ਹੈ। ਇਸ ਤੋਂ ਸੂਬੇ ਦੇ ਬੱਚੇ ਲਾਭ ਉਠਾ ਰਹੇ ਹਨ। ਚਾਲੂ ਸਾਲ ਦੌਰਾਨ 6487 ਨਵੇਂ ਆਂਗਣਵਾੜੀ ਕੇਂਦਰਾਂ ਨੂੰ ਚਾਲੂ ਕੀਤਾ ਜਾਵੇਗਾ ਜੋ ਕਿ ਪਹਿਲਾਂ ਤੋਂ ਚਲ ਰਹੇ 20169 ਆਂਗਣਵਾੜੀ ਕੇਂਦਰਾਂ ਤੋਂ ਇਲਾਵਾ ਹੋਣਗੇ। ਪੰਜਾਬ ਸਰਕਾਰ ਚਾਲੂ ਸਾਲ ਤੋਂ ਲਗਭੱਗ 14 ਲੱਖ ਬੱਚਿਆਂ ਅਤੇ ਮਾਵਾਂ ਲਈ ਖ਼ੁਰਾਕ ਲਈ ਭੱਤਾ ਵਧਾਅ ਰਹੀ ਹੈ। ਇਸ ਭੱਤੇ ਦੀ ਰਕਮ 2.25 ਰੁਪਏ ਤੋਂ ਵਧਾਅ ਕੇ 4.00 ਰੁਪਏ ਪ੍ਰਤੀ ਬੱਚਾ, 2.50 ਰੁਪਏ ਤੋਂ ਵਧਾਅ ਕੇ 7.00 ਰੁਪਏ ਪ੍ਰਤੀ ਮਾਤਾ ਅਤੇ ਗੰਭੀਰ ਰੂਪ ਵਿਚ ਕੁਪੋਸ਼ਿਤ ਬੱਚਿਆਂ ਲਈ ਸਾਲ ਵਿਚ 300 ਦਿਨ ਲਈ 3.00 ਰੁਪਏ ਤੋਂ ਵਧਾਅ ਕੇ 8.00 ਰੁਪਏ ਕਰ ਦਿੱਤੀ ਜਾਵੇਗੀ। ਇਹ ਖ਼ੁਰਾਕ ਆਂਗਣਵਾੜੀ ਸੈਂਟਰਾਂ ਤੋਂ ਮਿਲੇਗੀ। ਆਂਗਣਵਾੜੀ ਕਾਮਿਆਂ ਅਤੇ ਸਹਾਇਕਾਂ ਦਾ ਮਿਹਨਤਾਨਾ ਕ੍ਰਮਵਾਰ 1400 ਰੁਪਏ ਪ੍ਰਤੀ ਮਾਹ ਤੋਂ ਵਧਾਅ ਕੇ 2100/- ਰੁਪਏ ਅਤੇ 700/- ਰੁਪਏ ਤੋਂ ਵਧਾਅ ਕੇ 1050/- ਰੁਪਏ ਕਰ ਦਿੱਤਾ ਗਿਆ ਹੈ।

29. ਇਸ ਸਾਲ ਨੰਨ੍ਹੀ ਛਾਂ ਪ੍ਰੋਗਰਾਮ ਅਧੀਨ ਬਾਲੜੀਆਂ ਲਈ ਸਕੀਮ ਅਧੀਨ 10 ਕਰੋੜ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ। ਸਰਕਾਰ ਗ਼ਰੀਬ ਪਰਿਵਾਰ ਵਿੱਚ ਜਨਮੀ ਹਰੇਕ ਬਾਲੜੀ ਦੇ ਹੱਕ ਵਿੱਚ ਜੀਵਨ ਬੀਮਾ ਨਿਗਮ ਕੋਲ 13,000 ਰੁਪਏ ਜਮ੍ਹਾਂ ਕਰਵਾਏਗੀ। ਉਹ ਆਪਣੇ ਸਕੂਲੀ ਸਾਲਾਂ ਦੌਰਾਨ 50,000 ਰੁਪਏ ਤੱਕ ਦੀ ਰਕਮ ਵੱਖ-

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਵੱਖ ਅਦਾਇਗੀਆਂ ਅਤੇ ਵਜ਼ੀਫ਼ੇ ਵਜੋਂ ਪ੍ਰਾਪਤ ਕਰੇਗੀ। ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਲਈ ਐੱਲ.ਆਈ.ਸੀ. ਵੱਲੋਂ ਸਪਾਂਸਰ ਜਨ ਸ਼੍ਰੀ ਬੀਮਾ ਯੋਜਨਾ ਅਤੇ ਬੇ-ਜ਼ਮੀਨੇ ਪੇਂਡੂ ਪਰਿਵਾਰਾਂ ਲਈ ਆਮ ਆਦਮੀ ਬੀਮਾ ਯੋਜਨਾ ਦੀ ਸ਼ੁਰੂਆਤ ਕੀਤੀ ਜਾ ਰਹੀ ਹੈ ਜਿਸ ਦੇ ਤਹਿਤ ਦੁਰਘਟਨਾ ਨਾਲ ਹੋਈ ਮੌਤ ਕਾਰਨ 75,000 ਰੁਪਏ ਅਤੇ ਕੁਦਰਤੀ ਮੌਤ ਹੋਣ ਦੀ ਸੂਰਤ ਵਿਚ 30,000 ਰੁਪਏ ਦਾ ਬੀਮਾ ਕਵਰ ਮੁਹੱਈਆ ਕਰਵਾਉਣ ਦੀ ਯੋਜਨਾ ਹੈ। ਇਸ ਸਕੀਮ ਲਈ 200/- ਰੁਪਏ ਸਲਾਨਾ ਦਾ ਪ੍ਰੀਮੀਅਮ ਰਾਜ ਸਰਕਾਰ ਅਤੇ ਭਾਰਤ ਸਰਕਾਰ ਦੁਆਰਾ ਬਰਾਬਰ ਹਿੱਸੇ ਵਜੋਂ ਦਿੱਤਾ ਜਾਵੇਗਾ। ਇਹ ਅੱਧਾ ਗੌਰਮਿੰਟ ਆਫ਼ ਇੰਡੀਆ ਤੇ ਅੱਧਾ ਗੌਰਮਿੰਟ ਆਫ਼ ਪੰਜਾਬ ਭਰੇਗੀ।

**ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਦੀ ਭਲਾਈ**

30. ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਆਰਥਿਕ ਵਿਕਾਸ ਲਈ ਵਿਲੱਖਣ ਵਾਧੇ (Inclusive Growth) ਦੀ ਲੋੜ ਉਤੇ ਜ਼ੋਰ ਦੇ ਰਹੀ ਹੈ। ਮਾਣਯੋਗ ਵਜ਼ੀਰੇ-ਆਲਾ-ਸਾਹਿਬ ਨੇ ਯੋਜਨਾ ਕਮਿਸ਼ਨ ਕੋਲ ਦਰਖ਼ਾਸਤ ਕੀਤੀ ਹੈ ਕਿ ਉਹ ਗਾਡਗਿੱਲ-ਮੁਖਰਜੀ ਫ਼ਾਰਮੂਲੇ ਵਿੱਚ ਇਸ ਤਰ੍ਹਾਂ ਤਬਦੀਲੀ ਕਰੇ ਤਾਂ ਜੋ ਕੇਂਦਰ ਵੱਲੋ ਰਾਜਾਂ ਨੂੰ ਦਿੱਤੀ ਜਾਣ ਵਾਲੀ ਵਿੱਤੀ ਸਹਾਇਤਾ ਦੇ ਨਿਰਧਾਰਨ ਲਈ ਅਨੁਸੂਚਿਤ ਜਾਤੀਆਂ/ਕਬੀਲਿਆਂ ਦੇ ਵਰਗਾਂ ਦੀ ਪ੍ਰਤੀਸ਼ਤਤਾ ਨੂੰ ਵਧੀਕ ਕਸਵੱਟੀ ਵਜੋਂ ਸ਼ਾਮਲ ਕੀਤਾ ਜਾਵੇ। ਕਿਉਂਕਿ ਪੰਜਾਬ ਵਿਚ ਐਸ.ਸੀ./ਐਸ.ਟੀ. ਗਰੁੱਪਾਂ ਦੀ ਤਾਦਾਦ ਬਾਕੀ ਸੂਬਿਆਂ ਦੇ ਮੁਕਾਬਲੇ ਸਭ ਤੋਂ ਜ਼ਿਆਦਾ ਹੈ, ਇਸ ਫਾਰਮੂਲੇ ਤਹਿਤ ਇਸ ਦੀ ਕੋਈ ਨਾ ਕੋਈ ਵੇਟੇਜ ਜ਼ਰੂਰ ਆਉਣੀ ਚਾਹੀਦੀ ਹੈ। ਅਨੁਸੂਚਿਤ ਜਾਤੀਆਂ/ ਅਨੁਸੂਚਿਤ ਕਬੀਲਿਆਂ ਦੀ ਭਲਾਈ ਲਈ ਪਿਛਲੇ ਸਾਲ 2008-09 ਦੇ 1792 ਕਰੋੜ ਰੁਪਏ ਦੇ ਉਪਬੰਧ ਦੇ ਮੁਕਾਬਲੇ ਇਸ ਸਾਲ 2488 ਕਰੋੜ ਰੁਪਏ ਤੱਕ ਵਧਾਅ ਦਿਤਾ ਗਿਆ ਹੈ, ਜਿਹੜਾ ਕਿ ਰਾਜ ਵਿੱਚ ਅਨੁਸੂਚਿਤ ਜਾਤੀਆਂ ਦੀ ਵਸੋਂ ਦੇ ਅਨੁਮਾਨ ਅਨੁਸਾਰ 29 ਫ਼ੀ ਸਦ ਬਣਦਾ ਹੈ। ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਵੱਖਰੇ ਤੌਰ ਤੇ 155 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ਜਿਨ੍ਹਾਂ ਦੀ ਤਫ਼ਸੀਲ ਨਿਮਨਲਿਖਤ ਅਨੁਸਾਰ ਹੈ :

ੳ) ਸ਼ਗਨ ਸਕੀਮ ਅਧੀਨ 15,000 ਰੁਪਏ ਦੀ ਦਰ ਨਾਲ ਵਿਆਹ-ਗਰਾਂਟ ਵਜੋਂ 70 ਕਰੋੜ ਰੁਪਏ;

ਅ) ਅੰਬੇਦਕਰ ਭਵਨਾਂ ਦੀ ਉਸਾਰੀ ਅਤੇ ਉਨ੍ਹਾਂ ਦੇ ਸੰਚਾਲਨ ਲਈ 5 ਕਰੋੜ ਰੁਪਏ;

(ੲ) ਪ੍ਰਾਇਮਰੀ ਪੱਧਰ ਦੀਆਂ ਅਨੁਸੂਚਿਤ ਜਾਤੀ ਦੀਆਂ ਲੜਕੀਆਂ ਦੇ ਹਾਜ਼ਰੀ ਵਜ਼ੀਫ਼ੇ ਲਈ 18 ਕਰੋੜ ਰੁਪਏ;

(ਸ) ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿਚ ਅਨੁਸੂਚਿਤ ਜਾਤੀ ਦੇ ਬੇਘਰੇ ਪਰਿਵਾਰਾਂ ਵਾਸਤੇ ਘਰ ਬਣਾਉਣ ਲਈ 20 ਕਰੋੜ ਰੁਪਏ;

(ਹ) ਅਨੁਸੂਚਿਤ ਜਾਤੀ ਨਾਲ ਸਬੰਧਤ ਲੋਕਾਂ ਦੀਆਂ ਧਰਮਸ਼ਾਲਾਵਾਂ ਦੀ ਉਸਾਰੀ ਅਤੇ ਮੁਰੰਮਤ ਲਈ 5 ਕਰੋੜ ਰੁਪਏ;

(ਕ) ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਦੇ ਵਿਦਿਆਰਥੀਆਂ ਲਈ ਸਕੂਲ ਬਸਤੇ, ਵਰਦੀਆਂ ਅਤੇ ਬੂਟ ਖ਼ਰੀਦਣ ਲਈ ਸਹਾਇਤਾ-ਗਰਾਂਟ ਰਾਹੀਂ 4 ਕਰੋੜ ਰੁਪਏ; ਅਤੇ

(ਖ) ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਲਈ ਆਈ.ਟੀ.ਆਈ. ਵਿੱਚ ਨਵੇਂ ਕੋਰਸਾਂ/ ਪੇਸ਼ਾਵਰਾਨਾ ਸਿਖਲਾਈ ਲਈ ਸਕੀਮ ਅਧੀਨ 5 ਕਰੋੜ ਰੁਪਏ।

**ਪੇਂਡੂ ਵਿਕਾਸ**

31. ਆਲੀ ਜਨਾਬ ਸਪੀਕਰ ਸਾਹਿਬ, ਸਾਡੀ ਕੋਸ਼ਿਸ਼ ਹੈ ਕਿ ਪੰਚਾਇਤੀ ਰਾਜ ਸੰਸਥਾਵਾਂ ਨੂੰ ਵਿੱਤੀ ਖ਼ੁਦਮੁਖ਼ਤਾਰੀ ਅਤੇ ਮੁਢਲੀਆਂ ਸਹੂਲਤਾਂ ਦਿੰਦੇ ਹੋਏ, ਕਾਰਜਸ਼ੀਲ ਬਣਾਉਣ ਲਈ ਮਦਦ ਫ਼ਰਾਹਮ ਕੀਤੀ ਜਾਵੇ। ਇਸ ਮਕਸਦ ਲਈ ਸਾਲ 2009-10 ਲਈ 173 ਕਰੋੜ ਰੁਪਏ ਦੀ ਰਕਮ ਤੈਅ ਕੀਤੀ ਗਈ ਹੈ। ਮੋਟੇ ਤੌਰ ਤੇ ਤਜਵੀਜ਼ ਕੀਤਾ ਗਿਆ ਹੈ ਕਿ :-

ੳ) ਸਮੁੱਚੇ ਰਾਜ ਵਿਚ 200 ਕਰੋੜ ਰੁਪਏ ਵਾਲੀ ਕੌਮੀ ਪੇਂਡੂ ਰੋਜ਼ਗਾਰ ਗਾਰੰਟੀ ਸਕੀਮ ਨੂੰ ਲਾਗੂ ਕੀਤਾ ਜਾਵੇ। ਉਜਰਤ ਦੀ ਦਰ ਵਿੱਚ 102 ਰੁਪਏ ਤੋਂ 123 ਰੁਪਏ ਪ੍ਰਤੀ ਦਿਨ ਦੀ ਸੋਧ ਕਰ ਦਿੱਤੀ ਗਈ ਹੈ;

ਅ) 64 ਕਰੋੜ ਰੁਪਏ ਵਾਲੀ ਇੰਦਰਾ ਆਵਾਸ ਯੋਜਨਾ ਅਧੀਨ ਪੇਂਡੂ ਗ਼ਰੀਬਾਂ ਲਈ 31674 ਮਕਾਨਾਂ ਦੀ ਉਸਾਰੀ/ਉਨ੍ਹਾਂ ਦਾ ਨਵੀਨੀਕਰਨ ਕੀਤਾ ਜਾਵੇਗਾ;

ੲ) ਪੇਂਡੂ ਜਲ ਸਪਲਾਈ ਅਤੇ ਸਵੱਛਤਾ ਕਾਰਜਾਂ ਲਈ 12ਵੇਂ ਵਿੱਤ ਕਮਿਸ਼ਨ ਪਾਸੋਂ ਗਰਾਂਟਾਂ ਵਜੋਂ 65 ਕਰੋੜ ਰੁਪਏ ਦੀ ਰਕਮ ਪ੍ਰਾਪਤ ਹੋਵੇਗੀ;

ਸ) ਘੱਟ ਕੀਮਤ ਦੇ ਸੀਵਰੇਜ, ਸ਼ੌਚਾਲੇ ਅਤੇ ਪਿੰਡਾਂ ਦੇ ਤਲਾਬਾਂ ਦੀ ਸਾਫ਼-ਸਫ਼ਾਈ ਲਈ 25 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ; ਅਤੇ

ਹ) ਦੋ ਨਵੀਆਂ ਸਕੀਮਾਂ ਅਧੀਨ 50 ਫ਼ੀ ਸਦ ਤੋਂ ਵੱਧ ਵਸੋਂ ਵਾਲੇ ਅਨੁਸੂਚਿਤ ਜਾਤੀ ਦੇ ਪਿੰਡਾਂ ਨੂੰ ਆਧੁਨਿਕ ਬਣਾਉਣ ਅਤੇ ਉਨ੍ਹਾਂ ਦਾ ਸੁਧਾਰ ਕਰਨ ਅਤੇ ਮਾਲੀ-ਆਮਦਨ ਵਿਚ ਵਾਧਾ ਕਰਨ ਲਈ ਪੰਚਾਇਤੀ ਰਾਜ ਸੰਸਥਾਵਾਂ ਵਾਸਤੇ ਵਿੱਤੀ ਸਹਾਇਤਾ ਲਈ ਹਰੇਕ ਸਕੀਮ ਵਾਸਤੇ 5-5 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

**ਸਿੰਜਾਈ**

32. ਪੰਜਾਬ ਦਾ 14500 ਕਿਲੋਮੀਟਰ ਨਹਿਰੀ ਨੈੱਟਵਰਕ ਦੇਸ਼ ਦਾ ਸਭ ਤੋਂ ਪੁਰਾਣਾ ਨੈੱਟਵਰਕ ਹੈ ਅਤੇ ਆਪਣੀ ਮਿਆਦ ਪੁਗਾਅ ਚੁੱਕਿਆ ਹੈ। ਇਸ ਵਜ੍ਹਾ ਨਾਲ ਇਸ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਨਹਿਰੀ ਨੈੱਟਵਰਕ ਨੂੰ ਕਾਇਮ ਰੱਖਣਾ ਜ਼ਰੂਰੀ ਹੈ। ਇਸ ਦੇ ਲਈ 3469 ਕਰੋੜ ਰੁਪਏ ਦੇ ਪ੍ਰਾਜੈਕਟਾਂ ਦੀ ਸ਼ਨਾਖ਼ਤ ਕੀਤੀ ਗਈ ਹੈ ਅਤੇ ਭਾਰਤ ਸਰਕਾਰ ਦੇ ਜਲ-ਵਸੀਲੇ ਮੰਤਰਾਲਾ ਅਤੇ ਕੇਂਦਰੀ ਜਲ ਕਮਿਸ਼ਨ ਨੂੰ ਉਨ੍ਹਾਂ ਦੀ ਪਰਵਾਨਗੀ ਲਈ ਭੇਜੇ ਗਏ ਹਨ। ਇਨ੍ਹਾਂ ਪ੍ਰਾਜੈਕਟਾਂ ਦਾ ਮਕਸਦ ਧਰਤੀ ਉਪਰਲੇ ਪਾਣੀ ਦੇ ਸਰੋਤਾਂ ਦਾ ਬਿਹਤਰ ਇਸਤੇਮਾਲ ਕਰਨਾ, ਹੜ੍ਹਾਂ ਅਤੇ ਸੇਮ ਦੇ ਕਾਰਨ ਜ਼ਿੰਦਗੀਆਂ ਅਤੇ ਜੀਵਨ ਨਿਰਬਾਹ ਦੇ ਨੁਕਸਾਨ ਨੂੰ ਘੱਟ ਤੋਂ ਘੱਟ ਕਰਨਾ ਹੈ। ਅਸੀਂ ਫਾਈਨਾਂਸ ਕਮਿਸ਼ਨ ਅਤੇ ਪਲਾਨਿੰਗ ਕਮਿਸ਼ਨ ਨੂੰ ਵੀ ਕਹਿੰਦੇ ਆ ਰਹੇ ਹਾਂ ਕਿ ਇੱਕ ਮੌਕੇ ਤੇ ਇੱਕ ਪ੍ਰੋਜੈਕਟ ਕਰ ਸਕਦੇ ਹਾਂ, ਕਿਉਂਕਿ ਪੰਜਾਬ ਦਾ ਨੈਟਵਰਕ ਪੁਰਾਣਾ ਹੋ ਚੁੱਕਿਆ ਹੈ, ਇਸ ਲਈ ਕੈਪੀਟਲ ਐਸੈੱਟਸ ਨੂੰ ਮੇਨਟੇਨ ਕਰਨ ਵਾਸਤੇ ਇਹ ਮਾਪਦੰਡ ਛੱਡੇ ਜਾਣ। ਅਸੀਂ ਕੇਂਦਰ ਸਰਕਾਰ ਨੂੰ ਵੀ ਗੁਜ਼ਾਰਿਸ਼ ਕੀਤੀ ਹੈ ਕਿ ਉਹ ਏ.ਆਈ.ਬੀ.ਪੀ. ਦੇ ਤਹਿਤ "1 ਤੋਂ 1" ਕਸੌਟੀ ਛੱਡ ਦੇਵੇ ਅਤੇ ਏ.ਆਈ.ਬੀ.ਪੀ. ਦੇ ਮਾਪ-ਦੰਡਾਂ ਨੂੰ ਲਚਕੀਲਾ ਬਣਾਉਂਦੇ ਹੋਏ ਪੰਜਾਬ ਸਰਕਾਰ ਨੂੰ 25 ਫ਼ੀ ਸਦ ਦੀ ਬਜਾਏ 50 ਫ਼ੀ ਸਦ ਦੀ ਗਰਾਂਟ ਮੁਹੱਈਆ ਕਰਵਾਏ । 546 ਕਰੋੜ ਰੁਪਏ ਦੇ ਖ਼ਰਚੇ ਨਾਲ ਹੇਠ ਲਿਖੇ ਮੁੱਖ ਖੇਤਰਾਂ ਵੱਲ ਧਿਆਨ ਦਿੱਤਾ ਜਾਵੇਗਾ:-

ੳ) ਤੇਜ਼ੀ ਨਾਲ ਸਿੰਜਾਈ ਲਾਭ ਪ੍ਰੋਗਰਾਮ ਅਧੀਨ 193 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ, ਜਿਸ ਵਿੱਚ ਨਿਮਨ-ਲਿਖਤ ਕੰਮ ਸ਼ਾਮਿਲ ਹਨ:-

- ਕਮਾਂਡ ਖੇਤਰ ਵਿਕਾਸ ਅਤੇ ਜਲ ਪ੍ਰਬੰਧ ਪ੍ਰੋਗਰਾਮ ਲਈ 109 ਕਰੋੜ ਰੁਪਏ ਦਾ ਉਪਬੰਧ;
- ਹੁਸ਼ਿਆਰਪੁਰ ਤੋਂ ਬਲਾਚੌਰ ਤੱਕ ਕੰਢੀ ਕੈਨਾਲ ਦੇ ਫੇਜ਼-II ਦੇ ਵਾਧੇ ਲਈ 30 ਕਰੋੜ ਰੁਪਏ ਦਾ ਉਪਬੰਧ;
- ਫ਼ਸਟ ਪਟਿਆਲਾ ਫ਼ੀਡਰ ਅਤੇ ਕੋਟਲਾ ਬਰਾਂਚ ਦੇ ਸੂਏ (ਚੈਨਲ) ਦੇ ਮੁੜ-ਸਥਾਪਨ ਲਈ 40 ਕਰੋੜ ਰੁਪਏ ਦਾ ਉਪਬੰਧ।

ਅ) 111 ਕਰੋੜ ਰੁਪਏ ਦੇ ਸੇਮ-ਵਿਰੋਧੀ (ਐਂਟੀ-ਵਾਟਰ ਲਾਗਿੰਗ) ਅਤੇ ਹੜ੍ਹ-ਕੰਟਰੋਲ ਕਾਰਜਾਂ, ਜਿਨ੍ਹਾਂ ਵਿਚ ਘੱਗਰ ਦਰਿਆ ਨੂੰ ਚੌੜਾ ਕਰਨਾ ਅਤੇ ਬੰਨ੍ਹ ਬੰਨਣਾ, ਸੱਕੀ/ਕਿਰਨ ਨਾਲੇ ਦੀ ਖ਼ੁਦਾਈ ਕਰਨਾ ਆਦਿ

ੲ) ਨਾਬਾਰਡ ਪ੍ਰਾਜੈਕਟਾਂ ਅਧੀਨ 105 ਕਰੋੜ ਰੁਪਏ ਦੇ ਉਪਬੰਧ ਵਿਚ ਲਦੂਕਾ ਡਿਸਟ੍ਰੀਬਿਊਟਰੀ ਸਿਸਟਮ (ਵੰਡ-ਪ੍ਰਣਾਲੀ), ਗਰਾਊਂਡ ਵਾਟਰ ਰੀਚਾਰਜਿੰਗ, ਐਂਟੀ ਵਾਟਰ ਲਾਗਿੰਗ ਵਰਕਸ ਆਦਿ ਲਈ ਨਵੇਂ 9 ਨੀਵੇਂ ਡੈਮਾਂ ਦੀ ਉਸਾਰੀ ਕਰਨਾ ਸ਼ਾਮਿਲ ਹੋਵੇਗਾ।

**ਬਿਜਲੀ**

33. ਊਰਜਾ ਲਈ ਮੌਜੂਦਾ ਮਨਸੂਬੇ ਵਿਚ 2593 ਕਰੋੜ ਤੈਅ ਕੀਤੇ ਗਏ ਹਨ।

ਜੋ ਕਿ ਯੋਜਨਾ ਦਾ 30 ਫ਼ੀ ਸਦ ਬਣਦਾ ਹੈ। ਰਾਜ ਦੀ 9000 ਮੈਗਾਵਾਟ ਤੋਂ ਜ਼ਿਆਦਾ ਦੀ ਵਿਸ਼ੇਸ਼ ਸਮੇਂ ਤੇ ਵਧੇਰੇ ਵਰਤੋਂ ਕਰਨ ਦੀ ਮੰਗ ਨੂੰ ਪੂਰਾ ਕਰਨ ਲਈ ਸਾਰੇ ਸਰੋਤਾਂ ਤੋਂ ਪੰਜਾਬ ਲਈ ਉਪਲਬਧ 6841 ਮੈਗਾਵਾਟ ਬਿਜਲੀ ਪੈਦਾ ਕਰਨ ਦੀ ਮੌਜੂਦਾ ਸਮਰੱਥਾ ਨਾਕਾਫ਼ੀ ਹੈ। ਜੋ ਹੁਣ ਸੀਜ਼ਨ ਚੱਲ ਰਿਹਾ ਹੈ, ਇਹ ਪੀਕ ਡਿਮਾਂਡ ਹੈ ਅਤੇ ਅਨਨੈਚੁਰਲ ਜਿਹੀ ਡਿਮਾਂਡ ਹੈ। ਜਿਹੜਾ ਝੋਨੇ ਦੇ ਸਾਢੇ ਤਿੰਨ ਮਹੀਨੇ ਦਾ ਸੀਜ਼ਨ ਹੁੰਦਾ ਹੈ, ਇਸ ਦੌਰਾਨ 6841 ਮੈਗਾਵਾਟ ਦੀ ਬਜਾਏ ਯਕਦਮ 9000 ਮੈਗਾਵਾਟ ਬਿਜਲੀ ਕਿਤੋਂ ਲੈਣੀ ਪੈਂਦੀ ਹੈ। ਰਾਜ ਸਰਕਾਰ ਸਾਲ 2012 ਦੇ ਅੰਤ ਤੱਕ ਪੰਜਾਬ ਰਾਜ ਵਾਫ਼ਰ ਬਿਜਲੀ ਪੈਦਾ ਕਰਨ ਵਾਲਾ ਰਾਜ ਬਣਾਉਣ ਲਈ ਹੁਣ ਵਚਨਬੱਧ ਹੈ। ਇਸ ਟੀਚੇ ਨੂੰ ਪੂਰਾ ਕਰਨ ਲਈ, ਰਾਜ ਸਰਕਾਰ ਨੇ ਬੀ.ਓ.ਓ. ਆਧਾਰ ਉਤੇ ਤਿੰਨ ਨਵੇਂ ਥਰਮਲ ਪਾਵਰ ਪਲਾਂਟਾਂ ਦੀ ਸਥਾਪਨਾ ਕਰਨ ਦਾ ਫ਼ੈਸਲਾ ਕੀਤਾ ਹੈ। ਤਲਵੰਡੀ ਸਾਬੋ ਥਰਮਲ ਪਾਵਰ ਪ੍ਰਾਜੈਕਟ (1980 ਮੈਗਾਵਾਟ) ਦਾ ਕੰਮ ਪਹਿਲਾਂ ਹੀ ਅਲਾਟ ਕੀਤਾ ਜਾ ਚੁੱਕਾ ਹੈ ਅਤੇ ਇਹ ਕੰਮ ਪ੍ਰਗਤੀ ਅਧੀਨ ਹੈ। ਰਾਜਪੁਰਾ ਥਰਮਲ ਪਾਵਰ ਪ੍ਰਾਜੈਕਟ (1320 ਮੈਗਾਵਾਟ) ਦੀ ਬੋਲੀ ਦੁਬਾਰਾ ਲਗਾਈ ਜਾ ਰਹੀ ਹੈ ਕਿਉਂਕਿ ਇਕੋ ਹੀ ਬਿਡਰ ਆਇਆ ਸੀ। ਇਸ ਦੀ ਬੋਲੀ ਦੁਬਾਰਾ ਹੋਵੇਗੀ। ਗਿੱਦੜਬਾਹਾ ਥਰਮਲ ਪਾਵਰ ਪ੍ਰਾਜੈਕਟ (2640 ਮੈਗਾਵਾਟ) ਲਈ ਜ਼ਮੀਨ ਦੀ ਸ਼ਨਾਖ਼ਤ ਕੀਤੀ ਜਾ ਚੁੱਕੀ ਹੈ ਅਤੇ ਕੋਲ ਲਿੰਕੇਜ ਨੂੰ ਅੰਤਿਮ ਰੂਪ ਦੇਣ ਤੋਂ ਬਾਅਦ ਜ਼ਮੀਨ ਪ੍ਰਾਪਤ ਕਰ ਲਈ ਜਾਵੇਗੀ ਤਾਂ ਕਿ ਕੋਲਾ ਬਕਾਇਦਗੀ ਨਾਲ ਆਉਂਦਾ ਰਹੇ, ਇਸ ਦੀ ਅਜੇ ਮਨਜ਼ੂਰੀ ਨਹੀਂ ਮਿਲੀ। ਸਾਨੂੰ ਆਸ ਹੈ ਕਿ ਇਸ ਦੀ ਮਨਜ਼ੂਰੀ ਮਹੀਨੇ/ਸਵਾ ਮਹੀਨੇ ਵਿਚ ਮਿਲ ਜਾਵੇਗੀ। ਅਸੀਂ ਗੋਇੰਦਵਾਲ ਸਾਹਿਬ ਥਰਮਲ ਪਾਵਰ ਪ੍ਰਾਜੈਕਟ (540 ਮੈਗਾਵਾਟ) ਲਈ ਕਾਰਵਾਈ ਸਬੰਧੀ ਸਾਰੀਆਂ ਰਸਮਾਂ ਵੀ ਪੂਰੀਆਂ ਕਰ ਲਈਆਂ ਹਨ, ਜੋ ਕਿ ਮੈਸਰਜ਼ ਜੀ.ਵੀ.ਕੇ. ਪਾਵਰ ਲਿਮਟਿਡ ਵੱਲੋਂ ਸਥਾਪਿਤ ਕੀਤਾ ਜਾ ਰਿਹਾ ਹੈ। ਸਾਲ 2008-09 ਵਿੱਚ ਤੇਜ਼ੀ ਨਾਲ ਬਿਜਲੀ ਵਿਕਾਸ ਸੁਧਾਰ ਪ੍ਰੋਗਰਾਮ ਅਧੀਨ, ਸੰਚਾਰ ਅਤੇ ਵੰਡ ਨੁਕਸਾਨ 22.5 ਫ਼ੀ ਸਦ ਤੱਕ ਘਟਾਅ ਲਏ ਗਏ ਹਨ। ਰਾਜੀਵ ਗਾਂਧੀ ਗ੍ਰਾਮੀਣ ਵਿਦਯੁਤੀਕਰਨ ਯੋਜਨਾ ਅਧੀਨ ਜੂਨ, 2010 ਤੱਕ 4 ਲੱਖ ਪੇਂਡੂ ਘਰਾਂ ਨੂੰ ਬਿਜਲੀ ਕੁਨੈਕਸ਼ਨ ਦਿੱਤੇ ਜਾਣਗੇ, ਜਿਨ੍ਹਾਂ ਵਿਚ ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ 1.5 ਲੱਖ ਪਰਿਵਾਰਾਂ ਦੇ ਸਿੰਗਲ ਪੁਆਇੰਟ ਕੁਨੈਕਸ਼ਨ ਦੇਣੇ ਵੀ ਸ਼ਾਮਿਲ ਹਨ।

ਇਸ ਯੋਜਨਾ ਵਿਚ 1925 ਕਰੋੜ ਰੁਪਏ ਬਿਜਲੀ ਸੰਚਾਰ ਅਤੇ ਵੰਡ ਲਈ 468 ਕਰੋੜ ਰੁਪਏ ਬਿਜਲੀ ਪੈਦਾ ਕਰਨ ਲਈ ਅਤੇ 200 ਕਰੋੜ ਰੁਪਏ ਰੱਖ-ਰਖਾਓ ਅਤੇ ਹੋਰ ਸਕੀਮਾਂ ਨੂੰ ਮਜ਼ਬੂਤ ਕਰਨ ਲਈ ਰੱਖੇ ਗਏ ਹਨ।

## ਉਦਯੋਗਿਕ ਵਿਕਾਸ

34. ਮੁਹਤਰਮ ਜਨਾਬ ਸਪੀਕਰ ਸਾਹਿਬ, ਭਾਰਤ ਸਰਕਾਰ ਵੱਲੋਂ ਗੁਆਂਢੀ ਸੂਬਿਆਂ ਨੂੰ ਕਰਾਂ ਵਿਚ ਦਿੱਤੀਆਂ ਰਿਆਇਤਾਂ ਕਾਰਨ ਪੰਜਾਬ ਵਿਚ ਉਤਪਾਦਨ ਸੈਕਟਰ ਪੂਰੀ ਤਰ੍ਹਾਂ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਮੁਕਾਬਲੇ ਤੋਂ ਬਾਹਰ ਹੋ ਚੁੱਕਾ ਹੈ । ਅਸੀਂ ਭਾਰਤ ਸਰਕਾਰ ਨੂੰ ਇਹ ਗੁਜ਼ਾਰਿਸ਼ ਕੀਤੀ ਹੈ ਕਿ ਉਹ ਇਨ੍ਹਾਂ ਰਿਆਇਤਾਂ ਨੂੰ ਸਾਲ 2010 ਤੋਂ ਬਾਅਦ ਹੋਰ ਨਾ ਵਧਾਏ ਅਤੇ ਪੰਜਾਬ ਵਿਚ ਘੱਟੋ-ਘੱਟ ਇਕ ਉਤਪਾਦਨ ਨਿਵੇਸ਼ ਖੇਤਰ ਦੀ ਮਨਜ਼ੂਰੀ ਦੇਣ ਅਤੇ ਜ਼ਮੀਨੀ ਰਾਹ ਤੋਂ ਪਾਕਿਸਤਾਨ ਨਾਲ ਵਪਾਰ-ਯੋਗ ਵਸਤਾਂ ਦੀ ਗਿਣਤੀ ਵਿਚ ਵਾਧਾ ਕਰੇ। ਰਾਜ ਵਿੱਚ ਪ੍ਰਾਈਵੇਟ ਨਿਵੇਸ਼ ਵਧਾਉਣ ਲਈ 97,163 ਕਰੋੜ ਰੁਪਏ ਦੇ ਨਿਵੇਸ਼ ਵਾਲੇ 336 ਮੈਗਾ ਪ੍ਰਾਜੈਕਟਾਂ ਦੀ ਪਰਵਾਨਗੀ ਦਿੱਤੀ ਜਾ ਚੁੱਕੀ ਹੈ, ਜਿਨ੍ਹਾਂ ਨਾਲ ਕਿ 12 ਲੱਖ ਤੋਂ ਵੱਧ ਵਿਅਕਤੀਆਂ ਨੂੰ ਰੁਜ਼ਗਾਰ ਮੁਹੱਈਆ ਕਰਵਾਇਆ ਜਾਵੇਗਾ। ਭਾਰਤ ਸਰਕਾਰ ਵੱਲੋਂ ਬਟਾਲਾ ਵਿਖੇ 4 ਟੈਕਸਟਾਈਲ ਪਾਰਕਾਂ ਅਤੇ ਫ਼ਾਊਂਡਰੀ ਅਤੇ ਮਸ਼ੀਨ ਟੂਲ ਕਲੱਸਟਰ ਲਈ ਪਰਵਾਨਗੀ ਦਿੱਤੀ ਜਾ ਚੁੱਕੀ ਹੈ। ਰਾਜ ਵਿੱਚ ਲਘੂ, ਛੋਟੇ ਅਤੇ ਦਰਮਿਆਨੇ ਉਦਯੋਗਾਂ ਦੇ 20 ਕਲੱਸਟਰ ਸਥਾਪਿਤ ਕਰਨ ਦੀ ਤਜਵੀਜ਼ ਰੱਖੀ ਗਈ ਹੈ। ਲੁਧਿਆਣਾ ਅਤੇ ਜਲੰਧਰ ਵਿਖੇ ਨਾਰਦਰਨ ਇੰਡੀਆ ਇੰਸਟੀਚਿਊਟ ਆਫ਼ ਫ਼ੈਸ਼ਨ ਟੈਕਨਾਲੋਜੀ (ਐੱਨ.ਆਈ. ਆਈ.ਐੱਲ.ਜੀ.) ਦੇ ਦੋ ਕੇਂਦਰ ਖੋਲ੍ਹੇ ਗਏ ਹਨ। ਰਾਜ ਸਰਕਾਰ ਸੇਜ਼ ਐਕਟ (SEZ) ਅਤੇ ਨਵੀਂ ਉਦਯੋਗਿਕ ਨੀਤੀ ਤਿਆਰ ਕਰਨ ਲਈ ਖ਼ਸੂਸੀ ਧਿਆਨ ਦੇ ਰਹੀ ਹੈ। ਮੈਨੂੰ ਇਹ ਦੱਸਦੇ ਹੋਏ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ ਮੌਜੂਦਾ ਇੰਡਸਟ੍ਰੀਅਲ ਫ਼ੋਕਲ ਪੁਆਇੰਟ ਦੇ ਰੱਖ- ਰਖਾਅ ਲਈ ਪਿਛਲੇ ਸਾਲ 20 ਕਰੋੜ ਰੁਪਇਆ ਮਖ਼ਸੂਸ ਕੀਤਾ ਸੀ। ਇਸ ਸਾਲ ਇਹ ਰਕਮ 25 ਕਰੋੜ ਰੁਪਏ ਕਰ ਦਿੱਤੀ ਗਈ ਹੈ। (ਥੰਪਿੰਗ)

**ਸੜਕਾਂ ਅਤੇ ਪੁਲ**

35. ਸਪੀਕਰ ਸਾਹਿਬ, ਇਹ ਵੀ ਸਾਡਾ ਫਲੈਗਸ਼ਿਪ ਪ੍ਰਾਜੈਕਟ ਹੈ। ਮੌਜੂਦਾ ਪਲਾਨ ਵਿਚ ਸੜਕ ਸੈਕਟਰ ਨੂੰ ਅਵਲੀਨ ਤਰਜੀਹ ਦਿੰਦੇ ਹੋਏ 477 ਕਰੋੜ ਰੁਪਏ ਮਖ਼ਸੂਸ ਕੀਤੇ ਗਏ ਹਨ। 8 ਆਰ.ਓ.ਬੀ. ਤੇ ਕੰਮ ਮੁਕੰਮਲ ਹੋ ਚੁੱਕਾ ਹੈ ਅਤੇ ਮੌਜੂਦਾ ਸਾਲ ਵਿੱਚ 17 ਹੋਰ ਆਰ.ਓ.ਬੀ. ਤੇ ਕੰਮ ਕਰਨ ਦਾ ਮਨਸੂਬਾ ਹੈ। 1100 ਕਿਲੋਮੀਟਰ ਵਿੱਚ ਫੈਲੀਆਂ ਹੋਈਆਂ ਸੜਕਾਂ ਨੂੰ ਮਜ਼ਬੂਤ ਕਰਨ ਲਈ 1500 ਕਰੋੜ ਰੁਪਏ ਦਾ ਪ੍ਰਾਜੈਕਟ ਵਰਲਡ ਬੈਂਕ ਦੀ 75 ਫ਼ੀ ਸਦ ਦੀ ਮਦਦ ਤੋਂ ਆਪਣੇ ਮੁਕਰਰ ਸਮੇਂ ਵਿੱਚ ਪੂਰਾ ਹੋਣ ਲਈ ਕਾਮਯਾਬੀ ਤੇ ਚਲ ਰਿਹਾ ਹੈ। ਇਸ ਪਲਾਨ ਦੇ ਲਈ ਹੇਠ ਨੁਕਤੇ ਹਨ:-

ੳ) ਰਾਜ ਦੇ ਪਲਾਨ ਰੋਡ ਅਤੇ ਬੁਨਿਆਦੀ ਢਾਂਚੇ ਬਿਹਤਰ ਬਣਾਉਣ ਲਈ ਵਿਸ਼ਵ ਬੈਂਕ ਪ੍ਰਾਜੈਕਟ ਅਧੀਨ 275 ਕਰੋੜ ਰੁਪਏ ਖ਼ਰਚ ਕਰਨਾ;

ਅ) ਸੜਕਾਂ ਚੌੜੀਆਂ ਕਰਨ ਲਈ ਨਾਬਾਰਡ ਵੱਲੋਂ ਸਹਾਇਤਾ-ਪ੍ਰਾਪਤ ਪ੍ਰਾਜੈਕਟਾਂ ਵਾਸਤੇ 100 ਕਰੋੜ ਰੁਪਏ ਖ਼ਰਚ ਕਰਨਾ;

ੲ) ਮੌਜੂਦਾ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਲਈ ਕੇਂਦਰੀ ਸੜਕ ਫ਼ੰਡ ਲਈ 63 ਕਰੋੜ ਰੁਪਏ ਦਾ ਖ਼ਰਚ ਕਰਨਾ;

ਸ) ਪੁਲਾਂ ਦੀ ਉਸਾਰੀ ਲਈ 17.4 ਕਰੋੜ ਰੁਪਏ ਦਾ ਖ਼ਰਚ ਕਰਨਾ;

ਹ) ਅਹਿਮ ਦਿਹਾਤੀ ਸੜਕਾਂ ਨੂੰ ਬਿਹਤਰ ਬਣਾਉਣ ਲਈ ਪੀ.ਐੱਮ.ਜੀ.ਐੱਸ.ਵਾਈ. ਦੇ ਤਹਿਤ ਚਾਲੂ ਸਾਲ ਵਿਚ ਰਾਜ ਸਰਕਾਰ 600 ਕਰੋੜ ਰੁਪਏ ਮੁਹੱਈਆ ਕਰਵਾਏਗੀ।

ਸਪੀਕਰ ਸਾਹਿਬ, ਮੈਂ ਇਸ ਦੀ ਵਧਾਈ ਸਾਡੇ ਨੌਜਵਾਨ ਪੀ.ਡਬਲਿਊ.ਡੀ ਮਨਿਸਟਰ ਸਾਹਿਬ ਨੂੰ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਦਿੱਲੀ ਵਿਚ ਆਪਣਾ ਰਸੂਖ ਵਰਤ ਕੇ, ਆਪਣੇ ਪਰਸਨਲ ਕਾਂਟੈਕਟਸ ਵਰਤ ਕੇ ਇਹ 600 ਕਰੋੜ ਰੁਪਏ ਮਨਜ਼ੂਰ ਕਰਵਾ ਕੇ ਮੈਨੂੰ ਦੱਸਿਆ ਕਿ ਇਹ ਮਨਜ਼ੂਰ ਹੋ ਗਿਆ ਹੈ ਅਤੇ ਇਹ ਇੱਕ ਸਾਲ ਦੇ ਵਿਚ ਲਗਣਾ ਹੈ।

ਐੱਨ.ਐੱਚ.ਏ.ਆਈ. ਨੂੰ ਬੇਨਤੀ ਕੀਤੀ ਗਈ ਹੈ ਕਿ ਉਹ ਚੰਡੀਗੜ੍ਹ-ਕੀਰਤਪੁਰ, ਅੰਮ੍ਰਿਤਸਰ-ਪਠਾਨਕੋਟ, ਜਲੰਧਰ-ਅੰਮ੍ਰਿਤਸਰ ਅਤੇ ਅੰਮ੍ਰਿਤਸਰ-ਅਟਾਰੀ ਬਾਰਡਰ ਹਾਈਵੇਜ਼ ਤੇ ਚੱਲ ਰਹੇ ਸੁਸਤ ਕੰਮ ਨੂੰ ਹੋਰ ਤੇਜ਼ ਕਰੇ।

**ਬੁਨਿਆਦੀ ਢਾਂਚਾ**

36. ਸਪੀਕਰ ਸਾਹਿਬ, ਪੀ.ਆਈ.ਡੀ.ਬੀ ਵੀ ਸਾਡਾ ਫਲੈਗਸ਼ਿਪ ਪ੍ਰਾਜੈਕਟ ਹੈ। ਇਹ ਕੈਪਟਨ ਕੰਵਲਜੀਤ ਸਿੰਘ ਜੀ ਦੇ ਸਦਕਾ ਸ਼ੁਰੂ ਹੋਇਆ ਸੀ। ਪੀ.ਆਈ.ਡੀ.ਬੀ. ਸਿੰਜਾਈ, ਸੜਕ, ਸ਼ਹਿਰੀ ਤਰੱਕੀ, ਮੈਡੀਕਲ ਸਿੱਖਿਆ ਅਤੇ ਦੂਜੇ ਅਹਿਮ ਸੈਕਟਰਾਂ ਵਿੱਚ ਪੂੰਜੀ ਨਿਵੇਸ਼ ਲਈ ਸਹਿਯੋਗ ਕਰ ਰਿਹਾ ਹੈ। 8 ਸੜਕ ਗਲਿਆਰੇ, 13 ਆਈ.ਟੀ.ਆਈਜ਼, 3 ਬੱਸ ਟਰਮੀਨਲਜ਼ ਨੂੰ ਪੀ.ਪੀ.ਪੀ. ਮੋਡ ਰਾਹੀਂ ਮੁਕੰਮਲ ਕਰ ਦਿੱਤਾ ਗਿਆ ਹੈ। ਪਿਛਲੇ ਸਾਲ ਦੇ 440 ਕਰੋੜ ਰੁਪਏ ਦੀ ਲਾਗਤ ਦੀ ਥਾਂ ਇਸ ਸਾਲ ਬੁਨਿਆਦੀ ਢਾਂਚੇ ਲਈ 1500 ਕਰੋੜ ਤੈਅ ਕੀਤੇ ਗਏ ਹਨ, ਜਿਨ੍ਹਾਂ ਦੀ ਤਰਜੀਹਾਤ ਹੇਠ ਅਨੁਸਾਰ ਹੈ:- (ਥੰਪਿੰਗ)

(ੳ) ਤਿੰਨ ਰਾਜ ਪੱਧਰੀ ਸ਼ਾਹ ਮਾਰਗ, ਪਟਿਆਲਾ ਅਤੇ ਮੋਹਾਲੀ ਵਿਖੇ ਦੋ ਬੱਸ ਅੱਡੇ, ਮੋਹਾਲੀ ਅਤੇ ਬਠਿੰਡਾ ਵਿਖੇ ਦੋ ਸੁਪਰ-ਸਪੈਸ਼ਲਿਟੀ ਹਸਪਤਾਲ ਅਤੇ ਅੰਮ੍ਰਿਤਸਰ ਅਤੇ ਬਠਿੰਡਾ ਵਿਖੇ ਦੋ ਹੋਟਲ ਬਣਾਉਣਾ।

(ਅ) ਅੰਮ੍ਰਿਤਸਰ ਅਤੇ ਫ਼ਰੀਦਕੋਟ ਵਿਖੇ ਮੈਡੀਕਲ ਕਾਲਜਾਂ ਦਾ ਦਰਜਾ ਵਧਾਉਣ, ਫ਼ਰੀਦਕੋਟ ਅਤੇ ਕਪੂਰਥਲਾ ਵਿਖੇ ਜੇਲ੍ਹਾਂ, ਮੋਹਾਲੀ ਵਿਖੇ ਕੌਮਾਂਤਰੀ ਹਵਾਈ ਅੱਡੇ ਦੀ ਉਸਾਰੀ ਕਰਨ, ਵੱਖ ਵੱਖ ਨਗਰਾਂ ਵਿਚ ਜਲ ਸਪਲਾਈ ਅਤੇ ਸੀਵਰੇਜ ਪ੍ਰਾਜੈਕਟਾਂ ਅਤੇ ਨਹਿਰਾਂ ਦਾ ਪੁਨਰਸਥਾਪਨ ਕਰਨ, ਸਰਾਏ-ਕਾ-ਪੱਤਣ, ਰੂਪ ਨਗਰ ਅਤੇ ਫ਼ਿਰੋਜ਼ਪੁਰ ਵਿਚ ਮੱਖੂ ਵਿਖੇ ਤਿੰਨ ਉੱਚ ਪੱਧਰੀ ਪੁਲ, ਦੋ ਸਤਲੁੱਜ ਦਰਿਆ ਉਤੇ ਅਤੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਭੰਗੀ ਚੋਅ ਉਤੇ ਇਕ ਪਣ-ਪੁਲ ਬਣਾਉਣ ਲਈ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਵੱਲੋਂ ਵਿੱਤ ਜੁਟਾਇਆ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਜਾ ਰਿਹਾ ਹੈ।

(ੲ) ਚਾਲੂ ਸਾਲ ਲਈ ਪ੍ਰਾਜੈਕਟ ਯੋਜਨਾਵਾਂ ਇਹ ਹਨ: ਚੰਡੀਗੜ੍ਹ ਤੋਂ ਫਗਵਾੜਾ ਤੱਕ ਦੀਆਂ ਅਹਿਮ ਸੜਕਾਂ, ਸਿਧਵਾਂ ਨਹਿਰ ਦੇ ਨਾਲ ਨਾਲ ਲੁਧਿਆਣਾ ਦਾ ਦੱਖਣੀ ਬਾਈਪਾਸ, ਆਰ.ਓ.ਬੀ, ਮੋਹਾਲੀ, ਜਲੰਧਰ ਅਤੇ ਅੰਮ੍ਰਿਤਸਰ ਵਾਸਤੇ ਰਿੰਗ-ਰੋਡਜ਼, ਮੈਡੀਕਲ ਕਾਲਜ ਪਟਿਆਲਾ ਦਾ ਦਰਜਾ ਵਧਾਉਣਾ ਅਤੇ ਸਿੰਜਾਈ ਦੇ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣਾ।

## ਟਰਾਂਸਪੋਰਟ

37. ਪਿਛਲੇ ਸਾਲ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵੱਲੋਂ 202 ਸਾਧਾਰਣ ਬੱਸਾਂ ਅਤੇ 50 ਏਅਰ-ਕੰਡੀਸ਼ਨ ਬੱਸਾਂ ਆਪਣੇ ਬੇੜੇ ਵਿੱਚ ਸ਼ਾਮਲ ਕੀਤੀਆਂ ਗਈਆਂ ਹਨ। ਸਾਲ 2009-10 ਦੇ ਦੌਰਾਨ 4.4 ਕਰੋੜ ਰੁਪਏ ਦੇ ਖ਼ਰਚੇ ਨਾਲ ਪਨਬੱਸ ਵੱਲੋਂ 300 ਸਾਧਾਰਣ ਅਤੇ 60 ਏਅਰ-ਕੰਡੀਸ਼ਨ ਬੱਸਾਂ ਸ਼ਾਮਲ ਕੀਤੀਆਂ ਜਾਣਗੀਆਂ ਅਤੇ ਪੰਜਾਬ ਰੋਡਵੇਜ਼ ਦੀਆਂ 680 ਬੱਸਾਂ ਬਦਲੀਆਂ ਜਾਣਗੀਆਂ।

## ਸ਼ਹਿਰੀ ਹਵਾਬਾਜ਼ੀ

38. ਚੰਡੀਗੜ੍ਹ ਏਅਰਪੋਰਟ ਦੇ ਮੁਹਾਲੀ ਤਰਫ਼ੋਂ 2300 ਕਰੋੜ ਰੁਪਏ ਦੀ ਲਾਗਤ ਨਾਲ ਸ਼ਹੀਦ ਭਗਤ ਸਿੰਘ ਇੰਟਰਨੈਸ਼ਨਲ ਏਅਰਪੋਰਟ ਬਣਾਇਆ ਜਾ ਰਿਹਾ ਹੈ। ਇਸ ਦੇ ਲਈ 1150 ਕਰੋੜ ਰੁਪਏ ਏ.ਏ.ਆਈ. ਨੇ ਮੁੱਹਈਆ ਕੀਤੇ ਹਨ। ਬਾਕੀ ਦੀ ਰਕਮ ਪੰਜਾਬ ਅਤੇ ਹਰਿਆਣਾ ਸਰਕਾਰ ਬਰਾਬਰ-ਬਰਾਬਰ ਅਦਾ ਕਰੇਗੀ। ਇਸ ਮਨਸੂਬੇ ਦੇ ਲਈ 305 ਏਕੜ ਜ਼ਮੀਨ ਜਿਹੜੀ ਕਿ ਪੰਜਾਬ ਦੀ ਹੈ, ਨੂੰ ਇਕੁਆਇਰ ਕਰ ਲਿਆ ਗਿਆ ਹੈ। ਅੰਮ੍ਰਿਤਸਰ ਦਾ ਇੰਟਰਨੈਸ਼ਨਲ ਏਅਰਪੋਰਟ ਵੀ ਅੱਪ-ਗਰੇਡ ਕੀਤਾ ਜਾ ਰਿਹਾ ਹੈ ਜਿਸ ਦੇ ਲਈ 43 ਏਕੜ ਜ਼ਮੀਨ ਇਕੁਆਇਰ ਕਰਨਾ ਵਿਚਾਰ ਅਧੀਨ ਹੈ। ਏ.ਏ.ਆਈ. ਲੁਧਿਆਣਾ ਦੇ ਨੇੜੇ ਸਾਹਨੇਵਾਲ ਹਵਾਈ ਪੱਟੀ ਨੂੰ ਘਰੇਲੂ ਹਵਾਈ ਅੱਡੇ ਦੇ ਤੌਰ ਤੇ ਅੱਪ-ਗਰੇਡ ਕਰ ਰਹੀ ਹੈ।

39. ਸ਼ਹਿਰੀ ਹਵਾਬਾਜ਼ੀ ਮਹਿਕਮਾ 10 ਕਰੋੜ ਰੁਪਏ ਦੀ ਲਾਗਤ ਨਾਲ ਏਅਰ ਫ਼ੋਰਸ ਸਟੇਸ਼ਨ ਭੀਸੀਆਣਾ (ਬਠਿੰਡਾ) ਇਕ ਸਿਵਲ ਐਨਕਲੇਵ .ਕਾਇਮ ਕਰ ਰਹੀ ਹੈ, ਜਿਸ ਦੇ ਲਈ 39 ਏਕੜ ਜ਼ਮੀਨ ਇਕੁਆਇਰ ਕਰਕੇ ਏ.ਏ.ਆਈ. ਨੂੰ ਸੌਂਪ ਦਿੱਤੀ ਗਈ ਹੈ। ਰੱਖਿਆ ਮੰਤਰਾਲਾ ਵੱਲੋਂ ਬਠਿੰਡਾ ਜ਼ਿਲ੍ਹੇ ਵਿੱਚ ਤਲਵੰਡੀ ਸਾਬੋ ਦੇ ਨੇੜੇ ਇਕ ਫ਼ਲਾਇੰਗ ਕਲੱਬ ਦੀ ਪ੍ਰਵਾਨਗੀ ਦੇ ਦਿੱਤੀ ਗਈ ਹੈ, ਜਿਸ ਦੇ ਲਈ ਜ਼ਮੀਨ ਇਕੁਆਇਰ ਕਰਨਾ ਵਿਚਾਰ ਅਧੀਨ ਹੈ। ਇਸ ਦੇ ਇਲਾਵਾ ਇਕ ਹੋਰ .ਫਲਾਇੰਗ ਕਲੱਬ .ਫਰੀਦਕੋਟ ਵਿੱਚ ਬਣਾਇਆ ਜਾ ਰਿਹਾ ਹੈ। ਅੰਮ੍ਰਿਤਸਰ ਅਤੇ ਲੁਧਿਆਣਾ ਦੇ ਦੋਹਾਂ ਸਰਕਾਰੀ ਫਲਾਇੰਗ ਕਲੱਬਾਂ ਨੂੰ ਮੌਜੂਦਾ ਪਲਾਨ ਵਿੱਚ ਅੱਪ-ਗਰੇਡ ਕੀਤਾ ਜਾਵੇਗਾ।

## ਸੈਰ-ਸਪਾਟਾ

40. ਆਲੀ ਜਨਾਬ ਸਪੀਕਰ ਸਾਹਿਬ, ਪੰਜਾਬ ਸਰਕਾਰ ਭਾਰਤ ਸਰਕਾਰ ਦੇ ਟੂਰਿਜ਼ਮ ਮਹਿਕਮੇ ਦੀ ਮਦਦ ਨਾਲ ਅੰਮ੍ਰਿਤਸਰ, ਅਟਾਰੀ ਬਾਰਡਰ ਅਤੇ ਪਟਿਆਲਾ ਨੂੰ ਟੂਰਿਸਟ ਡੈਸਟੀਨੇਸ਼ਨ ਦੇ ਤੌਰ ਤੇ ਵਿਕਸਤ ਕਰ ਰਹੀ ਹੈ। ਇਸ ਤੋਂ ਇਲਾਵਾ ਪੰਜਾਬ ਦੇ ਕੁਝ ਖ਼ਾਸ ਥਾਵਾਂ ਨੂੰ ਜੰਗੇ-ਆਜ਼ਾਦੀ ਅਤੇ ਧਾਰਮਿਕ ਸਰਕਟਾਂ ਦੇ ਤੌਰ ਤੇ ਵਿਕਸਤ ਕਰ ਰਹੀ ਹੈ। ਪੰਜਾਬ ਸਰਕਾਰ ਭਾਰਤੀ ਰੇਲ ਦੇ ਸਹਿਯੋਗ ਨਾਲ ਇਹ ਵੀ ਉਪਰਾਲਾ ਕਰ ਰਹੀ ਹੈ ਕਿ ਸੂਬੇ ਵਿੱਚ 30 ਕਰੋੜ ਰੁਪਏ ਦੀ ਲਾਗਤ ਵਾਲੀ ਇਨਕਰੈਡੀਬਲ ਇੰਡੀਆ-ਪੰਜਾਬ ਲਗ਼ਜ਼ਰੀ ਟਰੇਨ (Incredible India-Punjab Luxury Train) ਚਲਾਈ ਜਾਏ। ਇਸ ਪਰਾਜੈਕਟ ਉਤੇ ਆਉਣ ਵਾਲਾ ਖ਼ਰਚ ਭਾਰਤ ਸਰਕਾਰ ਦੇ ਟੂਰਿਜ਼ਮ ਮਹਿਕਮੇ, ਭਾਰਤੀ ਰੇਲ ਅਤੇ ਪੰਜਾਬ ਸਰਕਾਰ ਮਿਲ ਕੇ ਕਰਨਗੇ। ਇਸ ਸਬੰਧ ਵਿੱਚ ਪੰਜਾਬ ਸਰਕਾਰ ਵੱਲੋਂ 13 ਕਰੋੜ ਰੁਪਏ ਦਾ ਆਪਣਾ ਹਿੱਸਾ ਪਹਿਲਾਂ ਹੀ ਜਾਰੀ ਕਰ ਦਿੱਤਾ ਹੈ।

41. ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ ਬਣਾਏ ਗਏ ਇਤਿਹਾਸਕ ਗੋਬਿੰਦਗੜ੍ਹ ਕਿਲ੍ਹਾ, ਅੰਮ੍ਰਿਤਸਰ ਨੂੰ ਫ਼ੌਜ ਵੱਲੋਂ ਪੰਜਾਬ ਸਰਕਾਰ ਨੂੰ ਸੌਂਪ ਦਿੱਤਾ ਗਿਆ ਹੈ। ਕਿਲ੍ਹੇ ਦੀ ਉਸਾਰੀ ਉਤੇ ਆਉਣ ਵਾਲੇ ਖ਼ਰਚੇ 19 ਕਰੋੜ ਰੁਪਏ ਵਿੱਚੋਂ 10 ਕਰੋੜ ਰੁਪਏ ਪੰਜਾਬ ਸਰਕਾਰ ਨੂੰ ਦੇ ਦਿੱਤੇ ਗਏ ਹਨ। ਬਠਿੰਡਾ ਵਿਖੇ ਇੰਸਟੀਚਿਊਟ ਆਫ਼ ਹੋਟਲ ਮੈਨੇਜਮੈਂਟ (Institute of Hotel Management) ਅਤੇ ਹੁਸ਼ਿਆਰਪੁਰ ਵਿਖੇ ਫ਼ੂਡ ਕਰਾਫ਼ਟ ਇੰਸਟੀਚਿਊਟ (Food Craft Institute) ਕਾਇਮ ਕੀਤਾ ਜਾ ਰਿਹਾ ਹੈ। ਪੰਜਾਬ ਦੇ ਲਈ ਯੂ.ਐੱਨ.ਡਬਲਿਊ.ਟੀ.ਓ. (UNWTO) ਵੱਲੋਂ ਬਣਾਇਆ ਗਿਆ ਟੂਰਜ਼ਿਮ ਮਾਸਟਰ ਪਲਾਨ (Tourism Master Plan) ਵਿਚਾਰ ਅਧੀਨ ਹੈ। ਸੂਬੇ ਵਿੱਚ ਸੈਰ-ਸਪਾਟੇ ਦੇ ਢਾਂਚੇ ਨੂੰ ਮਜ਼ਬੂਤ ਕਰਨ ਲਈ ਕੁੱਲ ਖਰਚ ਦਾ 70 ਫ਼ੀ ਸਦ ਜੋ 550 ਕਰੋੜ ਰੁਪਏ ਹੁੰਦਾ ਹੈ, ਏ.ਡੀ.ਬੀ.(ADB) ਦੇ ਨਾਲ ਗੱਲ-ਬਾਤ ਚੱਲ ਰਹੀ ਹੈ।

## ਕਲਾ ਅਤੇ ਸਭਿਆਚਾਰ

42. ਪਿਛਲੇ ਸਾਲ ਖ਼ਾਲਸਾ ਵਿਰਾਸਤ ਪ੍ਰਾਜੈਕਟ ਅਨੰਦਪੁਰ ਸਾਹਿਬ ਲਈ 50 ਕਰੋੜ ਰੁਪਏ ਮੂਲ ਰਕਮ (ਕਾਰਪਸ ਫ਼ੰਡ) ਵਜੋਂ ਅਤੇ ਤਲਵੰਡੀ ਸਾਬੋ ਅਤੇ ਅਨੰਦਪੁਰ ਸਾਹਿਬ ਦੇ ਇਤਿਹਾਸਕ ਨਗਰਾਂ ਦੇ ਵਿਕਾਸ ਲਈ ਭਾਰਤ ਸਰਕਾਰ ਵੱਲੋਂ 50 ਕਰੋੜ ਰੁਪਏ ਜਾਰੀ ਕੀਤੇ ਗਏ ਸਨ। ਇਸ ਸਾਲ 10 ਕਰੋੜ ਰੁਪਏ ਦੇ ਖ਼ਰਚ ਵਿੱਚੋਂ ਘੱਲੂਘਾਰਿਆਂ ਦੀਆਂ ਯਾਦਗਾਰਾਂ ਅਤੇ ਕਲਾ ਅਕਾਦਮੀਆਂ ਸਥਾਪਤ ਕਰਨ ਲਈ 5 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ। ਖ਼ਾਲਸਾ ਵਿਰਾਸਤ ਕੇਂਦਰ ਅਨੰਦਪੁਰ ਸਾਹਿਬ ਨੂੰ ਮੁਕੰਮਲ ਕਰਨ ਲਈ ਇਸ ਸਾਲ 50 ਕਰੋੜ ਰੁਪਏ ਦੇਣ ਦੀ ਤਜਵੀਜ਼ ਹੈ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

**ਪੇਂਡੂ ਜਲ ਸਪਲਾਈ ਅਤੇ ਸਫ਼ਾਈ**

43. ਸਾਰੇ ਪੇਂਡੂ ਘਰਾਂ ਲਈ 2012 ਤੱਕ ਪੀਣ ਦਾ ਪਾਣੀ ਮੁੱਹਈਆ ਕਰਵਾਉਣ ਦਾ ਮਨਸੂਬਾ ਸਰਕਾਰ ਵੱਲੋਂ ਤਿਆਰ ਕਰ ਲਿਆ ਗਿਆ ਹੈ। ਮਾਰਚ 2009 ਤੱਕ 11623 ਘਰ ਕਵਰ ਕੀਤੇ ਗਏ ਸੀ। ਇਸ ਮਨਸੂਬੇ ਦੇ ਲਈ ਵਰਲਡ ਬੈਂਕ ਤੋਂ 1280 ਕਰੋੜ ਰੁਪਏ ਦਾ ਮੋਹਾਇਦਾ ਤੈਅ ਹੋ ਚੁੱਕਾ ਹੈ। ਜਿਸ ਦੇ ਤਹਿਤ 2007-2012 ਦੇ ਪੰਜ ਸਾਲ ਦੀ ਮੁੱਦਤ ਵਿੱਚ ਕਵਰ ਨਾ ਕੀਤੇ ਗਏ 739 (NC) ਪਿੰਡ ਅਤੇ ਅੰਸ਼ਿਕ ਤੌਰ ਤੇ ਕਵਰ ਕੀਤੇ ਗਏ 2422 (PC) ਪਿੰਡਾਂ ਨੂੰ ਪੀਣ ਦਾ ਪਾਣੀ ਮੁਹੱਈਆ ਕਰਵਾ ਦਿੱਤਾ ਗਿਆ ਹੈ। ਇਹ ਵੀ ਤਜਵੀਜ਼ ਹੈ ਕਿ 1000 ਪਿੰਡਾਂ ਦੇ ਛੱਪੜਾਂ ਦੀ ਸਾਫ਼ ਸਫ਼ਾਈ ਅਤੇ 100 ਪਿੰਡਾਂ ਵਿੱਚ ਸੀਵਰੇਜ ਸਿਸਟਮ ਮੁੱਹਈਆ ਕਰਵਾਏ ਜਾਣਗੇ। ਇਸ ਦੇ ਲਈ ਪਹਿਲੇ 2 ਸਾਲਾਂ ਦੇ ਦੌਰਾਨ ਲਾਭਕਾਰੀਆਂ ਦੇ ਭੁਗਤਾਨ ਵਿੱਚ ਕਮੀ ਰਹਿਣ ਦੇ ਕਾਰਨ ਵਰਲਡ ਬੈਂਕ ਦੀ ਇਸ ਸਕੀਮ ਦੀ ਰਫ਼ਤਾਰ ਸੁਸਤ ਰਹੀ ਹੈ। ਪੰਜਾਬ ਸਰਕਾਰ ਵੱਲੋਂ ਲਾਭਕਾਰੀਆਂ ਦੇ ਭੁਗਤਾਨ ਨੂੰ ਘਟਾਅ ਕੇ ਅੱਧਾ ਕਰ ਦਿਤਾ ਗਿਆ ਹੈ। ਜਿਸ ਦੇ ਕਾਰਨ ਇਸ ਸਕੀਮ ਵਿੱਚ ਤੇਜ਼ੀ ਆਈ ਹੈ। ਬਾਕੀ ਦੇ ਕਵਰ ਨਾ ਕੀਤੇ ਗਏ/ਅੰਸ਼ਿਕ ਤੌਰ ਤੇ ਕਵਰ ਕੀਤੇ ਗਏ (NC/PC) ਪਿੰਡਾਂ ਨੂੰ ਏ.ਆਰ.ਡਬਲਿਊ.ਐੱਸ.ਪੀ. (ARWSP) ਅਤੇ ਨਾਬਾਰਡ (NABARD) ਦੇ ਸਹਿਯੋਗ ਨਾਲ ਕਵਰ ਕਰ ਦਿੱਤਾ ਜਾਵੇਗਾ। ਵਰਲਡ ਬੈਂਕ ਵੱਲੋਂ ਸਹਾਇਤਾ-ਪ੍ਰਾਪਤ ਪੰਜਾਬ ਪੇਂਡੂ ਜਲ ਸਪਲਾਈ ਅਤੇ ਸਫ਼ਾਈ ਪ੍ਰਾਜੈਕਟ ਲਈ 150 ਕਰੋੜ ਰੁਪਏ ਦਾ ਖ਼ਰਚ ਮੁਹੱਈਆ ਕਰਵਾਇਆ ਗਿਆ ਹੈ। ਮੌਜੂਦਾ ਸਾਲ ਵਿੱਚ ਇਹ ਤਜਵੀਜ਼ ਹੈ ਕਿ ਕਵਰ ਨਾ ਕੀਤੇ ਗਏ 1044 (NC), ਅੰਸ਼ਿਕ ਤੌਰ ਤੇ ਕਵਰ ਕੀਤੇ ਗਏ 1516 (PC) ਅਤੇ ਹੋਰ ਢਾਣੀਆਂ ਵਾਲੇ 277 (OH) ਪਿੰਡਾਂ ਨੂੰ ਕਵਰ ਕਰਨ ਦਾ ਮਨਸੂਬਾ ਹੈ। ਨਾਬਾਰਡ (NABARD) ਪ੍ਰਾਜੈਕਟ ਲਈ 120 ਕਰੋੜ ਰੁਪਏ ਅਦਾ ਕੀਤੇ ਜਾ ਚੁੱਕੇ ਹਨ ਅਤੇ ਰਾਜੀਵ ਗਾਂਧੀ ਨੈਸ਼ਨਲ ਡਰਿੰਕਿੰਗ ਵਾਟਰ ਮਿਸ਼ਨ (Rajiv Gandhi National Drinking Water Mission) ਦੇ ਲਈ 28 ਕਰੋੜ ਰੁਪਏ .ਖਰਚ ਹੋ ਚੁਕੇ ਹਨ।

44. ਪੰਜਾਬ ਦੇ ਦੱਖਣ-ਪੱਛਮੀ ਪੇਂਡੂ ਖੇਤਰਾਂ ਵਿੱਚ ਜਿਥੇ ਜ਼ਮੀਨੀ ਅਤੇ ਨਹਿਰੀ ਪਾਣੀ ਪੀਣ ਦੇ ਕਾਬਿਲ ਨਹੀਂ ਹੈ, ਉਥੇ 20 ਕਰੋੜ ਰੁਪਏ ਦੀ ਲਾਗਤ ਨਾਲ ਆਰ.ਓ. ਪਲਾਂਟਸ (R.O. Plants) ਲਗਾਉਣ ਦਾ ਮਨਸੂਬਾ ਹੈ। ਜਿਸ ਦੇ ਲਈ ਕੁਲ ਲਾਗਤ 310 ਕਰੋੜ ਰੁਪਏ ਵਿੱਚੋਂ 20 ਕਰੋੜ ਰੁਪਏ ਦਿੱਤੇ ਜਾ ਚੁੱਕੇ ਹਨ। ਇਹ ਕੰਮ ਸਾਲ 2008-09 ਦੇ ਦੌਰਾਨ 327 ਪਿੰਡਾਂ ਵਿੱਚ ਸ਼ੁਰੂ ਕੀਤਾ ਗਿਆ ਸੀ। ਜਿਨ੍ਹਾਂ ਵਿੱਚੋਂ 70 ਪਿੰਡ ਇਸ ਤਰ੍ਹਾਂ ਦੇ ਹਨ ਜਿਥੇ ਕੰਮ ਪੂਰਾ ਹੋ ਚੁੱਕਾ ਹੈ। ਇਸ ਮਾਲੀ ਸਾਲ ਦੇ ਦੌਰਾਨ ਅਗਲੇ 200 ਪਿੰਡਾਂ ਨੂੰ ਵੀ ਕਵਰ ਕਰ ਲਿਆ ਜਾਵੇਗਾ। ਇਸ ਵਿਚ ਬੁੱਢਲਾਡਾ ਅਤੇ ਮਾਨਸਾ ਏਰੀਆ ਦੇ ਪਿੰਡ ਪਹਿਲ ਦੇ ਆਧਾਰ ਤੇ ਕਵਰ ਹੋਣਗੇ। ਪੰਜਾਬ ਦੇ ਸਾਰੇ ਸਕੂਲਾਂ ਵਿੱਚ ਪਖਾਨੇ ਬਣਾਉਣ

ਅਤੇ ਸਾਫ਼ ਪਾਣੀ ਮੁਹੱਈਆ ਕਰਵਾਉਣ ਦਾ ਪ੍ਰੋਗਰਾਮ ਸ਼ੁਰੂ ਕੀਤਾ ਜਾ ਚੁੱਕਾ ਹੈ। ਟੋਟਲ ਸੈਨੀਟੇਸ਼ਨ ਕੰਪੇਨ (Total Sanitation Campaign) ਦੇ ਅਧੀਨ ਸਾਲ 2008-09 ਵਿੱਚ 84 ਕਰੋੜ ਰੁਪਏ ਦੀ ਲਾਗਤ ਦੇ 4 ਨਵੇਂ ਪ੍ਰਾਜੈਕਟ ਸ਼ੁਰੂ ਕੀਤੇ ਜਾ ਚੁੱਕੇ ਹਨ। ਸਾਨੂੰ ਫ਼ਖ਼ਰ ਹੈ ਕਿ ਸਾਡੇ 22 ਪਿੰਡਾਂ ਨੂੰ ਭਾਰਤ ਸਰਕਾਰ ਵੱਲੋਂ ਨਿਰਮਲ ਗਰਾਮ ਪੁਰਸਕਾਰ ਨਾਲ ਨਿਵਾਜਿਆ ਗਿਆ ਹੈ। ਰਾਜ ਸਰਕਾਰ ਨੇ ਸਾਲ 2008-09 ਵਿੱਚ ਲਾਭ-ਵਿਹੂਣੇ ਪਰਿਵਾਰਾਂ ਦੇ ਘਰਾਂ ਵਿੱਚ ਪਖ਼ਾਨੇ ਬਣਾਉਣ ਲਈ 5 ਕਰੋੜ ਰੁਪਏ ਜਾਰੀ ਕੀਤੇ ਸਨ। ਸਪੀਕਰ ਸਾਹਿਬ, ਨਿਰਮਲ ਗਰਾਮ ਪੁਰਸਕਾਰ ਮਿਲਣ ਦਾ ਮਤਲਬ ਹੈ ਕਿ ਇਨ੍ਹਾਂ ਪਿੰਡਾਂ ਵਿਚ ਔਪਨ ਡੈਫੀਕੇਸ਼ਨ ਖਤਮ ਹੋ ਗਈ ਹੈ। ਸਪੀਕਰ ਸਾਹਿਬ, ਏ.ਸੀ.ਏ. ਪ੍ਰਾਜੈਕਟ ਹੈ ਗੌਰਮਿੰਟ ਆਫ ਇੰਡੀਆ ਦਾ, ਇਸ ਵਿਚ 70% ਹਿੱਸਾ ਸਾਡਾ ਹੁੰਦਾ ਹੈ ਅਤੇ 30% ਭਾਰਤ ਸਰਕਾਰ ਦਾ ਹੁੰਦਾ ਹੈ। ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਮੈਨੂੰ ਹਦਾਇਤ ਕੀਤੀ ਹੈ ਕਿ ਇਸ ਸਾਲ 100 ਕਰੋੜ ਰੁਪਏ ਦਾ ਇਸ ਲਈ ਉਪਬੰਧ ਕੀਤਾ ਜਾਵੇ ਅਤੇ ਅਸੀਂ ਇਹ ਕੀਤਾ ਹੈ। (ਥੰਪਿੰਗ) ਫਿਰ ਸੀ.ਐਮ. ਸਾਹਿਬ ਨੇ ਹਦਾਇਤ ਕੀਤੀ ਕਿ 100 ਕਰੋੜ ਰੁਪਿਆ ਕਿਵੇਂ ਵੀ ਰੂਰਲ ਡਿਵੈਲਪਮੈਂਟ ਫੰਡਜ਼ ਵਿਚੋਂ ਇਸ ਵਿੱਚ ਪਾਇਆ ਜਾਵੇ ਜਿਸ ਨਾਲ ਇਹ ਫੰਡ 200 ਕਰੋੜ ਰੁਪਏ ਦਾ ਹੋ ਜਾਵੇ ਤਾਂ ਕਿ ਅਗਲੇ 2 ਸਾਲਾਂ ਵਿਚ ਪੰਜਾਬ ਵਿਚ ਓਪਨ ਡੈਫੀਕੇਸ਼ਨ ਖਤਮ ਹੋ ਕੇ ਪੰਜਾਬ ਭਾਰਤ ਦਾ ਇੱਕ ਵਾਹਿਦ ਸੂਬਾ ਬਣੇ। Speaker Sahib, it is a matter of human dignity. Everyone must have an access to toilet and Punjab will be the 1st State to do that and for this Rs. 200 crore have been kept. ਆਰਥਿਕ ਤੌਰ ਤੇ ਕਮਜ਼ੋਰ ਤਬਕੇ ਦੇ ਲੋਕਾਂ ਲਈ 1,35,000 ਪਖਾਨੇ ਬਣਾਏ ਜਾਣਗੇ।

**ਸ਼ਹਿਰੀ ਵਿਕਾਸ**

45. ਪੰਜਾਬ ਸਰਕਾਰ ਵੱਲੋਂ ਸ਼ਹਿਰੀ ਢਾਂਚੇ ਨੂੰ ਆਧੁਨਿਕ ਬਣਾਉਣ ਲਈ ਕੰਪਰਿਹੈਂਸਿਵ ਪਾਲਿਸੀ (Comprehensive Policy) ਬਣਾਈ ਗਈ ਹੈ, ਜਿਸ ਵਿੱਚ ਈ.ਡੀ.ਸੀ. (EDC), ਲਾਇਸੰਸ/ਪਰਮਿਸ਼ਨ ਫੀਸ (License/Permission fees) ਅਤੇ ਚੇਂਜ ਆਫ ਲੈਂਡ ਯੂਜ਼ ਚਾਰਜਿਜ਼ (Change of Land Use Charges) (CLU) ਰਾਹੀਂ ਮਾਲੀਆ ਹਾਸਿਲ ਕੀਤਾ ਜਾਵੇਗਾ। ਪਿਛਲੇ 2 ਸਾਲ ਦੇ ਦੌਰਾਨ ਸੀ.ਐੱਲ.ਯੂ (CLU) ਰਾਹੀਂ ਹਾਸਿਲ ਹੋਇਆ ਮਾਲੀਆ 130 ਕਰੋੜ ਰੁਪਏ ਰਿਹਾ ਹੈ। ਸ਼ਹਿਰਾਂ ਦੇ ਵਿਕਾਸ ਲਈ ਇੰਟਰਨੈਸ਼ਨਲ (International) ਮਿਆਰ ਦੇ ਨਵੇਂ ਟਾਊਨ ਪਲਾਨਿੰਗ (Town Planning) ਜ਼ਾਬਤੇ ਤਿਆਰ ਕੀਤੇ ਗਏ ਹਨ। ਮਾਸਟਰ ਪਲਾਨ ਬਣਾਉਣ ਲਈ 30 ਸ਼ਹਿਰਾਂ ਦੀ ਸੂਚੀ ਤਿਆਰ ਕੀਤੀ ਜਾ ਚੁੱਕੀ ਹੈ। ਲੁਧਿਆਣਾ, ਮੋਹਾਲੀ ਅਤੇ ਮੁੱਲਾਂਪੁਰ ਦੇ ਮਾਸਟਰ ਪਲਾਨ ਤਿਆਰ ਹੋ ਚੁੱਕੇ ਹਨ। ਨਾਲ ਹੀ 42 ਸ਼ਹਿਰਾਂ ਦੇ ਲਈ ਲੋਕਲ ਪਲਾਨਿੰਗ ਏਰੀਏ ਨੋਟੀਫ਼ਾਈ ਕੀਤੇ ਜਾ ਚੁੱਕੇ ਹਨ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

46. .ਗਰੀਬਾਂ ਦੇ ਘਰ ਬਣਾਉਣ ਲਈ ਬਹੁਤ ਸਾਰੇ ਕਦਮ ਚੁੱਕੇ ਜਾ ਰਹੇ ਹਨ। ਇਸ ਦੇ ਲਈ ਜ਼ਮੀਨ ਦੀ .ਖਰੀਦਦਾਰੀ ਤੇ ਸਟੈਂਪ ਡਿਊਟੀ, ਰਜਿਸਟ੍ਰੇਸ਼ਨ .ਫੀਸ, ਸੀ.ਐਲ.ਯੂ. (CLU), ਈ.ਡੀ.ਸੀ. (EDC) ਅਤੇ ਲਾਇਸੰਸ .ਫੀਸ ਦੀ ਮੁਆਫ਼ੀ ਹੋਏਗੀ। ਸਾਰੇ ਮਾਸਟਰ ਪਲਾਨਾਂ ਵਿੱਚ 10 .ਫੀ ਸਦ ਰਿਹਾਇਸ਼ੀ ਥਾਂ ਨੂੰ .ਗਰੀਬਾਂ ਦੇ ਘਰ ਬਣਾਉਣ ਲਈ ਤੈਅ ਕਰ ਦਿੱਤਾ ਗਿਆ ਹੈ। ਪੰਜਾਬ ਸਰਕਾਰ ਵੱਲੋਂ ਚੱਲ ਰਹੇ ਪਾਣੀ ਮੁਹੱਈਆ ਕਰਵਾਉਣ ਅਤੇ ਸੀਵਰੇਜ ਦੇ ਕੰਮ ਲਈ ਵੱਖ-ਵੱਖ ਮਿਉਂਸਿਪਲ ਕਮੇਟੀਆਂ ਨੂੰ 392 ਕਰੋੜ ਰੁਪਏ ਜਾਰੀ ਕਰ ਦਿੱਤੇ ਗਏ ਹਨ। ਇਸ ਕੰਮ ਲਈ ਮੌਜੂਦਾ ਸਾਲ ਵਿੱਚ 93 ਕਰੋੜ ਰੁਪਏ ਦੀ ਰਕਮ ਜਾਰੀ ਕਰ ਦੇਣ ਦਾ ਮਨਸੂਬਾ ਹੈ। ਅੰਮ੍ਰਿਤਸਰ ਵਿੱਚ ਸੀਵਰੇਜ ਟਰੀਟਮੈਂਟ ਪਲਾਂਟਸ ਲਗਾਉਣ ਲਈ ਜਾਪਾਨ ਇੰਟਰਨੈਸ਼ਨਲ ਕੋ-ਆਪਰੇਸ਼ਨ ਏਜੰਸੀ (ਜੇ.ਆਈ.ਸੀ.ਏ) (Japan International Co-operation Agency (JICA) ਤੋਂ 360 ਕਰੋੜ ਰੁਪਏ ਦਾ ਕਰਜ਼ ਲੈਣ ਲਈ ਸਮਝੌਤੇ ਤੇ ਦਸਤਖ਼ਤ ਹੋ ਚੁਕੇ ਹਨ। ਇਸ ਸਾਲ ਇਸ ਤੇ 86 ਕਰੋੜ ਰੁਪਏ ਲੱਗਣ ਦੀ ਆਸ ਹੈ।

47. ਮੌਜੂਦਾ ਸਾਲ ਵਿੱਚ ਜਵਾਹਰ ਲਾਲ ਨਹਿਰੂ ਨੈਸ਼ਨਲ ਅਰਬਨ ਰਿਨਿਊਏਬਲ ਮਿਸ਼ਨ (Jawahar Lal Nehru National Urban Renewable Mission-NURM) ਤੋਂ ਮਿਲਣ ਵਾਲੇ .ਫੰਡਾਂ ਨੂੰ ਤੇਜ਼ੀ ਨਾਲ ਇਸਤੇਮਾਲ ਕੀਤਾ ਜਾ ਰਿਹਾ ਹੈ। ਹੁਣ ਤੱਕ 1329 ਕਰੋੜ ਰੁਪਏ ਦੀ ਲਾਗਤ ਨਾਲ 37 ਪ੍ਰਾਜੈਕਟ ਇਸ ਮਿਸ਼ਨ ਦੇ ਤਹਿਤ ਪਰਵਾਨ ਕੀਤੇ ਜਾ ਚੁੱਕੇ ਹਨ। ਅੰਮ੍ਰਿਤਸਰ ਵਿੱਚ ਐਲੀਵੇਟਿਡ ਰੋਡ ਪ੍ਰਾਜੈਕਟਾਂ ਅਤੇ ਲੁਧਿਆਣਾ ਅਤੇ ਹੋਰ ਛੋਟੇ ਨਗਰਾਂ ਵਿੱਚ ਹੋਰ ਕਾਰਜਾਂ ਲਈ 184 ਕਰੋੜ ਰੁਪਏ ਦੀ ਰਕਮ ਪਹਿਲਾਂ ਹੀ ਵਰਤੀ ਜਾ ਚੁੱਕੀ ਹੈ। ਸਰਕਾਰ ਨੇ ਇਹ ਵੀ .ਫੈਸਲਾ ਲਿਆ ਹੈ ਕਿ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਦੀਆਂ ਕਾਰਪੋਰੇਸ਼ਨਾਂ ਵਿੱਚ ਪੀ.ਪੀ.ਪੀ. ਮੋਡ ਰਾਹੀਂ ਇਕ ਉਮਦਾ ਸ਼ਹਿਰੀ ਬੱਸ ਸੇਵਾ ਸ਼ੁਰੂ ਕੀਤੀ ਜਾਵੇ। ਇਸ ਫ਼ੈਸਲੇ ਦੇ ਤਹਿਤ ਪਹਿਲਾਂ ਹੀ 17-08-2008 ਨੂੰ ਜਲੰਧਰ ਵਿੱਚ ਇਹ ਸੇਵਾ ਸ਼ੁਰੂ ਕੀਤੀ ਜਾ ਚੁੱਕੀ ਹੈ। ਅੰਮ੍ਰਿਤਸਰ ਸ਼ਹਿਰ ਲਈ 150 ਬੱਸਾਂ ( 33.30 ਕਰੋੜ ਰੁਪਏ ਦੀ ਲਾਗਤ ਨਾਲ) ਅਤੇ ਲੁਧਿਆਣਾ ਸ਼ਹਿਰ ਲਈ 200 ਬੱਸਾਂ (65.20 ਕਰੋੜ ਰੁਪਏ ਦੀ ਲਾਗਤ ਨਾਲ) ਦੀ ਖ਼ਰੀਦ ਲਈ ਹੁਕਮ ਕੀਤਾ ਜਾ ਰਿਹਾ ਹੈ।

48. ਸਾਲ 2009-10 ਲਈ 301 ਕਰੋੜ ਰੁਪਏ ਦੇ ਖ਼ਰਚ (185 ਕਰੋੜ ਰੁਪਏ ਸ਼ਹਿਰੀ ਜਲ ਸਪਲਾਈ ਲਈ ਅਤੇ 116 ਕਰੋੜ ਰੁਪਏ ਸ਼ਹਿਰੀ ਵਿਕਾਸ ਲਈ) ਦੇ ਮੁੱਖ ਅੰਸ਼ ਹੇਠ ਦਰਸਾਏ ਮੁਤਾਬਿਕ ਹਨ:

(ੳ) ਵੱਖ ਵੱਖ ਨਗਰਾਂ ਵਿਚ ਜਲ ਸਪਲਾਈ ਅਤੇ ਸੀਵਰੇਜ ਦੇ ਵਿਸਥਾਰ ਅਤੇ ਵਾਧੇ ਲਈ 93.2 ਕਰੋੜ ਰੁਪਏ;

(ਅ) ਜੇ.ਆਈ.ਸੀ.ਏ. ਵੱਲੋਂ ਜੁਟਾਏ ਫ਼ੰਡਾਂ ਵਾਲੇ ਅੰਮ੍ਰਿਤਸਰ ਸੀਵਰੇਜ ਪ੍ਰਾਜੈਕਟ ਲਈ

86 ਕਰੋੜ ਰੁਪਏ;

(ੲ) ਜੇ.ਐੱਨ.ਐੱਨ.ਯੂ.ਆਰ.ਐੱਸ. ਦੇ ਚਾਰ ਕੰਪੋਨੈਂਟਾਂ ਦੇ ਅਮਲੀਕਰਨ ਲਈ 428 ਕਰੋੜ ਰੁਪਏ;

(ਸ) 12ਵੇਂ ਵਿੱਤ ਕਮਿਸ਼ਨ ਦੁਆਰਾ ਸਿਫ਼ਾਰਸ਼ ਕੀਤੀਆਂ ਗਰਾਂਟਾਂ ਵਜੋਂ 34 ਕਰੋੜ ਰੁਪਏ;

(ਹ) ਮੋਗਾ ਅਤੇ ਮੁਕਤਸਰ ਵਿਖੇ ਵਿਕਾਸ ਕਾਰਜਾਂ ਲਈ 5.7 ਕਰੋੜ ਰੁਪਏ, ਅਤੇ

(ਕ) 25 ਕਰੋੜ ਰੁਪਏ ਸੀਵਰੇਜ ਪ੍ਰਾਜੈਕਟ ਜਲੰਧਰ ਵਧੀਕ ਕੇਂਦਰੀ ਸਹਾਇਤਾ ਵਾਸਤੇ।

**ਸਿੱਖਿਆ**

49. ਜਨਾਬ ਸਪੀਕਰ ਸਾਹਿਬ, ਪਿਛਲੇ ਸਾਲ ਵਿਚ ਰਾਜ ਸਰਕਾਰ ਨੇ 14000 ਅਧਿਆਪਕਾਂ ਦੀ ਭਰਤੀ ਕੀਤੀ ਹੈ। ਇਸ ਤੋਂ ਇਲਾਵਾ 1000 ਅੰਗ੍ਰੇਜ਼ੀ ਅਧਿਆਪਕ ਅੱਪਰ ਪ੍ਰਾਇਮਰੀ ਸਕੂਲਾਂ ਵਿਚ ਭਰਤੀ ਕੀਤੇ ਗਏ ਹਨ। ਇਸ ਸਾਲ 10710 ਹੋਰ ਅਧਿਆਪਕ ਭਰਤੀ ਕਰਨ ਦਾ ਟੀਚਾ ਹੈ। ਨਾਬਾਰਡ ਦੀ ਸਹਾਇਤਾ ਨਾਲ 351 ਸਕੂਲਾਂ ਦਾ ਦਰਜਾ ਵਧਾਇਆ ਜਾ ਰਿਹਾ ਹੈ, ਜਿਸ ਦੀ ਅਨੁਮਾਨਤ ਲਾਗਤ 141 ਕਰੋੜ ਰੁਪਏ ਹੈ। 2009-10 ਦੇ ਅਕਾਦਮਿਕ ਵਰ੍ਹੇ ਤੋਂ 6ਵੀਂ ਜਮਾਤ ਤੋਂ 12ਵੀਂ ਜਮਾਤ ਵਿੱਚ ਪੜ੍ਹਨ ਵਾਲੇ ਵਿਦਿਆਰਥੀਆਂ ਲਈ ਕੰਪਿਊਟਰ ਸਿੱਖਿਆ ਲਾਜ਼ਮੀ ਕਰ ਦਿੱਤੀ ਗਈ ਹੈ। ਸਾਰੇ 4965 ਅੱਪਰ ਪ੍ਰਾਇਮਰੀ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਕੰਪਿਊਟਰ ਲੈਬ ਸਥਾਪਿਤ ਕੀਤੀਆਂ ਜਾ ਚੁੱਕੀਆਂ ਹਨ ਅਤੇ 7000 ਤੋਂ ਵਧੇਰੇ ਕੰਪਿਊਟਰ ਅਧਿਆਪਕ ਭਰਤੀ ਕੀਤੇ ਜਾ ਚੁੱਕੇ ਹਨ।

50. ਇਕ ਅਹਿਮ ਪਹਿਲ ਕਰਦੇ ਹੋਏ ਰਾਜ ਸਰਕਾਰ ਨੇ ਨਿੱਜੀ ਖੇਤਰ ਦੀ ਭਾਈਵਾਲੀ ਨਾਲ ਵਿਧਾਨ ਸਭਾ ਦੇ ਹਰੇਕ ਹਲਕੇ ਵਿਚ ਇੱਕ ਅਰਥਾਤ ਸੂਬੇ ਵਿਚ 117 ਆਦਰਸ਼ ਸਕੂਲ ਸਥਾਪਿਤ ਕਰਨ ਦਾ ਵਿਸ਼ੇਸ਼ ਉਪਰਾਲਾ ਕੀਤਾ ਹੈ। ਪੂੰਜੀਗਤ ਲਾਗਤ ਦੀ ਸਰਕਾਰ ਅਤੇ ਨਿੱਜੀ ਪਾਰਟੀ ਵਿਚਕਾਰ ਬਰਾਬਰ ਰੂਪ ਵਿਚ ਹਿੱਸੇਦਾਰੀ ਕੀਤੀ ਜਾਵੇਗੀ ਜਦੋਂ ਕਿ ਸਰਕਾਰ ਆਵਰਤੀ ਲਾਗਤ ਦਾ 70 ਫ਼ੀ ਸਦ ਦੇਵੇਗੀ। ਇਸ ਕੰਮ ਦੇ ਲਈ 17 ਥਾਵਾਂ ਦੀ ਸ਼ਨਾਖ਼ਤ ਕਰਨ ਉਪਰੰਤ ਪ੍ਰਾਈਵੇਟ ਏਜੰਸੀਆਂ ਨੂੰ ਕੰਮ ਸੰਭਾਲ ਦਿੱਤਾ ਗਿਆ ਹੈ। ਪੰਜਾਬ ਸਰਕਾਰ ਸਰਹੱਦੀ ਜ਼ਿਲ੍ਹਿਆਂ ਵਿਚ 4 ਆਦਰਸ਼ ਸਕੂਲ ਆਪਣੇ ਵੱਲੋਂ ਖੋਲ੍ਹ ਰਹੀ ਹੈ। ਇਸ ਦੇ ਵਿਚ ਮੈਂ ਇਹ ਕਹਿਣਾ ਚਾਹਾਂਗਾ ਕਿ ਜੇ ਮਹਿਕਮੇ ਦੇ ਵਿਚ ਕੋਈ ਕਮੀ ਰਹੀ ਹੈ ਤਾਂ ਉਹ ਮੇਰੀ ਵਜ੍ਹਾ ਕਰਕੇ ਰਹੀ ਹੈ। ਇਸ ਸਾਲ 440 ਕਰੋੜ ਰੁਪਏ ਨਾਨ-ਪਲਾਨ ਤੋਂ ਇਲਾਵਾ ਪਲਾਨ ਵਿਚ ਫੰਡ ਰੱਖੇ ਗਏ ਹਨ। ਅਸੀਂ ਭਾਰਤ ਸਰਕਾਰ ਨੂੰ ਬੇਨਤੀ ਕੀਤੀ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਹੈ ਕਿ ਉਹ ਦੇਸ਼ ਦੇ ਵਿਦਿਅਕ ਤੌਰ ਤੇ ਪਛੜੇ ਬਲਾਕਾਂ ਵਿਚ ਮਾਡਲ ਸਕੂਲਾਂ ਦੀ ਸਥਾਪਤੀ ਦੇ ਕੰਮ ਵਿਚ ਤੇਜ਼ੀ ਲਿਆਵੇ। ਇਸ ਸਬੰਧੀ ਸਾਲ 2008-09 ਦੇ ਕੇਂਦਰੀ ਬਜਟ ਵਿੱਚ ਪ੍ਰਤਿਬੱਧਤਾ ਪ੍ਰਗਟਾਈ ਗਈ ਸੀ।

51. ਮਨੁੱਖੀ ਵਸੀਲਿਆਂ ਵਿੱਚ ਨਿਵੇਸ਼ ਕਰਨ ਦੇ ਸਾਡੇ ਮਜ਼ਬੂਤ ਇਰਾਦਿਆਂ ਲਈ ਸਕੂਲ ਸਿੱਖਿਆ ਲਈ ਹੇਠ ਮੁਤਾਬਿਕ 440 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ, ਜਿਨ੍ਹਾਂ ਦੀ ਤਫ਼ਸੀਲ ਹੇਠ ਲਿਖੇ ਅਨੁਸਾਰ ਹੈ:-

ੳ) ਸਰਵ ਸਿੱਖਿਆ ਅਭਿਆਨ ਲਈ 325 ਕਰੋੜ ਰੁਪਏ, ਜਿਸ ਵਿੱਚ ਸਾਲ 2009-10 ਲਈ ਰਾਜ ਦਾ ਹਿੱਸਾ 40 ਫ਼ੀ ਸਦ ਵਧ ਗਿਆ ਹੈ;

ਅ) ਸਾਰੇ ਪ੍ਰਾਇਮਰੀ/ਅੱਪਰ ਪ੍ਰਾਇਮਰੀ ਸਕੂਲਾਂ ਵਿਚ ਲਾਗੂ ਕੀਤੀ ਜਾ ਰਹੀ ਦੁਪਹਿਰ ਦਾ ਖਾਣਾ ਸਕੀਮ ਵਾਸਤੇ 120 ਕਰੋੜ ਰੁਪਏ;

ੲ) ਆਈ.ਸੀ.ਟੀ. ਪ੍ਰਾਜੈਕਟ ਲਾਗੂ ਕਰਨ ਲਈ 121 ਕਰੋੜ ਰੁਪਏ;

ਸ) ਨਾਬਾਰਡ ਵੱਲੋਂ ਸਹਾਇਤਾ-ਪ੍ਰਾਪਤ ਕੁੱਲ 141 ਕਰੋੜ ਰੁਪਏ ਦੇ ਪ੍ਰਾਜੈਕਟਾਂ ਰਾਹੀਂ ਸਕੂਲਾਂ ਦੇ ਬੁਨਿਆਦੀ ਢਾਂਚੇ ਦੇ ਵਿਕਾਸ ਲਈ 50 ਕਰੋੜ ਰੁਪਏ;

ਹ) 66 ਕਰੋੜ ਰੁਪਏ ਦੇ ਖ਼ਰਚੇ ਨਾਲ ਰਾਸ਼ਟਰੀਯ ਮਧਿਯਾਮਿਕ ਨੌਂਵੀਂ ਤੋਂ ਦਸਵੀਂ ਕਲਾਸ ਲਈ ਸਿੱਖਿਆ ਅਭਿਆਨ (ਆਰ.ਐੱਮ.ਐੱਸ.ਏ.) ਲਾਗੂ ਕੀਤਾ ਜਾ ਰਿਹਾ ਹੈ;

ਕ) 63 ਕਰੋੜ ਰੁਪਏ ਦੀ ਲਾਗਤ ਨਾਲ ਸਿੱਖਿਆ ਪੱਖੋਂ ਪਛੜੇ ਜ਼ਿਲ੍ਹਿਆਂ ਵਿੱਚ 21 ਮਾਡਲ ਸਕੂਲ ਸਥਾਪਿਤ ਕਰਨੇ;

ਖ) ਐਜੂਸੈੱਟ ਪ੍ਰੋਗਰਾਮ ਅਧੀਨ 10 ਕਰੋੜ ਰੁਪਏ ਦੀ ਲਾਗਤ ਨਾਲ 964 ਸਰਕਾਰੀ ਸੰਸਥਾਵਾਂ ਨੂੰ ਕਵਰ ਕੀਤਾ ਜਾਣਾ ਹੈ, ਜਿਨ੍ਹਾਂ ਵਿੱਚ ਕਿ 879 ਸੀਨੀਅਰ ਸਕੂਲ ਸ਼ਾਮਿਲ ਹਨ;

ਗ) ਆਦਰਸ਼ ਸਕੂਲ ਸਕੀਮ ਲਈ 10 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਹੈ, 75 ਜਾਂ 100 ਕਰੋੜ ਰੁਪਏ ਦੀ ਐਫ.ਡੀ. ਅਲੱਗ ਵੀ ਇਨ੍ਹਾਂ ਕੋਲ ਪਈ ਹੈ। ਸਪੀਕਰ ਸਾਹਿਬ, ਜੇ ਮੈਨੂੰ ਕੋਈ ਪੁੱਛੇ ਕਿ ਪਿਛਲੇ ਦੋ ਸਾਲਾਂ ਦੇ ਵਿਚ ਇਕ ਚੀਜ਼ ਤੇ ਜੇ ਤੁਸੀਂ ਉਂਗਲ ਰੱਖਣੀ ਹੋਵੇ ਕਿ ਤੁਹਾਡੀ ਪ੍ਰਾਪਤੀ ਕੀ ਹੈ, ਤਾਂ ਮੈਂ ਸਮਝਾਂਗਾ ਕਿ ਉਹ ਹਾਇਰ ਐਜੂਕੇਸ਼ਨ ਹੈ; ਅਤੇ

ਘ) 10 ਕਰੋੜ ਰੁਪਏ ਦੀ ਲਾਗਤ ਨਾਲ ਸੈਕੰਡਰੀ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ 21 ਗਰਲਜ਼ ਹੋਸਟਲਾਂ ਦੀ ਉਸਾਰੀ ਕੀਤੀ ਜਾਵੇਗੀ।

## ਉਚੇਰੀ ਸਿੱਖਿਆ

52. ਉੱਚ ਸਿੱਖਿਆ ਦਾ ਨੈਟੱਵਰਕ ਮੁਹੱਈਆ ਕਰਵਾਉਣ ਲਈ, ਰਾਜ ਸਰਕਾਰ ਨੇ ਹੈਦਰਾਬਾਦ ਵਿਖੇ ਪੇਰੇਂਟ ਸੰਸਥਾ ਦੀਆਂ ਲੀਹਾਂ ਉਤੇ ਨਾਲੇਜ ਸਿਟੀ, ਮੋਹਾਲੀ ਵਿੱਚ ਇੰਡੀਅਨ ਸਕੂਲ ਆਫ਼ ਬਿਜ਼ਨਸ (ਆਈ.ਐੱਸ.ਬੀ.) ਦੀ ਸਥਾਪਨਾ ਕਰਨ ਲਈ 4 ਕਾਰਪੋਰੇਟ ਹਾਊਸਿਜ਼ ਨਾਲ ਸਮਝੌਤਾ-ਮੈਮੋਰੰਡਮ ਉਤੇ ਹਸਤਾਖ਼ਰ ਕੀਤੇ ਹਨ। ਇਸ ਦਾ ਹਾਇਰ ਐਜੂਕੇਸ਼ਨ ਵਿਚ ਬਹੁਤ ਵੱਡਾ ਨਾਂ ਹੈ ਅਤੇ ਇਹ ਮੁਹਾਲੀ ਵਿਚ ਖੁਲ੍ਹਣ ਜਾ ਰਿਹਾ ਹੈ। ਇਸ ਤੋਂ ਇਲਾਵਾ, ਰੂਪਨਗਰ ਵਿਖੇ ਇੰਡੀਅਨ ਇੰਸਟੀਚਿਊਟ ਆਫ਼ ਟੈਕਨਾਲੋਜੀ ਲਈ ਜ਼ਮੀਨ ਮੁਹੱਈਆ ਕਰਵਾਈ ਗਈ ਹੈ। ਇਸ ਤੇ ਜਲਦੀ ਹੀ ਕੰਮ ਸ਼ੁਰੂ ਕੀਤਾ ਜਾਵੇਗਾ। ਬਠਿੰਡਾ ਨਜ਼ਦੀਕ ਤਜਵੀਜ਼ਤ ਕੇਂਦਰੀ ਯੂਨੀਵਰਸਿਟੀ ਲਈ 500 ਕਰੋੜ ਰੁਪਏ ਤੋਂ ਵੱਧ ਦੀ ਜ਼ਮੀਨ ਪ੍ਰਾਪਤ ਕੀਤੀ ਗਈ ਹੈ ਅਤੇ ਅਕਾਦਮਿਕ ਪ੍ਰੋਗਰਾਮਾਂ ਦੀ ਯੋਜਨਾ ਬਣਾਈ ਗਈ ਹੈ ਅਤੇ ਉਨ੍ਹਾਂ ਨੂੰ ਅਮਲੀ ਰੂਪ ਦਿੱਤਾ ਜਾ ਰਿਹਾ ਹੈ। ਅੰਮ੍ਰਿਤਸਰ ਨਜ਼ਦੀਕ ਤਜਵੀਜ਼ਤ ਵਿਸ਼ਵ ਪੱਧਰੀ ਯੂਨੀਵਰਸਿਟੀ ਲਈ ਜ਼ਮੀਨ ਦੀ ਵੀ ਸ਼ਨਾਖ਼ਤ ਕਰ ਲਈ ਗਈ ਹੈ। ਇਸ ਸੈਕਟਰ ਵਿੱਚ ਨਿਮਨ-ਲਿਖਤ ਅਨੁਸਾਰ 25 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ:-

ੳ) ਰਾਜੀਵ ਗਾਂਧੀ ਨੈਸ਼ਨਲ ਯੂਨੀਵਰਸਿਟੀ ਆਫ਼ ਲਾਅ ਦੀ ਸਥਾਪਨਾ ਲਈ 10 ਕਰੋੜ ਰੁਪਏ;

ਅ) ਅਜਿਹੇ ਜ਼ਿਲ੍ਹਿਆਂ ਵਿਚ 15 ਮਾਡਲ ਕਾਲਜਾਂ ਦੀ ਸਥਾਪਨਾ ਕੀਤੀ ਜਾਵੇਗੀ, ਜਿਥੇ ਕਿ ਕੁੱਲ ਹਾਜ਼ਰੀ ਦਰ ਘੱਟ ਹੈ; ਅਤੇ

ੲ) ਬਠਿੰਡਾ ਵਿਖੇ ਸੈਂਟਰਲ ਯੂਨੀਵਰਸਿਟੀ ਅਤੇ ਮੁਕਤਸਰ ਵਿਖੇ ਇੱਕ ਰੀਜਨਲ ਸੈਂਟਰ ਦੀ ਸਥਾਪਨਾ ਲਈ ਇੱਕ-ਇੱਕ ਕਰੋੜ ਰੁਪਏ।

## ਤਕਨੀਕੀ ਸਿੱਖਿਆ

53. ਜਨਾਬ ਸਪੀਕਰ ਸਾਹਿਬ, ਪੰਜਾਬ ਵਿਚ ਯੁਵਕ ਨਿਪੁੰਨਤਾ ਦੀ ਸਥਾਪਨਾ ਦੇ ਵਿਕਾਸ ਲਈ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸੈਕਟਰ ਲਈ 75 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ। ਇਸ ਦੀਆਂ ਮੁੱਖ ਵਿਸ਼ੇਸ਼ਤਾਵਾਂ ਹੇਠ ਅਨੁਸਾਰ ਹਨ:-

(ੳ) ਤਕਨੀਕੀ ਸੰਸਥਾਵਾਂ ਦੀ ਬਹੁ-ਮੰਤਵੀ ਅਕੈਡਮੀਆਂ ਵਿਚ ਉਨੱਤੀ ਲਈ ਨਾਬਾਰਡ ਪ੍ਰਾਜੈਕਟ ਅਧੀਨ 40 ਕਰੋੜ ਰੁਪਏ ਦਾ ਉਪਬੰਧ;

(ਅ) 35 ਉਦਯੋਗਿਕ ਸਿਖਲਾਈ ਸੰਸਥਾਵਾਂ ਦਾ ਦਰਜਾ ਵਧਾਉਣ ਜਾ ਰਹੇ ਹਾਂ; ਅਤੇ

(ੲ) ਸਰਕਾਰੀ ਪੋਲੀਟੈਕਨਿਕਾਂ ਅਤੇ ਆਈ.ਟੀ.ਆਈਜ਼ ਦਾ ਦਰਜਾ ਵਧਾਉਣ ਲਈ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

12 ਕਰੋੜ ਰੁਪਏ ਦਾ ਉਪਬੰਧ।

**ਰੱਖਿਆ ਸੇਵਾਵਾਂ ਭਲਾਈ**

54. ਜਨਾਬ ਸਪੀਕਰ ਸਾਹਿਬ, ਸਾਨੂੰ ਆਪਣੇ ਬਹਾਦਰ ਨੌਜਵਾਨਾਂ ਤੇ ਸਦਾ ਮਾਣ ਰਿਹਾ ਹੈ , ਜਿਨ੍ਹਾਂ ਨੇ ਕਿ ਸਾਲਾਂ ਤੋਂ ਸਾਡੇ ਦੇਸ਼ ਅਤੇ ਕੌਮ ਦੀ ਹਿਫ਼ਾਜ਼ਤ ਕੀਤੀ ਹੈ । ਉਨ੍ਹਾਂ ਦੀ ਭਲਾਈ ਲਈ ਸਰਕਾਰ ਨੇ 8 ਕਰੋੜ ਰੁਪਏ ਤੈਅ ਕੀਤੇ ਹਨ, ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

ੳ) ਸ਼ਹੀਦਾਂ/ਅਪਾਹਜ ਫ਼ੌਜੀ ਜਵਾਨਾਂ ਦੀਆਂ ਵਿਧਵਾਵਾਂ ਲਈ ਪਲਾਟ/ਮਕਾਨ ਖ਼ਰੀਦਣ ਲਈ 5-5 ਲੱਖ ਰੁਪਏ ਦੀ ਗਰਾਂਟ ਮੁਹੱਈਆ ਕਰਵਾਉਣ ਲਈ 4 ਕਰੋੜ ਰੁਪਏ; ਅਤੇ

ਅ) ਨਵੇਂ ਬਣਾਏ ਜ਼ਿਲ੍ਹਿਆਂ ਵਿਚ ਸੈਨਿਕ ਰੈਸਟ ਹਾਊਸਾਂ ਦੀ ਉਸਾਰੀ ਲਈ 2 ਕਰੋੜ ਰੁਪਏ।

**ਰੋਜ਼ਗਾਰ ਪੈਦਾ ਕਰਨਾ**

55. ਜਨਾਬ ਸਪੀਕਰ ਸਾਹਿਬ, ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਅਤੇ ਕੁਸ਼ਲਤਾ ਵਿਚ ਬਿਹਤਰੀ ਲਿਆਉਣ ਲਈ ਵਿਸ਼ੇਸ਼ ਯਤਨਾਂ ਵਾਸਤੇ ਇਸ ਵਿਭਾਗ ਲਈ 13 ਕਰੋੜ ਰੁਪਏ ਮਖ਼ਸੂਸ ਕੀਤੇ ਗਏ ਹਨ। ਇਸ ਰਕਮ ਵਿਚ ਸੀ.ਪੀ. ਵਾਈ. ਟੀ.ਈ. ਲਈ 6 ਕਰੋੜ ਰੁਪਏ ਸ਼ਾਮਿਲ ਹਨ। ਮੁਕਤਸਰ ਵਿਖੇ ਐੱਲ.ਐਂਡ.ਟੀ. ਦਾ ਨਿਰਮਾਣ ਕੁਸ਼ਲਤਾ ਵਿਕਾਸ ਕੇਂਦਰ, ਮੁਕਤਸਰ ਵਿਖੇ, ਟਾਟਾ ਮੋਟਰਜ਼ ਦਾ ਡਰਾਈਵਿੰਗ ਅਤੇ ਆਟੋਮੋਟਿਵ ਕੁਸ਼ਲਤਾ ਕੇਂਦਰ ਅਤੇ ਅੰਮ੍ਰਿਤਸਰ ਵਿਖੇ ਭਾਰਤੀ ਵਾਲ-ਮਾਰਟ ਲਿਮਿਟਿਡ ਦੇ ਪ੍ਰਚੂਨ ਬਾਜ਼ਾਰੀਕਰਣ ਵਿਚ ਸਿਖਲਾਈ ਕੇਂਦਰ ਸਥਾਪਤ ਕਰਨ ਲਈ ਕਾਰਪੋਰੇਟ ਹਾਊਸਿਜ਼ ਦੀਆਂ ਸੇਵਾਵਾਂ ਲਈਆਂ ਗਈਆਂ ਹਨ।

**ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ**

56. ਆਲੀ ਜਨਾਬ, ਇਸ ਸੈਕਟਰ ਲਈ ਤਜਵੀਜ਼ਾਂ ਵਿੱਚ ਨਿਮਨਲਿਖਤ ਸ਼ਾਮਲ ਹਨ:-

ੳ) ਜੰਗਲਾਤ ਲਈ 55 ਕਰੋੜ ਰੁਪਏ 262 ਕਰੋੜ ਰੁਪਏ ਦਾ ਜੇ.ਬੀ.ਆਈ.ਸੀ. ਵੱਲੋਂ ਸਹਾਇਤਾ-ਪ੍ਰਾਪਤ ਵਣੀਕਰਣ ਪ੍ਰਾਜੈਕਟ ਚਾਲੂ ਸਾਲ ਵਿਚ ਪੂਰਾ ਹੋ ਜਾਵੇਗਾ;

ਅ) ਸੂਚਨਾ ਤਕਨਾਲੋਜੀ ਲਈ 27 ਕਰੋੜ ਰੁਪਏ ਜਿਨ੍ਹਾਂ ਵਿਚ 14 ਕਰੋੜ ਰੁਪਏ ਨੈਸ਼ਨਲ ਈ-ਗਵਰਨੰਸ ਪ੍ਰਾਜੈਕਟਾਂ ਲਈ, 8 ਕਰੋੜ ਰੁਪਏ ਸਰਕਾਰੀ ਦਫ਼ਤਰਾਂ ਵਿਚ ਕੰਪਿਊਟਰੀਕਰਨ ਲਈ, 4 ਕਰੋੜ ਰੁਪਏ ਆਈ.ਸੀ.ਟੀ. ਬੁਨਿਆਦੀ ਢਾਂਚੇ ਲਈ ਸ਼ਾਮਿਲ ਹਨ;

(ੲ) ਵਿਗਿਆਨਕ ਖੋਜ ਲਈ 3 ਕਰੋੜ ਰੁਪਏ ; ਅਤੇ

ਸ) ਬੁੱਢੇ ਨਾਲੇ ਅਤੇ ਪਵਿੱਤਰ ਵੇਈਂ ਦੀ ਸਫ਼ਾਈ ਤੇ ਸੁੰਦਰਤਾ ਲਈ 50 ਕਰੋੜ ਰੁਪਏ ਰੱਖੇ ਗਏ ਹਨ।

**ਖੇਡਾਂ ਅਤੇ ਯੁਵਕ ਸੇਵਾਵਾਂ**

57. ਆਲੀ ਜਨਾਬ, ਇਸ ਸੈਕਟਰ ਲਈ ਤਜਵੀਜ਼ਤ ਰਕਮਾਂ ਹੇਠ ਅਨੁਸਾਰ ਹਨ:-

ੳ) ਖੇਡਾਂ ਦੇ ਬੁਨਿਅਦੀ ਢਾਂਚੇ ਦੀ ਬਿਹਤਰੀ ਲਈ 10 ਕਰੋੜ ਰੁਪਏ;

ਅ) ਜ਼ਿਲ੍ਹਿਆਂ ਵਿਖੇ ਸਿਨਥੈਟਿਕ ਹਾਕੀ ਤਲ ਵਿਛਾਉਣ ਲਈ 3.5 ਕਰੋੜ ਰੁਪਏ; ਅਤੇ

ੲ) ਪੰਚਾਇਤੀ ਯੁਵਾ ਕ੍ਰੀੜਾ ਜਾਂ ਖੇਲ ਅਭਿਆਨ ਲਈ 13 ਕਰੋੜ ਰੁਪਏ ਦਾ ਉਪਬੰਧ ਹੈ।

**ਸਰਹੱਦੀ ਇਲਾਕਾ ਵਿਕਾਸ**

58. ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਹਮੇਸ਼ਾ ਇਸ ਜ਼ਰੂਰਤ ਨੂੰ ਮਹਿਸੂਸ ਕੀਤਾ ਹੈ ਕਿ ਪੰਜਾਬ ਦੇ ਸਰਹੱਦੀ ਜ਼ਿਲ੍ਹਿਆਂ ਦਾ ਵਿਕਾਸ ਤੇਜ਼ ਰਫ਼ਤਾਰ ਨਾਲ ਕੀਤਾ ਜਾਵੇ। ਅਸੀਂ ਭਾਰਤ ਸਰਕਾਰ ਨੂੰ ਇਸ ਸਿਲਸਿਲੇ ਵਿਚ ਅਪੀਲ ਕੀਤੀ ਹੈ ਕਿ ਉਹ ਸਰਹੱਦੀ ਜ਼ਿਲ੍ਹਿਆਂ ਦੇ ਕਿਸਾਨਾਂ ਨੂੰ ਉਨ੍ਹਾਂ ਦੀ 18500 ਏਕੜ ਉਪਜਾਊ ਜਮੀਨ ਦੇ ਲਈ 10000/- ਰੁਪਏ ਫ਼ੀ ਏਕੜ ਦੇ ਹਿਸਾਬ ਨਾਲ ਸਲਾਨਾ ਮੁਆਵਜ਼ਾ ਅਦਾ ਕਰੇ ਅਤੇ ਜੋ 11 ਸਰਹੱਦੀ ਸ਼ਹਿਰ ਹਨ, ਉਨ੍ਹਾਂ ਦੇ ਸ਼ਹਿਰੀ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਲਈ 134 ਕਰੋੜ ਰੁਪਈਆ ਵੀ ਅਦਾ ਕਰੇ। ਪੰਜਾਬ ਦੇ ਸਰਹੱਦੀ ਇਲਾਕਿਆਂ ਦੀਆਂ 753 ਕਿਲੋਮੀਟਰ ਲੰਮੀਆਂ ਪੇਂਡੂ ਸੜਕਾਂ ਨੂੰ ਬਿਹਤਰ ਬਣਾਉਣ ਲਈ 200 ਕਰੋੜ ਰੁਪਏ ਦੇ ਡੀ.ਪੀ.ਆਰਜ਼ ਭਾਰਤ ਸਰਕਾਰ ਨੂੰ ਪਹਿਲਾਂ ਹੀ ਪੇਸ਼ ਕੀਤੇ ਜਾ ਚੁੱਕੇ ਹਨ। ਪੰਜਾਬ ਸਰਕਾਰ ਨੇ ਸਰਹੱਦੀ ਇਲਾਕੇ ਦੇ ਵਿਕਾਸ ਪ੍ਰੋਗਰਾਮ ਲਈ ਬਜਟ ਵਿੱਚ 34 ਕਰੋੜ ਰੁਪਏ ਤੈਅ ਕੀਤੇ ਹਨ।

**ਹੋਰ ਖੇਤਰ**

59. ਜਨਾਬ ਸਪੀਕਰ ਸਾਹਿਬ, ਮੈਂ ਆਪਣੀ ਤਕਰੀਰ ਸਮਾਪਤ ਕਰਨ ਤੋਂ ਪਹਿਲਾਂ ਕੁਝ ਖ਼ਾਸ ਹੋਰਨਾਂ ਵਿਭਾਗਾਂ ਸਬੰਧੀ ਬਜਟ ਤਜਵੀਜ਼ਾਂ ਬਾਰੇ ਮੁਖ਼ਤਸਿਰ ਤੌਰ ਤੇ ਜ਼ਿਕਰ ਕਰਨਾ ਚਾਹੁੰਦਾ ਹਾਂ:-

ੳ) ਸਕੱਤਰੇਤ ਆਰਥਕ ਸੇਵਾਵਾਂ ਅਧੀਨ 84 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ, ਜਿਨ੍ਹਾਂ ਵਿੱਚ ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ, ਡੀ.ਪੀ.ਸੀਜ਼ ਲਈ ਅਨ-

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਟਾਈਡ ਫ਼ੰਡ ਸ਼ਾਮਿਲ ਹਨ;

ਅ) ਰਾਜ ਦੀ ਯੋਜਨਾ ਵਿੱਚ ਗ੍ਰਹਿ ਮਾਮਲੇ ਅਤੇ ਨਿਆਂ ਵਿਕਾਸ ਲਈ 56 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ ਜਿਨ੍ਹਾਂ ਵਿੱਚ 70 ਕਰੋੜ ਰੁਪਏ ਦੀ ਲਾਗਤ ਨਾਲ ਨਿਆਂਇਕ ਕੰਪਲੈਕਸਾਂ ਦੀ ਉਸਾਰੀ, ਰਾਜ ਨਿਆਂਇਕ ਅਕਾਦਮੀ ਸਥਾਪਤ ਕਰਨ ਲਈ 8 ਕਰੋੜ ਰੁਪਏ, ਨਵੀਆਂ ਪੁਲਿਸ ਲਾਈਨਾਂ ਅਤੇ ਪੁਲਿਸ ਮਕਾਨ ਉਸਾਰੀ ਸਥਾਪਤ ਕਰਨ ਲਈ 7 ਕਰੋੜ ਰੁਪਏ ਅਤੇ ਐੱਸ.ਏ.ਐੱਸ. ਨਗਰ ਵਿਖੇ ਚੌਕਸੀ ਭਵਨ ਲਈ 3 ਕਰੋੜ ਰੁਪਏ ਸ਼ਾਮਿਲ ਹਨ;

ੲ) ਰਾਜ ਯੋਜਨਾ ਵਿੱਚ ਮਾਲੀਆ ਵਿਭਾਗ ਲਈ 11 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ, ਮੁੜ ਵਸੇਬਾ ਅਤੇ ਆਫ਼ਤ ਪ੍ਰਬੰਧ ਲਈ ਨਵੇਂ ਜ਼ਿਲ੍ਹਾ/ਤਹਿਸੀਲ ਕੰਪਲੈਕਸਾਂ ਦੀ ਉਸਾਰੀ ਲਈ 8 ਕਰੋੜ ਰੁਪਏ, ਕੌਮੀ ਭੂਮੀ ਰਿਕਾਰਡ ਆਧੁਨਿਕੀਕਰਨ ਪ੍ਰੋਗਰਾਮ ਲਾਗੂ ਕਰਨ ਲਈ 10 ਕਰੋੜ ਰੁਪਏ, ਹਰੇਕ ਬਾਰ ਐਸੋਸੀਏਸ਼ਨ ਨੂੰ ਸਹਾਇਤਾ ਵਜੋਂ ਅਤੇ ਕੌਮੀ ਆਫ਼ਤ ਪ੍ਰਬੰਧ ਐਕਟ ਦੀ ਤਾਮੀਲ ਲਈ 50-50 ਲੱਖ ਰੁਪਏ ਦਾ ਉਪਬੰਧ ਹੈ;

ਸ) ਸੂਚਨਾ ਅਤੇ ਲੋਕ ਸੰਪਰਕ ਲਈ 18 ਕਰੋੜ ਰੁਪਏ ਦਾ ਉਪਬੰਧ ਹੈ;

ਹ) ਆਬਕਾਰੀ ਅਤੇ ਕਰ ਵਿਭਾਗ ਦੇ ਕੰਪਿਊਟਰੀਕਰਨ ਲਈ 10 ਕਰੋੜ ਰੁਪਏ ਦਾ ਉਪਬੰਧ ਹੈ;

ਕ) ਮਹਾਤਮਾ ਗਾਂਧੀ ਸਟੇਟ ਇੰਸਟੀਚਿਊਟ ਆਫ਼ ਪਬਲਿਕ ਐਡਮਨਿਸਟ੍ਰੇਸ਼ਨ ਨੂੰ ਬੁਨਿਆਦੀ ਢਾਂਚਾ, ਸਿਖਲਾਈ ਗਰਾਂਟਾਂ, ਆਰ.ਐਂਡ ਡੀ.ਸਟੱਡੀਜ਼ ਆਦਿ ਲਈ 7 ਕਰੋੜ ਰੁਪਏ ਸ਼ਾਮਲ ਹਨ;

ਖ) ਫ਼ਿਰੋਜ਼ਪੁਰ ਅਤੇ ਗੁਰਦਾਸਪੁਰ ਵਿਖੇ ਸਰਕਟ ਹਾਊਸਾਂ ਦਾ ਕੰਮ ਮੁਕੰਮਲ ਕਰਨ ਅਤੇ ਦਿੱਲੀ ਵਿੱਚ ਪੰਜਾਬ ਭਵਨ ਦੀ ਮੁਰੰਮਤ ਲਈ 5 ਕਰੋੜ ਰੁਪਏ ਸ਼ਾਮਲ ਹਨ; ਅਤੇ

ਗ) ਖ਼ੁਰਾਕ ਅਤੇ ਸਿਵਲ ਸਪਲਾਈ ਵਿਭਾਗ ਲਈ 3 ਕਰੋੜ ਰੁਪਏ ਸ਼ਾਮਲ ਹਨ।

## ਵਿਕੇਂਦਰੀਕ੍ਰਿਤ ਯੋਜਨਾ

60. ਪੰਜਾਬ ਦੇ 17 ਜ਼ਿਲ੍ਹਿਆਂ ਲਈ ਜ਼ਿਲ੍ਹਾ ਯੋਜਨਾ ਕਮੇਟੀਆਂ ਦਾ ਗਠਨ ਕੀਤਾ ਗਿਆ ਹੈ। ਬਾਕੀ ਰਹਿੰਦੇ 3 ਜ਼ਿਲ੍ਹਿਆਂ ਦੀਆਂ ਕਮੇਟੀਆਂ ਦਾ ਗਠਨ ਜਲਦੀ ਹੀ ਕੀਤਾ ਜਾਵੇਗਾ। ਚਾਲੂ ਸਾਲ ਦੌਰਾਨ ਮੈਂਬਰਾਂ ਨੂੰ ਸਿਖਲਾਈ ਦਿੱਤੀ ਜਾਵੇਗੀ। ਪਿਛਲੇ ਸਾਲ ਦੌਰਾਨ 209 ਕਰੋੜ ਰੁਪਏ ਦੇ ਖ਼ਰਚੇ ਦੇ ਮੁਕਾਬਲੇ ਸਾਲ 2009-10 ਵਿੱਚ ਜ਼ਿਲ੍ਹਾ ਪੱਧਰੀ ਸਕੀਮਾਂ ਲਈ 332 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ। ਹੋਰ ਸਕੀਮਾਂ, ਜਿਹੜੀਆਂ ਕਿ

ਇਨ੍ਹਾਂ ਕਮੇਟੀਆਂ ਦੇ ਸਪੁਰਦ ਕੀਤੀਆਂ ਜਾਣਗੀਆਂ, ਦੀ ਸ਼ਨਾਖ਼ਤ ਕਰਨ ਲਈ ਪ੍ਰਕਿਰਿਆ ਚਲ ਰਹੀ ਹੈ।

**ਜੈਂਡਰ ਬਜਟ ਬਣਾਉਣਾ**

61. ਭਾਰਤ ਸਰਕਾਰ ਦੇ ਸਮਾਜਿਕ ਨਿਆਂ ਅਤੇ ਸਸ਼ਕਤੀਕਰਨ ਮੰਤਰਾਲੇ ਦੀਆਂ ਅਗਵਾਈ-ਲੀਹਾਂ ਮੁਤਾਬਿਕ ਸਾਲ 2009-10 ਦੀ ਸਾਲਾਨਾ ਯੋਜਨਾ ਵਿੱਚ ਔਰਤਾਂ ਲਈ ਜੈਂਡਰ ਸਪੈਸਫ਼ਿਕ ਪ੍ਰੋਗਰਾਮ ਸ਼ੁਰੂ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਭਾਵੇਂ ਇਹ ਯੋਜਨਾ ਵਿੱਚ ਸ਼ਾਮਿਲ ਵਧੇਰੇ ਪ੍ਰੋਗਰਾਮ ਜੈਂਡਰ ਨਿਊਟ੍ਰਲ ਹਨ, ਫਿਰ ਵੀ ਔਰਤਾਂ ਦੀ ਭਲਾਈ ਅਤੇ ਵਿਕਾਸ ਪ੍ਰੋਗਰਾਮਾਂ ਲਈ 909 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

**ਰਾਜ-ਪ੍ਰਬੰਧ (ਗਵਰਨੰਸ)**

62. ਜਨਾਬ ਸਪੀਕਰ ਸਾਹਿਬ, ਸਰਕਾਰ ਵੱਲੋਂ ਜਨਤਕ ਸੇਵਾਵਾਂ ਦੀ ਉਪਲੱਬਧਤਾ ਨੂੰ ਸੁਖਾਲਾ ਬਣਾਉਣ ਲਈ ਸਮਾਜਿਕ ਵਿਕਾਸ ਅਤੇ ਗਵਰਨੰਸ ਸੁਧਾਰ ਕਮਿਸ਼ਨ ਦਾ ਗਠਨ ਕੀਤਾ ਹੈ। ਇਸ ਬਜਟ ਵਿੱਚ ਵੱਖ-ਵੱਖ ਵਿਭਾਗਾਂ ਵਿੱਚ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਅਮਲ ਵਿੱਚ ਲਿਆਉਣ ਲਈ 15 ਕਰੋੜ ਰੁਪਏ ਵੀ ਰਾਖਵੇਂ ਕੀਤੇ ਗਏ ਹਨ।

**ਬਜਟ ਅਨੁਮਾਨ 2009-10**

63. ਸਾਲ 2009-10 ਦੇ ਬਜਟ ਤਖ਼ਮੀਨਿਆਂ ਦੇ ਮੁਤਾਬਿਕ ਸਲਾਨਾ ਵਿੱਤੀ ਸਾਰਣੀ ਹੇਠ ਦਰਸਾਏ ਮੁਤਾਬਿਕ ਹੈ:-

| | ਸੰਚਿਤ ਫ਼ੰਡ | (ਰਕਮ ਕਰੋੜ ਰੁਪਿਆਂ ਵਿੱਚ) |
|---|---|---|
| 1. | ਮਾਲ-ਆਮਦਨ ਲੇਖਾ - | |
| | ਆਮਦਨ-ਪ੍ਰਾਪਤੀਆਂ | 26072.34 |
| | ਖ਼ਰਚ | 30306.26 |
| | ਨਿਰੋਲ | (-) 4233.92 |
| 2. | ਪੂੰਜੀਗਤ ਖ਼ਰਚ - | 3555.15 |
| 3. | ਜਨਤਕ ਰਿਣ - | |
| | ਲਿਆ ਗਿਆ ਕਰਜ਼ਾ | 11021.00 |
| | ਅਦਾਇਗੀਆਂ | 6362.62 |
| | ਨਿਰੋਲ | 4658.38 |

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

| | | | |
|---|---|---|---|
| 4. | **ਕਰਜ਼ੇ ਅਤੇ ਪੇਸ਼ਗੀਆਂ** – | | |
| | ਪੇਸ਼ਗੀਆਂ | | 43.12 |
| | ਵਸੂਲੀਆਂ | | 167.26 |
| | ਨਿਰੋਲ | | 124.14 |
| 5. | **ਕੁੱਲ ਸੰਚਿਤ ਫ਼ੰਡ (ਨਿਰੋਲ)** – (ਉਪਰ ਨੰ: 1 ਤੋਂ 4) | (–) | 3001.55 |
| 6. | **ਜਨਤਕ ਲੇਖਾ (ਨਿਰੋਲ)** – (ਜੀ.ਪੀ.ਐੱਫ਼, ਜੀ.ਆਈ.ਐੱਸ, ਆਫ਼ਤ ਰਾਹਤ ਫ਼ੰਡ, ਸ਼ਹਿਰੀ ਜਮ੍ਹਾਂ-ਰਕਮਾਂ ਵਗੈਰਾ) | | 3046.43 |
| 7. | **ਕੁਲ ਲੈਣ-ਦੇਣ** (5+6) – | | 44.88 |
| 8. | **ਪਿਛਲੀ ਬਾਕੀ ਰਕਮ** – | (–) | 397.56 |
| 9. | **ਅੰਤਮਾਂ ਬਾਕੀ ਰਕਮ** – | (–) | 352.68 |

64. ਸਾਲ 2008-09 ਲਈ 3811.64 ਕਰੋੜ ਰੁਪਏ ਦੇ ਸੋਧੇ ਅਨੁਮਾਨਾਂ ਦੇ ਮੁਕਾਬਲੇ ਸਾਲ 2009-10 ਲਈ ਮਾਲ ਆਮਦਨ ਲੇਖੇ ਸਬੰਧੀ 4233.92 ਕਰੋੜ ਰੁਪਏ ਦੇ ਘਾਟੇ ਦਾ ਅੰਦਾਜ਼ਾ ਲਗਾਇਆ ਗਿਆ ਹੈ। ਪਿਛਲੇ ਸਾਲ ਤੋਂ ਮਾਲ-ਆਮਦਨ ਦੇ ਘਾਟੇ ਵਿੱਚ ਕਮੀਆਂ ਮੁੱਖ ਤੌਰ ਤੇ 5ਵੇਂ ਪੰਜਾਬ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਲਈ ਕੀਤੇ ਉਪਬੰਧਾਂ ਕਾਰਨ ਹਨ।

**ਸਿੱਟਾ (Conclusion)**

65. At the end of two years of this Government's existence, may I say to you in the words of a great Roman, he was addressing Sparta, that Punjab is your inheritance, be worthy of her. Your resources today are richer than three years ago, your wealth in projects is an achievement of high worth, your heritage is abundant and of great value, may it be your endeavour in the future as it has been the past, to use it for the increasing strength and glory of your great province. The contribution of Punjab to the national cause stands out strikingly as successful and merits the highest applause. No greatness of achievement is impossible for good men

determined; fortune is an unfailing ally of the brave. As I view events in India today with our feet firmly placed on the path of progress, I see in Punjab a living proof and pattern of proud and great things attempted and precious achievements secured.

66. ਪੰਜਾਬ ਦਾ ਬਿਹਤਰੀਨ ਮੁਸਤਕਬਿਲ ਬਣਾਉਣ ਲਈ ਸੱਚੇ ਪੰਜਾਬੀਆਂ ਵਿਚੋਂ ਮੈਂ ਵੀ ਇੱਕ ਹਾਂ, ਜੋ ਹਰ ਰੋਜ਼ ਫ਼ਿਕਰਮੰਦ ਰਹਿੰਦਾ ਹਾਂ। ਮੈਂ ਇਸ ਹਾਊਸ ਨੂੰ ਸਾਵਧਾਨ ਕਰਨਾ ਚਾਹੁੰਦਾ ਹਾਂ ਕਿ ਅਸੀਂ ਖੋਖਲੇ ਅਤੇ ਗ਼ਲਤ ਵਾਇਦੇ, ਜੋ ਵਕਤੀ ਤੌਰ ਤੇ ਚੰਗੇ ਲਗਦੇ ਹਨ, ਉਨ੍ਹਾਂ ਤੋਂ ਗੁਰੇਜ਼ ਕਰੀਏ ਅਤੇ ਉਨ੍ਹਾਂ ਨੂੰ ਅਹਿਮੀਅਤ ਨਾ ਦੇਈਏ। ਮੈਂ ਸਭ ਨੂੰ ਗੁਜ਼ਾਰਿਸ਼ ਕਰਾਂਗਾ ਕਿ ਅਸੀਂ ਸਾਰੇ ਮਿਲ ਜੁਲ ਕੇ ਸਰਕਾਰ ਦਾ ਹਿਫ਼ਾਜ਼ਤੀ ਢਾਂਚਾ ਤਿਆਰ ਕਰੀਏ। ਆਦਰਸ਼ਾਂ ਦੀ ਹਿੰਮਤ ਨਾਲ ਪੈਰਵੀ ਕਰਨ ਦੇ ਕਾਬਿਲ ਅਸੀਂ ਉਸੇ ਸਮੇਂ ਹੋਵਾਂਗੇ, ਜਦੋਂ ਆਦਰਸ਼ ਸਾਡੇ ਦਿਲਾਂ ਦੇ ਕਰੀਬ ਹੋਣਗੇ। ਆਪਣੇ ਮਕਸਦ ਨੂੰ ਹਾਸਿਲ ਕਰਨ ਲਈ ਅਸੀਂ ਆਪਣੀ ਪੂਰੀ ਹਿੰਮਤ ਅਤੇ ਤਾਕਤ ਦਾ ਇਸਤੇਮਾਲ ਕਰਾਂਗੇ ਅਤੇ ਦਲੇਰੀ ਦੇ ਨਾਲ ਸਾਡੀਆਂ ਕੋਸ਼ਿਸ਼ਾਂ ਦਾ ਸਫ਼ਰ ਜਾਰੀ ਰਹੇਗਾ।

ਬਕੌਲ ਅੱਲਾਮਾ ਇਕਬਾਲ:-
ਖ਼ੁਦਾ ਨੇ ਆਜ ਤੱਕ ਉਸ ਕੌਮ ਕੀ ਹਾਲਤ ਨਹੀਂ ਬਦਲੀ
ਨਾ ਹੋ ਜਿਸ ਕੋ ਖ਼ਿਆਲ ਖ਼ੁਦ ਅਪਨੀ ਹਾਲਤ ਕੇ ਬਦਲਨੇ ਕਾ।

67. ਸਪੀਕਰ ਸਾਹਿਬ, ਆਖ਼ਿਰ ਵਿਚ ਮੈਂ ਆਪਣੀ ਵਜ਼ਾਰਤ ਦੇ ਅਫ਼ਸਰ ਸਾਹਿਬਾਨ ਅਤੇ ਸਟਾਫ਼ ਦੀ ਤਾਰੀਫ਼ ਕਰਾਂਗਾ ਕਿ ਉਨ੍ਹਾਂ ਨੇ ਇਮਾਨਦਾਰੀ ਅਤੇ ਤਨਦੇਹੀ ਨਾਲ ਆਪਣੀ ਡਿਊਟੀ ਅਦਾ ਕੀਤੀ ਹੈ ਅਤੇ ਉਨ੍ਹਾਂ ਦੀ ਕੋਸ਼ਿਸ਼ ਸਦਕਾ ਹੀ ਅੱਜ ਪੰਜਾਬ ਦੀ ਮੌਜੂਦਾ ਮਾਲੀ ਹਾਲਾਤ ਦੀ ਸਹੀ ਤਸਵੀਰ ਆਪ ਜੀ ਸਾਹਮਣੇ ਪੇਸ਼ ਕਰ ਸਕੇ ਹਾਂ। ਮੈਂ ਮੰਨਦਾ ਹਾਂ ਕਿ ਇਹ ਕੰਮ ਬਹੁਤ ਮੁਸ਼ਕਿਲ ਅਤੇ ਜ਼ਿੰਮੇਵਾਰੀ ਵਾਲਾ ਸੀ, ਜਿਸ ਨੂੰ ਅਸੀਂ ਬਿਨਾਂ ਕਿਸੇ ਦਿਖਾਵੇ ਦੇ ਸਰਅੰਜਾਮ ਦਿੱਤਾ ਹੈ।

68. ਸਪੀਕਰ ਸਾਹਿਬ, ਫਾਈਨਾਂਸ ਡਿਪਾਰਟਮੈਂਟ ਵਿਚ ਸ਼ਾਇਦ ਮੈਂ ਇਹ ਕੰਮ ਨਾ ਕਰ ਸਕਦਾ ਜੇਕਰ ਮੇਰੇ ਨਾਲ ਚੀਫ ਪਾਰਲੀਮਾਨੀ ਸੈਕਟਰੀ ਸ਼੍ਰੀ ਰਾਜ ਖੁਰਾਣਾ ਜੀ ਨਾ ਹੁੰਦੇ। ਉਹ 24 ਘੰਟੇ ਮੈਨੂੰ ਸਲਾਹ ਦਿੰਦੇ ਰਹਿੰਦੇ ਸਨ ਅਤੇ ਹੌਸਲਾ ਦਿੰਦੇ ਰਹਿੰਦੇ ਸਨ। ਇਸ ਮੌਕੇ ਤੇ ਮੈਂ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ।

ਮੈਨੂੰ ਯਕੀਨ ਹੈ ਕਿ ਫਾਇਨਾਂਸ ਮਹਿਕਮੇ ਦੀ ਦੂਰਅੰਦੇਸ਼ੀ ਅਤੇ ਖ਼ਾਸ ਤਵੱਜੋ ਨੂੰ ਇਹ ਸਦਨ ਸੱਚੇ ਦਿਲ ਨਾਲ ਪ੍ਰਵਾਨ ਕਰੇਗਾ ਜਿਸ ਦਾ ਸਬੱਬ ਪੰਜਾਬ ਦੇ ਲੋਕਾਂ ਦੇ ਕਲਿਆਣ ਦੀ ਹਿਫ਼ਾਜ਼ਤ ਹੈ। ਇਸ ਸਦਨ ਦੀ ਇਹੋ ਬੁਨਿਆਦੀ ਮਨਸ਼ਾ ਹੈ।

69. ਇਨ੍ਹਾਂ ਲਫ਼ਜ਼ਾਂ ਨਾਲ ਮੈਂ ਸਾਲ 2009-10 ਦੇ ਬਜਟ ਮਨਸੂਬਿਆਂ ਨੂੰ ਇਸ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਣ ਮੰਤਰੀ ]

ਕਾਬਿਲੇ-ਏ-ਕਦਰ ਸਦਨ ਦੇ ਰੂ-ਬ-ਰੂ ਪ੍ਰਵਾਨਗੀ ਲਈ ਪੇਸ਼ ਕਰਦਾ ਹਾਂ।

ਜੈ ਹਿੰਦ। (ਥੰਪਿੰਗ)

ਮਾਨਯੋਗ ਸਪੀਕਰ ਸਾਹਿਬ, ਹੁਣ ਮੈਂ ਆਫ-ਦੀ-ਰਿਕਾਰਡ ਇਕ ਗੱਲ ਕਹਿਣਾ ਚਾਹੁੰਦਾ ਹਾਂ। ਜਿਹੜੀ ਸੀਟ ਤੇ ਅੱਜ ਮੈਂ ਖੜ੍ਹਾ ਹਾਂ, ਇਸ ਸੀਟ ਤੇ ਕੈਪਟਨ ਕੰਵਲਜੀਤ ਸਿੰਘ ਜੀ ਦੀ ਗੈਰਹਾਜ਼ਰੀ ਅੱਜ ਮੈਨੂੰ ਬੜੀ ਚੁਭੀ ਹੈ। ਮੈਂ ਉਨ੍ਹਾਂ ਕੋਲੋਂ ਬਹੁਤ ਕੁਝ ਸਿੱਖਿਆ ਹੈ। I miss him very much. He would have been very happy if he would have been in the House. We actually pay tribute to him for what he taught me and what I am doing. Thank you, very much.

**ਮਾਨਯੋਗ ਸਪੀਕਰ** : ਹੁਣ ਸਦਨ 8 ਜੁਲਾਈ, 2009 ਦੇ 10-00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*1.21 ਵਜੇ ਬਾਅਦ ਦੁਪਹਿਰ

(*ਇਸ ਉਪ੍ਰੰਤ ਸਦਨ ਬੁੱਧਵਾਰ, ਮਿਤੀ 8 ਜੁਲਾਈ, 2009 ਦੇ 10-00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

# APPENDIX

# TO

# PUNJAB VIDHAN SABHA

# DEBATES

*Tuesday, the 7th July, 2009*

*Vol. VII—No. 2*

---

## UNSTARRED QUESTIONS AND ANSWERS

### ਡਾਕਟਰੀ ਕੋਰਸਾਂ ਵਿਚ ਦਾਖਲ ਵਿਦਿਆਰਥੀਆਂ ਦੀ ਗਿਣਤੀ

211. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008-09 ਦੇ ਵਿਦਿਅਕ ਸਾਲ ਦੌਰਾਨ ਵੱਖ-ਵੱਖ ਸਰਕਾਰੀ ਅਤੇ ਗੈਰ-ਸਰਕਾਰੀ ਡਾਕਟਰੀ ਸਿੱਖਿਆ ਸੰਸਥਾਵਾਂ ਵਿਚ ਐਮ.ਬੀ.ਬੀ.ਐਸ., ਬੀ.ਡੀ.ਐਸ. ਆਦਿ ਵਿਚ ਦਾਖਲਾ ਲੈਣ ਵਾਲੇ ਕੁੱਲ ਬੱਚਿਆਂ ਵਿਚੋਂ ਪਿੰਡਾਂ ਦੇ ਬੱਚਿਆਂ ਦੀ ਗਿਣਤੀ ਕਿੰਨੀ ਸੀ ਅਤੇ ਪਿੰਡਾਂ ਦੇ ਬੱਚਿਆਂ ਦੇ ਇਸ ਖੇਤਰ ਵਿਚ ਘੱਟ ਰਹੇ ਰੁਝਾਨ ਵਿਚ ਸੁਧਾਰ ਲਿਆਉਣ ਲਈ ਸਰਕਾਰ ਵਲੋਂ ਸਬੰਧਤ ਵਿਦਿਆਰਥੀਆਂ ਦੀ ਮਦਦ ਕਰਨ ਲਈ ਕੀ ਕਦਮ ਚੁੱਕਣ ਦੀ ਤਜਵੀਜ਼ ਹੈ?

**ਸ੍ਰੀ ਤਿਕਸ਼ਨ ਸੂਦ** : ਸਾਲ 2008-09 ਦੇ ਵਿਦਿਅਕ ਸਾਲ ਦੌਰਾਨ ਵੱਖ-ਵੱਖ ਸਰਕਾਰੀ ਅਤੇ ਗੈਰ-ਸਰਕਾਰੀ ਡਾਕਟਰੀ ਸਿੱਖਿਆ ਸੰਸਥਾਵਾਂ ਵਿਚ ਐਮ.ਬੀ.ਬੀ.ਐਸ., ਬੀ.ਡੀ.ਐਸ. ਆਦਿ ਵਿਚ ਦਾਖਲਾ ਲੈਣ ਵਾਲੇ ਕੁੱਲ ਬੱਚਿਆਂ ਵਿਚੋਂ ਪਿੰਡਾਂ ਦੇ ਬੱਚਿਆਂ ਦੀ ਗਿਣਤੀ ਹੇਠ ਅਨੁਸਾਰ ਹੈ :-

| ਲੜੀ ਨੰ: | ਕੋਰਸ ਦਾ ਨਾਮ | ਕੁੱਲ ਵਿਦਿਆਰਥੀਆਂ ਦੀ ਗਿਣਤੀ | ਪਿੰਡਾਂ ਦੇ ਵਿਦਿਆਰਥੀਆਂ ਦੀ ਗਿਣਤੀ |
|---|---|---|---|
| 1. | ਐਮ.ਬੀ.ਬੀ.ਐਸ. | 820 | 80 |
| 2. | ਬੀ.ਡੀ.ਐਸ. | 961 | 206 |

2. ਪਿੰਡਾਂ ਦੇ ਬੱਚਿਆਂ ਦੇ ਇਸ ਖੇਤਰ ਵਿਚ ਘੱਟ ਰਹੇ ਰੁਝਾਨ ਵਿਚ ਸੁਧਾਰ ਲਿਆਉਣ ਦਾ ਮਾਮਲਾ ਸਿੱਖਿਆ ਵਿਭਾਗ ਨਾਲ ਸਬੰਧਤ ਹੈ। ਸਿੱਖਿਆ ਵਿਭਾਗ ਵੱਲੋਂ ਜੇਕਰ 10+1 ਅਤੇ 10+2 ਲਈ ਪੇਂਡੂ ਖੇਤਰ ਦੇ ਸਕੂਲਾਂ ਵਿਚ ਸਾਇੰਸ ਦੇ ਵਿਸ਼ੇ ਲਾਜ਼ਮੀ ਕਰ ਦਿੱਤੇ ਜਾਣ

ਤਾਂ ਪੇਂਡੂ ਬੱਚਿਆਂ ਦਾ ਰੁਝਾਨ ਇਸ ਖੇਤਰ ਵਿਚ ਵਧ ਸਕਦਾ ਹੈ।

---

## ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੁਆਰਾ ਆਤਮ-ਹੱਤਿਆਵਾਂ

213. **ਸਰਦਾਰ ਕੇਵਲ ਸਿੰਘ ਢਿੱਲੋਂ** : ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :-

(ੳ) ਕੀ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਨੇ ਪੰਜਾਬ ਵਿਚ ਕਿਸਾਨਾਂ ਅਤੇ ਖੇਤ ਮਜਦੂਰਾਂ ਦੁਆਰਾ ਕੀਤੀਆਂ ਗਈਆਂ ਆਤਮ-ਹੱਤਿਆਵਾਂ ਦੇ ਸਬੰਧ ਵਿਚ ਕੋਈ ਰਿਪੋਰਟ ਤਿਆਰ ਕੀਤੀ ਹੈ; ਜੇਕਰ ਹਾਂ ਤਾਂ ਰਿਪੋਰਟ ਦੀ ਕਾਪੀ ਸਦਨ ਦੀ ਮੇਜ ਤੇ ਰੱਖੀ ਜਾਵੇ;

(ਅ) ਪਿਛਲੇ ਤਿੰਨ ਸਾਲਾਂ ਦੌਰਾਨ ਪੰਜਾਬ ਵਿਚ ਜ਼ਿਲ੍ਹਾਵਾਰ ਕਿੰਨੀਆਂ ਆਤਮ-ਹੱਤਿਆਵਾਂ ਹੋਈਆਂ ਹਨ ਤੇ ਪੰਜਾਬ ਸਰਕਾਰ ਦੁਆਰਾ ਪਿਛਲੇ ਤਿੰਨ ਸਾਲਾਂ ਦੌਰਾਨ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੁਆਰਾ ਆਤਮ-ਹੱਤਿਆਵਾਂ ਨੂੰ ਰੋਕਣ ਲਈ ਕੀ ਕਦਮ ਚੁਕੇ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਹਾਂ ਜੀ। ਰਿਪੋਰਟ ਦੀ ਕਾਪੀ* ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਕਿਸਾਨਾਂ ਅਤੇ ਖੇਤ ਮਜ਼ਦੂਰਾਂ ਵੱਲੋਂ ਕੀਤੀਆਂ ਜਾਂਦੀਆਂ ਆਤਮ ਹੱਤਿਆਵਾਂ ਸਬੰਧੀ ਸਰਵੇਖਣ ਪਾਇਲਟ ਆਧਾਰ ਤੇ ਪੰਜਾਬ ਦੇ ਦੋ ਜ਼ਿਲ੍ਹਿਆਂ ਸੰਗਰੂਰ ਅਤੇ ਬਠਿੰਡਾ ਵਿੱਚ ਕੀਤਾ ਗਿਆ ਅਤੇ ਸਾਲ 2000 ਤੋਂ 2008 ਤੱਕ ਦੇ ਸਮੇਂ ਨੂੰ ਸਰਵੇਖਣ ਅਧੀਨ ਲਿਆਂਦਾ ਗਿਆ। ਸਾਲ 2006 ਤੋਂ 2008 ਦੇ ਤਿੰਨ ਸਾਲਾਂ ਦੌਰਾਨ 565 ਕਿਸਾਨਾਂ ਅਤੇ 421 ਖੇਤ ਮਜ਼ਦੂਰਾਂ ਨੇ ਇਨ੍ਹਾਂ ਦੋ ਜ਼ਿਲ੍ਹਿਆਂ ਵਿੱਚ ਆਤਮ ਹੱਤਿਆਵਾਂ ਕੀਤੀਆਂ ਹਨ। ਸਰਕਾਰ ਵੱਲੋਂ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੁਆਰਾ ਆਤਮ-ਹੱਤਿਆਵਾਂ ਨੂੰ ਰੋਕਣ ਲਈ ਹੇਠ ਲਿਖੇ ਕਦਮ ਚੁੱਕੇ ਗਏ ਹਨ :-

1. ਸਰਕਾਰ ਵੱਲੋਂ ਪਹਿਲਾਂ ਹੀ ਥੋੜ੍ਹੇ ਸਮੇਂ ਦੇ ਖੇਤੀਬਾੜੀ ਕਰਜ਼ੇ ਬੈਂਕ ਅਤੇ ਸੋਸਾਇਟੀਆਂ ਰਾਹੀਂ ਦਿੱਤੇ ਜਾ ਰਹੇ ਹਨ।
2. ਥੋੜ੍ਹੇ ਸਮੇਂ ਅਤੇ ਲੰਬੇ ਸਮੇਂ ਦੇ ਖੇਤੀ ਕਰਜ਼ਿਆਂ ਤੋਂ ਇਲਾਵਾ ਰਿਵਾਲਵਿੰਗ ਕੈਸ਼ ਕਰੈਡਿਟ ਲਿਮਟ 27-3-2007 ਤੋਂ ਚਾਰ ਲੱਖ ਰੁਪਏ ਤੋਂ ਵਧਾ ਕੇ ਛੇ ਲੱਖ ਰੁਪਏ ਕਰ ਦਿੱਤੀ ਗਈ ਹੈ।

---

*Placed in the Revisor's Branch.

3. ਪੰਜਾਬ ਵਿੱਚ ਕਿਸਾਨਾਂ ਨੂੰ ਪੁਰਾਣੇ ਕਰਜ਼ੇ ਯਕਮੁਸ਼ਤ ਦੇਣ ਲਈ ਇੱਕ ਸਮੇਂ ਲਈ ਸੈਟਲਮੈਂਟ ਸਕੀਮ ਦੀ ਸਹੂਲਤ ਦਿੱਤੀ ਗਈ ਹੈ।

4. ਪਹਿਲਾਂ ਜਿਣਸ ਵੇਚਣ ਵਾਲੇ ਨੂੰ ਅਦਾਇਗੀ ਨਕਦ ਜਾਂ ਚੈੱਕ ਰਾਹੀਂ ਕੀਤੀ ਜਾਂਦੀ ਸੀ ਪਰੰਤੂ 1-7-2009 ਤੋਂ ਸਾਰੀਆਂ ਅਦਾਇਗੀਆਂ ਅਕਾਊਂਟ ਪੇਈ ਚੈੱਕ ਰਾਹੀਂ ਦਿੱਤੀਆਂ ਜਾਂਦੀਆਂ ਹਨ।

5. ਭਾਈ ਘਨਈਆ ਟਰੱਸਟ ਵੱਲੋਂ ਮਿਤੀ 1-10-2008 ਤੋਂ ਭਾਈ ਘਨੱਈਆ ਹੈਲਥ ਕੇਅਰ ਸਕੀਮ ਤਹਿਤ ਲਾਭਪਾਤਰ ਭਾਵ ਕਿਸਾਨ ਅਤੇ ਹੋਰ ਮਜ਼ਦੂਰ ਦੋ ਲੱਖ ਰੁਪਏ ਤੱਕ (ਕੈਸ਼ ਲੈਸ) ਤੌਰ ਤੇ ਪਰਿਵਾਰਕ ਮੈਂਬਰ ਤੇ ਆਪਣਾ ਇਲਾਜ ਕਰਵਾ ਸਕਦੇ ਹਨ।

6. ਰਾਜ ਸਰਕਾਰ ਫਸਲਾਂ ਅਤੇ ਜਾਨਾਂ ਦਾ ਕੁਦਰਤੀ ਆਫਤਾਂ ਜਿਵੇਂ ਕਿ ਹੜ੍ਹ ਆਦਿ ਨਾਲ ਹੋਏ ਨੁਕਸਾਨ ਲਈ ਮੁਆਵਜਾ ਦਿੰਦੀ ਹੈ। ਸਾਲ 2007-08 ਦੌਰਾਨ ਕੁੱਲ 115 ਕਰੋੜ ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਗਈ ਜਿਸ ਵਿਚੋਂ 85 ਕਰੋੜ ਰੁਪਏ ਰਾਜ ਸਰਕਾਰ ਦੇ ਬਜਟ ਵਿਚੋਂ ਦਿੱਤੇ ਗਏ। ਦੁਬਾਰਾ ਸਾਲ 2008-2009 ਵਿੱਚ 230 ਕਰੋੜ ਰੁਪਏ ਇਸ ਮੰਤਵ ਲਈ ਦਿੱਤੇ ਗਏ।

7. ਸਰਕਾਰ ਵੱਲੋਂ ਫੈਸਲਾ ਕੀਤਾ ਗਿਆ ਹੈ ਕਿ ਜਨਵਰੀ 2006 ਤੋਂ ਜਿਹੜੇ ਕਿਸਾਨਾਂ ਅਤੇ ਮਜ਼ਦੂਰਾਂ ਨੇ ਕਰਜ਼ੇ ਦੇ ਬੋਝ ਕਾਰਣ ਆਤਮ ਹੱਤਿਆਵਾਂ ਕੀਤੀਆਂ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਦੋ ਲੱਖ ਰੁਪਏ ਪ੍ਰਤੀ ਪਰਿਵਾਰ ਵਿੱਤੀ ਸਹਾਇਤਾ ਦਿੱਤੀ ਜਾਵੇਗੀ।

---

## STARRED QUESTIONS AND ANSWERS

### ਅੱਤਵਾਦ ਦੇ ਸਮੇਂ ਦੌਰਾਨ ਵਿਦੇਸ਼ ਗਏ ਨੌਜਵਾਨਾਂ ਦੀ ਘਰ ਵਾਪਸੀ

***977. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੱਤਵਾਦ ਦੇ ਸਮੇਂ ਦੌਰਾਨ ਜੋ ਨੌਜਵਾਨ ਡਰ ਦੇ ਕਾਰਨ ਵਿਦੇਸ਼ ਵਿਚ ਚਲੇ ਗਏ ਸਨ, ਉਨ੍ਹਾਂ ਨੂੰ ਆਮ ਮੁਆਫ਼ੀ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ? ਜੇਕਰ ਹੈ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ :** ਨਹੀਂ ਜੀ। ਕਿਸੇ ਅਜਿਹੇ ਵਿਅਕਤੀ ਨੂੰ ਮੁਆਫ਼ੀ ਦੇਣ ਸਬੰਧੀ ਕੋਈ ਵੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਜਲੰਧਰ ਸ਼ਹਿਰ ਵਿਚ ਦੋ-ਮੋਰੀਆ ਪੁਲ ਦੀ ਉਸਾਰੀ

*991. **ਸ਼੍ਰੀ ਕੇ.ਡੀ. ਭੰਡਾਰੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜਲੰਧਰ ਸ਼ਹਿਰ ਵਿਖੇ ਦੋ-ਮੋਰੀਆ ਪੁਲ ਦੀ ਉਸਾਰੀ ਦਾ ਕੰਮ ਕਦੋਂ ਸ਼ੁਰੂ ਹੋਇਆ ਸੀ ਅਤੇ ਇਸ ਦਾ ਕੰਮ ਕਿਹੜੀ ਕੰਪਨੀ ਨੂੰ ਅਲਾਟ ਕੀਤਾ ਗਿਆ ਸੀ ,

(ਅ) ਇਸ ਪੁਲ ਨੂੰ ਪੂਰਾ ਕਰਨ ਦੀ ਨਿਸ਼ਚਿਤ ਮਿਤੀ ਕੀ ਰੱਖੀ ਗਈ ਸੀ ਅਤੇ ਕੀ ਇਹ ਕੰਮ ਨਿਸ਼ਚਿਤ ਸਮੇਂ ਵਿਚ ਪੂਰਾ ਹੋ ਗਿਆ ਹੈ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਜਲੰਧਰ ਸ਼ਹਿਰ ਵਿਖੇ ਦੋ-ਮੋਰੀਆ ਪੁਲ ਦੀ ਉਸਾਰੀ ਦਾ ਕੰਮ ਮਿਤੀ 28-6-2004 ਨੂੰ ਸ਼ੁਰੂ ਹੋਇਆ ਸੀ। ਦੋ-ਮੋਰੀਆ ਪੁਲ, ਜਲੰਧਰ ਦਾ ਕੰਮ ਮੈਸ: ਗੈਮਨ ਇੰਡੀਆ ਲਿਮਟਿਡ ਨੂੰ ਅਲਾਟ ਕੀਤਾ ਗਿਆ ਸੀ।

(ਅ) ਇਸ ਪੁਲ ਨੂੰ ਪੂਰਾ ਕਰਨ ਲਈ 15 ਮਹੀਨੇ ਦਾ ਟਾਈਮ ਦਿੱਤਾ ਗਿਆ ਸੀ। ਇਹ ਕੰਮ ਸਮੇਂ ਬੱਧ ਸੀਮਾ ਵਿਚ ਖਤਮ ਨਹੀਂ ਕੀਤਾ ਜਾ ਸਕਿਆ ਕਿਉਂਕਿ ਪਹਿਲਾਂ ਇਸ ਕੰਮ ਬਾਰੇ Prestressed concrete box girder ਦੀ ਮਨਜ਼ੂਰੀ ਰੇਲਵੇ ਵਿਭਾਗ ਵੱਲੋਂ ਕੇਵਲ ਰੇਲਵੇ ਪੋਰਸ਼ਨ ਲਈ ਦਿੱਤੀ ਗਈ ਸੀ ਪਰੰਤੂ ਬਾਅਦ ਵਿਚ ਟਰੈਕ ਦੀਆਂ ਔਕੜਾਂ ਅਤੇ ਬਿਜਲੀਕਰਨ ਹੋਣ ਕਰਕੇ ਚੀਫ ਇੰਜੀਨੀਅਰ (ਕਨਸਟਰਕਸ਼ਨ) ਨਾਰਦਨ ਰੇਲਵੇ ਦੀ ਸਲਾਹ ਤੇ ਇੱਥੇ M.S. Plate Box Girders ਦੀ ਮਨਜ਼ੂਰੀ ਡਿਜ਼ਾਇਨ ਅਤੇ ਡਰਾਇੰਗ ਲਈ ਰੇਲਵੇ ਵਿਭਾਗ ਵੱਲੋਂ ਦਿੱਤੀ ਗਈ। ਇਸ ਕੰਮ ਲਈ ਨਗਰ ਨਿਗਮ, ਜਲੰਧਰ, ਵੱਲੋਂ ਕੀਤੇ ਗਏ ਉਪਰਾਲਿਆਂ ਉਪਰੰਤ ਇਕ ਸਾਲ ਬਾਅਦ ਰੇਲਵੇ ਵਿਭਾਗ ਵੱਲੋਂ ਇਸ ਦੀ ਮਨਜ਼ੂਰੀ ਦਿੱਤੀ ਗਈ। ਇਹ ਮਨਜ਼ੂਰੀ ਪ੍ਰਾਪਤ ਕਰਨ ਉਪਰੰਤ ਨਗਰ ਨਿਗਮ, ਜਲੰਧਰ, ਵੱਲੋਂ ਰੇਲਵੇ ਪੋਰਸ਼ਨ ਲਈ M.S. Plate Box Girders ਵਾਸਤੇ ਟੈਂਡਰ ਲਗਾਏ ਗਏ ਪਰੰਤੂ ਜ਼ਿਆਦਾ ਰੇਟ ਹੋਣ ਕਾਰਣ ਇਨ੍ਹਾਂ ਦਾ ਵਰਕ ਆਰਡਰ ਜਾਰੀ ਨਹੀਂ ਕੀਤਾ ਜਾ ਸਕਿਆ। ਬਾਅਦ ਵਿਚ ਮਾਨਯੋਗ ਮੁੱਖ ਮੰਤਰੀ, ਪੰਜਾਬ ਦੇ ਨਿੱਜੀ ਉਪਰਾਲੇ ਅਤੇ ਮਾਨਯੋਗ ਰੇਲਵੇ ਮੰਤਰੀ, ਭਾਰਤ ਸਰਕਾਰ, ਵੱਲੋਂ ਹੁਕਮ ਜਾਰੀ ਕੀਤਾ ਗਿਆ ਕਿ ਰੇਲਵੇ ਸਪੈਨ ਦਾ ਕੰਮ ਰੇਲਵੇ ਨੂੰ ਹੀ ਸੌਂਪਿਆ ਜਾਵੇ। ਨਗਰ ਨਿਗਮ, ਜਲੰਧਰ, ਦੇ ਸਲਾਹਕਾਰ ਮੈਸ: ਸੀ.ਐਸ. ਇੰਜੀਨੀਅਰ ਅਤੇ ਕਨਸਲਟੈਂਟ ਵਲੋਂ ਰੇਲਵੇ ਪੋਰਸ਼ਨ ਦੇ ਡਰਾਇੰਗ ਅਤੇ ਡਿਜ਼ਾਇਨ ਨੂੰ ਤਿਆਰ ਕਰਨ ਵਿਚ ਰੇਲਵੇ ਦੀ ਮਦਦ ਕੀਤੀ ਜਾ ਰਹੀ ਹੈ ਅਤੇ M.S. Plate Box Girders ਦੀ ਬਣਤਰ ਅਤੇ ਈਰੈਕਸ਼ਨ ਰੇਲਵੇ ਵਿਭਾਗ ਵੱਲੋਂ ਕੀਤੀ ਜਾ ਰਹੀ

ਹੈ। ਨਗਰ ਨਿਗਮ, ਜਲੰਧਰ ਵੱਲੋਂ ਮਿਤੀ 31.10.2009 ਤੱਕ ਰੇਲਵੇ ਸਪੈਨ ਤੋਂ ਇਲਾਵਾ ਬਾਕੀ ਆਰ.ਓ.ਬੀ. ਦਾ ਕੰਮ ਪੂਰਾ ਕਰ ਦਿੱਤਾ ਜਾਵੇਗਾ। ਰੇਲਵੇ ਵਿਭਾਗ ਦੇ ਉਚ ਅਧਿਕਾਰੀਆਂ ਅਤੇ ਨਗਰ ਨਿਗਮ, ਜਲੰਧਰ, ਦੇ ਉਚ ਅਧਿਕਾਰੀਆਂ ਨਾਲ ਹੋਈ ਮੀਟਿੰਗ ਦੌਰਾਨ ਇਹ ਭਰੋਸਾ ਦਿਵਾਇਆ ਗਿਆ ਕਿ ਰੇਲਵੇ ਪੋਰਸ਼ਨ ਦਾ ਕੰਮ ਅੰਦਾਜ਼ਨ ਮਿਤੀ 31.3.2010 ਤੱਕ ਮੁਕੰਮਲ ਕਰ ਲਿਆ ਜਾਵੇਗਾ।

---

## ਚੱਕ ਮਹਿਰ ਜ਼ਿਲ੍ਹਾ ਤਰਨ ਤਾਰਨ ਵਿਖੇ ਨਹਿਰ ਉਪਰ ਪੁਲ ਦੀ ਉਸਾਰੀ

*995. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਹਲਕਾ ਖਡੂਰ ਸਾਹਿਬ ਜ਼ਿਲ੍ਹਾ ਤਰਨ ਤਾਰਨ ਵਿਚ ਪੈਂਦੇ ਪਿੰਡ ਚੱਕ ਮਹਿਰ ਕੋਲ ਪਿੰਡ ਦੇ ਸਾਹਮਣੇ ਨਹਿਰ ਤੇ ਉਸਾਰੇ ਜਾ ਰਹੇ ਪੁਲ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਸ ਪੁਲ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਮੰਤਰੀ)** : ਸਿੰਚਾਈ ਵਿਭਾਗ ਵੱਲੋਂ ਅਪਰ ਬਾਰੀ ਦੁਆਬ ਕੈਨਾਲ ਦੀ ਸਬਰਾਓਂ ਬਰਾਂਚ ਅਤੇ ਚੱਕ ਮਹਿਰ ਰਜਬਾਹਾ ਤੇ ਪਿੰਡ ਚੱਕ ਮਹਿਰ, ਤਹਿਸੀਲ ਖਡੂਰ ਸਾਹਿਬ, ਜ਼ਿਲ੍ਹਾ ਤਰਨ ਤਾਰਨ ਦੇ ਸਾਹਮਣੇ ਕਿਸੇ ਪੁਲ ਦੀ ਉਸਾਰੀ ਨਹੀਂ ਕੀਤੀ ਜਾ ਰਹੀ ਹੈ।

---

3 ₹-

# PUNJAB VIDHAN SABHA

## DEBATES

*Wednesday, the 8th July, 2009*

**Vol. VII – No. 3**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs._________.

**PUNJAB VIDHAN SABHA**

*Wednesday, the 8th July, 2009*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

**STARRED QUESTIONS AND ANSWERS**

ਹੋਟਲ ਸਕਾਈਲਾਰਕ-ਮਿਸ਼ਨ ਚੌਕ ਸੜਕ ਨੂੰ ਚੌੜਾ ਕਰਨਾ

***1009. ਸਰਦਾਰ ਜਗਬੀਰ ਸਿੰਘ ਬਰਾੜ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲੰਧਰ ਸ਼ਹਿਰ ਵਿਚ ਹੋਟਲ ਸਕਾਈਲਾਰਕ ਤੋਂ ਲੈ ਕੇ ਮਿਸ਼ਨ ਚੌਕ ਤੱਕ ਸੜਕ ਨੂੰ ਚੌੜਾ ਕਰਨ ਦਾ ਕੰਮ ਕਦੋਂ ਸ਼ੁਰੂ ਕੀਤਾ ਗਿਆ ਸੀ ਅਤੇ ਇਹ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ?

**ਸ਼੍ਰੀ ਮਨੋਰੰਜਨ ਕਾਲੀਆ :** ਇਹ ਕੰਮ ਰੁ: 18.37 ਲੱਖ ਦੀ ਲਾਗਤ ਨਾਲ ਏਜੰਸੀ ਸਰਦਾਰ ਜਗਜੀਤ ਸਿੰਘ ਨੂੰ ਨਗਰ ਨਿਗਮ, ਜਲੰਧਰ ਦੇ ਵਰਕ ਆਰਡਰ ਨੰ: ਜੀ/33/ਸੀ.ਈ.-3/13, ਮਿਤੀ 30.5.2007 ਰਾਹੀਂ ਅਲਾਟ ਕੀਤਾ ਗਿਆ ਸੀ। ਇਸ ਕੰਮ ਦਾ ਉਦਘਾਟਨ ਮਿਤੀ 11.6.2007 ਨੂੰ ਮਾਨਯੋਗ ਐਮ.ਐਲ.ਏ. ਸ. ਜਗਬੀਰ ਸਿੰਘ ਬਰਾੜ ਜੀ ਵੱਲੋਂ ਕੀਤਾ ਗਿਆ ਸੀ। ਮੌਕੇ ਤੇ ਕੰਮ ਸ਼ੁਰੂ ਹੋਣ ਤੋਂ ਬਾਅਦ ਲਾਜਪਤ ਨਗਰ ਸਾਈਡ ਦੀ ਵਾਈਡਨਿੰਗ ਦਾ ਕੰਮ ਖਤਮ ਕਰ ਦਿੱਤਾ ਗਿਆ। ਉਸ ਤੋਂ ਬਾਅਦ ਸ. ਜਗਜੀਤ ਸਿੰਘ, ਠੇਕੇਦਾਰ ਦੀ ਅਚਨਚੇਤ ਮੌਤ ਹੋ ਗਈ ਅਤੇ ਕੰਮ ਪੂਰਾ ਨਹੀਂ ਕੀਤਾ ਗਿਆ ਸੀ। ਇਹ ਕੰਮ ਮਿਤੀ 18.8.2008 ਨੂੰ ਰੁ: 13.19 ਲੱਖ ਤੇ ਫਾਈਨਲ ਕਰ ਦਿੱਤਾ ਗਿਆ ਅਤੇ ਬਾਰਾਂਦਰੀ ਸਾਈਡ ਵੱਲ ਵਾਈਡਨਿੰਗ ਦਾ ਕੰਮ ਨਹੀਂ ਕੀਤਾ ਜਾ ਸਕਿਆ। ਇਥੇ ਇਹ ਦੱਸਣਾ ਯੋਗ ਹੋਵੇਗਾ ਕਿ ਉਪਰੋਕਤ ਸੜਕ ਨਗਰ ਨਿਗਮ, ਜਲੰਧਰ ਦੇ ਮੇਨ ਪ੍ਰੋਜੈਕਟ ਗਲੋਬਲ ਇਨਵਾਇਰਨਮੈਂਟਲ ਫੈਸਿਲਟੀ (ਜੀ.ਈ.ਐਫ) ਅਧੀਨ ਆ ਗਈ ਹੈ। ਵਿਭਾਗੀ ਕਾਰਵਾਈ ਪੂਰੀ ਹੋਣ ਉਪਰੰਤ ਇਸ ਸੜਕ ਤੇ ਕੰਮ ਨਵੇਂ ਸਿਰੇ ਤੋਂ ਸ਼ੁਰੂ ਕਰ ਦਿੱਤਾ ਜਾਵੇਗਾ।

**ਸਰਦਾਰ ਜਗਬੀਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਠੇਕੇਦਾਰ ਦੀ ਮੌਤ ਹੋ ਗਈ, ਇਹ ਮਾੜੀ ਘਟਨਾ ਹੋਈ ਪਰ ਸੜਕ ਦੀ ਲੰਬਾਈ ਕੇਵਲ ਅੱਧਾ ਕਿਲੋਮੀਟਰ ਤੋਂ ਵੀ ਘੱਟ ਹੈ ਅਤੇ 2 ਸਾਲ ਲੱਗ ਗਏ ਹਨ। ਮੈਂ ਇਸ ਦਾ ਨੀਂਹ ਪੱਥਰ ਰੱਖਿਆ ਸੀ ਤੇ ਮੈਂ ਮੰਤਰੀ ਜੀ ਤੋਂ ਵਿਸ਼ਵਾਸ ਚਾਹੁੰਦਾ ਹਾਂ ਕਿ ਇਸ ਸੜਕ ਨੂੰ ਬਣਾਉਣ ਲਈ ਉਹ ਟਾਈਮ-ਬਾਊਂਡ ਕਰਨਗੇ ਅਤੇ ਦੱਸਣ ਕਿ ਕਿੰਨੇ ਚਿਰ ਵਿਚ ਇਹ ਕੰਮ ਮੁਕੰਮਲ ਹੋ ਜਾਵੇਗਾ। ਸਪੀਕਰ ਸਾਹਿਬ, ਜੇ 18 ਲੱਖ ਰੁਪਏ ਦੇ ਕੰਮ ਨੂੰ 2 ਸਾਲ ਲੱਗ ਗਏ ਹਨ ਤਾਂ ਕੀ ਗਰੰਟੀ ਹੈ ਕਿ ਆਉਣ ਵਾਲੀ ਨਵੀਂ ਕੰਪਨੀ ਗਲੋਬਲ ਇਨਵਾਇਰਨਮੈਂਟਲ

[ ਸਰਦਾਰ ਜਗਬੀਰ ਸਿੰਘ ਬਰਾੜ ]

ਫੈਸਿਲਟੀ ਇਹ ਕੰਮ ਛੇਤੀ ਮੁਕੰਮਲ ਕਰ ਦੇਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਸ ਦੀਆਂ ਡੀ.ਪੀ.ਆਰਜ਼ ਜਿਹੜੀਆਂ ਹਨ, ਇਹ ਵਰਲਡ ਬੈਂਕ ਦਾ ਪ੍ਰੋਜੈਕਟ ਹੈ। 250 ਕਰੋੜ ਰੁਪਏ ਨਾਲ ਪੰਜ ਸੜਕਾਂ ਬਣਨੀਆਂ ਹਨ। ਜੇਕਰ ਇਸ ਦੀ ਇਕ ਸਾਈਡ ਠੀਕ ਕਰ ਦਿੰਦੇ ਹਾਂ ਅਤੇ ਦੋਬਾਰਾ ਇਸ ਨੂੰ ਪੁੱਟ ਕੇ ਠੀਕ ਕਰਾਂਗੇ ਤਾਂ ਇਹ ਠੀਕ ਨਹੀਂ ਹੋਵੇਗਾ। ਮੇਰਾ ਖਿਆਲ ਹੈ ਕਿ ਅਸੀਂ ਇਸ ਨੂੰ ਛੇਤੀ ਮੁਕੰਮਲ ਕਰ ਦੇਵਾਂਗੇ।

**ਸਰਦਾਰ ਜਗਬੀਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਇਹ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡੀ.ਪੀ.ਆਰ. ਦਾ ਜਿਹੜਾ ਕੰਮ ਇਹ ਸ਼ੁਰੂ ਕਰਵਾ ਰਹੇ ਹਨ, ਕੀ ਇਕ ਸਾਲ ਵਿਚ ਉਹ ਕੰਮ ਸ਼ੁਰੂ ਹੋ ਜਾਵੇਗਾ ਜਾਂ 2 ਸਾਲ ਵਿਚ ਸ਼ੁਰੂ ਹੋ ਜਾਵੇਗਾ ਅਤੇ ਕਦੋਂ ਮੁਕੰਮਲ ਹੋਵੇਗਾ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸੈਂਟਰਲ ਪਲਾਨ ਅਧੀਨ ਪ੍ਰੋਜੈਕਟ ਆਉਂਦਾ ਸੀ। ਅਸੀਂ ਪ੍ਰੋਜੈਕਟ ਰਿਪੋਰਟ ਭੇਜ ਦਿੱਤੀ ਸੀ, ਵਰਲਡ ਬੈਂਕ ਨੇ ਉਹ ਅਪਰੂਵ ਕਰ ਦਿੱਤੀ ਹੈ ਅਤੇ ਹੁਣ ਫਾਈਨਲ ਕਰਨ ਤੋਂ ਬਾਅਦ ਟੈਂਡਰ ਲੱਗਣੇ ਹਨ। ਸਾਡੇ ਵੱਲੋਂ ਕੋਈ ਦੇਰੀ ਨਹੀਂ, ਜਲਦੀ ਤੋਂ ਜਲਦੀ ਕਰਵਾ ਦੇਵਾਂਗੇ।

**ਸਰਦਾਰ ਜਗਬੀਰ ਸਿੰਘ ਬਰਾੜ :** ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1026**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਤਨਖਾਹ ਕਮਿਸ਼ਨ ਦੀ ਰਿਪੋਰਟ ਲਾਗੂ ਕਰਨਾ

*1030. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਰਕਾਰੀ ਕਰਮਚਾਰੀਆਂ ਦੀਆਂ ਤਨਖਾਹਾਂ, ਭੱਤਿਆਂ ਅਤੇ ਸਰਵਿਸ ਮਾਮਲਿਆਂ ਸਬੰਧੀ ਪੰਜਵੇਂ ਤਨਖਾਹ ਕਮਿਸ਼ਨ ਦੀ ਰਿਪੋਰਟ ਨੂੰ ਅਧੂਰੇ ਤੌਰ ਤੇ ਲਾਗੂ ਕਰਨ ਲਈ ਅਧਿਸੂਚਨਾ ਜਾਰੀ ਕਰਨ ਦੇ ਕੀ ਕਾਰਣ ਹਨ ;

(ਅ) 1 ਜਨਵਰੀ, 2006 ਤੋਂ ਤਨਖਾਹ ਕਮਿਸ਼ਨ ਦੀ ਰਿਪੋਰਟ ਲਾਗੂ ਹੋ ਜਾਣ

**Reply to Starred Question No. 1026 was not received till 3.1.2011 i.e. the date on which this Debate was sent to the Press for final printing.

ਕਰਕੇ ਕਰਮਚਾਰੀਆਂ ਦੇ ਬਣਦੇ ਬਕਾਇਆਂ ਦੀ ਅਦਾਇਗੀ ਸਬੰਧੀ ਸਰਕਾਰ ਦੀ ਨੀਤੀ ਕੀ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** (ੳ) ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਮਿਤੀ 1.1.2006 ਤੋਂ ਲਾਗੂ ਕਰਨ ਲਈ ਪੰਜਾਬ ਸਿਵਲ ਸੇਵਾਵਾਂ (ਰੀਵਾਇਜ਼ਡ ਪੇਅ) ਰੂਲਜ਼, 2009 ਨੋਟੀਫਿਕੇਸ਼ਨ ਨੰ: 5/10/09-5 ਐਫ.ਪੀ.1/207, ਮਿਤੀ 27.05.09 ਰਾਹੀਂ ਜਾਰੀ ਕੀਤੇ ਗਏ ਹਨ। ਜਿਥੋਂ ਤੱਕ ਭੱਤਿਆਂ ਅਤੇ ਸਰਵਿਸ ਮਾਮਲਿਆਂ ਦਾ ਸਬੰਧ ਹੈ, ਇਹ ਮਾਮਲਾ ਵੱਖਰੇ ਤੌਰ ਤੇ ਸਰਕਾਰ ਦੇ ਵਿਚਾਰ ਅਧੀਨ ਹੈ।

(ਅ) ਕਰਮਚਾਰੀਆਂ ਨੂੰ ਪੰਜਾਬ ਤਨਖਾਹ ਕਮਿਸ਼ਨ ਦੀ ਰਿਪੋਰਟ ਲਾਗੂ ਹੋ ਜਾਣ ਕਰਕੇ ਬਣਦੇ ਬਕਾਇਆਂ ਦੀ ਅਦਾਇਗੀ ਸਬੰਧੀ ਨੀਤੀ ਤਿਆਰ ਕਰਨ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਕਹਿ ਰਹੇ ਹਨ under active consideration. ਸਪੀਕਰ ਸਾਹਿਬ, ਸਾਡੇ ਗੁਆਂਢੀ ਸੂਬਿਆਂ ਨੇ ਸਾਰਾ ਕੁਝ ਦੇ ਦਿੱਤਾ ਹੈ ਪਰ ਸਾਡੀ ਐਕਟਿਵਨੈੱਸ ਕਦੋਂ ਹੋਵੇਗੀ? ਮੇਨ ਗੱਲ ਇਹ ਹੈ ਕਿ ਇਨ੍ਹਾਂ ਨੇ ਕੱਲ੍ਹ ਬਜਟ ਵਿਚ ਜੋ ਕੁਝ ਵੀ ਦੱਸਿਆ, ਉਸ ਮੁਤਾਬਕ ਪੰਜਵਾਂ ਪੇਅ ਕਮਿਸ਼ਨ ਜਿਹੜਾ ਹੈ, ਉਸ ਬਾਰੇ ਕਲੀਅਰ ਨਹੀਂ ਦੱਸਿਆ ਗਿਆ। ਬਜਟ ਵਿਚ ਸਕੇਲਾਂ ਦਾ ਵੀ ਜ਼ਿਕਰ ਨਹੀਂ ਕੀਤਾ ਗਿਆ। ਜਿਵੇਂ ਫਾਰਮਾਸਿਸਟ ਹਨ ਜਾਂ ਹੈਲਥ ਵਰਕਰ ਹਨ, ਇਨ੍ਹਾਂ ਦੇ ਸਕੇਲਾਂ ਦਾ ਕੋਈ ਜ਼ਿਕਰ ਨਹੀਂ ਆਇਆ ਜਦ ਕਿ ਹੋਰ ਸਟੇਟਾਂ ਨੇ ਇਨ੍ਹਾਂ ਦਾ ਸਕੇਲ 3300 ਰੁਪਏ ਤੋਂ ਵਧਾ ਕੇ 5000 ਰੁਪਏ ਕਰ ਦਿੱਤਾ ਹੈ। ਬਜਟ ਵਿਚ ਇਸ ਬਾਰੇ ਦੱਸਿਆ ਨਹੀਂ ਗਿਆ। ਇਸ ਕਰਕੇ ਇਸ ਬਾਰੇ ਦੱਸਿਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਵੀ ਪੰਜਾਬ ਦੇ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਆਈਆਂ ਸਨ, ਸਰਕਾਰ ਨੇ ਉਹ ਹੂ-ਬ-ਹੂ ਮੰਨ ਲਈਆਂ ਹਨ। (ਥੰਪਿੰਗ) ਜਿੱਥੋਂ ਤੱਕ ਭੱਤਿਆਂ ਦਾ ਸਵਾਲ ਪੁੱਛਿਆ ਹੈ, ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਲੇ 30 ਦਿਨਾਂ ਵਿਚ ਇਸ ਨੂੰ ਵੀ ਇੰਪਲੀਮੈਂਟ ਕਰਾਂਗੇ। ਦਰਅਸਲ, ਸਪੀਕਰ ਸਾਹਿਬ, ਪੇਅ ਕਮਿਸ਼ਨ ਦੀਆਂ ਸਿਫਾਰਸ਼ਾਂ ਸਾਨੂੰ 21.4.2009 ਨੂੰ ਮਿਲੀਆਂ ਹਨ। 21 ਤਾਰੀਖ ਨੂੰ ਰਿਪੋਰਟ ਆਈ ਔਰ 22 ਤਾਰੀਖ ਨੂੰ ਇੰਪਲੀਮੈਂਟੇਸ਼ਨ ਕਮੇਟੀ ਅਸੀਂ ਮੁਕੱਰਰ ਕਰ ਦਿੱਤੀ। 29 ਤਾਰੀਖ ਨੂੰ ਇੰਪਲੀਮੈਂਟੇਸ਼ਨ ਕਮੇਟੀ ਦੀ ਬੈਠਕ ਹੋਈ ਔਰ ਇਸ ਇੰਪਲੀਮੈਂਟੇਸ਼ਨ ਕਮੇਟੀ ਦੀ ਰਿਪੋਰਟ ਨੂੰ ਸਰਕਾਰ ਨੇ ਲਾਗੂ ਕਰ ਦਿੱਤਾ। ਜਿੱਥੋਂ ਤੱਕ ਅਲਾਊਂਸਿਜ਼ ਦਾ ਸਵਾਲ ਹੈ, ਇੰਪਲੀਮੈਂਟੇਸ਼ਨ ਕਮੇਟੀ ਦੀ ਅਗਲੀ ਬੈਠਕ ਮਿਤੀ 6 ਮਈ, 2009 ਨੂੰ ਹੋਵੇਗੀ। ਇਸ ਦੀ ਰਿਪੋਰਟ ਪ੍ਰਾਸੈੱਸ ਹੋ ਚੁੱਕੀ ਹੈ ਔਰ ਇਹ ਸੀ.ਐਮ. ਸਾਹਿਬ ਕੋਲ ਪੇਸ਼ ਕਰਨੀ ਹੈ। ਇਹ ਫਿਰ ਕੈਬਨਿਟ ਕੋਲ ਜਾਵੇਗੀ ਤੇ 30 ਦਿਨਾਂ ਵਿਚ ਇਸ ਨੂੰ ਲਾਗੂ ਕਰ ਦਿੱਤਾ ਜਾਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਤੁਸੀਂ ਦੇਖ ਰਹੇ ਹੋ ਕਿ ਕਿਵੇਂ ਮੁਲਾਜ਼ਮ ਧਰਨਾ ਲਗਾਈ ਬੈਠੇ ਹਨ। ਜੇਕਰ ਮਾਨਯੋਗ ਮੰਤਰੀ ਜੀ ਕਹਿ ਰਹੇ ਹਨ ਕਿ 30 ਦਿਨਾਂ ਵਿਚ ਲਾਗੂ ਕਰਾਂਗੇ ਤਾਂ ਇਸ ਗੱਲ ਦਾ ਉਨ੍ਹਾਂ ਨੂੰ ਵਿਸ਼ਵਾਸ ਦਿਓ। ਚਲੋ ਇਨ੍ਹਾਂ ਨੇ ਹਾਊਸ ਵਿਚ ਵਿਸ਼ਵਾਸ ਦੇ ਦਿੱਤਾ ਹੈ ਪਰ ਜਿਹੜੇ ਬਕਾਏ ਹਨ, ਉਨ੍ਹਾਂ ਦੀ ਜੋ ਅਦਾਇਗੀ ਕਰਨੀ ਹੈ, ਕੀ ਉਹ ਜੀ.ਪੀ.ਐਫ ਵਿਚ ਜਮ੍ਹਾਂ ਕਰਨਗੇ ਜਾਂ ਨਕਦ ਅਦਾ ਕਰਨਗੇ? ਜੇ ਨਕਦ ਕਰਨਗੇ ਤਾਂ ਕੀ ਕਿਸ਼ਤਾਂ ਵਿਚ ਕਰਨਗੇ ਜਾਂ ਇਕਦਮ ਸਾਰੀ ਅਦਾਇਗੀ ਕਰ ਦਿੱਤੀ ਜਾਵੇਗੀ ? ਇਸ ਬਾਰੇ ਚਾਨਣਾ ਪਾਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਦੱਸਣਾ ਚਾਹੁੰਦਾ ਹਾਂ...।

**ਮਾਨਯੋਗ ਸਪੀਕਰ** : ਕਿਸੇ ਢੰਗ ਵਿਚ ਮਿਲ ਜਾਵੇ, ਮਿਲ ਤਾਂ ਜਾਣੀ ਹੈ।

**ਮੰਤਰੀ** : ਜਿੱਥੋਂ ਤੱਕ ਬਕਾਇਆਂ ਦਾ ਸਵਾਲ ਹੈ, ਹਿੰਦੁਸਤਾਨ ਦੇ ਇੱਕ ਅੱਧ ਸੂਬੇ ਨੂੰ ਛੱਡ ਕੇ ਕਿਸੇ ਸੂਬੇ ਨੇ ਵੀ ਬਕਾਇਆ ਨਹੀਂ ਦਿੱਤਾ। ਵਰਨਾ ਜਿੰਨੇ ਵੀ ਸੂਬੇ ਹਨ...

**ਮਾਨਯੋਗ ਸਪੀਕਰ** : ਆਪਾਂ ਆਪਣੇ ਸੂਬੇ ਦੀ ਗੱਲ ਕਰੀਏ।

**ਮੰਤਰੀ** : ਸਪੀਕਰ ਸਾਹਿਬ, ਕਿਸੇ ਸੂਬੇ ਨੇ ਏਰੀਅਰ ਨਹੀਂ ਦਿੱਤੇ। ਅਸੀਂ ਗੌਰਮਿੰਟ ਆਫ ਇੰਡੀਆ ਨਾਲ ਟੇਕ-ਅੱਪ ਕਰ ਰਹੇ ਹਾਂ ਕਿ ਉਹ ਏਰੀਅਰ ਦੇਣ ਵਿਚ ਸਾਡੀ ਮਦਦ ਕਰਨ। ਅਕਤੂਬਰ ਵਿਚ 13ਵੇਂ ਫਾਇਨਾਂਸ ਕਮਿਸ਼ਨ ਦੀ ਰਿਪੋਰਟ ਆਉਣੀ ਹੈ। ਉਸ ਰਿਪੋਰਟ ਵਿਚ ਪੰਜਾਬ ਨੂੰ ਕਿੰਨਾ ਰੈਵੀਨਿਊ ਮਿਲਦਾ ਹੈ, ਉਸ ਹਿਸਾਬ ਨਾਲ ਦੇਖਾਂਗੇ ਕਿ ਕੀ ਰੋਡ ਮੈਪ ਹੈ, ਕੀ ਏਰੀਅਰਜ਼ ਆਉਣੇ ਹਨ। ਫਿਰ ਦੇਖ ਲਵਾਂਗੇ ਕਿ ਇੱਕ ਸਾਲ ਵਿਚ ਦੇਣਾ ਹੈ ਜਾਂ ਦੋ ਸਾਲਾਂ ਵਿਚ ਦੇਣਾ ਹੈ। ਹੁਣ ਅਸੀਂ ਤਿੰਨ ਮਹੀਨਿਆਂ ਵਿਚ ਅਕਤੂਬਰ ਤੱਕ ਸ਼ਡਿਊਲ ਬਣਾ ਲਵਾਂਗੇ ਕਿ ਕਿਵੇਂ ਏਰੀਅਰਜ਼ ਦੇਣੇ ਹਨ। ਅਸੀਂ ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਵੱਲ ਵੇਖ ਰਹੇ ਹਾਂ ਕਿ ਉਹ ਸਾਡੀ ਕਿੰਨੀ ਮਦਦ ਕਰਨਗੇ, ਉਸ ਹਿਸਾਬ ਨਾਲ ਲਾਗੂ ਕਰਾਂਗੇ।

**ਮਾਨਯੋਗ ਸਪੀਕਰ** : ਬਹੁਤ ਕਲੀਅਰ ਹੋ ਚੁੱਕਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜਿਹੜੇ ਮੁਲਾਜ਼ਮ ਬਾਹਰ ਬੈਠੇ ਹਨ, ਸੀ.ਐਮ. ਸਾਹਿਬ ਉਨ੍ਹਾਂ ਨੂੰ ਬੁਲਾ ਕੇ ਵਿਸ਼ਵਾਸ ਦੇਣ। ਹਰਿਆਣੇ ਨੇ ਬਕਾਇਆ ਦੇ ਦਿੱਤੇ ਹਨ। ਤੁਸੀਂ ਸੈਂਟਰ ਤੇ ਹੀ ਕਿਉਂ ਡਿਪੈਂਡੈਂਟ ਹੋ? ਤੁਸੀਂ ਐਨਟਾਇਰਲੀ ਸੈਂਟਰ ਤੇ ਹੀ ਡਿਪੈਂਡੈਂਟ ਹੋ। ਕੱਲ੍ਹ ਤੁਸੀਂ ਬਜਟ ਪੇਸ਼ ਕੀਤਾ ਹੈ...

**ਮਾਨਯੋਗ ਸਪੀਕਰ** : ਗੱਲ ਜਿਹੜੀ ਹੈ, ਉਹ ਜਵਾਬ ਵਿਚ ਕਾਫੀ ਕਲੀਅਰ ਹੋ ਚੁੱਕੀ ਹੈ। ਉਨ੍ਹਾਂ ਨੇ ਸਾਰਾ ਕੁਝ ਦੇਣ ਦੀ ਗੱਲ ਕੀਤੀ ਹੈ। ਤੁਸੀਂ ਸਮਝਣ ਦਾ ਯਤਨ ਕਰੋ। ਉਨ੍ਹਾਂ ਨੇ ਤੀਹ ਦਿਨਾਂ ਵਿਚ ਸਾਰਾ ਕੁਝ ਦੇਣ ਦੀ ਗੱਲ ਕੀਤੀ ਹੈ। ਹੋਰ ਕਿਹੜੀ

ਕਲੈਰਿਟੀ ਮੰਗਦੇ ਹੋ। 30 ਦਿਨਾਂ ਦਾ ਮਤਲਬ ਨਹੀਂ ਸਮਝਦੇ। (ਵਿਘਨ) ਨੈਕਸਟ ਕੁਐਸਚਨ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਕਿਹਾ ਕਿ ਜੇਕਰ ਸੈਂਟਰਲ ਗੌਰਮਿੰਟ ਇਸ ਵਿਚ ਕੰਪਨਸੇਟ ਕਰੇ ਤਾਂ ਫਿਰ ਦੇਵਾਂਗੇ। ਇਹ ਇੱਕ ਪਾਸੇ ਕਹਿ ਰਹੇ ਹਨ ਕਿ 30 ਦਿਨਾਂ ਦੇ ਵਿਚ ਦੇਵਾਂਗੇ ਅਤੇ ਦੂਜੇ ਪਾਸੇ ਸੈਂਟਰਲ ਗੌਰਮਿੰਟ ਆ ਜਾਂਦੀ ਹੈ। ਜੇਕਰ ਸੈਂਟਰਲ ਗੌਰਮਿੰਟ ਤੋਂ ਪੈਸੇ ਨਹੀਂ ਆਉਂਦੇ ਤਾਂ ਫਿਰ ਕੀ ਪੁਜ਼ੀਸ਼ਨ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਸ ਵੇਲੇ ਮੈਂ ਜਵਾਬ ਦੇ ਰਿਹਾ ਸੀ, ਉਸ ਵੇਲੇ ਦਰਅਸਲ ਇਹ ਤਵੱਜੋ ਨਹੀਂ ਦੇ ਰਹੇ ਸੀ। ਇਸ ਸਵਾਲ ਦੇ ਦੋ ਪਹਿਲੂ ਹਨ। ਇਕ ਪਹਿਲੂ ਹੈ ਕਿ ਜਿਹੜੇ ਅਲਾਊਂਸਿਜ਼ ਪੰਜਾਬ ਦੇ ਮੁਲਾਜ਼ਮਾਂ ਦੇ ਹਨ, ਜਿਵੇਂ ਮੈਡੀਕਲ ਅਲਾਊਂਸਿਜ਼, ਰੈਂਟ ਅਲਾਊਂਸਿਜ਼ ਵਗੈਰਾ-ਵਗੈਰਾ, within 30 days ਇਨ੍ਹਾਂ ਦੀ ਨੋਟੀਫਿਕੇਸ਼ਨ ਹੋ ਜਾਵੇਗੀ। ਇਹ ਮਿਲਣ ਲੱਗ ਜਾਣਗੇ। ਦੂਸਰਾ ਪਹਿਲੂ ਇਹ ਹੈ ਕਿ ਜਿਹੜੀ ਰਿਪੋਰਟ ਹੈ, ਇਹ 1 ਜਨਵਰੀ, 2006 ਤੋਂ ਮੰਨੀ ਗਈ ਹੈ। ਜਿੰਨੇ ਵੀ ਮੁਲਾਜ਼ਮ ਹਨ, ਉਨ੍ਹਾਂ ਦੀ ਤਨਖਾਹ ਕਦੋਂ ਤੋਂ ਮਿਲਣੀ ਹੈ, ਉਹ 1 ਜਨਵਰੀ, 2006 ਤੋਂ ਮਿਲਣੀ ਹੈ ਅਤੇ ਜੋ 27 ਪ੍ਰਤੀਸ਼ਤ ਇਜ਼ਾਫਾ ਹੋਇਆ ਹੈ, ਉਹ ਪੈਸੇ ਮਿਲਣੇ ਹਨ। ਪੂਰਾ 2006, ਪੂਰਾ 2007 ਅਤੇ ਆਹ 2008 ਦਾ ਸਾਲ, ਸਾਰਾ ਇਸ ਦਾ ਏਰੀਅਰ 4800 ਕਰੋੜ ਰੁਪਏ ਬਣਦਾ ਹੈ। ਸਾਰੇ ਹਿੰਦੁਸਤਾਨ ਵਿਚੋਂ, ਸਿਵਾਏ ਇੱਕ ਸੂਬੇ ਦੇ ਕਿਸੇ ਵੀ ਸੂਬੇ ਨੇ ਏਰੀਅਰ ਨਹੀਂ ਦਿੱਤਾ। ਕੋਈ ਵੀ ਸੂਬਾ ਇਸ ਪੁਜ਼ੀਸ਼ਨ ਵਿਚ ਨਹੀਂ ਕਿ ਉਹ ਮੁਲਾਜ਼ਮਾਂ ਦੇ 4800 ਕਰੋੜ ਰੁਪਏ ਦੇ ਬਕਾਏ ਦੇ ਸਕੇ...

**ਮਾਨਯੋਗ ਸਪੀਕਰ :** ਆਪਾਂ ਤਾਂ ਮੋਡ ਆਫ ਪੇਮੈਂਟ ਤਹਿ ਕਰਨਾ ਹੈ।... (ਵਿਘਨ)...

**ਮੰਤਰੀ :** ਸੋਢੀ ਸਾਹਿਬ, ਜਵਾਬ ਤਾਂ ਸੁਣ ਲਓ। ਜਵਾਬ ਇਸ ਦਾ ਇਹ ਹੈ ਕਿ ਅਗਲੇ ਸਾਲ ਤੋਂ 13ਵੇਂ ਫਾਈਨਾਂਸ ਕਮਿਸ਼ਨ ਦੀ ਰੈਵੇਨਿਊ ਗਰਾਂਟ ਸੂਬੇ ਨੂੰ ਆਉਣੀ ਸ਼ੁਰੂ ਹੋ ਜਾਵੇਗੀ। ਅਸੀਂ ਸਾਲ ਡੇਢ ਸਾਲ ਦੇ ਵਿਚ ਸਾਰਾ ਭੁਗਤਾਨ ਕਰ ਦੇਵਾਂਗੇ ਪਰ ਇਸ ਦਾ ਟਾਈਮ ਅਕਤੂਬਰ ਵਿਚ ਤਹਿ ਕਰਨਾ ਪਵੇਗਾ। ਅੱਜ ਜਿਹੜੀ ਚੀਜ਼ ਹੈ ਨਹੀਂ, ਮੈਂ ਕਿਵੇਂ ਕਹਿ ਦੇਵਾਂ ਕਿ ਫਲਾਣੇ ਦਿਨ ਦੇ ਦੇਵਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਰਹਿ ਗਈ ਹੈ।

**ਮਾਨਯੋਗ ਸਪੀਕਰ :** ਸਾਰੀ ਗੱਲ ਕਲੀਅਰ ਹੋ ਗਈ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1012**

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ 1012 ਪੋਸਟਪੋਨ ਕੀਤਾ ਜਾਂਦਾ ਹੈ। ਹਾਂ ਜੀ, ਬਰਾੜ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, 11 ਤਰੀਕ ਤੱਕ ਸੈਸ਼ਨ ਹੈ, ਜੇਕਰ ਇਸ ਤੋਂ ਪਹਿਲਾਂ ਇਸ ਦਾ ਜਵਾਬ ਦਿਵਾ ਸਕੋ ਤਾਂ ਬੜੀ ਮਿਹਰਬਾਨੀ। ਸਪੀਕਰ ਸਾਹਿਬ, ਮੇਰੀ ਬੇਨਤੀ ਇਸ ਸਬੰਧੀ ਇੰਨੀ ਹੈ, ਮੈਂ ਤੁਹਾਡੇ ਰਾਹੀਂ ਭੈਣ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 11 ਤਰੀਕ ਤੱਕ ਸਾਡਾ ਸੈਸ਼ਨ ਹੈ, ਜੇਕਰ ਉਸ ਤੋਂ ਪਹਿਲਾਂ ਇਸ ਸਵਾਲ ਦਾ ਜਵਾਬ ਮਿਲ ਜਾਵੇ ਤਾਂ ਬਹੁਤ ਮਿਹਰਬਾਨੀ ਹੈ। ਤੁਸੀਂ ਐਸ਼ੋਰੈਂਸ ਦਿਵਾ ਦੇਵੋ।

**ਮਾਨਯੋਗ ਸਪੀਕਰ** : ਇਹ ਤਾਂ ਪੋਸਟਪੋਨ ਹੋ ਗਿਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਜੇਕਰ 11 ਤਰੀਕ ਤੋਂ ਪਹਿਲਾਂ ਇਸ ਦਾ ਜਵਾਬ ਦਿਵਾ ਦੇਵੋ ਤਾਂ ਬੜੀ ਮਿਹਰਬਾਨੀ।

**ਮਾਨਯੋਗ ਸਪੀਕਰ** : ਹਾਂ ਜੀ, ਕੋਸ਼ਿਸ਼ ਕਰਾਂਗੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਸ ਸਬੰਧੀ ਕਹਿਣਾ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ** : ਜਦੋਂ ਜਵਾਬ ਆ ਜਾਵੇਗਾ ਉਦੋਂ ਗੱਲ ਕਰਿਓ। ਪਹਿਲਾਂ ਇਸ ਤੇ ਗੱਲ ਨਾ ਕਰੀਏ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 1018 ਅਤੇ 980

(ਸਬੰਧਤ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਜ਼ਿਲ੍ਹਾ ਅੰਮ੍ਰਿਤਸਰ ਵਿਚ ਸ਼ਗਨ ਸਕੀਮ ਅਧੀਨ ਚੈੱਕਾਂ ਦੀ ਵੰਡ

***1014. ਸ਼੍ਰੀ ਅਨਿਲ ਜੋਸ਼ੀ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਅੰਮ੍ਰਿਤਸਰ ਜ਼ਿਲ੍ਹੇ ਵਿਚ ਬਲਾਕਵਾਰ ਸ਼ਗਨ ਸਕੀਮ ਲਈ ਕਿੰਨੇ-ਕਿੰਨੇ ਚੈੱਕ

---

**For Starred Question No. 1012 and reply thereto, please see Appendix to this Debates.

ਵੰਡੇ ਗਏ ਹਨ ;

(ਅ) ਪਿਛਲੇ ਪੰਜ ਸਾਲਾਂ ਤੋਂ ਹੁਣ ਤੱਕ ਕਿੰਨੇ ਕੇਸ ਇਨ੍ਹਾਂ ਉਕਤ ਸਕੀਮਾਂ ਦੇ ਪੈਂਡਿੰਗ ਪਏ ਹਨ ਅਤੇ ਉਸ ਦੇ ਕੀ ਕਾਰਨ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸ਼ਗਨ ਸਕੀਮ ਤਹਿਤ ਸਾਲ 2008-09 ਦੌਰਾਨ ਵੰਡੇ ਗਏ ਚੈੱਕਾਂ ਦਾ ਬਲਾਕ-ਵਾਈਜ਼ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਬਲਾਕ | ਵੰਡੇ ਗਏ ਚੈੱਕ |
|---|---|---|
| 1. | ਜੰਡਿਆਲਾ | 1104 |
| 2. | ਵੇਰਕਾ | 700 |
| 3. | ਤਰਸਿੱਕਾ | 798 |
| 4. | ਮਜੀਠਾ | 860 |
| 5. | ਅੰਮ੍ਰਿਤਸਰ ਸ਼ਹਿਰੀ | 1600 |
| 6. | ਰਈਆ | 474 |
| 7. | ਚੋਗਾਵਾਂ | 790 |
| 8. | ਅਜਨਾਲਾ | 742 |
| 9. | ਹਰਸ਼ਾ ਛੀਨਾ | 547 |
| | ਕੁੱਲ | 7615 |

(ਅ) ਜ਼ਿਲ੍ਹਾ ਅੰਮ੍ਰਿਤਸਰ ਵਿਖੇ ਪਿਛਲੇ ਪੰਜ ਸਾਲਾਂ ਤੋਂ ਹੁਣ ਤੱਕ 7314 ਕੇਸ, ਦਰਖਾਸਤਾਂ ਦੀ ਗਿਣਤੀ ਵਿਚ ਹੋਏ ਵਾਧੇ ਅਤੇ ਲੋੜੀਂਦੀ ਰਾਸ਼ੀ ਮੁਕੰਮਲ ਤੌਰ ਤੇ ਰਲੀਜ਼ ਨਾ ਹੋਣ ਕਾਰਨ ਪੈਂਡਿੰਗ ਹਨ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਵਿਖੇ ਪੰਜ ਵਿਧਾਨ ਸਭਾ ਦੇ ਹਲਕੇ ਪੈਂਦੇ ਹਨ ਅਤੇ ਅੰਮ੍ਰਿਤਸਰ ਦੇ ਬਾਕੀ ਹਲਕਿਆਂ ਦੇ ਵਿਚ ਤਾਂ ਇਸ ਦੀ ਚਾਰ ਸੌ ਦੀ ਐਵਰੇਜ ਵੀ ਨਹੀਂ ਆਉਂਦੀ। ਸਪੀਕਰ ਸਾਹਿਬ, ਇੱਥੇ ਬਹੁਤ ਲੋਕਾਂ ਦੇ ਕੇਸ ਦੋ-ਦੋ, ਢਾਈ-ਢਾਈ ਜਾਂ ਤਿੰਨ-ਤਿੰਨ ਸਾਲਾਂ ਤੋਂ ਪੈਂਡਿੰਗ ਪਏ ਹਨ ਅਤੇ ਦੂਸਰੇ ਬਲਾਕਾਂ ਦੇ ਵਿਚ ਇੱਕ-ਇੱਕ ਸਾਲ ਦੇ ਕੇਸ ਵੀ ਪਏ ਹਨ। ਦੂਸਰੀ ਗੱਲ, ਜੋ ਉਥੇ ਵੈਲਫੇਅਰ ਅਫ਼ਸਰ ਰੰਧਾਵਾ ਸਾਹਿਬ ਹਨ, ਉਸ ਦੇ ਬਾਰੇ ਮੰਤਰੀ ਜੀ ਨੂੰ ਮਿਲ ਕੇ ਕਿਹਾ

[ ਸ਼੍ਰੀ ਅਨਿਲ ਜੋਸ਼ੀ ]

ਸੀ ਕਿ ਉਸ ਨੇ ਉਥੇ ਮੇਲਾ ਲਗਾ ਕੇ ਦਲਾਲ ਲਗਾ ਰੱਖੇ ਹਨ ਅਤੇ ਉਹ ਉਥੇ ਰਲ ਮਿਲ ਕੇ ਘਾਲਾ-ਮਾਲਾ ਕਰੀ ਜਾਂਦਾ ਹੈ। ਸਪੀਕਰ ਸਾਹਿਬ, ਜਿਹੜੇ ਪਬਲਿਕ ਦੇ ਨੁਮਾਇੰਦੇ ਹਨ, ਕੀ ਮੰਤਰੀ ਜੀ ਉਨ੍ਹਾਂ ਦੀ ਇਨ੍ਹਾਂ ਕੇਸਾਂ ਦੇ ਵਿਚ ਇਨਵਾਲਵਮੈਂਟ ਜਾਂ ਰਿਕੂਮੈਂਡੇਸ਼ਨ ਕਰਵਾਉਣ ਦਾ ਪ੍ਰਬੰਧ ਕਰਨਗੇ ਤਾਂ ਜੋ ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਨੂੰ ਇਸ ਸਕੀਮ ਦਾ 15 ਹਜ਼ਾਰ ਰੁਪਿਆ ਮਿਲ ਸਕੇ?

**ਮਾਨਯੋਗ ਸਪੀਕਰ :** ਤੁਹਾਡੀ ਸਪਲੀਮੈਂਟਰੀ ਕੀ ਹੈ?

**ਸ਼੍ਰੀ ਅਨਿਲ ਜੋਸ਼ੀ :** ਕੀ ਇਹ ਇਸ ਸਕੀਮ ਦੇ ਵਿਚ ਪਾਰਦਰਸ਼ਤਾ ਲਿਆਉਣ ਦਾ ਪ੍ਰਬੰਧ ਕਰਨਗੇ ਤਾਂ ਕਿ ਲੋਕਾਂ ਨੂੰ ਪੈਸਾ ਮਿਲ ਸਕੇ? ਇਹ ਪੁਰਾਣੇ ਸਮੇਂ ਤੋਂ, ਕਾਂਗਰਸ ਦੇ ਸਮੇਂ ਤੋਂ ਹੀ ਸਿਸਟਮ ਚਲਿਆ ਆ ਰਿਹਾ ਹੈ, ਹਾਲਾਂਕਿ ਐਤਕੀਂ ਇਸ ਦੇ ਵਿਚ ਕਾਫ਼ੀ ਪਾਰਦਰਸ਼ਤਾ ਵੀ ਆਈ ਹੈ ਪਰ ਉਥੇ ਜਿਹੜੇ ਮੁਲਾਜ਼ਮ ਹਨ, ਉਹ ਹਾਲੇ ਵੀ ਨਹੀਂ ਹਟਦੇ। ਤੀਜੀ ਗੱਲ ਹੈ ਕਿ ਉਥੇ ਜਾਅਲੀ ਕਾਰਡ ਛਪਵਾ ਕੇ, ਉਨ੍ਹਾਂ ਨਾਲ ਮਿਲ ਕੇ ਹੀ ਇਹ ਕੰਮ ਹੁੰਦਾ ਹੈ। ਜਦੋਂ ਕਿਸੇ ਗਰੀਬ ਆਦਮੀ ਦੀ ਲੜਕੀ ਦੀ ਸ਼ਾਦੀ ਹੁੰਦੀ ਹੈ ਤਾਂ ਕੀ ਮੰਤਰੀ ਜੀ ਉਸ ਦੇ ਸਬੰਧ ਵਿਚ ਸਬੰਧਤ ਨੁਮਾਇੰਦੇ ਤੋਂ ਪਹਿਲਾਂ ਹੀ ਰਿਕੂਮੈਂਡੇਸ਼ਨ ਲੈਣਗੇ, ਇਸ ਤਰ੍ਹਾਂ ਦਾ ਕੋਈ ਪ੍ਰਬੰਧ ਕਰਨਗੇ ਤਾਂਕਿ ਸਹੀ ਲੋਕਾਂ ਨੂੰ ਇਸ ਦੀ ਰਕਮ ਪਹੁੰਚ ਸਕੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਲਿਆ ਦੇਵਾਂ ਕਿ ਜਿਹੜੀ ਸ਼ਹਿਰਾਂ ਦੇ ਵਿਚ ਐਸ.ਸੀਜ਼. ਲੋਕਾਂ ਦੀ ਪਾਪੂਲੇਸ਼ਨ ਹੈ, ਉਹ ਪਿੰਡਾਂ ਦੇ ਨਾਲੋਂ ਘੱਟ ਹੈ। ਫਿਰ ਵੀ ਇਨ੍ਹਾਂ ਨੂੰ ਕੋਈ ਫਰਕ ਜਾਪਦਾ ਹੈ ਤਾਂ ਮੇਰੇ ਧਿਆਨ ਦੇ ਵਿਚ ਲਿਆ ਦੇਣ, ਉਸੇ ਵੇਲੇ ਉਸ ਦਾ ਹੱਲ ਕਰ ਲਵਾਂਗੇ। ਦੂਜੀ ਜੋ ਗੱਲ ਦਲਾਲ ਦੀ ਕੀਤੀ ਹੈ, ਇਹ ਉਸ ਦਾ ਨਾਮ ਮੈਨੂੰ ਦੱਸ ਦੇਣ ਤਾਂ ਫਿਰ ਵੇਖਣਾ ਕਿ ਉਸ ਨੂੰ ਅਗਲੇ ਦਿਨ ਹੀ ਪੁੱਠਿਆਂ ਕਰਕੇ ਟੰਗਿਆ ਹੋਵੇਗਾ। ਕੋਈ ਵੀ ਬੰਦਾ ਹੋਵੇ ਉਸ ਦਾ ਨਾਮ ਦੇ ਦੇਣ ਕਿ ਉਥੇ ਇਹ ਦਲਾਲ ਹੈ ਉਸ ਦੀ ਪੜਤਾਲ ਕਰਕੇ ਮੈਂ ਉਸੇ ਵੇਲੇ ਉਸ ਤੇ ਐਕਸ਼ਨ ਲੈ ਲਵਾਂਗਾ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਸ਼ਗਨ ਸਕੀਮ ਦੀਆਂ ਨਵੰਬਰ, 2006 ਤੋਂ ਲੈ ਕੇ ਮਾਰਚ, 2007 ਤੱਕ ਤਕਰੀਬਨ 50 ਹਜ਼ਾਰ ਦਰਖਾਸਤਾਂ ਪੈਂਡਿੰਗ ਪਈਆਂ ਹਨ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਪੇਮੈਂਟ ਅਦਾ ਕਿਉਂ ਨਹੀਂ ਕੀਤੀ ਜਾ ਰਹੀ ਅਤੇ ਅਗਰ ਕੋਈ ਸਰਕਾਰ ਨੇ ਇਸ ਬਾਰੇ ਫੈਸਲਾ ਲਿਆ ਵੀ ਹੈ ਤਾਂ ਉਸ ਬਾਰੇ ਹਾਊਸ ਨੂੰ ਜਾਣਕਾਰੀ ਦੇਣ।

**ਮੰਤਰੀ :** ਇਹ ਜਿਹੜੀ ਮੈਂਬਰ ਸਾਹਿਬ ਗੱਲ ਕਰ ਰਹੇ ਹਨ, ਇਹ ਇਨ੍ਹਾਂ ਮਹਾਂਪੁਰਸ਼ਾਂ ਦੇ ਵੇਲੇ ਦੀ ਹੈ। ਅਸੀਂ ਤਾਂ ਫਿਰ ਵੀ ਕੋਸ਼ਿਸ਼ ਕਰ ਰਹੇ ਹਾਂ ਕਿ ਉਨ੍ਹਾਂ ਗਰੀਬਾਂ ਨੂੰ ਇਹ ਪੈਸਾ ਹਰ ਸਾਲ ਦੇਈਏ। ਪਰ ਇਹ ਇਨ੍ਹਾਂ ਮਹਾਂਪੁਰਸ਼ਾਂ ਦੇ ਵੇਲੇ ਦੇ ਕੇਸ

ਪੈਂਡਿੰਗ ਪਏ ਹਨ। ਬੇਸ਼ੱਕ ਇਸ ਦੇ ਬਾਰੇ ਇਹ ਅਲੱਗ ਸਵਾਲ ਕਰ ਦੇਣ ਤਾਂ ਅਸੀਂ ਦੱਸ ਦਿਆਂਗੇ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਰ, ਮਹਾਂਪੁਰਸ਼ ਪਾਕਿਸਤਾਨ ਤੋਂ ਆਏ ਹਨ ? (ਹਾਸਾ)

(ਇਸ ਵੇਲੇ ਕਾਂਗਰਸ ਪਾਰਟੀ ਦੇ ਕਈ ਮੈਂਬਰ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਹਾਂ ਜੀ, ਸੋਢੀ ਜੀ। ਮੰਤਰੀ ਜੀ, ਤੁਸੀਂ ਇੱਧਰ ਧਿਆਨ ਦੇਵੋ, ਤੁਹਾਡੇ ਲਈ ਸਪਲੀਮੈਂਟਰੀ ਕੀਤੀ ਜਾ ਰਹੀ ਹੈ ਤੇ ਤੁਸੀਂ ਜਵਾਬ ਦੇਣਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਸਿਰਫ਼ ਅੰਮ੍ਰਿਤਸਰ ਦੀ ਗੱਲ ਨਹੀਂ ਹੈ। ਇਹ ਮੇਰੇ ਕੋਲ ਵੀ ਲਿਸਟ ਪਈ ਹੈ। ਇਸ ਦੇ ਬਾਰੇ ਮੈਂ ਸੈਪਰੇਟ ਕੁਐਸਚਨ ਵੀ ਲਗਾਇਆ ਸੀ ਪਰ ਉਹ ਕਿਸੀ ਵਜ੍ਹਾ ਕਰਕੇ ਇਥੇ ਨਹੀਂ ਆ ਸਕਿਆ। ਸਪੀਕਰ ਸਾਹਿਬ, ਜ਼ਿਲ੍ਹਾ ਫਿਰੋਜ਼ਪੁਰ ਦੇ ਵਿਚ 3057 ਕੇਸ ਪੈਂਡਿੰਗ ਪਏ ਹਨ, ਉਨ੍ਹਾਂ ਦਾ ਕੋਈ ਵਾਲੀ-ਵਾਰਸ ਨਹੀਂ ਹੈ। ਜੇਕਰ ਤੁਸੀਂ ਉਥੋਂ ਦੇ ਵੈਲਫੇਅਰ ਆਫ਼ੀਸਰ ਦੇ ਕੋਲ ਚਲੇ ਜਾਓ ਤਾਂ ਉਹ ਕਹਿੰਦਾ ਹੈ ਕਿ ਮੇਰੇ ਕੋਲ ਪੈਸਾ ਨਹੀਂ ਆਇਆ। ਜੇਕਰ ਹੋਰ ਕਿਸੇ ਮੁਲਾਜ਼ਮ ਜਾਂ ਬੰਦੇ ਨਾਲ ਗੱਲ ਕੀਤੀ ਜਾਂਦੀ ਹੈ ਤਾਂ ਉਹ ਕਹਿੰਦਾ ਹੈ ਕਿ ਇਹ ਲੇਟ ਹੋ ਗਿਆ ਹੈ। ਪਹਿਲੀ ਗੱਲ ਜੋ ਲੇਟ ਵਾਲੀ ਹੈ, ਜੋ ਇਲੀਜੀਬਲ ਹੈ ਉਸ ਦੇ ਵਾਸਤੇ ਲੇਟ ਵਾਲੀ ਗੱਲ ਨਹੀਂ ਹੋਣੀ ਚਾਹੀਦੀ, ਜੇਕਰ ਅੱਜ ਉਸ ਦੀ ਬੱਚੀ ਦੀ ਸ਼ਾਦੀ ਹੈ ਅਤੇ ਉਸ ਨੇ ਅੱਜ ਅਪਲਾਈ ਕਰ ਦਿੱਤਾ ਹੈ ਜਾਂ ਫਿਰ ਚਾਰ ਦਿਨ ਬਾਅਦ ਵਿਚ ਵੀ ਅਪਲਾਈ ਕਰ ਦਿੱਤਾ ਹੈ। ਉਹ ਵਿਚਾਰੇ ਸੜਕਾਂ ਤੇ ਧੱਕੇ ਖਾਂਦੇ ਫਿਰਦੇ ਹਨ ਤੇ ਅਫ਼ਸਰ ਕੋਈ ਪੁੱਛਦਾ ਨਹੀਂ ਹੈ। ਕੀ ਮੰਤਰੀ ਜੀ ਦੱਸਣਗੇ ਕਿ ਕੀ ਸਰਕਾਰ ਦੇ ਕੋਲ ਕੋਈ ਅਜਿਹੀ ਸਕੀਮ ਹੈ, ਜੋ ਸਾਰੇ ਪੰਜਾਬ ਦੇ ਵਿਚ ਇਸ ਸਕੀਮ ਤਹਿਤ ਦਰਖਾਸਤਾਂ ਪਈਆਂ ਹਨ, ਉਸ ਦੇ ਲਈ ਕੋਈ ਟਾਈਮ ਕੱਟ ਕੀਤਾ ਹੈ ਕਿ ਇਸ ਮਿਤੀ ਤੱਕ ਇਨ੍ਹਾਂ ਪੈਂਡਿੰਗ ਦਰਖਾਸਤਾਂ ਦਾ ਨਿਪਟਾਰਾ ਕਰ ਦਿੱਤਾ ਜਾਵੇਗਾ ?

**ਮਾਨਯੋਗ ਸਪੀਕਰ :** ਇਹ ਤਾਂ ਅੰਮ੍ਰਿਤਸਰ ਦੇ ਬਾਰੇ ਪੁੱਛਿਆ ਹੈ। ਜਾਂ ਤਾਂ ਤੁਸੀਂ ਵੱਖਰਾ ਸਵਾਲ ਲੈ ਆਓ।

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਫਿਰੋਜ਼ਪੁਰ ਜ਼ਿਲ੍ਹੇ ਦੀ ਗੱਲ ਕੀਤੀ ਹੈ ਪਰ ਸਵਾਲ ਅੰਮ੍ਰਿਤਸਰ ਬਾਰੇ ਪੁੱਛਿਆ ਹੈ ਪਰ ਫਿਰ ਵੀ ਜੇਕਰ ਇਨ੍ਹਾਂ ਦੇ ਧਿਆਨ ਵਿਚ ਕੋਈ ਕਮੀ ਪੇਸ਼ੀ ਹੈ ਤਾਂ ਉਹ ਮੇਰੇ ਧਿਆਨ ਵਿਚ ਲਿਆ ਦੇਣ, ਉਹ ਮੈਂ ਕਰਵਾ ਦੇਵਾਂਗਾ।

**ਮਾਨਯੋਗ ਸਪੀਕਰ :** ਨਹੀਂ, ਉਨ੍ਹਾਂ ਨੇ ਡੇਟ ਦੀ ਗੱਲ ਕੀਤੀ ਹੈ, ਜੋ 30 ਦਿਨਾਂ

[ ਮਾਨਯੋਗ ਸਪੀਕਰ ]

ਦਾ ਪੀਰੀਅਡ ਹੁੰਦਾ ਹੈ, ਉਸ ਦੇ ਬਾਰੇ ਗੱਲ ਕੀਤੀ ਹੈ।

**ਮੰਤਰੀ :** ਸਪੀਕਰ ਸਾਹਿਬ, ਵਿਆਹ ਤੋਂ ਇੱਕ ਮਹੀਨਾ ਪਹਿਲਾਂ ਅਤੇ ਵਿਆਹ ਤੋਂ ਇੱਕ ਮਹੀਨਾ ਬਾਅਦ ਤੱਕ ਲੋੜਵੰਦ ਲੋਕ ਦਰਖਾਸਤ ਦੇ ਸਕਦੇ ਹਨ। ਦੋ ਮਹੀਨੇ ਦਾ ਟਾਈਮ ਹੈ, ਇਸ ਕਰਕੇ ਫਿਕਰ ਵਾਲੀ ਅਜਿਹੀ ਕੋਈ ਗੱਲ ਨਹੀਂ ਹੈ। ਜੇਕਰ ਕੋਈ ਕੇਸ ਇਨ੍ਹਾਂ ਦੇ ਧਿਆਨ ਵਿਚ ਹੈ ਤਾਂ ਉਸ ਦੀ ਪੜਤਾਲ ਕਰਵਾ ਲਵਾਂਗੇ। ਬਾਕੀ ਬੇਟੀ ਦੀ ਸ਼ਾਦੀ ਵਾਸਤੇ ਦੋ ਮਹੀਨੇ ਦਾ ਸਮਾਂ ਦਰਖਾਸਤ ਵਾਸਤੇ ਦਿੱਤਾ ਗਿਆ ਹੈ।

**Rana Gurmit Singh Sodhi :** Speaker Sahib, eligibility means whether somebody is applying today or after 10 or 15 days, it does not matter, he should be given benefit.

**ਮਾਨਯੋਗ ਸਪੀਕਰ :** ਤੁਹਾਨੂੰ ਪੰਜਾਬੀ ਕਾਫ਼ੀ ਆਉਂਦੀ ਹੈ। ਮੰਤਰੀ ਜੀ, ਮੇਰੇ ਨੋਟਿਸ ਵਿਚ ਵੀ ਹੈ। ਬਹੁਤ ਜਵਾਬ ਲੋਕਾਂ ਨੂੰ ਮਿਲੇ ਹਨ ਜਿਹੜੇ 30 ਦਿਨਾਂ ਤੋਂ ਬਾਅਦ ਐਪਲੀਕੇਸ਼ਨ ਲੈ ਕੇ ਜਾਂਦੇ ਹਨ। ਜਿਹੜੀ ਦੋ ਮਹੀਨੇ ਦੀ ਮਿਆਦ ਹੈ, ਇਸ ਬਾਰੇ ਮਹਿਕਮੇ ਦੇ ਬੰਦਿਆਂ ਨੂੰ ਪਤਾ ਹੋਣਾ ਚਾਹੀਦਾ ਹੈ। ਉਹ ਕਿਉਂ ਨਹੀਂ ਲੋਕਾਂ ਨੂੰ ਐਂਟਰਟੇਨ ਕਰਦੇ। ਬਹੁਤ ਸਾਰੇ ਅਜਿਹੇ ਕੇਸ ਮੇਰੇ ਨੋਟਿਸ ਵਿਚ ਵੀ ਹਨ। ਇਸ ਕਰਕੇ ਲੋੜੀਂਦੀ ਹਦਾਇਤ ਥੱਲੇ ਜਾਰੀ ਕਰ ਦਿਓ। ਹਾਂ ਜੀ, ਜੋਸ਼ੀ ਜੀ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਦਲਾਲ ਦਾ ਨਾਂ ਦੱਸੋ ਜਿਹੜੇ ਪੈਸੇ ਲੈਂਦੇ ਹਨ। ਅਸੀਂ ਉਹ ਦੇਖੇ ਤਾਂ ਨਹੀਂ ਪਰ ਸਾਡੇ ਕੋਲ ਲੋਕ ਆ ਕੇ ਰੋਂਦੇ ਹਨ ਜਿਹੜੇ ਪੈਸੇ ਦੇ ਕੇ ਆਉਂਦੇ ਹਨ।

**ਮਾਨਯੋਗ ਸਪੀਕਰ :** ਉਹ ਗਲਤ ਹੈ, ਉਸ ਚੀਜ਼ ਦਾ ਪ੍ਰਬੰਧ ਕਰ ਦਿੱਤਾ ਹੈ।

**ਸ਼੍ਰੀ ਅਨਿਲ ਜੋਸ਼ੀ :** ਕੀ ਮੰਤਰੀ ਜੀ ਇਸ ਚੀਜ਼ ਦੀ ਇਨਕੁਆਇਰੀ ਕਰਵਾਉਣਗੇ? ਅਸੀਂ ਪਹਿਲਾਂ ਵੀ ਅੰਮ੍ਰਿਤਸਰ ਵਾਲੇ ਐਮ.ਐਲ.ਏਜ਼. ਨੇ ਮਿਲ ਕੇ ਮੰਤਰੀ ਜੀ ਨੂੰ ਕਿਹਾ ਸੀ ਕਿ ਉਸ ਤੇ ਕੋਈ ਕਾਰਵਾਈ ਕੀਤੀ ਜਾਵੇ ਪਰ ਉਥੇ ਉਹੀ ਸਿਲਸਿਲਾ ਚੱਲ ਰਿਹਾ ਹੈ। ਉਸ ਨਾਲ ਕਿਹੜਾ ਪ੍ਰੇਮ ਹੈ? ਇਹ ਉਸ ਦੀ ਇਨਕੁਆਇਰੀ ਕਰਵਾਉਣ। ਮੈਂ 50 ਬੰਦਿਆਂ ਤੋਂ ਲਿਖਵਾ ਕੇ ਦੇ ਸਕਦਾ ਹਾਂ ਕਿ ਉਹ ਖਰਾਬ ਕਰਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਲਿਖ ਕੇ ਦੇ ਦਿਓ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਕੀ ਵਜ਼ੀਰ ਨੂੰ ਕਿਸੇ ਨੂੰ ਪੁੱਠਾ ਲਟਕਾਉਣ ਦਾ ਅਧਿਕਾਰ ਹੈ? ਜੇ ਹੈ ਤਾਂ ਕਿਸ ਨੇ ਦਿੱਤਾ ਹੈ? ਸਦਨ ਵਿਚ ਅਜਿਹਾ ਕਿਹਾ ਗਿਆ ਹੈ ਅਤੇ ਮਨਿਸਟਰ ਨੇ ਕਿਹਾ ਹੈ। ਚਾਹੇ ਦਲਾਲ ਹੈ ਜਾਂ ਰਿਸ਼ਵਤਖੋਰ ਹੈ ਜਾਂ ਕੋਈ ਹੋਰ ਹੈ। (ਵਿਘਨ) ਇੱਕ ਮਿੰਟ, ਮੈਂ ਇੱਕ ਜ਼ਿੰਮੇਵਾਰ ਬੰਦਾ ਹਾਂ।

**ਮਾਨਯੋਗ ਸਪੀਕਰ :** ਬਰਾੜ ਜੀ, ਤੁਸੀਂ ਗੱਲ ਕਰੋ।

**ਸਰਦਾਰ ਅਵਤਾਰ ਸਿੰਘ ਬਰਾੜ :** ਤੁਹਾਡੇ ਸਾਰਿਆਂ ਸਾਮ੍ਹਣੇ ਵਜ਼ੀਰ ਸਾਹਿਬ ਨੇ ਜਾਹੋ-ਜਲਾਲ ਨਾਲ ਕਿਹਾ ਕਿ ਮੈਂ ਉਨ੍ਹਾਂ ਨੂੰ ਪੁੱਠਾ ਲਟਕਾ ਦੇਵਾਂਗਾ, ਕੀ ਉਨ੍ਹਾਂ ਨੂੰ ਇਹ ਅਧਿਕਾਰ ਹੈ? ਜੇਕਰ ਹੈ ਤਾਂ ਇਹ ਕਿਸ ਨੇ ਦਿੱਤਾ ਹੈ ?

**ਮਾਨਯੋਗ ਸਪੀਕਰ :** ਜੇ ਕੋਈ ਹੋਵੇਗਾ ਤਾਂ ਕਰਨਗੇ। ਪਹਿਲਾਂ ਉਹ ਵੈਰੀਫਾਈ ਤਾਂ ਕਰ ਲੈਣ, ਅਗਲੀ ਗੱਲ ਬਾਅਦ ਵਿਚ ਕਰਿਓ।

**ਸਰਦਾਰ ਅਵਤਾਰ ਸਿੰਘ ਬਰਾੜ :** ਇਨ੍ਹਾਂ ਦੇ ਆਪਣੇ ਵਿਧਾਇਕ ਨੇ ਐਲੀਗੇਸ਼ਨ ਲਗਾਏ ਹਨ ਕਿ ਅਜਿਹੀ ਗੱਲ ਹੈ।

**ਇੱਕ ਅਵਾਜ਼ :** ਬਰਾੜ ਸਾਹਿਬ, ਇਹ ਪੰਜਾਬੀ ਦਾ ਮੁਹਾਵਰਾ ਹੈ। (ਵਿਘਨ)

**ਮਾਨਯੋਗ ਸਪੀਕਰ :** ਗੱਲ ਸੁਣੋ ਜੀ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬੜਾ ਗੰਭੀਰ ਮਸਲਾ ਹੈ। ਸਾਡੇ ਐਮ.ਐਲ.ਏ. ਇਸ ਨੂੰ ਗਲਤ ਪਾਸੇ ਲੈ ਕੇ ਜਾ ਰਹੇ ਹਨ ਜਦ ਕਿ ਇਹ ਵਾਕਈ ਗੰਭੀਰ ਮਸਲਾ ਹੈ। ਪਿਛਲੀ ਸਰਕਾਰ ਵੇਲੇ ਇਨ੍ਹਾਂ ਦਾ ਬਜਟ ਵੀ ਪਾਸ ਹੋਇਆ ਹੋਵੇਗਾ ਅਤੇ ਐਲੋਕੇਸ਼ਨ ਵੀ ਹੋਈ ਹੋਵੇਗੀ। ਇਸ ਸ਼ਗਨ ਵਾਸਤੇ ਮੇਰੀ ਨਾਲਿਜ ਮੁਤਾਬਿਕ ਪੈਸੇ ਰਿਲੀਜ਼ ਹੋਏ ਸਨ ਪਰ ਲੋਕਾਂ ਤੱਕ ਪਹੁੰਚੇ ਨਹੀਂ। ਸਰਕਾਰ ਬਦਲ ਗਈ। 10 ਕਰੋੜ ਰੁਪਏ ਦੇ ਕਰੀਬ ਸਾਡੇ ਗਰੀਬ ਲੋਕਾਂ ਦਾ ਪੈਸਾ ਪੈਂਡਿੰਗ ਪਿਆ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਆਪਾਂ ਜਿੱਥੇ ਹੋਰ ਗੱਲਾਂ ਕਰਦੇ ਹਾਂ, ਉਥੇ ਇਸ ਮਸਲੇ ਵੱਲ ਵੀ ਖਾਸ ਧਿਆਨ ਦਿੱਤਾ ਜਾਵੇ। ਉਨ੍ਹਾਂ ਗਰੀਬ ਲੋਕਾਂ ਦਾ ਕੀ ਕਸੂਰ ਹੈ, ਜਿਨ੍ਹਾਂ ਦੀਆਂ ਬੱਚੀਆਂ ਦੇ ਵਿਆਹ ਹੋਏ ਹਨ ਪਰ ਪੈਸਾ ਉਨ੍ਹਾਂ ਨੂੰ ਨਹੀਂ ਮਿਲਿਆ। ਕੀ ਮੁੱਖ ਮੰਤਰੀ ਸਾਹਿਬ ਇਸ ਲਈ ਕੋਈ ਉਪਰਾਲਾ ਕਰਨਗੇ ਕਿ ਜਿਹੜੇ ਪਿਛਲੀ ਸਰਕਾਰ ਵੇਲੇ ਦੇ ਕੇਸ ਪੈਂਡਿੰਗ ਪਏ ਹਨ, ਉਹ ਕਲੀਅਰ ਕੀਤੇ ਜਾਣਗੇ? ਇਸ ਦੇ ਵਾਸਤੇ ਜਿਹੜਾ 10 ਕਰੋੜ ਰੁਪਿਆ ਜਾਰੀ ਹੋਇਆ ਵੀ ਸੀ, ਕੀ ਉਨ੍ਹਾਂ ਲੋਕਾਂ ਨੂੰ ਉਹ ਪੈਸੇ ਜਾਰੀ ਕਰਨਗੇ ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਇਸ ਦੀ ਸਪੋਰਟ ਕਰਾਂਗਾ।

**ਮਾਨਯੋਗ ਸਪੀਕਰ :** ਜਿਹੜੀ ਉਨ੍ਹਾਂ ਨੇ ਗੱਲ ਕੀਤੀ ਹੈ (ਵਿਘਨ) ਗੱਲ ਸਮਝਣ ਦਾ ਯਤਨ ਕਰੋ। ਸਰਦਾਰ ਸੋਹਣ ਸਿੰਘ ਠੰਡਲ, ਐਮ.ਐਲ.ਏ. ਸਾਹਿਬ, ਨੇ ਗੱਲ ਇਹ ਕੀਤੀ ਹੈ ਕਿ ਪਿਛਲੀ ਸਰਕਾਰ ਵੇਲੇ ਪੈਸੇ ਜਾਰੀ ਹੋਏ ਸਨ, ਉਹ ਲੋਕਾਂ ਤੱਕ ਪਹੁੰਚੇ ਨਹੀਂ। ਉਹ ਖਾਧੇ ਗਏ ਹਨ, ਉਸ ਦੀ ਉਹ ਇਨਕੁਆਇਰੀ ਦੀ ਮੰਗ ਕਰ ਰਹੇ ਹਨ। ਹਾਂ ਜੀ, ਬਾਦਲ ਸਾਹਿਬ।

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਕੇਸ ਮੇਰੇ ਨਾਲਿਜ ਵਿਚ ਹਨ। ਮੈਂ ਇਹ ਸਾਰੇ ਕੇਸ ਆਪ ਮੰਗਵਾ ਕੇ ਦੇਖ ਲੈਂਦਾ ਹਾਂ ਅਤੇ ਜੇਕਰ ਕੋਈ ਕਮੀ ਹੋਈ ਤਾਂ ਉਹ ਦੂਰ ਕਰ ਦਿੱਤੀ ਜਾਵੇਗੀ। (ਥੰਪਿੰਗ)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1019

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਵਿਧਾਨ ਸਭਾ ਹਲਕਾ ਉੱਤਰੀ ਅੰਮ੍ਰਿਤਸਰ ਵਿਚ ਸੜਕਾਂ ਦੀ ਰਿਪੇਅਰ

*1013. **ਸ਼੍ਰੀ ਅਨਿਲ ਜੋਸ਼ੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਹਲਕਾ ਉੱਤਰੀ ਅੰਮ੍ਰਿਤਸਰ ਵਿਚ ਕਿਹੜੀਆਂ-ਕਿਹੜੀਆਂ ਸੜਕਾਂ ਮੰਡੀ ਬੋਰਡ ਦੇ ਅਧੀਨ ਆਉਂਦੀਆਂ ਹਨ ਅਤੇ ਇਨ੍ਹਾਂ ਨੂੰ ਕਦੋਂ ਰੀਲੇਅ/ਰੀਕਾਰਪੈਟ/ਰਿਪੇਅਰ ਕਰਨ ਦੀ ਤਜਵੀਜ਼ ਹੈ ;

(ਅ) ਪਿਛਲੇ ਤਿੰਨ ਸਾਲਾਂ ਦੇ ਵਿਚ ਕਿਹੜੀਆਂ-ਕਿਹੜੀਆਂ ਸੜਕਾਂ ਨੂੰ ਰੀਲੇਅ/ਰਿਕਾਰਪੈਟ/ਰਿਪੇਅਰ ਕੀਤਾ ਗਿਆ ਹੈ ਅਤੇ ਇਕ ਸੜਕ ਨੂੰ ਕਿੰਨੀ ਦੇਰ ਬਾਅਦ ਰੀਲੇਅ ਕੀਤਾ ਜਾਂਦਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਸੂਚਨਾ ਅਨੁਲੱਗ 'ੳ' ਤੇ ਹੈ ਜੀ।

(ਅ) ਸੂਚਨਾ ਅਨੁਲੱਗ 'ਅ' ਤੇ ਹੈ ਜੀ। ਨਾਰਮਜ਼ ਅਨੁਸਾਰ ਹਰੇਕ ਲਿੰਕ ਸੜਕ ਨੂੰ ਪਹਿਲੀ ਮੁਰੰਮਤ ਤੋਂ 6 ਸਾਲ ਬਾਅਦ ਰੀਲੇਅ ਕੀਤਾ ਜਾਣਾ ਚਾਹੀਦਾ ਹੈ।

## ਅਨੁਲੱਗ-'ੳ'

## ਅਸੰਬਲੀ ਹਲਕਾ ਅੰਮ੍ਰਿਤਸਰ ਉਤਰੀ ਵਿਚ ਪੈਂਦੀਆਂ ਲਿੰਕ ਸੜਕਾਂ ਅਤੇ ਉਹਨਾਂ ਦੀ ਮੁਰੰਮਤ ਸਬੰਧੀ ਵੇਰਵਾ

| ਲੜੀ ਨੰ: | ਮਾਰਕੀਟ ਕਮੇਟੀ | ਸੜਕ ਦਾ ਨਾਂ | ਕੋਡ ਨੰ: | ਨਗਰ ਨਿਗਮ ਏਰੀਏ ਵਿਚ ਪੈਂਦੀਆਂ ਸੜਕਾਂ ਦੀ ਲੰਬਾਈ (ਕਿ.ਮੀ.) | ਨਗਰ ਨਿਗਮ ਏਰੀਏ ਤੋਂ ਬਾਹਰ ਪੈਂਦੀਆਂ ਸੜਕਾਂ ਦੀ ਲੰਬਾਈ (ਕਿ.ਮੀ.) | ਸਰਵੇਸਿੰਗ ਦੀ ਪਿਛਲੀ ਮਿਤੀ | ਰੀਲੇਅ/ਰਿਪੇਅਰ ਲਈ ਡਿਊ ਹੋਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|---|---|---|---|---|
| 1. | ਅੰਮ੍ਰਿਤਸਰ | ਅੰਮ੍ਰਿਤਸਰ-ਫਤਿਹਗੜ੍ਹ ਚੂੜੀਆਂ ਰੋਡ ਤੋਂ ਗੁਰਦੁਆਰਾ ਪਹਿਲੀ ਪਾਤਸ਼ਾਹੀ। | ਏ-02095 | 0.20 | - | 9/07 | 9/2013 | ਨਗਰ ਨਿਗਮ ਅੰਮ੍ਰਿਤਸਰ ਨੂੰ ਤਬਦੀਲ ਕਰਨ / ਚਾਰਜ ਲੈਣ ਲਈ ਲਿਖਿਆ ਜਾ ਚੁੱਕਾ ਹੈ। |
| 2. | ਅੰਮ੍ਰਿਤਸਰ | ਅੰਮ੍ਰਿਤਸਰ-ਮਜੀਠਾ ਰੋਡ ਤੋਂ ਡਾਇਮੰਡ ਐਵੀਨਿਊ। | ਏ-02188 | 0.60 | - | 6/02 | 6/2008 | ਨਗਰ ਨਿਗਮ ਅੰਮ੍ਰਿਤਸਰ ਨੂੰ ਤਬਦੀਲ ਕਰਨ / ਚਾਰਜ ਲੈਣ ਲਈ ਲਿਖਿਆ ਜਾ ਚੁੱਕਾ ਹੈ। |
| 3. | ਅੰਮ੍ਰਿਤਸਰ | ਅੰਮ੍ਰਿਤਸਰ-ਫਤਿਹਗੜ੍ਹ ਚੂੜੀਆਂ ਰੋਡ ਤੋਂ ਬਾਬਾ ਲਾਲ ਤੋਂ ਫੇਅਰਲੈਂਡ ਕਲੋਨੀ। | ਏ-02210 | 0.25 | - | 10/02 | 10/2008 | ਨਗਰ ਨਿਗਮ ਅੰਮ੍ਰਿਤਸਰ ਨੂੰ ਤਬਦੀਲ ਕਰਨ / ਚਾਰਜ ਲੈਣ ਲਈ ਲਿਖਿਆ ਜਾ ਚੁੱਕਾ ਹੈ। |
| 4. | ਅੰਮ੍ਰਿਤਸਰ | ਅੰਮ੍ਰਿਤਸਰ-ਮਜੀਠਾ ਰੋਡ ਤੋਂ ਤੁੰਗਬਾਲਾ ਸਬ ਅਰਬਨ। | ਏ-02060 | 0.80 | - | 4/04 | 4/2010 | ਮੁਰੰਮਤ ਲਈ ਪ੍ਰਵਾਨ ਹੈ, 31-10-09 ਤੱਕ ਮੁਰੰਮਤ ਹੋਣ ਦੀ ਉਮੀਦ ਹੈ। ਉਪਰੰਤ ਨਗਰ ਨਿਗਮ ਅੰਮ੍ਰਿਤਸਰ ਨੂੰ ਟਰਾਂਸਫਰ ਕਰ ਦਿੱਤੀ ਜਾਵੇਗੀ। |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਮਾਰਕੀਟ ਕਮੇਟੀ | ਸੜਕ ਦਾ ਨਾਂ | ਕੋਡ ਨੰ: | ਨਗਰ ਨਿਗਮ ਏਰੀਏ ਵਿਚ ਪੈਂਦੀਆਂ ਸੜਕਾਂ ਦੀ ਲੰਬਾਈ (ਕਿ.ਮੀ.) | ਨਗਰ ਨਿਗਮ ਏਰੀਏ ਤੋਂ ਬਾਹਰ ਪੈਂਦੀਆਂ ਸੜਕਾਂ ਦੀ ਲੰਬਾਈ (ਕਿ.ਮੀ.) | ਸਰਵੇਸਿੰਗ ਦੀ ਪਿਛਲੀ ਮਿਤੀ | ਰੀਲੇਅ/ਰਿਪੇਅਰ ਲਈ ਡਿਊ ਹੋਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|---|---|---|---|---|
| 5. | ਅੰਮ੍ਰਿਤਸਰ | ਸ਼ਮਸ਼ਾਨਘਾਟ ਤੋਂ ਫੇਅਰਲੈਂਡ ਕਲੋਨੀ। | ਏ-02130 | 0.61 | - | 11/08 | 11/2014 | ਪਿਛਲੇ ਸਾਲ ਵਿਚ ਮੁਰੰਮਤ ਕੀਤੀ ਹੈ। ਦੂਜੀਆਂ ਸੜਕਾਂ ਦੇ ਮੁਰੰਮਤ ਹੋਣ ਉਪਰੰਤ ਨਗਰ ਨਿਗਮ, ਅੰਮ੍ਰਿਤਸਰ ਨੂੰ ਸੌਂਪ ਦਿੱਤੀ ਜਾਵੇਗੀ। |
| 6. | ਅੰਮ੍ਰਿਤਸਰ | ਅੰਮ੍ਰਿਤਸਰ ਤੋਂ ਫਤਿਹਗੜ੍ਹ ਚੂੜੀਆਂ ਰੋਡ ਤੋਂ ਸ਼ਮਸ਼ਾਨਘਾਟ। | ਏ-02160 | 0.15 | - | 11/08 | 11/2014 | ਪਿਛਲੇ ਸਾਲ ਵਿਚ ਮੁਰੰਮਤ ਕੀਤੀ ਹੈ। ਦੂਜੀਆਂ ਸੜਕਾਂ ਦੇ ਮੁਰੰਮਤ ਹੋਣ ਉਪਰੰਤ ਨਗਰ ਨਿਗਮ, ਅੰਮ੍ਰਿਤਸਰ ਨੂੰ ਸੌਂਪ ਦਿੱਤੀ ਜਾਵੇਗੀ। |
| 7. | ਅੰਮ੍ਰਿਤਸਰ | ਅੰਮ੍ਰਿਤਸਰ ਬਾਈਪਾਸ ਤੋਂ ਮੁਸਤਫਾਬਾਦ ਮਾਤਾ ਕਾਲੀ ਮੰਦਰ। | ਏ-02184 | 1.55 | - | 10/01 | 10/2007 | ਮੁਰੰਮਤ ਲਈ ਪ੍ਰਵਾਨ ਹੈ, 31-10-09 ਤੱਕ ਮੁਰੰਮਤ ਹੋਣ ਦੀ ਉਮੀਦ ਹੈ। ਉਪਰੰਤ ਨਗਰ ਨਿਗਮ ਅੰਮ੍ਰਿਤਸਰ ਨੂੰ ਟਰਾਂਸਫਰ ਕਰ ਦਿੱਤੀ ਜਾਵੇਗੀ। |

| | | | | | | | | |
|---|---|---|---|---|---|---|---|---|
| 8. | ਅੰਮ੍ਰਿਤਸਰ | ਅੰਮ੍ਰਿਤਸਰ ਫਤਿਹਗੜ੍ਹ ਚੂੜੀਆਂ ਰੋਡ ਤੋਂ ਉਪਲ ਕਲੋਨੀ ਸ਼ਮਸ਼ਾਨਘਾਟ ਤੋਂ ਗੁਰਦੁਆਰਾ ਫੇਅਰਲੈਂਡ ਕਲੋਨੀ। | ਏ-02204 | 0.42 | - | 10/02 | 10/2008 | ਪ੍ਰੀਮੈਚਿਓਰ ਮੁਰੰਮਤ ਲਈ ਪ੍ਰਵਾਨ ਹੈ, 31-10-09 ਤੱਕ ਮੁਰੰਮਤ ਹੋਣ ਦੀ ਉਮੀਦ ਹੈ। ਉਪਰੰਤ ਨਗਰ ਨਿਗਮ ਅੰਮ੍ਰਿਤਸਰ ਨੂੰ ਟਰਾਂਸਫਰ ਕਰ ਦਿੱਤੀ ਜਾਵੇਗੀ। |
| 9. | ਅੰਮ੍ਰਿਤਸਰ | ਅੰਮ੍ਰਿਤਸਰ ਫਤਿਹਗੜ੍ਹ ਚੂੜੀਆਂ ਰੋਡ ਤੋਂ ਅਕਾਸ਼ ਐਵੀਨਿਊ। | ਏ-02205 | 0.64 | - | 12/02 | 12/2008 | ਪ੍ਰੀਮੈਚਿਓਰ ਮੁਰੰਮਤ ਲਈ ਪ੍ਰਵਾਨ ਹੈ, 31-10-09 ਤੱਕ ਮੁਰੰਮਤ ਹੋਣ ਦੀ ਉਮੀਦ ਹੈ। ਉਪਰੰਤ ਨਗਰ ਨਿਗਮ ਅੰਮ੍ਰਿਤਸਰ ਨੂੰ ਟਰਾਂਸਫਰ ਕਰ ਦਿੱਤੀ ਜਾਵੇਗੀ। |
| 10. | ਅੰਮ੍ਰਿਤਸਰ | ਦਇਆਨੰਦ ਨਗਰ ਤੋਂ ਸਪਰਿੰਗ ਡੇਲ ਸਕੂਲ। | ਏ-02128 | - | 0.50 | 10/2000 | 10/2006 | ਮੁਰੰਮਤ ਲਈ ਪ੍ਰਵਾਨ ਹੈ, 31-10-09 ਤੱਕ ਮੁਰੰਮਤ ਹੋਣ ਦੀ ਉਮੀਦ ਹੈ। |
| 11. | ਅੰਮ੍ਰਿਤਸਰ | ਅਪਰੋਚ ਰੋਡ ਗੁਰਦੁਆਰਾ ਦਸ਼ਮੇਸ਼ ਨਗਰ। | ਏ-02147 | - | 0.15 | 9/01 | 9/2007 | ਮੁਰੰਮਤ ਲਈ ਪ੍ਰਵਾਨ ਹੈ, 31-10-09 ਤੱਕ ਮੁਰੰਮਤ ਹੋਣ ਦੀ ਉਮੀਦ ਹੈ। |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਮਾਰਕੀਟ ਕਮੇਟੀ | ਸੜਕ ਦਾ ਨਾਂ | ਕੋਡ ਨੰ: | ਨਗਰ ਨਿਗਮ ਏਰੀਏ ਵਿਚ ਪੈਂਦੀਆਂ ਸੜਕਾਂ ਦੀ ਲੰਬਾਈ (ਕਿ.ਮੀ.) | ਨਗਰ ਨਿਗਮ ਏਰੀਏ ਤੋਂ ਬਾਹਰ ਪੈਂਦੀਆਂ ਸੜਕਾਂ ਦੀ ਲੰਬਾਈ (ਕਿ.ਮੀ.) | ਸਰਵੇਸਿੰਗ ਦੀ ਪਿਛਲੀ ਮਿਤੀ | ਰੀਲੇਅ/ਰਿਪੇਅਰ ਲਈ ਡਿਊ ਹੋਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|---|---|---|---|---|
| 12. | ਅੰਮ੍ਰਿਤਸਰ | ਅਪਰੋਚ ਰੋਡ ਮਾਤਾ ਸੁਧਾ ਮੰਦਰ। | ਏ-02146 | - | 0.30 | 9/01 | 9/2007 | ਆਉਂਦੇ ਮੁਰੰਮਤ ਦੇ ਪ੍ਰੋਗਰਾਮ ਵਿਚ ਸ਼ਾਮਲ ਕੀਤੇ ਜਾਣ ਦੀ ਤਜਵੀਜ਼ ਹੈ। |
| 13. | ਅੰਮ੍ਰਿਤਸਰ | ਅੰਮ੍ਰਿਤਸਰ-ਮਜੀਠਾ ਰੋਡ ਤੋਂ ਨੌਸ਼ਿਹਰਾ। | ਏ-02007 | - | 0.50 | 6/06 | 6/2012 | ਡਿਊ ਹੋਣ ਤੇ ਮੁਰੰਮਤ ਲਈ ਵਿਚਾਰੀ ਜਾਵੇਗੀ। |
| 14. | ਅੰਮ੍ਰਿਤਸਰ | ਵਿਰਨੀ ਪਿੰਡ ਨੌਸ਼ਿਹਰਾ ਖੁਰਦ। | ਏ-02083 | - | 0.50 | 3/04 | 3/2010 | ਡਿਊ ਹੋਣ ਤੇ ਮੁਰੰਮਤ ਲਈ ਵਿਚਾਰੀ ਜਾਵੇਗੀ। |
| 15. | ਅੰਮ੍ਰਿਤਸਰ | ਸ਼ਮਸ਼ਾਨਘਾਟ ਨੌਸ਼ਿਹਰਾ ਕਲਾਂ। | ਏ-02162 | - | 0.20 | 4/02 | 4/2008 | ਆਉਂਦੇ ਮੁਰੰਮਤ ਦੇ ਪ੍ਰੋਗਰਾਮ ਵਿਚ ਸ਼ਾਮਲ ਕੀਤੇ ਜਾਣ ਦੀ ਤਜਵੀਜ਼ ਹੈ। |
| 16. | ਅੰਮ੍ਰਿਤਸਰ | ਅੰਮ੍ਰਿਤਸਰ-ਫਤਿਹਗੜ੍ਹ ਚੂੜੀਆਂ ਰੋਡ ਤੋਂ ਸੂਰਜ ਐਵੀਨਿਊ ਰੋਡ। | ਏ-02208 | - | 0.20 | 10/02 | 10/2008 | ਆਉਂਦੇ ਮੁਰੰਮਤ ਦੇ ਪ੍ਰੋਗਰਾਮ ਵਿਚ ਸ਼ਾਮਲ ਕੀਤੇ ਜਾਣ ਦੀ ਤਜਵੀਜ਼ ਹੈ। |
| | | ਜੋੜ | | 5.22 | 2.35 | | | |

## ਅਨੁਲੱਗ-'ਅ'

## ਅਸੰਬਲੀ ਹਲਕਾ ਅੰਮ੍ਰਿਤਸਰ ਉਤਰੀ ਵਿਚ ਪੈਂਦੀਆਂ ਪਿਛਲੇ ਤਿੰਨ ਸਾਲਾਂ ਦੌਰਾਨ ਮੁਰੰਮਤ ਕੀਤੀਆਂ ਲਿੰਕ ਸੜਕਾਂ ਦਾ ਵੇਰਵਾ

| ਲੜੀ ਨੰ: | ਮਾਰਕੀਟ ਕਮੇਟੀ | ਸੜਕ ਦਾ ਨਾਂ | ਕੋਡ ਨੰ: | ਲੰਬਾਈ | ਲਾਗਤ (ਲੱਖਾਂ ਵਿਚ) | ਸਰਵੇਸਿੰਗ ਦੀ ਪਿਛਲੀ ਮਿਤੀ | ਰੀਕਾਰਪੈਟ/ਰਿਪੇਅਰ ਕਰਨ ਲਈ ਡਿਊ ਹੋਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|---|---|---|---|---|
| 1. | ਅੰਮ੍ਰਿਤਸਰ | ਅੰਮ੍ਰਿਤਸਰ-ਮਜੀਠਾ ਰੋਡ ਤੋਂ ਨੌਸ਼ਿਹਰਾ। | ਏ-02007 | 0.50 | 1.88 | 6/2006 | 6/2012 | |
| 2. | ਅੰਮ੍ਰਿਤਸਰ | ਅੰਮ੍ਰਿਤਸਰ-ਫਤਿਹਗੜ੍ਹ ਚੂੜੀਆਂ ਰੋਡ ਤੋਂ ਗੁਰਦੁਆਰਾ ਪਹਿਲੀ ਪਾਤਸ਼ਾਹੀ। | ਏ-02095 | 0.20 | 0.88 | 9/2007 | 9/2013 | |
| 3. | ਅੰਮ੍ਰਿਤਸਰ | ਸ਼ਮਸ਼ਾਨਘਾਟ ਤੋਂ ਫੇਅਰਲੈਂਡ ਕਲੋਨੀ। | ਏ-02130 | 0.61 | 5.60 | 11/08 | 11/2014 | |
| 4. | ਅੰਮ੍ਰਿਤਸਰ | ਅੰਮ੍ਰਿਤਸਰ ਤੋਂ ਫਤਿਹਗੜ੍ਹ ਚੂੜੀਆਂ ਰੋਡ ਤੋਂ ਸ਼ਮਸ਼ਾਨਘਾਟ। | ਏ-02160 | 0.15 | 1.26 | 11/08 | 11/2014 | |
| | | ਜੋੜ | | 1.46 | 9.62 | | | |

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਉਥੋਂ ਦੀ ਲਿਸਟ ਭੇਜ ਦਿੱਤੀ ਹੈ। ਬਾਕੀ ਇਨ੍ਹਾਂ ਨੇ ਸੜਕ ਮੁਰੰਮਤ ਕਰਨ ਦਾ ਸਮਾਂ ਪਹਿਲੀ ਮੁਰੰਮਤ ਤੋਂ 6 ਸਾਲ ਬਾਅਦ ਦੱਸਿਆ ਹੈ। ਪਰ ਜੇਕਰ ਕੋਈ ਸੜਕ ਛੇ ਸਾਲ ਦੇ ਸਮੇਂ ਤੋਂ ਪਹਿਲਾਂ ਟੁੱਟ ਜਾਂਦੀ ਹੈ ਤਾਂ ਉਸ ਦੇ ਬਾਰੇ ਕੀ ਕਰਦੇ ਹਨ? ਕੀ ਐਕਸ਼ਨ ਲੈਂਦੇ ਹਨ? ਕਿਉਂਕਿ ਆਮ ਤੌਰ ਤੇ 6 ਸਾਲ ਦਾ ਸਮਾਂ ਤਾਂ ਕੋਈ ਸੜਕ ਕੱਢਦੀ ਨਹੀਂ, ਪਹਿਲਾਂ ਹੀ ਟੁੱਟ ਜਾਂਦੀ ਹੈ। ਜੇਕਰ ਕੋਈ ਅਫ਼ਸਰ ਖਰਾਬ ਸੜਕ ਬਣਾਉਂਦਾ ਹੈ, ਜੋ ਕਿ ਸਮੇਂ ਤੋਂ ਪਹਿਲਾਂ ਹੀ ਟੁੱਟ ਜਾਂਦੀ ਹੈ ਤਾਂ ਉਸ ਅਫ਼ਸਰ ਦੇ ਖ਼ਿਲਾਫ਼ ਕੀ ਐਕਸ਼ਨ/ਕਾਰਵਾਈ ਕੀਤੀ ਜਾਂਦੀ ਹੈ? ਕਿਉਂਕਿ ਆਮ ਤੌਰ ਤੇ ਹਰ ਸੜਕ ਮੁਰੰਮਤ ਤੋਂ ਦੂਜੇ ਸਾਲ ਬਾਅਦ ਹੀ ਟੁੱਟ ਜਾਂਦੀ ਹੈ।

**ਮੰਤਰੀ :** ਜੇਕਰ ਕੋਈ ਸੜਕ ਸਮੇਂ ਤੋਂ ਪਹਿਲਾਂ ਹੀ ਬਹੁਤ ਜ਼ਿਆਦਾ ਖਰਾਬ ਹੋ ਜਾਵੇ ਤਾਂ ਉਸ ਨੂੰ ਵੇਖ ਕੇ ਦੁਬਾਰਾ ਬਣਾਇਆ ਜਾਂਦਾ ਹੈ। ਇਨ੍ਹਾਂ ਦੇ ਹਲਕੇ ਵਿਚ 7 ਕਿਲੋਮੀਟਰ ਹੀ ਸੜਕਾਂ ਹਨ ਅਤੇ ਇਨ੍ਹਾਂ ਵਿਚੋਂ ਵੀ ਚਾਰ ਕੁ ਕਿਲੋਮੀਟਰ ਹੀ ਸੜਕਾਂ ਹਨ ਜਿਹੜੀਆਂ ਬਣਨ ਵਾਲੀਆਂ ਹਨ। ਬਾਕੀ ਦੀਆਂ ਬਣੀਆਂ ਹੋਈਆਂ ਹਨ। ਫਿਰ ਵੀ ਜੇਕਰ ਕੋਈ ਸੜਕ ਨਹੀਂ ਬਣੀ ਤਾਂ ਇਹ ਲਿਖ ਕੇ ਦੇ ਦੇਣ, ਅਸੀਂ ਦੇਖ ਲਵਾਂਗੇ।

**ਸ਼੍ਰੀ ਅਨਿਲ ਜੋਸ਼ੀ :** ਤਕਰੀਬਨ ਸਾਰੀਆਂ ਹੀ ਸੜਕਾਂ ਸਮੇਂ ਤੋਂ ਪਹਿਲਾਂ ਟੁੱਟ ਜਾਂਦੀਆਂ ਹਨ। ਜੇ ਕੋਈ ਸੜਕ ਚਾਰ ਸਾਲ ਪਹਿਲਾਂ ਬਣੀ ਹੈ ਤਾਂ ਉਹ ਵੀ ਟੁੱਟੀ ਹੋਈ ਹੀ ਹੁੰਦੀ ਹੈ। ਮੈਂ ਇਨ੍ਹਾਂ ਸਬੰਧੀ ਮੰਤਰੀ ਸਾਹਿਬ ਨੂੰ ਲਿਖ ਕੇ ਦੇ ਦੇਵਾਂਗੇ। ਇਨ੍ਹਾਂ ਦਾ ਬਹੁਤ ਧੰਨਵਾਦ।

---

## ਪਿੰਡ ਬਲਾਕੀਪੁਰ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਗ੍ਰਿਡ ਸਟੇਸ਼ਨ ਦੀ ਸਥਾਪਨਾ

*987. **ਚੌਧਰੀ ਮੋਹਨ ਲਾਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਬਲਾਕੀਪੁਰ, ਤਹਿਸੀਲ ਬੰਗਾ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਗ੍ਰਿਡ ਸਟੇਸ਼ਨ ਮਨਜ਼ੂਰ ਹੋਇਆ ਸੀ; ਜੇਕਰ ਉੱਤਰ ਹਾਂ ਵਿਚ ਹੋਵੇ ਤਾਂ ਇਹ ਗ੍ਰਿਡ ਸਟੇਸ਼ਨ ਨੂੰ ਕਦੋਂ ਤੱਕ ਕੰਪਲੀਟ ਕਰ ਦਿੱਤੇ ਜਾਣ ਦੀ ਤਜਵੀਜ਼ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹਾਂ ਜੀ, ਪਿੰਡ ਬਲਾਕੀਪੁਰ ਵਿਖੇ 66 ਕੇ.ਵੀ. ਸਬ-ਸਟੇਸ਼ਨ ਬਣਾਉਣ ਦੀ ਤਜਵੀਜ਼ ਸਾਲ 2009-10 ਦੇ ਟਰਾਂਸਮਿਸ਼ਨ ਕੰਮਾਂ ਦੀ ਸੂਚੀ ਵਿਚ ਸ਼ਾਮਲ ਹੈ ਅਤੇ ਇਹ 2010-11 ਵਿਚ ਮੁਕੰਮਲ ਕਰ ਲਿਆ ਜਾਵੇਗਾ

ਚੌਧਰੀ ਮੋਹਨ ਲਾਲ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪਿੰਡ ਬਲਾਕੀਪੁਰ, ਨਵਾਂ ਸ਼ਹਿਰ, ਵਿਚ ਵੀ ਸਬ-ਸਟੇਸ਼ਨ ਬਣਾਉਣ ਦਾ ਵਾਅਦਾ ਕੀਤਾ ਹੈ ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਗਰਿਡ ਹੈ, 12 ਸਾਲ ਪਹਿਲਾਂ ਕਾਂਗਰਸ ਪਾਰਟੀ ਦੀ ਸਰਕਾਰ ਵੇਲੇ ਇਸ ਨੂੰ ਬਣਾਉਣ ਦਾ ਕੰਮ ਸ਼ੁਰੂ ਹੋਇਆ ਸੀ। ਪਲਿੰਥਾਂ ਵੀ ਬਣ ਗਈਆਂ ਸਨ, ਬਿਜਲੀ ਦੇ ਖੰਭੇ ਵੀ ਆ ਗਏ ਸਨ ਅਤੇ ਬਿਜਲੀ ਦਾ ਹੋਰ ਸਾਜ਼ੋ-ਸਮਾਨ ਵੀ ਪਹੁੰਚ ਗਿਆ ਸੀ ਪਰ ਬਾਅਦ ਵਿਚ ਕਾਂਗਰਸ ਪਾਰਟੀ ਦੇ ਕਿਸੇ ਵੱਡੇ ਲੀਡਰ ਦੇ ਕਹਿਣ ਤੇ...

ਮਾਨਯੋਗ ਸਪੀਕਰ : ਤੁਹਾਡੇ ਕੋਲ ਇਸ ਕੁਐਸਚਨ ਦਾ ਜਵਾਬ ਆ ਗਿਆ ਹੈ।

ਚੌਧਰੀ ਮੋਹਨ ਲਾਲ : ਸਪੀਕਰ ਸਾਹਿਬ, ਦੋ ਸਬ-ਸਟੇਸ਼ਨ ਬਹਿਰਾਮਪੁਰ ਅਤੇ ਬੰਗਾ ਵਿਚ ਚੱਲ ਰਹੇ ਹਨ। ਉਨ੍ਹਾਂ ਤੇ ਬੜਾ ਓਵਰਲੋਡ ਹੈ। ਲੋਕਾਂ ਤੱਕ ਬਿਜਲੀ ਨਹੀਂ ਪਹੁੰਚਦੀ, ਘਰਾਂ ਵਿਚ ਬਿਜਲੀ ਨਹੀਂ ਆਉਂਦੀ ਅਤੇ ਮੋਟਰਾਂ ਵੀ ਨਹੀਂ ਚਲਦੀਆਂ। ਇਸ ਕੰਮ ਨੂੰ ਸਾਲ 2009-10 ਦੇ ਕੰਮਾਂ ਵਿਚ ਸ਼ਾਮਲ ਕੀਤਾ ਗਿਆ ਹੈ ਪਰ ਮੇਰੀ ਬੇਨਤੀ ਹੈ ਕਿ ਜੇਕਰ ਇਸ ਕੰਮ ਨੂੰ ਇਸੇ ਸਾਲ ਦੇ ਵਿਚ ਪੂਰਾ ਕਰ ਦਿੱਤਾ ਜਾਵੇ ਤਾਂ ਠੀਕ ਰਹੇਗਾ। ਕੀ ਇਹ ਇਸੇ ਸਾਲ ਵਿਚ ਹੁਣੇ ਹੀ ਕਰ ਦਿੱਤਾ ਜਾਵੇਗਾ?

ਮੁੱਖ ਮੰਤਰੀ : ਮੈਂ ਬੜਾ ਕਲੀਅਰਲੀ ਜਵਾਬ ਦੇ ਦਿੱਤਾ ਹੈ। ਜੇਕਰ ਹੋਰ ਤੇਜ਼ੀ ਇਸ ਕੰਮ ਵਿਚ ਹੋ ਸਕਦੀ ਹੋਈ ਤਾਂ ਅਸੀਂ ਜ਼ਰੂਰ ਕੋਸ਼ਿਸ਼ ਕਰਾਂਗੇ।

ਚੌਧਰੀ ਮੋਹਨ ਲਾਲ : ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1029*

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਅਲਾਓ ਕਰ ਦਿੱਤੀ ਗਈ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਇਸ ਸਵਾਲ ਦਾ ਜਵਾਬ ਕੱਲ੍ਹ ਵਾਸਤੇ ਰੱਖ ਲਓ ਜੀ। ਕੱਲ੍ਹ ਨੂੰ ਇਸ ਦਾ ਜਵਾਬ ਆ ਜਾਵੇ ਤਾਂ ਜ਼ਿਆਦਾ ਠੀਕ ਰਹੇਗਾ।

ਮਾਨਯੋਗ ਸਪੀਕਰ : ਮੰਤਰੀ ਸਾਹਿਬ ਨਹੀਂ ਆਏ ਇਸ ਕਰਕੇ ਇਹ ਸਵਾਲ ਪੋਸਟਪੋਨ ਹੋਇਆ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਖੇਤੀਬਾੜੀ ਮੰਤਰੀ ਜੀ ਤਾਂ ਬੈਠੇ ਹਨ, ਆਹ (ਇਸ਼ਾਰਾ ਕਰਦੇ ਹੋਏ) ਵੇਖੋ।

*Reply to Starred Question No. 1029 was not received till 3.1.2011 i.e. the date on which this Debate was sent to the Press for final printing.

Please see Appendix - - - - - -

ਮਾਨਯੋਗ ਸਪੀਕਰ : ਇਹ ਸਵਾਲ ਸ਼੍ਰੀ ਬ੍ਰਹਮਪੁਰਾ ਜੀ ਦਾ ਹੈ। ਬੈਠੇ ਤਾਂ ਆਪਾਂ ਸਾਰੇ ਹੀ ਹਾਂ। ਤੁਸੀਂ ਵੀ ਬੈਠੇ ਹੋ ਪਰ ਕੁਐਸਚਨ ਦੀ ਤਿਆਰੀ ਕਰਕੇ ਆਉਣਾ ਹੁੰਦਾ ਹੈ, ਇਨਫਰਮੇਸ਼ਨ ਲੈ ਕੇ ਜਵਾਬ ਦੇਣਾ ਹੁੰਦਾ ਹੈ। ਜਵਾਬ ਦੇਣ ਵਾਸਤੇ ਤਿਆਰੀ ਦੀ ਲੋੜ ਹੁੰਦੀ ਹੈ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਇਸ ਦਾ ਜਵਾਬ ਕੱਲ੍ਹ ਦਿਵਾ ਦੇਣਾ।

ਮਾਨਯੋਗ ਸਪੀਕਰ : ਅਗਲਾ ਸਵਾਲ।

---

## ਸਕੂਲਾਂ ਵਿਚ ਸਾਇੰਸ ਵਿਸ਼ੇ ਦੀ ਪੜ੍ਹਾਈ

*1008. ਸ਼੍ਰੀ ਬਿਸ਼ੰਬਰ ਦਾਸ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਸੀਨੀਅਰ ਸੈਕੰਡਰੀ ਸਕੂਲ, ਬਮਿਆਲ ਅਤੇ ਖੋਜਕੀ ਚੱਕ ਵਿਚ ਸਾਇੰਸ ਗਰੁੱਪ ਚਾਲੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ;

(ਅ) ਸੀਨੀਅਰ ਸੈਕੰਡਰੀ ਸਕੂਲ ਨਰੋਟ ਜੈਮਲ ਸਿੰਘ ਵਿਖੇ ਸਾਇੰਸ ਟੀਚਰਾਂ ਦੀਆਂ ਖਾਲੀ ਆਸਾਮੀਆਂ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

ਡਾਕਟਰ ਉਪਿੰਦਰਜੀਤ ਕੌਰ : ਸਪੀਕਰ ਸਾਹਿਬ, ਪਹਿਲੇ ਭਾਗ ਦਾ ਉੱਤਰ 'ਨਹੀਂ ਸ਼੍ਰੀਮਾਨ ਜੀ' ਹੈ। ਬਮਿਆਲ ਅਤੇ ਖੋਜਕੀ ਚੱਕ, ਸੀਨੀਅਰ ਸੈਕੰਡਰੀ ਸਕੂਲ ਵਿਚ ਹਾਲ ਦੀ ਘੜੀ ਸਰਕਾਰ ਦੀ ਕੋਈ ਵੀ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

(ਅ) ਸੀਨੀਅਰ ਸੈਕੰਡਰੀ ਸਕੂਲ, ਨਰੋਟ ਜੈਮਲ ਸਿੰਘ ਵਿਖੇ ਲੈਕਚਰਾਰ ਕਮਿਸਟਰੀ ਦੀ ਕੇਵਲ ਇਕ ਹੀ ਅਸਾਮੀ ਖਾਲੀ ਹੈ ਜੋ ਛੇਤੀ ਹੀ ਭਰਤੀ ਉਪਰੰਤ ਭਰ ਲਈ ਜਾਵੇਗੀ।

ਸ਼੍ਰੀ ਬਿਸ਼ੰਬਰ ਦਾਸ : ਮਾਨਯੋਗ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਅਤੇ ਸਦਨ ਨੂੰ ਦੱਸ ਕੇ ਖੁਸ਼ੀ ਮਹਿਸੂਸ ਕਰਾਂਗਾ ਕਿ ਇਹ ਸਵਾਲ ਤੀਜੀ ਵਾਰੀ ਸਦਨ ਵਿਚ ਉਠਾਇਆ ਜਾ ਰਿਹਾ ਹੈ ਕਿ ਬਮਿਆਲ ਅਤੇ ਖੋਜਕੀ ਚੱਕ ਵਿਚ ਬੱਚੇ ਸਾਇੰਸ ਗਰੁੱਪ ਪੜ੍ਹਨਾ ਚਾਹੁੰਦੇ ਹਨ। ਮੈਂ ਪਿਛਲੀ ਵਾਰ ਵੀ ਰਿਕੁਐਸਟ ਕੀਤੀ ਸੀ ਕੀ ਭਾਵੇਂ ਇਸ ਦਾ ਸਰਵੇ ਕਰਵਾ ਲਿਆ ਜਾਵੇ। ਕੀ ਬਾਰਡਰ ਤੇ ਰਹਿਣ ਵਾਲੇ ਬੱਚੇ ਸਾਇੰਸ ਗਰੁੱਪ ਪੜ੍ਹ ਕੇ ਡਾਕਟਰ ਜਾਂ ਇੰਜੀਨੀਅਰ ਨਹੀਂ ਬਣਨੇ ਚਾਹੀਦੇ? (ਅ) ਭਾਗ ਵਿਚ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਨਰੋਟ ਜੈਮਲ ਸਿੰਘ ਸੀਨੀਅਰ ਸੈਕੰਡਰੀ ਸਕੂਲ ਵਿਖੇ ਪਿਛਲੇ ਕਾਫੀ

ਸਮੇਂ ਤੋਂ ਕੈਮਿਸਟਰੀ ਦੇ ਲੈਕਚਰਾਰ ਦੀ ਪੋਸਟ ਖਾਲੀ ਚਲੀ ਆ ਰਹੀ ਹੈ। ਕੀ ਨਰੋਟ ਮਹਿਰਾ ਦੇ ਬੱਚਿਆਂ ਨੂੰ ਸਾਇੰਸ ਗਰੁੱਪ ਪੜ੍ਹਨ ਦਾ ਕੋਈ ਅਧਿਕਾਰ ਨਹੀਂ ? ਮੈਂ ਇਸ ਗੱਲ ਦੀ ਐਸ਼ੋਰੈਂਸ ਚਾਹੁੰਦਾ ਹਾਂ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਹਲਕਾ ਨਰੋਟ ਮਹਿਰਾ ਵਿਖੇ ਕੁੱਲ 10 ਸੀਨੀਅਰ ਸੈਕੰਡਰੀ ਸਕੂਲ ਚੱਲ ਰਹੇ ਹਨ ਅਤੇ ਉਨ੍ਹਾਂ ਵਿਚੋਂ 2 ਸਕੂਲਾਂ ਵਿਚ ਸਾਇੰਸ ਸਟਰੀਮ ਚੱਲ ਰਹੀ ਹੈ ਜਿਹੜੇ ਕਿ ਨਰੋਟ ਜੈਮਲ ਸਿੰਘ ਅਤੇ ਤਾਰਾਗੜ੍ਹ ਵਿਖੇ ਹਨ। ਮਾਨਯੋਗ ਵਿਧਾਇਕ ਸਾਹਿਬ ਨੇ ਬਿਲਕੁਲ ਸਹੀ ਕਿਹਾ ਹੈ ਕਿ ਉਹ ਸਦਨ ਵਿਚ ਤੀਜੀ ਵਾਰ ਇਹ ਪ੍ਰਸ਼ਨ ਉਠਾ ਰਹੇ ਹਨ ਅਤੇ ਮੈਂ ਵੀ ਤੀਜੀ ਵਾਰ ਹੀ ਇਸ ਪ੍ਰਸ਼ਨ ਦਾ ਉੱਤਰ ਦੇ ਰਹੀ ਹਾਂ। ਨਰੋਟ ਜੈਮਲ ਸਿੰਘ, ਬਮਿਆਲ ਅਤੇ ਖੋਜਕੀ ਚੱਕ ਵਿਖੇ ਕਦੇ ਵੀ ਸਾਇੰਸ ਸਟਰੀਮ ਨਹੀਂ ਦਿੱਤੀ ਗਈ। ਜਿੱਥੋਂ ਤੱਕ ਬਮਿਆਲ ਦਾ ਤਾਅਲੁਕ ਹੈ, ਉਥੇ 2002-07 ਦੌਰਾਨ ਸਾਇੰਸ ਸਟਰੀਮ ਦਿੱਤੀ ਗਈ ਸੀ ਲੇਕਿਨ ਉਥੇ ਇੱਕ ਵੀ ਵਿਦਿਆਰਥੀ ਨੇ ਸਾਇੰਸ ਸਟਰੀਮ ਵਿਚ ਦਾਖਲਾ ਨਹੀਂ ਲਿਆ ਜਿਸ ਕਰਕੇ ਇਸ ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਲੜਕਿਆਂ, ਫਤਿਹਗੜ੍ਹ ਚੂੜੀਆਂ, ਵਿਖੇ ਤਬਦੀਲ ਕਰ ਦਿੱਤਾ ਗਿਆ ਸੀ ਅਤੇ ਇਸ ਸਮੇਂ ਉਥੇ ਪਲੱਸ 1 ਵਿਚ 37 ਵਿਦਿਆਰਥੀ ਅਤੇ ਪਲੱਸ 2 ਵਿਚ 31 ਵਿਦਿਆਰਥੀ ਸਾਇੰਸ ਸਟਰੀਮ ਵਿਚ ਪੜ੍ਹ ਰਹੇ ਹਨ। ਮੈਂ ਇਸ ਪਵਿੱਤਰ ਸਦਨ ਵਿਚ ਇਹ ਵੀ ਦੱਸਣਾ ਚਾਹਾਂਗੀ ਕਿ ਬਮਿਆਲ, ਨਰੋਟ ਜੈਮਲ ਸਿੰਘ ਵਿਖੇ ਚੱਲਦੇ ਸਕੂਲ ਤੋਂ ਸਿਰਫ 5 ਕਿਲੋਮੀਟਰ ਦੀ ਦੂਰੀ ਤੇ ਹੈ ਅਤੇ ਉਥੇ ਸਾਇੰਸ ਸਟਰੀਮ ਕੇਟਰ ਹੋ ਰਹੀ ਹੈ। ਜਿੱਥੋਂ ਤੱਕ ਕੈਮਿਸਟਰੀ ਦੇ ਲੈਕਚਰਾਰ ਦੀ ਗੱਲ ਹੈ, ਉਹ ਭਰਤੀ ਕਰ ਰਹੇ ਹਾਂ। ਵਿੱਤ ਮੰਤਰੀ ਜੀ ਨੇ ਵੀ ਦੱਸਿਆ ਹੈ, ਸਾਨੂੰ 11,000 ਟੀਚਰ ਭਰਤੀ ਕਰਨ ਦੀ ਪ੍ਰਵਾਨਗੀ ਮਿਲੀ ਹੈ ਅਤੇ ਜਦੋਂ ਭਰਤੀ ਦਾ ਕਾਰਜ ਮੁਕੰਮਲ ਹੋ ਗਿਆ ਤਾਂ ਛੇਤੀ ਹੀ ਅਸੀਂ ਕੈਮਿਸਟਰੀ ਦੇ ਲੈਕਚਰਾਰ ਦੀ ਤਾਇਨਾਤੀ ਵੀ ਕਰ ਦਿਆਂਗੇ।

**ਸ਼੍ਰੀ ਬਿਸ਼ੰਬਰ ਦਾਸ :** ਸਪੀਕਰ ਸਾਹਿਬ, ਮੰਤਰੀ ਸਾਹਿਬ ਇਹ ਗੱਲ ਕਹਿ ਰਹੇ ਹਨ ਕਿ ਬਮਿਆਲ ਸਿਰਫ 5 ਕਿਲੋਮੀਟਰ ਦੀ ਦੂਰੀ ਤੇ ਹੈ। ਅੱਜ ਯੁੱਗ ਇਸ ਤਰ੍ਹਾਂ ਦਾ ਆ ਗਿਆ ਹੈ ਅਤੇ ਪੰਜਾਬ ਸਰਕਾਰ ਵੀ ਇਹ ਸੋਚਦੀ ਹੈ ਕਿ ਐਜੂਕੇਸ਼ਨ ਚੰਗੀ ਅਤੇ ਫਰੀ ਹੋਣੀ ਚਾਹੀਦੀ ਹੈ। ਬਮਿਆਲ ਵਿਚ ਵੀ ਲੈਕਚਰਾਰ ਨਹੀਂ ਹੈ ਅਤੇ ਨਰੋਟ ਜੈਮਲ ਸਿੰਘ ਵਿਚ ਵੀ ਖਾਲੀ ਆਸਾਮੀ ਪਈ ਹੈ। ਜੇਕਰ ਇਹ ਦੋਨੋਂ ਸਕੂਲਾਂ ਵਿਚ ਆਸਾਮੀਆਂ ਖਾਲੀ ਰਹੀਆਂ ਤਾਂ ਬੱਚੇ ਕਿਸ ਤਰ੍ਹਾਂ ਅੱਗੇ ਪੜ੍ਹਨਗੇ। ਮੇਰੀ ਬੇਨਤੀ ਤੇ ਵਿਚਾਰ ਕੀਤਾ ਜਾਵੇ ਅਤੇ ਬਮਿਆਲ ਦੇ ਵਿਚ ਜਿਹੜੀ ਪਹਿਲਾਂ ਪੋਸਟ ਚਲਦੀ ਸੀ, ਇਸ ਨੂੰ ਵੀ ਦੁਬਾਰਾ ਬਹਾਲ ਕੀਤਾ ਜਾਵੇ ਔਰ ਨਰੋਟ ਜੈਮਲ ਸਿੰਘ ਦੀ ਖਾਲੀ ਪੋਸਟ ਨੂੰ ਵੀ ਫਿਲ-ਅੱਪ ਕੀਤਾ ਜਾਵੇ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਤਹਿਸੀਲ ਨਕੋਦਰ ਵਿਚ ਚਿੱਟੀ ਬੇਈਂ ਉਤੇ ਪੁਲ ਦੀ ਉਸਾਰੀ ਕਰਨਾ

*1038. **ਸਰਦਾਰ ਅਮਰਜੀਤ ਸਿੰਘ ਸਮਰਾ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਬਾਘਪੁਰ ਤੋਂ ਪਿੰਡ ਸਹਾਰੀਵਾਲ ਜਾਂਦੇ ਹੋਏ ਤਹਿਸੀਲ ਨਕੋਦਰ ਵਿਚ ਪਿੰਡ ਬਾਘਪੁਰ ਨੇੜੇ ਚਿੱਟੀ ਬੇਈਂ ਤੇ ਪੁਲ ਦੀ ਨੇੜੇ ਦੇ ਭਵਿੱਖ ਵਿਚ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਜੇਕਰ ਉਤਰ ਹਾਂ ਵਿਚ ਹੋਵੇ ਤਾਂ ਇਸ ਦੀ ਉਸਾਰੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਸੁੱਚਾ ਸਿੰਘ ਲੰਗਾਹ :** ਨਹੀਂ ਜੀ।

**ਸਰਦਾਰ ਅਮਰਜੀਤ ਸਿੰਘ ਸਮਰਾ :** ਸਤਿਕਾਰਯੋਗ ਸਪੀਕਰ ਸਾਹਿਬ, ਬਾਘਪੁਰ ਪਿੰਡ ਨਕੋਦਰ ਤਹਿਸੀਲ ਦਾ ਪਿੰਡ ਹੈ, ਕੋਹਾੜ ਸਾਹਿਬ ਦੇ ਹਲਕੇ ਦਾ ਪਿੰਡ ਹੈ। ਉਥੇ ਨਾਲ ਹੀ ਇੱਕ ਬੇਈਂ ਜਾਂਦੀ ਹੈ। ਉਸ ਪਿੰਡ ਦੀ ਅੱਧੀ ਜ਼ਮੀਨ ਬੇਈਂ ਤੋਂ ਪਾਰ ਹੈ ਅਤੇ ਖੇਤੀਬਾੜੀ ਕਰਨ ਲਈ ਲੋਕਾਂ ਨੂੰ 7 ਕਿਲੋਮੀਟਰ ਤੱਕ ਸਫਰ ਕਰਨਾ ਪੈਂਦਾ ਹੈ। ਤਿੰਨ ਵਾਰੀ ਕੋਹਾੜ ਸਾਹਿਬ ਵੀ ਉਥੋਂ ਜਿੱਤੇ ਹਨ ਅਤੇ ਸਾਰੀਆਂ ਇਲੈਕਸ਼ਨਾਂ ਵਿਚ ਹੀ ਇਹ ਵਾਅਦਾ ਹੁੰਦਾ ਹੈ ਕਿ ਅਸੀਂ ਉਥੇ ਪੁਲ ਬਣਾ ਦਿਆਂਗੇ ਪਰ ਅਜੇ ਤੱਕ ਉਹ ਨਾ ਬਣਨ ਕਰਕੇ ਲੋਕਾਂ ਵਿਚ ਬੜੀ ਨਿਰਾਸ਼ਾ ਹੈ। ਮੇਰੀ ਬੇਨਤੀ ਹੈ ਕਿ ਇਹ ਛੋਟਾ ਜਿਹਾ ਪੁਲ ਹੈ, 50-60 ਫੁੱਟ ਦਾ ਸਾਰਾ ਏਰੀਆ ਹੈ ਅਤੇ ਇਸ ਕਰਕੇ ਬਹੁਤੇ ਪੈਸੇ ਵੀ ਨਹੀਂ ਲੱਗਣੇ। ਜੇਕਰ ਇਹ ਬਣ ਜਾਵੇ ਤਾਂ ਲੋਕਾਂ ਨੂੰ ਖੇਤੀਬਾੜੀ ਦੀ ਬੜੀ ਸਹੂਲਤ ਹੋ ਜਾਵੇਗੀ। ਇਹ ਉੱਥੇ ਦੇ ਲੋਕਾਂ ਦੀ ਬੜੀ ਪੁਰਾਣੀ ਮੰਗ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਪੁਲ ਜਿਹੜੇ ਹਨ, ਇਹ ਮੰਡੀਕਰਨ ਬੋਰਡ ਨਹੀਂ ਬਣਾਉਂਦਾ। ਅਸੀਂ ਸਿਰਫ ਦੋਨੋਂ ਪਾਸਿਆਂ ਦੀਆਂ ਸੜਕਾਂ ਬਣਾਉਂਦੇ ਹਾਂ। ਇਹ ਜਿਹੜਾ ਪੁਲ ਹੈ, ਇਹ ਤਿੰਨ ਕਰੋੜ ਰੁਪਏ ਨਾਲ ਬਣਨਾ ਹੈ। ਮੈਂ ਪੀ.ਡਬਲਯੂ.ਡੀ. ਮਨਿਸਟਰ ਨੂੰ ਆਪਣੇ ਵੱਲੋਂ ਇਸ ਸਬੰਧੀ ਚਿੱਠੀ ਲਿਖ ਦਿਆਂਗਾ।

**ਸਰਦਾਰ ਅਮਰਜੀਤ ਸਿੰਘ ਸਮਰਾ :** ਤੁਸੀਂ ਜਵਾਬ ਦੇ ਦਿਓ ਜੀ (ਪੀ.ਡਬਲਯੂ.ਡੀ. ਮਨਿਸਟਰ ਵੱਲ ਇਸ਼ਾਰਾ) ਕਿ ਆਉਣ ਵਾਲੇ ਸਮੇਂ ਵਿਚ ਬਣਾ ਦਿਆਂਗਾ। ਜੇਕਰ ਤੁਹਾਡੇ ਕੋਲ ਕੋਈ ਗੁੰਜ਼ਾਇਸ਼ ਹੋਵੇ ਤਾਂ ਕੋਈ ਮਾੜਾ ਮੋਟਾ ਲਾਰਾ ਲੱਪਾ ਤਾਂ ਲਾਓ... (ਹਾਸਾ)... ਕੋਹਾੜ ਸਾਹਿਬ ਤਿੰਨ ਵਾਰ ਉਥੋਂ ਜਿੱਤੇ ਹਨ। ਹੁਣ ਅੱਗੇ ਨੂੰ ਮੈਨੂੰ ਵੀ ਉਥੇ ਜਾਣਾ ਪੈਂਦਾ ਹੈ। ਮੈਂ ਵੀ ਲੋਕਾਂ ਨੂੰ ਕੁਝ ਦੱਸ ਸਕਾਂ, ਕੁਝ ਤਾਂ ਤੁਸੀਂ ਜਵਾਬ ਦਿਓ।

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਤੁਹਾਨੂੰ ਲੰਗਾਹ ਸਾਹਿਬ ਨੇ ਦੱਸਿਆ ਹੈ।

ਮਾਨਯੋਗ ਸਪੀਕਰ : ਇਹ ਤੁਹਾਡੇ ਨਾਲ ਡਿਸਕਸ ਕਰ ਲੈਣਗੇ।

ਲੋਕ ਨਿਰਮਾਣ (ਭ ਅਤੇ ਮ) ਮੰਤਰੀ : ਇਹ ਡਿਮਾਂਡ ਲਿਖ ਕੇ ਭੇਜ ਦੇਣ। ਐਕਚੂਅਲੀ ਰੋਡ ਮੰਡੀ ਬੋਰਡ ਵੱਲੋਂ ਬਣਾਈ ਜਾਣੀ ਹੈ। ਇਨ੍ਹਾਂ ਵੱਲੋਂ ਸਾਨੂੰ ਲਿਖ ਕੇ ਆ ਜਾਵੇ, ਇਹ ਚਿੱਠੀ ਲਿਖ ਦੇਣ, ਫਿਰ ਅਸੀਂ ਡਿਸਕਸ ਕਰ ਲਵਾਂਗੇ।

ਮਾਨਯੋਗ ਸਪੀਕਰ : ਤੁਸੀਂ ਇਨ੍ਹਾਂ ਨਾਲ ਡਿਸਕਸ ਕਰ ਲਿਓ। Next question.

---

## ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੀ ਬਠਿੰਡਾ ਵਿਖੇ ਵਾਧੂ ਜ਼ਮੀਨ ਦੀ ਅਲਾਟਮੈਂਟ

*1037. ਸਰਦਾਰ ਜਸਬੀਰ ਸਿੰਘ ਖੰਗੂੜਾ : ਕੀ ਖੇਤੀਬਾੜੀ ਮੰਤਰੀ ਕ੍ਰਿਰਪਾ ਕਰਕੇ ਦੱਸਣਗੇ ਕਿ ਬਠਿੰਡਾ ਵਿਖੇ ਕ੍ਰਿਕਟ ਸਟੇਡੀਅਮ ਲਈ ਅਧਿਕਾਰਿਤ ਕੀਤੀ ਗਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੀ ਵਾਧੂ ਜ਼ਮੀਨ ਤੋਂ ਇਲਾਵਾ ਕਿਸੇ ਹੋਰ ਮੰਤਵ ਲਈ ਨਿਯਤ/ਅਧਿਗ੍ਰਹਿਤ/ਵੱਖ ਕਰਨ ਦੀ ਕੋਈ ਤਜਵੀਜ਼ ਹੈ ?

ਸਰਦਾਰ ਸੁੱਚਾ ਸਿੰਘ ਲੰਗਾਹ : ਨਹੀਂ ਜੀ।

ਸਰਦਾਰ ਜਸਬੀਰ ਸਿੰਘ ਖੰਗੂੜਾ : ਸਪੀਕਰ ਸਾਹਿਬ, ਸ਼ਾਇਦ ਮੰਤਰੀ ਜੀ ਇਸ ਬਾਰੇ ਪੂਰੀ ਤਰ੍ਹਾਂ ਬਰੀਫ ਹੋ ਕੇ ਨਾ ਆਏ ਹੋਣ। ਗੱਲ ਇਹ ਹੈ ਕਿ ਇਕ ਸਾਈਪਰਸ ਦੀ ਕੰਪਨੀ ਹੈ, ਉਹ ਪੰਜਾਬ ਐਗਰੋ ਨਾਲ ਮਿਲ ਕੇ ਪ੍ਰਾਜੈਕਟ ਲਗਾ ਰਹੀ ਹੈ। ਇਸ ਸਪੈਸ਼ਲ ਪਰਪਜ਼ ਲਈ 720 ਕਿੱਲੇ ਜ਼ਮੀਨ ਦੀ ਮੰਗ ਕੀਤੀ ਗਈ ਹੈ। ਸਰਕਾਰ ਸ਼ਾਇਦ ਮੰਗ ਪੂਰੀ ਨਾ ਕਰ ਸਕੇ ਲੇਕਿਨ ਇਕ ਪੀ.ਏ.ਯੂ. ਦੀ ਜ਼ਮੀਨ ਬਠਿੰਡਾ ਵਿਖੇ ਪਈ ਹੈ ਜਿਸ ਵਿਚੋਂ 25 ਕਿੱਲੇ ਪਹਿਲਾਂ ਕ੍ਰਿਕਟ ਸਟੇਡੀਅਮ ਲਈ ਅਲਾਟ ਹੋ ਗਈ ਸੀ। ਉਸ ਜ਼ਮੀਨ ਤੇ ਪੰਜਾਬ ਐਗਰੋ ਅਤੇ ਸਰਕਾਰ ਦੀ ਨਿਗਾਹ ਹੈ ਜਦ ਕਿ ਮੰਤਰੀ ਜੀ ਕਹਿੰਦੇ ਹਨ ਕਿ ਕੋਈ ਪ੍ਰਪੋਜ਼ਲ ਨਹੀਂ ਹੈ। ਪੀ.ਏ.ਯੂ. ਦੀ 300 ਕਿੱਲੇ ਵਿਚੋਂ 75 ਕਿੱਲੇ ਦਾ ਟੱਕ ਹੈ, ਉਹ ਸਾਈਡ ਤੋਂ ਮੰਗ ਲਓ ਜਾਂ ਪਿੱਛੇ ਮੰਗ ਲਓ, ਇਹ ਨਹੀਂ ਕੀਤਾ ਗਿਆ ਸਗੋਂ ਜਿਹੜੀ ਪਹਿਲਾਂ ਮੂਹਰੇ ਸਟੇਡੀਅਮ ਦੇ ਨਾਲ ਪ੍ਰਾਈਮ ਜਗ੍ਹਾ ਹੈ, ਉਹ ਮੰਗੀ ਗਈ ਹੈ। ਪਤਾ ਨਹੀਂ ਸਰਕਾਰ ਦਾ ਮੋਟਿਵ ਕੀ ਹੈ? ਪਰਮੋਟਰ ਬਾਹਰੋਂ ਆ ਜਾਂਦਾ ਹੈ। ਕੋਈ ਨਕਲੀ ਪਰਮੋਟਰ ਹੁੰਦਾ ਜਾਂ ਕੋਈ ਅਸਲੀ ਹੁੰਦਾ ਹੈ, ਇਹ ਤਾਂ ਉਦੋਂ ਹੀ ਪਤਾ ਲੱਗਦਾ ਹੈ ਜਦੋਂ ਚਾਰ ਪੰਜ ਸਾਲ ਬਾਅਦ ਬੈਲੈਂਸ ਸ਼ੀਟ ਬਾਹਰ ਆਉਂਦੀ ਹੈ ਕਿ ਉਹ ਐਕਚੂਅਲ ਹਨ ਜਾਂ ਨਹੀਂ। ਉਸ ਨੇ ਲੋਨ ਕਿੱਥੋਂ ਲਿਆ ਹੈ ਜਾਂ ਉਸ ਦਾ ਇਹ ਇੰਟ੍ਰੈਸਟ ਫਰੀ ਲੋਨ ਹੈ ਜਾਂ ਉਸਦੇ ਸ਼ੇਅਰ ਵਗੈਰਾ.....

ਮਾਨਯੋਗ ਸਪੀਕਰ : ਤੁਹਾਡਾ ਕੁਐਸਚਨ ਕੀ ਹੈ?

**ਸਰਦਾਰ ਜਸਬੀਰ ਸਿੰਘ ਖੰਗੂੜਾ :** ਮੰਤਰੀ ਜੀ ਕਹਿੰਦੇ ਹਨ ਕਿ ਸਾਡੀ ਕੋਈ ਪਰਪੋਜ਼ਲ ਨਹੀਂ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸ ਰਿਹਾ ਹਾਂ ਕਿ ਇਹ ਪਰਪੋਜ਼ਲ ਚੱਲ ਰਹੀ ਹੈ। ਮੈਂ ਪੂਰੇ ਫੈਕਟਸ ਤੇ ਬੋਲ ਰਿਹਾ ਹਾਂ। ਇਹ ਏਥੇ ਹਾਊਸ ਵਿਚ ਸਟੇਟਮੈਂਟ ਦੇਣ ਕਿ ਕੋਈ ਪੀ.ਏ.ਯੂ. ਦੀ ਲੈਂਡ ਇਸ ਪ੍ਰਾਜੈਕਟ ਲਈ ਨਹੀਂ ਦਿੱਤੀ ਜਾਵੇਗੀ।

**ਮੰਤਰੀ :** ਸਪੀਕਰ ਸਾਹਿਬ, ਅੱਜ ਤੱਕ ਤਾਂ ਸਾਡੇ ਕੋਲ ਕੋਈ ਪਰਪੋਜ਼ਲ ਹੈ ਨਹੀਂ। ਜੇਕਰ ਇਨ੍ਹਾਂ ਕੋਲ ਕੋਈ ਹੈ ਤਾਂ ਇਹ ਦੱਸ ਦੇਣ। 300 ਏਕੜ ਸਾਡੇ ਕੋਲ ਜ਼ਮੀਨ ਹੈ। ਇਹ ਵੀ ਵੱਖ-ਵੱਖ ਥਾਵਾਂ ਤੇ ਹੈ। ਲੇਕਿਨ ਇਹੋ ਜਿਹੀ ਨਵੀਂ ਸਕੀਮ ਕੋਈ ਨਹੀਂ ਹੈ, ਬਿਲਕੁਲ ਨਹੀਂ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੰਤਰੀ ਜੀ ਇਸ ਬਾਰੇ ਠੀਕ ਤਰ੍ਹਾਂ ਬਰੀਫ ਨਹੀਂ ਹਨ। ਇਹ ਅਫਸਰਾਂ ਕੋਲੋਂ ਫੁੱਲ ਫੈਕਟਸ ਲੈ ਕੇ ਆਉਣ।

**ਮੰਤਰੀ :** ਮੈਂ ਪੂਰਾ ਤਿਆਰ ਹਾਂ, ਸਾਡੇ ਕੋਲ ਕੋਈ ਸਕੀਮ ਨਹੀਂ ਹੈ। ਜੇਕਰ ਤੁਹਾਡੇ ਕੋਲ ਹੈ ਤਾਂ ਲਿਆਓ, ਦੱਸੋ ਪੂਰੀ ਡਿਟੇਲ ਨਾਲ ਜਵਾਬ ਦਿਆਂਗੇ, ਤੁਹਾਡੀ ਪੂਰੀ ਤਸੱਲੀ ਕਰਾ ਦਿਆਂਗੇ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਮੈਂ ਇਸ ਦੀ ਪੂਰੀ ਉਪਰ ਤੋਂ ਲੈ ਕੇ ਥੱਲੇ ਤੱਕ ਰਿਸਰਚ ਕਰਕੇ ਆਇਆ ਹਾਂ। ਮੈਂ ਪੂਰੀ ਤਫਸੀਲ ਨਾਲ ਫੈਕਟਸ ਦੇ ਆਧਾਰ ਤੇ ਕਹਿੰਦਾ ਹਾਂ। ਇਹ ਸੁੱਤੇ ਰਹਿੰਦੇ ਨੇ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ। 720 ਕਿੱਲੇ ਉਨ੍ਹਾਂ ਦੀ ਡਿਮਾਂਡ ਹੈ। ਇਹ ਕੋਈ ਮਾੜੀ ਮੋਟੀ ਗੱਲ ਹੈ? ਇਨ੍ਹਾਂ ਕੋਲ ਪੂਰੀਆਂ ਡਿਟੇਲਜ ਨਹੀਂ ਹਨ।

**ਮਾਨਯੋਗ ਸਪੀਕਰ :** ਆਪਣੀ ਲੈਂਗੂਏਜ ਹਾਊਸ ਵਾਲੀ ਵਰਤਿਆ ਕਰੋ। ਗੱਲਾਂ ਬੜੀਆਂ ਹੁੰਦੀਆਂ ਹਨ। ਸਿੱਧੀ ਗੱਲ ਵੀ ਹੋ ਸਕਦੀ ਹੈ। ਰਿਸਪੈਕਟਫੁੱਲ ਢੰਗ ਨਾਲ ਆਪਾਂ ਗੱਲ ਕਰਨ ਦੀ ਕੋਸ਼ਿਸ਼ ਕਰੀਏ। ਇਸਦੇ ਵਿਚ ਹੀ ਸਾਰਿਆਂ ਦੀ ਵਡਿਆਈ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਜੇਕਰ ਮੈਂ ਇਨ੍ਹਾਂ ਨੂੰ ਔਫੈਂਡ ਕੀਤਾ ਹੈ ਤਾਂ ਮੈਂ ਮੁਆਫੀ ਮੰਗਦਾ ਹਾਂ। ਅਸਲ ਗੱਲ ਇਹ ਹੈ ਕਿ 720 ਕਿੱਲੇ ਦੀ ਸਕੀਮ ਕੋਈ ਮਾੜੀ ਮੋਟੀ ਸਕੀਮ ਨਹੀਂ ਹੈ। ਇਹ ਹੈ ਓਲਿਵ ਗ੍ਰੋਥ ਦਾ ਪ੍ਰਾਜੈਕਟ, ਜਿਵੇਂ ਰਾਜਸਥਾਨ ਵਿਚ ਹੋਇਆ, ਉਹ ਪ੍ਰਾਜੈਕਟ ਏਥੇ ਇਹ ਰੀਪੀਟ ਕਰਨਾ ਚਾਹੁੰਦੇ ਹਨ। ਮੰਤਰੀ ਜੀ ਕਹਿੰਦੇ ਹਨ ਕਿ ਮੇਰੀ ਨਾਲਿਜ ਵਿਚ ਨਹੀਂ ਹੈ। ਜੇਕਰ ਇਹ ਇਨ੍ਹਾਂ ਦੀ ਨਾਲਿਜ ਵਿਚ ਨਹੀਂ ਹੈ ਤਾਂ ਫਿਰ ਇਹ ਕਿਸ ਡਿਪਾਰਟਮੈਂਟ ਦੀ ਨਾਲਿਜ ਵਿਚ ਹੈ? ਪੀ.ਏ.ਯੂ. ਦੀ ਜ਼ਮੀਨ ਜਿੱਥੇ ਮਰਜ਼ੀ ਹੋਵੇ, ਉਹ ਇਕ ਇੰਸਟੀਚਿਊਟ ਹੈ ਜਿਸ ਨਾਲ ਅਸੀਂ ਫਾਰਮਰਜ਼ ਦੀ ਇਨਕਮ ਪਰਮੋਟ ਕਰਨੀ ਹੈ, ਪਰਜ਼ਰਵ ਕਰਨੀ ਹੈ। ਜੇ ਉਸ ਨੂੰ ਐਨਕ੍ਰੋਚ ਕਰੀ ਜਾਵਾਂਗੇ ਤਾਂ ਐਗਰੀਕਲਚਰਲ ਰਿਸਰਚ ਐਂਡ ਡਿਵੈਲਪਮੈਂਟ ਕਿਵੇਂ ਹੋਵੇਗੀ? ਇਹ ਐਸ਼ੋਰੈਂਸ ਚੀਫ

ਮਨਿਸਟਰ ਸਾਹਿਬ ਦੇ ਦੇਣ ਕਿ ਇਹ ਪੀ.ਏ.ਯੂ. ਦੀ ਲੈਂਡ ਨੂੰ ਹੱਥ ਨਹੀਂ ਲਾਉਣਗੇ।

**ਮਾਨਯੋਗ ਸਪੀਕਰ :** ਮੌਕੇ ਤੇ ਟਾਈਮ ਮੁਤਾਬਿਕ ਗੱਲ ਕਰਿਆ ਕਰੋ। ਪ੍ਰਸ਼ਨ ਦਾ ਜਵਾਬ ਦੇਣਾ ਹੁੰਦਾ ਹੈ। ਜਿਹੜਾ ਸਵਾਲ ਤੁਹਾਡੇ ਸਾਹਮਣੇ ਹੈ, ਉਸ ਦਾ ਜਵਾਬ ਦੇਣਾ ਹੈ, ਫਿਊਚਰ ਦੇ ਬਾਰੇ ਕਿਸ ਤਰ੍ਹਾਂ ਕਹਿ ਸਕਦੇ ਹਨ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਨਹੀਂ ਜੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਕੋਲੋਂ ਜਵਾਬ ਮੰਗਦਾ ਹਾਂ। ਇਹ ਸਾਰੇ ਪੰਜਾਬ ਦੀ ਗੱਲ ਹੈ। ਉਥੇ 720 ਕਿੱਲੇ ਜ਼ਮੀਨ ਦੀ ਮੰਗ ਹੈ, ਮੰਤਰੀ ਜੀ ਕਹਿੰਦੇ ਹਨ ਕਿ ਮੈਨੂੰ ਪਤਾ ਹੀ ਨਹੀਂ।

**ਮੰਤਰੀ :** ਮੈਂ ਐਮ.ਐਲ.ਏ. ਸਾਹਿਬ ਨੂੰ ਸਤਿਕਾਰ ਨਾਲ ਦੱਸਣਾ ਚਾਹੁੰਦਾ ਹਾਂ ਕਿ ਬਠਿੰਡੇ ਵਿਚ ਅਜਿਹੀ ਕੋਈ ਸਕੀਮ ਨਹੀਂ ਹੈ। ਜੇਕਰ ਕੋਈ ਸਕੀਮ ਬਣੀ ਵੀ ਤਾਂ ਮੇਰੇ ਹਲਕੇ ਵਿਚ 1800 ਏਕੜ ਪੰਚਾਇਤੀ ਜ਼ਮੀਨ ਪਈ ਹੈ, ਅਸੀਂ ਉਥੇ ਲੈ ਜਾਵਾਂਗੇ।

**ਮਾਨਯੋਗ ਸਪੀਕਰ :** ਕੀ ਉਨ੍ਹਾਂ ਦੀ ਸਪਲੀਮੈਂਟਰੀ ਦਾ ਜਵਾਬ ਦੇਣ ਦੀ ਲੋੜ ਹੈ?

**ਸਰਦਾਰ ਜਸਬੀਰ ਸਿੰਘ ਖੰਗੂੜਾ :** ਮੈਂ ਤਾਂ ਮੰਤਰੀ ਜੀ ਕੋਲੋਂ ਇਹ ਐਸ਼ਿਓਰੈਂਸ ਲੈਣੀ ਹੈ ਕਿ ਪੀ.ਏ.ਯੂ ਦੀ ਕਿਧਰੇ ਵੀ ਕੋਈ ਜ਼ਮੀਨ ਨਹੀਂ ਲਈ ਜਾਵੇਗੀ। ਮੰਤਰੀ ਜੀ ਮੁਤਾਬਿਕ ਪੀ.ਏ.ਯੂ. ਦੀ ਜ਼ਮੀਨ ਖਤਰੇ ਵਿਚ ਹੈ...

**ਮਾਨਯੋਗ ਸਪੀਕਰ :** ਤੁਸੀਂ ਨੋਟਿਸ ਵਿਚ ਲੈ ਆਂਦਾ ਹੈ। ਅਜੇ ਉਥੇ ਕੋਈ ਸਕੀਮ ਨਹੀਂ ਹੈ। ਅਗਲਾ ਸਵਾਲ ।

---

## ਐਸ.ਪੀ.ਓਜ਼. ਨੂੰ ਕਾਂਸਟੇਬਲ ਬਣਾਉਣਾ

*1033. **ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਕੰਮ ਕਰ ਰਹੇ ਐਸ.ਪੀ.ਓਜ਼. ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਕੀ ਸਰਕਾਰ ਇਨ੍ਹਾਂ ਸਾਰੇ ਐਸ.ਪੀ.ਓਜ਼. ਨੂੰ ਕਾਂਸਟੇਬਲ ਨੰਬਰ ਅਲਾਟ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਵਿੱਤੀ ਸਾਲ 2008-09 ਦੌਰਾਨ 3378 ਐਸ.ਪੀ.ਓਜ਼ ਪੰਜਾਬ ਪੁਲਿਸ ਵਿਭਾਗ ਵਿਚ ਕੰਮ ਕਰ ਰਹੇ ਸਨ। ਇਨ੍ਹਾਂ ਵਿਚੋਂ 976 ਐਸ.ਪੀ.ਓਜ਼ ਨੂੰ ਬਤੌਰ ਸਿਪਾਹੀ ਸ਼ੁਮਾਰ ਕੀਤਾ ਜਾ ਚੁੱਕਾ ਹੈ। ਹੁਣ ਇਸ ਸਮੇਂ 2402 ਐਸ.ਪੀ.ਓਜ਼ ਕੰਮ ਕਰ ਰਹੇ ਹਨ। ਸਮੇਂ-ਸਮੇਂ ਸਿਰ ਸਿਪਾਹੀਆਂ ਦੀ ਭਰਤੀ ਦੌਰਾਨ ਯੋਗ ਐਸ.ਪੀ.ਓਜ਼ ਨੂੰ ਬਤੌਰ ਸਿਪਾਹੀ ਸ਼ੁਮਾਰ ਕਰ ਲਿਆ ਜਾਵੇਗਾ।

**ਸਰਦਾਰ ਗੁਰਦੀਪ ਸਿੰਘ ਭੈਣੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਵੀ ਕਰਦਾ ਹਾਂ ਅਤੇ ਪੁੱਛਣਾ ਵੀ ਚਾਹੁੰਦਾ ਹਾਂ ਕਿ ਇਨ੍ਹਾਂ ਵਿਚਾਰਿਆਂ ਨੂੰ ਐਸ.ਪੀ.ਓ. ਲੱਗਿਆਂ ਨੂੰ 16-17 ਸਾਲ ਹੋ ਗਏ ਹਨ। ਇਨ੍ਹਾਂ ਨੂੰ ਵੀ ਸਿਪਾਹੀ ਵਗੈਰਾ ਨਿਯੁਕਤ ਕਰ ਦਿਉ। ਉਹ ਪੜ੍ਹੇ-ਲਿਖੇ ਵੀ ਹਨ, ਫਿਜ਼ੀਕਲ ਟੈਸਟ ਵੀ ਉਨ੍ਹਾਂ ਨੇ ਪਾਸ ਕੀਤਾ ਹੋਇਆ ਹੈ। ਮੇਰੇ ਨਾਲ ਵੀ ਦੋ ਐਸ.ਪੀ.ਓ. ਹਨ, ਉਨ੍ਹਾਂ ਵਿਚਾਰਿਆਂ ਨੂੰ 3,300/- ਰੁਪਿਆ ਮਹੀਨਾ ਤਨਖਾਹ ਮਿਲਦੀ ਹੈ। ਯੂਨੀਅਨ ਉਨ੍ਹਾਂ ਦੀ ਕੋਈ ਬਣ ਨਹੀਂ ਸਕਦੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਸਿਪਾਹੀ ਭਰਤੀ ਕੀਤਾ ਜਾਵੇ। ਤੁਹਾਡੇ ਕੋਲ ਪੁਲਿਸ ਦੀ ਨਫਰੀ ਵੀ ਘੱਟ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਨ੍ਹਾਂ ਗਰੀਬਾਂ ਨੂੰ ਪੱਕੀ ਨਿਯੁਕਤੀ ਦੇ ਦਿੱਤੀ ਜਾਵੇਗੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਗੌਰਮਿੰਟ ਦੀ ਪਾਲਿਸੀ ਹੈ ਕਿ ਜਦੋਂ ਵੀ ਨਵੇਂ ਕਾਂਸਟੇਬਲਾਂ ਦੀ ਭਰਤੀ ਹੋਵੇਗੀ, ਉਸ ਦੇ ਵਿਚੋਂ ਅੱਧੇ ਐਸ.ਪੀ.ਓਜ਼ ਨੂੰ ਭਰਤੀ ਕਰ ਲਿਆ ਜਾਵੇਗਾ। ਜਿਵੇਂ ਹੁਣ ਅਸੀਂ ਫੈਸਲਾ ਕੀਤਾ ਹੈ ਅਤੇ 2000 ਦੀ ਨਵੀਂ ਭਰਤੀ ਹੋ ਰਹੀ ਹੈ। ਮੈਂਬਰ ਸਾਹਿਬ ਨੂੰ ਸੁਣ ਕੇ ਖੁਸ਼ੀ ਹੋਵੇਗੀ ਕਿ 1000 ਐਸ.ਪੀ.ਓਜ਼. ਨੂੰ ਸਿਪਾਹੀ ਭਰਤੀ ਕਰ ਲਿਆ ਜਾਵੇਗਾ। ਹੋਰ ਵੀ ਜਦੋਂ ਭਰਤੀ ਹੋਵੇਗੀ, ਉਸ ਵਿਚ ਅੱਧੇ ਐਸ.ਪੀ. ਓਜ਼. ਨੂੰ ਲਿਆ ਜਾਵੇਗਾ। ਮੇਰੀ ਵੀ ਉਨ੍ਹਾਂ ਨਾਲ ਉਨੀ ਹੀ ਹਮਦਰਦੀ ਹੈ ਜਿੰਨੀ ਕਿ ਆਨਰੇਬਲ ਮੈਂਬਰ ਸਾਹਿਬ ਨੂੰ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ :** ਉਨ੍ਹਾਂ ਵਿਚਾਰਿਆਂ ਨੂੰ 16-17 ਸਾਲ ਹੋ ਗਏ ਹਨ...

**ਮਾਨਯੋਗ ਸਪੀਕਰ :** ਤੁਸੀਂ ਤਾਂ ਫਿਰ ਉਹੀ ਦੁਹਰਾਉਣ ਲੱਗ ਪਏ ਹੋ। ਤੁਹਾਡੀ ਗੱਲ ਦਾ ਜਵਾਬ ਆ ਗਿਆ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ :** ਚਲੋ ਠੀਕ ਹੈ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਬਹੁਤ ਵਧੀਆ ਕੀਤਾ ਹੈ ਕਿ 1000 ਐਸ.ਪੀ.ਓਜ਼ ਨੂੰ ਸਿਪਾਹੀ ਭਰਤੀ ਕਰ ਲਿਆ ਜਾਵੇਗਾ। ਪਿਛਲੀ ਸਾਡੀ ਸਰਕਾਰ ਨੇ ਵੀ ਇਹ ਕੀਤਾ ਸੀ। ਜਿਹੜੇ ਬਾਕੀ ਰਹਿੰਦੇ ਹਨ ਅਤੇ ਜਿਨ੍ਹਾਂ ਨੂੰ 3,000/- ਰੁਪਿਆ ਮਹੀਨਾ ਮਿਲਦਾ ਹੈ, ਕੀ ਉਨ੍ਹਾਂ ਨੂੰ ਤਨਖਾਹ ਵਿਚ ਕੋਈ ਹੋਰ ਵਾਧਾ ਜਾਂ ਅਲਾਊਂਸ ਦੇਣਗੇ ਤਾਂ ਜੋ ਉਨ੍ਹਾਂ ਦਾ ਗੁਜ਼ਾਰਾ ਹੋ ਸਕੇ, ਕਿਉਂਜੋ ਮਹਿੰਗਾਈ ਬਹੁਤ ਵੱਧ ਗਈ ਹੈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਭੱਤਿਆਂ ਦਾ ਸਵਾਲ ਨਹੀਂ ਹੈ, ਉਨ੍ਹਾਂ ਨੂੰ ਐਬਜ਼ੋਰਬ ਕਰਨ ਦਾ ਸਵਾਲ ਹੈ। ਭੱਤਿਆਂ ਵਾਲੀ ਗੱਲ ਅਜੇ ਕਨਸਿਡਰ ਨਹੀਂ ਕੀਤੀ, ਇਸ ਨੂੰ ਕਨਸਿਡਰ ਕਰ ਲਵਾਂਗੇ। ਮੈਂਬਰ ਸਾਹਿਬ ਆਪ ਹੀ ਮੰਨਦੇ ਹਨ ਕਿ ਉਨ੍ਹਾਂ ਨੂੰ

16-17 ਸਾਲ ਹੋ ਗਏ ਅਤੇ ਅਸੀਂ ਤਾਂ 2 ਸਾਲਾਂ ਤੋਂ ਹੀ ਆਏ ਹਾਂ। ਜੇਕਰ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨੇ ਇਨ੍ਹਾਂ ਵਿਚਾਰਿਆਂ ਨੂੰ ਪਹਿਲਾਂ ਵਿਚਾਰਿਆ ਹੁੰਦਾ ਤਾਂ ਅੱਜ ਇਹ ਸਵਾਲ ਹੀ ਨਹੀਂ ਸੀ ਹੋਣਾ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ 12000 ਹੋਮ ਗਾਰਡ ਦੇ ਜਵਾਨ ਵੀ ਹਨ, ਕੀ ਜਿਸ ਤਰ੍ਹਾਂ 1000 ਐਸ.ਪੀ.ਓਜ਼ ਨੂੰ ਸਿਪਾਹੀ ਭਰਤੀ ਕੀਤਾ ਜਾਵੇਗਾ, ਕੀ ਉਸੇ ਤਰ੍ਹਾਂ ਇਨ੍ਹਾਂ ਹੋਮ ਗਾਰਡ ਵਾਲਿਆਂ ਨੂੰ ਵੀ ਸਿਪਾਹੀ ਭਰਤੀ ਕੀਤਾ ਜਾਵੇਗਾ ?

**ਮੁੱਖ ਮੰਤਰੀ :** ਬੜਾ ਸਪੱਸ਼ਟ ਸਵਾਲ ਹੈ ਅਤੇ ਮੇਰੇ ਖਿਆਲ ਵਿਚ ਇਹ ਪਾਲਿਸੀ ਸਾਥੋਂ ਪਹਿਲਾਂ ਵਾਲੀ ਸਰਕਾਰ ਦੀ ਹੀ ਬਣੀ ਹੋਈ ਹੈ ਅਤੇ ਅਸੀਂ ਉਸੇ ਨੂੰ ਹੀ ਫਾਲੋ ਕਰ ਰਹੇ ਹਾਂ। ਇਸ ਤੋਂ ਵਧੀਆ ਪਾਲਿਸੀ ਹੋਰ ਕੀ ਹੋ ਸਕਦੀ ਹੈ ਕਿ ਜਿੰਨੀ ਨਵੀਂ ਭਰਤੀ ਹੋਵੇਗੀ, ਉਸ ਵਿਚ ਅੱਧੇ ਐਸ.ਪੀ.ਓਜ਼ ਨੂੰ ਐਡਜਸਟ ਕਰ ਲਿਆ ਜਾਵੇਗਾ।

**ਸਰਦਾਰ ਦਰਸ਼ਨ ਸਿੰਘ ਬਰਾੜ :** ਮੇਰਾ ਸਵਾਲ ਹੈ ਕਿ ਹੋਮ ਗਾਰਡ ਵਾਲਿਆਂ ਨੂੰ ਵੀ ਐਡਜਸਟ ਕੀਤਾ ਜਾਵੇ। ਐਸ.ਪੀ.ਓਜ਼ ਵੱਖਰੇ ਹਨ ਅਤੇ ਹੋਮ ਗਾਰਡ ਵਾਲੇ ਵੱਖਰੇ ਹਨ।

**ਮੁੱਖ ਮੰਤਰੀ :** ਹੋਮ ਗਾਰਡ ਬਾਰੇ ਵੱਖਰਾ ਸਵਾਲ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਤੁਸੀਂ ਹੋਮ ਗਾਰਡ ਬਾਰੇ ਵੱਖਰਾ ਸਵਾਲ ਕਰ ਲਵੋ।

---

**ਨਕੋਦਰ ਸ਼ਹਿਰ ਦੇ ਸੀਵਰੇਜ ਅਤੇ ਟ੍ਰੀਟਮੈਂਟ ਪਲਾਂਟਾਂ ਦੇ ਕੰਮਾਂ ਦੀ ਲਾਗਤ**

*1040. **ਸਰਦਾਰ ਅਮਰਜੀਤ ਸਿੰਘ ਸਮਰਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਭਾਰਤ ਸਰਕਾਰ ਦੁਆਰਾ ਫੰਡ ਪ੍ਰਾਪਤ ਛੋਟੇ ਅਤੇ ਦਰਮਿਆਨੇ ਕਸਬਿਆਂ ਲਈ "ਸ਼ਹਿਰੀ ਬੁਨਿਆਦੀ ਢਾਂਚਾ ਵਿਕਾਸ ਸਕੀਮ" ਵਿਚ ਜ਼ਿਲ੍ਹਾ ਜਲੰਧਰ ਦੇ ਨਕੋਦਰ ਸ਼ਹਿਰ ਨੂੰ ਸ਼ਾਮਲ ਕਰ ਲਿਆ ਗਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਨਕੋਦਰ ਸ਼ਹਿਰ ਵਿਚ ਸੀਵਰੇਜ ਅਤੇ ਟ੍ਰੀਟਮੈਂਟ ਪਲਾਂਟ ਪ੍ਰੋਜੈਕਟਾਂ ਦੀ ਮੌਜੂਦਾ ਸਥਿਤੀ ਕੀ ਹੈ ?

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਸੀਵਰੇਜ ਅਤੇ ਟ੍ਰੀਟਮੈਂਟ ਪਲਾਂਟ

[ ਸਰਦਾਰ ਅਮਰਜੀਤ ਸਿੰਘ ਸਮਰਾ ]

ਪ੍ਰੋਜੈਕਟਾਂ ਦੀ ਕੁੱਲ ਅਨੁਮਾਨਿਤ ਲਾਗਤ ਕਿੰਨੀ ਹੈ ਅਤੇ ਇਹ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ :** ਨਹੀਂ ਜੀ।

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੂਨ, 2007 ਵਿਚ ਸੈਸ਼ਨ ਹੋਇਆ ਸੀ, ਉਸਦੇ ਵਿਚ ਮੇਰਾ ਸਵਾਲ ਨੰਬਰ 177 ਸੀ। ਉਸਦਾ ਜਵਾਬ ਪੋਸਟਪੋਨ ਹੋ ਗਿਆ ਸੀ ਅਤੇ ਉਹ ਮਿਤੀ 19.10.2007 ਨੂੰ ਮੈਨੂੰ ਮਿਲਿਆ ਸੀ। ਉਸਦੇ ਵਿਚ ਮੰਤਰੀ ਸਾਹਿਬ ਨੇ ਆਪ ਮੰਨਿਆ ਸੀ ਕਿ 14.52 ਕਰੋੜ ਰੁਪਏ ਨਕੋਦਰ ਵਿਖੇ ਸੀਵਰੇਜ ਪਾਉਣ ਲਈ ਮਿਉਂਸਿਪਲ ਫੰਡਾਂ ਵਿਚ ਮਨਜ਼ੂਰ ਕੀਤੇ ਗਏ ਹਨ ਅਤੇ ਕੰਮ ਵੀ 2 ਕਰੋੜ ਰੁਪਏ ਦਾ ਅਲਾਟ ਕਰ ਦਿੱਤਾ ਸੀ। ਫਿਰ ਸਰਕਾਰ ਇਨ੍ਹਾਂ ਦੀ ਆ ਗਈ ਅਤੇ ਮੁੜ ਕੇ ਕੰਮ ਬੰਦ ਹੋ ਗਿਆ। It was scheduled to be completed by March, 2008 but due to lack of funds, the work was stopped ਅਤੇ ਬਾਅਦ ਵਿਚ ਇਨ੍ਹਾਂ ਨੇ ਕਿਹਾ ਕਿ "Now the Nakodar Town has been included in Urban Infrastructure Development Scheme for Small and Medium Towns funded by the Government of India." ਅੱਜ ਇਹ ਜਵਾਬ ਦਿੰਦੇ ਹਨ 'ਨਾਂਹ ਜੀ'। ਮੈਨੂੰ ਇਸ ਦੀ ਸਮਝ ਨਹੀਂ ਆਉਂਦੀ। ਅਸੀਂ ਇਨ੍ਹਾਂ ਨੂੰ ਨੰਬਰ 2 ਤੇ ਮਨਿਸਟਰ ਗਿਣਦੇ ਹਾਂ ਅਤੇ ਇਹ 'ਨਾਂਹ' ਵਿਚ ਜਵਾਬ ਦੇ ਰਹੇ ਹਨ। ਨਕੋਦਰ ਵਿਖੇ ਇਨ੍ਹਾਂ ਦੇ ਨਾਨਕੇ ਹਨ, ਪਤਾ ਨਹੀਂ ਕਿਉਂ ਇਹ ਆਪਣੇ ਨਾਨਕਿਆਂ ਨਾਲ ਬੇਇਨਸਾਫੀ ਕਰਦੇ ਹਨ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਮੇਰੇ ਬੜੇ ਅੱਛੇ ਮਿੱਤਰ ਹਨ। ਜਲੰਧਰ ਵਿਖੇ ਇਨ੍ਹਾਂ ਦੀ ਰਿਹਾਇਸ਼ ਹੈ ਅਤੇ ਇਹ ਤਿੰਨ ਸਾਲ ਖੁਦ ਮੰਤਰੀ ਵੀ ਰਹੇ ਹਨ। ਉਸ ਵੇਲੇ ਨਕੋਦਰ ਵਿਖੇ ਇਨ੍ਹਾਂ ਨੇ ਸੀਵਰੇਜ ਨਹੀਂ ਪੁਆਇਆ ਅਤੇ ਹੁਣ ਮਿਉਂਸਿਪਲ ਫੰਡ ਵਿਚ 14 ਕਰੋੜ ਰੁਪਏ ਮਨਜ਼ੂਰ ਕੀਤੇ ਹੋਏ ਹਨ। ਪਿਛਲੇ 5 ਸਾਲ ਵਿਚ ਕੇਵਲ 2 ਕਰੋੜ ਰੁਪਿਆ ਹੀ ਆਇਆ ਹੈ। Urban Infrastructure Development Scheme for Small and Medium Towns ਤਹਿਤ ਅਸੀਂ 42 ਟਾਊਨਜ਼ ਸਿਲੈਕਟ ਕੀਤੇ ਹਨ ਅਤੇ 16 ਟਾਊਨਜ਼ ਦੀ ਸੈਂਟਰ ਗੌਰਮਿੰਟ ਨੇ ਅਪਰੂਵਲ ਦੇ ਦਿੱਤੀ ਹੈ ਕਿਉਂਕਿ ਪਿਛਲੇ ਸਾਲ ਸਰਕਾਰ ਨੇ ਕੁਝ ਘੱਟ ਪੈਸਾ ਰੱਖਿਆ ਸੀ। ਹੁਣ ਫਿਰ ਬਜਟ ਪੇਸ਼ ਹੋਇਆ ਹੈ ਅਤੇ ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਾਂਹ ਲਈ ਅਸੀਂ ਨਕੋਦਰ ਨੂੰ ਇਸ Urban Infrastructure Development Scheme for Small and Medium Towns ਵਿਚ ਪ੍ਰਸਿਊ ਕਰਕੇ ਸ਼ਾਮਿਲ ਕਰਵਾ ਦੇਵਾਂਗੇ ਜੀ।

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਸੀਵਰੇਜ ਬੋਰਡ ਦੇ ਚੇਅਰਮੈਨ ਦਾ ਮਿਤੀ 19.6.2009 ਦੀ ਅਖਬਾਰ ਵਿਚ ਬਿਆਨ ਹੈ ਕਿ 4400 ਕਰੋੜ

ਰੁਪਿਆ ਸੀਵਰੇਜ ਲਈ ਰੱਖਿਆ ਗਿਆ ਹੈ ਪਰ ਇਸਦੇ ਵਿਚ ਨਕੋਦਰ ਦਾ ਨਾਮ ਨਹੀਂ ਸੀ। ਇਹ ਕਹਿ ਦੇਣ ਕਿ ਅਗਲੇ ਪੰਜ-ਛੇ ਮਹੀਨਿਆਂ ਵਿਚ ਅਸੀਂ ਕੰਮ ਸ਼ੁਰੂ ਕਰ ਦੇਵਾਂਗੇ, ਅਸੀਂ ਹੋਰ ਇੰਤਜ਼ਾਰ ਕਰ ਲੈਂਦੇ ਪਰ ਇਨ੍ਹਾਂ ਨੇ ਤਾਂ "ਨਾਂਹ ਜੀ" ਵਿਚ ਹੀ ਜਵਾਬ ਦੇ ਦਿੱਤਾ ਹੈ।

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਕੀਤਾ ਸੀ ਕਿ Urban Infrastructure Development Scheme for Small and Medium Towns ਤਹਿਤ ਨਕੋਦਰ ਦਾ ਨਾਮ ਆ ਗਿਆ ਹੈ ਜਾਂ ਨਹੀਂ। ਮੈਂ ਕਹਿ ਦਿੱਤਾ ਹੈ ਕਿ ਨਹੀਂ ਜੀ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਲੀ ਲਿਸਟ ਵਿਚ ਪਾ ਦੇਵਾਂਗੇ ਜੀ।

**ਮਾਨਯੋਗ ਸਪੀਕਰ** : ਅਗਲੀ ਲਿਸਟ ਵਿਚ ਪਾ ਦੇਣਗੇ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਕੰਮ ਕਦੋਂ ਸ਼ੁਰੂ ਹੋ ਜਾਵੇਗਾ ?

ਮੰਤਰੀ : ਮੈਂ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਇਸ ਬਾਰੇ ਪ੍ਰਸਿਊ ਕਰਾਂਗੇ ਕਿਉਂਕਿ ਪਹਿਲਾਂ 16 ਟਾਊਨਜ਼ ਸੈਂਟਰ ਸਰਕਾਰ ਨੇ ਅਪਰੂਵ ਕੀਤੇ ਸੀ ਅਤੇ ਅਗਲੀ ਲਿਸਟ ਵਿਚ ਅਸੀਂ ਨਕੋਦਰ ਵੀ ਅਪਰੂਵ ਕਰਵਾ ਦੇਵਾਂਗੇ ਜੀ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, 17ਵਾਂ ਨਾਮ ਨਕੋਦਰ ਦਾ ਹੋਣਾ ਚਾਹੀਦਾ ਹੈ ਜੀ।

ਮੰਤਰੀ : ਜ਼ਰੂਰ ਹੋਵੇਗਾ ਜੀ।

---

## ਲਾਲੜੂ-ਫਗਵਾੜਾ ਐਕਸਪ੍ਰੈਸ ਹਾਈਵੇਅ ਦੀ ਉਸਾਰੀ

*1049. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲਾਲੜੂ ਤੋਂ ਫਗਵਾੜਾ ਐਕਸਪ੍ਰੈਸ ਹਾਈਵੇ ਪ੍ਰਾਜੈਕਟ ਦੇ ਵੇਰਵੇ ਕੀ ਹਨ ਅਤੇ ਕੀ ਇਹ ਐਕਸਪ੍ਰੈਸ ਹਾਈਵੇ ਕੇਂਦਰੀ ਸਰਕਾਰ ਦੁਆਰਾ ਬਣਾਇਆ ਜਾ ਰਿਹਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਪ੍ਰਸਤਾਵਤ ਲਾਲੜੂ-ਫਗਵਾੜਾ (ਲਾਲੜੂ-ਬੱਦੀ ਅਤੇ ਮੋਹਾਲੀ-ਫਗਵਾੜਾ) ਐਕਸਪ੍ਰੈਸ ਵੇਅ ਦੀ ਲੰਬਾਈ ਲੱਗਭੱਗ 171 ਕਿਲੋਮੀਟਰ ਹੈ ਅਤੇ ਚੌੜਾਈ 6-ਲੇਨ/4-ਲੇਨ ਹੈ ਜਿਸ ਨੂੰ ਵਧਾ ਕੇ 10-ਲੇਨ ਤੱਕ ਕੀਤਾ ਜਾ ਸਕਦਾ ਹੈ। ਇਸ ਐਕਸਪ੍ਰੈਸ ਵੇਅ ਦੀਆਂ ਦੋਵੇਂ ਸਾਈਡਾਂ ਵਾੜ ਲਗਾ ਕੇ ਬੰਦ ਕੀਤੀਆਂ ਜਾਣਗੀਆਂ ਤਾਂ ਜੋ ਸਾਈਡਾਂ ਤੋਂ ਸੜਕ ਤੇ ਤੇਜ਼ ਰਫਤਾਰ ਨਾਲ ਚੱਲਣ ਵਾਲੀ ਆਵਾਜਾਈ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਨੂੰ ਕਿਸੇ ਕਿਸਮ ਦੀ ਦਖ਼ਲ-ਅੰਦਾਜ਼ੀ ਨਾ ਹੋਵੇ। ਇਸ ਐਕਸਪ੍ਰੈਸ ਵੇਅ ਤੇ ਚੜ੍ਹਨ/ਉਤਰਨ ਵਾਸਤੇ ਕੇਵਲ ਕੁੱਝ ਨਿਰਧਾਰਤ ਥਾਵਾਂ ਤੇ ਹੀ ਰਸਤੇ ਦਿੱਤੇ ਜਾਣਗੇ ਜੋ ਕਿ ਅੰਤਰਰਾਸ਼ਟਰੀ ਮਿਆਰ ਦੇ ਡਿਜ਼ਾਈਨ ਮੁਤਾਬਕ ਬਣਾਏ ਜਾਣਗੇ। ਇਸ ਐਕਸਪ੍ਰੈਸ ਵੇਅ ਨੂੰ ਬਣਾਉਣ ਲਈ ਵਿਸਤ੍ਰਿਤ ਪ੍ਰੋਜੈਕਟ ਰਿਪੋਰਟ ਬਣਾਉਣ ਅਤੇ ਭੌਂ ਪ੍ਰਾਪਤੀ ਦਾ ਕੰਮ ਪ੍ਰਗਤੀ ਅਧੀਨ ਹੈ।

ਇਹ ਐਕਸਪ੍ਰੈਸ ਵੇਅ ਪੰਜਾਬ ਸਰਕਾਰ ਵੱਲੋਂ ਬਣਾਈ ਜਾ ਰਹੀ ਹੈ। ਭੌਂ ਪ੍ਰਾਪਤੀ ਲਈ ਲੋੜੀਂਦੀ ਧਨ-ਰਾਸ਼ੀ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਵੱਲੋਂ ਉਪਲਬਧ ਕਰਵਾਈ ਜਾਵੇਗੀ ਅਤੇ ਇਸ ਦੀ ਉਸਾਰੀ ਬੀ.ਓ.ਟੀ. ਅਧਾਰ ਤੇ ਕਰਵਾਈ ਜਾਵੇਗੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੰਤਰੀ ਜੀ ਨੇ ਬੜਾ ਵਧੀਆ ਜਵਾਬ ਦਿੱਤਾ ਹੈ ਪਰ ਇਸ ਵਿਚ ਕਈ ਗੁੰਝਲਾਂ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਇਸ ਹਾਈਵੇਅ ਉਤੇ ਸਾਢੇ ਪੰਜ ਹਜ਼ਾਰ ਏਕੜ ਕਲਟੀਵੇਟਿਡ ਜ਼ਮੀਨ ਆਉਣੀ ਹੈ। ਇਸ ਨਾਲ ਕਿਸਾਨਾਂ ਦਾ ਬਹੁਤ ਵੱਡਾ ਉਜਾੜਾ ਹੋਵੇਗਾ ਔਰ ਇਸ ਤੋਂ ਬਾਅਦ ਸਾਡਾ ਜਿਹੜਾ ਏਰੀਆ ਹੈ, ਉਹ ਵੀ ਕਾਫੀ ਇਸ ਦੇ ਵਿਚ ਆ ਰਿਹਾ ਹੈ। ਪੰਜਾਬ ਵਿਚ ਲੈਂਡ ਹੋਲਡਿੰਗਜ਼ ਵੈਸੇ ਵੀ ਬਹੁਤ ਘੱਟ ਹੈ। ਕਿਤੇ ਇੱਕ ਜਾਂ ਡੇਢ ਏਕੜ ਜ਼ਮੀਨ ਹੈ। ਲੋਕ ਦੁੱਧ ਵੇਚ ਕੇ ਗੁਜ਼ਾਰਾ ਕਰਦੇ ਹਨ ਪਰ ਸਰਕਾਰ ਉਨ੍ਹਾਂ ਦਾ ਖਿਆਲ ਨਹੀਂ ਰੱਖ ਰਹੀ। ਮੇਰੀ ਬੇਨਤੀ ਹੈ ਕਿ ਸਰਕਾਰ ਜਿਹੜੀਆਂ ਆਲਰੇਡੀ ਸੜਕਾਂ ਐਗਜਿਸਟ ਕਰਦੀਆਂ ਹਨ, ਉਨ੍ਹਾਂ ਨੂੰ ਵਧਾ ਲਵੇ ਤਾਂ ਕਿ ਕਿਸਾਨਾਂ ਦਾ ਉਜਾੜਾ ਬਚ ਸਕੇ। ਸਾਡੇ ਕਿਸਾਨ ਪਹਿਲਾਂ ਸੰਨ 1947 ਵਿਚ ਉਜੜੇ, ਫਿਰ ਜਦੋਂ ਚੰਡੀਗੜ੍ਹ ਬਣਿਆ, ਉਦੋਂ ਉਜੜੇ ਤੇ ਹੁਣ ਤੀਸਰੀ ਵਾਰ ਉਜੜਨ ਜਾ ਰਹੇ ਹਨ। ਇਹ ਬੜਾ ਭਿਆਨਕ ਦੁਖਾਂਤ ਹੈ। ਇਸ ਨਾਲ ਕਲਚਰ ਵੱਖ-ਵੱਖ ਹੋ ਜਾਂਦਾ ਹੈ ਪਰ ਫਿਰ ਵੀ ਜੇਕਰ ਸਰਕਾਰ ਇਸ ਵਾਸਤੇ ਬਜ਼ਿਦ ਹੈ ਤਾਂ ਉਨ੍ਹਾਂ ਨੂੰ ਪ੍ਰਤੀ ਏਕੜ ਦੋ ਕਰੋੜ ਰੁਪਿਆ ਮੁਆਵਜ਼ਾ ਦੇਵੇ। ਇਸ ਦਾ ਕਾਰਣ ਇਹ ਹੈ ਕਿ ਲੈਂਡ ਐਕਿਊਜ਼ੀਸ਼ਨ ਕਮੇਟੀ ਦੇ ਆਮ ਮੈਂਬਰਾਂ ਨੂੰ ਕੋਈ ਨਹੀਂ ਪੁੱਛਦਾ। ਇਸ ਲਈ ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਨ੍ਹਾਂ ਨੂੰ ਦੋ ਕਰੋੜ ਰੁਪਿਆ ਮੁਆਵਜ਼ਾ ਦਿੱਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਸੀ.ਐਮ. ਸਾਹਿਬ ਸਪੱਸ਼ਟ ਕਰ ਚੁੱਕੇ ਹਨ ਕਿ ਜਿਹੜੀ ਵੀ ਕੋਈ ਜ਼ਮੀਨ ਐਕੁਆਇਰ ਕੀਤੀ ਜਾਵੇਗੀ, ਉਸ ਵਾਸਤੇ ਪੂਰੀ ਬਣਦੀ ਰਕਮ ਪਲੱਸ ਉਜਾੜਾ ਅਲਾਊਂਸ ਸਾਰਾ ਦਿੱਤਾ ਜਾਵੇਗਾ। ਇਸ ਵਾਸਤੇ ਜੋ ਵੀ 4500 ਏਕੜ ਜ਼ਮੀਨ ਐਕੁਆਇਰ ਕਰ ਰਹੇ ਹਾਂ, ਉਸ ਦਾ ਕਿਸਾਨਾਂ ਨੂੰ ਪੂਰਾ ਮੁਆਵਜ਼ਾ ਮਿਲੇਗਾ। ਇਸ ਚੀਜ਼ ਦਾ ਮੈਂ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀ ਰਕਮ ਦਿੱਤੀ ਜਾਵੇਗੀ, ਕੀ ਦੋ ਕਰੋੜ ਰੁਪਿਆ ਪਰ ਏਕੜ ਮੁਆਵਜ਼ਾ ਦਿੱਤਾ

ਜਾਵੇਗਾ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਪਹਿਲੀ ਦਫਾ ਹੋਇਆ ਹੈ। ਤੁਸੀਂ ਸਾਰੇ ਜਾਣ ਕੇ ਖੁਸ਼ ਹੋਵੋਗੇ ਕਿ ਸਰਕਾਰ ਨੇ ਇਹ ਨੀਤੀ ਬਣਾਈ ਹੈ। ਸਾਡੇ ਤੋਂ ਪਹਿਲਾਂ ਅਜਿਹਾ ਨਹੀਂ ਸੀ। ਸਾਡੇ ਤੋਂ ਪਹਿਲਾਂ ਕਿਸੇ ਵੀ ਕਿਸਾਨ ਦੀ ਜਦੋਂ ਜ਼ਮੀਨ ਐਕਵਾਇਰ ਕੀਤੀ ਜਾਂਦੀ ਸੀ ਤਾਂ ਜੋ ਰਜਿਸਟਰੀ ਹੁੰਦੀ ਸੀ, ਉਸ ਦੀ ਔਸਤ ਕੱਢ ਕੇ ਕੀਮਤ ਦਿੱਤੀ ਜਾਂਦੀ ਸੀ ਜਿਹੜੀ ਕਿ ਬਹੁਤ ਘੱਟ ਹੁੰਦੀ ਸੀ। ਅਸੀਂ ਹੁਣ ਇਹ ਕੀਤਾ ਹੈ ਕਿ ਜਿਹੜੀਆਂ ਜ਼ਮੀਨਾਂ ਐਕਵਾਇਰ ਹੋਣੀਆਂ ਹਨ, ਉਸ ਵਾਸਤੇ ਪਹਿਲਾਂ ਤਾਂ ਇੱਕ ਕਮੇਟੀ ਹੋਵੇਗੀ। ਉਸ ਵਿਚ ਇਕੱਲੇ ਡੀ.ਸੀ. ਨੂੰ ਅਖਤਿਆਰ ਨਹੀਂ ਦਿੱਤੇ ਗਏ। ਉਸ ਕਮੇਟੀ ਵਿਚ ਪਿੰਡ ਦਾ ਸਰਪੰਚ ਹੋਵੇਗਾ, ਮਿਊਂਸਿਪਲ ਕਮੇਟੀ ਵਿਚ ਜੇ ਜ਼ਮੀਨ ਪੈਂਦੀ ਹੈ ਤਾਂ ਉਸ ਦਾ ਪ੍ਰੈਜ਼ੀਡੈਂਟ ਹੋਵੇਗਾ, ਸਬੰਧਿਤ ਹਲਕੇ ਦਾ ਐਮ.ਐਲ.ਏ. ਹੋਵੇਗਾ, ਐਮ.ਪੀ. ਹੋਵੇਗਾ ਔਰ ਡੀ.ਸੀ. ਹੋਵੇਗਾ। ਇਨ੍ਹਾਂ ਨੇ ਉਥੇ ਦੇਖਣਾ ਹੈ ਕਿ ਜੋ ਮਾਰਕੀਟ ਵੈਲਿਊ ਹੈ, ਉਸ ਤੋਂ ਇਲਾਵਾ 30% ਹੋਰ ਉਜਾੜਾ ਅਲਾਉਂਸ ਦਿੱਤਾ ਜਾਵੇ। ਪਹਿਲੀ ਦਫਾ ਇਹ ਸਕੀਮ ਇੰਨੀ ਵਧੀਆ ਬਣਾਈ ਗਈ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਥਰਮਲ ਪਲਾਂਟ ਵਾਸਤੇ ਜੋ ਜ਼ਮੀਨਾਂ ਐਕਵਾਇਰ ਕੀਤੀਆਂ ਗਈਆਂ ਹਨ, ਲੋਕ ਬਹੁਤ ਖੁਸ਼ ਹੋਏ ਹਨ। ਉਸ ਜ਼ਮੀਨ ਦੇ ਨਾਲ ਦੇ ਕਹਿ ਰਹੇ ਹਨ ਕਿ ਸਾਡੀ ਜ਼ਮੀਨ ਕਿਉਂ ਛੱਡ ਦਿੱਤੀ। ਲੋਕ ਤਾਂ ਬਾਗੋ ਬਾਗ ਹਨ। ਮੈਨੂੰ ਤਾਂ ਕੋਈ ਸ਼ਿਕਾਇਤ ਆਈ ਨਹੀਂ। ਇਸ ਵਿਚ ਕਿਸਾਨਾਂ ਦੀ ਪੂਰੀ ਸਲਾਹ ਹੋਵੇਗੀ ਔਰ ਉਨ੍ਹਾਂ ਨੂੰ ਖੁਸ਼ ਰੱਖਣ ਦਾ ਪੂਰਾ ਯਤਨ ਕੀਤਾ ਹੈ। ਅਸੀਂ ਇਸ ਵਿਚ ਕਾਮਯਾਬ ਹੋਏ ਹਾਂ। ਚਾਰ ਥਰਮਲ ਪਲਾਂਟਾਂ ਲਈ ਤਿੰਨ ਜਗ੍ਹਾ ਜ਼ਮੀਨ ਐਕਵਾਇਰ ਕੀਤੀ ਹੈ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ...

ਮਾਨਯੋਗ ਸਪੀਕਰ : ਹਾਂ ਜੀ, ਮੱਖਣ ਸਿੰਘ ਜੀ।

ਸਰਦਾਰ ਬਲਬੀਰ ਸਿੰਘ ਸਿੱਧੂ : ਸਪੀਕਰ ਸਾਹਿਬ...

ਮਾਨਯੋਗ ਸਪੀਕਰ : ਮੈਂ ਸਰਦਾਰ ਮੱਖਣ ਸਿੰਘ ਦਾ ਨਾਂ ਲਿਆ ਹੈ। ਤੁਸੀਂ ਦੋ ਸਪਲੀਮੈਂਟਰੀਆਂ ਪਹਿਲਾਂ ਕਰ ਚੁੱਕੇ ਹੋ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਬਠਿੰਡਾ ਸਬ ਡਵੀਜ਼ਨ ਵਿਚ ਦੋ ਜਗ੍ਹਾ ਜ਼ਮੀਨ ਐਕਵਾਇਰ ਕੀਤੀ ਗਈ ਹੈ। ਪਿੰਡ ਘੁੱਦਾ ਵਿਚ 500 ਏਕੜ ਕੀਤੀ ਗਈ ਹੈ ਜੋ ਕਿ ਕੇਂਦਰ ਯੂਨੀਵਰਸਿਟੀ ਲਈ ਕੀਤੀ ਗਈ ਹੈ। ਪਿੰਡ ਵਿਰਕ ਕਲਾਂ ਵਿਚ ਸਿਵਲ ਐਵੀਏਸ਼ਨ ਵਾਸਤੇ ਕੀਤੀ ਗਈ ਹੈ। ਮੈਨੂੰ ਬਤੌਰ ਨੁਮਾਇੰਦਾ ਉਸ ਕਮੇਟੀ ਵਿਚ ਸੱਦਿਆ ਗਿਆ ਸੀ ਔਰ ਇਸ ਮੀਟਿੰਗ ਵਿਚ ਰੇਟ ਤਹਿ ਹੋਣਾ ਸੀ। ਮੈਨੂੰ ਦੇਖ ਕੇ ਬੜੀ ਹੈਰਾਨੀ ਹੋਈ ਕਿ ਘੁੱਦੇ ਵਿਚ ਬੈਰਾਨੀ ਜ਼ਮੀਨ ਦਾ 26 ਲੱਖ ਰੁਪਿਆ, ਜਿਹੜੀ ਟਿਊਬਵੈੱਲ ਸਿੰਜਾਈ

[ ਸਰਦਾਰ ਮੱਖਣ ਸਿੰਘ ]

ਨਾਲ ਹੈ ਉਸ ਦਾ 28 ਲੱਖ ਰੁਪਿਆ ਅਤੇ ਜਿਹੜੀ ਨਹਿਰੀ ਪਾਣੀ ਨਾਲ ਹੈ, ਉਸ ਦਾ 30 ਲੱਖ ਰੁਪਿਆ ਰੇਟ ਤਹਿ ਕੀਤਾ ਗਿਆ। ਦੂਜੇ ਪਾਸੇ ਵਿਰਕ ਕਲਾਂ ਹੈ, ਇਹ ਦੋਵੇਂ ਇੱਕੋ ਸਬ-ਡਵੀਜ਼ਨ ਦੇ ਪਿੰਡ ਹਨ, ਉਥੇ 8.50 ਲੱਖ ਰੁਪਿਆ ਕੀਤਾ ਗਿਆ। ਮੈਂ ਬੜਾ ਕਿਹਾ ਕਿ ਇੱਕੋ ਸਬ-ਡਵੀਜ਼ਨ ਦਾ ਇੱਕੋ ਰੇਟ ਕਰੋ। ਜੇ 26 ਲੱਖ ਰੁਪਿਆ ਬੈਰਾਨੀ ਜ਼ਮੀਨ ਦਾ ਹੈ ਤਾਂ ਉਥੇ ਵੀ ਕਰ ਦਿਓ। ਬੜੇ ਅਫਸੋਸ ਦੀ ਗੱਲ ਹੈ ਕਿ ਇੱਕੋ ਸਬ-ਡਵੀਜ਼ਨ ਵਿਚ ਇੱਕ ਜਗ੍ਹਾ ਬੈਰਾਨੀ ਜ਼ਮੀਨ ਦਾ 26 ਲੱਖ ਰੁਪਿਆ ਹੈ ਅਤੇ ਇੱਕ ਜਗ੍ਹਾ 8 ਲੱਖ ਰੁਪਿਆ ਹੈ। ਮੈਂ ਬੜਾ ਕਿਹਾ ਪਰ ਫਿਰ ਵੀ ਮੇਰੀ ਗੱਲ ਹੀ ਨਹੀਂ ਸੁਣੀ ਗਈ। ਇਹ ਕਹਿੰਦੇ ਹਨ ਕਿ ਐਮ.ਐਲ.ਏ. ਵਿਚ ਬੈਠਣਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਨ੍ਹਾਂ ਦੇ ਨਾਲ ਲੱਗਦੀ ਗੱਲ ਹੀ ਮੈਂ ਕਰਨਾ ਚਾਹੁੰਦੀ ਹਾਂ। ਇਹ ਇਕੱਠਾ ਹੀ ਜਵਾਬ ਦੇ ਦੇਣ। ਮੈਂ ਇਨ੍ਹਾਂ ਦੀ ਸਪੋਰਟ ਕਰਨ ਵਾਸਤੇ ਹੀ ਖੜ੍ਹੀ ਹੋਈ ਹਾਂ।

**ਮਾਨਯੋਗ ਸਪੀਕਰ :** ਐਕਸਪ੍ਰੈਸ ਵੇਅ ਦਾ ਜਵਾਬ ਤਾਂ ਆ ਗਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜੋ ਮਾਨਯੋਗ ਮੈਂਬਰ ਸਾਹਿਬ ਮੱਖਣ ਸਿੰਘ ਨੇ ਵਿਤਕਰੇ ਬਾਰੇ ਗੱਲ ਕੀਤੀ ਹੈ, ਮੈਂ ਉਸ ਦੀ ਸਪੋਰਟ ਕਰਦੀ ਹੋਈ ਇਹ ਕਹਿਣਾ ਚਾਹੁੰਦੀ ਹਾਂ ਕਿ ਪੰਜਾਬ ਦੇ ਵਿਚ ਇਹ ਚੰਗੀਆਂ ਜ਼ਮੀਨਾਂ ਦਾ ਇੱਕ ਰੇਟ ਰੱਖਦੇ ਹਨ ਅਤੇ ਮਾੜੀਆਂ ਦਾ ਦੂਜਾ ਰੇਟ ਕੀਤਾ ਹੈ। ਇਹ ਉਨ੍ਹਾਂ ਵਿਚ ਵਿਤਕਰਾ ਕਰਦੇ ਹਨ। ਜਿਸ ਤਰ੍ਹਾਂ ਦੋ ਪਿੰਡਾਂ ਦੀਆਂ ਮਿਸਾਲਾਂ ਮੈਂਬਰ ਸਾਹਿਬ ਨੇ ਦਿੱਤੀਆਂ ਹਨ, ਉਸੇ ਤਰ੍ਹਾਂ ਮੈਂ ਵੀ ਦੱਸਣਾ ਚਾਹੁੰਦੀ ਹਾਂ ਕਿ ਮੇਰੇ ਹਲਕੇ ਦਾ ਪਿੰਡ ਬੇੜੀ ਹੈ, ਉਥੇ ਘੱਗਰ ਨਾਲ ਨੁਕਸਾਨ ਹੋਇਆ ਹੈ ਅਤੇ ਇੱਕ ਪਿੰਡ ਬਾਦਲ ਸਾਹਿਬ ਦੇ ਹਲਕੇ ਵਿਚ ਬੇੜੀ ਹੈ, ਉਥੇ ਸੇਮ ਕਰਕੇ ਮਾੜੀ ਹਾਲਤ ਹੈ। ਬਾਦਲ ਸਾਹਿਬ, ਮੁੱਖ ਮੰਤਰੀ ਦੇ ਬੇੜੀ ਨੂੰ ਤਾਂ, ਜੋ ਮੈਨੂੰ ਪਤਾ ਲੱਗਿਆ ਹੈ, ਲਗਭਗ 30 ਲੱਖ ਰੁਪਿਆ ਪਰ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦਿੱਤਾ ਗਿਆ ਹੈ। ਜਿਹੜਾ ਮੇਰੇ ਹਲਕੇ ਦਾ ਪਿੰਡ ਬੇੜੀ ਹੈ, ਉਥੇ 5-6 ਲੱਖ ਰੁਪਿਆ ਮੁਆਵਜ਼ਾ ਦਿੱਤਾ ਗਿਆ ਹੈ। ਇਸ ਵਿਤਕਰੇ ਦੀ ਪੜਤਾਲ ਕਰਵਾ ਕੇ, ਜਿਥੇ ਕਿਤੇ ਹੋਰ ਵੀ ਇਸ ਤਰ੍ਹਾਂ ਦੀਆਂ ਗੱਲਾਂ ਹੋਈਆਂ ਹਨ, ਕੀ ਉਸ ਰੇਟ ਨੂੰ ਪੂਰਾ ਬਰਾਬਰ ਕਰਨਗੇ ਅਤੇ ਇਹ ਇਨਸਾਫ ਦਿੱਤਾ ਜਾਵੇਗਾ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਤਿਕਾਰਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਬੇੜੀ ਗਿੱਦੜਬਾਹਾ ਹਲਕੇ ਵਿਚ ਹੈ, ਉਹ ਜ਼ਮੀਨ ਤਾਂ ਅਜੇ ਐਕਵਾਇਰ ਹੀ ਨਹੀਂ ਹੋਈ ਔਰ ਇਹ ਕਹਿੰਦੇ ਹਨ ਕਿ ਪੈਸਾ ਦਿੱਤਾ ਹੈ। ਦੂਜੀ ਜਿਹੜੀ ਇੱਕ ਸਬ-ਡਵੀਜ਼ਨ ਵਿਚ ਜ਼ਮੀਨ ਦੀ ਵੱਖਰੀ-ਵੱਖਰੀ ਕੀਮਤ ਦੀ ਗੱਲ ਕੀਤੀ ਗਈ ਹੈ, ਜਿਹੜੀ ਪਿੰਡ ਦੀ ਨਿਆਈਂ ਦੀ ਜ਼ਮੀਨ ਹੈ, ਉਸ ਦੀ ਕੀਮਤ ਜ਼ਿਆਦਾ ਹੈ, ਜਿਹੜੀ ਦੋ ਮੀਲ ਤੇ ਹਟ ਕੇ ਹੁੰਦੀ ਹੈ, ਉਸ ਦੀ ਘੱਟ ਹੁੰਦੀ ਹੈ। ਇਸ ਕਰਕੇ ਕਿਸਾਨ ਦਾ

ਹਿਤ ਸਭ ਤੋਂ ਪਹਿਲਾਂ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਪੜਤਾਲ ਕਰਵਾਓ।

**ਮੁੱਖ ਮੰਤਰੀ :** ਉਥੇ ਜ਼ਮੀਨ ਐਕਵਾਇਰ ਹੀ ਨਹੀਂ ਹੋਈ ਤਾਂ ਪੜਤਾਲ ਕਿਥੋਂ ਕਰਵਾਈ ਜਾਵੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਇਸੇ ਹਾਊਸ ਵਿਚ ਲਿਖ ਕੇ ਦਿੰਦੀ ਹਾਂ, ਰਿਕਾਰਡ ਕਰਦੀ ਹਾਂ ਕਿ ਜਿਹੜੀ ਜ਼ਮੀਨ ਦੀ ਇਹ ਗੱਲ ਕਰ ਰਹੇ ਹਨ, ਉਹ ਵੱਖਰੀ ਗੱਲ ਕਰ ਰਹੇ ਹਨ। ਮੈਂ ਤਾਂ ਜੋ ਮੁਆਵਜ਼ਾ ਇਨ੍ਹਾਂ ਨੇ ਆਪਣੇ ਹਲਕੇ ਦੇ ਪਿੰਡ ਬੇੜੀ ਵਿਚ ਦਿੱਤਾ ਹੈ ਅਤੇ ਜਿਹੜਾ ਮੇਰੇ ਹਲਕੇ ਦੇ ਪਿੰਡ ਬੇੜੀ ਵਿਚ ਦਿੱਤਾ ਹੈ, ਉਸ ਦੇ ਬਾਰੇ ਗੱਲ ਕਰਨਾ ਚਾਹੁੰਦੀ ਹਾਂ ਕਿ ਦੋਨੋਂ ਬੇੜੀਆਂ ਬਾਰੇ ਦੇਖ ਲੈਣ। ਮੈਂ ਗੁਜ਼ਾਰਿਸ਼ ਕਰਾਂਗੀ ਕਿ ਅਗਰ ਇਹ ਸੱਚ ਸਾਬਤ ਹੋਇਆ ਤਾਂ ਮੁੱਖ ਮੰਤਰੀ ਜੀ ਮੁਆਵਜ਼ਾ ਬਰਾਬਰ ਕਰ ਦੇਣ।

**ਮੁੱਖ ਮੰਤਰੀ :** ਜਿਹੜੀ ਗੱਲ ਤੁਸੀਂ ਆਖਦੇ ਹੋ, ਤੁਸੀਂ ਮੈਨੂੰ ਹੁਕਮ ਕਰ ਦਿਉ, ਭਾਵੇਂ ਕਿੱਡਾ ਵੀ ਵੱਡਾ ਕਰ ਦਿਉ ਮੈਂ ਕਰ ਦੇਵਾਂਗਾ ਪਰ ਜਿਹੜੀ ਬੇੜੀ ਬਾਰੇ ਤੁਸੀਂ ਆਖਦੇ ਹੋ ਪਤਾ ਨਹੀਂ ਕਿਵੇਂ ਕਹੀ ਜਾਂਦੇ ਹੋ। ਇਹ ਹੁਣ ਗਿਦੜਬਾਹਾ ਮਨਪ੍ਰੀਤ ਦੇ ਹਲਕੇ ਵਿਚ ਹੈ, ਪਹਿਲਾਂ ਮੇਰੇ ਹਲਕੇ ਵਿਚ ਸੀ। ਇਹ ਮਨਪ੍ਰੀਤ ਦੇ ਹਲਕੇ ਵਿਚ ਹੈ। ਉਥੇ ਕੰਮ ਹੀ ਸ਼ੁਰੂ ਨਹੀਂ ਹੋਇਆ ਤਾਂ ਪੈਸੇ ਕਿਸ ਨੇ ਦੇਣੇ ਹਨ। ਬਾਕੀ ਇੱਕ, ਸਪੀਕਰ ਸਾਹਿਬ, ਹੋਰ ਗੱਲ ਕਰ ਦੇਵਾਂ ਕਿ ਪੱਕਾ ਕਲਾਂ ਹਲਕਾ ਪੁਰਾਣਾ ਨਾਮ ਹੈ, ਹੁਣ ਇਸ ਦਾ ਨਾਮ ਬਦਲ ਗਿਆ ਹੈ, ਉਥੋਂ ਦੇ ਮੈਂਬਰ ਸਾਹਿਬ ਮੇਰੇ ਬੜੇ ਪੁਰਾਣੇ ਅਤੇ ਪਿਆਰੇ ਸਾਥੀ ਹਨ, ਉਨ੍ਹਾਂ ਨੇ ਵੀ ਕਿਹਾ ਹੈ। ਇੱਕ ਚੰਡੀਗੜ੍ਹ ਦੇ ਨੇੜੇ ਮੁਹਾਲੀ ਵਾਲਿਆਂ ਨੇ ਕਿਹਾ ਹੈ। ਐਮ.ਐਲ.ਏਜ਼ ਵਿਚ ਤਾਂ ਕੋਈ ਫਰਕ ਨਹੀਂ ਪਰ ਜ਼ਮੀਨ ਵਿਚ ਫਰਕ ਹੈ, ਮੁਹਾਲੀ ਦੀ ਜ਼ਮੀਨ ਦੇ ਭਾਅ ਬਹੁਤ ਜ਼ਿਆਦਾ ਹਨ, ਉਨ੍ਹਾਂ ਨੂੰ ਕਿਵੇਂ ਮੁਹਾਲੀ ਵਾਲਿਆਂ ਨਾਲ ਮਿਲਾ ਦੇਈਏ। ਤੁਸੀਂ ਇੱਕ ਵੀ ਕਿਸਾਨ ਜੇਕਰ ਨਰਾਜ਼ ਹੋਵੇ ਤਾਂ ਦੱਸ ਦਿਉ, ਮੈਂ ਮੁਆਫੀ ਵੀ ਮੰਗਾਂਗਾ ਅਤੇ ਉਨ੍ਹਾਂ ਨੂੰ ਹੋਰ ਪੈਸੇ ਵੀ ਦੇਵਾਂਗਾ। ਹੁਣ ਤੁਹਾਡੇ ਵਾਲੀ ** ** ਨਹੀਂ, ਅਸੀਂ ਤਾਂ ਜਿਆਦਾ ਤੋਂ ਜਿਆਦਾ ਕਿਸਾਨਾਂ ਨੂੰ ਪੈਸੇ ਦਿੰਦੇ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਇੱਕ ਸਪਲੀਮੈਂਟਰੀ ਹੋਰ ਜੀ।

**ਮਾਨਯੋਗ ਸਪੀਕਰ :** ਸਪਲੀਮੈਂਟਰੀਜ਼ ਬਹੁਤ ਹੋ ਗਈਆਂ... ਬਹੁਤ ਹੋ ਗਈਆਂ। ਅਗਲਾ ਸਵਾਲ ਸੁਖਪਾਲ ਸਿੰਘ ਖਹਿਰਾ। ...(ਵਿਘਨ)... ਬੀਬੀ ਜੀ, ਜਿਹੜੀ ਬੇੜੀ ਦੀ ਗੱਲ ਤੁਸੀਂ ਕਰ ਰਹੇ ਹੋ ... (ਵਿਘਨ)...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮਾਨਯੋਗ ਸਪੀਕਰ ਸਾਹਿਬ, ਜੋ ਮੁੱਖ ਮੰਤਰੀ ਸਾਹਿਬ ਨੇ ਓਬਜੈਕਸ਼ਨੇਬਲ ਸ਼ਬਦ ਸਾਡੀ ਪਾਰਟੀ ਦੇ ਨਾਲ ਸਬੰਧਤ ਕਹੇ ਹਨ ਕਿ

---

**Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਇਨ੍ਹਾਂ ਨੇ ਬੜੀ ** ** ਕੀਤੀ ਹੈ, ਉਹ ਐਕਸਪੰਜ ਕਰਵਾ ਦੇਣੇ ਚਾਹੀਦੇ ਹਨ।

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਸ਼ਬਦ ਤੁਸੀਂ ਐਕਸਪੰਜ ਕਰਵਾ ਦਿਉ, ਮੈਨੂੰ ਕੋਈ ਇਤਰਾਜ਼ ਨਹੀਂ ਹੈ।

ਮਾਨਯੋਗ ਸਪੀਕਰ : ਬੀਬੀ ਜੀ, ਇਹ ਸ਼ਬਦ ਐਕਸਪੰਜ ਕਰਵਾ ਦਿੰਦਾ ਹਾਂ।

ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

ਨਿਸ਼ਾਨ ਵਾਲਾ ਪ੍ਰਸ਼ਨ ਨੰ: 1048***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

### ਟ੍ਰੈਫਿਕ ਨਿਯਮਤ ਕਰਨ ਲਈ ਚੁੱਕੇ ਗਏ ਕਦਮ

*1027. ਸਰਦਾਰ ਸੁਖਪਾਲ ਸਿੰਘ ਖਹਿਰਾ : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿਚ ਹਰੇਕ ਸਾਲ ਸੜਕ ਦੁਰਘਟਨਾਵਾਂ ਦੇ ਕਾਰਣ 3000 ਤੋਂ ਵੱਧ ਮਨੁੱਖੀ ਜਾਨਾਂ ਦੇ ਨੁਕਸਾਨ ਨੂੰ ਰੋਕਣ ਲਈ ਰਾਜ ਸਰਕਾਰ ਦੁਆਰਾ ਕੀ ਉਪਰਾਲੇ ਕੀਤੇ ਗਏ ਹਨ ;

(ਅ) ਸਾਡੇ ਰਾਸ਼ਟਰੀ ਮਾਰਗਾਂ, ਰਾਜ ਮਾਰਗਾਂ ਅਤੇ ਸ਼ਹਿਰਾਂ ਵਿਚ ਟ੍ਰੈਫਿਕ ਨੂੰ ਨਿਯਮਤ ਕਰਨ ਲਈ ਕਿਹੜੇ ਉਪਰਾਲੇ ਤਜਵੀਜ਼ਤ ਹਨ ?

ਮਾਸਟਰ ਮੋਹਨ ਲਾਲ : ਹਾਂ ਜੀ,

(ੳ) (i) ਮੋਟਰ ਗੱਡੀ ਐਕਟ, 1988 ਦੀ ਧਾਰਾ 177 ਤੋਂ 207 ਤਹਿਤ ਪੁਲਿਸ

---

**Expunged as ordered by the Chair.

***Reply to Starred Question No. 1048 was not received till 3.1.2011 i.e. the date on which this Debate was sent to the Press for final printing.

Please See Appendix

ਨੂੰ ਸਮੂਹ ਟਰੈਫਿਕ ਉਲੰਘਣਾਵਾਂ ਚੈੱਕ ਕਰਨ, ਜਿਵੇਂ ਤੇਜ਼ ਰਫਤਾਰ, ਸ਼ਰਾਬ ਪੀ ਕੇ ਗੱਡੀ ਚਲਾਉਣ ਅਤੇ ਸੜਕਾਂ ਤੇ ਆਵਾਜਾਈ ਨੂੰ ਰੇਗੂਲੇਟ ਕਰਨ ਦੀਆਂ ਇਨਹੈਰੰਟ ਸ਼ਕਤੀਆਂ ਹਨ। ਟਰਾਂਸਪੋਰਟ ਵਿਭਾਗ ਗੱਡੀਆਂ ਦੇ ਪਰਮਿਟ ਰਜਿਸਟਰੇਸ਼ਨ ਸਰਟੀਫਿਕੇਟ, ਡਰਾਈਵਿੰਗ ਲਾਇਸੰਸ, ਗੱਡੀਆਂ ਦੀ ਪਾਸਿੰਗ ਅਤੇ ਮੋਟਰ ਵਹੀਕਲ ਟੈਕਸ ਦੀ ਪਾਲਣਾ ਨੂੰ ਚੈੱਕ ਕਰਨ ਲਈ ਟਰੈਫਿਕ ਦੀ ਚੈਕਿੰਗ ਕਰਦਾ ਹੈ।

(ii) ਓਵਰ ਸਪੀਡ ਨੂੰ ਰੋਕਣ ਲਈ ਰਾਜ ਸਰਕਾਰ ਨੇ ਹੁਕਮ ਨੰ: 10/52/2006-2ਟੀ2/2/7062 ਮਿਤੀ 27.9.2007 (ਅਨੈਕਸਚਰ-ਏ) ਰਾਹੀਂ ਨੈਸ਼ਨਲ ਹਾਈਵੇਜ਼ ਅਤੇ ਸਟੇਟ ਹਾਈਵੇਜ਼ ਤੇ ਮੈਕਸੀਮਮ ਸਪੀਡ ਨਿਰਧਾਰਤ ਕੀਤੀ ਹੈ।

(iii) ਕੇਂਦਰੀ ਮੋਟਰ ਨਿਯਮਾਂਵਲੀ 1989 ਦੇ ਨਿਯਮ 118 ਤਹਿਤ ਪੰਜਾਬ ਸਰਕਾਰ ਨੇ ਨੋਟੀਫਿਕੇਸ਼ਨ ਮਿਤੀ 8.11.07 ਅਤੇ ਮਿਤੀ 29.11.07 ਰਾਹੀਂ ਨਵੀਆਂ ਐਚ.ਵੀ.ਏ.ਸੀ. ਅਤੇ ਇੰਟੈਗਰਲ ਕੋਚ ਬੱਸਾਂ ਵਿਚ ਸਪੀਡ ਗਵਰਨਰ ਲਗਾਉਣਾ ਲਾਜ਼ਮੀ ਕਰ ਦਿੱਤਾ ਹੈ।

(iv) ਹਰ ਇਕ ਸਾਲ ਦੇ ਪਹਿਲੇ ਹਫਤੇ ਵਿਚ ਸੜਕ ਸੁਰੱਖਿਆ ਹਫਤਾ ਮਨਾਇਆ ਜਾਂਦਾ ਹੈ ਜਿਸ ਦੌਰਾਨ ਕਮਰਸ਼ੀਅਲ ਗੱਡੀਆਂ ਦੇ ਡਰਾਇਵਰਾਂ, ਸਕੂਲੀ ਬੱਚਿਆਂ ਅਤੇ ਆਮ ਜਨਤਾ ਨੂੰ ਟਰੈਫਿਕ ਨਿਯਮਾਂ ਅਤੇ ਰੈਗੂਲੇਸ਼ਨਜ਼ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ।

(v) ਸਮੂਹ ਡਿਪਟੀ ਕਮਿਸ਼ਨਰਾਂ ਅਤੇ ਸੀਨੀਅਰ ਸੁਪਰਡੰਟ ਆਫ ਪੁਲਿਸ ਨੂੰ ਬੇਨਤੀ ਕੀਤੀ ਗਈ ਹੈ ਉਹ ਉਨ੍ਹਾਂ ਪਾਸ ਉਪਲਬਧ ਫੰਡਾਂ ਵਿਚ ਟਰੈਫਿਕ ਸਾਇਨ ਬੋਰਡ ਲਗਾਉਣ (ਅਨੈਕਸਚਰ-ਬੀ)

(vi) ਸਾਰੇ ਡਿਪਟੀ ਕਮਿਸ਼ਨਰਾਂ, ਪੀ.ਡਬਲਿਊ.ਡੀ. (ਬੀ.ਐਂਡ.ਆਰ.) ਵਿਭਾਗ ਅਤੇ ਸਥਾਨਕ ਸਰਕਾਰ ਵਿਭਾਗ ਨੂੰ ਬੇਨਤੀ ਕੀਤੀ ਗਈ ਸੀ ਕਿ ਉਹ ਸਾਇਨ ਬੋਰਡਾਂ ਦੀ ਕੀਮਤ ਸੜਕਾਂ ਦੀ ਉਸਾਰੀ ਦੇ ਅਨੁਮਾਨ ਵਿਚ ਸ਼ਾਮਲ ਕਰ ਲੈਣ।

(vii) ਭਾਰਤ ਸਰਕਾਰ ਵੱਲੋਂ ਜੋ ਇੰਟਰਸੈਪਟਰ ਗੱਡੀ ਪ੍ਰਾਪਤ ਹੋਈ ਹੈ, ਉਹ ਨੈਸ਼ਨਲ ਹਾਈਵੇਜ਼ ਅਤੇ ਸਟੇਟ ਹਾਈਵੇਜ਼ ਤੇ ਵੱਧ ਸਪੀਡ ਨਾਲ ਚੱਲਣ ਵਾਲੀਆਂ ਗੱਡੀਆਂ ਅਤੇ ਸ਼ਰਾਬ ਪੀ ਕੇ ਗੱਡੀ ਚਲਾਉਣ ਵਾਲਿਆਂ ਨੂੰ ਚੈੱਕ ਕਰਨ ਵਾਸਤੇ ਤੈਨਾਤ ਕੀਤੀ ਗਈ ਹੈ।

[ ਟਰਾਂਸਪੋਰਟ ਮੰਤਰੀ ]

(ਅ) (i) ਸਰਕਾਰ ਵੱਲੋਂ ਵੱਡੀਆਂ ਕੰਪਨੀਆਂ ਦੀ ਸਹਾਇਤਾ ਨਾਲ ਹਰ ਜ਼ਿਲ੍ਹੇ ਵਿਚ ਆਧੁਨਿਕ ਡਰਾਈਵਿੰਗ ਟਰੇਨਿੰਗ ਇੰਸਟੀਚਿਊਟ ਸਥਾਪਿਤ ਕਰਨ ਸਬੰਧੀ ਵਿਚਾਰ ਕੀਤਾ ਜਾ ਰਿਹਾ ਹੈ। ਅਜਿਹੀਆਂ ਸੰਸਥਾਵਾਂ ਆਧੁਨਿਕ ਸਾਜ਼ੋ-ਸਮਾਨ ਜਿਵੇਂ ਕਿ ਸਿਊਮੀਲੇਟਰ ਆਦਿ ਯੋਗ ਡਰਾਵਿੰਗ ਦੇਣ ਦੀ ਮੁਹਾਰਤਾ ਰੱਖਣਗੀਆਂ। ਇਨ੍ਹਾਂ ਸੰਸਥਾਵਾਂ ਨੂੰ ਨਿਰਧਾਰਤ ਟੈਸਟ ਲੈਣ ਉਪਰੰਤ ਡਰਾਈਵਿੰਗ ਲਾਇਸੰਸ ਜਾਰੀ ਕਰਨ ਦੀਆਂ ਸ਼ਕਤੀਆਂ ਦੇਣ ਦੀ ਤਜਵੀਜ਼ ਹੈ।

(ii) ਡਰਾਈਵਿੰਗ ਲਾਇਸੰਸ ਜਾਰੀ ਕਰਨ ਹਿੱਤ ਟੈਸਟ ਲੈਣ ਦੀ ਵੀਡੀਓਗ੍ਰਾਫੀ ਕਰਨ ਲਈ ਇਸ ਵਿਭਾਗ ਦੀ ਤਜਵੀਜ਼ ਹੈ।

(iii) ਰਾਜ ਸਰਕਾਰ ਨੇ ਨੋਟੀਫਿਕੇਸ਼ਨ ਮਿਤੀ 18.01.08 (ਅਨੈਕਸਚਰ-ਸੀ) ਰਾਹੀਂ ਰੋਡ ਸੇਫਟੀ ਸਬੰਧੀ ਕਦਮ ਉਠਾਉਣ ਲਈ ਸੁਝਾਅ ਦੇਣ ਬਾਰੇ ਰੋਡ ਸੇਫਟੀ ਕੌਂਸਲ ਦਾ ਗਠਨ ਕੀਤਾ ਹੈ।

**Annexure-A**

**DEPARTMENT OF TRANSPORT**

**(TRANSPORT-II BRANCH)**

**The 27th September, 2007**

**No. 10/52/2006-2T2/7062.**--Whereas the Governor of Punjab is satisfied that it is necessary to restrict the speed of motor vehicles on the National Highways and State Highways within and outside the Municipal area in the interest of public safety and convenience.

Now, therefore, in supersession of all the notifications issued in this behalf by the District Magistrates from time to time in the State of Punjab and in exercise of the powers conferred by sub-section (2) of section 112 of the Motor Vehicles Act, 1988 (Central Act No. 59 of 1988), and all other powers enabling him in this behalf, the Governor of Punjab is pleased to fix the maximum speed limit on the National Highways and State Highways within and outside the Municipal limits in all the

cities in the State of Punjab for the classes of motor vehicles as specified in the Schedule given below, namely :—

## SCHEDULE

| Sr. No. | Classes of vehicles | Maximum speed limit per hour in Kilometers National Highways | State Highways | National Highways/ State Highways within Municipal Area |
|---|---|---|---|---|
| 1 | 2 | 3 | 4 | 5 |
| (1) | If all the wheels of the vehicle are fitted with pneumatic tyres and the vehicle is not drawing a trailer:— | | | |
| | (a) if the vehicle is a light motor vehicle other than a transport vehicle; | 30 (median road) 70 (without a median road) | 70 (median road) 60 (without a median road) | 50 |
| | (b) if the vehicle is a light motor vehicle and a transport vehicle; | 65 | 50 | 45 |
| | (c) if the vehicle is a motor cycle/scooter; | 50 | 50 | 35 |
| | (d) if the vehicle is a medium or heavy passenger vehicle and | 65 | 55 | 40 |
| | (e) if the vehicle is a medium or heavy goods vehicle; | 65 | 55 | 40 |
| (2) | If the vehicle is an articulated vehicle all the wheels of which are fitted with pneumatic tyres, which is a heavy goods vehicle or heavey passenger motor vehicle. | 50 | 40 | 30 |

[ ਟਰਾਂਸਪੋਰਟ ਮੰਤਰੀ ]

| 1 | 2 | 3 | 4 | 5 |
|---|---|---|---|---|
| (3) | If the vehicle is drawing not more than one trailer, or in the case of artillery equipment, not more than two trailers and all the wheels of that vehicle and the trailer are fitted with pneumatic tyres :— | | | |
| | (a) if the vehicle is a light motor vehicle and the trailer being wheeled has a gross vehicle weight not exceeding 800 kilograms; | 60 | 50 | 35 |
| | (b) if the vehicle is a light motor vehicle and the trailer has more than two wheels or a gross vehicle weight not exceeding 800 kilograms; | 50 | 45 | 30 |
| | (c) if the vehicle is a medium goods vehicle or medium passenger motor vehicle ; | 40 | 40 | 30 |
| | (d) if the vehicle is a heavy goods vehicle or heavy passenger motor vehicle ; and | 50 | 50 | 30 |
| | (e) if the vehicle is a heavy goods vehicle or heavy passenger motor vehicle used by the fire brigade | 60 | 50 | 40 |
| (4) | Any other case not covered by entry in Serial No. (1), (2) or (3) above | 30 | 30 | 30 |

D.S. JASPAL,
Principal Secretary to Government of Punjab,
Department of Transport.

**Annexure-B**

From

The State Transport Commissioner,
Punjab, Chandigarh.

To

1. All the Deputy Commissioners in the State.
2. All the Senior Superintendents of Police in the State.

No. STC/AE-1/33686-726

Dated : 27.11.2008.

**Subject : Notification of Speed limit.**

The Govt. of Punjab, Department of Transport has fixed the maxinum Speed Limits of the motor vehicles under section 112 (2) of the Motor Vehicles Act, 1988 vide notification No. 10/52/2006-2T2/7062, dated 27th September, 2007. This Speed Limit has been notified for the operation of motor vehicles on National Highways, State Highways and National/State Highways within the municipal areas in the State of Punjab.

The copy of the above notification is sent herewith for information and necessary action. You are also requested to please arrange to put up sign boards indicating notified Speed Limits on all the notified Highways in the State for the information of the motor vehicles owners/drivers.

Sd/-

State Transport Commissioner, Punjab,
Chandigarh.

[ ਟਰਾਂਸਪੋਰਟ ਮੰਤਰੀ ]

**Annexure-C**

[Extract from the Punjab Govt. Gaz. (Extra), dated the 19th January, 2008]

**GOVERNMENT OF PUNJAB**

DEPARTMENT OF TRANSPORT

(TRANSPORT-II BRANCH)

Notification

The 13th January, 2008

**No. 14/7/2003-2T2/568.**--The Governor of Punjab is pleased to establish **The Punjab State Road Safety Council** under the provisions of Section 215 of the Motor Vehicles Act, 1988 hereinafter referred to as Council, to be registered as a Society and authorize Shri D.S. Jaspal, IAS, Principal Secretary to the Government of Punjab, Department of Transport to complete all required legal formalities for creation/registration of the said Society. **The Punjab State Road Safety Council** shall be a fully Autonomous Society and the following first Members, for the time being, will constitute **The Punjab State Road Safety Council** :—

| Sr. No. | Particulars of Members | Designation |
|---|---|---|
| 1 | 2 | 3 |
| 1. | Chief Minister, Punjab | .. Chairman |
| 2. | Transport Minister | .. Vice-Chairman |
| 3. | Finance Minister | .. Member |
| 4. | Home Minister | .. Member |
| 5. | Local Govt. Minister | .. Member |
| 6. | Industries and Commerce Minister | .. Member |
| 7. | Health Minister | .. Member |
| 8. | PWD Minister | .. Member |
| 9. | Chief Secretary | .. Member |

| 1 | 2 | 3 |
|---|---|---|
| 10. | Principal Secretary, Home | .. Member |
| 11. | Principal Secretary to CM | .. Member |
| 12. | Director General Police, Punjab | .. Member |
| 13. | Principal Secretary, Transport | .. Member-Secretary |
| 14. | Non-official expert (as may be nominated by the Council) | .. Member |
| 15. | Non-official expert (as may be nominated by the Council) | .. Member |
| 16. | Non-official expert (as may be nominated by the Council) | .. Member |
| 17. | Non-official expert (as may be nominated by the Council) | .. Member |

There shall be an Executive Committee for carrying on the management and administration of the Council, having such powers and functions, as are necessary for the purpose, from time to time, including power to spend money, out of the Council funds, as provided in the Memorandum of Association.

D.S. JASPAL,
Principal Secretary, Transport.

---

## ਜਗਰਾਉਂ ਸ਼ਹਿਰ ਵਿਚ ਗੰਦਗੀ ਦੀ ਸਮੱਸਿਆ

*1034. ਸਰਦਾਰ ਗੁਰਦੀਪ ਸਿੰਘ ਭੈਣੀ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਗਰਾਉਂ ਸ਼ਹਿਰ ਵਿਖੇ ਉਚਿਤ ਸੈਨੀਟੇਸ਼ਨ ਲਈ ਅਤੇ ਕੂੜਾ ਕਰਕਟ ਦੇ ਢੇਰ ਹਟਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣੇ ਹਨ ਅਤੇ ਅਜਿਹਾ ਕਦੋਂ ਤੱਕ ਕੀਤਾ ਜਾਵੇਗਾ ?

ਸ਼੍ਰੀ ਮਨੋਰੰਜਨ ਕਾਲੀਆ : ਜਗਰਾਉਂ ਸ਼ਹਿਰ ਦੀ ਸਫਾਈ ਕਰਕੇ ਕੂੜਾ ਕਰਕਟ ਕੁਲੈਕਸ਼ਨ ਸੈਂਟਰਾਂ ਤੋਂ ਰੋਜ਼ਾਨਾ ਚੁੱਕ ਕੇ ਕੀਟਨਾਸ਼ਕ ਦਵਾਈਆਂ ਦਾ ਸਪਰੇਅ ਕੀਤਾ ਜਾਂਦਾ ਹੈ।

---

## UNSTARRED QUESTIONS AND ANSWERS

### ਬੰਦ ਪਈਆਂ ਉਦਯੋਗਿਕ ਇਕਾਈਆਂ ਨੂੰ ਮੁੜ ਚਾਲੂ ਕਰਨਾ

216. ਸਰਦਾਰ ਰਣਦੀਪ ਸਿੰਘ ਨਾਭਾ : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਵਿਚ ਬੰਦ ਪਏ ਉਦਯੋਗਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਇਨ੍ਹਾਂ ਉਦਯੋਗਿਕ ਇਕਾਈਆਂ ਨੂੰ ਮੁੜ ਚਾਲੂ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ/ਚੁੱਕੇ ਗਏ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਮਾਈਕਰੋ ਸਮਾਲ ਅਤੇ ਮੀਡੀਅਮ ਐਂਟਰਪ੍ਰਾਇਜ਼ਜ ਡਿਵੈਲਪਮੈਂਟ (ਐਮ.ਐਸ.ਐਮ.ਈ.ਡੀ) ਐਕਟ, 2006 ਅਨੁਸਾਰ ਮਾਈਕਰੋ ਅਤੇ ਸਮਾਲ ਐਂਟਰਪ੍ਰਾਇਜ਼ਜ ਲਈ ਰਜਿਸਟਰੇਸ਼ਨ ਲਾਜ਼ਮੀ ਨਹੀਂ ਹੈ। ਅੱਗੋਂ ਰਜਿਸਟਰਡ ਇਕਾਈਆਂ ਲਈ ਪ੍ਰੋਡਕਸ਼ਨ ਰਿਟਰਨਾਂ ਫਾਈਲ ਕਰਨੀਆਂ ਵੀ ਲਾਜ਼ਮੀ ਨਹੀਂ ਹਨ। ਇਸ ਤਰ੍ਹਾਂ ਇਕਾਈਆਂ ਦੇ ਬੰਦ ਹੋਣ ਸਬੰਧੀ ਸੂਚਨਾ ਵਿਭਾਗ ਵੱਲੋਂ ਹਾਸਲ ਨਹੀਂ ਕੀਤੀ ਜਾ ਸਕਦੀ।

ਪ੍ਰੰਤੂ ਬੰਦ ਸਮਾਲ ਸਕੇਲ ਇਕਾਈਆਂ ਨੂੰ ਮੁੜ ਸੁਰਜੀਤ ਕਰਨ ਲਈ ਉਦਯੋਗਿਕ ਪਾਲਿਸੀ-2003 ਵਿਚ ਰਾਜ ਪੱਧਰੀ ਇੰਡਸਟ੍ਰੀਅਲ ਰਿਵਾਇਵਲ ਫੋਰਮ ਸਥਾਪਤ ਕੀਤਾ ਗਿਆ ਹੈ। ਵੱਡੇ ਅਤੇ ਦਰਮਿਆਨੇ ਯੂਨਿਟਾਂ ਨੂੰ ਮੁੜ ਸੁਰਜੀਤ ਕਰਨ ਲਈ ਭਾਰਤ ਸਰਕਾਰ ਵੱਲੋਂ ਸਿੱਕ ਇੰਡਸਟ੍ਰੀਅਲ ਕੰਪਨੀਜ਼ (ਸਪੈਸ਼ਲ ਪ੍ਰੋਵੀਜ਼ਨ) ਐਕਟ, 1985 ਅਧੀਨ ਬੋਰਡ ਫਾਰ ਇੰਡਸਟ੍ਰੀਅਲ ਐਂਡ ਫਾਈਨੈਂਸ਼ੀਅਲ ਰੀਕੰਸਟ੍ਰਕਸ਼ਨ (ਬੀ.ਆਈ.ਐਫ.ਆਰ) ਸਥਾਪਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਰਾਜ ਸਰਕਾਰ ਵੱਲੋਂ ਬਿਮਾਰ ਇਕਾਈਆਂ ਦੀ ਮੁੜ ਸੁਰਜੀਤੀ ਲਈ ਸਮੇਂ-ਸਮੇਂ ਤੇ ਵਨ ਟਾਈਮ ਸੈਂਟਲਮੈਂਟ ਪਾਲਿਸੀਆਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ। ਇਕ ਓ.ਟੀ.ਐਸ ਪਾਲਿਸੀ ਉਦਯੋਗਿਕ ਪਾਲਿਸੀ ਤਹਿਤ 2003 ਅਧੀਨ ਅਧਿਸੂਚਿਤ ਕੀਤੀ ਗਈ ਸੀ ਅਤੇ ਮੌਜੂਦਾ ਓ.ਟੀ. ਐਸ ਪਾਲਿਸੀ 2.3.2009 ਨੂੰ ਅਧਿਸੂਚਿਤ ਕੀਤੀ ਗਈ ਹੈ। 31 ਮਈ, 2009 ਤੱਕ ਪੀ.ਐਫ.ਸੀ. ਦੇ 243 ਕਰਜ਼ਈਆਂ ਅਤੇ ਪੀ.ਐਸ.ਆਈ.ਡੀ.ਸੀ. ਦੇ 54 ਕਰਜ਼ਈਆਂ ਵੱਲੋਂ ਇਹ ਸਕੀਮ ਅਪਣਾਈ ਗਈ ਹੈ। ਵਧੀਆ ਹੁੰਗਾਰਾ ਮਿਲਣ ਸਦਕਾ, ਪਾਲਿਸੀ ਦੀ ਮਿਆਦ 31 ਅਗਸਤ, 2009 ਤੱਕ ਵਧਾਈ ਗਈ ਹੈ।

---

### ਵਲਟੋਹਾ ਹਲਕੇ ਵਿਚ ਸਕੂਲ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

217. ਸਰਦਾਰ ਵਿਰਸਾ ਸਿੰਘ ਵਲਟੋਹਾ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਵਿਧਾਨ ਸਭਾ ਹਲਕਾ ਵਲਟੋਹਾ ਅੰਦਰ ਐਲੀਮੈਂਟਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ ਕਿਹੜੇ-ਕਿਹੜੇ ਹਨ;

(ਅ) ਉਪਰੋਕਤ ਭਾਗ (ੳ) ਵਿਚ ਦਰਸਾਏ ਸਕੂਲਾਂ ਵਿਚ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਅਤੇ ਖਾਲੀ ਆਸਾਮੀਆਂ ਦੀ ਗਿਣਤੀ ਕਿੰਨੀ ਹੈ;

(ੲ) ਇਹ ਖਾਲੀ ਆਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

**ਡਾਕਟਰ ਉਪਿੰਦਰਜੀਤ ਕੌਰ :** (ੳ) ਵਿਧਾਨ ਸਭਾ ਹਲਕਾ ਵਲਟੋਹਾ ਵਿਚ 144 ਪ੍ਰਾਇਮਰੀ (ਜਿਨ੍ਹਾਂ ਵਿਚੋਂ 98 ਸਕੂਲ ਪੀ.ਆਰ.ਆਈ ਅਤੇ 3 ਸਕੂਲ ਸਥਾਨਕ ਸਰਕਾਰ ਅਧੀਨ ਚੱਲ ਰਹੇ ਹਨ), 19 ਐਲੀਮੈਂਟਰੀ (ਮਿਡਲ), 14 ਹਾਈ ਸਕੂਲ ਅਤੇ 8 ਸੀਨੀਅਰ ਸੈਕੰਡਰੀ ਸਕੂਲ ਹਨ ਜਿਨ੍ਹਾਂ ਦਾ ਵੇਰਵਾ ਅਨੁਲੱਗ "ੳ" ਵਿਚ ਦਰਜ ਹੈ।

(ਅ) ਸਕੂਲਾਂ ਵਿਚ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਅਤੇ ਖਾਲੀ ਆਸਾਮੀਆਂ ਦੀ ਗਿਣਤੀ ਅਨੁਲੱਗ "ੳ" ਅਨੁਸਾਰ ਹੈ।

(ੲ) ਪ੍ਰਿੰਸੀਪਲਾਂ, ਲੈਕਚਰਾਰਾਂ ਅਤੇ ਮਾਸਟਰਾਂ ਦੀਆਂ ਆਸਾਮੀਆਂ ਭਰਨ ਲਈ ਕਾਰਵਾਈ ਪਹਿਲਾਂ ਹੀ ਆਰੰਭੀ ਹੋਈ ਹੈ। ਖਾਲੀ ਆਸਾਮੀਆਂ ਬਣਦੀ ਵਿਧੀ ਅਪਣਾ ਕੇ ਭਰ ਲਈਆਂ ਜਾਣਗੀਆਂ।

### ਅਨੁਲੱਗ 'ੳ'

### ਵਲਟੋਹਾ ਹਲਕੇ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਸੂਚੀ

| ਲੜੀ ਨੰ: | ਸਕੂਲ ਦਾ ਨਾਂ | ਮਨਜ਼ੂਰ ਸ਼ੁਦਾ ਪੋਸਟਾਂ | | | | ਖਾਲੀ ਪੋਸਟਾਂ | | | |
|---|---|---|---|---|---|---|---|---|---|
| | ਸਰਕਾਰੀ ਪ੍ਰਾਇਮਰੀ ਸਕੂਲ ਦਾ ਨਾਂ | ਜੇ ਬੀ ਟੀ | ਹੈਡ ਟੀਚਰ | ਸੈਂਟਰ ਹੈਡ ਟੀਚਰ | ਕੁੱਲ | ਜੇ ਬੀ ਟੀ | ਹੈਡ ਟੀਚਰ | ਸੈਂਟਰ ਹੈਡ ਟੀਚਰ | ਕੁੱਲ |
| 1. | ਸ.ਪ੍ਰ.ਸ. ਅਮਰਕੋਟ | 5 | 0 | 1 | 6 | 0 | 0 | 1 | 1 |
| 2. | ਸ.ਪ੍ਰ.ਸ. ਭੂਰਾ ਕੋਹਨਾ | 4 | 1 | 0 | 5 | 1 | 1 | 0 | 2 |
| 3. | ਸ.ਪ੍ਰ.ਸ. ਭੰਡਾਲ | 3 | 0 | 0 | 3 | 1 | 0 | 0 | 1 |
| 4. | ਸ.ਪ੍ਰ.ਸ. ਦਾਸੂਵਾਲ | 4 | 0 | 1 | 5 | 1 | 0 | 0 | 1 |
| 5. | ਸ.ਪ੍ਰ.ਸ. ਵਰਨਾਲਾ | 5 | 1 | 0 | 6 | 0 | 1 | 0 | 1 |
| 6. | ਸ.ਪ੍ਰ.ਸ. ਕੋਟਲੀ ਵਸਾਵਾ ਸਿੰਘ | 3 | 1 | 0 | 4 | 0 | 0 | 0 | 0 |
| 7. | ਸ.ਪ੍ਰ.ਸ. ਰਾਜੋਕੇ | 3 | 1 | 0 | 4 | 0 | 0 | 0 | 0 |

[ ਸਿੱਖਿਆ ਮੰਤਰੀ ]

| | | | | | | | | | |
|---|---|---|---|---|---|---|---|---|---|
| 8. | ਸ.ਪ੍ਰ.ਸ. ਮਾਹਣੇਕੇ | 2 | 1 | 0 | 3 | 1 | 0 | 0 | 1 |
| 9. | ਸ.ਪ੍ਰ.ਸ. ਰਾਮ ਸਿੰਘ ਵਾਲਾ | 4 | 1 | 0 | 5 | 2 | 0 | 0 | 2 |
| 10. | ਸ.ਪ੍ਰ.ਸ. ਵਲਟੋਹਾ (ਗ) | 4 | 1 | 0 | 5 | 0 | 1 | 0 | 1 |
| 11. | ਸ.ਪ੍ਰ.ਸ. ਪੂਨੀਆਂ | 3 | 1 | 0 | 4 | 1 | 0 | 0 | 1 |
| 12. | ਸ.ਪ੍ਰ.ਸ. ਕਲਸ | 1 | 1 | 0 | 2 | 0 | 1 | 0 | 1 |
| 13. | ਸ.ਪ੍ਰ.ਸ. ਰੱਤੋਕੇ ਹਵੇਲੀਆ | 1 | 1 | 0 | 2 | 1 | 0 | 0 | 1 |
| 14. | ਸ.ਪ੍ਰ.ਸ. ਘੜਿਆਲ (ਮੁੰ) | 4 | — | 1 | 5 | 2 | — | | 2 |
| 15. | ਸ.ਪ੍ਰ.ਸ. ਕੱਚਾ ਪੱਕਾ | 4 | 1 | — | 5 | 1 | — | | 1 |
| 16. | ਸ.ਪ੍ਰ.ਸ. ਮਾਨਕਪੁਰਾ | 3 | 1 | — | 4 | 1 | — | | 1 |
| 17. | ਸ.ਪ੍ਰ.ਸ. ਅਕਬਰਪੁਰ | 4 | 1 | — | 5 | 1 | — | | 1 |
| 18. | ਸ.ਪ੍ਰ.ਸ. ਮੱਖੀ ਕਲਾਂ | 5 | 1 | — | 6 | 1 | — | | 1 |
| 19. | ਸ.ਪ੍ਰ.ਸ. ਪਰਾਗਪੁਰ | 2 | — | — | 2 | — | — | | — |
| 20. | ਸ.ਪ੍ਰ.ਸ. ਅਲਗੋਂ ਖੁਰਦ | 4 | 1 | — | 5 | — | — | — | — |
| 21. | ਸ.ਪ੍ਰ.ਸ. ਅਲਗੋਂ ਕੋਠੀ | 2 | — | 1 | 3 | — | — | — | — |
| 22. | ਸ.ਪ੍ਰ.ਸ. ਬਲੇਰ | 3 | 1 | — | 4 | — | — | — | — |
| 23. | ਸ.ਪ੍ਰ.ਸ. ਬੇਗੇਪੁਰ | 3 | 1 | — | 4 | 1 | 1 | — | 2 |
| 24. | ਸ.ਪ੍ਰ.ਸ. ਭਿਖੀਵਿੰਡ ਮੰਡੀ | 7 | 1 | — | 8 | 4 | — | — | 4 |
| 25. | ਸ.ਪ੍ਰ.ਸ. ਬੂਰਚੰਦ | 1 | 1 | — | 2 | — | — | — | — |
| 26. | ਸ.ਪ੍ਰ.ਸ. ਡਲ | 4 | 1 | — | 5 | | 1 | — | 1 |
| 27. | ਸ.ਪ੍ਰ.ਸ. ਧੁਨ | 4 | 1 | — | 5 | 1 | — | — | 1 |
| 28. | ਸ.ਪ੍ਰ.ਸ. ਡੋਡੇ ਸੋਢੀਆਂ | 3 | 1 | — | 4 | — | 1 | — | 1 |

| | | | | | | | | | |
|---|---|---|---|---|---|---|---|---|---|
| 29. | ਸ.ਪ੍ਰ.ਸ. ਫਤੇਪੁਰ ਸੁਗੂ | 3 | 1 | — | 4 | 1 | — | — | 1 |
| 30. | ਸ.ਪ੍ਰ.ਸ. ਗੁਰਵਿੰਡ | 4 | 1 | — | 5 | 1 | 1 | — | 2 |
| 31. | ਸ.ਪ੍ਰ.ਸ. ਖਾਲੜਾ (ਮੁੰਡੇ) | 4 | — | 1 | 5 | 1 | — | 1 | 2 |
| 32. | ਸ.ਪ੍ਰ.ਸ. ਖਾਲੜਾ (ਗਰਲਜ਼) | 5 | 1 | — | 6 | — | — | — | — |
| 33. | ਸ.ਪ੍ਰ.ਸ. ਲਖਾਨਾ | 4 | — | 1 | 5 | 1 | — | 1 | 2 |
| 34. | ਸ.ਪ੍ਰ.ਸ. ਮਰਗਿੰਦਪੁਰਾ | 6 | — | 1 | 7 | — | — | 1 | 1 |
| 35. | ਸ.ਪ੍ਰ.ਸ. ਮਾੜੀ ਮੇਘਾ (ਗਰਲਜ਼) | 4 | — | 1 | 5 | 1 | — | — | 1 |
| 36. | ਸ.ਪ੍ਰ.ਸ. ਮਾੜੀ ਉਧੋਕੇ | 4 | 1 | — | 5 | 1 | — | — | 1 |
| 37. | ਸ.ਪ੍ਰ.ਸ. ਨਾਰੀਆ | 4 | 1 | — | 5 | — | — | — | — |
| 38. | ਸ.ਪ੍ਰ.ਸ. ਪਾਹੂਵਿੰਡ | 6 | 1 | — | 7 | — | — | — | — |
| 39. | ਸ.ਪ੍ਰ.ਸ. ਸਿੰਘ ਪੁਰਾ | 4 | 1 | — | 5 | 1 | — | — | 1 |
| 40. | ਸ.ਪ੍ਰ.ਸ. ਸੁਰ ਸਿੰਘ (ਲੜਕੇ) | 7 | — | 1 | 8 | — | — | — | — |
| 41. | ਸ.ਪ੍ਰ.ਸ. ਸੁਰ ਸਿੰਘ (ਲੜਕੀਆਂ) | 8 | 1 | — | 9 | 1 | — | — | 1 |
| 42. | ਸ.ਪ੍ਰ.ਸ. ਸੁਰਵਿੰਡ | 3 | 1 | — | 4 | 1 | — | — | 1 |
| 43. | ਸ.ਪ੍ਰ.ਸ. ਵੀਰਮ | 3 | 1 | — | 4 | — | 1 | — | 1 |

## ਵਲਟੋਹਾ ਹਲਕੇ ਦੇ ਪੰਚਾਇਤੀ ਰਾਜ ਸਕੂਲਾਂ ਦੀ ਲਿਸਟ

| ਲੜੀ ਨੰ: | ਸਕੂਲ ਦਾ ਨਾਂ | ਮਨਜ਼ੂਰ ਸ਼ੁਦਾ ਪੋਸਟਾਂ | | | | ਖਾਲੀ ਪੋਸਟਾਂ | | | |
|---|---|---|---|---|---|---|---|---|---|
| | ਸਰਕਾਰੀ ਪ੍ਰਾਇਮਰੀ ਸਕੂਲ ਦਾ ਨਾਂ | ਜੇ ਬੀ ਟੀ | ਹੈਡ ਟੀਚਰ | ਸੈਂਟਰ ਹੈਡ ਟੀਚਰ | ਕੁਲ | ਜੇ ਬੀ ਟੀ | ਹੈਡ ਟੀਚਰ | ਸੈਂਟਰ ਹੈਡ ਟੀਚਰ | ਕੁਲ |
| 1. | ਸ.ਪ੍ਰ.ਸ. ਘੜਿਆਲ (ਗ) | 5 | 1 | — | 6 | — | — | — | — |

[ ਸਿੱਖਿਆ ਮੰਤਰੀ ]

| | | | | | | | | | |
|---|---|---|---|---|---|---|---|---|---|
| 2. | ਸ.ਪ੍ਰ.ਸ. ਮਾਨ | 2 | 1 | — | 3 | — | 1 | — | 1 |
| 3. | ਸ.ਪ੍ਰ.ਸ. ਘੜਿਆਲੀ | 2 | — | — | 2 | — | — | — | — |
| 4. | ਸ.ਪ੍ਰ.ਸ. ਠੱਠਾ | 3 | 1 | — | 4 | — | 1 | — | 1 |
| 5. | ਸ.ਪ੍ਰ.ਸ. ਹਵੇਲੀਆਂ ਬਲਬੀਰ ਸਿੰਘ | 1 | — | — | 1 | — | — | — | — |
| 6. | ਸ.ਪ੍ਰ.ਸ. ਤਲਵੰਡੀ ਸੋਭਾ ਸਿੰਘ | 3 | 1 | — | 4 | 1 | 1 | — | 2 |
| 7. | ਸ.ਪ੍ਰ.ਸ. ਤਲਵੰਡੀ ਮੁਸਮਦਾ ਸਿੰਘ | 2 | 1 | — | 3 | — | 1 | — | 1 |
| 8. | ਸ.ਪ੍ਰ.ਸ. ਕੁੱਲਾ | 6 | 1 | — | 7 | — | 1 | — | 1 |
| 9. | ਸ.ਪ੍ਰ.ਸ. ਮਨਿਆਲਾ | 6 | 1 | — | 7 | — | 1 | — | 1 |
| 10. | ਸ.ਪ੍ਰ.ਸ. ਮੁਗਲਵਾਲਾ | 3 | 1 | — | 4 | — | 1 | — | 1 |
| 11. | ਸ.ਪ੍ਰ.ਸ. ਮਾਛੀਕੇ | 1 | 1 | 0 | 2 | 0 | 1 | 0 | 1 |
| 12. | ਸ.ਪ੍ਰ.ਸ. ਦੂਹਲੜਾ | 2 | 0 | 0 | 2 | 2 | 0 | 0 | 2 |
| 13. | ਸ.ਪ੍ਰ.ਸ. ਮਹਿੰਦੀਪੁਰ | 7 | 1 | 0 | 8 | 4 | 1 | 0 | 5 |
| 14. | ਸ.ਪ੍ਰ.ਸ. ਭੂਰਾ ਕਰੀਮਪੁਰਾ | 3 | 1 | 0 | 4 | 2 | 1 | 0 | 3 |
| 15. | ਸ.ਪ੍ਰ.ਸ. ਕਲਸ ਹਵੇਲੀਆਂ | 1 | 1 | 0 | 2 | 1 | 1 | 0 | 2 |
| 16. | ਸ.ਪ੍ਰ.ਸ. ਮਸਤਗੜ੍ਹ | 3 | 1 | 0 | 4 | 3 | 1 | 0 | 4 |
| 17. | ਸ.ਪ੍ਰ.ਸ. ਵਾ ਤਾਰਾ ਸਿੰਘ | 3 | 1 | 0 | 4 | 1 | 1 | 0 | 2 |
| 18. | ਸ.ਪ੍ਰ.ਸ. ਚੱਕ ਬਾਬਾ | 1 | 1 | 0 | 2 | 0 | 1 | 0 | 1 |
| 19. | ਸ.ਪ੍ਰ.ਸ. ਲਾਖਣਾ | 4 | 0 | 1 | 5 | 2 | 0 | 1 | 3 |
| 20. | ਸ.ਪ੍ਰ.ਸ. ਪੱਤੀ ਪਲੋਅ | 2 | 0 | 0 | 2 | 2 | 0 | 0 | 2 |
| 21. | ਸ.ਪ੍ਰ.ਸ. ਮਹਿਮੂਦਪੁਰਾ | 3 | 1 | 0 | 4 | 1 | 1 | 0 | 2 |

| | | | | | | | | | |
|---|---|---|---|---|---|---|---|---|---|
| 22. | ਸ.ਪ੍ਰ.ਸ. ਬਹਿੜਵਾਲ | 2 | 1 | 0 | 3 | 2 | 1 | 0 | 3 |
| 23. | ਸ.ਪ੍ਰ.ਸ. ਮੰਦਰ ਮਥਰਾ ਭਾਮੀ | 3 | 1 | 0 | 4 | 2 | 1 | 0 | 3 |
| 24. | ਸ.ਪ੍ਰ.ਸ. ਆਸਲ ਉਤਾੜ | 5 | 0 | 1 | 6 | 1 | 0 | 1 | 2 |
| 25. | ਸ.ਪ੍ਰ.ਸ. ਚੀਮਾ ਖੁਰਦ | 5 | 1 | 0 | 6 | 1 | 1 | 0 | 2 |
| 26. | ਸ.ਪ੍ਰ.ਸ. ਚੱਕਵਾਲੀਆ | 2 | 0 | 0 | 2 | 2 | 0 | 0 | 2 |
| 27. | ਸ.ਪ੍ਰ.ਸ. ਸਫਾਏ ਵਲਟੋਹਾ | 2 | 0 | 0 | 2 | 2 | 0 | 0 | 2 |
| 28. | ਸ.ਪ੍ਰ.ਸ. ਪ੍ਰੇਮਨਗਰ | 2 | 0 | 0 | 2 | 2 | 0 | 0 | 2 |
| 29. | ਸ.ਪ੍ਰ.ਸ. ਰਾਮੂਵਾਲ | 2 | 0 | 0 | 2 | 2 | 0 | 0 | 2 |
| 30. | ਸ.ਪ੍ਰ.ਸ. ਰੱਤੋਕੇ ਗੁਰਦਵਾਰਾ | 3 | 1 | 0 | 4 | 3 | 1 | 0 | 4 |
| 31. | ਸ.ਪ੍ਰ.ਸ. ਹਵੇਲੀਆਂ ਕਾਬਲ ਸਿੰਘ | 2 | 0 | 0 | 2 | 2 | 0 | 0 | 2 |
| 32. | ਸ.ਪ੍ਰ.ਸ. ਥੇਹ ਸਰਹਾਲੀ | 2 | 0 | 0 | 2 | 2 | 0 | 0 | 2 |
| 33. | ਸ.ਪ੍ਰ.ਸ. ਜੰਡ | 2 | 1 | 0 | 3 | 0 | 1 | 0 | 1 |
| 34. | ਸ.ਪ੍ਰ.ਸ. ਰਾਮਖਾਰਾ | 2 | 0 | 0 | 2 | 0 | 0 | 0 | 0 |
| 35. | ਸ.ਪ੍ਰ.ਸ. ਬਹਾਦਰਨਵਰ | 1 | 1 | 0 | 2 | 0 | 1 | 0 | 1 |
| 36. | ਸ.ਪ੍ਰ.ਸ. ਝੁੱਗੀਆਂ ਕਲਾਂ | 2 | 0 | 0 | 2 | 2 | 0 | 0 | 2 |
| 37. | ਸ.ਪ੍ਰ.ਸ. ਝੁਗੀਆਂ ਨੂਰ ਮੁਹੰਮਦ | 2 | 0 | 0 | 2 | 2 | 0 | 0 | 2 |
| 38. | ਸ.ਪ੍ਰ.ਸ. ਝੁਗੀਆਂ ਪੀਰ ਬਖਸ਼ | 2 | 0 | 0 | 2 | 2 | 0 | 0 | 2 |
| 39. | ਸ.ਪ੍ਰ.ਸ. ਜੋਧ ਸਿੰਘ ਵਾਲਾ | 3 | 0 | 0 | 3 | 3 | 1 | 0 | 4 |
| 40. | ਸ.ਪ੍ਰ.ਸ. ਭੰਗਾਲਾ | 3 | 0 | 0 | 3 | 0 | 1 | 0 | 1 |
| 41. | ਸ.ਪ੍ਰ.ਸ. ਤੁਤ | 1 | 1 | 1 | 3 | 1 | 0 | 1 | 2 |
| 42. | ਸ.ਪ੍ਰ.ਸ. ਰਾਧਲਕੇ | 1 | 0 | 0 | 1 | 0 | 1 | 0 | 1 |

[ ਸਿੱਖਿਆ ਮੰਤਰੀ ]

| | | | | | | | | | |
|---|---|---|---|---|---|---|---|---|---|
| 43. | ਸ.ਪ੍ਰ.ਸ. ਮੁੱਠਿਆ ਵਾਲਾ | 7 | 0 | 0 | 7 | 3 | 1 | 0 | 4 |
| 44. | ਸ.ਪ੍ਰ.ਸ. ਰਸੂਲਪੁਰ | 3 | 0 | 0 | 3 | 3 | 0 | 0 | 3 |
| 45. | ਸ.ਪ੍ਰ.ਸ. ਛਿੱਬੀਪੁਰ | 4 | 0 | 0 | 4 | 0 | 1 | 0 | 1 |
| 46. | ਸ.ਪ੍ਰ.ਸ. ਫਤਿਹਪੁਰ | 2 | 0 | 0 | 2 | 1 | 1 | 0 | 2 |
| 47. | ਸ.ਪ੍ਰ.ਸ. ਵਲਟੋਹਾ (ਮੁੰਡੇ) | 3 | 0 | 0 | 3 | 0 | 1 | 0 | 1 |
| 48. | ਸ.ਪ੍ਰ.ਸ. ਮਰਹਾਣੀ | 3 | 0 | 0 | 3 | 3 | 0 | 0 | 3 |
| 49. | ਸ.ਪ੍ਰ.ਸ. ਬੜਾ ਠੱਠੀ | 2 | 0 | 0 | 2 | 2 | 0 | 0 | 2 |
| 50. | ਸ.ਪ੍ਰ.ਸ. ਬਲਿਆ ਵਾਲਾ | 2 | 0 | 0 | 2 | 0 | 1 | 0 | 1 |
| 51. | ਸ.ਪ੍ਰ.ਸ. ਦੂਹਲ ਕੋਹਨਾ | 2 | 0 | 0 | 2 | 0 | 1 | 0 | 1 |
| 52. | ਸ.ਪ੍ਰ.ਸ. ਕਲੰਜਰ | 1 | 0 | 0 | 1 | 2 | 1 | 0 | 3 |
| 53. | ਸ.ਪ੍ਰ.ਸ. ਢੋਲਣ | 1 | 0 | 0 | 1 | 0 | 1 | 0 | 1 |
| 54. | ਸ.ਪ੍ਰ.ਸ. ਮਨਾਧ | 2 | 0 | 0 | 2 | 1 | 1 | 0 | 2 |
| 55. | ਸ.ਪ੍ਰ.ਸ. ਕਾਲੀਆਂ | 2 | 0 | 0 | 2 | 2 | 0 | 0 | 2 |
| 56. | ਸ.ਪ੍ਰ.ਸ. ਸਮਖਤਰਾ | 2 | 1 | 1 | 4 | 2 | 0 | 1 | 3 |
| 57. | ਸ.ਪ੍ਰ.ਸ. ਭੱਟੀ ਜੈਮਲ ਸਿੰਘ | 2 | 0 | 0 | 2 | 2 | 1 | 0 | 3 |
| 58. | ਸ.ਪ੍ਰ.ਸ. ਗਜ਼ਲ | 2 | 0 | 0 | 2 | 2 | 0 | 0 | 2 |
| 59. | ਸ.ਪ੍ਰ.ਸ. ਅਲਗੋਂ ਹਵੇਲੀਆਂ | 2 | 1 | — | 3 | 1 | 1 | — | 2 |
| 60. | ਸ.ਪ੍ਰ.ਸ. ਅਲਗੋ ਕਲਾਂ | 3 | 1 | — | 4 | — | — | — | — |
| 61. | ਸ.ਪ੍ਰ.ਸ. ਅਮੀ ਸ਼ਾਹ | 4 | 1 | — | 5 | — | — | — | — |
| 62. | ਸ.ਪ੍ਰ.ਸ. ਭਿਖੀਵਿੰਡ ਪਿੰਡ | 4 | — | 1 | 5 | — | — | — | — |
| 63. | ਸ.ਪ੍ਰ.ਸ. ਬੈਕਾ | 5 | 1 | — | 6 | 1 | 1 | — | 2 |
| 64. | ਸ.ਪ੍ਰ.ਸ. ਬਰਗਾੜੀ | 1 | 1 | — | 2 | — | — | — | — |
| 65. | ਸ.ਪ੍ਰ.ਸ. ਸਾਬਰਕੇ ਹੁੰਦਲ | 4 | 1 | — | 5 | — | — | — | — |

| | | | | | | | | | |
|---|---|---|---|---|---|---|---|---|---|
| 66. | ਸ.ਪ੍ਰ.ਸ. ਭਗਵਾਨਪੁਰਾਜ | 6 | 1 | — | 7 | 3 | 1 | — | 4 |
| 67. | ਸ.ਪ੍ਰ.ਸ. ਭਾਈ ਲਧੂ | 4 | 1 | — | 5 | 1 | 1 | — | 2 |
| 68. | ਸ.ਪ੍ਰ.ਸ. ਭੈਣੀ ਗੁਰਮੁਖ ਸਿੰਘ | 1 | 1 | — | 2 | — | — | — | — |
| 69. | ਸ.ਪ੍ਰ.ਸ. ਭੈਣੀ ਮੱਸਾ ਸਿੰਘ | 3 | — | — | 3 | 1 | — | — | 1 |
| 70. | ਸ.ਪ੍ਰ.ਸ. ਬੂਆਂ | 2 | — | — | 2 | — | | | |
| 71. | ਸ.ਪ੍ਰ.ਸ. ਛਾਅ ਵਾਲਾ | 2 | — | — | 2 | — | | | |
| 72. | ਸ.ਪ੍ਰ.ਸ. ਚੱਕ ਮੁਤਾਲ | 2 | — | — | 2 | — | | | |
| 73. | ਸ.ਪ੍ਰ.ਸ. ਚੇਲਾ | 2 | — | — | 2 | — | | | |
| 74. | ਸ.ਪ੍ਰ.ਸ. ਚੂੰਘ | 3 | 1 | — | 4 | — | 1 | — | 1 |
| 75. | ਸ.ਪ੍ਰ.ਸ. ਦਿਆਲਪੁਰਾ | 4 | — | 1 | 5 | | | 1 | |
| 76. | ਸ.ਪ੍ਰ.ਸ. ਛਲੀਰੀ | 3 | 1 | — | 4 | 1 | 1 | — | 2 |
| 77. | ਸ.ਪ੍ਰ.ਸ. ਦਰਾਜਕੇ | 3 | 1 | — | 4 | — | | | |
| 78. | ਸ.ਪ੍ਰ.ਸ. ਗਿਲਧਨ | 2 | — | — | 2 | — | — | 1 | 1 |
| 79. | ਸ.ਪ੍ਰ.ਸ. ਕਾਲੇ | 2 | 1 | — | 3 | — | — | | |
| 80. | ਸ.ਪ੍ਰ.ਸ. ਕਲਸੀਆਂ ਕਲਾਂ | 5 | 1 | — | 6 | — | | | |
| 81. | ਸ.ਪ੍ਰ.ਸ. ਕਲਸੀਆਂ ਖੁਰਦ | 4 | 1 | — | 5 | — | 1 | 1 | 2 |
| 82. | ਸ.ਪ੍ਰ.ਸ. ਕੋਟਲੀ ਸੁਰ ਸਿੰਘ | 2 | — | — | 2 | — | | | |
| 83. | ਸ.ਪ੍ਰ.ਸ. ਮਾੜੀ ਗੌੜ ਸਿੰਘ | 2 | 1 | — | 3 | — | 1 | — | 1 |
| 84. | ਸ.ਪ੍ਰ.ਸ. ਮਾੜੀ ਕੰਬੋਕੇ | 3 | 1 | — | 4 | | | 1 | |
| 85. | ਸ.ਪ੍ਰ.ਸ. ਮਾੜੀ ਮੇਘਾ(ਕ) | 4 | 1 | — | 5 | — | 1 | — | 1 |

[ ਸਿੱਖਿਆ ਮੰਤਰੀ ]

| | | | | | | | | | |
|---|---|---|---|---|---|---|---|---|---|
| 86. | ਸ.ਪ੍ਰ.ਸ. ਮਾੜੀ ਨੌ ਆਬਾਦ | 1 | 1 | — | 2 | — | 1 | — | 1 |
| 87. | ਸ.ਪ੍ਰ.ਸ. ਮਾੜੀ ਸਾਮਰਾ | 2 | — | — | 2 | 1 | — | — | 1 |
| 88. | ਸ.ਪ੍ਰ.ਸ. ਮਾੜੀ ਸੰਤਪੁਰਾ | 2 | — | — | 2 | 2 | — | — | 2 |
| 89. | ਸ.ਪ੍ਰ.ਸ. ਮਾੜੀ ਥੇਹ ਵਾਲੀ | 4 | 1 | — | 5 | — | 1 | — | 1 |
| 90. | ਸ.ਪ੍ਰ.ਸ. ਨਾਰਲੀ | 10 | 1 | — | 11 | — | 1 | — | 1 |
| 91. | ਸ.ਪ੍ਰ.ਸ. ਸਾਂਡਪੁਰਾ | 2 | — | — | 2 | 1 | — | — | 1 |
| 92. | ਸ.ਪ੍ਰ.ਸ. ਸਾਂਧਰਾ | 3 | 1 | — | 4 | — | 1 | — | 1 |
| 93. | ਸ.ਪ੍ਰ.ਸ. ਸਿਧਵਾਂ | 4 | 1 | — | 5 | 2 | 1 | — | 3 |
| 94. | ਸ.ਪ੍ਰ.ਸ. ਸੁਗਾ | 4 | 1 | — | 5 | 1 | 1 | — | 2 |
| 95. | ਸ.ਪ੍ਰ.ਸ. ਤਪਾ | 2 | — | — | 2 | 1 | — | — | 1 |
| 96. | ਸ.ਪ੍ਰ.ਸ. ਤਤਲੇ | 2 | — | — | 2 | | | 2 | |
| 97. | ਸ.ਪ੍ਰ.ਸ. ਥੇਹ ਕਲਾਂ | 1 | 1 | — | 2 | — | | | |
| 98. | ਸ.ਪ੍ਰ.ਸ. ਥੇਹ ਨੌਸ਼ਹਿਰਾ | 2 | — | — | 2 | 1 | — | — | 1 |

## ਲੋਕਲ ਬਾਡੀਜ਼ ਅਧੀਨ ਚਲਦੇ ਸਕੂਲਾਂ ਦੀ ਲਿਸਟ

| ਲੜੀ ਨੰ: | ਸਰਕਾਰੀ ਪ੍ਰਾਇਮਰੀ ਸਕੂਲ ਦਾ ਨਾਂ | ਮਨਜ਼ੂਰਸ਼ੁਦਾ ਪੋਸਟਾਂ | | | | ਖਾਲੀ ਪੋਸਟਾਂ | | | |
|---|---|---|---|---|---|---|---|---|---|
| | | ਜੇ ਬੀ ਟੀ | ਹੈਡ ਟੀਚਰ | ਸੈਂਟਰ ਹੈਡ ਟੀਚਰ | ਕੁੱਲ | ਜੇ ਬੀ ਟੀ | ਹੈਡ ਟੀਚਰ | ਸੈਂਟਰ ਹੈਡ ਟੀਚਰ | ਕੁੱਲ |
| 1. | ਸ.ਪ੍ਰ.ਸ. ਖੇਮਕਰਨ (ਗ) | 7 | 1 | 0 | 8 | 6 | 1 | 0 | 7 |
| 2. | ਸ.ਪ੍ਰ.ਸ. ਖੇਮਕਰਨ-1 | 2 | 0 | 1 | 3 | 2 | 0 | 1 | 3 |
| 3. | ਸ.ਪ੍ਰ.ਸ. ਖੇਮਕਰਨ-2 | 4 | 1 | 0 | 5 | 4 | 1 | 0 | 5 |

## ਵਿਧਾਨ ਸਭਾ ਹਲਕਾ ਵਲਟੋਹਾ ਵਿਚ ਪੈਂਦੇ ਐਲੀਮੈਂਟਰੀ (ਮਿਡਲ) ਸਕੂਲਾਂ ਦੀ ਸੂਚੀ

| ਲੜੀ ਨੰ: | ਸਰਕਾਰੀ ਐਲੀਮੈਂਟਰੀ (ਮਿਡਲ) ਸਕੂਲ ਦਾ ਨਾਂ | ਮਾਸਟਰ | | | ਸੀ ਐਂਡ ਵੀ | | | ਕੁੱਲ | | |
|---|---|---|---|---|---|---|---|---|---|---|
| | | ਮ | ਭ | ਖ | ਮ | ਭ | ਖ | ਮ | ਭ | ਖ |
| 1. | ਦੂਹਲ ਕੋਨਾ | 04 | — | 04 | 02 | 01 | 01 | 06 | 01 | 05 |
| 2. | ਡਿਬੀਪੁਰਾ | 04 | 01 | 03 | 02 | — | 02 | 06 | 01 | 05 |
| 3. | ਮੈਹਦੀਪੁਰ | 04 | — | 04 | 02 | 01 | 01 | 06 | 01 | 05 |
| 4. | ਗਜ਼ਲ | 04 | 01 | 03 | 02 | 01 | 01 | 06 | 02 | 04 |
| 5. | ਝੁਗੀਆਂ ਨੱਥਾ ਸਿੰਘ | 04 | 01 | 03 | 01 | — | 01 | 05 | 01 | 04 |
| 6. | ਕਾਲੀਆਂ ਸਕੱਤਰਾ | 04 | 01 | 03 | 02 | 01 | 01 | 06 | 02 | 04 |
| 7. | ਕਲਸੀਆਂ ਖੁਰਦ | 01 | — | 01 | 02 | 01 | 01 | 03 | 01 | 02 |
| 8. | ਲਾਖਣਾ | 04 | — | 04 | 02 | 02 | — | 06 | 02 | 04 |
| 9. | ਮਾਹਣੇਕੇ | 04 | — | 04 | 02 | 01 | 01 | 06 | 01 | 05 |
| 10. | ਮਸਤਗੜ੍ਹ | 05 | — | 05 | 01 | 01 | — | 06 | 01 | 05 |
| 11. | ਮਦਰ ਮੱਥਰਾ ਭਾਗੀ | 04 | — | 04 | 02 | 01 | 01 | 06 | 01 | 05 |
| 12. | ਪੂਨੀਆ | 04 | — | 04 | 02 | 01 | 01 | 06 | 01 | 05 |
| 13. | ਦਰਾਜ ਕੇ | 01 | — | 01 | 01 | — | 01 | 02 | — | 02 |
| 14. | ਮਾੜੀ ਗੌੜ ਸਿੰਘ | 04 | — | 04 | 02 | 02 | — | 06 | 02 | 04 |
| 15. | ਚੂੰਘ | 04 | 02 | 02 | 02 | 01 | 01 | 06 | 03 | 03 |
| 16. | ਡੱਲ | 04 | 01 | 03 | 02 | 01 | 01 | 06 | 02 | 04 |
| 17. | ਚੀਮਾ ਖੁਰਦ | 04 | 01 | 03 | 02 | 01 | 01 | 06 | 02 | 04 |
| 18. | ਭੈਣੀ ਮੱਸਾ ਸਿੰਘ | 04 | 01 | 03 | 02 | 01 | 01 | 06 | 02 | 04 |
| 19. | ਭੰਗਾਲਾ | 04 | — | 04 | 01 | 01 | — | 05 | 01 | 04 |

[ ਸਿੱਖਿਆ ਮੰਤਰੀ ]

## ਵਿਧਾਨ ਸਭਾ ਹਲਕਾ ਵਲਟੋਹਾ ਵਿਚ ਪੈਂਦੇ ਹਾਈ ਸਕੂਲਾਂ ਦੀ ਸੂਚੀ

| ਲੜੀ ਨੰ: | ਸਰਕਾਰੀ ਹਾਈ ਸਕੂਲ ਦਾ ਨਾਂ | ਮੁੱਖ ਅਧਿਆਪਕ | | | ਮਾਸਟਰ | | | ਸੀ ਐਂਡ ਵੀ | | | ਕੁੱਲ | | |
|---|---|---|---|---|---|---|---|---|---|---|---|---|---|
| | | ਮ | ਭ | ਖ | ਮ | ਭ | ਖ | ਮ | ਭ | ਖ | ਮ | ਭ | ਖ |
| 1. | ਆਂਸਲ ਉਤਾੜ | 01 | — | 01 | 07 | 01 | 06 | 02 | 01 | 01 | 10 | 02 | 08 |
| 2. | ਰੱਤੋ ਕੇ | 01 | — | 01 | 07 | 01 | 06 | 02 | — | 02 | 10 | 01 | 09 |
| 3. | ਮਹਿਮੂਦਪੁਰਾ | 01 | — | 01 | 07 | 03 | 04 | 02 | 01 | 01 | 10 | 04 | 06 |
| 4. | ਭੂਰਾ ਕੋਨਾ | 01 | — | 01 | 08 | 01 | 07 | 02 | 01 | 01 | 11 | 02 | 09 |
| 5. | ਤੂਤ | 01 | — | 01 | 07 | 03 | 04 | 01 | 01 | — | 09 | 04 | 05 |
| 6. | ਵਲਟੋਹਾ | 01 | — | 01 | 06 | 02 | 04 | 02 | 02 | — | 09 | 04 | 05 |
| 7. | ਅਲਗੋਂ ਕੋਠੀ | 01 | — | 01 | 06 | 01 | 05 | 02 | 01 | 01 | 09 | 02 | 07 |
| 8. | ਅਮਰਕੋਟ | 01 | — | 01 | 06 | 01 | 05 | 02 | 02 | 01 | 09 | 02 | 07 |
| 9. | ਰਾਜੋਕੇ | 01 | — | 01 | 07 | 01 | 06 | 02 | 02 | — | 10 | 03 | 07 |
| 10. | ਵਾਂ ਤਾਰਾ ਸਿੰਘ | 01 | — | 01 | 08 | 01 | 07 | 02 | — | 02 | 11 | 01 | 10 |
| 11. | ਮਾੜੀ ਕੰਬੋ ਕੇ | 01 | — | 01 | 06 | 02 | 04 | 01 | — | 01 | 08 | 02 | 06 |
| 12. | ਬਾਸਰ ਕੇ ਹੁੰਦਲ | 01 | — | 01 | 07 | 03 | 04 | 02 | 01 | 01 | 10 | 04 | 06 |
| 13. | ਕਲਸੀਆਂ ਕਲਾਂ | 01 | — | 01 | 09 | 05 | 04 | 02 | 02 | — | 12 | 07 | 05 |
| 14. | ਦਾਸੂਵਾਲ | 01 | — | 01 | 06 | 03 | 03 | 02 | 02 | — | 09 | 05 | 04 |

## ਵਿਧਾਨ ਸਭਾ ਹਲਕਾ ਵਲਟੋਹਾ ਵਿਚ ਪੈਂਦੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਸੂਚੀ

| ਲੜੀ ਨੰ: | ਸੀਨੀਅਰ ਸੈਕੰਡਰੀ ਸਕੂਲ ਦਾ ਨਾਂ | ਪ੍ਰਿੰਸੀਪਲ/ ਮੁੱਖ ਅਧਿਆਪਕ | | | ਲੈਕਚਰਾਰ | | | ਮਾਸਟਰ | | | ਸੀ ਐਂਡ ਵੀ | | | ਕੁੱਲ | | |
|---|---|---|---|---|---|---|---|---|---|---|---|---|---|---|---|---|
| | | ਮ | ਭ | ਖ | ਮ | ਭ | ਖ | ਮ | ਭ | ਖ | ਮ | ਭ | ਖ | ਮ | ਭ | ਖ |
| 1. | ਵਲਟੋਹਾ (ਮੁੰ) | 01 | — | 01 | 07 | 02 | 05 | 10 | 04 | 06 | 01 | — | 01 | 19 | 06 | 13 |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| 2. | ਖਾਲੜਾ (ਮੁੰ) | 01 | — | 01 | 07 | 03 | 04 | 14 | 05 | 09 | 02 | 01 | 01 | 24 | 09 | 15 |
| 3. | ਖਾਲੜਾ | 01 | — | 01 | 06 | 02 | 04 | 11 | 02 | 09 | 01 | 01 | — | 19 | 05 | 14 |
| 4. | ਖੇਮ ਕਰਨ (ਮੁੰ) | 01 | — | 01 | 09 | 01 | 08 | 10 | 03 | 07 | 02 | 01 | 01 | 22 | 05 | 17 |
| 5. | ਖੇਮ ਕਰਨ | 01 | — | 01 | 06 | 03 | 03 | 09 | 01 | 08 | 01 | 01 | — | 17 | 05 | 12 |
| 6. | ਵਰਨਾਲਾ | 01 | — | 01 | 06 | 02 | 04 | 07 | 03 | 04 | 01 | 01 | — | 15 | 06 | 09 |
| 7. | ਨਾਰਲੀ | 01 | — | 01 | 05 | 02 | 03 | 11 | 05 | 06 | 01 | — | 01 | 18 | 07 | 11 |
| 8. | ਮਾੜੀ ਮੇਘਾ | 01 | — | 01 | 05 | 01 | 04 | 09 | 02 | 07 | 02 | 01 | 01 | 17 | 04 | 13 |

ਨੋਟ : ਮ=ਮਨਜ਼ੂਰਸ਼ੁਦਾ, ਭ=ਭਰੀਆਂ, ਖ=ਖਾਲੀ

## ਨਰੋਟ ਜੈਮਲ ਸਿੰਘ ਨੇੜੇ ਕਰ-ਮੁਕਤ ਗੱਤਾ ਫੈਕਟਰੀ ਲਗਾਉਣਾ

218. **ਸ਼੍ਰੀ ਬਿਸ਼ੰਬਰ ਦਾਸ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਰੋਟ ਜੈਮਲ ਸਿੰਘ ਦੇ ਨਜ਼ਦੀਕ ਜ਼ਿਲ੍ਹਾ ਗੁਰਦਾਸਪੁਰ ਵਿਚ ਕੋਈ ਕਰ-ਮੁਕਤ ਗੱਤਾ ਫੈਕਟਰੀ ਲਗਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਇਸ ਦੇ ਵੇਰਵੇ ਦਿੱਤੇ ਜਾਣ ?

**ਸ਼੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, ਨਰੋਟ ਜੈਮਲ ਸਿੰਘ ਬਲਾਕ ਵਿਖੇ ਟੈਕਸ ਫ੍ਰੀ ਕਾਰਡ ਬੋਰਡ ਦੀ ਫੈਕਟਰੀ ਲਗਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਸਰਕਾਰ ਉਦਯੋਗਿਕ ਇਕਾਈਆਂ ਨਹੀਂ ਲਗਾਉਂਦੀ। ਇਸ ਤੋਂ ਇਲਾਵਾ ਕਿਸੇ ਉਦਮੀ ਵੱਲੋਂ ਵੀ ਅਜਿਹੀ ਕੋਈ ਤਜਵੀਜ਼ ਪ੍ਰਾਪਤ ਨਹੀਂ ਹੋਈ।

## ਸੜਕਾਂ ਦੀ ਮੁਰੰਮਤ/ਚੌੜਾ ਕਰਨਾ

219. **ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੀਆਂ ਨਿਮਨਲਿਖਤ ਸੜਕਾਂ ਦੀ ਹਾਲਤ ਬਹੁਤ ਖਸਤਾ ਹੈ; (i) ਬਰਨਾਲਾ-ਜਗਰਾਉਂ-ਜਲੰਧਰ ਸੜਕ ਤੇ ਪੈਂਦੀ ਅਖਾੜਾ ਪੁਲ ਤੋਂ ਹਠੂਰ ਬਰਾਸਤਾ ਭਾਮੀਪੁਰਾ, ਮਾਨੋਕੇ; (ii) ਜਗਰਾਉਂ ਤੋਂ ਫਤਹਿਗੜ੍ਹ ਸਿਵੀਆਂ ਬਰਾਸਤਾ ਸ਼ੇਰਪੁਰ ਕਲਾਂ ਅਤੇ

[ ਸਰਦਾਰ ਗੁਰਦੀਪ ਸਿੰਘ ਭੈਣੀ ]

ਸ਼ੇਖ ਦੌਲਤ; (iii) ਜਗਰਾਉਂ ਤੋਂ ਚੱਕਰ ਬਰਾਸਤਾ ਮੱਲ੍ਹਾ; (iv) ਜਗਰਾਉਂ ਤੋਂ ਦਰਿਆ ਸਤਲੁਜ; (ਇਸ ਤੋਂ ਟੋਲ ਟੈਕਸ ਵਸੂਲ ਕੀਤਾ ਜਾ ਰਿਹਾ ਹੈ);

(ਅ) ਕੀ ਸਰਕਾਰ ਉਪਰੋਕਤ ਸੜਕਾਂ ਨੂੰ ਪਹਿਲ ਦੇ ਅਧਾਰ ਤੇ ਮੁਰੰਮਤ ਕਰਨ/ਚੌੜਾ ਕਰਨ ਤੇ ਵਿਚਾਰ ਕਰੇਗੀ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) (i) ਇਸ ਸੜਕ ਦੀ ਕੁੱਲ ਲੰਬਾਈ 20.78 ਕਿਲੋਮੀਟਰ ਹੈ, ਜਿਸ ਵਿਚੋਂ 7.13 ਕਿਲੋਮੀਟਰ ਸੜਕ (ਅਖਾੜਾ ਪੁਲ ਤੋਂ ਹਠੂਰ ਬਰਾਸਤਾ ਭਾਮੀਪੁਰਾ) ਦੀ ਹਾਲਤ ਠੀਕ ਨਹੀਂ ਹੈ। ਇਸ ਦੀ ਮੁਰੰਮਤ ਜੂਨ, 2003 ਵਿਚ ਕੀਤੀ ਗਈ ਸੀ। ਹੁਣ ਇਸ ਦੀ ਮੁਰੰਮਤ ਜੁਲਾਈ, 2009 ਵਿਚ ਡਿਊ ਹੈ।

(ii) ਇਸ ਸੜਕ ਦੀ ਕੁਲ ਲੰਬਾਈ 10.32 ਕਿਲੋਮੀਟਰ ਹੈ। ਇਸ ਦੀ ਮਾਰਚ, 2004 ਵਿਚ ਰਿਪੇਅਰ ਕੀਤੀ ਗਈ ਸੀ। ਇਸ ਵਿਚੋਂ 4 ਕਿਲੋਮੀਟਰ ਸੜਕ (ਜਗਰਾਉਂ ਤੋਂ ਸ਼ੇਰਪੁਰ ਕਲਾਂ) ਦੀ ਹਾਲਤ ਠੀਕ ਨਹੀਂ। ਬਾਕੀ ਹਿੱਸਾ ਸ਼ੇਰਪੁਰ ਕਲਾਂ ਤੇ ਸ਼ੇਖ ਦੌਲਤ (6.32 ਕਿਲੋਮੀਟਰ) ਦੀ ਹਾਲਤ ਠੀਕ ਹੈ।

(iii) ਇਸ ਸੜਕ ਦੀ ਕੁੱਲ ਲੰਬਾਈ 18.61 ਕਿਲੋਮੀਟਰ ਹੈ। ਇਸ ਵਿਚੋਂ 7.71 ਕਿਲੋਮੀਟਰ ਮਾਰਚ, 2002, 5.40 ਕਿਲੋਮੀਟਰ ਸਤੰਬਰ, 2003 ਅਤੇ 5.50 ਕਿਲੋਮੀਟਰ ਅਕਤੂਬਰ, 2004 ਵਿਚ ਰਿਪੇਅਰ ਕੀਤੀ ਗਈ ਸੀ। ਇਸ ਸੜਕ ਦੀ ਹਾਲਤ ਠੀਕ ਨਹੀਂ।

(iv) ਜਗਰਾਉਂ ਤੋਂ ਦਰਿਆ ਸਤਲੁਜ ਤੱਕ ਸੜਕ ਨੂੰ ਸਾਲ 2004 ਵਿਚ ਮਜ਼ਬੂਤ ਅਤੇ ਚੌੜਾ ਕੀਤਾ ਗਿਆ ਸੀ। ਇਸ ਉਪਰੰਤ ਮੈਸਰਜ਼ ਰੋਹਨ ਰਾਜਦੀਪ ਟੋਲਵੇਜ ਲਿਮਟਿਡ ਨਾਲ ਇਸ ਸੜਕ ਨੂੰ ਅਪਰੇਸ਼ਨ ਐਂਡ ਮੈਨਟੀਨੈਂਸ ਅਧਾਰ ਤੇ ਠੀਕ ਹਾਲਤ ਵਿਚ ਰੱਖਣ ਲਈ 7 ਸਾਲ ਲਈ ਠੇਕਾ ਦਿੱਤਾ ਗਿਆ। ਮਿਤੀ 13.9.2007 ਤੋਂ ਕਨਸੈਸ਼ਨਰ ਵੱਲੋਂ ਟੋਲ ਵਸੂਲਿਆ ਜਾ ਰਿਹਾ ਹੈ ਅਤੇ ਸੜਕ ਦੀ ਹਾਲਤ ਠੀਕ ਹੈ।

(ਅ) (ੳ) (i), (ii), (iii) ਤੇ ਦਰਜ ਸੜਕਾਂ ਦੀ ਮੁਰੰਮਤ ਪ੍ਰੋਗਰਾਮ ਮਨਜ਼ੂਰ ਹੋਣ ਉਪਰੰਤ ਮੰਡੀ ਬੋਰਡ ਵੱਲੋਂ ਕਰਵਾ ਦਿੱਤੀ ਜਾਵੇਗੀ। ਇਨ੍ਹਾਂ ਸੜਕਾਂ ਨੂੰ ਚੌੜਿਆਂ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

---

## ਖਰੜ-ਖਾਨਪੁਰ ਸੜਕ ਨੂੰ ਚਹੁੰ-ਮਾਰਗੀ ਕਰਨਾ

221. **ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੁਆਰਾ ਖਰੜ-ਖਾਨਪੁਰ ਸੜਕ ਨੂੰ ਚਹੁੰ-ਮਾਰਗੀ ਬਣਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਸ ਨੂੰ ਅਜਿਹਾ ਕਦੋਂ ਤੱਕ

ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਰਕਾਰ ਦੁਆਰਾ ਖਰੜ-ਖਾਨਪੁਰ ਸੜਕ ਨੂੰ ਚਹੁੰ-ਮਾਰਗੀ ਬਣਾਉਣ ਦੀ ਤਜਵੀਜ਼ ਫਾਈਨਲ ਸਟੇਜ ਉਤੇ ਹੈ। ਇਹ ਸੜਕ ਨੈਸ਼ਨਲ ਹਾਈਵੇਅ ਨੰ: 21 ਦਾ ਹਿੱਸਾ ਹੈ ਜਿਸ ਦੀ ਕਿਲੋਮੀਟਰ ਨੰਬਰ 11.400 ਤੋਂ 15.540 ਤੱਕ ਚਹੁੰ-ਮਾਰਗੀ ਕਰਨ ਦੀ ਤਜਵੀਜ਼ ਹੈ। ਇਹ ਕੰਮ ਅਗਸਤ, 2009 ਤੋਂ ਸ਼ੁਰੂ ਹੋਣ ਦੀ ਸੰਭਾਵਨਾ ਹੈ ਅਤੇ ਇਸ ਕੰਮ ਨੂੰ ਪੂਰਾ ਕਰਨ ਲਈ 13 ਮਹੀਨੇ ਦਾ ਸਮਾਂ ਲੱਗਣ ਦੀ ਸੰਭਾਵਨਾ ਹੈ।

---

## MATTERS RAISED DURING ZERO HOUR

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੱਲ੍ਹ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਵਿਸ਼ਵਾਸ ਦਿਵਾਇਆ ਗਿਆ ਸੀ ਕਿ ਬਜਟ ਦੀ ਬਹਿਸ ਤੋਂ ਇਲਾਵਾ ਜਿਹੜੇ ਪੰਜਾਬ ਦੇ ਆਮ ਭਖਦੇ ਹੋਏ ਮਸਲੇ ਹਨ, ਕੁਝ ਗੱਲਾਂ ਹਨ ਜਾਂ ਕੁਝ ਲਾਅਲੈੱਸਨੈੱਸ ਹੋਈ ਹੈ, ਉਨ੍ਹਾਂ ਉਪਰ ਤੁਸੀਂ ਅੱਜ ਸਮਾਂ ਦਿਉਗੇ। ਇਸ ਕਰਕੇ ਮੈਂ ਅੱਜ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਕੁਝ ਤਿੰਨ ਚਾਰ ਇੰਸੀਡੈਂਟਸ ਪਿਛਲੇ ਸਮੇਂ ਦੇ ਵਿਚ ਹੋਏ ਹਨ... ।

**ਮਾਨਯੋਗ ਸਪੀਕਰ** : ਜਿਹੜੇ ਭਖਦੇ ਮਸਲੇ ਹਨ, ਉਹ ਤਾਂ ਕਾਲ ਅਟੈਂਨਸ਼ਨ ਦੇ ਵਿਚ ਆ ਜਾਣਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੱਲ੍ਹ ਤੁਸੀਂ ਸਰਦਾਰ ਲਾਲ ਸਿੰਘ ਨੂੰ ਯਕੀਨ ਦਿਵਾਇਆ ਸੀ ਕਿ...

**ਮਾਨਯੋਗ ਸਪੀਕਰ** : ਹਾਂ, ਮੈਂ ਯਕੀਨ ਦਿਵਾਇਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਤਹਿਸੀਲਦਾਰ ਦਾ ਕੁੱਟਿਆ ਜਾਣਾ, ਫੇਕ ਸਟੈਂਪ ਪੇਪਰ ਦਾ ਇੱਕ ਬਹੁਤ ਵੱਡਾ ਸਕੈਂਡਲ ਉਭਰ ਕੇ ਆਉਣਾ, ਇਕ ਐਸ.ਈ. ਦਾ ਕੁੱਟਿਆ ਜਾਣਾ ਔਰ ਇੱਕ ਐਮ.ਐਲ.ਏ. ਵੱਲੋਂ ਇਕ ਮਨਿਸਟਰ ਦੇ ਘਰ ਜਾ ਕੇ ਗਾਲ੍ਹਾਂ ਕੱਢੀਆਂ ਜਾਣਾ, ਇਹ ਸਾਰੇ ਬੜੇ ਗੰਭੀਰ ਮਸਲੇ ਹਨ। ਸ਼ਾਇਦ ਚਪੇੜ ਵੀ ਮਾਰੀ ਹੈ, ਪਤਾ ਨਹੀਂ ਇਸ ਦੇ ਬਾਰੇ ਤਾਂ ਇਹ ਹੀ ਦਸ ਸਕਦੇ ਹਨ। ਉਸ ਐਮ.ਐਲ.ਏ. ਨੇ 50 ਲੱਖ ਰੁਪਏ ਦਾ ਫਾਇਦਾ ਬਾਂਹ ਮਰੋੜ ਕੇ ਲੋਕਲ ਬਾਡੀਜ਼ ਮਨਿਸਟਰ ਤੋਂ ਲਿਆ। ਇਹ ਕੋਈ ਛੋਟੀ ਮੋਟੀ ਗੱਲ ਨਹੀਂ ਹੈ, ਅਸੀਂ ਇਨ੍ਹਾਂ ਸਾਰੀਆਂ ਗੱਲਾਂ ਦੀ ਜਾਂਚ ਕਰਵਾਉਣੀ ਚਾਹੁੰਦੇ ਹਾਂ। ਸਪੀਕਰ ਸਾਹਿਬ, ਬੀ.ਜੇ.ਪੀ. ਦੀ ਐਗਜ਼ੈਕਟਿਵ ਕਮੇਟੀ ਦੀ ਜੋ ਮੀਟਿੰਗ ਹੋਈ ਸੀ, ਉਸ ਸਬੰਧੀ ਸਿਰਫ ਦਸ ਲਾਈਨਾਂ ਨੂੰ ਹੀ ਕੋਟ ਕਰਾਂਗਾ, ਜ਼ਿਆਦਾ ਨਹੀਂ ਪੜ੍ਹਾਂਗਾ। ਅੱਜ ਬੀ.ਜੇ.ਪੀ. ਇਸ ਮੌਜੂਦਾ ਸਰਕਾਰ ਦੀ ਅਲਾਇੰਸ ਪਾਰਟਨਰ ਹੈ।

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਕਾਂਗਰਸ ਨੇ ਪੁਲਿਸ ਦਾ ਇਕ ਤਰਫ਼ਾ ਹੋਣ ਬਾਰੇ ਪਿਛਲੇ ਦੋ, ਸਵਾ ਦੋ ਸਾਲ ਦੇ ਵਿਚ ਬਹੁਤ ਜ਼ਿਆਦਾ ਰੌਲਾ ਪਾਇਆ ਹੈ ਪਰ ਸਾਡੀ ਕੋਈ ਸੁਣੀ ਨਹੀਂ ਗਈ। ਲੇਕਿਨ ਇਹ ਤਿੰਨ ਚਾਰ ਗੱਲਾਂ ਇਸ ਮਤੇ ਵਿਚੋਂ ਬਹੁਤ ਬਰੀਫ ਦੇ ਵਿਚ ਪੜ੍ਹ ਦਿੰਦਾ ਹਾਂ। ਇਸ ਦੇ ਬਾਰੇ ਕ੍ਰਿਪਾ ਕਰਕੇ ਮੁੱਖ ਮੰਤਰੀ ਸਾਹਿਬ ਕੁਝ ਹਾਊਸ ਨੂੰ ਐਸ਼ਿਉਰੈਂਸ ਦੇਣ ਕਿ ਇਹ ਜਿਹੜੇ ਤਿੰਨ ਚਾਰ ਮਸਲੇ ਹੋਏ ਹਨ, ਉਨ੍ਹਾਂ ਸੰਜੀਦਾ ਮਸਲਿਆਂ ਦੇ ਬਾਰੇ ਹਾਊਸ ਦੀ ਕਮੇਟੀ ਬਣਾਈ ਜਾਵੇਗੀ। ਜਿਸ ਤਰ੍ਹਾਂ ** ** ** ਇਹ ਜੋ 50 ਲੱਖ ਰੁਪਏ ਦਾ ਘਾਟਾ ਪਬਲਿਕ ਮਨੀ ਦਾ ਪਿਆ ਹੈ...

**ਮਾਨਯੋਗ ਸਪੀਕਰ** : ਇਹ ਜੋ ** ** ਕਿਹਾ ਹੈ, ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਰੇ ਮੁਲਕ ਦੇ ਵਿਚ ਤੈਲਗੀ ਸਕੈਮ ਹੋਇਆ ਸੀ, ਉਸ ਤਰ੍ਹਾਂ ਦਾ ਹੀ ਪੰਜਾਬ ਦੇ ਵਿਚ ਵੀ ਫੇਕ ਸਟੈਂਪ ਸਕੈਂਡਲ ਹੋਇਆ ਹੈ ਅਤੇ ਇਹ ਪੰਜਾਬ ਦਾ ਇੱਕ ਮਿੰਨੀ ਤੈਲਗੀ ਸਕੈਮ ਹੋਇਆ ਹੈ।

**ਮਾਨਯੋਗ ਸਪੀਕਰ** : ਇਹ ਲਾਈਨਾਂ ਤੁਸੀਂ ਪੜ੍ਹ ਦਿਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹਾਂ ਜੀ, ਪੜ੍ਹ ਦਿੰਦਾ ਹਾਂ। ਇਹ ਬੀ.ਜੇ.ਪੀ. ਪਾਰਟੀ ਦੇ ਮੈਂਬਰ ਜੋ ਇਸ ਵੇਲੇ ਇਨ੍ਹਾਂ ਦੇ ਨਾਲ ਅਲਾਇੰਸ ਪਾਰਟਨਰ ਦੇ ਤੌਰ ਤੇ ਬੈਠੇ ਹਨ, ਇਨ੍ਹਾਂ ਦੀ ਜੋ 24-25 ਜੂਨ ਦੀ ਐਗਜੈਕਟਿਵ ਕਮੇਟੀ ਦੀ ਮੀਟਿੰਗ ਤੋਂ ਬਾਅਦ ਮਤੇ ਪਾਸ ਕੀਤੇ ਗਏ ਸਨ, ਉਨ੍ਹਾਂ ਦੇ ਬਾਰੇ ਰੈਲੇਵੈਂਟ ਪੋਰਸ਼ਨ ਪੜ੍ਹਨ ਲੱਗਾ ਹਾਂ...

**ਮਾਨਯੋਗ ਸਪੀਕਰ** : ਮੈਂ ਤੁਹਾਨੂੰ ਇੱਕ ਗੱਲ ਦੱਸਾਂ ਤੇ ਤੁਸੀਂ ਮੇਰੀ ਗੱਲ ਸੁਣਨ ਦਾ ਯਤਨ ਕਰੋ। ਮੈਂ ਤੁਹਾਨੂੰ ਅਜੇ ਬਿਠਾ ਨਹੀਂ ਦਿੱਤਾ। ਤੁਸੀਂ ਕਾਲ ਅਟੈਨਸ਼ਨ ਜਾਂ ਜ਼ੀਰੋ ਆਵਰ ਦੇ ਵਿਚ ਇਕ ਮੁੱਦਾ ਲੈ ਕੇ ਹੀ ਗੱਲ ਕਰ ਸਕਦੇ ਹੋ। ਮੁੱਦਿਆਂ ਦੀ ਲਿਸਟ ਲੈ ਕੇ ਜਿਹੜੀ ਗੱਲ ਕਰਨੀ ਹੈ, ਉਹ ਨਾ ਅਲਾਓ ਕੀਤੀ ਜਾਂਦੀ ਹੈ ਤੇ ਨਾ ਹੀ ਪ੍ਰੈਕਟਿਸ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : "ਪਿਛਲੇ ਸਮੇਂ ਦੇ ਵਿਚ ਪੰਜਾਬ ਦੇ ਵਿਚ ਸਿਆਸੀ ਹਿੰਸਾ ਦੇ ਰੁਝਾਨ ਤੇ ਵੀ ਆਪਣੀ ਚਿੰਤਾ ਦਾ ਪ੍ਰਗਟਾਵਾ ਕਰਦੀ ਹੈ..." ਸਿਆਸੀ ਹਿੰਸਾ ਜਿਸ ਦੇ ਬਾਰੇ ਕਾਂਗਰਸ ਪਾਰਟੀ ਪਿਛਲੇ ਢਾਈ ਸਾਲਾਂ ਤੋਂ ਕਹਿੰਦੀ ਆ ਰਹੀ ਹੈ ਕਿ ਉਥੇ ਸਾਡੇ ਖਿਲਾਫ਼ ਮੁਕੱਦਮੇ ਦਰਜ ਹੋ ਰਹੇ ਹਨ ਤੇ ਚੀਫ਼ ਮਨਿਸਟਰ ਸਾਹਿਬ ਬੜੇ ਕਨਵੀਨੀਐਂਟਲੀ ਕਹਿ ਦਿੰਦੇ ਹਨ। "...ਔਰ ਪ੍ਰਸ਼ਾਸਨਿਕ ਅਫ਼ਸਰਾਂ ਤੇ ਜਾਇਜ਼ ਨਜਾਇਜ਼ ਕੰਮਾਂ ਤੇ ਧੌਂਸਬਾਜ਼ੀ ਦੀ ਸਿਆਸਤ ਪੰਜਾਬ ਸਰਕਾਰ ਦਾ ਅਕਸ ਖਰਾਬ ਕਰ ਰਹੀ ਹੈ। ਲੁਧਿਆਣੇ ਵਿਖੇ ਇੱਕ ਤਹਿਸੀਲਦਾਰ ਉਤੇ ਕੀਤਾ ਗਿਆ ਕਾਤਲਾਨਾ ਹਮਲਾ ਬਹੁਤ ਹੀ ਨਿੰਦਣਯੋਗ ਹੈ। ਇਹ ਆਮ ਪ੍ਰਭਾਵ ਹੈ ਕਿ ਉਪਰੋਕਤ ਅਫ਼ਸਰ ਇਮਾਨਦਾਰ ਛਵੀ ਰੱਖਦਾ

**Expunged as ordered by the Chair.

ਸੀ, ਇਸ ਲਈ ਉਸ ਨੂੰ ਗੁੰਡਾਗਰਦੀ ਦਾ ਸਾਹਮਣਾ ਕਰਨਾ ਪਿਆ। ਅੰਮ੍ਰਿਤਸਰ ਵਿਚ ਇੱਕ ਬਿਜਲੀ ਇੰਜੀਨੀਅਰ ਤੇ ਵੀ ਹਮਲਾ ਹੋਇਆ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਸਾਨੂੰ ਆਪਣੇ ਸਿਆਸੀ ਅਤੇ ਸਮਾਜੀ ਜੀਵਨ ਵਿਚੋਂ ਇਹ ਗੁੰਡਾ ਅਨਸਰਾਂ ਨੂੰ ਕੱਢਣ ਦੀ ਲੋੜ ਹੈ ਚਾਹੇ ਉਸ ਦਾ ਸਬੰਧ ਕਿਸੇ ਵੀ ਸਿਆਸੀ ਧਿਰ ਨਾਲ ਹੋਵੇ। ਪੰਜਾਬ ਵਿਚ ਪਿਛਲੇ ਦਿਨਾਂ ਵਿਚ ਲੁੱਟਾਂ-ਖੋਹਾਂ ਅਤੇ ਭੂ-ਮਾਫੀਆ ਵੱਲੋਂ ਵੱਡੇ ਸ਼ਹਿਰਾਂ ਵਿਚ ਜ਼ਮੀਨਾਂ ਤੇ ਕਬਜ਼ੇ ਕਰਨ ਦੀਆਂ ਵਾਰਦਾਤਾਂ ਵਿਚ ਵਾਧਾ ਹੋਇਆ ਹੈ। ਪਾਰਟੀ ਇਹ ਮਹਿਸੂਸ ਕਰਦੀ ਹੈ ਕਿ ਪੁਲਿਸ ਪ੍ਰਸ਼ਾਸਨ ਨੂੰ ਹੋਰ ਚੁਸਤ-ਦਰੁਸਤ ਅਤੇ ਨਿਰਪੱਖ ਬਣਾਉਣ ਦੀ ਲੋੜ ਹੈ। (ਵਿਘਨ) ਪ੍ਰਦੇਸ਼ ਵਿਚ ਵੱਖ-ਵੱਖ ਸਮੇਂ ਤੇ ਰਹੀਆਂ ਕਾਂਗਰਸ ਸਰਕਾਰਾਂ ਦੇ ਸ਼ਾਸਨ ਕਾਲ ਦੌਰਾਨ ਵੀ ਭੂ-ਮਾਫੀਆ..." ਮੈਂ ਹੁਣ ਆਪਣੀ ਪਾਰਟੀ ਦੀ ਗੱਲ ਵੀ ਲਿਆਉਣ ਲੱਗਾ ਹਾਂ...(ਵਿਘਨ)

**ਮਾਨਯੋਗ ਸਪੀਕਰ :** ਮਾਸਟਰ ਮੋਹਨ ਲਾਲ ਜੀ, ਤੁਸੀਂ ਬੋਲੋ। (ਵਿਘਨ)

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਹਾਊਸ ਦੇ ਕੋਈ ਰੂਲ ਹਨ, ਕੋਈ ਟ੍ਰੈਡੀਸ਼ਨਜ਼ ਹਨ। ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਜ਼ੀਰੋ ਆਵਰ ਵਿਚ ਕੋਈ ਗੱਲ ਉਠਾਈ ਜਾਂਦੀ ਹੈ ਤਾਂ ਉਹ ਕੋਈ ਡਾਇਰ ਅਰਜੈਂਟ ਮੈਟਰ ਹੋਵੇ, ਕੋਈ ਤਤਕਾਲਿਕ ਹੋਵੇ। (ਸ਼ੋਰ) ਕਿਸੇ ਪੁਲੀਟੀਕਲ ਪਾਰਟੀ ਨੇ ਕਿਸੇ ਵੇਲੇ ਰੈਜ਼ੋਲਿਊਸ਼ਨ ਪਾਸ ਕੀਤਾ that is not a contempt of the House. ਕਿਸੇ ਪੁਲੀਟੀਕਲ ਪਾਰਟੀ ਨੇ ਕਿਸੇ ਵੇਲੇ 5-6 ਮਹੀਨੇ ਪਹਿਲਾਂ ਜਾਂ ਇੱਕ ਮਹੀਨਾ ਪਹਿਲਾਂ ਰੈਜ਼ੋਲਿਊਸ਼ਨ ਪਾਸ ਕੀਤਾ ਹੈ, ਉਸ ਦੀ ਬਜਾਏ ਇਨ੍ਹਾਂ ਨੂੰ ਇੱਥੇ ਉਹ ਮਸਲਾ ਉਠਾਉਣਾ ਚਾਹੀਦਾ ਹੈ ਜਿਹੜਾ ਅਰਜੈਂਟ ਹੋਵੇ, ਇੰਪਾਰਟੈਂਟ ਹੋਵੇ, ਰੈਲੇਵੈਂਟ ਹੋਵੇ (ਵਿਘਨ) ਇਹ ਤਾਂ ਹਾਊਸ ਦਾ ਟਾਈਮ ਬਰਬਾਦ ਕੀਤਾ ਜਾ ਰਿਹਾ ਹੈ। He is playing to the gallery.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਇੱਕ ਹੋਰ ਮਾਫ਼ੀਆ ਸਿਰ ਕੱਢ ਰਿਹਾ ਹੈ, ਰੇਤ ਮਾਫੀਆ। ਪਾਰਟੀ ਮਹਿਸੂਸ ਕਰਦੀ ਹੈ ਕਿ ਇਸ ਮਾਫੀਏ ਨਾਲ ਸਖ਼ਤੀ ਨਾਲ ਪੇਸ਼ ਆਉਣ ਦੀ ਲੋੜ ਹੈ ਅਤੇ ਆਮ ਜਨਤਾ ਨੂੰ ਸਹੀ ਮੁੱਲ ਤੇ ਰੇਤ ਮੁਹੱਈਆ ਕਰਵਾਈ ਜਾਵੇ। ਸਪੀਕਰ ਸਾਹਿਬ, ਇਸ ਤੋਂ ਹੋਰ ਬਰਨਿੰਗ ਇਸ਼ੂ ਕੀ ਹੋ ਸਕਦਾ ਹੈ?

**ਮਾਨਯੋਗ ਸਪੀਕਰ :** ਇਹ ਬਰਨਿੰਗ ਇਸ਼ੂ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਲੋਕਾਂ ਵਿਚ ਜਿਹੜੀ ਗੱਲ ਉਠਾਉਂਦੇ ਹਨ, ਉਹ ਸਿਰਫ਼ ਇੱਕ ਚੀਪ ਪਬਲਿਸਿਟੀ ਹੈ। ਸਹੇ ਨਾਲ ਭੱਜਣਾ ਅਤੇ ਸਹੇ ਦਾ ਹੀ ਸ਼ਿਕਾਰ ਕਰਨਾ, ਇਹ ਬੀ.ਜੇ.ਪੀ. ਦੀ ਦੋਹਰੀ ਨੀਤੀ ਹੈ। ਹੁਣ ਇਹ ਸ਼ਰਮਿੰਦਾ ਹੋਏ ਬੈਠੇ ਹਨ। BJP must explain. ਚੀਫ਼ ਮਨਿਸਟਰ ਸਾਹਿਬ ਇਸ ਹਾਊਸ ਵਿਚ ਦੱਸਣ ਕਿ ਜੋ ਤਹਿਸੀਲਦਾਰਾਂ ਨੂੰ ਨੰਗੇ ਕਰਕੇ ਕੁੱਟ ਦਿੱਤਾ, ਥਾਣੇਦਾਰਾਂ ਦੀਆਂ ਵਰਦੀਆਂ ਲਾਹ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਦਿੱਤੀਆਂ ਅਤੇ ਐਸ.ਈ. ਨੂੰ ਛਿੱਤਰ ਫੇਰ ਦਿੱਤੇ (ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਕੀ ਇਸ ਸਬੰਧੀ ਹਾਊਸ ਦੀ ਕਮੇਟੀ ਗਠਿਤ ਕੀਤੀ ਜਾਵੇਗੀ? This is not a Call Attention matter please.

**ਮਾਨਯੋਗ ਸਪੀਕਰ :** ਇਸ ਤੇ ਤੁਸੀਂ ਬਜਟ ਤੇ ਬਹਿਸ ਦੌਰਾਨ ਗੱਲ ਕਰ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਬਹੁਤ ਅਹਿਮ ਮਸਲਾ ਹੈ, ਇਸ ਤੋਂ ਕਿਨਾਰਾ ਨਾ ਕੀਤਾ ਜਾਵੇ। ਬੀ.ਜੇ.ਪੀ. ਵਿਚੋਂ ਨੰਬਰ ਦੋ ਤੇ ਇਹ ਬੈਠੇ ਹਨ, ਕੀ ਇਹ ਦੱਸਣਗੇ ਕਿ ਇਨ੍ਹਾਂ ਦੇ ਚਪੇੜ ਤਾਂ ਨਹੀਂ ਲੱਗੀ ਸੀ।... (ਸ਼ੋਰ) ਇੱਟਾਂ ਦਾ ਸਕੈਂਡਲ, ਸਪੀਕਰ ਸਾਹਿਬ, 500 ਕਰੋੜ... (ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਬੈਠੋ ਪਲੀਜ਼, ਮੈਂ ਗੱਲ ਕਰ ਲਵਾਂ। ਬੈਠੋ (ਵਿਘਨ) (ਸ਼ੋਰ) ਜਿਹੜਾ ਤੁਹਾਡਾ ਮਤਾ ਸੀ, ਇਹ ਮੇਰੇ ਕੋਲ ਆਇਆ ਹੈ। ਬਹਿਸ ਹਾਲੇ ਚੱਲਣੀ ਹੈ, ਤਿੰਨ ਦਿਨ ਹੋਰ ਚੱਲਣੀ ਹੈ, ਜਿਸ ਵਿਚ ਤੁਸੀਂ ਬੋਲਦਿਆਂ ਹੋਇਆਂ ਗੱਲਾਂ ਕਰਨੀਆਂ ਹਨ। ਜਿਹੜਾ ਤੁਸੀਂ ਐਡਜਰਨਮੈਂਟ ਦਾ ਮਤਾ ਦਿੱਤਾ ਸੀ ਉਸ ਨੂੰ ਮੈਂ ਰਿਜੈਕਟ ਕਰ ਦਿੱਤਾ ਹੈ ਕਿਉਂਕਿ ਜਿਹੜੀ ਇਸ ਵਿਚ ਪ੍ਰੈਕਟਿਸ ਹੈ... (ਵਿਘਨ) (ਸ਼ੋਰ)... ਮੇਰੀ ਗੱਲ ਸੁਣੋ... ਗੱਲ ਸੁਣਨ ਦਾ ਯਤਨ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਫੇਰ ਸਿਆਸੀ ਬਹਿਸ ਲਈ ਟਾਈਮ ਰੱਖ ਲਓ। ਜੇਕਰ ਬਜਟ ਤੇ ਬਹਿਸ ਦੌਰਾਨ ਅਸੀਂ ਸਿਆਸੀ ਗੱਲ ਕਰਾਂਗੇ ਤਾਂ ਤੁਸੀਂ ਕਹਿਣਾ ਹੈ ਕਿ ਇਹ ਫਾਈਨਾਂਸ਼ੀਅਲ ਮੈਟਰ ਨਹੀਂ ਹੈ। (ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਮੈਂ ਮੋਸ਼ਨ ਰਿਜੈਕਟ ਕਰ ਦਿੱਤੀ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਲਾਲ ਸਿੰਘ, ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਦਰਸ਼ਨ ਸਿੰਘ ਬਰਾੜ, ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਅਤੇ ਸ਼੍ਰੀ ਸੁਨੀਲ ਕੁਮਾਰ ਜਾਖੜ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ ਅਤੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਤੁਸੀਂ ਉਦੋਂ ਆਪਣੀ ਗੱਲ ਕਰ ਸਕਦੇ ਹੋ। ਚਲੋ, ਬੀਬੀ ਭੱਠਲ ਜੀ, ਤੁਸੀਂ ਦੱਸੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਬੜਾ ਦੁੱਖ ਅਤੇ ਅਫਸੋਸ ਹੈ ਕਿ ਸਾਨੂੰ ਆਪਣੀ ਗੱਲ ਕਹਿਣ ਲਈ ਤੁਸੀਂ ਸੈਸ਼ਨ ਦਾ ਸਮਾਂ ਨਹੀਂ ਵਧਾ ਰਹੇ। ਕੱਲ੍ਹ ਵੀ ਮੈਂ ਸੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਸਮਾਂ ਵਧਾਉਣ ਬਾਰੇ

ਕਿਹਾ ਸੀ। ਇਹ ਬੜਾ ਹੀ ਅਹਿਮ ਮਸਲਾ ਹੈ। ਤੁਸੀਂ ਕਿਹਾ ਹੈ ਕਿ ਆਪਣੀ ਗੱਲ ਕਰਨ ਦਾ ਇੱਕ ਤਰੀਕਾ ਐਡਜਰਨਮੈਂਟ ਮੋਸ਼ਨ ਰਾਹੀਂ ਹੈ। ਕਾਲ ਅਟੈਨਸ਼ਨ ਇੱਕ ਤਰੀਕਾ ਹੈ ਅਤੇ ਜ਼ੀਰੋ ਆਵਰ ਦਾ ਸਮਾਂ ਵੀ ਆਪਣੇ ਮਸਲੇ ਉਠਾਉਣ ਲਈ ਹੈ। ਸੈਸ਼ਨ ਦਾ ਸਮਾਂ ਵੱਧ ਕਰਨ ਲਈ ਤੁਸੀਂ ਮੰਨੇ ਨਹੀਂ ਹੋ। ਐਡਜਰਨਮੈਂਟ ਮੋਸ਼ਨ ਲਈ ਤੁਸੀਂ ਨਹੀਂ ਮੰਨੇ। ਸਾਨੂੰ ਆਪਣੀ ਗੱਲ ਕਹਿਣ ਲਈ ਪੂਰਾ ਸਮਾਂ ਚਾਹੀਦਾ ਹੈ...

ਮਾਨਯੋਗ ਸਪੀਕਰ : ਇੱਕ ਮਿੰਟ ਲਈ ਮੇਰੀ ਗੱਲ ਸੁਣੋ। ਬਿਜ਼ਨਿਸ ਐਡਵਾਈਜ਼ਰੀ ਕਮੇਟੀ ਵਿਚ ਤੁਹਾਡੇ ਮੈਂਬਰ ਸਾਹਿਬ ਤੁਹਾਡੀ ਸਲਾਹ ਲੈ ਕੇ ਗਏ। ਤੁਹਾਡੇ ਵੱਲੋਂ ਨਿਯਤ ਕੀਤਾ ਗਿਆ ਬੰਦਾ ਉਥੇ ਸੀ। ਤੁਹਾਡੇ ਵੱਲੋਂ ਨਿਯਤ ਕੀਤੇ ਗਏ ਬੰਦੇ ਦੀ ਜੇ ਤੁਸੀਂ ਇਸ ਤਰ੍ਹਾਂ ਬੇਇੱਜ਼ਤੀ ਕਰਨੀ ਹੈ... (ਵਿਘਨ) (ਸ਼ੋਰ)... ਤਾਂ ਫਿਰ ਕਮੇਟੀ ਵਿਚ ਕਿਉਂ ਪਾਰਟੀਸੀਪੇਟ ਕਰਦੇ ਰਹੇ, ਮੈਨੂੰ ਇਹ ਸਮਝ ਨਹੀਂ ਆਈ। ਤੁਸੀਂ ਜੇ ਮੀਟਿੰਗ ਵਿਚ ਪਾਰਟੀਸੀਪੇਟ ਕੀਤਾ ਹੈ, ਤੁਹਾਡੀ ਸਲਾਹ ਨਾਲ ਹੀ ਨਿਯਤ ਕੀਤਾ ਬੰਦਾ ਉਥੇ ਹਾਜ਼ਰ ਹੋਇਆ ਹੈ। ਉਨ੍ਹਾਂ ਦੇ ਨਾਲ ਗੱਲ ਹੋਈ ਹੈ। ਵਿਚਾਰ ਕਰਕੇ ਜਿਹੜਾ ਇਹ... (ਵਿਘਨ)

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਰਨੀ ਚਾਹੁੰਦੀ ਹਾਂ। ਮੈਂ ਤੁਹਾਡੀ ਗੱਲ ਦਾ ਜਵਾਬ ਦੇਣਾ ਚਾਹੁੰਦੀ ਹਾਂ।ਸਾਡੇ ਦੋਨੋਂ ਮੈਂਬਰ ਉਥੇ ਗਏ ਹਨ। ਉਹ ਚਾਹੁੰਦੇ ਸੀ ਕਿ ਸਮਾਂ ਵਧਾਇਆ ਜਾਵੇ। ਲੇਕਿਨ ਇਨ੍ਹਾਂ ਦੇ ਕਹਿਣ ਦੇ ਬਾਵਜੂਦ...

ਮਾਨਯੋਗ ਸਪੀਕਰ : ਇਨ੍ਹਾਂ ਨੇ ਬਕਾਇਦਾ ਤੌਰ ਤੇ ਮਾਨਤਾ ਦਿੱਤੀ ਹੈ।

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ਸਾਡੇ ਦੋਵੇਂ ਮੈਂਬਰ ਗਏ ਹਨ। ਇਨ੍ਹਾਂ ਦੀ ਮੰਗ ਸੀ ਕਿ ਹਾਊਸ ਦਾ ਸਮਾਂ ਐਕਸਟੈਂਡ ਕੀਤਾ ਜਾਵੇ ਪਰ ਤੁਹਾਡੇ ਕਹਿਣ ਤੇ ਕਿ ਹਾਊਸ ਵਿਚ ਇਹ ਮਾਮਲਾ ਆਉਣਾ ਹੈ, ਇਸ ਲਈ ਤੁਹਾਡੀ ਰਿਸਪੈਕਟ ਵਜੋਂ ਇਹ ਚੁੱਪ ਕਰ ਗਏ। ਪਰ ਐਡਜਰਨਮੈਂਟ ਮੋਸ਼ਨ ਦਾ ਮਸਲਾ ਖਤਮ ਹੋ ਗਿਆ ਹੈ, ਜ਼ੀਰੋ ਆਵਰ ਦਾ ਮਸਲਾ ਵੀ ਖਤਮ ਹੋ ਗਿਆ ਹੈ। ਤੁਸੀਂ ਬਜਟ ਦੀ ਬਹਿਸ ਦੌਰਾਨ ਆਪਣੀ ਗੱਲ ਕਰ ਲੈਣ ਵਾਸਤੇ ਕਿਹਾ ਹੈ। ਕੱਲ੍ਹ ਬਜਟ ਪੇਸ਼ ਕੀਤਾ ਹੈ, ਅੱਜ ਨਾਨ-ਆਫੀਸ਼ੀਅਲ ਡੇਅ ਹੈ। ਮਿਤੀ 9.7.09 ਅਤੇ 10.7.09 ਨੂੰ ਬਜਟ ਤੇ ਬਹਿਸ ਹੋਣੀ ਹੈ These are not unimportant matters. These are important matters. ਇਹ ਮਸਲਾ ਸਭ ਤੋਂ ਸੰਜੀਦਾ ਹੈ। ਮਸਲਾ ਚਾਹੇ ਇਧਰੋਂ ਹੋਵੇ ਅਤੇ ਚਾਹੇ ਉਧਰੋਂ ਹੋਵੇ, ਡਿਸਕਸ ਹੋਣਾ ਚਾਹੀਦਾ ਹੈ ਤਾਂ ਕਿ ਸਟੇਟ ਦੀ ਸਿਚੂਏਸ਼ਨ ਗੁੰਡਾਗਰਦੀ ਵਾਲੀ ਨਾ ਹੋਵੇ, ਇਹ ਸ਼ਾਂਤੀ ਵਾਲੀ ਹੋਵੇ। ਜੇਕਰ ਇਹੋ ਜਿਹੇ ਅਹਿਮ ਮਸਲੇ ਨੂੰ ਰੁਟੀਨ ਦੇ ਵਿਚ ਟੇਕਅੱਪ ਕਰਕੇ ਖਤਮ ਕਰ ਲਿਆ ਜਾਵੇ ਤਾਂ ਇਹ ਦੁਖਦਾਇਕ ਫੈਸਲਾ ਹੋਵੇਗਾ। ਮੇਰੀ ਹੰਬਲ ਰਿਕੁਐਸਟ ਹੈ ਕਿ ਇਸ ਮਸਲੇ ਵਾਸਤੇ ਇੱਕ ਜਾਂ ਦੋ ਦਿਨ ਦਾ ਸਮਾਂ ਰੱਖੋ। ਸਾਰੀਆਂ ਚੀਜ਼ਾਂ, ਚਾਹੇ ਉਹ ਇਧਰੋਂ ਹੋਣ ਜਾਂ ਉਧਰੋਂ ਹੋਣ, ਉਹ ਦੁੱਖ ਦੇਣਗੀਆਂ ਜੇਕਰ ਇਨ੍ਹਾਂ ਦਾ ਸਹੀ ਢੰਗ ਨਾਲ ਹੱਲ ਨਾ ਕੀਤਾ ਗਿਆ। ਇਹੋ ਜਿਹੇ ਮਸਲੇ ਟੇਕਅੱਪ ਕਰਨ ਲਈ ਸਮਾਂ ਦੇਣਾ ਚਾਹੀਦਾ ਹੈ। ਇਹੋ ਜਿਹੇ ਮਾਮਲੇ ਭਵਿੱਖ ਵਿਚ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਪੰਜਾਬ ਵਿਚ ਨਹੀਂ ਵਾਪਰਨੇ ਚਾਹੀਦੇ। ਇਹ ਖਤਰੇ ਦੀ ਘੰਟੀ ਹੈ। ਅਸੀਂ ਸਾਰੇ ਆਪਣੀਆਂ ਕੋਈ ਨਾ ਕੋਈ ਜ਼ਿੰਮੇਵਾਰੀਆਂ ਨਿਭਾਈਏ। ਅਸੀਂ ਆਪਣੀ ਸਿਚੁਏਸ਼ਨ ਦੱਸ ਸਕਦੇ ਹਾਂ। ਸਰਕਾਰ ਵੀ ਆਪਣੀਆਂ ਕਮੀਆਂ ਜਾਂ ਮਜਬੂਰੀਆਂ ਦੱਸ ਸਕਦੀ ਹੈ। ਫਿਰ ਕਿਉਂ ਨਾ ਇਸ ਮਸਲੇ ਵਾਸਤੇ ਸਮਾਂ ਰੱਖਿਆ ਜਾਵੇ। ਜੇਕਰ ਮੁੱਖ ਮੰਤਰੀ ਇਸ ਮਾਮਲੇ ਸਬੰਧੀ ਸੀ.ਬੀ.ਆਈ. ਤੋਂ ਇਨਕੁਆਇਰੀ ਨਾ ਕਰਵਾਉਣੀ ਚਾਹੁੰਦੇ ਹੋਣ ਤਾਂ ਸਿਟਿੰਗ ਜੱਜ ਤੋਂ ਕਰਵਾ ਲੈਣ ਜਾਂ ਹਾਊਸ ਦੀ ਕਮੇਟੀ ਬਣਾ ਦੇਣ। ਇੰਨੇ ਵੱਡੇ ਮਾਮਲੇ ਨੂੰ ਨਾ ਦੱਬੋ। ਆਪਾਂ ਸਾਰਿਆਂ ਨੂੰ ਲੋਕਾਂ ਨੇ ਇੱਥੇ ਚੁਣ ਕੇ ਭੇਜਿਆ ਹੈ। ਅਸੀਂ 117 ਮੈਂਬਰ ਲੋਕਾਂ ਨੇ ਇੱਥੇ ਚੁਣ ਕੇ ਭੇਜੇ ਹਨ ਪਰ ਜੇਕਰ ਅਸੀਂ ਇੱਥੇ ਆ ਕੇ ਅਹਿਮ ਮਸਲੇ ਵੀ ਨਾ ਟੇਕਅੱਪ ਕੀਤੇ ਤਾਂ ਚੁਣ ਕੇ ਭੇਜਣ ਵਾਲੇ ਲੋਕ ਸਾਨੂੰ ਕੀ ਕਹਿਣਗੇ? ਸਾਰੇ ਪੰਜਾਬ ਦੇ ਲੋਕ ਚਾਹੁੰਦੇ ਹਨ ਕਿ ਉਨ੍ਹਾਂ ਵੱਲੋਂ ਚੁਣੇ ਹੋਏ ਨੁਮਾਇੰਦਿਆਂ ਵੱਲੋਂ ਉਨ੍ਹਾਂ ਨਾਲ ਸਬੰਧਤ ਗੱਲ ਕੀਤੀ ਜਾਵੇ। ਪਰ ਅਸੀਂ ਇੱਥੇ ਫਟਾਫਟ ਕੰਮ ਖਤਮ ਕਰਕੇ ਚਲੇ ਜਾਂਦੇ ਹਾਂ। ਅਸੀਂ ਫਟਾਫਟ ਹਾਊਸ ਨੂੰ ਹੱਥ ਲਗਾ ਕੇ ਇਥੋਂ ਭੱਜ ਜਾਂਦੇ ਹਾਂ। ਇਹ ਬਰਦਾਸ਼ਤ ਕਰਨ ਵਾਲੀ ਗੱਲ ਨਹੀਂ ਹੈ। ਸਾਡੀਆਂ ਗੱਲਾਂ ਮੰਨੀਆਂ ਜਾਣ, ਲੋਕ ਵੀ ਚਾਹੁੰਦੇ ਹਨ। ਮੈਂ ਚਾਹੁੰਦੀ ਹਾਂ ਕਿ ਇਸ ਮਸਲੇ ਲਈ ਸਪੈਸ਼ਲ ਸਮਾਂ ਰੱਖਿਆ ਜਾਵੇ। (ਵਿਘਨ) (ਸ਼ੋਰ) ਮੈਂ ਚਾਹੁੰਦੀ ਹਾਂ ਕਿ ਇਸ ਤੇ ਦੁਬਾਰਾ ਗੌਰ ਕੀਤੀ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ... (ਵਿਘਨ)

**ਮਾਨਯੋਗ ਸਪੀਕਰ :** ਬਜਟ ਤੇ ਬਹਿਸ ਅਜੇ ਕਰਨੀ ਹੈ। ਸਾਰੀਆਂ ਗੱਲਾਂ ਕਰਨੀਆਂ ਹਨ। ਹਾਲੇ ਹੋਰ ਸਿਟਿੰਗਜ਼ ਪਈਆਂ ਹਨ। ਤੁਹਾਡੇ ਕੋਲ ਆਪਣੀ ਗੱਲ ਕਰਨ ਲਈ ਟਾਈਮ ਹੈ। ਤੁਸੀਂ ਆਪਣੀ ਗੱਲ ਉਥੇ ਕਰ ਲੈਣਾ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕਾਫ਼ੀ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਕਾਫ਼ੀ ਸ਼ੋਰ ਸੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਤਹਿਸੀਲਦਾਰ ਦਾ ਮਸਲਾ ਉਠਾਇਆ ਹੈ। ਇਨ੍ਹਾਂ ਨੇ ਹੋਰ ਵੀ ਮਸਲੇ ਉਠਾਏ ਹਨ। ਇਨ੍ਹਾਂ ਨੇ ਗੁੰਡਾਗਰਦੀ ਦੇ ਰਾਜ ਬਾਰੇ ਕਿਹਾ ਹੈ ਕਿ ਅੱਜ ਗੁੰਡਾਗਰਦੀ ਦਾ ਰਾਜ ਹੈ। ਤਹਿਸੀਲਦਾਰ ਦਾ ਮਸਲਾ ਆਇਆ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪਰਚਾ ਦਾਖਲ ਕਰਵਾਇਆ ਅਤੇ ਬੰਦੇ ਜ਼ੇਲ੍ਹ ਅੰਦਰ ਗਏ ਹਨ। ਇਹੀ ਸੈਕਟਰੀਏਟ ਹੈ ਸਾਹਮਣੇ, ਜਿਥੇ ਕੈਪਟਨ ਅਮਰਿੰਦਰ ਸਿੰਘ ਜੀ ਰਾਜ ਕਰਕੇ ਗਏ ਹਨ। ਉਥੇ ਜਸਵਿੰਦਰ ਭੱਲਾ ਅਤੇ ਬਾਲ ਮੁਕੰਦ ਸ਼ਰਮਾ ਸ਼ਰੇਆਮ ਕੁੱਟੇ ਗਏ। ਅਖਬਾਰਾਂ ਨੇ ਮਸਲੇ ਨੂੰ ਉਛਾਲਿਆ। ਪੰਜਾਬ ਦੀਆਂ ਅਖਬਾਰਾਂ ਨੇ ਇਸ ਮਸਲੇ ਤੇ ਰੌਲਾ ਪਾਇਆ। (ਵਿਘਨ) (ਸ਼ੋਰ) ਉਨ੍ਹਾਂ ਦੀ ਸੁਣਵਾਈ ਇਨ੍ਹਾਂ ਲੋਕਾਂ ਨੇ ਨਹੀਂ ਕੀਤੀ। ਜਿਥੋਂ ਤੱਕ ਕੁਰੱਪਸ਼ਨ ਦੀ ਗੱਲ ਹੈ, ਇਥੇ ਬੀਬੀ ਭੱਠਲ ਜੀ

ਬੈਠੇ ਹਨ, ਇਨ੍ਹਾਂ ਨੇ ਕੈਪਟਨ ਅਮਰਿੰਦਰ ਸਿੰਘ ਤੇ ਸ਼ਰੇਆਮ ਇਲਜ਼ਾਮ ਲਗਾਏ ਸੀ ਕਿ ਕੈਪਟਨ ਸਾਹਿਬ ਦਾ ਰਾਜ ਆਉਣ ਤੋਂ ਬਾਅਦ ਮੋਤੀ ਮਹਿਲ ਵੀ ਚਮਕ ਗਿਆ, ਪਹਿਲਾਂ ਇਨ੍ਹਾਂ ਕੋਲ ਕਲੀ ਕਰਵਾਉਣ ਜੋਗੇ ਪੈਸੇ ਨਹੀਂ ਸੀ। ਬੀਬੀ ਭੱਠਲ ਨੇ ਇਹ ਵੀ ਕਿਹਾ ਕਿ ਇਨ੍ਹਾਂ ਦੇ ਬੈਂਕਾਂ ਦੇ ਪੈਸੇ ਮੁਆਫ ਹੋ ਗਏ। ਤੁਸੀਂ ਗੁੰਡਾਗਰਦੀ ਦੇ ਰਾਜ ਦੀ ਗੱਲ ਕਰਦੇ ਹੋ। ਵਿਚਾਰੇ ਤੇਜ ਪ੍ਰਕਾਸ਼ ਸਿੰਘ ਵਰਗੇ ਸ਼ਰੀਫ ਮਨਿਸਟਰ ਉਤੇ ਕੈਪਟਨ ਸਾਹਿਬ ਨੇ ਵਿਜੀਲੈਂਸ ਦਾ ਕੇਸ ਦਰਜ ਕਰਵਾਉਣ ਦੀ ਸਿਫਾਰਸ਼ ਕੀਤੀ। ਸਰਦਾਰ ਪ੍ਰਤਾਪ ਸਿੰਘ ਬਾਜਵਾ ਅਤੇ ਸ੍ਰੀ ਰੰਧਾਵਾ ਸਾਹਿਬ ਵਰਗਿਆਂ ਨੂੰ ਤੰਗ ਕੀਤਾ ਗਿਆ। (ਰੂਲਿੰਗ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਡਰਾਵਿਆਂ ਅਤੇ ਧਮਕਾਵਿਆਂ ਨਾਲ ਕੈਪਟਨ ਅਮਰਿੰਦਰ ਸਿੰਘ ਗੁੰਡਾਗਰਦੀ ਵਾਲਾ ਰਾਜ ਕਰਕੇ ਗਿਆ ਹੈ। ਇਹੋ ਜਿਹਾ ਰਾਜ ਦੁਨੀਆਂ ਵਿਚ ਕਿਤੇ ਨਹੀਂ ਹੋਣਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ, ਜਿਨ੍ਹਾਂ ਨੂੰ ਦੁਨੀਆਂ ਸੰਤ ਦਾ ਦਰਜਾ ਦਿੰਦੀ ਹੈ, ਉਹ ਰਾਜ ਅੱਜ ਪੰਜਾਬ ਦੇ ਅੰਦਰ ਹੈ। (ਵਿਘਨ) (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕਾਫ਼ੀ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸੀ। ਸਦਨ ਦੇ ਵਿਚ ਕਾਫ਼ੀ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਜੇਕਰ ਕੋਈ ਵੀ ਗੁਨਾਹ ਇੱਥੇ ਕਰੇਗਾ ਤਾਂ ਉਸ ਨੂੰ ਉਸ ਦੀ ਸਜ਼ਾ ਦਿੱਤੀ ਜਾਵੇਗੀ। ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਰਾਜ ਹੈ। ਇਥੇ ਬੀਬੀ ਭੱਠਲ ਜੀ ਬੈਠੇ ਹਨ, ਇਹ ਕੈਪਟਨ ਦੇ ਨਾਂ ਤੇ ਮਿੰਨ੍ਹਾ-ਮਿੰਨ੍ਹਾ ਹੱਸਦੇ ਪਏ ਨੇ।

**ਮਾਨਯੋਗ ਸਪੀਕਰ :** ਧਿਆਨ ਦਿਵਾਊ ਨੋਟਿਸ।

(ਇਸ ਸਮੇਂ ਸਦਨ ਵਿਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਲਾਅ ਐਂਡ ਆਰਡਰ ਤੇ ਬਹਿਸ ਕਰਾਉਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** 3 ਦਿਨ ਬਹਿਸ ਹੀ ਹੋਣੀ ਹੈ, ਉਸ ਵਿਚ ਜਿੰਨੀ ਮਰਜ਼ੀ ਗੱਲ ਕਰ ਲੈਣਾ।

**ਸਰਦਾਰ ਲਾਲ ਸਿੰਘ :** ਉਹ ਤਾਂ ਜੀ ਬਜਟ ਤੇ ਬਹਿਸ ਹੈ, ਫਾਇਨਾਂਸ ਤੇ ਬਹਿਸ ਹੈ। ਬਜਟ ਵੱਖਰੀ ਚੀਜ਼ ਹੈ।

**ਮਾਨਯੋਗ ਸਪੀਕਰ :** ਤੁਹਾਡੀ ਐਡਜਰਨਮੈਂਟ ਮੋਸ਼ਨ ਰਿਜੈਕਟ ਹੋ ਚੁੱਕੀ ਹੈ। ਅਗਲਾ ਤਿੰਨ ਦਿਨ ਦਾ ਸਮਾਂ ਬਹਿਸ ਦਾ ਹੈ, ਉਸ ਵਿਚ ਜੋ ਮਰਜ਼ੀ ਗੱਲ ਕਰ ਲੈਣਾ।

(ਇਸ ਸਮੇਂ ਸਦਨ ਵਿਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਲਾਅ ਐਂਡ ਆਰਡਰ ਤੇ ਬਹਿਸ ਕਰਾਉਣ ਦੀ ਮੰਗ ਕਰ ਰਹੇ ਸਨ।)

**ਸਰਦਾਰ ਲਾਲ ਸਿੰਘ** : ਇਹ ਗੁੰਡਾਗਰਦੀ ਵਾਲੇ ਰਾਜ ਦੀ ਗੱਲ ਤੇ ਬਹਿਸ ਕਰਾਓ ਜੀ। ਇਹ ਤਾਂ ਬੀ.ਜੇ.ਪੀ. ਕਹਿੰਦੀ ਹੈ ਕਿ ਗੁੰਡਾਗਰਦੀ ਦਾ ਰਾਜ ਹੈ। ਤੁਸੀਂ ਇਸ ਤੇ ਬਹਿਸ ਕਰਾਓ।

(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ ਅਤੇ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਬਹਿਸ ਤਾਂ ਨਹੀਂ ਹੋਣੀ ਹੁਣ।

---

## WALK OUT

(ਇਸ ਸਮੇਂ ਸਦਨ ਦੇ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਲਾਅ ਐਂਡ ਆਰਡਰ ਬਾਰੇ ਦਿੱਤੀ ਹੋਈ ਐਡਜਰਨਮੈਂਟ ਮੋਸ਼ਨ ਤੇ ਬਹਿਸ ਦੀ ਆਗਿਆ ਨਾ ਦੇਣ ਕਾਰਨ ਸਦਨ ਵਿਚੋਂ ** ** ਨਾਅਰੇ ਮਾਰਦੇ ਹੋਏ ਵਾਕ ਆਊਟ ਕਰ ਗਏ।

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। ਨੈਕਸਟ ਆਈਟਮ, ਕਾਲ ਅਟੈਨਸ਼ਨ ਮੋਸ਼ਨ। ਸਰਦਾਰ ਕੇਵਲ ਸਿੰਘ ਢਿੱਲੋਂ ਜੀ।

---

## CALL ATTENTION NOTICES UNDER RULE 66

(ਕ੍ਰਮ ਨੰ: 3)

**ਸਰਦਾਰ ਕੇਵਲ ਸਿੰਘ ਢਿੱਲੋਂ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਬਰਨਾਲਾ ਵਿਖੇ ਕੱਚਾ ਕਾਲਜ ਰੋਡ ਤੇ ਤਕਰੀਬਨ 8 ਏਕੜ ਜਗ੍ਹਾ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਸ਼ਹੀਦ ਭਗਤ ਸਿੰਘ ਪਾਰਕ ਬਣਾਉਣ ਲਈ ਨਗਰ ਪਾਲਿਕਾ ਬਰਨਾਲਾ ਨੂੰ ਇਸ ਸ਼ਰਤ ਤੇ ਐਨ.ਓ.ਸੀ. ਦਿੱਤੀ ਸੀ ਕਿ ਨਗਰ ਪਾਲਿਕਾ ਉਸ ਸਥਾਨ ਦੀ ਵਪਾਰਕ ਕੰਮ ਲਈ ਵਰਤੋਂ ਨਹੀਂ ਕਰੇਗੀ। ਨਗਰ ਕੌਂਸਲ, ਬਰਨਾਲਾ ਨੇ ਉਥੇ 23 ਲੱਖ ਰੁਪਏ ਖਰਚ ਕਰਕੇ ਚਾਰਦੀਵਾਰੀ ਵੀ ਕੀਤੀ ਅਤੇ ਭਰਤ ਵੀ ਪਾਈ ਅਤੇ ਐਮ.ਡੀ.ਐਫ. ਸਕੀਮ ਦੇ ਵਿਚ 25 ਲੱਖ ਦੀ ਗ੍ਰਾਂਟ ਵੀ ਪੰਜਾਬ ਸਰਕਾਰ ਨੇ ਮਨਜ਼ੂਰ ਕਰਕੇ ਭੇਜੀ ਹੋਈ ਹੈ। ਪਰ ਹੁਣ ਨਗਰ ਪਾਲਿਕਾ ਵੱਲੋਂ ਉਥੇ ਪਾਰਕ ਬਣਾਉਣ ਤੋਂ ਆਨਾ-ਕਾਨੀ ਕੀਤੀ ਜਾ ਰਹੀ ਹੈ। ਜਿਸ ਕਰਕੇ ਸ਼ਹਿਰ ਦੇ ਲੋਕਾਂ ਵਿਚ ਭਾਰੀ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

---

**Not recorded as ordered by the Chair.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮਿਊਂਸਿਪਲ ਕੌਂਸਲ, ਬਰਨਾਲਾ ਨੂੰ ਮਹਿਕਮਾ ਪੇਂਡੂ ਵਿਕਾਸ ਅਤੇ ਪੰਚਾਇਤ ਵੱਲੋਂ ਸਾਲ 2005 ਵਿਚ ਬਰਨਾਲਾ ਵਿਖੇ ਸਟੇਟ ਪਸ਼ੂ ਮੇਲਾ ਗਰਾਊਂਡ ਦੀ 8 ਏਕੜ ਜ਼ਮੀਨ ਇਨ੍ਹਾਂ ਸ਼ਰਤਾਂ ਤੇ ਦਿੱਤੀ ਗਈ ਸੀ ਕਿ ਉਸ ਜਗ੍ਹਾ ਦੀ ਵਪਾਰਕ ਮੰਤਵ ਲਈ ਵਰਤੋਂ ਨਾ ਕੀਤੀ ਜਾਵੇ। ਜ਼ਮੀਨ ਦੀ ਮਾਲਕੀ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਪੰਜਾਬ ਦੀ ਹੀ ਰਹੇਗੀ ਅਤੇ ਇਸ ਥਾਂ ਦੇ ਰੱਖ-ਰਖਾਵ ਅਤੇ ਨਜਾਇਜ਼ ਕਬਜ਼ਾ ਨਾ ਹੋਣ ਦੇਣ ਲਈ ਨਗਰ ਕੌਂਸਿਲ ਜ਼ਿੰਮੇਵਾਰ ਹੋਵੇਗੀ। ਇਸ ਜਗ੍ਹਾ ਤੇ ਪਾਰਕ ਦੀ ਉਸਾਰੀ ਲਈ ਸਾਲ 2006 ਵਿਚ ਯੂ.ਡੀ. 8 (ਸੀ) ਅਧੀਨ 15 ਲੱਖ ਰੁਪਏ ਅਤੇ ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ 8 ਲੱਖ ਰੁਪਏ-ਕੁੱਲ ਮਿਲਾ ਕੇ 23 ਲੱਖ ਰੁਪਏ ਦੀ ਪ੍ਰਾਪਤ ਹੋਈ ਰਾਸ਼ੀ ਨਾਲ ਇਸ ਥਾਂ ਦੀ ਚਾਰਦੀਵਾਰੀ ਬਣਾ ਕੇ ਮਿੱਟੀ ਦਾ ਭਰਤ ਪੁਆਇਆ ਜਾ ਚੁੱਕਾ ਹੈ। ਐਮ.ਡੀ.ਐਫ. ਸਕੀਮ ਅਧੀਨ ਨਗਰ ਕੌਂਸਿਲ ਨੂੰ ਪਾਰਕ ਦੀ ਉਸਾਰੀ ਲਈ ਕੋਈ ਰਕਮ ਪ੍ਰਾਪਤ ਨਹੀਂ ਹੋਈ। ਪਿਛਲੀ ਸਰਕਾਰ ਵੇਲੇ ਜਿਹੜਾ 25 ਲੱਖ ਰੁਪਿਆ ਐਮ.ਡੀ.ਐਫ. ਵਿਚ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਸੈਂਕਸ਼ਨ ਹੋਇਆ ਹੈ, ਉਹ ਆਇਆ ਨਹੀਂ ਔਰ ਇਹ ਪਿਛਲੀ ਕਾਂਗਰਸ ਸਰਕਾਰ ਨੇ ਦਿੱਤਾ ਹੀ ਨਹੀਂ। ਲੇਕਿਨ ਹੁਣ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵਲੋਂ 25 ਲੱਖ ਰੁਪਏ ਦਾ ਤਖ਼ਮੀਨਾ ਤਿਆਰ ਕਰਕੇ ਕੰਮ ਕਰਾਉਣ ਲਈ ਠੇਕੇਦਾਰ ਨੂੰ ਵਰਕ ਆਰਡਰ ਜ਼ਾਰੀ ਕੀਤਾ ਜਾ ਚੁੱਕਾ ਹੈ ਔਰ ਬਹੁਤ ਜਲਦੀ ਹੀ ਕੰਮ ਸ਼ੁਰੂ ਹੋ ਜਾਵੇਗਾ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਇਹਨਾਂ ਨੂੰ ਕੁਰੈਕਟ ਕਰ ਦਿਆਂ। ਮੈਂ ਇਹ ਕਿਤੇ ਨਹੀਂ ਕਿਹਾ ਕਿ ਸਾਡੀ ਸਰਕਾਰ ਨੇ ਪੈਸੇ ਨਹੀਂ ਦਿੱਤੇ। ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਹੁਣ ਐਮ.ਡੀ.ਐਫ. ਵਾਲਾ ਪੈਸਾ ਜੋ ਜਾਰੀ ਹੋਇਆ ਹੈ ਉਸ ਨਾਲ ਇਥੇ ਜ਼ਿਲ੍ਹਾ ਪ੍ਰੀਸ਼ਦ ਦਾ ਦਫ਼ਤਰ ਬਣਾਉਣ ਦੀ ਤਜਵੀਜ਼ ਚੱਲ ਰਹੀ ਹੈ। ਇਸ ਬਾਰੇ ਇਕ ਮਤਾ ਨਗਰ ਪਾਲਿਕਾ ਨੇ ਰੱਖਿਆ ਹੈ ਕਿ ਇਥੇ ਸ਼ਹੀਦ ਭਗਤ ਸਿੰਘ ਪਾਰਕ ਹੀ ਬਣੇਗਾ। ਇਸ ਬਾਰੇ ਮੰਤਰੀ ਜੀ ਵਿਸ਼ਵਾਸ ਦਿਵਾਉਣ।

**ਮੰਤਰੀ** : ਸਪੀਕਰ ਸਾਹਿਬ, ਇਥੇ ਪਾਰਕ ਹੀ ਬਣੇਗਾ। 25 ਲੱਖ ਰੁਪਏ ਭੇਜੇ ਜਾ ਚੁੱਕੇ ਹਨ। ਇਸ ਮੰਤਵ ਲਈ ਤਿੰਨ ਕਰੋੜ ਰੁਪਏ ਰੱਖੇ ਗਏ ਹਨ। ਇਸ ਵਿਚੋਂ 25 ਲੱਖ ਰੁਪਏ ਦਾ ਵਰਕ ਆਰਡਰ ਜਾਰੀ ਹੋ ਗਿਆ ਹੈ ਅਤੇ ਇਸ ਲਈ ਕੰਟ੍ਰੈਕਟ ਵੀ ਦੇ ਦਿੱਤਾ ਗਿਆ ਹੈ।

---

(ਕ੍ਰਮ ਨੰ: 7)

(ਇਹ ਧਿਆਨ ਦਿਵਾਊ ਮਤਾ ਸਬੰਧਤ ਮਾਨਯੋਗ ਮੈਂਬਰ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ।)

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) : ਸਪੀਕਰ ਸਾਹਿਬ, ਮੈਂਬਰ ਆਪਣਾ ਪ੍ਰਸ਼ਨ ਲਾ ਕੇ ਕੱਲ੍ਹ ਵੀ ਨਹੀਂ ਆਏ ਅਤੇ ਅੱਜ ਵੀ ਉਹ ਨਹੀਂ ਆਏ। ਇਹ ਧਿਆਨ ਦਿਵਾਉ ਮਤਾ ਮੈਨੂੰ ਰਾਤ 10.00 ਵਜੇ ਮਿਲਿਆ ਅਤੇ ਰਾਤ ਨੂੰ ਹੀ 10.30 ਵਜੇ ਸਬੰਧਤ ਅਫਸਰ ਸਾਹਿਬਾਨ ਨੂੰ ਬੁਲਾ ਕੇ ਇਸ ਦਾ ਬਕਾਇਦਾ ਜਵਾਬ ਤਿਆਰ ਕਰਵਾਇਆ ਗਿਆ ਔਰ ਰਾਤ ਦੇ 3.00 ਵਜੇ ਤੱਕ ਬੈਠ ਕੇ ਸਾਰਾ ਉੱਤਰ ਤਿਆਰ ਕੀਤਾ ਗਿਆ ਹੈ। ਉਸ ਦੇ ਬਾਵਜੂਦ ਵੀ ਅੱਜ ਉਹ ਸਬੰਧਤ ਮੈਂਬਰ ਇਥੇ ਹਾਊਸ ਵਿਚ ਨਹੀਂ ਆਏ। ਕਮ-ਅਜ਼-ਕਮ ਜਿਹੜੇ ਮੈਂਬਰ ਹਾਊਸ ਵਿਚ ਸਵਾਲ ਲਵਾ ਕੇ ਇਥੇ ਹਾਊਸ ਵਿਚ ਹਾਜ਼ਰ ਨਹੀਂ ਹੁੰਦੇ, ਕੀ ਉਨ੍ਹਾਂ ਤੇ ਕੋਈ ਕਾਰਵਾਈ ਹੋਵੇਗੀ ? ...(ਵਿਘਨ)...

(ਇਸ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ।

---

**(SERIAL NO. 9)**

**Sardar Ajit Inder Singh Mofar :** Sir, I beg to draw the attention of the Government towards a matter of urgent public importance, namely, the day to day increase in the road accidents in the state. The main root cause for these accidents is believed to be the incompetent drivers roughly driving the vehicles on roads. There is no check on the issuance of driving licenses to the applicants. Because of the wrong driving the vehicles are indulging in large number of road accidents causing loss to the valuable human lives in the State. The lives of the commuters on roads are always at risk. There is a dire need to check the issuance of driving licences to the incompetent applicants to minimize the road accidents. There is a great resentment amongst the people in the State over this issue.

Keeping in view the obvious and urgent importance of the matter, the Minister concerned may please be asked to make a statement on the floor of the House.

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜੀ ਹੀ ਚਿੰਤਾਜਨਕ ਕਾਲ ਅਟੈਨਸ਼ਨ ਮੋਸ਼ਨ ਇਸ ਹਾਊਸ ਵਿਚ ਲਿਆਂਦੀ ਹੈ। ਇਸ ਤੋਂ ਪਹਿਲਾਂ ਸਤਿਕਾਰਤ ਮੈਂਬਰ ਖਹਿਰਾ ਸਾਹਿਬ ਨੇ ਵੀ ਇਕ

ਪ੍ਰਸ਼ਨ ਨੰਬਰ 1027 ਅੱਜ ਸਦਨ ਵਿਚ ਐਕਸੀਡੈਂਟਾਂ ਦੇ ਸਬੰਧ ਵਿਚ ਲਿਆਂਦਾ ਸੀ। ਮੈਂ ਤੁਹਾਡੇ ਰਾਹੀਂ ਸਤਿਕਾਰਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੜਕ ਦੁਰਘਟਨਾਵਾਂ ਲਈ ਕੇਵਲ ਅਯੋਗ ਵਿਅਕਤੀਆਂ ਨੂੰ ਡਰਾਈਵਿੰਗ ਲਾਇਸੰਸ ਜਾਰੀ ਕਰਨਾ ਹੀ ਮੁੱਖ ਕਾਰਨ ਨਹੀਂ ਹੈ ਬਲਕਿ ਸੜਕ ਦੁਰਘਟਨਾਵਾਂ ਹੋਣ ਦੇ ਹੋਰ ਕਈ ਕਾਰਨ ਹਨ ਜਿਵੇਂ ਕਿ ਤੇਜ਼ ਗੱਡੀ ਚਲਾਉਣੀ, ਗਲਤ ਓਵਰ ਟੇਕਿੰਗ ਕਰਨੀ, ਨਸ਼ਾ ਕਰਕੇ ਗੱਡੀ ਚਲਾਉਣੀ, ਗੱਡੀ ਚਲਾਉਂਦੇ ਸਮੇਂ ਮੋਬਾਈਲ ਦੀ ਵਰਤੋਂ ਕਰਨੀ ਅਤੇ ਡਰਾਈਵਰਾਂ ਵੱਲੋਂ ਵਾਧੂ ਸਮਾਂ ਡਿਊਟੀ ਕਰਨੀ ਆਦਿ। ਮੋਟਰ ਗੱਡੀ ਦੇ ਅਯੋਗ ਡਰਾਈਵਰਾਂ ਨੂੰ ਡਰਾਈਵਿੰਗ ਲਾਇਸੰਸ ਜਾਰੀ ਕਰਨਾ, ਸੜਕ ਹਾਦਸਿਆਂ ਲਈ ਇਕੱਲਾ ਇਹੀ ਕਾਰਨ ਨਹੀਂ ਹੈ। ਲਾਇਸੰਸਿੰਗ ਅਥਾਰਟੀਆਂ ਵੱਲੋਂ ਡਰਾਈਵਿੰਗ ਲਾਇਸੰਸ ਮੋਟਰ ਗੱਡੀ ਐਕਟ, 1988 ਅਤੇ ਇਸ ਦੇ ਤਹਿਤ ਬਣਾਏ ਗਏ ਰੂਲਾਂ ਦੀ ਵਿਧੀ ਨੂੰ ਅਪਣਾਉਂਦੇ ਹੋਏ ਹੇਠ ਲਿਖੇ ਅਨੁਸਾਰ ਜਾਰੀ ਕੀਤੇ ਜਾਂਦੇ ਹਨ :

1. (ੳ) ਪਹਿਲੇ ਪੜਾਅ ਵਿਚ ਬਿਨੈਕਾਰ ਨੂੰ ਲਰਨਿੰਗ ਲਾਇਸੰਸ ਕੇਂਦਰੀ ਮੋਟਰ ਗੱਡੀ ਰੂਲਜ਼, 1989 ਦੇ ਰੂਲ 11 ਦੇ ਤਹਿਤ ਮੁੱਢਲਾ ਟੈਸਟ ਲੈਣ ਉਪਰੰਤ ਲਾਇਸੰਸਿੰਗ ਅਥਾਰਟੀਆਂ ਵੱਲੋਂ ਬਿਨੈਕਾਰ ਦੀ ਸੜਕ ਨਿਯਮਾਂ ਸਬੰਧੀ ਜਾਣਕਾਰੀ ਲੈਣ ਉਪਰੰਤ ਜਾਰੀ ਕੀਤਾ ਜਾਂਦਾ ਹੈ ਅਤੇ ਬਿਨੈਕਾਰ ਦਾ ਮੈਡੀਕਲ ਸਰਟੀਫਿਕੇਟ ਵੀ ਲਿਆ ਜਾਂਦਾ ਹੈ।

(ਅ) ਬਿਨੈਕਾਰ ਗੱਡੀ ਚਲਾਉਣ ਦੀ ਤਕਨੀਕ ਨੂੰ ਸਿੱਖਣ ਉਪਰੰਤ ਦੁਬਾਰਾ ਫਿਰ ਲਾਇਸੰਸਿੰਗ ਅਥਾਰਟੀ ਕੋਲ ਰੈਗੂਲਰ ਡਰਾਈਵਿੰਗ ਲਾਇਸੰਸ ਲੈਣ ਲਈ ਪੇਸ਼ ਹੁੰਦਾ ਹੈ। ਦੁਬਾਰਾ ਫਿਰ ਲਾਇਸੰਸਿੰਗ ਅਥਾਰਟੀ ਵੱਲੋਂ ਗੱਡੀ ਚਲਾਉਣ ਸਬੰਧੀ ਕੰਪੀਟੈਂਸ ਟੈਸਟ ਲਿਆ ਜਾਂਦਾ ਹੈ। ਜੇਕਰ ਬਿਨੈਕਾਰ ਲਾਇਸੰਸਿੰਗ ਅਥਾਰਟੀ ਦੀ ਤਸੱਲੀ ਅਨੁਸਾਰ ਡਰਾਈਵਿੰਗ ਟੈਸਟ ਪਾਸ ਕਰਦਾ ਹੈ ਤਾਂ ਹੀ ਲਾਇਸੰਸਿੰਗ ਅਥਾਰਟੀ ਵੱਲੋਂ ਉਸ ਨੂੰ ਡਰਾਈਵਿੰਗ ਲਾਇਸੰਸ ਜਾਰੀ ਕੀਤਾ ਜਾਂਦਾ ਹੈ। ਬਿਨੈਕਾਰ ਤੋਂ ਮੈਡੀਕਲ ਫ਼ਿੱਟਨੈਸ ਸਰਟੀਫਿਕੇਟ ਵੀ ਲਿਆ ਜਾਂਦਾ ਹੈ। ਕਿਸੇ ਅਯੋਗ ਬਿਨੈਕਾਰ ਨੂੰ ਡਰਾਈਵਿੰਗ ਲਾਇਸੰਸ ਜਾਰੀ ਨਹੀਂ ਕੀਤਾ ਜਾਂਦਾ ਹੈ। ਟਰਾਂਸਪੋਰਟ ਗੱਡੀਆਂ ਚਲਾਉਣ ਲਈ ਡਰਾਈਵਿੰਗ ਲਾਇਸੰਸ ਉਸ ਬਿਨੈਕਾਰ ਨੂੰ ਜਾਰੀ ਕੀਤਾ ਜਾਂਦਾ ਹੈ ਜਿਸ ਨੇ ਟਰਾਂਸਪੋਰਟ ਵਿਭਾਗ ਵੱਲੋਂ ਕੇਂਦਰ ਮੋਟਰ ਗੱਡੀ ਰੂਲਜ਼, 1989 ਦੇ ਰੂਲ 24 ਤਹਿਤ ਪ੍ਰਵਾਨਤ ਡਰਾਈਵਿੰਗ ਟਰੇਨਿੰਗ ਸਕੂਲ ਤੋਂ ਟਰੇਨਿੰਗ ਪ੍ਰਾਪਤ ਕੀਤੀ ਹੋਵੇ।

2. ਪੰਜਾਬ ਦੇ ਹਰ ਇਕ ਜ਼ਿਲ੍ਹੇ ਵਿਚ ਵੱਡੀਆਂ ਕੰਪਨੀਆਂ ਦੀ ਸਹਾਇਤਾ ਨਾਲ ਡਰਾਈਵਿੰਗ ਟਰੇਨਿੰਗ ਇੰਸਟੀਚਿਊਟ ਸਥਾਪਿਤ ਕਰਨ ਦੀ ਇਕ ਤਜਵੀਜ਼

[ ਟਰਾਂਸਪੋਰਟ ਮੰਤਰੀ ]

ਵਿਚਾਰ ਅਧੀਨ ਹੈ। ਕਪੂਰਥਲਾ ਅਤੇ ਮਹੂਆਣਾ, ਜ਼ਿਲ੍ਹਾ ਮੁਕਤਸਰ ਵਿਖੇ ਡਰਾਈਵਿੰਗ ਟਰੇਨਿੰਗ ਇੰਸਟੀਚਿਊਟ ਸਥਾਪਿਤ ਕਰਨ ਸਬੰਧੀ ਕਾਰਵਾਈ ਪਹਿਲਾਂ ਹੀ ਸ਼ੁਰੂ ਕਰ ਦਿੱਤੀ ਗਈ ਹੈ। ਇਨ੍ਹਾਂ ਡਰਾਈਵਿੰਗ ਟਰੇਨਿੰਗ ਇੰਸਟੀਚਿਊਟਸ ਨੂੰ ਬਿਨੈਕਾਰਾਂ ਨੂੰ ਡਰਾਈਵਿੰਗ ਟਰੇਨਿੰਗ ਦੇਣ ਉਪਰੰਤ ਨਿਰਧਾਰਤ ਟੈਸਟ ਲੈ ਕੇ ਡਰਾਈਵਿੰਗ ਲਾਇਸੰਸ ਜਾਰੀ ਕਰਨ ਦੀਆਂ ਸ਼ਕਤੀਆਂ ਵੀ ਦਿੱਤੀਆਂ ਜਾਣਗੀਆਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਬੜਾ ਹੀ ਇੰਪਾਰਟੈਂਟ ਮਸਲਾ ਹੈ। ਇਸ ਬਾਰੇ ਜੋ ਵੀ ਕਾਨੂੰਨੀ ਪੱਖ ਹੈ, ਉਹ ਸਾਰਾ ਕੁਝ ਮੰਤਰੀ ਜੀ ਨੇ ਪੜ੍ਹ ਕੇ ਸੁਣਾ ਦਿੱਤਾ ਹੈ। ਤੁਸੀਂ ਆਪ ਹੀ ਡਿਫਰੈਂਸ ਵੇਖੋ। ਜਦੋਂ ਲੋਕ ਚੰਡੀਗੜ੍ਹ ਆਉਂਦੇ ਹਨ ਤਾਂ ਆਪਣੇ ਆਪ ਸੀਟ ਬੈਲਟਾਂ ਲਗਾ ਲੈਂਦੇ ਹਨ ਅਤੇ ਲਾਇਸੰਸ ਵੀ ਜੇਬ ਵਿਚ ਆ ਜਾਂਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬੜਾ ਹੀ ਅਹਿਮ ਮਸਲਾ ਹੈ। ਇਸ ਬਾਰੇ ਜੇ ਕੁਝ ਕਰਨਾ ਹੈ ਤਾਂ, ਸਪੀਕਰ ਸਾਹਿਬ, ਤੁਸੀਂ ਵੀ ਮੇਰੇ ਨਾਲ ਸਹਿਮਤ ਹੋਵੋਗੇ ਕਿ ਇਸਦੇ ਲਈ ਕੋਈ ਕੰਕਰੀਟ ਸਟੈੱਪ ਚੁੱਕੇ ਜਾਣੇ ਚਾਹੀਦੇ ਹਨ। ਆਪਣੇ ਜੋ ਲਾਅ ਬਣੇ ਹੋਏ ਹਨ, ਉਹ ਪਰਾਪਰ ਲਾਗੂ ਹੋਣੇ ਚਾਹੀਦੇ ਹਨ। ਜੇ ਉਨ੍ਹਾਂ ਵਿਚ ਕਿਸੇ ਚੇਂਜ ਦੀ ਲੋੜ ਹੈ ਤਾਂ ਉਹ ਹੋਣੀ ਚਾਹੀਦੀ ਹੈ। ਜੇ ਕੋਈ ਬੰਦਾ ਲਾਪ੍ਰਵਾਹੀ ਕਰਦਾ ਹੈ ਤਾਂ ਪਹਿਲੀ ਵਾਰ ਉਸ ਨੂੰ ਫੜਕੇ ਉਸਦਾ ਚਲਾਨ ਹੋਣਾ ਚਾਹੀਦਾ ਹੈ। ਸੈਕਿੰਡ ਟਾਈਮ, ਥਰਡ ਟਾਈਮ ਤੋਂ ਬਾਅਦ licence should be suspended. ਪੰਜਾਬ ਪੁਲਿਸ ਨੂੰ ਜਾਂ ਟਰੈਫਿਕ ਪੁਲਿਸ ਨੂੰ ਇੰਨਾ ਸੁਚੇਤ ਕਰ ਦੇਵੋ ਕਿ ਭਾਵੇਂ ਕੋਈ ਮਨਿਸਟਰ ਜਾਂ ਐਮ.ਐਲ.ਏ. ਵੀ ਕਿਉਂ ਨਾ ਹੋਵੇ, ਅਗਰ ਉਹ ਲਾਪ੍ਰਵਾਹੀ ਕਰਦਾ ਹੈ ਅਤੇ ਟਰੈਫਿਕ ਨਿਯਮਾਂ ਦੀ ਉਲੰਘਣਾ ਕਰਦਾ ਹੈ ਤਾਂ ਉਸ ਆਦਮੀ ਨੂੰ ਫੜ ਕੇ ਅੰਦਰ ਦਿੱਤਾ ਜਾਵੇ। ਜੇ ਆਪਾਂ ਇਨ੍ਹਾਂ ਗੱਲਾਂ ਤੇ ਆਵਾਂਗੇ, then we can do something, otherwise ਕੁਝ ਨਹੀਂ ਹੋ ਸਕਦਾ। ਜਿੰਨੇ ਮਰਜ਼ੀ ਰੂਲ ਪੜ੍ਹ ਲਓ, ਇਸਦਾ ਕੋਈ ਫਾਇਦਾ ਨਹੀਂ ਜਦੋਂ ਤੱਕ ਆਪਾਂ ਇਨ੍ਹਾਂ ਨੂੰ ਸਖਤੀ ਨਾਲ ਲਾਗੂ ਨਹੀਂ ਕਰਦੇ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਭਾਵੇਂ ਕੋਈ ਅਮੈਂਡਮੈਂਟ ਇਸ ਹਾਊਸ ਵਿਚ ਲਿਆਂਦੀ ਜਾਵੇ ਜਾਂ ਕੋਈ ਹਾਊਸ ਦੇ ਵਿਚ ਰੈਜ਼ੋਲਿਊਸ਼ਨ ਅਡਾਪਟ ਕਰ ਲਈਏ, ਜੇ ਆਪਾਂ ਭਾਈ-ਭਤੀਜਾਵਾਦ ਨੂੰ ਛੱਡ ਕੇ ਕੋਈ ਐਸਾ ਕਾਨੂੰਨ ਬਣਾ ਲਈਏ ਅਤੇ ਉਹ ਸਖਤੀ ਨਾਲ ਲਾਗੂ ਹੋਵੇ ਤਾਂ ਮੈਨੂੰ ਪੂਰੀ ਉਮੀਦ ਹੈ ਕਿ ਐਕਸੀਡੈਂਟਾਂ ਵਿਚ ਜ਼ਰੂਰ ਕਮੀ ਆਵੇਗੀ।

**ਮਾਨਯੋਗ ਸਪੀਕਰ :** ਮੰਤਰੀ ਜੀ, ਤੁਹਾਡੇ ਗੱਲ ਕਰਨ ਤੋਂ ਪਹਿਲਾਂ ਮੈਂ ਵੀ ਮੋਫਰ ਸਾਹਿਬ ਨਾਲ ਸਹਿਮਤ ਹਾਂ ਕਿ ਤੁਸੀਂ ਤਾਂ ਆਪਣੀ ਜੋ ਪਾਲਿਸੀ ਹੈ, ਉਹ ਦੱਸ ਦਿੱਤੀ ਹੈ ਕਿ ਕਿਹੜੀਆਂ-ਕਿਹੜੀਆਂ ਗੱਲਾਂ ਦਾ ਧਿਆਨ ਰੱਖਦੇ ਹੋਏ ਲਾਇਸੈਂਸ ਬਣਦਾ ਹੈ। ਸਖਤੀ ਕਰਨ ਦੀ ਲੋੜ ਹੈ। ਠੀਕ ਹੈ, ਲਾਇਸੈਂਸ ਬਣ ਜਾਂਦੇ ਹਨ ਅਤੇ ਬੇ-ਹਿਸਾਬ ਬਣ ਜਾਂਦੇ ਹਨ। ਇਕ ਲਾਇਸੈਂਸ ਕੋਈ ਜਮ੍ਹਾਂ ਕਰਵਾ ਦਿੰਦਾ ਹੈ ਜਾਂ ਲੈ ਲੈਂਦੇ ਹਨ, ਉਸਦਾ ਚਲਾਨ ਹੋ ਜਾਂਦਾ ਹੈ, ਉਹ ਅਗਲੇ ਪੜਾਅ ਤੇ ਲਾਇਸੈਂਸ ਲੈ ਸਕਦਾ ਹੈ। ਇੰਨੀ ਨਰਮੀ ਹੈ,

ਇੰਨੀ ਲਾਪ੍ਰਵਾਹੀ ਹੈ। ਇਹ ਸਾਰੇ ਪੰਜਾਬ ਦੇ ਲੋਕਾਂ ਦੀ ਭਲਾਈ ਦੀ ਗੱਲ ਹੈ ਅਤੇ ਇਸਦੇ ਵਿਚ ਇਕੱਲੇ ਮੋਫਰ ਸਾਹਿਬ ਦੀ ਗੱਲ ਨਹੀਂ ਹੈ। ਲਾਇਸੈਂਸਿੰਗ ਸਿਸਟਮ ਨੂੰ ਸਖਤ ਕਰਕੇ ਕੋਈ ਅਜਿਹੀ ਪਾਲਿਸੀ ਬਣਾਉਣੀ ਚਾਹੀਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਤੁਹਾਡੀ ਵੀ ਚਿੰਤਾ ਬਿਲਕੁਲ ਜਾਇਜ਼ ਹੈ। ਮੋਫਰ ਸਾਹਿਬ ਦੀ ਇਕੱਲੇ ਦੀ ਨਹੀਂ, ਇਹ ਸਾਰੇ ਸਦਨ ਦੀ ਚਿੰਤਾ ਹੈ। ਸਾਡੇ ਡਿਪਾਰਟਮੈਂਟ ਦੀ ਵੀ ਚਿੰਤਾ ਹੈ। ਇਸੇ ਲਈ ਹੀ, ਸਪੀਕਰ ਸਾਹਿਬ, ਅਸੀਂ ਡਰਾਈਵਰਾਂ ਦਾ ਇਕ ਰਿਫਰੈਸ਼ਰ ਕੋਰਸ ਚਾਲੂ ਕਰ ਰਹੇ ਹਾਂ ਜਿਹੜਾ ਕਿ 90 ਦਿਨਾਂ ਦਾ ਹੋਵੇਗਾ ਅਤੇ ਡਰਾਈਵਰ ਨੂੰ ਉਸ ਰਿਫਰੈਸ਼ਰ ਕੋਰਸ ਵਿਚੋਂ ਗੁਜ਼ਰਨਾ ਪਵੇਗਾ। ਇਸੇ ਲਈ ਅਸੀਂ ਕਪੂਰਥਲਾ ਅਤੇ ਮਹੂਆਣਾ ਵਿਖੇ ਸੈਂਟਰ ਖੋਲ੍ਹ ਰਹੇ ਹਾਂ। ਡਰਾਈਵਿੰਗ ਨੂੰ ਕਿਵੇਂ ਦਰੁੱਸਤ ਕੀਤਾ ਜਾਵੇ, ਇਸ ਬਾਰੇ ਅਸੀਂ ਆਸਟਰੇਲੀਅਨ ਗੌਰਮਿੰਟ ਨਾਲ ਵੀ ਗੱਲ ਕੀਤੀ ਸੀ ਪਰ ਕਿਸੇ ਕਾਰਨ ਕਰਕੇ ਉਹ ਸਿਰੇ ਨਹੀਂ ਚੜ੍ਹ ਸਕੀ। ਅਸੀਂ ਚਾਹੁੰਦੇ ਸੀ ਕਿ ਕੋਈ ਮਾਡਰਨ ਟੈਕਨੀਕ ਲਿਆਂਦੀ ਜਾ ਸਕੇ। ਇਸ ਬਾਰੇ ਅਸੀਂ ਪੂਰੇ ਚਿੰਤਤ ਹਾਂ।

**ਮਾਨਯੋਗ ਸਪੀਕਰ :** ਪਿਛਲੇ ਸੈਸ਼ਨ ਵਿਚ ਵੀ ਇਹ ਗੱਲ ਹੋਈ ਸੀ। ਇਹ ਜਿਹੜਾ ਟਰਾਂਸਪੋਰਟ ਦਾ ਸਿਸਟਮ ਹੈ, ਬਾਹਰ ਵੀ ਗੱਡੀਆਂ ਚਲਦੀਆਂ ਹਨ, ਉਥੇ ਬੜਾ sophisticated ਢੰਗ ਹੈ। ਉਨ੍ਹਾਂ ਦਾ ਕਰਾਈਟੇਰੀਆ ਜਿਹੜਾ ਬਾਹਰ ਹੈ, ਉਹ ਬਹੁਤ ਹੀ ਵਧੀਆ ਬਣਿਆ ਹੋਇਆ ਹੈ। ਇਸ ਦੇ ਲਈ ਜਾਂ ਤਾਂ ਕੋਈ ਬਾਹਰੋਂ ਟਰੇਨਿੰਗ ਲਈ ਜਾਵੇ ਜਾਂ ਉਥੋਂ ਦਾ ਸਿਸਟਮ ਦੇਖਕੇ ਅਡਾਪਟ ਕੀਤਾ ਜਾਵੇ।

**ਰਾਣਾ ਗੁਰਮੀਤ ਸਿੰਘ ਸੋਢੀ (ਬੈਠੇ-ਬੈਠੇ) :** ਮਾਸਟਰ ਜੀ ਨੂੰ ਕਹੋ ਕਿ ਬਾਹਰ ਕੋਈ ਡੈਲੀਗੇਸ਼ਨ ਟਰੇਨਿੰਗ ਲੈਣ ਲਈ ਭੇਜਿਆ ਜਾਵੇ ਜੀ।

**ਮਾਨਯੋਗ ਸਪੀਕਰ :** ਦੋ-ਚਾਰ ਬੰਦੇ ਟਰੇਨਿੰਗ ਲੈਣ ਲਈ ਚਲੇ ਜਾਣ ਕੋਈ ਗੱਲ ਨਹੀਂ।

**ਮੰਤਰੀ :** ਸਪੀਕਰ ਸਾਹਿਬ, ਹਾਊਸ ਦੀ ਕਮੇਟੀ ਡੈਲੀਗੇਸ਼ਨ ਦੇ ਰੂਪ ਵਿਚ ਅਸੀਂ ਭੇਜ ਸਕਦੇ ਹਾਂ। ਉਹ ਉਥੇ ਜਾ ਕੇ ਸਿਸਟਮ ਦੇਖਕੇ ਦੱਸ ਸਕਦੇ ਹਨ। ਜੋ ਪ੍ਰੋਪੋਜ਼ਲ ਸਾਡੇ ਸਾਹਮਣੇ ਆਵੇਗੀ, ਅਸੀਂ ਉਸ ਨੂੰ ਹੂ-ਬ-ਹੂ ਲਾਗੂ ਕਰਾਂਗੇ।

**ਮਾਨਯੋਗ ਸਪੀਕਰ :** ਠੀਕ ਹੈ, ਅਸੀਂ ਸਾਰੇ ਚਿੰਤਤ ਹਾਂ।

**ਮੰਤਰੀ :** ਸਪੀਕਰ ਸਾਹਿਬ, ਮੈਂ ਡਰਾਈਵਰਾਂ ਦੀ ਇਕ ਟੈਂਸ਼ਨ ਦੱਸਦਾ ਹਾਂ ਕਿ ਉਨ੍ਹਾਂ ਦੇ ਮਨਾਂ ਵਿਚ ਸਾਈਕਲੋਜੀਕਲੀ ਇਹ ਚੀਜ਼ ਭਰੀ ਹੁੰਦੀ ਹੈ ਕਿ ਲੇਟ ਚੱਲੋ ਅਤੇ ਜਲਦੀ ਪੁੱਜੋ। ਇਸੇ ਕਰਕੇ ਐਕਸੀਡੈਂਟ ਹੁੰਦੇ ਹਨ।

**ਮਾਨਯੋਗ ਸਪੀਕਰ :** ਮੈਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਬੰਦਿਆਂ ਦਾ ਕੋਈ ਡੈਲੀਗੇਸ਼ਨ ਭੇਜਣ। ਸੀ.ਐਮ. ਸਾਹਿਬ, ਟਰਾਂਸਪੋਰਟ ਮਹਿਕਮੇ ਦੀ ਗੱਲ ਚਲ ਰਹੀ ਹੈ,

[ ਮਾਨਯੋਗ ਸਪੀਕਰ ]

ਇਕ ਵਿਚਾਰ ਆਇਆ ਹੈ, ਸੁਝਾਅ ਆਇਆ ਹੈ ਕਿ ਬਾਹਰ ਤਿੰਨ-ਚਾਰ ਬੰਦਿਆਂ ਦਾ ਡੈਲੀਗੇਸ਼ਨ ਭੇਜਿਆ ਜਾਵੇ ਜਿਹੜਾ ਸਟੱਡੀ ਕਰਕੇ ਆਏ, ਉਥੋਂ ਦੇ ਲਾਇਸੰਸਿੰਗ ਸਿਸਟਮ ਨੂੰ ਅਤੇ ਉਥੋਂ ਦੇ ਬਾਕੀ ਸਿਸਟਮ ਨੂੰ ਕਿ ਉਥੇ ਰੋਡਜ਼ ਤੇ ਸੇਫਟੀ ਦੇ ਕੀ ਮਈਅਰਜ਼ ਲਏ ਜਾਂਦੇ ਹਨ, ਇਸ ਨੂੰ ਸਟੱਡੀ ਕਰਕੇ ਆਏ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਐਮ.ਐਲ.ਏਜ਼ ਦਾ ਡੈਲੀਗੇਸ਼ਨ ਭੇਜਣਾ ਹੈ ਜਾਂ ਅਫਸਰਾਂ ਦਾ?

**ਮਾਨਯੋਗ ਸਪੀਕਰ :** ਅਫਸਰ ਵੀ ਹੋਣ ਤੇ ਐਮ.ਐਲ.ਏਜ਼ ਵੀ ਹੋ ਜਾਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮਨਿਸਟਰ ਸਾਹਿਬ, ਇੱਕ ਐਮ.ਐਲ.ਏ. ਸਾਹਿਬ ਅਤੇ ਇੱਕ ਅਫਸਰ ਸਾਹਿਬ ਦਾ ਡੈਲੀਗੇਸ਼ਨ ਭੇਜ ਦਿੰਦੇ ਹਾਂ। ਜੇ ਤੁਹਾਡੀ ਖਾਹਿਸ਼ ਹੈ ਤਾਂ ਜ਼ਰੂਰ ਭੇਜ ਦਿੰਦੇ ਹਾਂ।

**ਮਾਨਯੋਗ ਸਪੀਕਰ :** ਇੱਕ ਐਮ.ਐਲ.ਏ. ਇੱਕ ਪਾਸਿਓਂ ਚਲਾ ਜਾਵੇ, ਇੱਕ ਮੰਤਰੀ ਸਾਹਿਬ ਤੇ ਇੱਕ ਅਫਸਰ ਸਾਹਿਬਾਨ। ਇਹ ਗੱਲ ਬੜੀ ਵਧੀਆ ਹੋ ਗਈ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਸ਼ਕੂਰ ਹਾਂ ਸੀ.ਐਮ. ਸਾਹਿਬ ਦਾ ਪਰ ਮੈਂ ਬੇਨਤੀ ਕਰਾਂਗਾ ਕਿ ਮੇਰੀ ਪ੍ਰਾਰਥਨਾ ਹੈ ਕਿ ਆਸਟਰੇਲੀਆ ਦਾ ਸਿਸਟਮ ਜੋ ਡਰਾਈਵਿੰਗ ਦਾ ਹੈ, ਉਹ ਸਭ ਤੋਂ ਵਧੀਆ ਹੈ।

**ਮਾਨਯੋਗ ਸਪੀਕਰ :** ਜਿੱਥੇ ਵੀ ਜਾਣਾ ਚਾਹੋ।

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਵੀ ਕੋਸ਼ਿਸ਼ ਕੀਤੀ ਗਈ ਸੀ। ਪਰ ਹੁਣ ਸੀ.ਐਮ. ਸਾਹਿਬ ਨੇ ਅਲਾਓ ਕਰ ਦਿੱਤਾ ਹੈ। ਡੈਲੀਗੇਸ਼ਨ ਬਣਾ ਕੇ, ਸਤਿਕਾਰਤ ਮੈਂਬਰਾਂ ਨੂੰ ਲੈ ਕੇ ਜ਼ਰੂਰ ਜਾਵਾਂਗੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਆਸਟਰੇਲੀਆ ਜਾਣ ਦੀ ਕੀ ਲੋੜ ਹੈ। ਇੰਟਰਨੈਟ ਤੇ ਸਾਰਾ ਕੁਝ ਪਤਾ ਲੱਗ ਜਾਵੇਗਾ। ਕਿੰਨੇ ਡੈਲੀਗੇਸ਼ਨ 1947 ਤੋਂ ਬਾਅਦ ਗਏ, ਕਿਸੇ ਨੇ ਰਿਪੋਰਟ ਨਹੀਂ ਲਿਖੀ। ਜੇ ਰਿਪੋਰਟ ਲਿਖੀ ਹੈ ਤਾਂ ਕਿਸੇ ਨੇ ਪੜ੍ਹੀ ਨਹੀਂ। ਮੈਂ ਇੱਥੇ ਬੈਠਿਆਂ ਸਾਰੀ ਦੁਨੀਆਂ ਦਾ ਸਿਸਟਮ ਸਾਹਮਣੇ ਲਿਆ ਦਿੰਦਾ ਹਾਂ। (ਵਿਘਨ)

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਨੇ ਮਨਜ਼ੂਰੀ ਦੇ ਦਿੱਤੀ ਹੈ। ਫਿਰ ਅਸੀਂ ਕਿਉਂ ਕਹਿ ਰਹੇ ਹਾਂ ਕਿ ਇੱਥੇ ਰਹਿਣ ਦਿਉ, ਉਥੇ ਰਹਿਣ ਦਿਉ। ਡੈਲੀਗੇਸ਼ਨ ਸਟੱਡੀ ਕਰ ਆਵੇ ਤੇ ਫਿਰ ਆ ਕੇ ਰਿਪੋਰਟ ਦੇਵੇ। ਚੰਗੇ ਢੰਗ ਨਾਲ ਅਸੀਂ ਸਿਸਟਮ ਲਾਗੂ ਕਰ ਸਕੀਏ, ਇਸ ਵਿਚ ਕੋਈ ਹਰਜ ਨਹੀਂ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਦੱਸ ਦਿਉ ਕਿ

ਕਿੰਨੇ ਕੰਟਰੀਜ਼ ਵਿਚ ਜਾਣਾ ਹੈ। ਇਹ ਦੱਸ ਦਿਉ। ਕਿਤੇ ਇਹ ਮੁੜਨ ਹੀ ਨਾ ਤਿੰਨ ਮਹੀਨੇ। (ਹਾਸਾ)

**ਮਾਨਯੋਗ ਸਪੀਕਰ :** ਇੱਕ ਵਿਚ। ਆਸਟਰੇਲੀਆ ਬਾਰੇ ਦੱਸਿਆ ਹੈ ਕਿ ਉਥੇ ਬੜਾ ਵਧੀਆ ਸਿਸਟਮ ਹੈ, ਉਥੇ ਦੇਖ ਆਉਣ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜੋ ਮਨਪ੍ਰੀਤ ਜੀ ਨੇ ਕਿਹਾ ਹੈ, ਮੈਂ ਉਸ ਨਾਲ ਸਹਿਮਤ ਹਾਂ। ਮੇਰਾ ਖਿਆਲ ਹੈ ਕਿ ਸਾਰੇ ਐਮ.ਐਲ.ਏਜ਼ ਤੇ ਮੰਤਰੀ ਸਾਹਿਬਾਨ ਕਿਸੇ ਨਾ ਕਿਸੇ ਕੰਟਰੀ ਵਿਚ ਗਏ ਹਨ। ਕਈ ਤਾਂ ਉਥੇ ਆਪ ਗੱਡੀ ਚਲਾਉਂਦੇ ਹਨ। ਜੇ ਕੋਈ ਪੁਲਿਸ ਦੀ ਗੱਡੀ ਮਗਰ ਆਉਂਦੀ ਹੈ ਤੇ ਬੜਾ ਕਾਂਸ਼ੀਅਸ ਹੋ ਜਾਂਦੇ ਹਨ। ਬਾਕੀ ਲਾਇਸੰਸ ਦੀ ਮੇਨ ਗੱਲ ਕੀਤੀ ਗਈ ਹੈ। ਮੁੱਖ ਮੰਤਰੀ ਸਾਹਿਬ ਬੈਠੇ ਹਨ। ਮੈਂ ਹੋਮ ਡਿਪਾਰਟਮੈਂਟ ਦੀ ਗੱਲ ਕਰਨੀ ਚਾਹੁੰਦਾ ਹਾਂ। ਇਸ ਵੇਲੇ ਪੁਲਿਸ ਦਾ ਜੋ ਸਿਸਟਮ ਹੈ, ਟ੍ਰੈਫਿਕ ਦਾ ਜੋ ਸਿਸਟਮ ਹੈ, ਉਸ ਦੀ ਕੋਈ ਪ੍ਰਵਾਹ ਨਹੀਂ ਕਰ ਰਿਹਾ। ਕੀ ਇਸ ਨੂੰ ਮੁੱਖ ਮੰਤਰੀ ਜੀ ਸਖਤੀ ਨਾਲ ਲਾਗੂ ਕਰਵਾਉਣਗੇ? ਚਾਹੇ ਕੋਈ ਬੰਦਾ ਹੋਵੇ, ਕਿੰਨਾ ਮਰਜ਼ੀ ਇੰਪਾਰਟੈਂਟ ਹੋਵੇ, ਜੋ ਵੀ ਰੂਲਜ਼ ਤੋੜੇਗਾ, ਉਸ ਨੂੰ ਅੰਦਰ ਦਿਉ, ਤਾਂ ਹੀ ਡਰਾਈਵਿੰਗ ਸਹੀ ਹੋਵੇਗੀ। ਤੁਸੀਂ ਇਸ ਪਾਸੇ ਕੁਝ ਕਰੋ। (ਵਿਘਨ) ਤੁਸੀਂ ਟ੍ਰੈਫਿਕ ਨੂੰ ਠੀਕ ਕਰੋ। ਟ੍ਰੈਫਿਕ ਪੁਲਿਸ ਨੂੰ ਕਹਿ ਦਿਉ ਕਿ ਉਹ ਲੋਕਾਂ ਨੂੰ ਟ੍ਰੈਫਿਕ ਬਾਰੇ ਰਿਅਲਾਈਜ਼ ਕਰਵਾਏ। ਅਸੀਂ ਵੀ ਭਾਵੇਂ ਕਿਉਂ ਨਾ ਹੋਈਏ।

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਪੰਜਾਬ ਟਰਾਂਸਪੋਰਟ ਮਹਿਕਮੇ ਦੀ ਪਾਲਿਸੀ ਹੈ ਕਿ ਪ੍ਰਾਈਵੇਟ ਵਹੀਕਲਜ਼ ਘੱਟ ਤੋਂ ਘੱਟ ਸੜਕਾਂ ਤੇ ਲਿਆਂਦੇ ਜਾਣ। ਇਸ ਲਈ ਇੱਕ ਪਾਲਿਸੀ ਹੈ। 1972 ਵਿਚ 12% ਬੱਸਾਂ ਚਲਦੀਆਂ ਸਨ ਪਰ ਹੁਣ ਇਹ ਘਟ ਕੇ 1% ਰਹਿ ਗਈਆਂ ਹਨ। ਅਸੀਂ ਹੌਲੀ-ਹੌਲੀ ਬੱਸਾਂ ਵਧਾਵਾਂਗੇ ਔਰ ਪ੍ਰਾਈਵੇਟ ਵ੍ਹੀਕਲਜ਼ ਘਟਾਵਾਂਗੇ। ਸਪੀਕਰ ਸਾਹਿਬ, ਸੜਕਾਂ ਉਹੋ ਹੀ ਹਨ, ਬੱਸਾਂ ਉਹੋ ਹੀ ਹਨ ਪਰ ਪ੍ਰਾਈਵੇਟ ਵਹੀਕਲਜ਼ ਵਧ ਗਏ ਹਨ। ਇੱਕ ਪਰਿਵਾਰ ਕੋਲ ਚਾਰ-ਚਾਰ ਵਹੀਕਲਜ਼ ਹਨ, ਚਾਰ-ਚਾਰ ਕਾਰਾਂ ਹਨ। ਉਹ ਸਾਰੇ ਸੜਕਾਂ 'ਤੇ ਆਉਣੇ ਹਨ। ਸੜਕਾਂ ਤਾਂ ਉਹੋ ਹੀ ਹਨ, ਉਹ ਨਹੀਂ ਵਧਣੀਆਂ। ਅਸੀਂ ਸਿਸਟਮ ਦਰੁਸਤ ਕਰ ਰਹੇ ਹਾਂ। ਮੋਫਰ ਸਾਹਿਬ ਦੀ ਚਿੰਤਾ ਸਾਡੀ ਆਪਣੀ ਚਿੰਤਾ ਹੈ, ਟਰਾਂਸਪੋਰਟ ਮਹਿਕਮੇ ਦੀ ਚਿੰਤਾ ਹੈ। ਅਸੀਂ ਰੂਲਾਂ ਨੂੰ ਸਖਤੀ ਨਾਲ ਲਾਗੂ ਕਰਾਂਗੇ। ਕਿਸੇ ਨੂੰ ਵੀ ਕਾਨੂੰਨ ਤੋਂ ਬਾਹਰ ਨਹੀਂ ਜਾਣ ਦਿਆਂਗੇ। ਮੈਂ ਇਹ ਭਰੋਸਾ ਦਿੰਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਹੋਮ ਡਿਪਾਰਟਮੈਂਟ ਦੀ ਗੱਲ ਹੈ ਕਿ ਤੁਸੀਂ ਟ੍ਰੈਫਿਕ ਪੁਲਿਸ ਨੂੰ ਅਧਿਕਾਰ ਦੇਣੇ ਹਨ ਜਾਂ ਨਹੀਂ। ਮਾਮਲਾ ਬਹੁਤ ਹੀ ਸੀਰੀਅਸ ਹੈ ਪਰ ਕੋਈ ਵੀ ਸੀਰੀਅਸਨੈੱਸ ਨਾਲ ਨਹੀਂ ਲੈ ਰਿਹਾ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਸੁਝਾਅ ਦਿੱਤਾ ਹੈ, ਇਸ ਸਬੰਧੀ ਮੈਂ ਸਾਰੇ ਪੁਲਿਸ ਅਫਸਰਾਂ ਦੀ ਮੀਟਿੰਗ ਕਰ ਲਵਾਂਗਾ ਔਰ ਕਨਸਰਨਡ ਪੁਲਿਸ ਅਫਸਰਾਂ ਨੂੰ ਹਦਾਇਤ ਕਰਾਂਗਾ ਕਿ ਅੱਗੇ ਵੀ ਕੋਸ਼ਿਸ਼ਾਂ ਕੀਤੀਆਂ ਹਨ ਅਤੇ ਹੋਰ ਜ਼ਿਆਦਾ ਕੋਸ਼ਿਸ਼ ਕਰਨ। ਮੈਂ ਵੀ ਸਹਿਮਤ ਹਾਂ ਕਿ ਟਰੈਫਿਕ ਦਾ ਵਧੀਆ ਇੰਤਜ਼ਾਮ ਹੋਣਾ ਚਾਹੀਦਾ ਹੈ। ਮੈਂ ਇਹ ਜ਼ਰੂਰ ਕਰਾਂਗਾ। ਤੁਹਾਡੀ ਜਿਹੜੀ ਚਿੰਤਾ ਹੈ, ਉਹ ਸਾਡੀ ਵੀ ਚਿੰਤਾ ਹੈ।

**ਰਾਣਾ ਕੰਵਰ ਪਾਲ ਸਿੰਘ :** ਸਪੀਕਰ ਸਾਹਿਬ, ਮੈਂ ਇਸ ਤੇ ਸੁਝਾਅ ਦੇਣੇ ਚਾਹੁੰਦਾ ਹਾਂ। ਮੇਰੀ ਗੁਜ਼ਾਰਿਸ਼ ਹੈ ਕਿ ਇਹ ਬੜਾ ਕੰਪਲੀਕੇਟਿਡ ਇਸ਼ੂ ਹੈ। ਇਹ ਇਕੱਲੇ ਟਰਾਂਸਪੋਰਟ ਮਹਿਕਮੇ ਦੀ ਗੱਲ ਨਹੀਂ ਹੈ। ਇਸ ਵਿਚ ਟਰਾਂਸਪੋਰਟ ਮਹਿਕਮੇ ਦਾ ਹੀ ਤਾਅਲੁਕ ਨਹੀਂ ਹੈ, ਪੁਲਿਸ ਡਿਪਾਰਟਮੈਂਟ ਦਾ ਤਾਅਲੁਕ ਨਹੀਂ ਹੈ, ਇਸ ਵਿਚ ਜੁਡੀਸ਼ਰੀ ਦਾ ਵੀ ਤਾਅਲੁਕ ਹੈ, ਸਾਡਾ ਵੀ ਤਾਅਲੁਕ ਹੈ। ਆਮ ਤੌਰ ਤੇ ਇਹ ਦੇਖਿਆ ਜਾ ਰਿਹਾ ਹੈ ਕਿ ਲੋਕ ਬਹੁਤ ਵੱਡੀ ਗਿਣਤੀ ਵਿਚ ਫੇਕ ਲਾਇਸੰਸ ਲੈ ਕੇ ਸੜਕਾਂ ਤੇ ਤੁਰੇ ਫਿਰਦੇ ਹਨ। ਜੇ ਫੇਕ ਲਾਇਸੰਸ ਪਕੜਿਆ ਜਾਵੇ ਤਾਂ ਉਸ ਤੇ ਕੋਈ ਕਾਰਵਾਈ ਨਹੀਂ ਹੁੰਦੀ। ਜੇਕਰ ਫੇਕ ਲਾਇਸੰਸ ਵਾਲਾ ਬੰਦਾ ਦਸ ਬੰਦਿਆਂ ਨੂੰ ਮਾਰ ਦੇਵੇ ਤਾਂ ਕੇਸ ਕੋਰਟ ਵਿਚ ਚਲਾ ਜਾਂਦਾ ਹੈ। ਮੁਲਜ਼ਮ ਨੂੰ ਐਕਸੀਡੈਂਟ ਹੋਣ ਦੀ ਸਜ਼ਾ ਹੋ ਜਾਂਦੀ ਹੈ ਪਰ ਜਿਹੜਾ ਫੇਕ ਲਾਇਸੰਸ ਹੁੰਦਾ ਹੈ, ਜਿਸ ਵਿਚ ਸਜ਼ਾ ਬਹੁਤ ਜ਼ਿਆਦਾ ਹੈ, ਉਸ ਤੇ ਕਈ ਵਾਰ ਬਹੁਤੀ ਕੋਈ ਕਾਰਵਾਈ ਨਹੀਂ ਹੁੰਦੀ। ਸਾਨੂੰ ਮਜਿਸਟਰੇਸੀ ਦਰੁੱਸਤ ਕਰਨ ਦੀ ਲੋੜ ਹੈ। ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਸਰਕਾਰ ਚਾਹੇ ਕਿਸੇ ਪਾਰਟੀ ਦੀ ਹੋਵੇ, ਚਾਹੇ ਕੋਈ ਵੀ ਸਰਕਾਰ ਹੋਵੇ, ਪੰਜਾਬ ਟਰੈਫਿਕ ਪੁਲਿਸ ਕਦੇ ਕਿਸੇ ਚੌਂਕ ਤੇ ਖੜ੍ਹੀ ਨਹੀਂ ਹੋਈ। ਅਸੀਂ ਦੇਖਦੇ ਹਾਂ ਕਿ ਜਿਸ ਜਗ੍ਹਾ ਟਰੈਫਿਕ ਪੁਲਿਸ ਨੇ ਕੰਮ ਕਰਨਾ ਹੁੰਦਾ ਹੈ, ਉਹ ਜਗ੍ਹਾ ਛੱਡ ਕੇ ਉਹ ਤਿੰਨ ਕਿਲੋਮੀਟਰ ਦੂਰ ਜਾ ਕੇ ਦਿਨ ਦਿਹਾੜੇ ਲੋਕਾਂ ਦੀਆਂ ਜੇਬਾਂ ਦੀ ਫਰੋਲਾ-ਫਰਾਲੀ ਕਰਦੇ ਹਨ। ਪੰਜਾਬ ਦਾ ਟਰਾਂਸਪੋਰਟਰ ਇਨ੍ਹਾਂ ਟਰੈਫਿਕ ਵਾਲਿਆਂ ਨੇ ਲੁੱਟ ਕੇ ਖਾ ਲਿਆ ਹੈ। ਇਸ ਤੇ ਅਸੀਂ ਕੋਈ ਇੰਤਜ਼ਾਮ ਨਹੀਂ ਕਰ ਸਕੇ.....

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਕਰਨਾ ਚਾਹੁੰਦਾ ਹਾਂ। ਕਾਲ ਅਟੈਨਸ਼ਨ ਬਾਰੇ ਰੂਲਾਂ ਵਿਚ ਸਪੱਸ਼ਟ ਲਿਖਿਆ ਹੈ ਕਿ -

> "(1) A member may, with the previous permission of the Speaker, call the attention of a Minister to any matter of urgent public importance and the Minister may make a brief statement:
>
> Provided that no member shall give more than two such notices for any one sitting;

Provided further that the Minister shall make the statement on the day for which the notice has been entered in the list of business.

(2) A notice shall be given in writing to the Secretary two clear days before the commencement of the sitting on the day on which it is proposed to be taken up,

**ਰਾਣਾ ਕੰਵਰ ਪਾਲ ਸਿੰਘ :** ਰੂਲਜ਼ ਹਾਊਸ ਤੋਂ ਤਾਂ ਵੱਡੇ ਨਹੀਂ? ਰੂਲਜ਼ ਪੰਜਾਬ ਦੇ ਲੋਕਾਂ ਦੀ ਜ਼ਿੰਦਗੀ ਤੋਂ ਤਾਂ ਵੱਡੇ ਨਹੀਂ? ਰੂਲ ਲੋਕਾਂ ਲਈ ਹਨ। ਅਸੀਂ ਲੋਕਾਂ ਦੀ ਨੁਮਾਇੰਦਗੀ ਕਰਨ ਵਾਸਤੇ ਇਥੇ ਬੈਠੇ ਹਾਂ। ਇਹ ਰੂਲਾਂ ਦਾ ਹਵਾਲਾ ਦੇ ਕੇ ਪੰਜਾਬ ਦੇ ਲੋਕਾਂ ਦੀਆਂ ਅਨਮੋਲ ਜ਼ਿੰਦਗੀਆਂ ਜੋ ਸੜਕਾਂ ਤੇ ਰੋਜ਼ ਮਰਦੀਆਂ ਹਨ, ਉਸ ਨੂੰ ਦਬਾਉਣ ਵਾਸਤੇ ਗੱਲ ਕਰ ਰਹੇ ਹਨ। (ਵਿਘਨ) ਮੈਨੂੰ ਸਪੀਕਰ ਸਾਹਿਬ ਨੇ ਇਜਾਜ਼ਤ ਦਿੱਤੀ ਹੈ.....

**ਮਾਨਯੋਗ ਸਪੀਕਰ :** ਗੱਲ ਤਾਂ ਸੁਣ ਲਓ ਤੁਸੀਂ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਤੁਸੀਂ ਰੂਲ ਤਾਂ ਸੁਣ ਲਓ। ਮੰਤਰੀ ਜੀ ਨੇ ਸਟੇਟਮੈਂਟ ਦੇ ਦਿੱਤੀ ਹੈ। ਉਸ ਤੋਂ ਅੱਗੇ ਸਬ-ਰੂਲ ਕਹਿੰਦਾ ਹੈ -

(3) There shall be no debate on such statement at the time it is made but each member in whose name the notice stands in the List of Business may, with the permission of the Speaker, ask a question.

ਤੁਸੀਂ ਕਾਲ ਅਟੈਨਸ਼ਨ ਤੇ ਇੱਕ ਸਵਾਲ ਪੁੱਛ ਸਕਦੇ ਹੋ। ਇਸ ਤੇ ਸੀ.ਐਮ. ਸਾਹਿਬ ਨੇ ਐਸ਼ਿਉਰੈਂਸ ਦੇ ਦਿੱਤੀ ਹੈ। ਇਸ ਤਰ੍ਹਾਂ ਤਾਂ there will be no end.

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ ਤੋਂ ਇਜਾਜ਼ਤ ਲੈ ਕੇ ਉਹ ਬੋਲ ਰਹੇ ਹਨ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਸੀ.ਐਮ. ਸਾਹਿਬ ਦੀ ਸਟੇਟਮੈਂਟ ਤੋਂ ਬਾਅਦ ਸੁਜੈਸ਼ਨ ਦਿੱਤੀ ਹੈ। ਗੱਲ ਤਾਂ ਸਖਤੀ ਨਾਲ ਲਾਗੂ ਕਰਨ ਦੀ ਹੈ।

**ਟਰਾਂਸਪੋਰਟ ਮੰਤਰੀ :** ਜਿਹੜੀਆਂ ਸੁਜੈਸ਼ਨਾਂ ਮੈਂਬਰ ਦੇਣੀਆਂ ਚਾਹੁੰਦੇ ਹਨ, ਅਸੀਂ ਉਨ੍ਹਾਂ ਨੂੰ ਲਾਗੂ ਕਰਾਂਗੇ। ਜੋ ਸੁਜੈਸ਼ਨਾਂ ਆਉਣ, ਵੈਲਕਮ।

**ਰਾਣਾ ਕੰਵਰ ਪਾਲ ਸਿੰਘ :** ਸਪੀਕਰ ਸਾਹਿਬ, ਮੈਂ ਇਲਜ਼ਾਮ ਲਗਾਉਣ ਲਈ ਖੜ੍ਹਾ ਨਹੀਂ ਹੋਇਆ। ਨਾ ਸਰਕਾਰਾਂ ਦੀ ਗੱਲ ਹੈ, ਨਾ ਪਾਰਟੀਆਂ ਦੀ ਗੱਲ ਹੈ।

**ਮਾਨਯੋਗ ਸਪੀਕਰ :** ਤੁਸੀਂ ਇਸ ਨੂੰ ਭਾਸ਼ਣ ਨਾ ਬਣਾਓ।

ਰਾਣਾ ਕੰਵਰ ਪਾਲ ਸਿੰਘ : ਇਹ ਰੂਲ ਪੜ੍ਹਦੇ ਹਨ.....

ਮਾਨਯੋਗ ਸਪੀਕਰ : ਤੁਸੀ ਭਾਸ਼ਣ ਨਾ ਬਣਾਓ। ਮੇਰੀ ਗੱਲ ਸੁਣ ਲਓ। ਮੇਰੀ ਇਜਾਜ਼ਤ ਨਾਲ ਖੜ੍ਹੇ ਹੋਏ ਹੋ ਪਰ ਭਾਸ਼ਣ ਨਾ ਬਣਾਓ, ਸੁਜੈਸ਼ਨ ਦਿਓ।

ਰਾਣਾ ਕੰਵਰ ਪਾਲ ਸਿੰਘ : ਤੁਸੀਂ ਡੈਲੀਗੇਸ਼ਨ ਬਾਹਰ ਭੇਜ ਦਿਓ, ਬੜੀ ਅੱਛੀ ਗੱਲ ਹੈ। ਜੇਕਰ ਨਹੀਂ ਵੀ ਭੇਜਣਾ ਤਾਂ ਸੀ.ਐਮ. ਸਾਹਿਬ ਆਲ ਪਾਵਰਫੁੱਲ ਹਨ। ਇਹ ਸਾਰੇ ਲੋਕਾਂ ਨੂੰ ਸ਼ਾਮਿਲ ਕਰਨ, ਪੁਲਿਸ ਨੂੰ ਸਾਥ ਲੈ ਕੇ, ਜੁਡੀਸ਼ਰੀ ਨੂੰ ਸਾਥ ਲੈ ਕੇ, ਆਪੋਜੀਸ਼ਨ ਵਿਚੋਂ ਸੀ.ਐਲ.ਪੀ. ਦੇ ਲੀਡਰ ਲੈ ਕੇ, ਜੇਕਰ ਮੁਨਾਸਬ ਸਮਝਣ ਤਾਂ ਉੱਚ ਪੱਧਰੀ ਕਮੇਟੀ ਬਣਾ ਲੈਣ। ਇਹ ਸੰਜੀਦਾ ਮਾਮਲਾ ਹੈ। ਪੰਜਾਬ ਦੇ ਲੋਕਾਂ ਦੀਆਂ ਸੜਕਾਂ ਦੇ ਉਤੇ ਐਕਸੀਡੈਂਟਾਂ ਦੇ ਰਾਹੀਂ ਜੋ ਅਜਾਈਂ ਮੌਤਾਂ ਹੋ ਰਹੀਆਂ ਹਨ, ਉਨ੍ਹਾਂ ਦੇ ਵੱਲ ਫੌਰੀ ਧਿਆਨ ਦੇਣ ਦੀ ਲੋੜ ਹੈ ਤੇ ਇਸ ਦੇ ਲਈ ਉਪਰਾਲੇ ਕਰਨੇ ਚਾਹੀਦੇ ਹਨ। ਬਹੁਤ-ਬਹੁਤ ਧੰਨਵਾਦ ਜੀ।

---

## PAPERS LAID ON THE TABLE OF THE HOUSE

ਮਾਨਯੋਗ ਸਪੀਕਰ : ਹਾਂ ਜੀ, ਅਗਲੀ ਆਈਟਮ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਹਾਂ ਜੀ, ਸੂਦ ਸਾਹਿਬ ਜੀ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ -

1. ਸਾਲ 2006-07 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀ 33ਵੀਂ ਸਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ;

2. ਸਾਲ 2006-07 ਲਈ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਪੰਜਾਬ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਐਕਟ, 1992 ਦੀ ਧਾਰਾ 28(4) ਅਧੀਨ ਲੋੜੀਂਦਾ ਹੈ;

3. ਸਾਲ 2002-03 ਲਈ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਲਿਮਟਿਡ ਦੀ 32ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ;

4. ਸਾਲ 2003-04 ਲਈ ਪੰਜਾਬ ਜਲ ਸੰਸਾਧਨ ਮੈਨੇਜਮੈਂਟ ਅਤੇ ਵਿਕਾਸ

ਕਾਰਪੋਰੇਸ਼ਨ ਲਿਮਟਿਡ ਦੀ 33ਵੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ;

5. ਸਾਲ 2006-07 ਲਈ ਪੰਜਾਬ ਸਾਬਕਾ ਫੌਜੀਆਂ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਸਾਬਕਾ ਫੌਜ਼ੀਆਂ ਕਾਰਪੋਰੇਸ਼ਨ (ਪੈਸਕੋ) ਐਕਟ, 1978 ਦੀ ਧਾਰਾ 23 (6) ਅਧੀਨ ਲੋੜੀਂਦਾ ਹੈ;

6. ਸਾਲ 2003-04, 2004-05, 2005-06 ਅਤੇ 2006-07 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਦੀਆਂ ਸਾਲਾਨਾ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (1) ਅਧੀਨ ਲੋੜੀਂਦਾ ਹੈ;

7. ਸਾਲ 2006-07 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੀ ਸਾਲਾਨਾ ਰਿਪੋਰਟ ਅਤੇ ਉਸ ਤੇ ਕੀਤੀਆਂ ਗਈਆਂ ਟਿੱਪਣੀਆਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 39(3) ਅਧੀਨ ਲੋੜੀਂਦਾ ਹੈ;

8. ਸਾਲ 2007-08 ਲਈ ਪੰਜਾਬ ਰਾਜ ਕੰਟੇਨਰ ਅਤੇ ਵੇਅਰ ਹਾਊਸਿੰਗ ਕਾਰਪੋਰੇਸ਼ਨ ਲਿਮਟਿਡ ਦੀ 13ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ;

9. ਸਾਲ 2007-08 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਬਿਜਲੀ ਰੈਗੂਲੇਟਰੀ ਕਮਿਸ਼ਨ ਐਕਟ-1998 ਦੀ ਧਾਰਾ 36(2) ਅਧੀਨ ਲੋੜੀਂਦਾ ਹੈ।

---

## RESOLUTION REG. TAKING UP THE MATTER WITH THE CENTRAL GOVERNMENT REGARDING RACIAL ATTACKS ON PUNJABI YOUTH STUDYING ABROAD

**ਮਾਨਯੋਗ ਸਪੀਕਰ :** ਅਗਲੀ ਆਈਟਮ, ਮਤੇ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਮਤਾ ਪੇਸ਼ ਕਰਨਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਕਿ–

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫ਼ਾਰਸ਼ ਕਰਦਾ ਹੈ ਕਿ ਵਿਦੇਸ਼ਾਂ ਵਿਚ ਪੜ੍ਹਾਈ ਕਰਨ ਗਏ ਪੰਜਾਬੀ ਬੱਚਿਆਂ ਉਤੇ ਨਸਲੀ ਹਮਲਿਆਂ ਦਾ ਅਤਿ ਗੰਭੀਰ ਮਾਮਲਾ ਕੇਂਦਰ ਦੀ ਸਰਕਾਰ ਨਾਲ ਤੁਰੰਤ ਉਠਾਇਆ ਜਾਵੇ, ਤਾਂ ਜੋ ਕੇਂਦਰ ਸਰਕਾਰ ਆਸਟਰੇਲੀਆ ਤੇ ਦੂਜੇ ਅਜਿਹੇ ਦੇਸ਼ਾਂ ਦੀਆਂ ਸਰਕਾਰਾਂ ਨਾਲ ਉੱਚ ਪੱਧਰ ਤੇ ਗੱਲ ਕਰਕੇ ਇਸ ਭਖਦੇ ਮਾਮਲੇ ਦਾ ਫੌਰਨ ਹੱਲ ਲੱਭੇ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ –

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫ਼ਾਰਸ਼ ਕਰਦਾ ਹੈ ਕਿ ਵਿਦੇਸ਼ਾਂ ਵਿਚ ਪੜ੍ਹਾਈ ਕਰਨ ਗਏ ਪੰਜਾਬੀ ਬੱਚਿਆਂ ਉਤੇ ਨਸਲੀ ਹਮਲਿਆਂ ਦਾ ਅਤਿ ਗੰਭੀਰ ਮਾਮਲਾ ਕੇਂਦਰ ਦੀ ਸਰਕਾਰ ਨਾਲ ਤੁਰੰਤ ਉਠਾਇਆ ਜਾਵੇ, ਤਾਂ ਜੋ ਕੇਂਦਰ ਸਰਕਾਰ ਆਸਟਰੇਲੀਆ ਤੇ ਦੂਜੇ ਅਜਿਹੇ ਦੇਸ਼ਾਂ ਦੀਆਂ ਸਰਕਾਰਾਂ ਨਾਲ ਉੱਚ ਪੱਧਰ ਤੇ ਗੱਲ ਕਰਕੇ ਇਸ ਭਖਦੇ ਮਾਮਲੇ ਦਾ ਫੌਰਨ ਹੱਲ ਲੱਭੇ।"

ਹਾਂ ਜੀ, ਬਹਿਸ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ) :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਜ਼ਿਕਰ ਕੀਤਾ ਹੈ, ਇਹ ਮਤਾ ਪੂਰੇ ਹਿੰਦੁਸਤਾਨ ਦੇ ਲੋਕਾਂ ਦੇ ਨਾਲ ਸਬੰਧਤ ਹੈ ਅਤੇ ਪੂਰਾ ਹਿੰਦੁਸਤਾਨ ਇਸ ਪ੍ਰਤੀ ਅਤਿ ਗੰਭੀਰ ਅਤੇ ਚਿੰਤਤ ਹੈ। ਸਪੀਕਰ ਸਾਹਿਬ, ਖਾਸ ਕਰਕੇ ਪੰਜਾਬ ਅੱਜ ਬਹੁਤ ਵੱਡੀ ਚਿੰਤਾ ਦੇ ਵਿਚ ਹੈ ਤੇ ਵੱਡੀ ਗਿਣਤੀ ਦੇ ਵਿਚ ਪੰਜਾਬ ਦੇ ਲੋਕ ਵੱਖ-ਵੱਖ ਬਾਹਰਲਿਆਂ ਦੇਸ਼ਾਂ ਦੇ ਵਸਨੀਕ ਹਨ। ਸਾਡੇ ਬੱਚੇ ਉਥੇ ਪੜ੍ਹਾਈ ਕਰਨ ਵਾਸਤੇ ਜਾਂਦੇ ਹਨ ਪਰ ਜੋ ਕੁਝ ਪਿਛਲੇ ਸਮੇਂ ਦੇ ਵਿਚ ਆਸਟਰੇਲੀਆ ਦੇ ਵਿਚ ਵਾਪਰਿਆ ਹੈ, ਸਾਡੇ ਬੱਚਿਆਂ ਦੇ ਉਤੇ ਕਾਤਲਾਨਾ ਹਮਲੇ ਹੋਏ ਹਨ, ਬੱਚਿਆਂ ਨੂੰ ਕਤਲ ਵੀ ਕੀਤਾ ਗਿਆ ਹੈ ਔਰ ਉਨ੍ਹਾਂ ਦੀ ਪ੍ਰਾਪਰਟੀ ਨੂੰ ਨੁਕਸਾਨ ਵੀ ਪਹੁੰਚਾਇਆ ਗਿਆ ਹੈ, ਇਹ ਬੜੀ ਦੁਖਦਾਇਕ ਗੱਲ ਹੈ। ਹਾਲਾਤ ਇਹੋ ਜਿਹੇ ਬਣ ਗਏ ਹਨ ਕਿ ਆਪਾਂ ਨੂੰ ਪ੍ਰਿੰਟ ਮੀਡੀਏ ਜਾਂ ਇਲੈਕਟ੍ਰਾਨਿਕ ਮੀਡੀਏ ਰਾਹੀਂ ਜਾਂ ਫਿਰ ਹੋਰ ਸਾਧਨਾਂ ਰਾਹੀਂ ਪਤਾ ਲੱਗਦਾ ਹੈ ਕਿ ਉਥੇ ਜਿਹੜੇ ਬੱਚੇ ਗਏ ਹੋਏ ਹਨ, ਉਹ ਪੜ੍ਹਾਈ ਤੋਂ ਇਲਾਵਾ ਆਪਣੀ ਜ਼ਿੰਦਗੀ ਦੇ ਬਾਰੇ ਵੀ ਚਿੰਤਤ ਹਨ। ਅਸੀਂ ਪੰਜਾਬ ਦੇ ਲੋਕ ਹਾਂ ਅਤੇ ਸਾਡਾ ਇੱਕ ਵਿਲੱਖਣ ਇਤਿਹਾਸ ਹੈ, ਵੱਡਮੁੱਲਾ ਵਿਰਸਾ ਹੈ। ਪੰਜਾਬ ਦੇ ਵਿਚ ਕਦੇ ਵੀ ਨਸਲੀ ਹਿੰਸਾ ਵਰਗੇ ਮਸਲੇ ਪੈਦਾ ਨਹੀਂ ਹੋਏ।

*11.48 ਵਜੇ ਪੂ:ਦੁ:

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਾਡੀ ਗੁਰਬਾਣੀ ਦੇ ਵਿਚ ਵੀ ਦਰਜ ਹੈ :

ਅਵੱਲ ਅਲਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ॥
ਏਕ ਨੂਰ ਤੇ ਸਭ ਜਗ ਉਪਜਿਆ ਕਉਨ ਭਲੇ ਕਉ ਮੰਦੇ॥

ਡਿਪਟੀ ਸਪੀਕਰ ਸਾਹਿਬ, ਆਸਟਰੇਲੀਆ ਦੇ ਵਿਚ ਜਿਹੜੀ ਨਸਲੀ ਹਿੰਸਾ ਦੇ ਹਮਲੇ ਸਾਡੇ ਬੱਚਿਆਂ ਦੇ ਉਤੇ ਹੋਏ ਹਨ, ਉਸ ਤੋਂ ਬਾਅਦ ਪੰਜਾਬ ਸਰਕਾਰ ਬੜੀ ਚਿੰਤਾ ਦੇ ਵਿਚ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਵੀ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਜੀ ਨਾਲ ਇਹ ਮਸਲਾ ਉਠਾਇਆ ਹੈ ਤੇ ਉਨ੍ਹਾਂ ਨੂੰ ਬੇਨਤੀ ਕੀਤੀ ਹੈ ਕਿ ਉਹ ਆਸਟਰੇਲੀਆ ਸਰਕਾਰ ਨਾਲ ਇਸ ਮਸਲੇ ਨੂੰ ਗੰਭੀਰਤਾ ਨਾਲ ਉਠਾਉਣ ਤੇ ਉਥੇ ਪੈਦਾ ਹੋਏ ਹਾਲਾਤਾਂ ਨੂੰ ਉਥੋਂ ਦੀ ਸਰਕਾਰ ਨੂੰ ਕਹਿ ਕੇ ਹੱਲ ਕਰਾਉਣ। ਸੀ.ਐਮ. ਸਾਹਿਬ ਆਸਟ੍ਰੇਲੀਆ ਦੇ ਰਾਜਦੂਤ ਨੂੰ ਵੀ ਮਿਲੇ ਹਨ, ਹੋਰ ਵੀ ਕਈ ਪੱਧਰ ਤੇ ਬੜਾ ਕੁਝ ਹੋਇਆ ਹੈ ਪਰ ਜੋ ਖ਼ਬਰਾਂ ਆਸਟ੍ਰੇਲੀਆ ਤੋਂ ਆ ਰਹੀਆਂ ਹਨ, ਉਨ੍ਹਾਂ ਤੋਂ ਲਗਦਾ ਹੈ ਕਿ ਅਮਲੀ ਰੂਪ ਵਿਚ ਕੁਝ ਨਹੀਂ ਹੋਇਆ। ਡਿਪਟੀ ਸਪੀਕਰ ਸਾਹਿਬ, ਟ੍ਰਾਂਸਪੋਰਟ ਮਹਿਕਮੇ ਬਾਰੇ, ਉਸ ਦੀਆਂ ਪਾਲਿਸੀਜ਼ ਬਾਰੇ ਇੱਥੇ ਚਰਚਾ ਹੋਈ। ਉਸ ਵੇਲੇ ਸਭ ਤੋਂ ਵਧੀਆ ਸਿਸਟਮ ਜਿਹੜਾ ਦੱਸਿਆ ਗਿਆ, ਉਹ ਆਸਟ੍ਰੇਲੀਆ ਦਾ ਦੱਸਿਆ ਗਿਆ ਹੈ। ਟ੍ਰਾਂਸਪੋਰਟ ਮੰਤਰੀ ਵੱਲੋਂ ਬੇਨਤੀ ਕੀਤੀ ਗਈ ਹੈ ਕਿ ਉਥੋਂ ਦਾ ਸਿਸਟਮ ਚੈੱਕ ਕਰਨ ਵਾਸਤੇ ਇੱਕ ਡੈਲੀਗੇਸ਼ਨ ਭੇਜਣ ਦੀ ਇਜਾਜ਼ਤ ਦਿੱਤੀ ਜਾਵੇ। ਇਸ ਗੱਲ ਵਿਚ ਕੋਈ ਦੋ ਰਾਵਾਂ ਨਹੀਂ ਕਿ ਆਸਟ੍ਰੇਲੀਆ ਜਾਣ ਦਾ ਮੌਕਾ ਮਿਲਣਾ ਪੰਜਾਬ ਵਿਚ ਬਹੁਤ ਵੱਡੀ ਖੁਸ਼ਕਿਸਮਤੀ ਸਮਝੀ ਜਾਂਦੀ ਹੈ। ਆਸਟ੍ਰੇਲੀਆ ਜਿਹੜਾ ਹੈ, ਇਹ ਦੁਨੀਆਂ ਭਰ ਦੇ ਵਿਦਿਆਰਥੀਆਂ ਲਈ, ਐਜੂਕੇਸ਼ਨ ਲਈ ਪਸੰਦੀਦਾ ਦੇਸ਼ ਹੈ। ਇੰਟਰਨੈਸ਼ਨਲ ਐਜੂਕੇਸ਼ਨ ਲਈ ਵੀ ਆਸਟ੍ਰੇਲੀਆ ਦੁਨੀਆਂ ਦਾ ਸਭ ਤੋਂ ਵਧੀਆ ਦੇਸ਼ ਹੈ। ਆਸਟ੍ਰੇਲੀਆ ਪੰਜਾਬੀਆਂ ਲਈ ਘੁੰਮਣ-ਫਿਰਨ ਲਈ ਵੀ ਪਸੰਦੀਦਾ ਦੇਸ਼ ਹੈ। ਪਰ ਉਹ ਆਸਟ੍ਰੇਲੀਆ ਹੁਣ ਇਸ ਨਸਲੀ ਹਿੰਸਾ ਕਰਕੇ ਦੁਨੀਆਂ ਭਰ ਵਿਚ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ ਅਤੇ ਸਭ ਲਈ ਚਿੰਤਾ ਦਾ ਸਬੱਬ ਬਣ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਅੰਕੜੇ ਦੱਸਦੇ ਹਨ ਕਿ ਆਸਟ੍ਰੇਲੀਆ ਵਿਚ ਵੱਖ-ਵੱਖ ਦੇਸ਼ਾਂ ਦੇ ਕਰੀਬ 5 ਲੱਖ ਸਟੂਡੈਂਟ ਐਜੂਕੇਸ਼ਨ ਹਾਸਲ ਕਰਦੇ ਹਨ ਜਿਨ੍ਹਾਂ ਵਿਚੋਂ 93,000 ਸਟੂਡੈਂਟਸ ਇੰਡੀਅਨ ਹਨ। ਉਨ੍ਹਾਂ ਵਿਚੋਂ 40%, ਤਕਰੀਬਨ 37-38 ਹਜ਼ਾਰ ਸਟੂਡੈਂਟਸ ਪੰਜਾਬ ਨਾਲ ਸਬੰਧਤ ਹਨ। ਡਿਪਟੀ ਸਪੀਕਰ ਸਾਹਿਬ, ਆਸਟ੍ਰੇਲੀਆ 7600 ਕਰੋੜ ਰੁਪਏ ਦੀ ਇੰਡੀਅਨ ਕਰੰਸੀ ਇੰਡੀਅਨ ਬੱਚਿਆਂ ਤੋਂ ਸਲਾਨਾ ਹਾਸਲ ਕਰਦਾ ਹੈ। ਜਿੱਥੇ ਸਾਡੇ ਬੱਚੇ ਬਾਹਰ ਜਾ ਕੇ ਵਧੀਆ ਵਿੱਦਿਆ ਹਾਸਲ ਕਰਦੇ ਹਨ, ਉਥੇ ਹੀ ਹਿੰਦੁਸਤਾਨੀ ਕਰੰਸੀ ਦੀ ਆਸਟ੍ਰੇਲੀਆ ਦੀ ਸਰਕਾਰ ਦੇ ਵਿੱਤੀ ਸਾਧਨ ਨੂੰ ਬਹੁਤ ਵੱਡੀ ਸਪੋਰਟ ਹੈ। ਡਿਪਟੀ ਸਪੀਕਰ ਸਾਹਿਬ, ਜੋ ਗੌਰਮਿੰਟ ਦੀਆਂ ਰਿਪੋਰਟਾਂ ਹਨ, ਉਨ੍ਹਾਂ ਵਿਚ 20 ਨਸਲੀ ਹਮਲੇ ਹੁਣ ਤੱਕ ਹੋ ਚੁੱਕੇ ਹਨ, ਜਿਸ ਵਿਚ ਜਾਨਾਂ ਵੀ ਗਈਆਂ ਹਨ। ਸਾਡੇ ਬਠਿੰਡੇ ਦਾ ਸਟੂਡੈਂਟ ਰਜਤ ਸ਼ਰਮਾ, ਕੁਰਾਲੀ ਦਾ ਮਨਿੰਦਰ ਸਿੰਘ, ਇੱਥੋਂ ਤੱਕ ਕਿ ਜਿਹੜਾ ਕ੍ਰਿਕੇਟ ਖਿਡਾਰੀ ਹਰਭਜਨ ਸਿੰਘ ਹੈ, ਉਨ੍ਹਾਂ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਦੇ ਕਜ਼ਨ ਦਾ ਲੜਕਾ, ਜਿਸ ਦਾ ਨਾਂ ਰਿਕਾਰਡ ਵਿਚ ਉਂਕਾਰ ਸਿੰਘ ਬਾਦਲ ਦੱਸਿਆ ਗਿਆ ਹੈ, ਉਸ ਦਾ ਵੀ ਕਤਲ ਕਰ ਦਿੱਤਾ ਗਿਆ ਅਤੇ ਡੈੱਡ ਬਾਡੀ ਨੂੰ ਰੇਲਵੇ ਟ੍ਰੈਕ ਤੇ ਸੁੱਟ ਦਿੱਤਾ ਗਿਆ। ਡਿਪਟੀ ਸਪੀਕਰ ਸਾਹਿਬ, ਚਾਕੂਆਂ, ਛੁਰਿਆਂ ਤੇ ਸਕ੍ਰਿਊ ਡਰਾਈਵਰ ਨਾਲ ਕੀਤੇ ਜਾਂਦੇ ਹਮਲਿਆਂ ਨੇ ਇੰਡੀਅਨ ਸਟੂਡੈਂਟਸ ਦੀ ਨੀਂਦ ਹਰਾਮ ਕਰਕੇ ਰੱਖ ਦਿੱਤੀ ਹੈ। ਉਥੇ ਗਏ ਸਾਡੇ ਬੱਚਿਆਂ ਦੀ ਨੀਂਦ ਹਰਾਮ ਹੀ ਨਹੀਂ ਹੋਈ, ਉਨ੍ਹਾਂ ਦੇ ਮਾਪਿਆਂ, ਰਿਸ਼ਤੇਦਾਰਾਂ ਦੀ ਵੀ ਨੀਂਦ ਹਰਾਮ ਹੋਈ ਹੈ। ਇੱਥੋਂ ਤੱਕ ਕਿ ਪੰਜਾਬ ਦਾ ਹਰ ਜਾਗਦੀ ਜ਼ਮੀਰ ਵਾਲਾ ਇਨਸਾਨ ਆਸਟ੍ਰੇਲੀਆ ਵਿਚ ਗਏ ਸਾਡੇ ਬੱਚਿਆਂ ਬਾਰੇ ਚਿੰਤਤ ਹੈ। ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਰਿਐਕਸ਼ਨ ਵੀ ਹੋਇਆ ਹੈ, ਵੱਖ ਵੱਖ ਪ੍ਰਤੀਕਰਮ ਵੀ ਆਏ ਹਨ ਅਤੇ ਸਾਡੇ ਬਾਲੀਵੁੱਡ ਦੇ ਬਹੁਤ ਵੱਡੇ ਸਿਤਾਰੇ ਅਮਿਤਾਬ ਬਚਨ ਨੂੰ ਆਸਟ੍ਰੇਲੀਆ ਦੀ ਕੁਈਨਜ਼ਲੈਂਡ ਯੂਨੀਵਰਸਿਟੀ ਆਫ਼ ਟੈਕਨਾਲੋਜੀ ਨੇ ਆਨਰੇਰੀ ਡਾਕਟ੍ਰੇਟ ਦੀ ਡਿਗਰੀ ਪ੍ਰਦਾਨ ਕਰਨੀ ਸੀ ਪਰ ਉਨ੍ਹਾਂ ਨੇ ਨਸਲੀ ਹਿੰਸਾ ਅਤੇ ਨਸਲੀ ਹਮਲਿਆਂ ਦੇ ਕਾਰਨ ਇਹ ਡਿਗਰੀ ਲੈਣ ਤੋਂ ਵੀ ਨਾਂਹ ਕਰ ਦਿੱਤੀ। ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਅਸੀਂ ਆਸਟਰੇਲੀਆ ਦੀ ਸਰਕਾਰ ਅਤੇ ਆਸਟਰੇਲੀਆ ਦੇ ਲੋਕਾਂ ਨੂੰ ਕੀ ਕਹਿਣਾ ਚਾਹੁੰਦੇ ਹਾਂ। ਅਸੀਂ ਕਿੰਨੀ ਵੱਡੀ ਚਿੰਤਾ ਦੇ ਵਿਚ ਹਾਂ। ਬਾਲੀਵੁੱਡ ਦੀਆਂ ਫਿਲਮਾਂ ਦੀ ਬਹੁਤ ਜ਼ਿਆਦਾ ਸ਼ੂਟਿੰਗ ਵੀ ਆਸਟ੍ਰੇਲੀਆ ਦੇ ਵਿਚ ਹੁੰਦੀ ਹੈ। ਜਿਹੜੇ ਹੁਣ ਫਿਲਮੀ ਕਰਿਊਜ਼ ਅਤੇ ਸਟਾਫ ਹਨ, ਉਨ੍ਹਾਂ ਨੇ ਵੀ ਆਸਟਰੇਲੀਆ ਜਾਣ ਤੋਂ ਨਾਂਹ ਕਰ ਦਿੱਤੀ ਹੈ ਕਿ ਜਿੰਨਾਂ ਚਿਰ ਤੱਕ ਨਸਲੀ ਹਮਲੇ ਹੋ ਰਹੇ ਹਨ, ਉਹ ਉਥੇ ਨਹੀਂ ਜਾਣਗੇ। ਹੁਣੇਂ ਇਥੇ ਬਾਹਰ ਡੈਲੀਗੇਸ਼ਨ ਜਾਣ ਦੀ ਗੱਲ ਵੀ ਹੋ ਰਹੀ ਸੀ ਕਿ ਆਸਟਰੇਲੀਆ ਡੈਲੀਗੇਸ਼ਨ ਭੇਜਣਾ ਹੈ। ਮੈਂ ਆਪਣੇ ਵੱਡੇ ਵੀਰ ਜਾਖੜ ਸਾਹਿਬ ਨੂੰ ਵੀ ਸੁਣ ਰਿਹਾ ਸੀ ਕਿ ਜੇ ਡੈਲੀਗੇਸ਼ਨ ਉਥੇ ਭੇਜੇ ਗਏ ਤਾਂ ਇਹ ਨਾ ਹੋਵੇ ਕਿ ਜਾਂਦੇ ਹੀ ਉਥੇ ਕੁਟਾਪਾ ਚੜ੍ਹ ਜਾਵੇ। ਸਾਡੇ ਮਨਾਂ ਤੇ ਕਿੱਡਾ ਵੱਡਾ ਡਰ ਬੈਠ ਗਿਆ ਹੈ ਪਰ ਜਿਹੜੇ ਬੱਚੇ ਆਪਣੀਆਂ ਜ਼ਿੰਦਗੀਆਂ ਅਤੇ ਭਵਿੱਖ ਸੰਵਾਰਨ ਦੀ ਖਾਤਰ, ਆਪਣੇ ਅਤੇ ਆਪਣੇ ਮਾਪਿਆਂ ਦੇ ਸੁਪਨੇ ਸਾਕਾਰ ਕਰਨ ਵਾਸਤੇ ਗਏ ਹਨ, ਅੱਜ ਉਹ ਕਿਹੜੇ ਹਾਲਾਤਾਂ ਦੇ ਵਿਚ ਉਥੇ ਰਹਿ ਰਹੇ ਹਨ, ਕਿਹੋ ਜਿਹੇ ਹਾਲਾਤਾਂ ਦੇ ਵਿਚ ਉਥੇ ਐਜੂਕੇਸ਼ਨ ਪ੍ਰਾਪਤ ਕਰ ਰਹੇ ਹਨ, ਕਿਵੇਂ ਉਹ ਉਥੇ ਆਪਣੀ ਰੋਟੀ ਅਤੇ ਐਜੂਕੇਸ਼ਨ ਦਾ ਪ੍ਰਬੰਧ ਕਰ ਰਹੇ ਹਨ, ਇਹ ਆਪਾਂ ਸਾਰੇ ਹੀ ਬੜੀ ਚੰਗੀ ਤਰ੍ਹਾਂ ਮਹਿਸੂਸ ਕਰ ਸਕਦੇ ਹਾਂ ਅਤੇ ਕਰ ਰਹੇ ਹਾਂ।

ਡਿਪਟੀ ਸਪੀਕਰ ਸਾਹਿਬ, ਇੱਕ ਆਸਟਰੇਲੀਆ ਦੀ ਫਿਲਮੀ ਅਦਾਕਾਰਾ ਦੇ ਬਾਰੇ ਵਿਚ ਰਿਪੋਰਟ ਦੇ ਵਿਚ ਲਿਖਿਆ ਹੈ, ਉਸ ਦਾ ਨਾਂ 'ਤਾਨੀਆ ਜੈਤਾ' ਹੈ। ਇਕ ਹਿੰਦੁਸਤਾਨ ਫਿਲਮ 'ਸਲਾਮ ਨਮਸਤੇ' ਹੈ। ਉਸ ਵਿਚ ਉਸ ਨੇ ਰੋਲ ਕੀਤਾ ਹੈ। ਰਿਪੋਰਟਰ ਨੇ ਰਿਪੋਰਟ ਕਰਦੇ ਹੋਏ ਲਿਖਿਆ ਹੈ ਕਿ ਤਾਨੀਆ ਜੈਤਾ ਨੇ ਇੰਡੀਅਨ ਸਟੂਡੈਂਟਸ ਉਤੇ ਆਸਟਰੇਲੀਅਨਜ਼ ਵੱਲੋਂ ਜੋ ਹਮਲੇ ਕੀਤੇ ਜਾ ਰਹੇ ਹਨ, ਬਾਰੇ ਕਿਹਾ ਹੈ ਕਿ ਮੇਰੀ ਜ਼ਿੰਦਗੀ ਦੇ ਵਿਚ ਸਭ ਤੋਂ ਵੱਡਾ ਸ਼ਰਮਿੰਦਗੀ ਦਾ ਸਮਾਂ, ਜਿਸ ਨੇ ਮੇਰਾ ਸਿਰ ਨੀਵਾਂ ਕੀਤਾ ਹੈ, ਉਹ ਇਹ ਹਿੰਸਾ ਅਤੇ ਨਸਲੀ ਹਮਲੇ ਹੀ ਹਨ। ਤੁਸੀਂ ਹਿਸਾਬ ਲਾਓ ਕਿ ਤਾਨੀਆ ਜੈਤਾ, ਜੋ

ਕਿ ਆਸਟਰੇਲੀਆ ਦੇ ਵਿਚ ਰਹਿੰਦੀ ਹੈ, ਜੇਕਰ ਉਸ ਨੇ ਇਹ ਲਫਜ਼ ਕਹੇ ਹਨ ਤਾਂ ਉਥੇ ਕਿਹੋ ਜਿਹੀ ਹਿੰਸਾ ਹੋਵੇਗੀ? ਕਿਹੋ ਜਿਹਾ ਸਾਡੇ ਬੱਚਿਆਂ ਵਿਚ ਉਥੇ ਸਹਿਮ ਹੋਵੇਗਾ? ਇਹ ਕਿੰਨੀ ਵੱਡੀ ਚਿੰਤਾ ਦੀ ਗੱਲ ਹੈ।

ਡਿਪਟੀ ਸਪੀਕਰ ਸਾਹਿਬ, ਕੇਵਲ ਉਥੋਂ ਦੇ ਟੀਨਏਜਰ ਜਾਂ ਉਥੇ ਦੇ ਲੋਕਾਂ ਵੱਲੋਂ ਹੀ ਨਸਲੀ ਹਮਲੇ ਨਹੀਂ ਕੀਤੇ ਜਾਂਦੇ ਬਲਕਿ ਇਹ ਨਸਲੀ ਵਿਤਕਰਾ ਉਥੇ ਦੀ ਪੁਲਿਸ ਵਲੋਂ ਵੀ ਕੀਤਾ ਜਾਂਦਾ ਹੈ। ਜਿਹੜੇ ਹਮਲੇ ਕਰਨ ਵਾਲੇ ਲੋਕ ਹਨ, ਉਨ੍ਹਾਂ ਤੇ ਕਿਸੇ ਕਿਸਮ ਦੀ ਕਰੜਾਈ ਨਹੀਂ ਕੀਤੀ ਜਾਂਦੀ। ਹਮਲੇ ਕਰਨ ਵਾਲਿਆਂ ਨੂੰ ਪੁਲਿਸ ਪਹਿਲਾਂ ਫੜ੍ਹਦੀ ਹੈ ਅਤੇ ਫਿਰ ਛੱਡ ਦਿੰਦੀ ਹੈ। ਉਹ ਸਗੋਂ ਹੋਰ ਵੀ ਅੱਗੇ ਨਾਲੋਂ ਵਧ ਕੇ ਹਮਲੇ ਕਰਦੇ ਹਨ। ਪੁਲਿਸ ਦਾ ਜਿਹੜਾ ਇਹ ਨਸਲੀ ਵਿਤਕਰਾ ਸਾਡੇ ਇੰਡੀਅਨ ਸਟੂਡੈਂਟਸ ਦਰਮਿਆਨ ਕੀਤਾ ਜਾਂਦਾ ਹੈ, ਸਾਡੇ ਸਟੂਡੈਂਟਸ ਨੂੰ ਡਰਾਇਆ ਅਤੇ ਧਮਕਾਇਆ ਜਾਂਦਾ ਹੈ, ਵਾਰਨਿੰਗ ਹੀ ਇਹ ਦਿੱਤੀ ਜਾਂਦੀ ਹੈ ਕਿ ਤੁਸੀਂ ਕਿਉਂ ਇਨ੍ਹਾਂ ਹਮਲਿਆਂ ਖਿਲਾਫ ਸੜਕਾਂ ਤੇ ਨਿਕਲਦੇ ਹੋ? ਆਪਣੇ ਆਪ ਨੂੰ ਸੇਫ ਰੱਖਣਾ ਤੁਹਾਡੀ ਜ਼ਿੰਮੇਵਾਰੀ ਹੈ। ਅਸਲ ਵਿਚ ਜਿਥੇ ਉਹ ਸਟੂਡੈਂਟਸ ਗਏ ਹਨ, ਉਥੇ ਦੀ ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਜੇਕਰ ਹਾਲਾਤ ਇਹੋ ਜਿਹੇ ਬਣ ਵੀ ਗਏ ਹਨ ਤਾਂ ਉਹ ਇਨ੍ਹਾਂ ਹਾਲਾਤਾਂ ਤੇ ਕੰਟਰੋਲ ਕਰੇ। ਜਿਹੜੇ ਲੋਕ ਹਮਲੇ ਕਰਦੇ ਹਨ, ਨਸਲੀ ਹਿੰਸਾ ਕਰਦੇ ਹਨ, ਉਨ੍ਹਾਂ ਤੇ ਸਖਤੀ ਕਰਨ ਦੀ ਬਜਾਏ, ਸਾਡੇ ਬੱਚਿਆਂ ਨੂੰ, ਸਾਡੇ ਇੰਡੀਅਨ ਸਟੂਡੈਂਟਸ ਨੂੰ ਅਤੇ ਸਾਡੇ ਪੰਜਾਬ ਤੋਂ ਗਏ ਹੋਏ ਬੱਚਿਆਂ ਨੂੰ ਆਸਟਰੇਲੀਅਨ ਪੁਲਿਸ ਥਰੈਟ ਅਤੇ ਵਾਰਨਿੰਗ ਕਰਦੀ ਹੈ ਕਿ ਤੁਸੀਂ ਸੜਕਾਂ ਤੇ ਨਹੀਂ ਨਿਕਲਣਾ। ਡਿਪਟੀ ਸਪੀਕਰ ਸਾਹਿਬ, ਸਾਡੇ ਬੱਚਿਆਂ ਨੇ ਜੇ ਇਨ੍ਹਾਂ ਹਮਲਿਆਂ ਦੇ ਵਿਰੋਧ ਵਿਚ ਪੀਸਫੁੱਲ ਮਾਰਚ ਅਤੇ ਪ੍ਰੋਟੈਸਟ ਕੀਤਾ ਤਾਂ ਜੋ ਕੁਝ ਉਥੋਂ ਦੀ ਪੁਲਿਸ ਨੇ ਉਨ੍ਹਾਂ ਨਾਲ ਕੀਤਾ, ਉਹ ਨਿੰਦਣਯੋਗ ਹੈ। ਮੇਰਾ ਖਿਆਲ ਹੈ ਕਿ ਉਨ੍ਹਾਂ ਤੇ ਲਾਠੀਚਾਰਜ ਵੀ ਹੋਇਆ ਹੈ। ਮੈਂ ਵੀ ਇਹ ਟੀ.ਵੀ. ਤੇ ਦੇਖਿਆ ਹੈ ਅਤੇ ਸਾਡੇ ਹਾਊਸ ਦੇ ਸਾਰੇ ਸਤਿਕਾਰਯੋਗ ਮੈਂਬਰਾਂ ਨੇ ਵੀ ਵੇਖਿਆ ਹੋਣਾ ਹੈ ਕਿ ਕਿਵੇਂ ਉਨ੍ਹਾਂ ਬੱਚਿਆਂ ਨੂੰ ਧੂਹ-ਧੂਹ ਕੇ ਅਤੇ ਖਿੱਚ-ਖਿੱਚ ਕੇ ਸੜਕਾਂ ਤੋਂ ਪਾਸੇ ਕੀਤਾ ਗਿਆ। ਇਹ ਕਿੰਨੀ ਵੱਡੀ ਚਿੰਤਾ ਹੈ। ਜੇਕਰ ਪੰਜਾਬ ਵਿਚ ਕਦੇ ਧਰਨਾ ਦੇਣਾ ਪਵੇ, ਜਿਵੇਂ ਕਿ ਅਸੀਂ ਪਿਛੇ ਕੈਪਟਨ ਸਾਹਿਬ ਦੇ ਸਮੇਂ ਵਿਚ ਦਿੰਦੇ ਰਹੇ ਹਾਂ ਤਾਂ ਸਾਡੇ ਤੇ ਪੁਲਿਸ ਦਾ ਡਰ ਹੁੰਦਾ ਹੈ ਕਿ ਪਤਾ ਨਹੀਂ ਪਿਛੋਂ ਕੀ ਹੁਕਮ ਆ ਜਾਣਾ ਹੈ ਪਰ ਫਿਰ ਵੀ ਉਹ ਆਪਣੇ ਸੀ ਅਤੇ ਅਸੀਂ ਪੰਜਾਬ ਦੇ ਅੰਦਰ ਬੈਠੇ ਸੀ। ਆਪਣਿਆਂ ਤੇ ਮਾਣ ਹੁੰਦਾ ਹੈ। ਪਰ ਬੇਗਾਨੇ ਦੇਸ਼ ਵਿਚ ਬਹਿ ਕੇ ਪ੍ਰੋਟੈਸਟ ਕਰਨਾ ਅਤੇ ਕੇਵਲ ਬੱਚਿਆਂ ਵੱਲੋਂ ਕੀਤਾ ਜਾਣਾ, ਜਿਨ੍ਹਾਂ ਨੂੰ ਪਿਛੋਂ ਮਾਪਿਆਂ ਦਾ ਜਾਂ ਕੋਈ ਹੋਰ ਸਹਾਰਾ ਨਹੀਂ, ਇਹ ਬੜਾ ਚਿੰਤਾਜਨਕ ਹੈ। ਉਥੋਂ ਦੀ ਪੁਲਿਸ ਦਾ ਵਿਵਹਾਰ ਅਤੇ ਵਿਤਕਰਾ ਸਾਡੇ ਵਾਸਤੇ ਚਿੰਤਾ ਦਾ ਸਬੱਬ ਹੈ। ਡਿਪਟੀ ਸਪੀਕਰ ਸਾਹਿਬ, ਜਿਹੜਾ ਪ੍ਰਾਈਮ ਮਨਿਸਟਰ ਹੁੰਦਾ ਹੈ, ਉਸ ਦਾ ਕਿਹਾ ਹੋਇਆ ਲਫਜ਼ ਉਸ ਦਾ ਦਿੱਤਾ ਹੋਇਆ ਹੁਕਮ, ਕਾਨੂੰਨ ਹੁੰਦਾ ਹੈ, ਉਹ ਲਾਗੂ ਹੁੰਦਾ ਹੈ। ਪਰ ਆਸਟ੍ਰੇਲੀਅਨ ਪ੍ਰਾਈਮ ਮਨਿਸਟਰ ਕੇਵਿਨ ਰੁਡ ਦਾ ਪ੍ਰਤੀਕਰਮ ਜੋ ਇਸ ਨਸਲੀ ਹਿੰਸਾ ਤੇ ਪ੍ਰਗਟਾਇਆ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਗਿਆ ਹੈ, ਬੜਾ ਦੁਖਦਾਈ ਹੈ। ਜਿਸ ਤਰ੍ਹਾਂ ਸਾਡੇ ਵੀ ਕਦੇ ਵਾਪਰ ਜਾਂਦਾ ਹੈ ਅਤੇ ਪ੍ਰਤੀਕਰਮ ਜਿਸ ਤਰ੍ਹਾਂ ਦੇ ਆਉਂਦੇ ਹਨ, ਉਹ ਤੁਸੀਂ ਵੀ ਪੜ੍ਹਦੇ ਰਹੇ ਹੋ, ਅਸੀਂ ਵੀ ਪੜ੍ਹਦੇ ਰਹੇ ਹਾਂ। ਇਹੋ ਜਿਹਾ ਪ੍ਰਤੀਕਰਮ ਕੇਵਿਨ ਰੁਡ ਨੇ ਜ਼ਾਹਿਰ ਕੀਤਾ ਹੈ। ਉਸ ਨੇ ਕਿਹਾ ਹੈ ਕਿ ਇਹ ਨਸਲੀ ਹਿੰਸਾ ਨਹੀਂ ਬੱਚਿਆਂ ਦੇ ਆਪਸੀ ਝਗੜੇ ਹਨ। ਉਥੋਂ ਦੀ ਤਾਨੀਆ ਜੈਤਾ ਜਿਹੜੀ ਹੈ, ਜਿਸ ਦੀ ਜ਼ਮੀਰ ਇੱਕ ਕਲਾਕਾਰ ਦੀ ਹੈ, ਉਹ ਕਹਿ ਰਹੀ ਹੈ ਕਿ ਨਸਲੀ ਹਿੰਸਾ ਤੇ ਮੈਨੂੰ ਸ਼ਰਮਿੰਦਗੀ ਆਉਂਦੀ ਹੈ ਔਰ ਪ੍ਰਾਈਮ ਮਨਿਸਟਰ ਕਹਿ ਰਿਹਾ ਹੈ ਕਿ ਇਹ ਨਸਲੀ ਹਿੰਸਾ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਕਈ ਜੱਜ ਵੀ ਚੰਗੇ ਹੁੰਦੇ ਹਨ। ਪਰ ਹੁਣੇ ਇੱਕ ਜੱਜ ਨੇ ਸਮਲਿੰਗੀ ਵਾਲਾ ਨਵਾਂ ਹੀ ਚੰਨ ਚਾੜ੍ਹ ਦਿੱਤਾ, ਪਤਾ ਨਹੀਂ ਪਿਉ ਦਾ ਪੁੱਤ ਆਪ ਹੀ ਸਮਲਿੰਗੀ ਹੋਵੇ, ਚਲੋ ਕੋਰਟ ਦਾ ਮੈਟਰ ਹੈ, ਪਤਾ ਨਹੀਂ ਕਿਹੜੇ ਹਾਲਾਤਾਂ ਵਿਚ ਉਸ ਨੇ ਫੈਸਲਾ ਕੀਤਾ ਕਿ ਸਾਰੇ ਹਿੰਦੁਸਤਾਨ ਨੂੰ ਨਵੇਂ ਚੱਕਰ ਵਿਚ ਪਾ ਦਿੱਤਾ ਪਰ ਸੁਪਰੀਮ ਕੋਰਟ ਨੇ ਆਸਟ੍ਰੇਲੀਆ ਵਿਚ ਹੋਈ ਨਸਲੀ ਹਿੰਸਾ ਤੇ ਸੂਓ ਮੋਟੋ ਨੋਟਿਸ ਲਿਆ ਅਤੇ ਹਿੰਦੁਸਤਾਨ ਦੀ ਸਰਕਾਰ ਨੂੰ ਕਿਹਾ ਕਿ ਐਫੀਡੈਵਿਟ ਫਾਈਲ ਕਰੋ ਕਿ ਤੁਸੀਂ ਆਸਟ੍ਰੇਲੀਅਨ ਗੌਰਮਿੰਟ ਨਾਲ ਕਿਸ ਪੱਧਰ ਤੇ ਗੱਲ ਕਰ ਰਹੇ ਹੋ। ਉਥੇ ਨਸਲੀ ਹਿੰਸਾ ਨੂੰ ਰੁਕਵਾਉਣ ਲਈ ਕੀ ਕਦਮ ਚੁੱਕ ਰਹੇ ਹੋ? ਜ਼ੁਬਾਨੀ ਕਲਾਮੀ ਅਖਬਾਰਾਂ ਦੇ ਵਿਚ ਕੱਢ ਦਿੰਦੇ ਹਨ ਕਿ ਪ੍ਰਾਈਮ ਮਨਿਸਟਰ ਨੇ ਜਾਂ ਵਿਦੇਸ਼ ਮੰਤਰੀ ਨੇ ਇਹ ਕਿਹਾ ਪਰ ਜੋ ਸੁਪਰੀਮ ਕੋਰਟ ਦੇ ਵਿਚ ਐਫੀਡੈਵਿਟ ਫਾਈਲ ਕੀਤਾ ਗਿਆ ਹੈ ਅਟਾਰਨੀ ਜਨਰਲ ਆਫ ਇੰਡੀਆ ਵੱਲੋਂ, ਉਸ ਵਿਚ ਆਸਟ੍ਰੇਲਿਅਨ ਪ੍ਰਾਈਮ ਮਨਿਸਟਰ ਕੇਵਿਨ ਰੁਡ ਵਾਲੇ ਲਫਜ਼ਾਂ ਦਾ ਇਸਤੇਮਾਲ ਕੀਤਾ ਗਿਆ ਹੈ ਕਿ ਇਹ ਸਾਰੇ ਮਾਮਲੇ ਨਸਲੀ ਹਿੰਸਾ ਦੇ ਨਹੀਂ। ਪਤਾ ਨਹੀਂ ਹੁਣ ਆਸਟ੍ਰੇਲੀਆ ਦੇ ਪ੍ਰਾਈਮ ਮਨਿਸਟਰ ਅਤੇ ਸਾਡੇ ਅਟਾਰਨੀ ਜਨਰਲ ਦੇ ਵਿਚਾਰ ਸਾਂਝੇ ਕਿਵੇਂ ਹੋ ਗਏ? ਇਹ ਬੜੇ ਦੁੱਖ ਅਤੇ ਅਫਸੋਸ ਦੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਇਹ ਵੀ ਰਿਪੋਰਟਾਂ ਆਈਆਂ ਹਨ ਕਿ ਉਨ੍ਹਾਂ ਹਮਲਿਆਂ ਵਿਚ 18 ਸਾਲ ਤੋਂ ਛੋਟੀ ਉਮਰ ਦੇ ਬੱਚੇ ਸ਼ਾਮਲ ਹਨ। ਆਸਟ੍ਰੇਲੀਅਨ ਕਾਨੂੰਨ 18 ਸਾਲ ਤੱਕ ਦੇ ਬੱਚਿਆਂ ਦੇ ਪ੍ਰਤੀ ਬਹੁਤ ਨਰਮ ਹੈ। ਹੁਣ ਆਸਟ੍ਰੇਲੀਅਨ ਸਰਕਾਰ ਕਹਿੰਦੀ ਹੈ ਕਿ ਅਸੀਂ ਨਵਾਂ ਕਾਨੂੰਨ ਬਣਾਉਣ ਜਾ ਰਹੇ ਹਾਂ। ਰਿਪੋਰਟ ਆਈ ਹੈ ਕਿ ਉਹ ਅਗਲੇ ਮਹੀਨੇ ਤੋਂ ਉਸ ਤੇ ਪ੍ਰਾਸੈਸ ਸ਼ੁਰੂ ਕਰ ਰਹੇ ਹਨ ਅਤੇ ਦਸੰਬਰ, 2009 ਤੱਕ ਕਾਨੂੰਨ ਬਣਾ ਦੇਣਾ ਹੈ। ਜਿੱਥੇ ਇੱਕ ਦਿਨ ਕੱਢਣਾ ਔਖਾ ਹੈ ਕਿ ਪਤਾ ਨਹੀਂ ਕੀ ਹੋ ਜਾਣਾ ਹੈ, ਉਥੇ ਆਸਟ੍ਰੇਲੀਅਨ ਗੌਰਮਿੰਟ ਦਾ 6 ਮਹੀਨਿਆਂ ਦਾ ਲਾਰਾ ਬਿਲਕੁਲ ਗਲਤ ਹੈ। ਪਤਾ ਨਹੀਂ ਇਨ੍ਹਾਂ ਦੀ ਕੀ ਨੀਤੀ ਹੈ, ਕੀ ਪਾਲਿਸੀ ਹੈ, ਕੀ ਮਨਸ਼ਾ ਹੈ ਅਤੇ ਸਾਡੀ ਗੌਰਮਿੰਟ ਨੇ ਉਨ੍ਹਾਂ ਨੂੰ ਕਹਿ ਦਿੱਤਾ ਹੈ ਕਿ ਠੀਕ ਹੈ ਜੀ, ਤੁਸੀਂ 6 ਮਹੀਨਿਆਂ ਵਿਚ ਕਾਨੂੰਨ ਬਣਾਓ। ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਵੱਲੋਂ ਇਸ ਤੇ ਬਹੁਤ ਗਹਿਰੀ ਚਿੰਤਾ ਜ਼ਾਹਿਰ ਕੀਤੀ ਗਈ ਹੈ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਥੇ ਦੇ ਪ੍ਰਾਈਮ ਮਨਿਸਟਰ ਨਾਲ ਅਤੇ ਆਸਟ੍ਰੇਲੀਅਨ ਡਿਪਲੋਮੇਟ ਨਾਲ ਇਹ ਮੁੱਦਾ ਉਠਾਇਆ ਹੈ। ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਜਿਹੜੇ ਸਾਡੇ ਡਿਪਟੀ ਚੀਫ

ਮਨਿਸਟਰ ਸਨ, ਉਨ੍ਹਾਂ ਨੇ ਵੀ ਪ੍ਰਧਾਨ ਮੰਤਰੀ ਨੂੰ ਚਿੰਤਾ ਜ਼ਾਹਿਰ ਕਰਦਿਆਂ ਚਿੱਠੀ ਲਿਖੀ ਅਤੇ ਪਿਛਲੇ ਦਿਨੀਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਸਾਡੇ ਕੈਬਨਿਟ ਮਨਿਸਟਰ ਉੱਥੇ ਗਏ ਸਨ ਅਤੇ ਆਸਟ੍ਰੇਲੀਆ ਦੇ ਮੰਤਰੀ ਬੋਬ ਕੈਮਰਾਜ ਨੂੰ ਮਿਲ ਕੇ ਇਹ ਚਿੰਤਾ ਜ਼ਾਹਿਰ ਕਰਕੇ ਆਏ ਹਨ। ਇਹ ਚਿੰਤਾ ਕਿਉਂ ਹੈ? ਸਾਨੂੰ ਸਾਰੀ ਮਨੁੱਖਤਾ ਦੀ ਚਿੰਤਾ ਹੈ। ਹਿੰਦੁਸਤਾਨ ਦੇ ਹਰ ਬੱਚੇ ਦੀ ਸਾਨੂੰ ਚਿੰਤਾ ਹੈ ਔਰ ਸਭ ਤੋਂ ਵੱਧ ਪੰਜਾਬ ਦੇ 38000 ਬੱਚਿਆਂ ਦੀ, ਵਿਦਿਆਰਥੀਆਂ ਦੀ ਸਾਨੂੰ ਚਿੰਤਾ ਹੈ, ਜਿਨ੍ਹਾਂ ਤੇ ਨਸਲੀ ਹਮਲੇ ਹੋਏ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਡਵੀਜ਼ਨਲ ਕਮਿਸ਼ਨਰ, ਪਟਿਆਲਾ ਸਰਦਾਰ ਜੇ.ਐਸ. ਬੀਰ ਦੀ ਡਿਊਟੀ ਲਾਈ ਹੈ ਕਿ ਜਿਹੜੇ ਵੀ ਬੱਚੇ, ਪੰਜਾਬ ਦੇ ਸਟੂਡੈਂਟਸ ਜਿਹੜੇ ਹਨ, ਉਹ ਆਸਟ੍ਰੇਲੀਆ ਐਜੂਕੇਸ਼ਨ ਵਾਸਤੇ ਗਏ ਹਨ ਉਹ ਕਿੱਥੇ ਪੜ੍ਹਦੇ ਹਨ, ਉਹ ਕਿੱਥੇ ਸਟੱਡੀ ਕਰਦੇ ਹਨ, ਕਿੱਥੇ ਰਹਿੰਦੇ ਹਨ ਅਤੇ ਕਿਹੜੀ-ਕਿਹੜੀ ਉਹ ਪਾਰਟ ਟਾਈਮ ਜਾਬ ਕਰਦੇ ਹਨ, ਉਸ ਨਾਲ ਸਬੰਧਤ ਸਾਰਾ ਡਾਟਾ ਉਨ੍ਹਾਂ ਦੇ ਪੇਰੈਂਟਸ ਤੋਂ ਕੁਲੈਕਟ ਕਰਨ। ਡਿਪਟੀ ਸਪੀਕਰ ਸਾਹਿਬ, ਅੱਜ ਆਪਾਂ ਜਾਬ ਦੀਆਂ ਗੱਲਾਂ ਕਰਦੇ ਹਾਂ, ਉਨ੍ਹਾਂ ਵਿਦਿਆਰਥੀਆਂ ਦੀਆਂ ਗੱਲਾਂ ਕਰਦੇ ਹਾਂ ਪਰ ਚੰਗਿਆੜੇ ਤੋਂ ਹਮੇਸ਼ਾਂ ਭਾਂਬੜ ਹੀ ਬਣਦੇ ਹਨ। ਆਸਟ੍ਰੇਲੀਆ ਨੂੰ ਬੜਾ ਪੀਸਫੁੱਲ, ਬੜਾ ਵਧੀਆ ਦੇਸ਼ ਮੰਨਿਆ ਜਾਂਦਾ ਸੀ। ਜੇਕਰ ਉਸ ਵਿਚ ਨਸਲੀ ਹਿੰਸਾ ਪੈਦਾ ਹੋ ਸਕਦੀ ਹੈ, ਬੱਚਿਆਂ ਤੇ ਹਮਲੇ ਹੋ ਸਕਦੇ ਹਨ ਤਾਂ ਆਸਟ੍ਰੇਲੀਆ ਵਿਚ ਭਾਰਤੀ ਮੂਲ ਦੇ ਲੋਕ ਖਾਸ ਕਰਕੇ ਪੰਜਾਬ ਦਾ ਬਹੁਤ ਵੱਡਾ ਹਿੱਸਾ ਆਸਟ੍ਰੇਲੀਆ ਵਿਚ ਪ੍ਰਮਾਨੈਂਟ ਤੌਰ ਤੇ ਸੈਟਲ ਹੋ ਚੁੱਕਿਆ ਹੈ, ਉਹ ਉਥੇ ਕਾਰੋਬਾਰ ਕਰਦੇ ਹਨ, ਜੇਕਰ ਅੱਜ ਭਾਰਤ ਦੀ ਸਰਕਾਰ ਨੇ ਉਨ੍ਹਾਂ ਨੂੰ ਨਾ ਦੇਖਿਆ ਤਾਂ ਉਹ ਲੋਕ ਸਾਰੇ ਦੇ ਸਾਰੇ ਤਬਾਹ ਹੋ ਜਾਣਗੇ ਤੇ ਫਿਰ ਉਥੋਂ ਸਭ ਕੁਝ ਛੱਡ ਕੇ ਉਨ੍ਹਾਂ ਨੂੰ ਪੰਜਾਬ ਵਿਚ ਆਉਣਾ ਪਵੇਗਾ ਅਤੇ ਦੇਖ ਲੈਣ ਕਿ ਕੀ ਪੰਜਾਬ ਉਨ੍ਹਾਂ ਲੋਕਾਂ ਨੂੰ ਬਰਦਾਸ਼ਤ ਕਰਨ ਦੀ ਸਮਰੱਥਾ ਰੱਖਦਾ ਹੈ? ਲੇਕਿਨ ਆਪਣਿਆਂ ਨੂੰ ਝੱਲਣਾ ਪੈਂਦਾ ਹੈ ਪਰ ਇੰਨੇ ਵੱਡੇ-ਵੱਡੇ ਕਾਰੋਬਾਰ ਛੱਡਣੇ ਅਤੇ ਨਵੇਂ ਸਿਰਿਓਂ ਇਥੇ ਆ ਕੇ ਸੈਟਅੱਪ ਕਰਨਾ, ਇਹ ਕਿੰਨੀ ਵੱਡੀ ਚਿੰਤਾ ਵਾਲੀ ਗੱਲ ਹੈ।

ਡਿਪਟੀ ਸਪੀਕਰ ਸਾਹਿਬ, ਜਿਹੜੀ ਨਸਲੀ ਹਿੰਸਾ ਹੈ, ਜਿਹੜੇ ਵਿਤਕਰੇ ਹਨ, ਜਿਹੜੇ ਭੇਦਭਾਵ ਹਨ, ਇਹ ਜਦੋਂ ਵੀ ਕਿਤੇ ਸ਼ੁਰੂ ਹੁੰਦਾ ਹੈ, ਇਹ ਬੜੀ ਵੱਡੀ ਖਤਰੇ ਦੀ ਘੰਟੀ ਬਣਦੀ ਹੈ। ਆਖਿਰ ਇਹ ਤਬਾਹੀ ਕਰਦੀ ਹੈ, ਮਨੁੱਖਤਾ ਦਾ ਘਾਣ ਕਰਦੀ ਹੈ। ਰਾਜ ਠਾਕਰੇ ਜੀ ਨੇ ਉਤਰ ਭਾਰਤੀਆਂ ਨਾਲ ਮਹਾਂਰਾਸ਼ਟਰ ਵਿਚ ਜੋ ਕੁਝ ਕੀਤਾ, ਉਹ ਹੁਣ ਵੀ ਹੋ ਰਿਹਾ ਹੈ, ਉਹੀ ਕੁਝ ਪਿੱਛੇ ਜਿਹੇ ਇਕ ਹੋਰ ਸੂਬੇ ਵਿਚ ਵੀ ਵਾਪਰਿਆ। ਸਾਰਿਆਂ ਨੇ ਇਸ ਤੇ ਬੜੀ ਚਿੰਤਾ ਜ਼ਾਹਿਰ ਕੀਤੀ ਹੈ। ਦੇਸ਼ ਇਕ ਹੈ, ਮੁਲਕ ਇਕ ਹੈ, ਹਰ ਇਕ ਨੂੰ ਬਰਾਬਰ ਦਾ ਅਧਿਕਾਰ ਹੈ.....

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਡਿਪਟੀ ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਲੈ ਕੇ ਆਏ ਹਨ ਕਿ ਆਸਟ੍ਰੇਲੀਆ ਵਿਚ ਸਾਡੇ ਬੱਚਿਆਂ ਤੇ ਨਸਲੀ ਹਮਲੇ ਹੋਏ ਹਨ ਪਰ ਹੁਣ ਗੱਲ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਬਾਲ ਠਾਕਰੇ ਵਾਲੀ ਕਰਨੀ ਸ਼ੁਰੂ ਕਰ ਦਿੱਤੀ ਹੈ। ਇਨ੍ਹਾਂ ਨੂੰ ਆਪਣੇ ਰੈਜ਼ੋਲਿਊਸ਼ਨ ਤੱਕ ਹੀ ਸੀਮਤ ਰਹਿਣਾ ਚਾਹੀਦਾ ਹੈ। ਇਹ ਰੈਜ਼ੋਲਿਊਸ਼ਨ ਨਾਲ ਸਬੰਧਤ ਗੱਲ ਕਰਨ। ਇਹ ਫਲੇਅਰ ਅੱਪ ਕਰਨ ਵਾਲੀ ਗੱਲ ਨਾ ਕਰਨ। ਇਹ ਆਪਣੀ ਸਾਰੀ ਗੱਲ ਨੂੰ ਮਤੇ ਤੱਕ ਹੀ ਸੀਮਤ ਰੱਖਣ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਨੇ ਅੱਗ ਦਾ ਸਾਹਮਣਾ ਕੀਤਾ ਹੈ, ਉਹ ਟਟਹਿਣੇ ਤੋਂ ਨਹੀਂ ਡਰਦੇ। ਇਹ ਤਾਂ ਹਰੀ ਪੱਗ ਬੰਨ ਕੇ ਇਧਰ ਆ ਕੇ ਬੈਠ ਗਏ ਹਨ, ਸਾਡੀ ਤਾਂ ਅੱਜ ਵੀ ਨੀਲੀ ਹੈ। ਅਸੀਂ ਤਾਂ ਦੋਨੋਂ ਹੀ ਇਕੱਠੇ ਹੁੰਦੇ ਸੀ। ਇਕ ਵਾਰੀ ਸਾਡੇ ਪਿੱਛੇ ਪੁਲਿਸ ਲੱਗ ਗਈ, ਤੁਸੀਂ ਤਾਂ ਇਧਰ ਸਾਂਝ ਪਾ ਕੇ ਭੱਜ ਗਏ। ...(ਵਿਘਨ)... ਬਾਦਲ ਸਾਹਿਬ ਮੇਰੇ ਬਾਪ ਹਨ। ਮੈਨੂੰ ਬਾਦਲ ਸਾਹਿਬ ਤੇ ਮਾਣ ਹੈ। ਜਿੱਥੇ ਇਹ ਖੜ੍ਹੇ ਹਨ, ਉਥੇ ਮੈਂ ਵੀ ਖੜ੍ਹਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਕੁਝ ਉਸ ਸਮੇਂ ਵਿਚ ਕੀਤਾ, ਉਹ ਵੀ ਹਾਊਸ ਨੂੰ ਦੱਸ ਦੇਣ।

ਸਰਦਾਰ ਵਿਰਸਾ ਸਿੰਘ ਵਲਟੋਹਾ : ਜੋ ਕੁਝ ਵੀ ਉਦੋਂ ਕੀਤਾ, ਮੈਨੂੰ ਉਸ ਤੇ ਅੱਜ ਵੀ ਮਾਣ ਹੈ, ਉਸ ਤੇ ਫਖਰ ਹੈ। ਮੈਂ ਹਮੇਸ਼ਾ ਪੰਜਾਬੀਆਂ ਦੇ ਵਾਸਤੇ ਆਵਾਜ਼ ਬੁਲੰਦ ਕੀਤੀ ਹੈ। ਤੁਹਾਡੇ ਵਾਂਗ ਗੱਦਾਰੀ ਨਹੀਂ ਕੀਤੀ। ਹੁਣ ਵੀ ਪੰਜਾਬ ਦੇ ਬੱਚਿਆਂ ਦੀ ਗੱਲ ਕੀਤੀ ਹੈ।

ਡਿਪਟੀ ਸਪੀਕਰ ਸਾਹਿਬ, ਨਸਲੀ ਹਿੰਸਾ ਦੀ ਗੱਲ ਜਿੱਥੇ ਕਿਤੇ ਵੀ ਪੈਦਾ ਹੁੰਦੀ ਹੈ, ਇਹ ਬਹੁਤ ਹੀ ਮਾੜੀ ਗੱਲ ਹੈ। ਅਸੀਂ ਬਾਹਰਲਿਆਂ ਨੂੰ ਤਾਂ ਕਹਿੰਦੇ ਹਾਂ ਕਿ ਸੁਧਰੋ ਤੇ ਮੈਂ ਹੁਣ ਜੋ ਗੱਲ ਕਰਦਾ ਹਾਂ ਕਿ ਨਸਲੀ ਹਿੰਸਾ, ਭੇਦਭਾਵ, ਵਿਤਕਰੇ ਬਾਰੇ ਦੇਖੋ ਇਨ੍ਹਾਂ ਨੇ (ਵਿਰੋਧੀ ਧਿਰ ਵੱਲ ਇਸ਼ਾਰਾ) ਨਾਹਰਾ ਦਿੱਤਾ, 'ਮਾਰੋ ਸਰਦਾਰ ਕੋ, ਦੇਸ਼ ਦੇ ਗੱਦਾਰ ਕੋ।' ਨਵੰਬਰ, 1984 ਦਾ ਉਹ ਕਾਲਾ ਦਿਨ ਅਸੀਂ ਕਿਵੇਂ ਭੁੱਲ ਸਕਦੇ ਹਾਂ। ਇਹ ਭਾਈਚਾਰੇ ਦੇ ਰਹਿਬਰਾਂ ਨੇ ਸਾਡੇ ਨਾਲ ਕੀ ਕੀਤਾ, ਪੰਜਾਬ ਨੂੰ ਤਬਾਹ ਕਰਕੇ ਰੱਖ ਦਿੱਤਾ। ਇਹੀ ਤਬਾਹੀ......

**ਰਾਣਾ ਕੰਵਰ ਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਜੇ ਇਹ ਗੱਲ ਹੋਏਗੀ ਤਾਂ ਜਿਹੜੇ ਬੱਸਾਂ ਵਿੱਚੋਂ ਲਾਹ ਲਾਹ ਕੇ 100-100 ਬੰਦੇ ਕਤਲ ਕੀਤੇ ਗਏ, ਉਹ ਗੱਲ ਵੀ ਹੋਏਗੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ

---

**Expunged as ordered by the Chair.

ਹੈ। ਵਲਟੋਹਾ ਜੀ, ਤੁਸੀਂ ਬੋਲੋ।

ਸਰਦਾਰ ਵਿਰਸਾ ਸਿੰਘ ਵਲਟੋਹਾ : ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਕੁੜੱਤਣ ਵਾਲੀ ਗੱਲ ਨਹੀਂ ਸੀ ਕਰਨਾ ਚਾਹੁੰਦਾ ਪਰ ਕੁਝ ਪ੍ਰੋਵੋਕ ਹੀ ਇਸ ਤਰ੍ਹਾਂ ਕੀਤਾ ਗਿਆ ਹੈ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਭਾਰਤ ਸਰਕਾਰ ਪੰਜਾਬ ਦੇ ਮਸਲਿਆਂ ਪ੍ਰਤੀ ਕਿੰਨੀ ਕੁ ਸੰਜੀਦਾ ਹੁੰਦੀ ਹੈ। ਭਾਵੇਂ ਇਹ ਸਾਡਾ ਸਾਰਿਆਂ ਦਾ ਸਾਂਝਾ ਮਸਲਾ ਹੈ ਅਤੇ ਹਿੰਦੁਸਤਾਨ ਦੇ 93,000 ਵਿਦਿਆਰਥੀਆਂ ਦਾ ਮਸਲਾ ਹੈ, ਪਰ ਪਤਾ ਨਹੀਂ ਕਿਉਂ ਭਾਰਤ ਸਰਕਾਰ ਇਸ ਬਾਰੇ ਸੰਜੀਦਾ ਨਹੀਂ ਅਤੇ ਅੱਜ ਤੱਕ ਉਸ ਵੱਲੋਂ ਕੋਈ ਵੀ ਗੰਭੀਰ ਨੋਟਿਸ ਨਹੀਂ ਲਿਆ ਗਿਆ ਅਤੇ ਇਸ ਨਸਲੀ ਹਿੰਸਾ ਨੂੰ ਰੋਕਣ ਵਾਸਤੇ ਕੋਈ ਕੋਸ਼ਿਸ਼ ਨਹੀਂ ਕੀਤੀ ਗਈ। ਆਸਟਰੇਲੀਆ ਨਾਲ ਕੋਈ ਉਚ ਪੱਧਰੀ ਗੱਲਬਾਤ ਨਹੀਂ ਕੀਤੀ ਗਈ, ਜਿਸ ਨਾਲ ਇਹ ਨਸਲੀ ਹਿੰਸਾ ਰੋਕੀ ਜਾ ਸਕੇ। ਗੱਲਾਂ ਬੜੀਆਂ ਹੁੰਦੀਆਂ ਹਨ। ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਪੱਗ ਦੇ ਮਸਲੇ ਉਤੇ ਬਾਈਕਾਟ ਕਰਕੇ ਇਸ ਹਾਊਸ ਵਿਚੋਂ ਚਲੇ ਗਏ ਸਨ। ਹਿੰਦੁਸਤਾਨ ਦੀ ਸਰਕਾਰ ਨੂੰ ਪੱਗ ਦਾ ਮਸਲਾ ਉਠਾਉਣਾ ਚਾਹੀਦਾ ਸੀ ਪਰ ਇਹ ਅੱਜ ਵੀ ਉਥੇ ਦਾ ਉਥੇ ਹੀ ਖੜ੍ਹਾ ਹੈ.....

ਸ਼੍ਰੀ ਸੁਨੀਲ ਕੁਮਾਰ ਜਾਖੜ : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਰੈਜ਼ੋਲਿਊਸ਼ਨ ਦਾ ਕਨਸਰਨ ਪੰਜਾਬੀ ਸਟੂਡੈਂਟਸ ਤੇ ਆਸਟਰੇਲੀਆ ਵਿਚ ਹੋਏ ਨਸਲੀ ਹਮਲਿਆਂ ਨਾਲ ਹੈ, ਇਸ ਦੇ ਨਾਲ ਅਸੀਂ ਸਹਿਮਤ ਹਾਂ। ਮਗਰ ਮੇਰੇ ਲਰਨਡ ਵੀਰ ਜਿਸ ਤਰ੍ਹਾਂ ਗੱਲ ਕਰ ਰਹੇ ਹਨ ਕਿ ਹਿੰਦੁਸਤਾਨ ਦੀ ਸਰਕਾਰ ਨੇ ਇਸ ਮਸਲੇ ਨੂੰ ਉਥੇ ਟੇਕ-ਅੱਪ ਨਹੀਂ ਕੀਤਾ, ਇਹ ਇਥੇ ਹਾਊਸ ਦੇ ਵਿਚ ਕਹਿਣਾ ਇਕ ਹੋਛੀ ਕਿਸਮ ਦੀ ਗੱਲ ਹੈ। ਪੰਜਾਬ ਦੇ ਅੰਦਰ ਹਰ ਕਿਸਮ ਦੇ ਨਾਗਰਿਕ ਵਸਦੇ ਹਨ। ਸਾਨੂੰ ਇਸ ਗੱਲ ਦਾ ਮਾਣ ਹੈ ਕਿ ਪੰਜਾਬੀ ਭਾਈਚਾਰਾ ਅੱਜ ਵੀ ਕਾਇਮ ਹੈ। ਕਾਲੇ ਦਿਨਾਂ ਦੀਆਂ ਘਟਨਾਵਾਂ ਵਿਚ ਵੀ ਪੰਜਾਬੀ ਭਾਈਚਾਰਾ ਕਾਇਮ ਰਿਹਾ ਹੈ। ਮੈਂਬਰ ਸਾਹਿਬ ਨੇ ਕਿਹਾ ਹੈ ਕਿ ਜੋ ਕੁਝ ਮੈਂ ਉਸ ਸਮੇਂ ਕੀਤਾ, ਉਸ ਤੇ ਮੈਨੂੰ ਮਾਣ ਹੈ। ਇਸ ਦੇ ਬਾਵਜੂਦ inspite of their action and misdeeds, ਅੱਜ ਵੀ ਪੰਜਾਬੀ ਭਾਈਚਾਰਾ ਕਾਇਮ ਹੈ। ਇਸ ਦੀ ਨਿਖੇਧੀ ਕੀਤੀ ਜਾਵੇ । ਅੱਜ ਜਿਹੜੀ ਬੀ.ਜੇ.ਪੀ. ਦੇ ਸਹਾਰੇ ਇਹ ਰਾਜ ਭਾਗ ਚਲਾ ਰਹੇ ਹਨ, ਉਨ੍ਹਾਂ ਨੂੰ ਪੁੱਛ ਕੇ ਵੇਖੋ, ਉਹ ਇਸ ਨਾਲ ਸਹਿਮਤ ਹਨ ਜਾਂ ਨਹੀਂ।

ਸਰਦਾਰ ਵਿਰਸਾ ਸਿੰਘ ਵਲਟੋਹਾ : ਡਿਪਟੀ ਸਪੀਕਰ ਸਾਹਿਬ, ਇਹ ਮਤਾ ਸਾਰਿਆਂ ਦਾ ਸਾਂਝਾ ਮਤਾ ਹੈ। ਮੈਂ ਅਖੀਰ ਵਿਚ ਬੇਨਤੀ ਕਰਦਾ ਹਾਂ ਕਿ ਸਾਨੂੰ ਸਾਰਿਆਂ ਨੂੰ, ਜਿਹੜੇ ਕਿ ਅਸੀਂ ਪੰਜਾਬ ਦੇ ਲੋਕਾਂ ਦੀ ਪ੍ਰਤੀਨਿਧਤਾ ਕਰਦੇ ਹਾਂ, ਇਸ ਪਵਿੱਤਰ ਹਾਊਸ ਵਿਚ ਇਕਮੱਤ ਹੋ ਕੇ, ਬੁਲੰਦ ਅਵਾਜ਼ ਨਾਲ ਭਾਰਤ ਸਰਕਾਰ ਕੋਲ ਇਸ ਮਸਲੇ ਨੂੰ ਉਠਾਉਣਾ ਚਾਹੀਦਾ ਹੈ ਅਤੇ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਭਾਰਤ ਸਰਕਾਰ ਨੂੰ ਭੇਜੀਏ ਤਾਂ ਕਿ ਭਾਰਤ ਸਰਕਾਰ ਆਸਟਰੇਲੀਆ ਸਰਕਾਰ ਨਾਲ ਇਸ ਗੰਭੀਰ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਮਸਲੇ ਨੂੰ ਪੂਰੇ ਜ਼ੋਰ ਨਾਲ ਉਠਾਏ ਅਤੇ ਆਸਟਰੇਲੀਆ ਸਰਕਾਰ ਕੋਈ ਸਖਤ ਕਦਮ ਚੁੱਕ ਸਕੇ ਅਤੇ ਉਥੇ ਵਧ ਰਹੀ ਨਸਲੀ ਹਿੰਸਾ ਨੂੰ ਰੋਕਿਆ ਜਾ ਸਕੇ ਤਾਂ ਜੋ ਪੰਜਾਬੀਆਂ ਦੇ ਮਨਾਂ ਵਿਚ ਪੈਦਾ ਹੋਏ ਡਰ ਅਤੇ ਸਹਿਮ ਨੂੰ ਦੂਰ ਕੀਤਾ ਜਾ ਸਕੇ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਲਫਜ਼ਾਂ ਨਾਲ ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਗੈਰ ਸਰਕਾਰੀ ਮਤੇ ਨੂੰ, ਜਿਸ ਬਾਰੇ ਪੰਜਾਬ ਦੇ ਹਰ ਵਸਨੀਕ ਨੂੰ ਚਿੰਤਾ ਹੈ ਅਤੇ ਅਸੀਂ ਸਾਰੇ ਪੰਜਾਬ ਦੀ ਪ੍ਰਤੀਨਿਧਤਾ ਕਰਦੇ ਹਾਂ ਅਤੇ ਉਨ੍ਹਾਂ ਬੱਚਿਆਂ ਦੇ, ਜੋ ਬਾਹਰਲੇ ਦੇਸ਼ਾਂ ਵਿਚ ਵਿੱਦਿਆ ਲੈ ਰਹੇ ਹਨ, ਦੇ ਵਾਰਸ ਹਾਂ, ਉਨ੍ਹਾਂ ਉਤੇ ਹੋ ਰਹੇ ਨਸਲੀ ਹਮਲਿਆਂ ਨੂੰ ਰੋਕਣ ਲਈ ਜੋ ਵੀ ਇਹ ਹਾਊਸ ਕਰ ਸਕਦਾ ਹੈ, ਉਹ ਇਸ ਨੂੰ ਕਰਨਾ ਚਾਹੀਦਾ ਹੈ ਅਤੇ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਹਿੰਦੁਸਤਾਨ ਦੀ ਸਰਕਾਰ ਨੂੰ ਭੇਜਣਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ।

**ਸਰਦਾਰ ਜਗਬੀਰ ਸਿੰਘ ਬਰਾੜ (ਜਲੰਧਰ ਛਾਉਣੀ)** : ਧੰਨਵਾਦ, ਡਿਪਟੀ ਸਪੀਕਰ ਸਾਹਿਬ। ਡਿਪਟੀ ਸਪੀਕਰ ਸਾਹਿਬ, ਮਗਰਲੇ ਸਮੇਂ ਦੇ ਵਿਚ ਜੋ ਇਹ ਆਸਟਰੇਲੀਆ ਵਿਚ ਨਸਲੀ ਵਿਤਕਰੇ ਦੀ ਘਟਨਾ ਹੋਈ ਹੈ, ਇਹ ਬੜੀ ਨਿੰਦਣ ਯੋਗ ਹੈ। ਹਰ ਪੰਜਾਬੀ ਇਸ ਵਿਸ਼ੇ ਤੋਂ ਚਿੰਤਤ ਹੈ। ਪੰਜਾਬ ਦੇ ਮੁੱਖ ਮੰਤਰੀ ਜੀ ਵੀ ਬੜੇ ਚਿੰਤਤ ਹਨ। ਇਸ ਹਾਊਸ ਦੇ ਸਾਰੇ 117 ਮੈਂਬਰ ਚਿੰਤਤ ਹਨ। ਨਸਲੀ ਹਿੰਸਾ ਜਿਹੜੀ ਹੈ, ਇਹ ਇੰਨੀ ਮਾੜੀ ਚੀਜ਼ ਹੈ ਕਿ ਇਸਨੂੰ ਬਿਆਨ ਕਰਨਾ ਔਖਾ ਹੈ। ਇਸ ਨੂੰ ਸ਼ੁਰੂ ਹੁੰਦਿਆਂ ਹੀ ਜੇ ਦਬਾ ਲਿਆ ਜਾਵੇ, ਰੋਕ ਲਿਆ ਜਾਵੇ ਤਾਂ ਕਾਬੂ ਵਿਚ ਆ ਸਕਦੀ ਹੈ ਪਰ ਜੇ ਸ਼ੁਰੂ ਵਿਚ ਨਾ ਦਬਾਇਆ ਜਾਵੇ, ਰੋਕਿਆ ਨਾ ਜਾਵੇ ਤਾਂ ਇਹ ਜਿਹੜੀ ਅੱਗ ਹੈ, ਬੇ-ਕਾਬੂ ਹੋ ਜਾਂਦੀ ਹੈ ਅਤੇ ਇਸ ਨੂੰ ਰੋਕਿਆ ਨਹੀਂ ਜਾ ਸਕਦਾ। ਆਸਟਰੇਲੀਆ ਸਰਕਾਰ ਨੂੰ ਚਾਹੀਦਾ ਸੀ ਕਿ ਜਦੋਂ ਉਥੇ ਪਹਿਲੀ ਘਟਨਾ ਹੋਈ ਸੀ, ਉਦੋਂ ਹੀ ਰੋਕ ਲੈਂਦੀ ਤਾਂ ਉਸ ਤੋਂ ਬਾਅਦ ਇਹ ਜੋ 19-20 ਘਟਨਾਵਾਂ ਹੋਈਆਂ ਹਨ, ਇਨ੍ਹਾਂ ਤੋਂ ਬਚਿਆ ਜਾ ਸਕਦਾ ਸੀ, ਇਨ੍ਹਾਂ ਦੀ ਉਡੀਕ ਨਹੀਂ ਕਰਨੀ ਚਾਹੀਦੀ ਸੀ। ਨਸਲੀ ਹਿੰਸਾ ਸਭ ਤੋਂ ਪਹਿਲਾਂ ਤਰੱਕੀ ਰੋਕਦੀ ਹੈ ਅਤੇ ਜਦੋਂ ਕਿਸੇ ਇਨਸਾਨ ਦੀ ਤਰੱਕੀ ਰੁਕਦੀ ਹੈ ਤਾਂ ਉਸਦਾ ਜੀਵਨ ਅਸਤ-ਵਿਅਸਤ ਹੋ ਜਾਂਦਾ ਹੈ। ਉਸ ਨੂੰ ਆਉਣ ਵਾਲੇ ਜੀਵਨ ਵਿਚ ਕੋਈ ਨਿਸ਼ਾਨਾ ਨਹੀਂ ਦਿਸਦਾ। ਇਹ ਬੜੀ ਮਾੜੀ ਚੀਜ਼ ਹੈ। ਆਮ ਤੌਰ ਤੇ ਦੇਖਿਆ ਗਿਆ ਹੈ ਕਿ ਆਸਟਰੇਲੀਆ ਵਿਚ ਜੋ ਭਾਰਤੀ ਵਿਦਿਆਰਥੀਆਂ ਨਾਲ ਹੋਇਆ, ਉਸਨੇ ਸਾਰੇ ਮੁਲਕ ਨੂੰ, ਸਾਰੇ ਦੇਸ਼ ਨੂੰ, ਸਾਰੇ ਕੰਟਰੀ ਨੂੰ ਝੰਜੋੜ ਕੇ ਰੱਖ ਦਿੱਤਾ ਹੈ। ਭਾਰਤੀ ਵਿਦਿਆਰਥੀ ਜੋ ਹਨ, ਭਾਵੇਂ ਆਸਟਰੇਲੀਆ ਵਿਚ ਹਨ, ਅਮਰੀਕਾ ਵਿਚ ਹਨ ਜਾਂ ਕੈਨੇਡਾ ਵਿਚ ਹਨ, ਉਹ ਦਿਮਾਗੀ ਤੌਰ ਤੇ ਬੜੇ ਤੇਜ਼ ਹੁੰਦੇ ਹਨ। ਆਪਾਂ ਕਹਿੰਦੇ ਹਾਂ ਕਿ ਇਹ ਨਸਲੀ ਵਿਤਕਰਾ ਹੈ ਪਰ ਮੈਂ ਤਾਂ ਕਹਿੰਦਾ ਹਾਂ ਕਿ ਇਹ ਦਿਮਾਗੀ ਵਿਤਕਰਾ ਹੈ। ਜੋ ਭਾਰਤ ਦੇ ਵਿਦਿਆਰਥੀਆਂ ਦਾ ਦਿਮਾਗ ਹੈ, ਇਹ ਦੁਨੀਆਂ ਦੇ ਬੱਚਿਆਂ ਨਾਲੋਂ ਸਭ ਤੋਂ ਜ਼ਿਆਦਾ ਤੇਜ਼ ਹੈ। ਅੱਜ ਕੋਈ ਵੀ ਦੇਸ਼ ਤੁਸੀਂ ਲੈ ਲਓ, ਉਥੇ ਡਾਕਟਰ ਜਿਹੜੇ ਹਨ, ਉਹ ਸਭ ਤੋਂ ਵੱਧ ਭਾਰਤੀ ਮੂਲ ਦੇ ਹਨ, ਉਥੇ ਇੰਜੀਨੀਅਰ ਜਿਹੜੇ ਹਨ,

ਉਹ ਵੀ ਸਭ ਤੋਂ ਵੱਧ ਭਾਰਤੀ ਮੂਲ ਦੇ ਹਨ। ਜਦੋਂ ਤੱਕ ਭਾਰਤੀ ਮੂਲ ਦੇ ਲੋਕ ਜਿਹੜੇ ਸਨ, ਬੱਚੇ ਜਿਹੜੇ ਸਨ, ਉਹ ਉਥੇ ਲੇਬਰ ਕਰਦੇ ਰਹੇ ਅਤੇ ਪੰਡਾਂ ਸਿਰ ਤੇ ਚੁੱਕਦੇ ਰਹੇ, ਉਦੋਂ ਤੱਕ ਤਾਂ ਕੋਈ ਨਸਲੀ ਵਿਤਕਰਾ ਨਹੀਂ ਹੋਇਆ। ਜਿਉਂ ਜਿਉਂ ਸਮਾਂ ਬੀਤਦਾ ਗਿਆ, ਭਾਰਤੀ ਬੱਚੇ ਪੜ੍ਹਦੇ ਗਏ ਅਤੇ ਚੰਗੀਆਂ ਪੁਜ਼ੀਸ਼ਨਾਂ ਤੇ ਸਥਾਪਤ ਹੁੰਦੇ ਗਏ, ਉਨ੍ਹਾਂ ਨੇ ਆਪਣਾ ਚੰਗਾ ਜੀਵਨ ਬਤੀਤ ਕਰਨਾ ਸ਼ੁਰੂ ਕਰ ਦਿੱਤਾ ਤਾਂ ਇਹ ਨਸਲੀ ਵਿਤਕਰਾ ਆਉਣਾ ਸ਼ੁਰੂ ਹੋ ਗਿਆ। ਇਹ ਬੜੀ ਨਿੰਦਣਯੋਗ ਗੱਲ ਹੈ ਕਿ ਸਾਡੇ ਦਿਮਾਗ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਗਈ ਹੈ, ਇਹ ਸਾਡੇ ਬੱਚਿਆਂ ਦੇ ਅੱਗੇ ਵਧਣ ਦੇ ਮਨਸੂਬਿਆਂ ਨੂੰ ਰੋਕਣ ਦੀ ਗੱਲ ਕੀਤੀ ਗਈ ਹੈ, ਕੋਸ਼ਿਸ਼ ਕੀਤੀ ਗਈ ਹੈ। ਜਦੋਂ ਕੋਈ ਵਿਦਿਆਰਥੀ ਪੜ੍ਹਨ ਜਾਂਦਾ ਹੈ ਤਾਂ ਉਸਦੇ ਮਨ ਵਿਚ ਚਾਅ ਹੁੰਦੇ ਹਨ ਕਿ ਫਲਾਣੀ ਡਿਗਰੀ ਲਵਾਂਗਾ ਅਤੇ ਫਲਾਣੀ ਨੌਕਰੀ ਕਰਾਂਗਾ ਪਰ ਜਦੋਂ ਇਸ ਤਰ੍ਹਾਂ ਵਿਤਕਰੇ ਹੁੰਦੇ ਹਨ ਤਾਂ, ਡਿਪਟੀ ਸਪੀਕਰ ਸਾਹਿਬ, ਬੱਚੇ ਦਾ ਦਿਲ ਟੁੱਟ ਜਾਂਦਾ ਹੈ, ਦਿਮਾਗ ਕੰਮ ਕਰਨਾ ਬੰਦ ਕਰ ਦਿੰਦਾ ਹੈ ਅਤੇ ਉਸਨੂੰ ਆਪਣੀ ਜਾਨ ਬਚਾਉਣ ਦੀ ਪੈ ਜਾਂਦੀ ਹੈ। ਜੋ ਆਸਟਰੇਲੀਆ ਵਿਚ ਹੋਇਆ, ਮੈਂ ਭਾਰਤ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਆਸਟਰੇਲੀਆ ਵਿਚ ਜੋ ਭਾਰਤੀ ਬੱਚਿਆਂ ਅੰਦਰ ਸਹਿਮ ਹੈ, ਡਰ ਹੈ, ਉਸਨੂੰ ਦੂਰ ਕਰਨ ਦੀ ਜ਼ਰੂਰਤ ਹੈ, ਵਰਨਾ ਜੋ ਬੱਚੇ ਉਥੇ ਗਏ ਹੋਏ ਹਨ, ਉਨ੍ਹਾਂ ਦਾ ਇੰਨਾ ਨੁਕਸਾਨ ਹੋ ਜਾਵੇਗਾ ਕਿ ਉਸਦੀ ਭਰਪਾਈ ਨਹੀਂ ਹੋਣੀ। ਇਕ ਤਾਂ ਪੜ੍ਹਾਈ ਦਾ ਨੁਕਸਾਨ ਹੋਵੇਗਾ, ਨਾਲ ਮਾਲੀ ਨੁਕਸਾਨ ਵੀ ਬੜਾ ਹੋਣਾ ਹੈ। ਉਨ੍ਹਾਂ ਦੇ ਮਾਪਿਆਂ ਨੇ ਪੈਸੇ ਦਾ ਪ੍ਰਬੰਧ ਜੋ ਕੀਤਾ ਹੁੰਦਾ ਹੈ, ਬੜੀ ਮੁਸ਼ਕਲ ਨਾਲ ਕੀਤਾ ਹੁੰਦਾ ਹੈ। ਕਿਸੇ ਨੇ ਬੈਂਕ ਤੋਂ ਕਰਜ਼ਾ ਲੈ ਕੇ ਭੇਜਿਆ ਹੁੰਦਾ ਹੈ, ਕਿਸੇ ਨੇ ਸ਼ਾਹੂਕਾਰ ਤੋਂ ਪੈਸਾ ਲਿਆ ਹੁੰਦਾ ਹੈ, ਕਿਸੇ ਨੇ ਆਪਣੀ ਜ਼ਮੀਨ ਦਾ ਟੁਕੜਾ ਵੇਚਿਆ ਹੁੰਦਾ ਹੈ ਅਤੇ ਕਿਸੇ ਨੇ ਆਪਣੇ ਪਲਾਟ ਵੇਚ ਕੇ ਬੱਚੇ ਨੂੰ ਬਾਹਰ ਭੇਜਿਆ ਹੁੰਦਾ ਹੈ, ਕਿਉਂਕਿ ਪੰਜਾਬੀ ਮਾਪੇ ਆਪਣੇ ਬੱਚਿਆਂ ਦੀ ਤਰੱਕੀ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਹਨ। ਇਹ ਜਿਹੜਾ ਵੀ ਨੁਕਸਾਨ ਹੈ, ਇਸ ਦੀ ਭਰਪਾਈ ਕਰਨੀ ਬੜੀ ਜ਼ਰੂਰੀ ਹੈ ਨਹੀਂ ਤਾਂ ਬਾਅਦ ਵਿਚ ਬੜੀ ਮੁਸ਼ਕਲ ਹੋਵੇਗੀ ਕਿਉਂਕਿ ਇਸ ਨਾਲ ਉਨ੍ਹਾਂ ਬੱਚਿਆਂ ਦੇ ਜਿਹੜੇ ਸੁਪਨੇ ਹਨ, ਉਹ ਚਕਨਾ-ਚੂਰ ਹੋ ਜਾਂਦੇ ਹਨ, ਜਿਵੇਂ ਆਸਟਰੇਲੀਆ ਵਿਚ ਹੋਇਆ। ਬੱਚਿਆਂ ਦਾ ਮਨ ਪੜ੍ਹਾਈ ਵਿਚ ਨਹੀਂ ਲੱਗ ਰਿਹਾ। ਉਹ ਡਰਦੇ ਹਨ, ਲੁਕਦੇ ਫਿਰਦੇ ਹਨ। ਮਾਂ ਬਾਪ ਇੱਥੇ ਫਿਕਰ ਵਿਚ ਹਨ। ਮਾਂ ਬਾਪ ਇਸ ਗੱਲ ਤੇ ਆ ਗਏ ਹਨ ਕਿ ਉਹ ਸਹੀ ਸਲਾਮਤ ਵਾਪਸ ਆ ਜਾਣ ਭਾਵੇਂ ਉਨ੍ਹਾਂ ਨੂੰ ਡਿਗਰੀ ਮਿਲੇ ਜਾਂ ਨਾ ਮਿਲੇ। ਇਸ ਤੋਂ ਵੱਧ ਮਾਯੂਸੀ ਮਾਂ ਬਾਪ ਲਈ ਹੋਰ ਕੀ ਹੋ ਸਕਦੀ ਹੈ ਜਿਹੜੇ ਕਹਿੰਦੇ ਹਨ ਕਿ ਪੈਸਾ ਭਾਵੇਂ ਚਲਾ ਜਾਵੇ ਪਰ ਬੱਚਾ ਸਹੀ ਸਲਾਮਤ ਵਾਪਸ ਆ ਜਾਵੇ। ਇਸ ਕਰਕੇ ਇਸ ਵਿਸ਼ੇ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਇੱਥੇ ਵਿਕਸਿਤ ਦੇਸ਼ਾਂ ਬਾਰੇ ਗੱਲ ਚੱਲੀ ਹੈ। ਆਸਟਰੇਲੀਆ ਬਾਰੇ ਗੱਲ ਹੋਈ ਸੀ ਕਿ ਆਪਾਂ ਉਥੇ ਜਾ ਕੇ ਟ੍ਰੈਫਿਕ ਸਿਸਟਮ ਦੇਖ ਕੇ ਆਈਏ। ਉਹ ਡਿਵੈਲਪਡ ਕੰਟਰੀ ਹੈ ਪਰ ਉਥੇ ਵੀ ਨਸਲੀ ਵਿਤਕਰਾ ਹੋ ਰਿਹਾ ਹੈ। ਇਹ ਦੁਨੀਆਂ ਵਿਚ ਬਹੁਤ ਮਾੜੀ ਗੱਲ ਹੈ। ਨਸਲੀ ਵਿਤਕਰਾ

[ ਸਰਦਾਰ ਜਗਬੀਰ ਸਿੰਘ ਬਰਾੜ ]

ਭਾਵੇਂ ਭਾਰਤ ਵਿਚ ਹੋਵੇ, ਭਾਵੇਂ ਆਸਟਰੇਲੀਆ ਵਿਚ ਹੋਵੇ, ਕਿਤੇ ਵੀ ਹੋਵੇ, ਭਾਵੇਂ ਵਿਦਿਆਰਥੀਆਂ ਤੇ ਹੋਵੇ, ਭਾਵੇਂ ਕਾਰੋਬਾਰੀ ਲੋਕਾਂ ਤੇ ਹੋਵੇ, ਇਹ ਨਿੰਦਣਯੋਗ ਹੈ। ਇਸ ਦੀ ਜਿੰਨੀ ਨਿੰਦਿਆ ਕੀਤੀ ਜਾਵੇ, ਉਹ ਘੱਟ ਹੈ। ਜੇ ਭਾਰਤ ਦੇ ਲੋਕਾਂ ਨੂੰ ਜੋ ਬਾਹਰ ਹਨ, ਉਨ੍ਹਾਂ ਨੂੰ ਇਹ ਮਹਿਸੂਸ ਹੋ ਗਿਆ ਕਿ ਉਹ ਉਥੇ ਮਹਿਫੂਜ਼ ਹਨ, ਸੁਰੱਖਿਅਤ ਹਨ ਤਾਂ ਪੁਰਾਣੇ ਤਰੀਕੇ ਨਾਲ ਬੱਚਿਆਂ ਦਾ ਉਥੇ ਜਾਣਾ ਲੱਗਾ ਰਹੇਗਾ ਔਰ ਉਹ ਡਿਗਰੀਆਂ ਹਾਸਲ ਕਰਦੇ ਰਹਿਣਗੇ। ਇਹ ਬਹੁਤ ਜ਼ਰੂਰੀ ਹੈ। ਇਸ ਕਰਕੇ ਹਿੰਦੁਸਤਾਨ ਦੀ ਸਰਕਾਰ ਇਸ ਮਸਲੇ ਨੂੰ ਹੱਲ ਕਰਵਾਵੇ। ਮੇਰੇ ਤੋਂ ਪਹਿਲਾਂ ਸਰਦਾਰ ਵਿਰਸਾ ਸਿੰਘ ਵਲਟੋਹਾ ਬੋਲ ਰਹੇ ਸਨ। ਅਖਬਾਰਾਂ ਵਿਚ ਲਿਖਿਆ ਹੈ ਕਿ ਉਥੇ ਪੁਲਿਸ ਸਖਤੀ ਨਹੀਂ ਕਰ ਰਹੀ। ਅਗਰ ਕੋਈ ਇੰਸੀਡੈਂਟ ਹੁੰਦਾ ਹੈ ਤਾਂ ਪੁਲਿਸ ਵਾਲੇ ਕਹਿੰਦੇ ਹਨ ਕਿ ਤੁਸੀਂ ਰਾਤ 12 ਵਜੇ ਕਿਉਂ ਫਿਰ ਰਹੇ ਸੀ? ਤੁਹਾਡਾ ਕੀ ਕੰਮ ਹੈ? ਇਹ ਗੱਲ ਉਹ ਸਿਰਫ ਭਾਰਤੀ ਮੂਲ ਦੇ ਬੱਚਿਆਂ ਨੂੰ ਕਹਿੰਦੇ ਹਨ, ਆਸਟਰੇਲੀਆ ਦੇ ਬੱਚਿਆਂ ਨੂੰ ਨਹੀਂ। ਇਹ ਡਬਲ ਸਟੈਂਡਰਡ ਵਾਲਾ ਕਾਨੂੰਨ ਹੈ। ਅਜਿਹਾ ਕਿਸੇ ਕੀਮਤ ਤੇ ਨਹੀਂ ਹੋਣਾ ਚਾਹੀਦਾ। ਪਿੱਛੇ ਜਿਹੇ ਮਾਨਯੋਗ ਢੀਂਡਸਾ ਸਾਹਿਬ ਉਥੇ ਗਏ ਸੀ। ਉਨ੍ਹਾਂ ਨੇ ਵੀ ਇਹ ਮਾਮਲਾ ਉਥੇ ਟੇਕ ਅੱਪ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਜੇ ਕਿਸੇ ਹਾਲਤ ਵਿਚ ਜਿਹੜੇ ਲੋਕ ਬਾਹਰ ਹਨ, ਭਾਵੇਂ ਵਿਦਿਆਰਥੀ ਹਨ ਤੇ ਭਾਵੇਂ ਕਾਰੋਬਾਰੀ ਹਨ, ਜੇ ਉਨ੍ਹਾਂ ਨੂੰ ਵਾਪਸ ਆਉਣਾ ਪਿਆ ਜਾਂ ਵਾਪਸ ਬੁਲਾਉਣਾ ਪੈ ਗਿਆ ਤਾਂ ਵੱਡੀ ਬਿਪਤਾ ਖੜ੍ਹੀ ਹੋ ਜਾਵੇਗੀ। ਭਾਰਤ ਦੇ ਕਿੰਨੇ ਲੋਕ ਬਾਹਰ ਗਏ ਹੋਏ ਹਨ? ਔਰ ਖਾਸ ਕਰਕੇ ਪੰਜਾਬ ਦੇ ਬੱਚੇ ਵੱਡੀ ਗਿਣਤੀ ਵਿਚ ਬਾਹਰ ਗਏ ਹੋਏ ਹਨ। ਪੰਜਾਬ ਇਸ ਕਰਕੇ ਆਉਣ ਵਾਲੇ 25-30 ਸਾਲ ਨਹੀਂ ਸੰਭਲ ਸਕੇਗਾ ਕਿਉਂਕਿ ਪੰਜਾਬ ਦਾ ਬਹੁਤਾ ਹਿੱਸਾ ਫਾਰਨ ਕਾਰੋਬਾਰੀ ਲੋਕਾਂ ਕਰਕੇ ਜਾਂ ਵਿਦਿਆਰਥੀਆਂ ਕਰਕੇ ਖੁਸ਼ਹਾਲ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਸ ਦੀ ਜਿੰਨੀ ਵੀ ਨਿੰਦਿਆ ਕੀਤੀ ਜਾਵੇ, ਉਹ ਥੋੜ੍ਹੀ ਹੈ। ਅੱਜ ਆਪਾਂ ਦੇਖਦੇ ਹਾਂ ਕਿ ਮਗਰਲੇ ਸਮਿਆਂ ਵਿਚ ਮੌਨਸੂਨ ਨਹੀਂ ਹੋਣੀ। ਜੇ ਮੌਨਸੂਨ 5-6 ਸਾਲ ਮਗਰੋਂ ਫੇਲ੍ਹ ਹੋਈ ਹੈ ਤਾਂ ਸਾਰਾ ਭਾਰਤ ਬੜੀ ਪਰਾਬਲਮ ਵਿਚ ਖੜ੍ਹਾ ਹੋ ਗਿਆ ਹੈ ਕਿ ਫਸਲ ਕਿੱਥੋਂ ਹੋਵੇਗੀ, ਪੈਸਾ ਕਿੱਥੋਂ ਆਵੇਗਾ? ਡਿਪਟੀ ਸਪੀਕਰ ਸਾਹਿਬ, ਫਾਰਨ ਦੀ ਮੌਨਸੂਨ (ਐਨ.ਆਰ.ਆਈਜ਼ ਵੱਲੋਂ ਭੇਜੀ ਕਮਾਈ) 12 ਮਹੀਨੇ ਪੰਜਾਬ ਨੂੰ ਆਉਂਦੀ ਹੈ। ਜੇ ਇਹ ਮੌਨਸੂਨ ਬੰਦ ਹੋ ਗਈ ਤਾਂ ਇਸ ਨਾਲ ਬਹੁਤ ਨੁਕਸਾਨ ਹੋਵੇਗਾ। ਮੈਂ ਕਹਿੰਦਾ ਹਾਂ ਕਿ ਜੋ ਭਾਰਤ ਦੇ ਵਿਦਿਆਰਥੀ ਜਾਂ ਕਾਰੋਬਾਰੀ ਇਨਸਾਨ ਬਾਹਰ ਜਾਂਦੇ ਹਨ, ਉਨ੍ਹਾਂ ਦਾ ਹੌਸਲਾ ਬੁਲੰਦ ਕਰਨਾ ਚਾਹੀਦਾ ਹੈ, ਉਨ੍ਹਾਂ ਨੂੰ ਬਚਾਅ ਕੇ ਰੱਖਣਾ ਭਾਰਤ ਸਰਕਾਰ ਦੀ ਜ਼ਿੰਮੇਵਾਰੀ ਹੈ। ਇਹ ਮਾਮਲਾ ਟੇਕ ਅੱਪ ਕਰਨਾ ਚਾਹੀਦਾ ਹੈ। ਆਸਟਰੇਲੀਆ ਦਾ ਆਪਣਾ ਕਾਨੂੰਨ ਹੈ। ਉਥੇ ਪੰਜਾਬ ਜਾਂ ਭਾਰਤ ਦਾ ਕਾਨੂੰਨ ਲਾਗੂ ਨਹੀਂ ਹੁੰਦਾ। ਇਸ ਲਈ ਡਿਪਲੋਮੈਟਿਕ ਵੇਅ ਨਾਲ ਜਿੰਨੀ ਛੇਤੀ ਹੋ ਸਕੇ, ਬੱਚਿਆਂ ਨੂੰ ਦੁਬਾਰਾ ਪੜ੍ਹਾਈ ਵਾਲੇ ਪਾਸੇ ਲਗਾਇਆ ਜਾਵੇ। ਮੈਂ ਇਸ ਨਸਲੀ ਵਿਤਕਰੇ ਦੀ ਪੁਰਜ਼ੋਰ ਨਿੰਦਾ ਕਰਦਾ ਹਾਂ ਤੇ ਸਿਫਾਰਸ਼ ਕਰਦਾ ਹਾਂ ਕਿ ਇਸ ਮਤੇ ਨੂੰ ਪਾਸ ਕੀਤਾ

ਜਾਵੇ। ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। (ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) :** ਡਿਪਟੀ ਸਪੀਕਰ ਸਾਹਿਬ, ਜੋ ਇਹ ਰੈਜ਼ੋਲਿਊਸ਼ਨ ਸਰਦਾਰ ਵਿਰਸਾ ਸਿੰਘ ਵਲਟੋਹਾ ਲੈ ਕੇ ਆਏ ਹਨ, ਮੈਂ ਇੱਕ ਗੱਲ ਤੇ ਹੈਰਾਨ ਹਾਂ ਕਿ ਜਿਹੜੀ ਗੱਲ ਤੁਰੰਤ ਲੋੜੀਂਦੀ ਸੀ, ਠੀਕ ਵੇਲੇ ਤੇ ਉਹ ਕਿਉਂ ਨਹੀਂ ਕੀਤੀ? ਆਸਟਰੀਆ ਵਿਚ ਸੰਤਾਂ ਦਾ ਮਰਡਰ ਹੋਇਆ ਤਾਂ ਪੰਜਾਬ ਸਰਕਾਰ ਨੇ ਉਹ ਦੌੜ ਲਗਾਈ ਕਿ ਉਥੇ ਜਹਾਜ਼ ਭੇਜ ਦਿੱਤਾ। ਦਿੱਲੀ ਜਾ ਕੇ ਪੰਜਾਬ ਦੇ ਸਾਰੇ ਮੰਤਰੀ ਖੜ੍ਹੇ ਹੋ ਗਏ ਹਾਲਾਂ ਕਿ ਸੈਂਟਰ ਗੌਰਮਿੰਟ ਨੇ ਉਹ ਮਾਮਲਾ ਟੇਕ ਅੱਪ ਕਰ ਲਿਆ ਹੋਇਆ ਸੀ। ਕੇਂਦਰ ਸਰਕਾਰ ਨੇ ਸਾਰੀ ਗੱਲ ਨੂੰ ਰੋਕਿਆ ਅਤੇ ਨਾਲ ਦੀ ਨਾਲ ਜਦੋਂ ਪੰਜਾਬ ਵਿਚ ਹਾਲਾਤ ਖਰਾਬ ਹੋਏ ਤਾਂ ਉਥੇ ਪੈਰਾ ਮਿਲਟਰੀ ਫੋਰਸ ਭੇਜੀ। ਇਸੇ ਤਰ੍ਹਾਂ ਇਨ੍ਹਾਂ ਨੂੰ ਜੇ ਆਸਟ੍ਰੇਲੀਆ ਵਾਲੀ ਗੱਲ ਦੀ ਚਿੰਤਾ ਬਹੁਤ ਜ਼ਿਆਦਾ ਸੀ, ਤਾਂ ਇਹ ਉਸੇ ਵੇਲੇ ਆਪਣੀ ਚਿੰਤਾ ਜ਼ਾਹਿਰ ਕਰਦੇ। ਮੈਂ ਨਹੀਂ ਕਹਿੰਦਾ ਕਿ ਮਤਾ ਗਲਤ ਹੈ ਲੇਕਿਨ ਹੁਣ ਲੇਟ ਲੈ ਕੇ ਆਏ ਹੋ। ਸਾਡੇ ਪ੍ਰਧਾਨ ਮੰਤਰੀ ਨੇ ਮਾਮਲਾ ਟੇਕਅੱਪ ਕੀਤਾ, ਇਸ ਤੇ ਧੰਨਵਾਦ ਦਾ ਇੱਕ ਸ਼ਬਦ ਇਨ੍ਹਾਂ ਦੇ ਮੂੰਹ ਵਿਚ ਨਹੀਂ ਆਇਆ। ਸਾਡੇ ਫੌਰਨ ਮਨਿਸਟਰ ਮਿਸਟਰ ਕ੍ਰਿਸ਼ਨਾ ਨੂੰ ਅੱਠ ਐਮ.ਐਲ.ਏਜ਼ ਦਾ ਡੈਲੀਗੇਸ਼ਨ, ਬੀਬੀ ਜੀ ਬੈਠੇ ਹਨ, ਸਾਡੇ ਪੰਜਾਬ ਦੇ ਪਾਰਲੀਮੈਂਟੇਰੀਅਨ ਮਹਾਰਾਣੀ ਪਰਨੀਤ ਕੌਰ, ਸਟੇਟ ਮਨਿਸਟਰ ਨੂੰ ਨਾਲ ਲੈ ਕੇ ਮਿਲੇ। ਉਥੇ ਬੈਠ ਕੇ ਇਸ ਗੱਲ ਬਾਰੇ ਵਿਚਾਰ ਹੋਈ ਕਿਉਂਕਿ ਮੇਰੇ ਏਰੀਏ ਬਠਿੰਡੇ ਦੀ ਗੱਲ ਹੋਈ ਹੈ, ਮਾਨਸਾ ਦੇ 40 ਬੱਚੇ ਉਥੇ ਪੜ੍ਹਦੇ ਹਨ। ਇਸੇ ਕਰਕੇ ਉਨ੍ਹਾਂ ਨੇ ਉਸ ਗੌਰਮਿੰਟ ਨਾਲ ਮਾਮਲਾ ਟੇਕਅੱਪ ਕੀਤਾ ਸੀ ਅਤੇ ਉਥੋਂ ਦੀ ਪੁਲਿਸ ਨੂੰ ਹਦਾਇਤ ਵੀ ਹੋਈ। ਉਸੇ ਵੇਲੇ ਹਾਈ ਕਮਿਸ਼ਨ ਨੂੰ ਸੰਮਨ ਕਰਕੇ ਪ੍ਰਾਈਮ ਮਨਿਸਟਰ ਨੇ ਗੱਲ ਕੀਤੀ। ਇਸ ਗੱਲ ਨੂੰ ਇਹ ਆਪ ਮੰਨ ਕੇ ਗਏ ਹਨ। ਇਸ ਦੇ ਬਾਰੇ ਜਿੰਨੇ ਸਾਡੇ ਰੂਲਿੰਗ ਬੈਂਚਿੰਜ਼ ਦੇ ਮੈਂਬਰ ਬੈਠੇ ਹਨ, ਮੁੱਖ ਮੰਤਰੀ ਜੀ ਵੀ ਬੈਠੇ ਸੀ, ਇੱਕ ਲਫਜ਼ ਵੀ ਕਿਸੇ ਨੇ ਨਹੀਂ ਕਿਹਾ। ਜੋ ਉਥੋਂ ਦੇ ਹਾਲਾਤਾਂ ਦਾ ਵਰਨਣ ਹੋਇਆ, ਜੋ ਉਥੋਂ ਬਾਰੇ ਗੱਲ ਕੀਤੀ ਗਈ ਕਿ ਉਥੇ ਕੀ ਹੋਇਆ, ਜੋ ਇਹ ਤੱਥ ਬੋਲਣ ਵਾਸਤੇ ਲੈ ਕੇ ਆਏ, ਉਸ ਬਾਰੇ ਤਾਂ ਸਭ ਨੂੰ ਪਤਾ ਹੈ, ਸਾਰੇ ਰੋਜ਼ ਅਖਬਾਰਾਂ ਪੜ੍ਹਦੇ ਹਨ। ਸਾਡੀ ਇਥੋਂ ਦੀ ਸੈਂਟਰ ਗੌਰਮਿੰਟ ਨੂੰ ਚਿੰਤਾ ਹੋਈ ਤਾਂ ਸਾਡੀ ਸਰਕਾਰ ਨੇ ਉਸੇ ਵੇਲੇ ਆਸਟਰੇਲੀਆ ਦੇ ਅੰਬੈਸੇਡਰ ਨੂੰ ਚਿੱਠੀ ਪਾਈ ਕਿ ਜੇ ਇਹ ਹਾਲਾਤ ਹਨ ਤਾਂ ਅਸੀਂ ਬੱਚੇ ਭੇਜਾਂਗੇ ਕਿਵੇਂ? ਇਸ ਲਈ ਇੰਟਰਨੈਸ਼ਨਲ ਲਾਅ ਥੱਲੇ ਜੋ ਕੁਝ ਵੀ ਹੋਣਾ ਸੀ, ਸਾਡੀ ਦਿੱਲੀ ਦੀ ਸਰਕਾਰ ਨੇ, ਪ੍ਰਾਈਮ ਮਨਿਸਟਰ ਤੋਂ ਲੈ ਕੇ, ਸੋਨੀਆ ਗਾਂਧੀ ਤੋਂ ਲੈ ਕੇ ਹਰ ਇੱਕ ਨੇ ਮਾਮਲਾ ਟੇਕਅੱਪ ਕੀਤਾ ਹੈ। ਇਸ ਰੈਜ਼ੋਲਿਊਸ਼ਨ ਦੇ ਮੁਤਾਬਿਕ ਇੱਕ ਲਫਜ਼ ਵਿਚ ਵੀ ਉਨ੍ਹਾਂ ਦਾ ਧੰਨਵਾਦ ਨਹੀਂ ਕੀਤਾ ਜਾ ਰਿਹਾ। ਮੈਨੂੰ ਦੱਸੋ ਕਿ ਪਹਿਲਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਇਹ ਮਤਾ ਪਾਸ ਕਰਨਗੇ, ਇਸ ਦੀ ਰੋਸ਼ਨੀ ਵਿਚ ਫਿਰ ਇਹ ਪ੍ਰਾਈਮ ਮਨਿਸਟਰ ਕੋਲ ਟੇਕਅੱਪ ਕਰਨਗੇ, ਫਿਰ ਡੈਲੀਗੇਸ਼ਨ ਭੇਜਾਂਗੇ ਜਦੋਂ ਕਿ ਇਹ ਤਾਂ ਤੁਹਾਨੂੰ ਉਸੇ ਵੇਲੇ ਸੋਚਣਾ ਚਾਹੀਦਾ ਸੀ। ਜਿਵੇਂ ਉਸ ਵੇਲੇ ਇਲੈਕਸ਼ਨ ਸੀ, ਉਥੋਂ ਸਾਡੇ ਮੈਂਬਰ ਮਿਸਜ਼

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਭੁੱਲਰ ਜਿੱਤ ਕੇ ਆਏ ਹਨ, ਉਸੇ ਵੇਲੇ ਪੰਜਾਬ ਸਰਕਾਰ ਨੇ ਮੌਕੇ ਤੇ ਸਾਰਾ ਕੁਝ ਕਰ ਦਿੱਤਾ ਸੀ। ਸਾਡੇ ਸਾਰਿਆਂ ਦੇ ਬੱਚੇ ਉੱਥੇ ਹਨ ਲੇਕਿਨ ਕਿਸੇ ਨੂੰ ਚਿੰਤਾ ਨਹੀਂ ਹੋਈ। ਜੇ ਵਾਕਿਆ ਹੀ ਸੀਰੀਅਸ ਹੋ ਤਾਂ ਹੁਣ ਵੀ ਮੌਕਾ ਹੈ। ਜੋ ਕੁਛ ਦਿੱਲੀ ਦੀ ਸਰਕਾਰ ਨੇ ਕੀਤਾ ਹੈ, ਪਹਿਲਾਂ ਉਹ ਤੱਥ ਇਕੱਠੇ ਕਰ ਲਵੋ। ਜੋ ਕੰਮ ਕੀਤਾ ਹੈ, ਪਹਿਲਾਂ ਉਸ ਦੇ ਮੁਤਾਬਿਕ ਦਿੱਲੀ ਦੀ ਸਰਕਾਰ ਨੂੰ ਕਹਿਣਾ ਚਾਹੀਦਾ ਹੈ। ਤੁਹਾਡੇ ਕੋਲ ਇਸ ਵਾਸਤੇ ਇੱਕ ਲਫਜ਼ ਨਹੀਂ। ਇੱਕ ਗੱਲ ਜੋ ਸਾਡੇ ਐਮ.ਐਲ.ਏ. ਸਾਹਿਬ ਨੇ ਕਹੀ ਹੈ ਕਿ ਬੀਬੀ ਜੀ ਉੱਥੇ (ਪਾਰਲੀਮੈਂਟ ਵਿਚ) ਬੋਲੇ ਸੀ। ਉਹ ਪਹਿਲੀ ਵਾਰ ਉਥੇ ਬੋਲੇ ਹਨ। ਹੋਰ ਕੋਈ ਨਹੀਂ ਬੋਲਿਆ। ਅੱਜ ਤੱਕ ਡਿਪਟੀ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਕੋਈ ਗੱਲ ਨਹੀਂ ਕੀਤੀ। ਮੈਨੂੰ ਦੱਸੋ ਸੁਖਬੀਰ ਸਿੰਘ ਬਾਦਲ ਨੇ ਇਸ ਬਾਰੇ ਕੋਈ ਬਿਆਨ ਦਿੱਤਾ ਹੈ? ਜਾਂ ਉਨ੍ਹਾਂ ਨੇ ਕੋਈ ਪੱਤਰ ਲਿਖ ਕੇ ਭੇਜਿਆ ਹੈ? ਕੁਝ ਨਹੀਂ ਕੀਤਾ। ਮੈਂ ਆਪਣੇ ਹਲਕੇ ਦੇ ਵਿਚ ਸਾਰੇ ਬੱਚਿਆਂ ਦੇ ਪਰਿਵਾਰਾਂ ਨੂੰ ਮਿਲਿਆ ਅਤੇ ਪੁੱਛਿਆ ਕਿ ਕੀ ਤੁਹਾਨੂੰ ਪੰਜਾਬ ਸਰਕਾਰ ਦੇ ਪ੍ਰਸ਼ਾਸਨ ਵੱਲੋਂ ਜਾਂ ਡੀ.ਸੀ. ਵੱਲੋਂ ਕੋਈ ਚਿੱਠੀ ਆਈ? ਕੀ ਤੁਹਾਨੂੰ ਕਿਸੇ ਨੇ ਪੁੱਛਿਆ ਕਿ ਤੁਹਾਡੇ ਬੱਚੇ ਸੁਰੱਖਿਅਤ ਹਨ? ਤੁਹਾਡੇ ਬੱਚਿਆਂ ਦਾ ਮਾਲੀ ਨੁਕਸਾਨ ਤਾਂ ਨਹੀਂ ਹੋਇਆ? ਤੁਹਾਡੇ ਬੱਚਿਆਂ ਦੇ ਸੱਟਾਂ ਤਾਂ ਨਹੀਂ ਵੱਜੀਆਂ? ਜਿਹੜੇ ਤਿੰਨ ਬੱਚੇ ਮਾਰੇ ਗਏ ਹਨ, ਉਨ੍ਹਾਂ ਦੇ ਪਰਿਵਾਰਾਂ ਲਈ ਪੰਜਾਬ ਸਰਕਾਰ ਨੇ ਜੋ ਕੁਝ ਕੀਤਾ ਹੈ, ਕੀ ਇਸ ਦੇ ਬਾਰੇ ਹਾਊਸ ਨੂੰ ਜਾਣਕਾਰੀ ਦਿੱਤੀ ਜਾ ਸਕੇਗੀ? ਇਸ ਕਰਕੇ ਅਸੀਂ ਚਾਹੁੰਦੇ ਹਾਂ ਕਿ ਜੋ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਇਸ ਦੀ ਕਲੈਰੀਫਿਕੇਸ਼ਨ, ਇਸ ਦੀ ਟਰਾਂਸਪੇਰੈਂਸੀ ਹੋਣੀ ਚਾਹੀਦੀ ਹੈ। ਬੋਲਣ ਵਾਲਿਆਂ ਨੂੰ ਪਹਿਲਾਂ ਪਤਾ ਹੋਣਾ ਚਾਹੀਦਾ ਹੈ ਕਿ already what has been done by the Union Govt. over there? ਜੇਕਰ ਤੁਹਾਡੇ ਕੋਲ ਤੱਥ ਨਹੀਂ ਤਾਂ ਪੰਜਾਬ ਦੇ ਲੋਕਾਂ ਨੂੰ ਕੀ ਦੱਸੋਗੇ? ਇਥੇ ਬੋਲਿਆ ਗਿਆ ਕਿ ਸਾਡੇ ਬੱਚਿਆਂ ਤੇ ਮਾੜਾ ਹੋ ਗਿਆ। ਉਥੇ ਢੀਂਡਸਾ ਸਾਹਿਬ ਜਾ ਕੇ ਆਏ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਪਹਿਲਾਂ ਪਰਾਪਰਲੀ ਘੋਖ ਕੇ ਫਿਰ ਲਿਆਓ। ਡੈਲੀਗੇਸ਼ਨ ਇਕੱਠਾ ਹੋ ਕੇ ਸਾਡੇ ਨਾਲ ਚੱਲੋ, ਦਿੱਲੀ ਜੋ ਵੀ ਤੁਹਾਡੀ ਗੱਲ ਕਹਿ ਸਕਦੇ ਹਾਂ, ਪੰਜਾਬ ਸਰਕਾਰ ਜੋ ਕੁਛ ਵੀ ਕਰਨਾ ਚਾਹੇ, ਤੁਸੀਂ ਪੁਲਿਸ ਐਕਸ਼ਨ ਕਰਵਾਉਣਾ ਚਾਹੋ, ਕਾਨੂੰਨ ਵਿਚ ਸੋਧ ਕਰਨਾ ਚਾਹੋ, ਅਸੀਂ ਰੈਜ਼ੋਲਿਊਸ਼ਨ ਤੁਹਾਡੇ ਨਾਲ ਲੈ ਕੇ ਚਲਦੇ ਹਾਂ। ਜੋ ਤੁਸੀਂ ਕਹੋਗੇ, ਹੂ-ਬ-ਹੂ ਉਹੀ ਗੱਲ ਦਿੱਲੀ ਦੀ ਸਰਕਾਰ ਤੋਂ, ਡਾਕਟਰ ਮਨਮੋਹਨ ਸਿੰਘ ਤੋਂ, ਸੋਨੀਆ ਗਾਂਧੀ ਤੋਂ ਔਰ ਸਾਡੇ ਫੌਰਨ ਮਨਿਸਟਰ ਕ੍ਰਿਸ਼ਨਾ ਜੀ ਤੋਂ ਕਰਵਾ ਕੇ ਤੁਹਾਨੂੰ ਦਿਖਾਵਾਂਗੇ। ਇਸ ਰੈਜ਼ੋਲਿਊਸ਼ਨ ਨੂੰ ਬੜੀ ਇੱਜ਼ਤ ਤੇ ਪਿਆਰ ਦੇ ਨਾਲ ਪਾਸ ਕਰਵਾ ਕੇ ਉਥੋਂ ਦੀ ਸਰਕਾਰ ਨਾਲ ਟੇਕਅੱਪ ਕਰਕੇ ਤੁਹਾਡੀ ਇਸ ਗੱਲ ਨੂੰ ਲੋਕਾਂ ਤੱਕ ਪਹੁੰਚਾ ਦੇਵਾਂਗੇ ਕਿ ਦੇਰ ਆਇਦ ਦਰੁੱਸਤ ਆਇਦ, ਪੰਜਾਬ ਦੀ ਸਰਕਾਰ ਜਾਗ ਪਈ ਹੈ ਤੇ ਇਹ ਸ਼ੁਕਰ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਐਮ.ਐਲ.ਏ. ਸਾਹਿਬ ਇੰਨਾ ਕੁਝ ਕਹਿ ਕੇ ਗਏ ਹਨ ਪਰ ਪੰਜਾਬ ਦੇ ਵਿਚ ਸਾਡਾ ਇੰਨਾ ਬੁਰਾ ਹਾਲ ਹੋਇਆ ਪਿਆ ਹੈ ਔਰ ਅਸੀਂ ਬਾਹਰ ਦੀ ਚਿੰਤਾ ਕਰੀ ਜਾਂਦੇ ਹਾਂ। ਪਹਿਲਾਂ

ਆਪਣਿਆਂ ਨੂੰ ਤਾਂ ਬਚਾ ਲਵੋ। ਡਿਪਟੀ ਸਪੀਕਰ ਸਾਹਿਬ, ਸਾਡੇ ਸਰਦੂਲਗੜ੍ਹ ਵਿਖੇ ਥਾਣੇਦਾਰ ਨੇ ਕਿਸੇ ਦਾ ਟਰੱਕ ਰੋਕ ਲਿਆ ਤਾਂ ਸਮੇਤ ਹੌਲਦਾਰ ਦੇ ਮਾਰ-ਮਾਰ ਕੇ ਬਾਹਾਂ ਤੋੜ ਦਿੱਤੀਆਂ ਗਈਆਂ ਹਨ। ਇਸ ਗੱਲ ਨੂੰ ਹੋਇਆਂ ਨੂੰ 15 ਦਿਨ ਹੋ ਗਏ ਹਨ ਲੇਕਿਨ ਇੱਕ ਵੀ ਬੰਦਾ ਅਜੇ ਤੱਕ ਗ੍ਰਿਫਤਾਰ ਨਹੀਂ ਕੀਤਾ ਗਿਆ। ਤੁਸੀਂ ਬਾਹਰ ਦੇ ਕਿਹੜੇ ਜਾਨ ਮਾਲ ਦੀ ਰਾਖੀ ਕਰਵਾ ਦਿਉਗੇ ਪਹਿਲਾਂ ਆਪਣੇ ਘਰ ਦੇ ਬਾਰੇ ਫਿਕਰ ਕਰੋ। ਇਸ ਲਈ ਇਸ ਰੈਜ਼ੋਲਿਊਸ਼ਨ ਨੂੰ ਬਹੁਤ ਸੋਹਣੇ ਢੰਗ ਨਾਲ ਦਿੱਲੀ ਲੈ ਚਲਦੇ ਹਾਂ ਤੇ ਜੋ ਤੁਸੀਂ ਕਹੋਗੇ, ਉਹ ਹੀ ਤੁਹਾਡਾ ਕਰਵਾ ਦਿਆਂਗੇ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਹੁਣ ਚੌਧਰੀ ਨੰਦ ਲਾਲ ਜੀ।

**ਮੁੱਖ ਸੰਸਦੀ ਸਕੱਤਰ, ਜਲ ਸਪਲਾਈ ਅਤੇ ਸੈਨੀਟੇਸ਼ਨ (ਚੌਧਰੀ ਨੰਦ ਲਾਲ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਅਤਿ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਮੇਰੇ ਸਾਥੀ ਪ੍ਰੋਫੈਸਰ ਵਿਰਸਾ ਸਿੰਘ ਵਲਟੋਹਾ ਜੀ ਵੱਲੋਂ ਆਸਟਰੇਲੀਆ ਵਿਖੇ ਭਾਰਤੀ ਵਿਦਿਆਰਥੀਆਂ ਉਤੇ ਨਸਲੀ ਹਿੰਸਾ ਦੀ ਨਿੰਦਾ ਸਬੰਧੀ ਪ੍ਰਸਤਾਵ ਉਤੇ ਬੋਲਣ ਅਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਨੂੰ ਪਤਾ ਹੀ ਹੈ ਕਿ ਪਿਛਲੇ ਦਿਨੀਂ ਆਸਟਰੇਲੀਆ ਵਿਖੇ ਭਾਰਤੀ ਵਿਦਿਆਰਥੀਆਂ, ਜਿਨ੍ਹਾਂ ਵਿਚ ਬਹੁਤ ਸਾਰੇ ਸਾਡੇ ਪੰਜਾਬੀ ਵਿਦਿਆਰਥੀ ਹਨ, ਨੂੰ ਬੇਹੱਦ ਨਿੰਦਣਯੋਗ ਨਸਲੀ ਹਮਲਿਆਂ ਦਾ ਸਾਹਮਣਾ ਕਰਨਾ ਪਿਆ ਹੈ ਜਿਸ ਨਾਲ ਨਾ ਸਿਰਫ਼ ਸਾਡੇ ਉਥੇ ਬੈਠੇ ਬੱਚੇ ਹੀ ਸਗੋਂ ਇੱਧਰ ਬੈਠੇ ਉਨ੍ਹਾਂ ਦੇ ਮਾਪੇ ਵੀ ਭਾਰੀ ਮਾਨਸਿਕ ਪੀੜਾ ਦੇ ਵਿਚੋਂ ਲੰਘ ਰਹੇ ਸਨ। ਡਿਪਟੀ ਸਪੀਕਰ ਸਾਹਿਬ, ਮੇਰਾ ਯਕੀਨ ਹੈ ਕਿ ਜੇਕਰ ਸਾਡੀ ਸਰਕਾਰ ਇਸ ਅਤਿ ਨਾਜ਼ੁਕ ਮਾਮਲੇ ਤੇ ਸਮੇਂ ਸਿਰ ਸਖਤ ਰੁੱਖ ਅਖਤਿਆਰ ਕਰਦੀ ਤਾਂ ਭਾਰਤੀ ਵਿਦਿਆਰਥੀਆਂ ਵਿਰੁੱਧ ਦਹਿਸ਼ਤ ਤੇ ਨਸਲੀ ਭੇਦ ਭਾਵ ਦਾ ਇਹ ਦੌਰ ਇੰਨਾ ਲੰਮਾ ਨਹੀਂ ਸੀ ਚਲਣਾ। ਮੈਂ ਇਹ ਗੱਲ ਬੜੇ ਅਫ਼ਸੋਸ ਨਾਲ ਕਹਿ ਰਿਹਾ ਹਾਂ ਕਿ ਸਾਡੀ ਕੌਮੀ ਸਰਕਾਰ ਨੇ ਇਸ ਅਤਿ ਮਹੱਤਵਪੂਰਨ ਮਾਮਲੇ ਦੀ ਅਣਦੇਖੀ ਕਰਕੇ ਆਸਟਰੇਲੀਆ ਵਿਖੇ ਪੜ੍ਹਦੇ ਸਾਡੇ ਵਿਦਿਆਰਥੀਆਂ ਨਾਲ ਦਗਾ ਕੀਤਾ ਹੈ ਅਤੇ ਆਪਣੀ ਜ਼ਿੰਮੇਵਾਰੀ ਨੂੰ ਨਿਭਾਉਣ ਵਿਚ ਅਸਫ਼ਲ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਜਿਹੜੇ ਸਾਡੇ ਵਿਦਿਆਰਥੀ ਅੱਜ ਆਸਟਰੇਲੀਆ ਵਿਚ ਪੜ੍ਹ ਰਹੇ ਹਨ, ਉਹ ਉਥੇ ਕੋਈ ਛੁੱਟੀਆਂ ਮਨਾਉਣ ਲਈ ਨਹੀਂ ਗਏ ਬਲਕਿ ਪਹਿਲਾਂ ਸਖਤ ਮਿਹਨਤ ਨਾਲ ਕੁਆਲੀਫਾਈ ਹੋਏ ਹਨ ਔਰ ਫਿਰ ਉਨ੍ਹਾਂ ਦੇ ਮਾਪਿਆਂ ਵੱਲੋਂ ਆਪਣੀ ਵਿੱਤ ਤੋਂ ਭਾਰੀ ਰਕਮ ਖਰਚ ਕਰਕੇ ਉਨ੍ਹਾਂ ਨੂੰ ਉਥੇ ਉਚ ਤਾਲੀਮ ਹਾਸਲ ਕਰਨ ਲਈ ਭੇਜਿਆ ਗਿਆ ਹੈ ਤਾਂ ਜੋ ਉਹ ਨਾ ਕੇਵਲ ਆਪਣੇ ਮਾਪਿਆਂ ਦਾ ਬਲਕਿ ਦੇਸ਼ ਦਾ ਨਾਮ ਰੌਸ਼ਨ ਕਰਦੇ ਹੋਏ ਸੁਚੱਜੀ ਜ਼ਿੰਦਗੀ ਜਿਉਂ ਸਕਣ। ਡਿਪਟੀ ਸਪੀਕਰ ਸਾਹਿਬ, ਮੈਂ ਇੱਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਅਮਰੀਕਾ ਜਾਂ ਇੰਗਲੈਂਡ ਦੇ ਵਿਦਿਆਰਥੀਆਂ ਦੇ ਉਤੇ ਇਸ ਤਰ੍ਹਾਂ ਦੇ ਹਮਲੇ ਹੋਏ ਹੁੰਦੇ ਤਾਂ ਉਥੋਂ ਦੀਆਂ ਸਰਕਾਰਾਂ ਵੱਲੋਂ

[ ਮੁੱਖ ਸੰਸਦੀ ਸਕੱਤਰ, ਜਲ ਸਪਲਾਈ ਅਤੇ ਸੈਨੀਟੇਸ਼ਨ ]

ਆਸਟਰੇਲੀਆ ਦੀ ਸਰਕਾਰ ਦੇ ਨੱਕ ਵਿਚ ਦਮ ਕਰ ਦੇਣਾ ਸੀ ਪਰ ਅਫ਼ਸੋਸ ਵਾਲੀ ਗੱਲ ਹੈ ਕਿ ਸਾਡੀ ਸਰਕਾਰ ਨੇ ਇਕ ਉਚ ਪੱਧਰੀ ਵਫਦ ਵੀ ਆਸਟਰੇਲੀਆ ਵਿਖੇ ਭੇਜਣਾ ਯੋਗ ਨਹੀਂ ਸਮਝਿਆ। ਡਿਪਟੀ ਸਪੀਕਰ ਸਾਹਿਬ, ਅੱਜ ਵੀ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਇਸ ਮੁੱਦੇ ਉਤੇ ਸਰਕਾਰ ਪੂਰੀ ਸੰਜੀਦਗੀ ਦਿਖਾਉਂਦੇ ਹੋਏ ਆਸਟਰੇਲੀਆ ਸਰਕਾਰ ਤੇ ਇਨ੍ਹਾਂ ਹਮਲਿਆਂ ਤੇ ਜ਼ੋਰਦਾਰ ਢੰਗ ਨਾਲ ਰੋਕੇ ਜਾਣ ਲਈ ਦਬਾਅ ਪਾਵੇ ਅਤੇ ਉਥੋਂ ਪੜ੍ਹਾਈ ਕਰਦੇ ਵਾਪਸ ਆਏ ਵਿਦਿਆਰਥੀਆਂ ਨੂੰ ਦੁਬਾਰਾ ਭੇਜਣ ਦੇ ਲਈ ਸਰਕਾਰ ਇਸ ਦਾ ਖਰਚਾ ਆਪ ਉਠਾਏ ਅਤੇ ਉਨ੍ਹਾਂ ਦੀ ਸੁਰੱਖਿਆ ਦਾ ਭਰੋਸਾ ਦਿਵਾਏ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਦੇ ਰਾਹੀਂ ਕੇਂਦਰ ਸਰਕਾਰ ਤੋਂ ਇਹ ਪੁਰਜ਼ੋਰ ਮੰਗ ਕਰਦਾ ਹਾਂ ਕਿ ਇਸ ਨਸਲੀ ਹਿੰਸਾ ਦਾ ਸ਼ਿਕਾਰ ਹੋਏ ਸਾਡੇ ਵਿਦਿਆਰਥੀਆਂ ਨੂੰ ਉਨ੍ਹਾਂ ਵੱਲੋਂ ਲਏ ਗਏ ਕਰਜ਼ੇ ਦੀ ਮੁਕੰਮਲ ਮੁਆਫ਼ੀ ਅਤੇ ਆਪਣੀ ਜ਼ਮੀਨ ਜਾਇਦਾਦ ਵੇਚ ਕੇ ਗਏ ਵਿਦਿਆਰਥੀਆਂ ਦੇ ਪਰਿਵਾਰਾਂ ਨੂੰ ਪ੍ਰਤੀ ਪਰਿਵਾਰ 15-20 ਲੱਖ ਰੁਪਏ ਦੀ ਮਾਲੀ ਮਦਦ ਦਿੱਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਅੰਤ ਵਿਚ ਮੈਂ ਆਪਣੇ ਸਾਥੀ ਵਿਧਾਇਕ ਪ੍ਰੋਫੈਸਰ ਵਿਰਸਾ ਸਿੰਘ ਵਲਟੋਹਾ ਵੱਲੋਂ ਲਿਆਂਦੇ ਗਏ ਇਸ ਮਤੇ ਦੀ ਪੁਰਜ਼ੋਰ ਹਮਾਇਤ ਕਰਦਾ ਹੋਇਆ ਇਸ ਪਵਿੱਤਰ ਸਦਨ ਵਿਚ ਇੱਕ ਬੇਨਤੀ ਕਰਦਾ ਹਾਂ ਕਿ ਸਰਬਸੰਮਤੀ ਨਾਲ ਇਹ ਪ੍ਰਸਤਾਵ ਪਾਸ ਕਰਦਿਆਂ ਹੋਇਆਂ ਕੇਂਦਰ ਸਰਕਾਰ ਤੋਂ ਪ੍ਰਭਾਵਿਤ ਪਰਿਵਾਰਾਂ ਦੇ ਵਿਦਿਆਰਥੀਆਂ ਲਈ ਆਰਥਿਕ ਪੈਕੇਜ ਦੀ ਮੰਗ ਕੀਤੀ ਜਾਵੇ। ਜੈ ਹਿੰਦ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇੱਕ ਬਹੁਤ ਹੀ ਸੰਵੇਦਨਸ਼ੀਲ ਵਿਸ਼ੇ ਤੇ, ਜਿਸ ਤੇ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਾਡੇ ਨੌਜਵਾਨ ਮੁੰਡੇ-ਕੁੜੀਆਂ ਜਿਹੜੇ ਪੜ੍ਹਾਈ ਕਰਨ ਵਾਸਤੇ ਬਾਹਰਲੇ ਦੇਸ਼ਾਂ ਵਿਚ ਜਾਂਦੇ ਹਨ, ਉਨ੍ਹਾਂ ਤੇ ਪਿਛਲੇ ਦਿਨਾਂ ਵਿਚ ਨਸਲੀ ਹਮਲੇ ਬਹੁਤ ਜ਼ਿਆਦਾ ਤਦਾਦ ਵਿਚ ਹੋਏ ਹਨ। ਉਸ ਦੀ ਘੋਰ ਨਿੰਦਾ ਕੀਤੀ ਜਾਂਦੀ ਹੈ। ਵਲਟੋਹਾ ਸਾਹਿਬ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ ਕਿ ਕੇਂਦਰ ਸਰਕਾਰ ਨੂੰ ਕਿਹਾ ਜਾਵੇ ਕਿ ਇਸ ਮਾਮਲੇ ਨੂੰ ਸੰਜੀਦਗੀ ਦੇ ਨਾਲ ਚਿੰਤਾ ਜ਼ਾਹਰ ਕਰਕੇ ਆਸਟ੍ਰੇਲੀਆ ਤੇ ਹੋਰ ਦੇਸ਼ਾਂ ਦੀ ਸਰਕਾਰ ਦੇ ਨਾਲ ਉਠਾਇਆ ਜਾਵੇ ਤਾਂ ਕਿ ਇੱਕ ਤਾਂ ਇਹ ਜਿਹੜੇ ਹਮਲੇ ਹਨ, ਉਹ ਹੋਣੇ ਬੰਦ ਹੋਣ।

*12.36 ਬਾ:ਦੁ: (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਨੂੰ ਦੋ ਪੱਖਾਂ ਰਾਹੀਂ ਦੇਖਦਾ ਹਾਂ। ਇੱਕ ਪੱਖ ਇਹ ਹੈ ਕਿ ਸਾਡੇ ਨੌਜਵਾਨ ਵਿਦੇਸ਼ਾਂ ਵਿਚ ਜਾਂਦੇ ਹਨ ਤੇ ਉਨ੍ਹਾਂ ਨੂੰ ਨਸਲੀ ਹਿੰਸਾ ਦਾ ਸ਼ਿਕਾਰ ਬਣਾਇਆ ਜਾ ਰਿਹਾ ਹੈ, ਜਿਹੜੀ ਕਿ ਬੜੀ ਮਾੜੀ ਘਟਨਾ ਹੈ। ਹਰ ਕਿਸੇ ਨੂੰ ਇੱਥੇ ਜੀਵਨ ਜੀਉਣ ਦਾ ਹੱਕ ਹੈ।

ਸਭੈ ਸਾਂਝੀਵਾਲ ਸਦਾਇਨ ਕੋਇ ਨਾ ਦਿਸੈ ਬਾਹਰਾ ਜੀਉ।

ਗੁਰੂ ਗ੍ਰੰਥ ਸਾਹਿਬ ਵਿਚ ਇਹ ਤੁੱਕ ਆਉਂਦੀ ਹੈ ਕਿ ਸਾਰੀਆਂ ਨਸਲਾਂ ਬਰਾਬਰ ਹਨ। ਸਾਰਿਆਂ ਨੂੰ ਇੱਕ ਤਰ੍ਹਾਂ ਨਾਲ ਦੇਖਣਾ ਚਾਹੀਦਾ ਹੈ। ਦੂਸਰਾ ਪੱਖ ਇਸ ਦਾ, ਸਪੀਕਰ ਸਾਹਿਬ, ਇਹ ਹੈ ਕਿ ਅੱਜ ਵੀ ਪੰਜਾਬ ਵਿਚੋਂ ਮੁੰਡੇ-ਕੁੜੀਆਂ ਬਾਹਰ ਜਾ ਰਹੇ ਹਨ। ਪਹਿਲਾਂ ਸਾਡੇ ਪੰਜਾਬ ਵਿਚੋਂ ਉਹੀ ਬੱਚੇ ਬਾਹਰ ਜਾਂਦੇ ਸੀ, ਜਿਨ੍ਹਾਂ ਦੇ ਮਾਪੇ ਬਹੁਤ ਅਮੀਰ ਸਨ। ਅਮੀਰ ਮਾਂ-ਬਾਪ ਹੀ ਆਪਣੇ ਬੱਚਿਆਂ ਨੂੰ ਬਾਹਰ ਚੰਗੀ ਵਿੱਦਿਆ ਲਈ ਭੇਜਦੇ ਸੀ ਕਿਉਂਕਿ ਉਸ ਸਮੇਂ ਇੱਥੇ ਪੜ੍ਹਾਈ ਦੇ ਜ਼ਿਆਦਾ ਚੰਗੇ ਸਾਧਨ ਨਹੀਂ ਸਨ। ਲੇਕਿਨ ਹੁਣ ਅਮੀਰ ਇੱਥੇ ਹੀ ਪੜ੍ਹਾ ਕੇ ਖੁਸ਼ ਹਨ ਕਿਉਂਕਿ ਇੱਥੇ ਚੰਗੀ ਪੜ੍ਹਾਈ ਉਪਲਬਧ ਹੋ ਗਈ ਹੈ, ਅਮੀਰ ਬੰਦਾ ਉਨ੍ਹਾਂ ਪੜ੍ਹਾਈਆਂ ਨੂੰ ਅਫੋਰਡ ਕਰ ਸਕਦਾ ਹੈ। ਅੱਜ ਟਰੈਂਡ ਇਹ ਹੋ ਗਿਆ ਹੈ ਕਿ ਗਰੀਬ ਦਾ ਬੱਚਾ ਬਾਹਰ ਨੂੰ ਭੱਜ ਰਿਹਾ ਹੈ। ਉਸ ਦਾ ਕਾਰਨ ਦੇਖਣ ਦੀ ਲੋੜ ਹੈ। ਅੱਜ ਵੱਡੀ ਤਦਾਦ ਵਿਚ ਨੌਜਵਾਨ ਬਾਹਰਲੇ ਦੇਸ਼ਾਂ ਵਿਚ ਜਾ ਕੇ ਪੜ੍ਹਾਈ ਕਰਨਾ ਚਾਹੁੰਦੇ ਹਨ। ਇਸ ਦਾ ਮੇਨ ਕਾਰਨ, ਸਪੀਕਰ ਸਾਹਿਬ, ਇਹ ਹੈ ਕਿ ਅੱਜ ਪੰਜਾਬ ਵਿਚ ਬੇਰੁਜ਼ਗਾਰੀ ਇੰਨੀ ਵਧ ਚੁੱਕੀ ਹੈ ਕਿ ਲੋਕ ਪੜ੍ਹਨ ਵਾਸਤੇ ਘੱਟ, ਬਾਹਰ ਰੋਟੀ-ਰੋਜ਼ੀ ਕਮਾਉਣ ਵਾਸਤੇ ਬੱਚਿਆਂ ਨੂੰ ਜ਼ਿਆਦਾ ਭੇਜਦੇ ਹਨ ਤਾਂ ਕਿ ਪੜ੍ਹਨ ਦੇ ਬਹਾਨੇ ਨਾਲ-ਨਾਲ ਉਥੇ ਕਮਾਈ ਕਰ ਸਕਣ ਅਤੇ ਉਥੇ ਸੈੱਟ ਹੋ ਕੇ ਰੋਟੀ-ਰੋਜ਼ੀ ਦਾ ਇੰਤਜ਼ਾਮ ਕਰ ਸਕਣ। ਇਸ ਕਰਕੇ ਇਸ ਸਮੱਸਿਆ ਦੇ ਹੱਲ ਲਈ ਇਹ ਜ਼ਰੂਰੀ ਹੈ ਕਿ ਜਿੱਥੇ ਅਸੀਂ ਬਾਹਰਲੇ ਦੇਸ਼ਾਂ ਨੂੰ ਬੇਨਤੀ ਕਰਨੀ ਹੈ ਜਾਂ ਕੇਂਦਰ ਸਰਕਾਰ ਨੂੰ ਬੇਨਤੀ ਕਰਨੀ ਹੈ ਕਿ ਉਹ ਬਾਹਰਲੇ ਦੇਸ਼ਾਂ ਨਾਲ ਮੈਟਰ ਟੇਕ ਅੱਪ ਕਰਕੇ ਸੰਜੀਦਗੀ ਨਾਲ ਵਿਚਾਰ ਕਰਨ, ਉਥੇ ਸਾਨੂੰ ਆਪਣੀ ਮੰਜੀ ਥੱਲੇ ਵੀ ਸੋਟਾ ਘੁਮਾਉਣ ਦੀ ਲੋੜ ਹੈ। ਕਿਉਂ ਸਾਡੇ ਨੌਜਵਾਨ ਅੱਜ ਬੇਰੁਜ਼ਗਾਰ ਫਿਰ ਰਹੇ ਹਨ? ਕਿਉਂ ਸਾਡੇ ਨੌਜਵਾਨ ਨਸ਼ਿਆਂ ਵੱਲ ਪ੍ਰੇਰਿਤ ਹੋ ਰਹੇ ਹਨ? ਕਿਉਂ ਸਾਡੇ ਨੌਜਵਾਨਾਂ ਦੀ ਸਾਡੇ ਪੰਜਾਬ ਵਿਚ ਕੰਮ ਕਰਨ ਦੀ ਇੱਛਾ ਖ਼ਤਮ ਹੁੰਦੀ ਜਾ ਰਹੀ ਹੈ? ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਕਿੰਨੀਆਂ ਹੀ ਸਰਕਾਰਾਂ ਆਈਆਂ ਅਤੇ ਗਈਆਂ ਹਨ, ਲੇਕਿਨ ਜਿਹੜੀਆਂ ਪੱਕੀਆਂ ਨੌਕਰੀਆਂ ਹਨ, ਉਹ ਸਾਡੇ ਨੌਜਵਾਨਾਂ ਨੂੰ ਨਹੀਂ ਮਿਲ ਰਹੀਆਂ। ਜੇ ਨੌਜਵਾਨਾਂ ਨੂੰ ਨੌਕਰੀ ਮਿਲਦੀ ਵੀ ਹੈ ਤਾਂ ਉਹ ਕੰਟਰੈਕਟ ਬੇਸਿਸ ਤੇ ਮਿਲਦੀ ਹੈ। 20-25 ਸਾਲ ਤੱਕ ਉਹ ਨੌਕਰੀ ਪੱਕੀ ਨਹੀਂ ਹੁੰਦੀ। ਉਸ ਦੀ ਉਮਰ ਨੌਕਰੀ ਪੱਖੋਂ ਇਨਸਕਿਉਰ ਗੁਜ਼ਰਦੀ ਹੈ। ਇਸੇ ਕਾਰਨ ਅੱਜ ਪੰਜਾਬ ਦਾ ਨੌਜਵਾਨ ਪੰਜਾਬ ਵਿਚ ਨੌਕਰੀ ਕਰਨੀ ਪਸੰਦ ਨਹੀਂ ਕਰ ਰਿਹਾ। ਅਸੀਂ ਪੈਸਾ ਖਰਚ ਕਰਕੇ ਡਾਕਟਰ ਬਣਾਉਂਦੇ ਹਾਂ ਪਰ ਸਾਡੇ ਇੱਥੇ ਦਾ ਪੜ੍ਹਿਆ ਹੋਇਆ ਡਾਕਟਰ ਪੰਜਾਬ ਵਿਚ ਡਾਕਟਰੀ ਕਰਨ ਲਈ ਤਿਆਰ ਨਹੀਂ ਹੈ। ਉਹ ਬਾਹਰਲੇ ਦੇਸ਼ ਦੇ ਵਿਚ ਭੱਜਦਾ ਹੈ ਅਤੇ ਉਥੇ ਫਿਰ ਨਸਲੀ ਹਿੰਸਾ ਦਾ ਸ਼ਿਕਾਰ ਹੁੰਦਾ ਹੈ। ਇਸ ਦਾ ਕੀ ਕਾਰਨ ਹੈ? ਅੱਜ ਸਾਡਾ ਇੰਜੀਨੀਅਰ ਬਾਹਰ ਜਾ ਕੇ ਕੰਮ ਕਰਨਾ ਚਾਹੁੰਦਾ ਹੈ। ਉਹ ਸਾਡੇ ਦੇਸ਼ ਵਿਚ ਕੰਮ ਕਿਉਂ ਨਹੀਂ ਕਰਨਾ ਚਾਹੁੰਦਾ? ਸਾਡੀ ਸਰਕਾਰ ਉਸ ਨੂੰ ਡਾਕਟਰ ਬਣਾਉਂਦੀ ਹੈ, ਇੰਜੀਨੀਅਰ ਬਣਾਉਂਦੀ ਹੈ, ਉਸ ਲਈ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਇਨਵੈਸਟਮੈਂਟ ਕਰਦੀ ਹੈ, ਲੇਕਿਨ ਉਹ ਬਾਹਰ ਜਾ ਕੇ ਕੰਮ ਕਰਨਾ ਚਾਹੁੰਦਾ ਹੈ। ਇਸ ਦਾ ਕਾਰਨ ਹੈ ਕਿ ਅਸੀਂ ਪੰਜਾਬ ਦੇ ਨੌਜਵਾਨਾਂ ਨੂੰ ਉਹ ਮਾਹੌਲ ਨਹੀਂ ਦੇ ਸਕੇ ਜਿਸ ਮਾਹੌਲ ਵਿਚ ਸਾਨੂੰ ਉਨ੍ਹਾਂ ਨੂੰ ਰੱਖਣਾ ਚਾਹੀਦਾ ਸੀ। ਅੱਜ ਅਸੀਂ ਪੰਜਾਬ ਦੇ ਨੌਜਵਾਨਾਂ ਨੂੰ ਉਹ ਮਾਹੌਲ ਨਹੀਂ ਦੇ ਸਕੇ ਜਿਸ ਵਿਚ ਉਸ ਦਾ ਆਉਣ ਵਾਲਾ ਜੀਵਨ ਚੰਗੇ ਤਰੀਕੇ ਨਾਲ ਬਤੀਤ ਹੋ ਸਕੇ। ਉਸ ਨੂੰ ਇੰਨੇ ਕੁ ਪੈਸੇ ਮਿਲਣ ਤਾਂ ਕਿ ਉਸ ਦਾ ਗੁਜ਼ਾਰਾ ਚੰਗੇ ਤਰੀਕੇ ਨਾਲ ਹੋ ਸਕੇ। ਅੱਜ ਸਾਡੇ ਪੰਜਾਬ ਦੇ ਕਿਸਾਨ ਦਾ ਮੁੰਡਾ ਆਪਣੇ ਖੇਤ ਵਾਹ ਕੇ ਰਾਜ਼ੀ ਨਹੀਂ। ਉਹ ਚਾਹੁੰਦਾ ਹੈ ਕਿ ਬਾਪੂ ਰੁਪਈਆ 10 ਲੱਖ ਦੇ ਦੇਵੇ, ਚਾਹੇ ਜ਼ਮੀਨ ਵੇਚੇ ਚਾਹੇ ਜੋ ਮਰਜ਼ੀ ਕਰੇ, ਪਰ ਮੈਂ ਤਾਂ ਬਾਹਰ ਜਾਣਾ ਹੈ। ਚਾਹੇ ਬਾਹਰ ਜਾ ਕੇ ਉਸ ਨੂੰ ਏਅਰਪੋਰਟ ਤੇ ਝਾੜੂ ਹੀ ਕਿਉਂ ਨਾ ਮਾਰਨਾ ਪਵੇ, ਉਹ ਇਹ ਸਭ ਕੁਝ ਕਰਨ ਨੂੰ ਤਿਆਰ ਹੈ। ਅੱਜ ਸਾਡੇ ਦਿਹਾੜੀਦਾਰ ਦੁਕਾਨਦਾਰ ਦਾ ਮੁੰਡਾ ਵੀ ਬਾਹਰ ਜਾ ਕੇ ਰਾਜ਼ੀ ਹੈ, ਗਰੀਬ ਦਾ ਮੁੰਡਾ ਵੀ ਬਾਹਰ ਜਾ ਕੇ ਫੜ੍ਹੀ ਲਗਾ ਕੇ ਕੰਮ ਕਰਨ ਨੂੰ ਤਿਆਰ ਹੈ, ਬਾਹਰ ਜਾ ਕੇ ਗੁਸਲਖਾਨੇ ਸਾਫ ਕਰਨ ਨੂੰ ਤਿਆਰ ਹੈ। ਉਹ ਪੜ੍ਹਾਈ ਦੇ ਬਹਾਨੇ ਨਾਲ ਉਥੇ ਜਾਣਾ ਚਾਹੁੰਦਾ ਹੈ ਅਤੇ ਸੋਚਦਾ ਹੈ ਕਿ ਨਾਲੇ ਉਥੇ ਪੜ੍ਹਾਂਗਾ ਅਤੇ ਨਾਲੇ ਪੈਸੇ ਕਮਾਵਾਂਗਾ। ਪੈਸੇ ਕਮਾ ਕੇ ਘਰ ਵੀ ਭੇਜਾਂਗਾ ਅਤੇ ਆਪਣਾ ਖਰਚਾ ਵੀ ਚਲਾਵਾਂਗਾ। ਅੱਜ ਚਾਹੇ ਪੰਜਾਬ ਵਿਚ ਕਿਸੇ ਕੋਲ 10 ਕਿੱਲੇ ਜ਼ਮੀਨ ਹੈ, ਚਾਹੇ 20 ਕਿੱਲੇ ਜ਼ਮੀਨ ਹੈ, ਪਰ ਇਸ ਵੇਲੇ ਇੰਨੀ ਜ਼ਮੀਨ ਤਾਂ ਸ਼ਾਇਦ ਕਿਸੇ ਕਿਸਾਨ ਕੋਲ ਰਹੀ ਹੀ ਨਹੀਂ ਹੈ। ਅੱਜ ਕਿਸਾਨ ਜ਼ਮੀਨ ਪੱਖੋਂ ਦੋ-ਦੋ, ਚਾਰ-ਚਾਰ ਕਿੱਲ੍ਹਿਆਂ ਤੇ ਆ ਗਏ ਹਨ। ਲੇਕਿਨ ਉਸ ਦੇ ਮੁੰਡੇ ਨੂੰ ਉਸ ਜ਼ਮੀਨ ਵਿਚੋਂ ਉਹ ਕੁਝ ਨਹੀਂ ਮਿਲਦਾ ਜਿਹੜਾ ਕਿ ਸਖਤ ਮਿਹਨਤ ਕਰਨ ਦੇ ਬਾਵਜੂਦ ਉਸਨੂੰ ਮਿਲਣਾ ਚਾਹੀਦਾ ਹੈ। ਬਾਹਰ ਜਾ ਕੇ ਉਹ ਚਾਹੇ ਝਾੜੂ ਮਾਰੇ, ਕੁਝ ਵੀ ਕਰੇ, ਉਸ ਨੂੰ ਉਥੇ ਇਸ ਤੋਂ ਵੱਧ ਆਮਦਨ ਮਿਲਦੀ ਹੈ। ਇਸੇ ਕਰਕੇ ਸਾਡੇ ਨੌਜਵਾਨ ਬਾਹਰ ਵੱਲ ਨੂੰ ਭੱਜ ਰਹੇ ਹਨ। ਸਾਡੇ ਨੌਜਵਾਨਾਂ ਵਿਚ ਇਥੇ ਕੰਮ ਕਰਨ ਦੀ ਪ੍ਰਵਿਰਤੀ ਖਤਮ ਹੋ ਰਹੀ ਹੈ। ਅੱਜ ਨਾ ਸਾਡੇ ਕੋਲ ਮਸ਼ੀਨਰੀ ਹੈ, ਨਾ ਸਾਡੇ ਕੋਲ ਇੰਡਸਟਰੀ ਹੈ ਅਤੇ ਨਾ ਹੀ ਨੌਕਰੀਆਂ ਮਿਲ ਰਹੀਆਂ ਹਨ। ਅੱਜ ਨੌਜਵਾਨ ਪੰਜਾਬ ਵਿਚ ਨਸ਼ਿਆਂ ਤੋਂ ਇਲਾਵਾ ਕਰਦੇ ਹੀ ਕੁਝ ਨਹੀਂ। ਪੰਜਾਬ ਅੱਜ ਉਹ ਸੂਬਾ ਬਣ ਗਿਆ ਹੈ ਜਿਸ ਵਿਚ ਅਫੀਮ ਸਾਰੇ ਦੇਸ਼ ਨਾਲੋਂ ਵੱਧ ਵਿਕ ਰਹੀ ਹੈ। ਅਫੀਮ ਦਾ ਅੱਡਾ ਪੰਜਾਬ ਦੇ ਵਿਚ ਸਭ ਤੋਂ ਵੱਡਾ ਹੈ। ਪੰਜਾਬ ਦੇ ਵਿਚ ਨਸ਼ੇ ਸਾਰੇ ਹਿੰਦੁਸਤਾਨ ਵਿਚ ਪਹਿਲੇ ਨੰਬਰ ਤੇ ਹਨ। ਸ਼ਰਾਬ ਸਾਰੇ ਹਿੰਦੁਸਤਾਨ ਵਿਚੋਂ ਦੂਜੇ ਨੰਬਰ ਤੇ ਪੰਜਾਬ ਵਿਚ ਵਿਕ ਰਹੀ ਹੈ। ਇਥੇ ਹਰ ਤਰ੍ਹਾਂ ਦਾ ਨਸ਼ਾ ਹੈ। ਅੱਜ ਕੱਲ੍ਹ ਨੌਜਵਾਨ ਟੀਕੇ ਲਾਉਂਦੇ ਹਨ। ਮੈਂ ਪਿੰਡਾਂ ਵਿਚ ਜਾਂਦਾ ਹਾਂ, ਸਾਰੇ ਸਤਿਕਾਰਯੋਗ ਐਮ.ਐਲ.ਏ. ਸਾਹਿਬਾਨ ਪਿੰਡਾਂ ਵਿਚ ਜਾਂਦੇ ਹਨ। ਸ਼ਾਮ ਨੂੰ ਚਾਰ- ਪੰਜ ਵਜੇ ਤੋਂ ਬਾਅਦ ਸਾਡੇ ਨੌਜਵਾਨ ਮੁੰਡਿਆਂ ਤੋਂ ਸਹੀ ਤਰੀਕੇ ਨਾਲ ਗੱਲਬਾਤ ਨਹੀਂ ਹੁੰਦੀ। ਉਹ ਹੋਰ-ਹੋਰ ਹੀ ਕੁਝ ਬੋਲ ਰਹੇ ਹੁੰਦੇ ਹਨ ਕਿਉਂਕਿ ਨਸ਼ਿਆਂ ਦਾ ਇੰਨਾ ਜ਼ਿਆਦਾ ਪ੍ਰਭਾਵ ਹੋ ਗਿਆ ਹੈ। ਪਰ ਇਸ ਤੇ ਕੋਈ ਚੈੱਕ ਨਹੀਂ ਹੈ। ਜੇ ਕਿਸੇ ਨੂੰ ਦੱਸੋ ਤਾਂ ਨਸ਼ਾ ਵੇਚਣ ਵਾਲੇ ਨੂੰ ਪਹਿਲਾਂ ਹੀ ਇਨਫਰਮੇਸ਼ਨ ਮਿਲ ਜਾਂਦੀ ਹੈ ਅਤੇ ਚੈੱਕ ਕਰਨ

ਵਾਲਾ ਬੰਦਾ ਬਾਅਦ ਵਿਚ ਉਥੇ ਜਾਂਦਾ ਹੈ। ਸਪੀਕਰ ਸਾਹਿਬ, ਜੋ ਵਲਟੋਹਾ ਸਾਹਿਬ ਨੇ ਮਤਾ ਲਿਆਂਦਾ ਹੈ, ਇਹ ਬੜਾ ਸੰਵੇਦਨਸ਼ੀਲ ਵਿਸ਼ਾ ਹੈ, ਇਹ ਬਹੁਤ ਹੀ ਜ਼ਰੂਰੀ ਵਿਸ਼ਾ ਹੈ। ਅਸੀਂ ਕੇਂਦਰ ਸਰਕਾਰ ਨੂੰ ਇਹ ਮਤਾ ਪਾਸ ਕਰਕੇ ਭੇਜੀਏ। ਇਸ ਮਤੇ ਦਾ ਮਕਸਦ ਤਾਂ ਇਹੀ ਹੈ ਕਿ ਕੇਂਦਰ ਸਰਕਾਰ ਆਸਟਰੇਲੀਆ ਦੇ ਨਾਲ ਅਤੇ ਬਾਕੀ ਦੇਸ਼ਾਂ ਦੇ ਨਾਲ ਇਸ ਨਸਲੀ ਦੰਗਿਆਂ ਦੇ ਮਸਲੇ ਨੂੰ ਉਠਾਏ। ਲੇਕਿਨ ਮੈਂ ਨਾਲ ਦੀ ਨਾਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਕਾਰਨਾਂ ਨੂੰ ਜਿਨ੍ਹਾਂ ਕਰਕੇ ਸਾਡਾ ਨੌਜਵਾਨ ਅੱਜ ਸਾਡੇ ਦੇਸ਼ ਨੂੰ ਛੱਡ ਕੇ ਬਾਹਰਲੇ ਦੇਸ਼ਾਂ ਨੂੰ ਪਰੈਫਰ ਕਰ ਰਿਹਾ ਹੈ, ਉਨ੍ਹਾਂ ਨੂੰ ਘੋਖ ਕੇ ਉਨ੍ਹਾਂ ਤੇ ਗੌਰ ਕੀਤੀ ਜਾਵੇ ਅਤੇ ਅਜਿਹਾ ਮਾਹੌਲ ਪੈਦਾ ਕੀਤਾ ਜਾਵੇ, ਜਿਸ ਨਾਲ ਪੰਜਾਬ ਦਾ ਨੌਜਵਾਨ ਪੰਜਾਬ ਦੇ ਲਈ, ਆਪਣੇ ਮਾਂ- ਬਾਪ ਦੇ ਲਈ, ਆਪਣੇ ਸਮਾਜ ਦੇ ਲਈ ਇੱਥੇ ਹੀ ਰਹਿ ਕੇ ਕੰਮ ਕਰ ਸਕੇ। ਇਸ ਦੇ ਨਾਲ ਹੀ ਮੈਂ ਵਲਟੋਹਾ ਸਾਹਿਬ ਵੱਲੋਂ ਪੇਸ਼ ਕੀਤੇ ਗਏ ਮਤੇ ਦੀ ਸ਼ਲਾਘਾ ਕਰਦਾ ਹਾਂ ਅਤੇ ਇਸ ਦਾ ਪੁਰਜ਼ੋਰ ਸਮਰਥਨ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਕੇਂਦਰ ਸਰਕਾਰ ਨੂੰ ਭੇਜਿਆ ਜਾਵੇ। ਜੈ ਹਿੰਦ।

**ਸਰਦਾਰ ਮੱਖਣ ਸਿੰਘ (ਪੱਕਾਂ ਕਲਾਂ, ਐਸ.ਸੀ.)** : ਧੰਨਵਾਦ, ਸਪੀਕਰ ਸਾਹਿਬ, ਤੁਸੀਂ ਮੈਨੂੰ ਇੱਕ ਬਹੁਤ ਹੀ ਅਹਿਮ ਮਤੇ ਤੇ, ਜਿਹੜਾ ਕਿ ਸਾਡੇ ਦੇਸ਼ ਅਤੇ ਪੰਜਾਬੀਆਂ ਦੇ ਵਾਸਤੇ ਬੜਾ ਚਿੰਤਾ ਦਾ ਵਿਸ਼ਾ ਹੈ, ਤੇ ਬੋਲਣ ਦਾ ਮੌਕਾ ਦਿੱਤਾ ਹੈ ਕਿ ਜਿਹੜੇ ਸਾਡੇ ਵਿਦਿਆਰਥੀ ਆਸਟ੍ਰੇਲੀਆ ਵਿਚ ਪੜ੍ਹਨ ਵਾਸਤੇ ਗਏ ਹਨ, ਉਨ੍ਹਾਂ ਤੇ ਨਸਲੀ ਹਮਲੇ ਹੋ ਰਹੇ ਹਨ। ਸਪੀਕਰ ਸਾਹਿਬ, ਸਭ ਤੋਂ ਪਹਿਲੀ ਗੱਲ ਮੈਂ ਤੁਹਾਡੇ ਰਾਹੀਂ ਇਸ ਹਾਊਸ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਅਸੀਂ 21ਵੀਂ ਸਦੀ ਵਿਚੋਂ ਗੁਜ਼ਰ ਰਹੇ ਹਾਂ ਅਤੇ ਅਸੀਂ ਬੜਾ ਫਖਰ ਕਰਦੇ ਹਾਂ ਕਿ ਸਾਡੇ ਵਿਗਿਆਨੀਆਂ ਨੇ ਐਸੀਆਂ ਉਪਲਬਧੀਆਂ ਪ੍ਰਾਪਤ ਕੀਤੀਆਂ ਹਨ ਕਿ ਅਸੀਂ ਚੰਨ ਦੇ ਉੱਤੇ ਵੀ ਬੰਦੇ ਭੇਜਣ ਵਿਚ ਕਾਮਯਾਬ ਹੋਏ ਹਾਂ ਅਤੇ ਮੰਗਲ ਦੇ ਉੱਤੇ ਜਾਣ ਦੀ ਤਿਆਰੀ ਵਿਚ ਰੁਝੇ ਹੋਏ ਹਾਂ। ਸਾਇੰਸ ਦੇ ਖੇਤਰਾਂ ਵਿਚ, ਜਾਣਕਾਰੀ ਦੀ ਤਕਨੀਕ ਵਿਚ ਇੰਨਾ ਵਾਧਾ ਹੋ ਗਿਆ ਹੈ ਕਿ 24 ਘੰਟੇ ਅੱਜ ਸੈਂਕੜੇ ਦੁਨੀਆਂ ਵਿਚ ਵਾਪਰਦਾ ਹਾਲ ਮਿੰਟਾਂ-ਸਕਿੰਟਾਂ ਵਿਚ ਮਨੁੱਖ ਨੂੰ ਦੇ ਰਹੇ ਹਨ। ਅੱਗੇ ਥੋੜ੍ਹੇ ਜਿਹੇ ਵਿਸ਼ਿਆਂ ਵਿਚ ਪੜ੍ਹਾਈ ਕਰਵਾਈ ਜਾਂਦੀ ਸੀ ਪਰ ਅੱਜ ਮਨੁੱਖ ਨਵੇਂ ਤੋਂ ਨਵੇਂ ਵਿਸ਼ਿਆਂ ਤੇ ਪੜ੍ਹਾਈ ਕਰ ਰਿਹਾ ਹੈ ਅਤੇ ਖਾਸ ਤੌਰ ਤੇ ਕੰਪਿਊਟਰ ਦੀ ਆਮਦ ਦੇ ਨਾਲ ਅਸੀਂ ਸਮਝਦੇ ਹਾਂ ਕਿ ਮਨੁੱਖ ਨੇ ਜਾਣਕਾਰੀ ਹਾਸਲ ਕਰਨ ਦੇ ਲਈ ਬਹੁਤ ਸਾਰੇ ਸੋਮੇ ਪ੍ਰਾਪਤ ਕਰ ਲਏ ਹਨ। ਮਨੁੱਖ ਇਹ ਮੰਨਦਾ ਹੈ ਕਿ ਜਿਵੇਂ-ਜਿਵੇਂ ਤਰੱਕੀ ਹੁੰਦੀ ਹੈ, ਵਿੱਦਿਆ ਦਾ ਪਸਾਰ ਹੁੰਦਾ ਹੈ, ਉਦੋਂ ਹੀ ਮਨੁੱਖ ਦੀ ਮਾਨਸਿਕ ਚੇਤਨਾ ਦੇ ਵਿਚ ਵੀ ਵਾਧਾ ਹੁੰਦਾ ਹੈ। 21ਵੀਂ ਸਦੀ ਦੇ ਵਿਚ ਜਦੋਂ ਮਨੁੱਖ ਅਤੇ ਸਾਇੰਸ ਇੰਨੀ ਤਰੱਕੀ ਕਰ ਗਏ ਹਨ ਤਾਂ ਅਸੀਂ ਸਾਰੇ ਹੀ ਸੋਚਦੇ ਹਾਂ ਕਿ ਮਨੁੱਖ ਦੇ ਸੋਚਣ ਦਾ ਪੱਧਰ ਵੀ ਉੱਚਾ ਹੋਇਆ ਹੋਵੇਗਾ ਅਤੇ ਮਨੁੱਖ ਮਾੜੀਆਂ ਵਿਤਰਤਾਂ ਤੋਂ ਉਪਰ ਉਠ ਚੁੱਕਿਆ ਹੋਵੇਗਾ। ਅੱਜ ਉਸ ਵਿਚ ਕੋਈ ਫਿਰਕਾਦਾਰਾਨਾ, ਕੋਈ ਨਸਲੀ ਭੇਦ ਭਾਵ ਦੀ ਗੱਲ, ਕੋਈ ਵਿਤਕਰਾ ਨਹੀਂ ਹੋਵੇਗਾ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ

[ ਸਰਦਾਰ ਮੱਖਣ ਸਿੰਘ ]

21ਵੀਂ ਸਦੀ ਦੇ ਵਿਚ ਵੀ ਅਜੇ ਮਨੁੱਖ ਮਨੁੱਖ ਨਹੀਂ ਬਣਿਆ। ਅਜੇ ਮਨੁੱਖ ਆਪਣੇ ਅੰਦਰ ਦੀ ਨਫ਼ਰਤ ਦੀ ਅੱਗ ਤੋਂ ਆਪਣਾ ਬਚਾਅ ਨਹੀਂ ਕਰ ਸਕਿਆ। ਯੂਰਪ ਅਤੇ ਆਸਟ੍ਰੇਲੀਆ ਵਰਗੇ ਮੁਲਕ ਜਿਹੜੇ ਆਪਣੇ ਆਪ ਨੂੰ ਏਸ਼ੀਆ ਤੇ ਅਫਰੀਕਾ ਦੇ ਮੁਲਕਾਂ ਤੋਂ ਬਹੁਤ ਅੱਗੇ ਸਮਝਦੇ ਹਨ ਅਤੇ ਉਹ ਸਮਝਦੇ ਹਨ ਕਿ ਉਨ੍ਹਾਂ ਬਹੁਤ ਦੇਰ ਪਹਿਲਾਂ ਇੰਨੀ ਵੱਡੀ ਚੇਤਨਾ ਹਾਸਿਲ ਕਰ ਲਈ ਸੀ, ਜੋ ਕਿ ਏਸ਼ੀਆ ਅਤੇ ਅਫਰੀਕਾ ਦੇ ਮੁਲਕਾਂ ਨੇ ਹਾਲੇ ਤੱਕ ਪ੍ਰਾਪਤ ਨਹੀਂ ਕੀਤੀ, ਉਨ੍ਹਾਂ ਦੇਸ਼ਾਂ ਵਿਚ ਅਜਿਹੀਆਂ ਘਟਨਾਵਾਂ ਵਾਪਰਨ, ਬੜੇ ਦੁੱਖ ਦੀ ਗੱਲ ਹੈ। ਇਸ ਉਤੇ ਉਨ੍ਹਾਂ ਮੁਲਕਾਂ ਨੂੰ, ਉਨ੍ਹਾਂ ਸੋਸਾਇਟੀਆਂ ਨੂੰ ਸ਼ਰਮ ਆਉਣੀ ਚਾਹੀਦੀ ਹੈ ਕਿਉਂਕਿ ਵਿਕਸਿਤ ਸੋਸਾਇਟੀਆਂ ਦੇ ਵਿਚ ਇਸ ਕਿਸਮ ਦੀਆਂ ਘਿਨੌਣੀਆਂ ਗੱਲਾਂ ਹੋ ਰਹੀਆਂ ਹਨ, ਨਸਲੀ ਆਧਾਰ ਤੇ ਵਿਦੇਸ਼ਾਂ ਦੇ ਵਿਦਿਆਰਥੀਆਂ ਤੇ ਹਮਲੇ ਕੀਤੇ ਜਾਂਦੇ ਹਨ। ਸਪੀਕਰ ਸਾਹਿਬ, ਇਹ ਇਕੱਲੇ ਆਸਟ੍ਰੇਲੀਆ ਵਿਚ ਪੜ੍ਹਦੇ ਸਾਡੇ ਭਾਰਤ ਅਤੇ ਪੰਜਾਬ ਦੇ ਬੱਚਿਆਂ ਦੀ ਗੱਲ ਨਹੀਂ ਹੈ, ਅੱਜ ਵਿਦਿਆ ਦਾ ਆਦਾਨ-ਪ੍ਰਦਾਨ ਸਾਰੀ ਦੁਨੀਆਂ ਦੇ ਮੁਲਕਾਂ ਵਿਚ ਹੋ ਰਿਹਾ ਹੈ। ਸਾਡੇ ਮੁਲਕ ਦੇ ਬੱਚੇ ਹੀ ਬਾਹਰ ਪੜ੍ਹਨ ਨਹੀਂ ਜਾਂਦੇ ਬਲਕਿ ਬਾਹਰਲੇ ਮੁਲਕਾਂ ਦੇ ਬੱਚੇ ਸਾਡੇ ਮੁਲਕਾਂ ਦੀਆਂ ਯੂਨੀਵਰਸਿਟੀਆਂ ਵਿਚ ਵੀ ਬੜੀ ਵੱਡੀ ਗਿਣਤੀ ਵਿਚ ਪੜ੍ਹਨ ਆਉਂਦੇ ਹਨ। ਸਾਡੇ ਚੰਡੀਗੜ੍ਹ ਵਿਚ ਹੀ ਪੰਜਾਬ ਯੂਨੀਵਰਸਿਟੀ ਵਿਚ ਬਾਹਰਲੇ ਮੁਲਕਾਂ ਦੇ ਹਜ਼ਾਰਾਂ ਬੱਚੇ ਪੜ੍ਹਦੇ ਹਨ। ਜੇ ਇਸ ਤਰ੍ਹਾਂ ਇਕ ਦੂਜੇ ਦੇ ਨਾਲ ਭੇਦਭਾਵ ਕਰਕੇ ਇਹ ਹਮਲਿਆਂ ਦਾ ਸਿਲਸਿਲਾ ਚਲਦਾ ਰਿਹਾ ਤਾਂ ਦੁਨੀਆਂ ਵਿਚ ਇਸ ਦੀ ਕੋਈ ਖੜੋਤ ਨਹੀਂ ਹੋਣੀ। ਇਕ ਬਹੁਤ ਵੱਡਾ ਜ਼ਲਜ਼ਲਾ ਸਾਰੀ ਦੁਨੀਆਂ ਦੇ ਵਿਚ ਪੈਦਾ ਹੋ ਜਾਵੇਗਾ ਔਰ ਇਸ ਦਾ ਪ੍ਰਤੀਕ੍ਰਮ ਦੂਜੇ ਦੇਸ਼ਾਂ ਵਿਚ ਵੀ ਬਾਹਰਲੇ ਮੁਲਕਾਂ ਦੇ ਬੱਚਿਆਂ ਨਾਲ ਹੋਏਗਾ ਤਾਂ ਉਹ ਬੜੇ ਵੱਡੇ ਖਤਰੇ ਵਾਲੀ ਗੱਲ ਹੋਏਗੀ। ਇਹ ਗੱਲ ਇਕ ਬਹੁਤ ਵੱਡੀ ਹਕੀਕਤ ਹੈ। ਜੋ ਚੰਨੀ ਸਾਹਿਬ ਨੇ ਕਿਹਾ ਹੈ, ਸੱਚਮੁੱਚ ਹੀ ਸਾਡਾ ਮੁਲਕ 60 ਸਾਲ ਬਾਅਦ ਵੀ ਨਿੱਕੀਆਂ-ਨਿੱਕੀਆਂ ਜੋ ਸਾਡੀਆਂ ਜੀਵਨ ਦੀਆਂ ਬੁਨਿਆਦੀ ਚੀਜ਼ਾਂ ਹਨ, ਉਹ ਸਾਡੇ ਲੋਕਾਂ ਨੂੰ ਮੁਹੱਈਆ ਨਹੀਂ ਕਰਵਾ ਸਕਿਆ। ਬਹੁਤ ਵਾਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਇਹ ਕਹਿੰਦੇ ਹਨ ਕਿ ਹਾਲੇ ਤੱਕ ਅਸੀਂ ਸਾਰੇ ਮੁਲਕ ਦੇ ਸਾਰੇ ਲੋਕਾਂ ਨੂੰ ਸ਼ੁੱਧ ਪੀਣ ਵਾਲਾ ਪਾਣੀ ਨਹੀਂ ਦੇ ਸਕੇ। ਇਹ ਪੰਜਾਬ ਦੇ ਚਾਰ ਵਾਰ ਮੁੱਖ ਮੰਤਰੀ ਰਹੇ ਹਨ। ਹੋਰ ਵੀ ਮੁੱਖ ਮੰਤਰੀ ਬਣਦੇ ਰਹੇ ਹਨ। ਇਹ ਗੱਲ ਦਰੁਸਤ ਹੈ ਕਿ ਬਾਕੀ ਜਿਹੜੇ ਪਛੜੇ ਹੋਏ ਸੂਬੇ ਹਨ, ਮੈਂ ਉੜੀਸਾ ਦੀ ਗੱਲ ਨਹੀਂ ਕਰਦਾ, ਮੈਂ ਪੂਰਬੀ ਯੂ.ਪੀ. ਦੀ ਗੱਲ ਨਹੀਂ ਕਰ ਰਿਹਾ, ਮੈਂ ਛੱਤੀਸਗੜ੍ਹ ਦੀ ਗੱਲ ਨਹੀਂ ਕਰ ਰਿਹਾ, ਅੱਜ ਤੱਕ ਅਸੀਂ ਪੰਜਾਬ ਵਿਚ ਵੀ ਸਾਰੇ ਲੋਕਾਂ ਨੂੰ ਪੀਣ ਵਾਲਾ ਸ਼ੁੱਧ ਪਾਣੀ ਮੁਹੱਈਆ ਨਹੀਂ ਕਰਵਾ ਸਕੇ। ਹੋਰ ਵੀ ਬਹੁਤ ਬੁਨਿਆਦੀ ਗੱਲਾਂ ਹਨ, ਜਿਹੜੀਆਂ ਅਸੀਂ ਹਾਲੇ ਤੱਕ ਦੇਸ਼ ਵਾਸੀਆਂ ਨੂੰ ਮੁਹੱਈਆ ਨਹੀਂ ਕਰਵਾ ਸਕੇ। ਸਭ ਤੋਂ ਵੱਡੀ ਗੱਲ ਅਸੀਂ ਕਰੋੜਾਂ ਨੌਜਵਾਨਾਂ ਨੂੰ, ਬੱਚਿਆਂ ਨੂੰ ਜਿਨ੍ਹਾਂ ਦੇ ਹੱਥ ਵਿਹਲੇ ਹਨ, ਜਿਹੜੇ ਰੋਜ਼ਗਾਰ ਮੰਗਦੇ ਹਨ, ਜਿਹੜੇ ਦੇਸ਼ ਲਈ ਕੁਝ ਕਰਨਾ ਚਾਹੁੰਦੇ ਹਨ, ਜਿਨ੍ਹਾਂ ਕੋਲ ਬੁੱਧੀ ਹੈ, ਸਰੀਰਕ ਤਾਕਤ ਹੈ, ਉਹ ਦੇਸ਼ ਦੀ ਉਸਾਰੀ ਵਿਚ ਆਪਣਾ ਯੋਗਦਾਨ ਪਾਉਣਾ ਚਾਹੁੰਦੇ ਹਨ ਸਾਡੀ ਸੋਸਾਇਟੀ ਨੇ, ਸਾਡੀ

ਕੇਂਦਰ ਸਰਕਾਰ ਨੇ, ਸਾਡੀਆਂ ਸੂਬਾਈ ਸਰਕਾਰਾਂ ਨੇ ਉਨ੍ਹਾਂ ਵਿਹਲੇ ਹੱਥਾਂ ਨੂੰ ਕੋਈ ਕੰਮ ਨਹੀਂ ਦਿੱਤਾ। ਅੱਜ ਸਗੋਂ ਕਰੋੜਾਂ ਨੌਜਵਾਨ ਵਿਹਲੇ ਤੁਰੇ ਫਿਰਦੇ ਹਨ, ਬੇਰੋਜ਼ਗਾਰ ਹਨ। ਉਹ ਪੜ੍ਹਨ ਦੇ ਬਹਾਨੇ ਲੱਭ ਕੇ ਆਸਟ੍ਰੇਲੀਆ ਜਾਂਦੇ ਹਨ ਪਰ ਮਨ ਵਿਚ ਉਨ੍ਹਾਂ ਦੇ ਹੁੰਦਾ ਹੈ ਕਿ ਉਥੇ ਜਾ ਕੇ ਪੱਕੇ ਤੌਰ ਤੇ ਕਿਵੇਂ ਸੈਟਲ ਹੋਣਾ ਹੈ। ਅਸੀਂ ਆਪਣੇ ਅੰਦਰ ਝਾਤੀ ਮਾਰੀਏ, ਆਪਣੀਆਂ ਸਰਕਾਰਾਂ ਆਪਣੇ ਅੰਤਹਕਰਨ ਵਿਚ ਝਾਕ ਕੇ ਦੇਖੀਏ ਕਿ ਅਸੀਂ ਗੁਨਾਹਗਾਰ ਹਾਂ ਕਿ ਨਹੀਂ। ਅਸੀਂ ਇਸ ਵਾਸਤੇ ਜ਼ਿੰਮੇਵਾਰ ਹਾਂ। ਅਸੀਂ ਇਸ ਗੱਲ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਹਾਂ ਕਿ ਅਸੀਂ ਉਨ੍ਹਾਂ ਨੂੰ ਕੋਈ ਰੋਜ਼ਗਾਰ ਨਹੀਂ ਦੇ ਸਕੇ। ਇਸੇ ਵਾਸਤੇ ਉਹ ਬੱਚੇ ਮਜ਼ਬੂਰ ਹਨ ਅਤੇ ਉਹ ਪੜ੍ਹਾਈ ਦੇ ਬਹਾਨੇ ਉਥੇ ਜਾਂਦੇ ਹਨ ਔਰ ਪੱਕੇ ਤੌਰ ਤੇ ਸੈਟਲ ਹੋ ਕੇ ਉਥੋਂ ਦੇ ਮੁਲਕਾਂ ਵਿਚ ਰੋਜ਼ਗਾਰ ਦੀ ਭਾਲ ਵਿਚ ਜਾਂਦੇ ਹਨ। ਪੜ੍ਹਨ ਸਮੇਂ ਵੀ ਇਕ ਹਫ਼ਤੇ ਦੇ ਵਿਚ 20 ਘੰਟੇ ਕੰਮ ਕਰਨ ਦੀ ਇਜਾਜ਼ਤ ਉਨ੍ਹਾਂ ਨੂੰ ਮਿਲ ਜਾਂਦੀ ਹੈ ਤਾਂ ਕਿ ਉਹ ਕੰਮ ਕਰਕੇ ਆਪਣੀ ਪੜ੍ਹਾਈ ਦਾ ਖਰਚਾ ਵੀ ਆਪਣੇ ਆਪ ਕੱਢ ਸਕਣ। ਇਸ ਮਨਸ਼ਾ ਦੇ ਨਾਲ ਉਹ ਬਾਹਰਲੇ ਮੁਲਕਾਂ ਵਿਚ ਜਾਂਦੇ ਹਨ। ਇਸ ਲਈ ਜਿੱਥੇ ਸਾਨੂੰ ਇਸ ਵਿਸ਼ੇ ਦੀ ਚਿੰਤਾ ਹੋਣੀ ਚਾਹੀਦੀ ਹੈ ਕਿ ਬਾਹਰ ਗਏ ਸਾਡੇ ਬੱਚਿਆਂ ਨੂੰ ਸੁਰੱਖਿਆ ਵੀ ਮਿਲੇ, ਉਥੇ ਸਾਨੂੰ ਇਸ ਗੱਲ ਦੀ ਵੀ ਚਿੰਤਾ ਹੋਣੀ ਚਾਹੀਦੀ ਹੈ ਕਿ ਅਸੀਂ ਇਥੇ ਹੀ ਰੋਜ਼ਗਾਰ ਦੇ ਮੌਕੇ ਪੈਦਾ ਕਰਕੇ ਦੇਈਏ ਤੇ ਸਾਡੇ ਬੱਚਿਆਂ ਨੂੰ ਬਾਹਰ ਜਾ ਕੇ ਕੰਮ ਭਾਲਣ ਦੀ ਕੋਸ਼ਿਸ਼ ਨਾ ਕਰਨੀ ਪਵੇ। ਉਹ ਇਥੇ ਆ ਕੇ ਕਾਰੋਬਾਰ ਲੱਭ ਕੇ ਇਥੇ ਹੀ ਸੈਟਲ ਹੋ ਜਾਇਆ ਕਰਨ। ਸਾਨੂੰ ਪੰਜਾਬ ਦੇ ਲੋਕਾਂ ਨੂੰ ਖਾਸ ਤੌਰ ਤੇ ਇਸ ਗੱਲ ਦੀ ਚਿੰਤਾ ਹੋਣੀ ਚਾਹੀਦੀ ਹੈ ਕਿਉਂਕਿ ਪੰਜਾਬ ਨੂੰ ਇਸ ਗੱਲ ਦਾ ਮਾਣ ਹੈ ਕਿ ਇਹ ਉਹ ਸਰਜ਼ਮੀਨ ਹੈ ਜਿੱਥੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਦਸਾਂ ਗੁਰੂ ਸਾਹਿਬਾਨ ਨੇ, ਜਿੱਥੇ ਹੋਰ ਸੰਤਾਂ ਨੇ, ਸੂਫੀ ਫਕੀਰਾਂ ਨੇ, ਭਗਤਾਂ ਨੇ ਮਨੁੱਖਤਾ ਨੂੰ ਇਕ ਰਹਿਣ ਦੀ, ਮਨੁੱਖਤਾ ਤੋਂ ਮਨੁੱਖਤਾ ਦਾ ਵਿਤਕਰਾ ਦੂਰ ਕਰਨ ਦਾ ਸੰਦੇਸ਼ ਦਿੱਤਾ, ਇਸ ਧਰਤੀ ਦੇ ਬੱਚੇ ਬਾਹਰ ਜਾ ਕੇ ਇਨ੍ਹਾਂ ਵਿਤਕਰਿਆਂ ਦਾ ਸ਼ਿਕਾਰ ਹੋਣ। ਜਿੱਥੇ "ਅਵੱਲ ਅੱਲ੍ਹਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ, ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥" ਤੋਂ ਇਲਾਵਾ "ਸਭੈ ਸਾਂਝੀਵਾਲ ਸਦਾਇਨ ਕੋਇ ਨਾ ਦਿਸੇ ਬਾਹਰਾ ਜੀਉ" ਦਾ ਸੰਦੇਸ਼ ਦਿੱਤਾ ਗਿਆ, ਉਸ ਧਰਤੀ ਦੇ ਲੋਕਾਂ ਨੂੰ ਵਾਕਿਆ ਹੀ ਇਸ ਵਿਸ਼ੇ ਦੀ ਚਿੰਤਾ ਹੋਣੀ ਚਾਹੀਦੀ ਹੈ। ਬਾਬਾ ਨਾਨਕ ਸਾਹਿਬ ਦਾ ਫਲਸਫਾ ਸਮੁੱਚੇ ਸੰਸਾਰ ਲਈ ਇਕ ਚਾਨਣ ਮੁਨਾਰਾ ਬਣਨ ਵਾਲੀ ਗੱਲ ਹੈ। ਮੈਨੂੰ ਇਕ ਘਟਨਾ ਯਾਦ ਹੈ। ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਪੰਜਾਬ ਦੇ ਇਕ ਸਿਰਮੌਰ ਲੇਖਕ ਹੋਏ ਹਨ ਔਰ ਉਨ੍ਹਾਂ ਦਾ ਇਕ ਮਾਸਿਕ ਪੱਤਰ 'ਪ੍ਰੀਤਲੜੀ' ਪੰਜਾਬੀਆਂ ਦੇ ਦਿਲਾਂ ਵਿਚ ਘਰ ਕਰਨ ਵਾਲਾ ਪਰਚਾ ਸੀ। ਇਹ 'ਪ੍ਰੀਤਲੜੀ' ਅੱਜ ਵੀ ਅੰਸ਼ਕ ਰੂਪ ਵਿਚ ਚਲ ਰਿਹਾ ਹੈ। ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਵਿਚ ਲਿਖਿਆ ਹੈ ਕਿ, "ਮੈਂ ਜਦੋਂ ਇੰਜਨੀਅਰਿੰਗ ਦੀ ਪੜ੍ਹਾਈ ਕਰਨ ਵਾਸਤੇ ਅਮਰੀਕਾ ਗਿਆ ਤਾਂ ਮੈਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਆਪਣੇ ਨਾਲ ਲੈ ਗਿਆ। ਮੈਂ ਬਹੁਤ ਸਾਰੇ ਅੰਗਰੇਜ਼ ਬੱਚਿਆਂ ਨਾਲ ਹੋਸਟਲ ਵਿਚ ਰਹਿੰਦਾ ਹੁੰਦਾ ਸੀ। ਸਵੇਰੇ-ਸ਼ਾਮ ਜਦੋਂ ਮੈਂ ਗੁਰਬਾਣੀ ਦਾ ਪਾਠ ਕਰਨਾ ਹੁੰਦਾ ਤਾਂ ਮੈਂ ਉਨ੍ਹਾਂ ਬੱਚਿਆਂ ਨੂੰ ਬਾਹਰ

[ ਸਰਦਾਰ ਮੱਖਣ ਸਿੰਘ ]

ਭੇਜ ਕੇ ਇਕਾਂਤ ਵਿਚ ਬੈਠ ਕੇ ਪਾਠ ਕਰਦਾ ਹੁੰਦਾ ਸੀ। ਰੋਜ਼ਾਨਾ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਬੱਚਿਆਂ ਦੀ ਉਤਸੁਕਤਾ ਵਧ ਗਈ ਕਿ ਅਜਿਹੀ ਕਿਹੜੀ ਚੀਜ਼ ਹੈ, ਜਿਸ ਨੂੰ ਇਹ ਇਕੱਲਿਆਂ ਬੈਠ ਕੇ ਪੜ੍ਹਦਾ ਹੈ, ਸਾਨੂੰ ਉਸ ਦਾ ਅੰਗਰੇਜ਼ੀ ਵਿਚ ਤਰਜਮਾ ਕਰਕੇ ਦੱਸੋ। ਤੁਹਾਡੇ ਇਸ ਅਧਿਆਤਮਕ ਗ੍ਰੰਥ ਵਿਚ ਕੀ ਸੰਦੇਸ਼ ਦਿੱਤਾ ਗਿਆ ਹੈ।" ਜਦੋਂ ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਅਮਰੀਕਾ ਵਿਚ ਹੋਰਨਾਂ ਦੇਸ਼ਾਂ ਦੇ ਬੱਚਿਆਂ ਨੂੰ, ਜੋ ਹੋਸਟਲ ਵਿਚ ਰਹਿ ਰਹੇ ਸਨ, ਅੰਗਰੇਜ਼ੀ ਵਿਚ ਤਰਜਮਾ ਕਰਕੇ ਸੁਣਾਇਆ ਤਾਂ ਉਹ ਬੜੇ ਹੀ ਹੈਰਾਨ ਹੋਏ ਕਿ ਅੱਜ ਤੱਕ ਸੰਸਾਰ ਦੇ ਅਨੇਕਾਂ ਧਾਰਮਿਕ ਗ੍ਰੰਥ ਹਨ ਅਤੇ ਅਨੇਕਾਂ ਧਰਮ ਹਨ ਪਰ ਇਹ ਤੁਹਾਡਾ ਪਹਿਲਾ ਗ੍ਰੰਥ ਹੈ ਜਿਸ ਵਿਚ ਸਮੁੱਚੀ ਮਨੁੱਖ ਜਾਤੀ ਨੂੰ ਇਕ ਭਾਈਚਾਰੇ ਵਿਚ ਰਹਿਣ ਦਾ ਅਤੇ ਇਕ ਅਕਾਲ ਪੁਰਖ ਨੂੰ ਮੰਨਣ ਦਾ ਸੰਦੇਸ਼ ਦਿੱਤਾ ਗਿਆ ਹੈ। ਅਗਰ ਇਸ ਮਹਾਨ ਫਲਸਫੇ ਨੂੰ ਪੂਰੇ ਸੰਸਾਰ ਵਿਚ ਫੈਲਾਉਣ ਦਾ ਯਤਨ ਕੀਤਾ ਜਾਵੇ ਤਾਂ ਇਹ ਗ੍ਰੰਥ ਵਿਸ਼ਵ ਧਰਮ ਦਾ ਰੂਪ ਅਖਤਿਆਰ ਕਰ ਸਕਦਾ ਹੈ। ਸੰਸਾਰ ਦੇ ਲੋਕ ਜਦੋਂ ਅੱਜ ਬਾਰੂਦ ਦੇ ਢੇਰ ਤੇ ਖੜ੍ਹੇ ਹਨ ਅਤੇ ਤਬਾਹੀ ਵੱਲ ਵਧ ਰਹੇ ਹਨ ਤਾਂ ਇਹ ਮੁਲਕ ਨੂੰ ਸ਼ਾਂਤੀ ਦਾ ਅਤੇ ਭਾਈਚਾਰੇ ਦੇ ਸੰਦੇਸ਼ ਦੇ ਕੇ ਅਮਨ-ਪੂਰਵਕ ਜ਼ਿੰਦਗੀ ਜਿਉਣ ਦਾ ਸੰਦੇਸ਼ ਦੇ ਸਕਦਾ ਹੈ। ਫਿਰ ਉਨ੍ਹਾਂ ਨੇ ਦੱਸਿਆ ਕਿ ਜੋ ਸਾਡਾ ਮੁੱਖ ਸਿੱਖੀ ਦਾ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਹੈ, ਉਸ ਦੀ ਨੀਂਹ ਇਕ ਮੁਸਲਮਾਨ ਫਕੀਰ ਸਾਈਂ ਮੀਆਂ ਮੀਰ ਜੀ ਕੋਲੋਂ ਰਖਵਾਈ ਗਈ ਸੀ। ਇਹ ਸਾਰੇ ਲੋਕਾਂ ਵਾਸਤੇ ਅਤੇ ਸਾਰੇ ਧਰਮਾਂ ਵਾਸਤੇ ਇਕ ਬੜਾ ਵੱਡਾ ਫਲਸਫਾ ਹੈ। ਫਿਰ ਸ੍ਰੀ ਹਰਿਮੰਦਰ ਸਾਹਿਬ ਦੀਆਂ ਚਾਰੇ ਕੂਟਾਂ ਵਿਚ ਚਾਰ ਦਰਵਾਜ਼ੇ ਰੱਖ ਕੇ ਚਾਰੇ ਵਰਣਾਂ ਦੇ ਲੋਕਾਂ ਨੂੰ ਇਹ ਸੰਦੇਸ਼ ਦੇਣਾ ਕਿ ਉਹ ਬੇਝਿਜਕ ਹੋ ਕੇ ਆਪਣੀ ਸ਼ਰਧਾ-ਅਕੀਦਤ ਪੇਸ਼ ਕਰ ਸਕਦੇ ਹਨ, ਇਹ ਇਕ ਬੜੀ ਵੱਡੀ ਪਿਰਤ ਪਾਈ। ਅੱਜ ਵੀ ਅਸੀਂ ਇਸ ਪਿਰਤ ਨੂੰ ਯਾਦ ਕਰਦੇ ਹਾਂ ਕਿ 3-4 ਸੌ ਸਾਲ ਪਹਿਲਾਂ ਮਨੁੱਖਤਾ ਨੂੰ ਇਡਾ ਵੱਡਾ ਸੰਦੇਸ਼ ਦੇਣਾ ਇਕ ਬਹੁਤ ਵੱਡੀ ਗੱਲ ਸੀ। ਅੱਜ ਵੀ ਮਨੁੱਖ ਨਸਲੀ ਵਿਤਕਰੇ ਵਿਚ ਫਸਿਆ ਹੋਇਆ ਹੈ ਪ੍ਰੰਤੂ ਉਸ ਜ਼ਮਾਨੇ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਇਕ ਮੁਸਲਮਾਨ ਕੋਲੋਂ ਰਖਵਾਈ, ਫਿਰ ਚਾਰ ਦਰਵਾਜ਼ੇ ਰੱਖੇ ਗਏ, ਇਸ ਤਰ੍ਹਾਂ ਸਰੋਵਰ ਦੀ ਉਸਾਰੀ ਕਰਵਾਈ ਤਾਂ ਜੋ ਮਨੁੱਖਤਾ ਵਿਚ ਭਿੰਨ-ਭੇਦ ਮਿਟ ਸਕਣ। ਉਥੇ ਕੋਈ ਵੀ ਇਨਸਾਨ ਇਸ਼ਨਾਨ ਕਰ ਸਕਦਾ ਹੈ, ਉਥੇ ਕੋਈ ਵੀ ਉਚਾ-ਨੀਵਾਂ ਨਹੀਂ, ਕੋਈ ਜਾਤ-ਪਾਤ ਨਹੀਂ, ਕੋਈ ਭਿੰਨ-ਭੇਦ ਨਹੀਂ ਰੱਖਿਆ ਗਿਆ। ਅਕਬਰ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਮਿਲਣ ਆਉਣਾ ਸੀ ਤਾਂ ਉਨ੍ਹਾਂ ਅੱਗੇ ਸ਼ਰਤ ਰੱਖੀ ਗਈ ਕਿ ਉਹ ਪਹਿਲਾਂ ਪੰਗਤ ਵਿਚ ਬੈਠ ਕੇ ਲੰਗਰ ਛਕ ਕੇ ਆਉਣ ਤਾਂ ਜੋ ਉਸ ਦੇ ਮਨ ਵਿਚ ਲੋਕਾਂ ਦਾ ਮਹਾਰਾਜਾ ਹੋਣ ਦਾ ਘਮੰਡ ਨਾ ਆਵੇ, ਫਿਰ ਉਸ ਨਾਲ ਮੁਲਾਕਾਤ ਹੋਵੇਗੀ। ਮੇਰੀ ਉਸ ਧਰਤੀ ਤੋਂ ਜਿਹੜੇ ਬੱਚੇ ਪੜ੍ਹਨ ਗਏ ਹੋਣ ਅਤੇ ਉਨ੍ਹਾਂ ਨੂੰ ਨਸਲੀ ਵਿਤਕਰੇ ਦਾ ਸ਼ਿਕਾਰ ਹੋਣਾ ਪਵੇ ਤਾਂ ਇਹ ਬੜੀ ਹੀ ਸ਼ਰਮਨਾਕ ਗੱਲ ਹੈ।

ਭਾਰਤ ਸਰਕਾਰ ਨੂੰ ਇਹ ਰੈਜ਼ੋਲਿਊਸ਼ਨ ਰਾਹੀਂ ਦੱਸਣ ਦੀ ਲੋੜ ਨਹੀਂ। ਇਸ ਮਸਲੇ ਨੂੰ ਪਹਿਲਾਂ ਹੀ ਕੇਂਦਰ ਸਰਕਾਰ ਬੜੀ ਗੰਭੀਰਤਾ ਨਾਲ ਲੈ ਰਹੀ ਹੈ। ਸਾਡੇ ਪ੍ਰਧਾਨ

ਮੰਤਰੀ ਸਾਹਿਬ ਨੇ ਵੀ ਉਥੋਂ ਦੇ ਪ੍ਰਧਾਨ ਮੰਤਰੀ ਦੇ ਨਾਲ ਅਤੇ ਹੋਰਨਾਂ ਪੱਧਰਾਂ ਤੇ, ਜੋ ਉਥੇ ਅੰਬੈਸਡਰ ਹਨ, ਉਨ੍ਹਾਂ ਕੋਲ ਵੀ ਢੁਕਵੇਂ ਸਮੇਂ ਤੇ ਉਦੋਂ ਹੀ ਜਾ ਕੇ ਆਪਣਾ ਰੋਸ ਉਠਾਇਆ ਸੀ ਅਤੇ ਆਪਣੀ ਚਿੰਤਾ ਪ੍ਰਗਟ ਕੀਤੀ ਸੀ। ਸਪੀਕਰ ਸਾਹਿਬ, ਸੈਂਟਰਲ ਗੌਰਮਿੰਟ ਵੱਲੋਂ ਪੂਰੀ ਜ਼ਿੰਮੇਵਾਰੀ ਨਾਲ ਜੋ ਕਰਨਾ ਬਣਦਾ ਹੈ, ਉਹ ਗੰਭੀਰਤਾ ਨਾਲ ਕਰ ਰਹੀ ਹੈ। ਫਿਰ ਵੀ ਜੋ ਮੋਵਰ ਸਾਹਿਬ ਨੇ ਕਿਹਾ ਕਿ ਜੇ ਤੁਹਾਨੂੰ ਲੱਗੇ ਕਿ ਕੋਈ ਕਸਰ-ਮਸਰ ਰਹਿ ਗਈ ਹੈ, ਇਹ ਕੋਈ ਮਸਲਾ ਆਪੋਜ਼ੀਸ਼ਨ ਦਾ ਜਾਂ ਰੂਲਿੰਗ ਪਾਰਟੀ ਦਾ ਨਹੀਂ, ਇਹ ਕੋਈ ਕਾਂਗਰਸ, ਬੀ.ਜੇ.ਪੀ. ਜਾਂ ਅਕਾਲੀ ਦਲ ਦਾ ਨਹੀਂ, ਇਹ ਮਸਲਾ ਪੂਰੇ ਦੇਸ਼ ਦਾ ਅਤੇ ਪੰਜਾਬ ਦਾ ਹੈ ਅਤੇ ਇਹ ਸਾਡੇ ਸਾਰਿਆਂ ਦੀ ਚਿੰਤਾ ਦਾ ਵਿਸ਼ਾ ਹੈ, ਇਸ ਲਈ ਜੇ ਇਹ ਮਹਿਸੂਸ ਕਰਦੇ ਹਨ ਕਿ ਕੋਈ ਕਸਰ-ਮਸਰ ਰਹਿ ਗਈ ਹੈ, ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਮੈਂਬਰ ਸਾਹਿਬਾਨ ਦਾ ਕੋਈ ਡੈਲੀਗੇਸ਼ਨ ਬਣਾ ਸਕਦੇ ਹੋ ਜਿਹੜਾ ਕਿ ਸੈਂਟਰ ਗੌਰਮਿੰਟ ਕੋਲ ਜਾ ਕੇ ਇਹ ਮਸਲਾ ਉਠਾ ਸਕਦਾ ਹੈ। ਵਾਕਿਆ ਹੀ, ਸਪੀਕਰ ਸਾਹਿਬ, ਇਹ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ। ਸਪੀਕਰ ਸਾਹਿਬ, ਇਹ ਗੱਲ ਮੁੱਕ ਨਹੀਂ ਜਾਣੀ। ਜੋ ਅੱਜ ਸਾਡੇ ਬੱਚੇ ਪੜ੍ਹਨ ਗਏ ਹਨ, ਅਗਲੀਆਂ ਪੀੜ੍ਹੀਆਂ ਨੇ ਵੀ ਪੜ੍ਹਨ ਲਈ ਜਾਣਾ ਹੈ ਅਤੇ ਦੂਜੇ ਦੇਸ਼ਾਂ ਦੇ ਬੱਚਿਆਂ ਨੇ ਇੱਥੇ ਪੜ੍ਹਣ ਲਈ ਆਉਣਾ ਹੈ। ਮੈਂ ਇਸ ਗੱਲ ਦਾ ਸਮਰਥਨ ਕਰਦਾ ਹਾਂ ਕਿ ਸਾਨੂੰ ਉਨ੍ਹਾਂ ਬੱਚਿਆਂ ਦੀ ਚਿੰਤਾ ਹੋਣੀ ਚਾਹੀਦੀ ਹੈ ਅਤੇ ਸਾਨੂੰ ਸਾਰਿਆਂ ਨੂੰ, ਸਪੀਕਰ ਸਾਹਿਬ, ਜੇ ਕੋਈ ਕਸਰ-ਮਸਰ ਬਾਕੀ ਰਹਿ ਗਈ ਹੈ, ਵੈਸੇ ਮੈਨੂੰ ਤਾਂ ਨਹੀਂ ਲਗਦਾ ਕਿ ਕੋਈ ਕਸਰ ਰਹਿ ਗਈ ਹੋਵੇ, ਇਹ ਮਸਲਾ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ ਅਤੇ ਜਿਸ ਪੱਧਰ ਤੇ ਵੀ ਗੱਲ ਕਰਨ ਦੀ ਜ਼ਰੂਰਤ ਅਸੀਂ ਸਮਝਦੇ ਹਾਂ, ਕਰਨੀ ਚਾਹੀਦੀ ਹੈ। ਇਹ ਵੀ ਠੀਕ ਹੈ ਕਿ ਕਾਨੂੰਨ ਵਿਚ ਅਮੈਂਡਮੈਂਟ ਕਰਨ ਵਾਸਤੇ, ਮੈਂ ਅਖਬਾਰ ਵਿਚ ਪੜ੍ਹਿਆ ਹੈ, ਉਥੋਂ ਦੀ ਸਰਕਾਰ ਮੰਨ ਗਈ ਹੈ। 18 ਸਾਲ ਦੀ ਉਮਰ ਤੋਂ ਘੱਟ ਉਮਰ ਦੇ ਬੱਚੇ ਜਿਹੜੇ ਕਰਾਈਮ ਕਰਦੇ ਸਨ, ਉਨ੍ਹਾਂ ਦੇ ਲਈ ਪਹਿਲਾਂ ਉਥੇ ਸਖਤ ਕਾਨੂੰਨ ਨਹੀਂ ਸੀ। ਹੁਣ ਕਾਨੂੰਨ ਵਿਚ ਅਮੈਂਡਮੈਂਟ ਕਰਨ ਲਈ ਉਹ ਮੰਨ ਗਈ ਹੈ ਅਤੇ ਜੇਕਰ ਕਾਨੂੰਨ ਵਿਚ ਅਮੈਂਡਮੈਂਟ ਹੋ ਜਾਂਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਸਭ ਠੀਕ ਹੋ ਜਾਵੇਗਾ। ਇੰਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਸਮਾਂ ਦਿੱਤਾ।

ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) : ਸਰ, ਸਪੀਕਰ ਸਾਹਿਬ, ਪਿਛਲੇ 6 ਮਹੀਨਿਆਂ ਤੋਂ ਮੁਤਵਾਤਰ ਹਿੰਦੁਸਤਾਨ ਅਤੇ ਖਾਸ ਕਰਕੇ ਪੰਜਾਬ ਦੇ ਮੁੰਡੇ ਆਸਟਰੇਲੀਆ ਵਿਖੇ ਪੜ੍ਹਨ ਲਈ ਜਾਂਦੇ ਹਨ ਜਾਂ ਰੋਜ਼ੀ-ਰੋਟੀ ਕਮਾਉਣ ਲਈ ਟੈਕਸੀ ਚਲਾ ਕੇ ਕਮਾਈ ਕਰਦੇ ਹਨ ਜਾਂ ਹੋਰ ਛੋਟੇ-ਛੋਟੇ ਕੰਮ ਕਰਕੇ ਗੁਜ਼ਰ-ਵਸਰ ਕਰਦੇ ਹਨ। ਆਸਟਰੇਲੀਆ ਪਿਛਲੇ 6 ਮਹੀਨਿਆਂ ਦੌਰਾਨ ਦੁਨੀਆਂ ਵਿਚ ਨਸਲਵਾਦ ਦਾ ਪ੍ਰਤੀਕ ਬਣ ਗਿਆ ਹੈ। ਉਨ੍ਹਾਂ ਨੂੰ ਲੱਗਣ ਲੱਗਾ ਹੈ ਕਿ ਸਾਡੀ ਇਕਾਨਮੀ ਫੇਲ੍ਹ ਹੋਣ ਲੱਗੀ ਹੈ, ਸਾਡੇ ਮੁੰਡੇ ਬੇਕਾਰ ਹੋਣ ਲੱਗੇ ਹਨ। ਆਸਟਰੇਲੀਆ ਕਦੇ ਭੇਡਾਂ ਬੱਕਰੀਆਂ ਪਾਲਣ ਵਾਲਾ ਮੁਲਕ ਸੀ

[ ਟਰਾਂਸਪੋਰਟ ਮੰਤਰੀ ]

ਅਤੇ 95% ਯੂਰਪੀਅਨਜ਼ ਨੇ ਉਥੇ ਜਾ ਕੇ ਕਬਜ਼ਾ ਕਰ ਲਿਆ। ਇਹ ਜਿਹੜਾ ਮੁਲਕ ਭੇਡਾਂ ਬੱਕਰੀਆਂ ਪਾਲਦਾ ਸੀ ਅੱਜ ਐਜੂਕੇਸ਼ਨ ਦੇ ਫੀਲਡ ਵਿਚ ਇੰਨਾਂ ਅੱਗੇ ਵਧ ਗਿਆ ਹੈ ਕਿ ਹਿੰਦੁਸਤਾਨ ਦੇ ਹੀ ਨਹੀਂ ਬਲਕਿ ਸਾਰੀ ਦੁਨੀਆਂ ਦੇ ਬੱਚੇ ਉਥੇ ਪੜ੍ਹਾਈ ਕਰਨਾ ਚਾਹੁੰਦੇ ਹਨ। ਪਹਿਲਾਂ ਯੂਰਪੀਅਨ ਕੰਟਰੀਜ਼ ਵਿਚ ਬੱਚੇ ਪੜ੍ਹਾਈ ਕਰਨ ਲਈ ਜਾਂਦੇ ਸਨ ਅਤੇ ਹੁਣ ਆਸਟਰੇਲੀਆ ਇੰਨੀ ਤਰੱਕੀ ਕਰ ਗਿਆ ਹੈ ਕਿ ਉਥੇ ਟੈਕਨੀਕਲ ਅਤੇ ਦੂਜੀ ਐਜੂਕੇਸ਼ਨ ਪ੍ਰਾਪਤ ਕਰਨ ਲਈ ਦੁਨੀਆਂ ਦੇ ਬੱਚਿਆਂ ਨੇ ਜਾਣਾ ਸ਼ੁਰੂ ਕਰ ਦਿੱਤਾ ਹੈ। ਪਰ ਇਹ ਬੜੀ ਮੰਦਭਾਗੀ ਗੱਲ ਹੈ ਕਿ ਜੋ ਵਿਦਿਆਰਥੀ ਬਾਹਰੋਂ ਪੜ੍ਹਨ ਗਏ ਹਨ, ਉਨ੍ਹਾਂ ਨੂੰ ਲੁੱਟ ਲਿਆ ਜਾਵੇ, ਮਾਰ-ਕੁਟਾਈ ਕੀਤੀ ਜਾਵੇ ਅਤੇ ਬੱਚਿਆਂ ਤੇ ਹਮਲੇ ਕੀਤੇ ਜਾਣ। ਕੇਵਲ ਇਕ ਸਟੇਟ ਵਿਚ ਨਹੀਂ, ਆਸਟਰੇਲੀਆ ਦੀਆਂ ਛੇ ਸਟੇਟਾਂ ਵਿਚ ਹੀ ਇਸ ਤਰ੍ਹਾਂ ਦੀ ਗੱਲਬਾਤ ਕੀਤੀ ਜਾ ਰਹੀ ਹੈ ਅਤੇ ਆਏ ਦਿਨ ਇਸ ਤਰ੍ਹਾਂ ਦੀ ਕੋਈ ਨਾ ਕੋਈ ਘਟਨਾ ਵਾਪਰਦੀ ਰਹਿੰਦੀ ਹੈ। ਮੈਂ ਇਸ ਗੱਲ ਤੇ ਬੜਾ ਮਾਣ ਕਰਦਾ ਹਾਂ ਕਿ ਸਰਦਾਰ ਭਗਤ ਸਿੰਘ ਦੀ ਧਰਤੀ ਤੋਂ ਇਕ ਨੌਜਵਾਨ, ਜਿਸ ਨੂੰ ਮਾਰਿਆ ਗਿਆ, ਕੁੱਟਿਆ ਗਿਆ ਅਤੇ ਉਹ ਬੇਹੋਸ਼ ਹੋ ਗਿਆ, ਅਨ-ਕਾਂਸ਼ੀਅਸ ਰਿਹਾ, ਉਸਦੇ ਪ੍ਰਵਾਰ ਨੇ ਅਤੇ ਉਸਦੇ ਸਾਥੀਆਂ ਨੇ ਇਸ ਨਸਲਵਾਦ ਦੇ ਖਿਲਾਫ ਇਕ ਜਾਗਰਤੀ ਲਿਆਂਦੀ ਹੈ ਔਰ ਇਹ ਨਸਲਵਾਦ ਬਾਰੇ ਮਸਲਾ ਬੜੇ ਜ਼ੋਰ-ਸ਼ੋਰ ਨਾਲ ਦੁਨੀਆਂ ਦੇ ਪਲੇਟਫਾਰਮ ਤੇ, ਪੁਲੀਟੀਕਲ ਪਲੇਟਫਾਰਮ ਤੇ ਚੁੱਕਿਆ ਗਿਆ। ਇਸ ਦੀ ਨਿਖੇਧੀ ਹਰ ਪਲੇਟਫਾਰਮ ਤੇ ਹੋਈ। ਆਸਟਰੇਲੀਆ ਦੇ ਇਨ੍ਹਾਂ ਗੁੰਡਾ ਅਨਸਰਾਂ ਦੀ ਬੜੀ ਨਿਖੇਧੀ ਕੀਤੀ ਗਈ। ਇਸ ਪ੍ਰਕਾਰ ਦੇ ਹਮਲੇ ਅੱਜ ਦੇ ਜ਼ਮਾਨੇ ਵਿਚ 21ਵੀਂ ਸਦੀ ਵਿਚ ਕੀਤੇ ਜਾਣ ਅਤੇ ਇਹ ਸੋਚ ਕੇ ਕੀਤੇ ਜਾਣ ਕਿ ਮੈਂ ਆਸਟਰੇਲੀਅਨ ਹਾਂ ਔਰ ਮੈਂ ਸੁਪੀਰੀਅਰ ਹਾਂ, ਇਹ ਠੀਕ ਨਹੀਂ। ਇਸ ਦੀ ਇਜਾਜ਼ਤ ਨਹੀਂ ਦਿੱਤੀ ਜਾਣੀ ਚਾਹੀਦੀ। ਸਪੀਕਰ ਸਾਹਿਬ, ਇਹ ਸਿਰਫ ਆਸਟਰੇਲੀਆ ਵਿਚ ਨਹੀਂ ਬਲਕਿ ਮੈਨੂੰ ਇੰਜ ਲੱਗ ਰਿਹਾ ਹੈ ਕਿ ਹੋਰ ਯੂਰਪੀਨ ਕੰਟਰੀਜ਼ ਵਿਚ ਵੀ ਇਹ ਗੱਲ ਜਾਣ ਲੱਗੀ ਹੈ। ਓਬਾਮਾ, ਸਰਕੋਜ਼ੀ, ਗੋਰਡਨ ਬਰਾਊਨ ਵਾਈਟ ਹਾਊਸ ਵਿਚ ਵੀ ਇਹ ਚਿੰਤਾ ਹੋਣ ਲੱਗ ਪਈ ਹੈ। ਅੱਜ ਗੋਰਡਨ ਬਰਾਊਨ ਦਾ ਬਿਆਨ ਪੜ੍ਹੋ। ਉਨ੍ਹਾਂ ਦਾ ਕਹਿਣਾ ਹੈ ਕਿ ਉਨ੍ਹਾਂ ਦੇ ਦੇਸ਼ ਵਿਚ ਪਹਿਲਾ ਅਧਿਕਾਰ ਪਹਿਲਾਂ ਬਰਤਾਨੀਆਂ ਦੇ ਲੋਕਾਂ ਦਾ ਹੈ, ਹੋਰਾਂ ਬਾਰੇ ਨਹੀਂ ਸੋਚਣਾ, ਵਿਚਾਰਨਾ ਨਹੀਂ। ਸਰਕੋਜ਼ੀ ਦੀ ਗੱਲ ਦੇਖ ਲਓ। ਫਰਾਂਸ ਦਾ ਰਾਸ਼ਟਰਪਤੀ ਪਹਿਲਾਂ ਅਮਰੀਕਾ ਦਾ ਦੁਸ਼ਮਣ ਸੀ ਪਰ ਅੱਜ ਇਹ ਅਮਰੀਕਾ, ਫਰਾਂਸ ਇਕੱਠੇ ਹੋ ਗਏ ਹਨ ਕਿ ਪਹਿਲਾਂ ਆਪਣੇ ਲੋਕਾਂ ਬਾਰੇ ਸੋਚੋ। ਦੂਜਿਆਂ ਬਾਰੇ ਵਿਚਾਰ ਨਾ ਕਰੀਏ। ਇਹ ਸੋਚ ਠੀਕ ਨਹੀਂ। ਇਹ ਸੋਚ ਅੱਜ-ਕੱਲ੍ਹ ਚੱਲ ਰਹੀ ਹੈ। ਵੱਡੇ ਮੁਲਕ ਛੋਟੇ ਮੁਲਕਾਂ ਨੂੰ ਕੁਝ ਨਹੀਂ ਸਮਝ ਰਹੇ। ਉਹ ਸੋਚ ਰਹੇ ਹਨ ਕਿ ਆਉਣ ਵਾਲੇ ਸਮੇਂ ਵਿਚ ਇਨ੍ਹਾਂ ਦੇ ਵਿਦਿਆਰਥੀ ਚੰਗਾ ਨਾ ਪੜ੍ਹਨ। ਪੰਜਾਬ ਦੇ ਗੱਭਰੂ ਜਿੱਥੇ ਜਾਂਦੇ ਹਨ, ਸੱਪਾਂ ਦੀਆਂ ਸਿਰੀਆਂ ਮਿੱਧ ਕੇ ਅੱਗੇ ਵਧਦੇ ਹਨ ਤੇ ਆਪਣੀ ਜਗ੍ਹਾ ਬਣਾਉਂਦੇ ਹਨ। ਪੰਜਾਬ ਦੇ ਨੌਜਵਾਨ ਪੜ੍ਹਨ ਵਾਸਤੇ ਗਏ ਹਨ ਜਾਂ ਰੋਜ਼ੀ ਵਾਸਤੇ ਗਏ ਹਨ, ਇਸ ਪ੍ਰਕਾਰ ਦੇ ਹਮਲੇ ਉਨ੍ਹਾਂ ਤੇ ਨਹੀਂ ਹੋਣੇ ਚਾਹੀਦੇ। ਉਹ ਆਪਣੇ

ਆਪ ਨੂੰ ਸੁਪੀਰੀਅਰ ਸਮਝਦੇ ਹਨ। ਉਹ ਕਹਿੰਦੇ ਹਨ ਕਿ ਬਾਕੀ ਹੋਰ ਕੁਝ ਨਹੀਂ। ਮੈਂ ਸਮਝਦਾ ਹਾਂ ਕਿ ਅੱਜ ਦੀ 21ਵੀਂ ਸਦੀ ਇਸ ਪ੍ਰਕਾਰ ਦੀ ਵਿਚਾਰਧਾਰਾ ਨਾਲ ਕਾਮਯਾਬ ਨਹੀਂ ਹੋ ਸਕਦੀ। ਉਹ ਸਮਝਦੇ ਹਨ ਕਿ ਉਨ੍ਹਾਂ ਦਾ ਨਿਸ਼ਾਨਾ ਹੈ ਕਿ ਅਸੀਂ ਸੁਪੀਰੀਅਰ ਹਾਂ। ਇਸ ਪ੍ਰਕਾਰ ਦਾ ਸੁਪੀਰੀਆਰਟੀ ਕੰਪਲੈਕਸ ਉਨ੍ਹਾਂ ਵਿਚ ਹੈ ਤੇ ਉਹ ਸੋਚ ਰਹੇ ਹਨ ਕਿ ਜਿਹੜੇ ਰੋਜ਼ੀ-ਰੋਟੀ ਕਮਾਉਣ ਲਈ ਗਏ ਹਨ, ਉਨ੍ਹਾਂ ਤੇ ਹਮਲੇ ਕਰੋ ਤੇ ਉਨ੍ਹਾਂ ਦੀ ਜ਼ਿੰਦਗੀ ਲੈ ਲਓ। ਸਪੀਕਰ ਸਾਹਿਬ, ਇਹ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ। ਸਾਰਾ ਹਾਊਸ ਚਿੰਤਿਤ ਹੈ। ਹਾਊਸ ਦੇ ਸਾਰੇ ਮੈਂਬਰ ਚਿੰਤਿਤ ਹਨ ਕਿ ਇਨ੍ਹਾਂ ਵਿਦਿਆਰਥੀਆਂ ਦੀ ਜਾਨ-ਮਾਲ ਦੀ ਹਿਫਾਜ਼ਤ ਕੀਤੀ ਜਾਵੇ। ਕਿਸੇ ਤਰੀਕੇ ਨਾਲ ਕੇਂਦਰ ਸਰਕਾਰ ਕੋਲ ਮਸਲਾ ਉਠਾਇਆ ਜਾਵੇ। ਮੇਰੇ ਮਿੱਤਰ ਕਾਂਗਰਸ ਵਾਲੇ ਬੈਠੇ ਹਨ। ਇਹ ਕਹਿੰਦੇ ਹਨ ਕਿ ਇਹ ਪ੍ਰਧਾਨ ਮੰਤਰੀ ਕੋਲ ਗਏ ਪਰ ਪ੍ਰਧਾਨ ਮੰਤਰੀ ਜੀ ਨੂੰ ਖੁਦ ਸੋਚਣਾ ਚਾਹੀਦਾ ਹੈ ਕਿ ਇਸ ਮੁਲਕ ਦੇ ਵਿਦਿਆਰਥੀਆਂ ਦੀ ਜਾਨ-ਮਾਲ ਦੀ ਸਿਕਿਉਰਟੀ ਕੀਤੀ ਜਾਵੇ। ਇਹ ਕੇਂਦਰ ਸਰਕਾਰ ਦਾ ਪਹਿਲਾ ਫਰਜ਼ ਹੈ। ਸਪੀਕਰ ਸਾਹਿਬ, ਅੱਜ ਕੱਲ੍ਹ ਹਿੰਦੁਸਤਾਨ ਨੂੰ ਬੜਾ ਕਮਜ਼ੋਰ ਮੁਲਕ ਸਮਝਣ ਲੱਗਿਆ ਜਾਣ ਲੱਗਾ ਹੈ ਕਿ ਇਹ ਪੋਲਾ ਜਿਹਾ ਰਾਜ ਹੈ। ਇਸ ਨੂੰ ਮਾੜਾ ਜਿਹਾ ਮੁਲਕ ਸਮਝਦੇ ਹਨ। ਇਹ ਗੱਲ ਹੁਣੇ ਜਾਗਰਿਤ ਹੋਈ ਹੈ। ਇਸ ਦੀ ਹੁਣੇ ਪ੍ਰੋਡਕਟੀਵਿਟੀ ਹੋਈ ਹੈ ਕਿ ਇਹ ਕਮਜ਼ੋਰ ਜਿਹਾ ਮੁਲਕ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੰਤਰੀ ਜੀ ਨੂੰ ਸਾਡੇ ਮੁਲਕ ਨੂੰ ਕਮਜ਼ੋਰ ਨਹੀਂ ਕਹਿਣਾ ਚਾਹੀਦਾ। ਇਹ ਬਹੁਤ ਤਕੜਾ ਮੁਲਕ ਹੈ। ਅੱਜ ਇਸ ਗੱਲ ਨੂੰ ਦੁਨੀਆਂ ਦੇ ਲੋਕ ਮੰਨਦੇ ਹਨ। ਇਹ ਆਰਥਿਕ ਤੌਰ ਤੇ ਮਜ਼ਬੂਤ ਹੋ ਰਿਹਾ ਹੈ। ਦੁਨੀਆਂ ਭਰ ਵਿਚ ਦੋ ਮੁਲਕ ਆਰਥਿਕ ਤੌਰ ਤੇ ਮਜ਼ਬੂਤ ਹੋ ਰਹੇ ਹਨ, ਉਹ ਹਨ ਭਾਰਤ ਤੇ ਚੀਨ। ਅੱਜ ਪਰਮਾਣੂ ਸ਼ਕਤੀ ਹਿੰਦੁਸਤਾਨ ਕੋਲ ਹੈ। ਹਿੰਦੁਸਤਾਨ ਦੇ ਵਿਗਿਆਨੀ 2012 ਤੱਕ ਮੰਗਲ ਗ੍ਰਹਿ ਜਾਣ ਦੀ ਤਿਆਰੀ ਵਿਚ ਜੁਟੇ ਹੋਏ ਹਨ। ਸੰਸਾਰ ਮੰਦੀ ਦੌਰਾਨ ਜੇ ਕੋਈ ਦੇਸ਼ ਸਾਬਤ ਸਬੂਤ ਖੜ੍ਹਾ ਹੈ ਤਾਂ ਉਹ ਅਰਥ-ਵਿਵਸਥਾ ਭਾਰਤ ਦੀ ਹੈ। ਪਿੱਛੇ ਜਿਹੇ ਜੀ-20 ਦੇਸ਼ਾਂ ਦੀ ਕਾਨਫਰੰਸ ਹੋਈ। ਇਸ ਵਿਚ ਸਰਬਸੰਮਤੀ ਨਾਲ ਰੈਜ਼ੋਲਿਊਸ਼ਨ ਪਾਸ ਹੋਇਆ। ਡਾ. ਮਨਮੋਹਨ ਸਿੰਘ ਜੀ ਉਥੇ ਗਏ।

**ਮਾਨਯੋਗ ਸਪੀਕਰ :** ਬਹੁਤੇ ਲਫਜ਼ਾਂ ਵਿਚ ਪੁਆਇੰਟ ਆਫ ਆਰਡਰ ਨਾ ਕਹੋ। ਇਸ ਨੂੰ ਹੁਣ ਇਥੇ ਹੀ ਰਹਿਣ ਦਿਉ।

**ਟਰਾਂਸਪੋਰਟ ਮੰਤਰੀ :** ਮੈਂ ਨਹੀਂ ਕਹਿੰਦਾ ਕਿ ਸਾਡਾ ਦੇਸ਼ ਕਮਜ਼ੋਰ ਹੈ। ਜਿਸ ਤਰ੍ਹਾਂ ਦੀਆਂ ਘਟਨਾਵਾਂ ਘਟੀਆਂ ਹਨ, ਉਸ ਤੋਂ ਲੱਗਦਾ ਹੈ ਕਿ ਬਾਕੀ ਯੂਰਪੀਅਨ ਮੁਲਕ ਸਾਨੂੰ ਕਮਜ਼ੋਰ ਸਮਝ ਰਹੇ ਹਨ। ਮੈਂ ਸਰਦਾਰ ਮੱਖਣ ਸਿੰਘ ਜੀ ਨੂੰ ਸ਼ਾਇਦ ਆਪਣੀ ਗੱਲ ਸਮਝਾ ਨਹੀਂ ਸਕਿਆ। ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰ ਰਿਹਾ ਸੀ ਕਿ ਯੂਰਪੀਅਨ ਕੰਟਰੀਜ਼ ਵਿਚ ਹਿੰਦੁਸਤਾਨ ਦੇ ਪ੍ਰਤੀ ਤ੍ਰਿਸਕਾਰ, ਅਵਹੇਲਣਾ ਦੀ ਭਾਵਨਾ ਆ

[ ਟਰਾਂਸਪੋਰਟ ਮੰਤਰੀ ]

ਰਹੀ ਹੈ। ਮੈਂ ਨਹੀਂ ਸਮਝਦਾ ਕਿ ਇਹ ਮੰਦਭਾਗੀ ਵਿਚਾਰਧਾਰਾ ਇਨ੍ਹਾਂ ਕੰਟਰੀਜ਼ ਵਿਚ ਕਿਉਂ ਆ ਗਈ। ਮਹਾਂਰਾਸ਼ਟਰ ਵਿਚ ਇਸੇ ਪ੍ਰਕਾਰ ਇਕ ਮੁੰਡਾ ਜੰਮਿਆ ਔਰ ਕਹਿੰਦਾ ਕਿ ਯੂ.ਪੀ. ਦੇ ਭਈਏ ਕੱਢ ਦਿਉ, ਬਿਹਾਰ ਦੇ ਬੰਦੇ ਕੱਢ ਦਿਉ, ਹੋਰ ਕੱਢ ਦਿਓ। ਇਹ ਛੋਟੀਆਂ-ਛੋਟੀਆਂ ਗੱਲਾਂ ਮਨੁੱਖਤਾ ਨੂੰ ਬਹੁਤ ਵੱਡੇ ਖਤਰੇ ਵਿਚ ਪਾਈ ਜਾ ਰਹੀਆਂ ਹਨ। ਹਾਊਸ ਇਸ ਗੱਲ ਤੇ ਬਿਲਕੁੱਲ ਚਿੰਤਾ ਪ੍ਰਗਟ ਕਰਦਾ ਹੈ ਕਿ ਇਸ ਪ੍ਰਕਾਰ ਦੀਆਂ ਘਟਨਾਵਾਂ ਲੋਕਾਂ ਵਿਚੋਂ ਜਾਣੀਆਂ ਚਾਹੀਦੀਆਂ ਹਨ। ਦੁਨੀਆਂ ਵਿਚ ਨਸਲਵਾਦ ਨਹੀਂ ਪਨਪਨਾ ਚਾਹੀਦਾ ਹੈ। ਮੱਖਣ ਸਿੰਘ ਇੱਕ ਪਾਸੇ ਕਹਿ ਰਹੇ ਸੀ –

ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ॥

ਦੁਨੀਆਂ ਵਿਚ ਮਨੁੱਖਾਂ ਦਾ ਇੱਕ ਖੂਨ ਹੈ। ਭਾਵੇਂ ਅਫਰੀਕਨ ਹੋਵੇ, ਭਾਵੇਂ ਆਸਟਰੇਲੀਅਨ ਹੋਵੇ, ਭਾਵੇਂ ਹਿੰਦੁਸਤਾਨੀ ਹੋਵੇ, ਖੂਨ ਵਿਚ ਵਿਤਕਰਾ ਨਹੀਂ ਹੈ। ਖੂਨ ਸਭ ਦਾ ਬਰਾਬਰ ਹੈ। ਕਿਸੇ ਅਫਰੀਕਨ ਦਾ ਖੂਨ ਕਿਸੇ ਹਿੰਦੁਸਤਾਨੀ ਨੂੰ ਚੜ੍ਹਾਇਆ ਜਾ ਸਕਦਾ ਹੈ। ਅੱਜ ਆਦਮੀ ਦੀ ਮੇਨਟੈਲਟੀ ਵਿਚ ਬੜਾ ਵਿਤਕਰਾ ਆ ਰਿਹਾ ਹੈ ਔਰ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਆਪਣੀ ਰੱਟ ਛੱਡੇ, ਆਪਣੀ ਕਮਜ਼ੋਰੀ ਛੱਡ ਕੇ ਆਪਣੇ ਬੱਚਿਆਂ ਦੀ ਜਾਨ ਮਾਲ ਦੀ ਆਸਟਰੇਲੀਆ ਵਿਚ ਰਾਖੀ ਕਰੇ। ਇਹ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਇੱਕ ਉਦਾਹਰਣ ਦੇਣੀ ਚਾਹੁੰਦਾ ਹਾਂ ਕਿ ਦੁਨੀਆਂ ਦੇ ਸ਼ਕਤੀਸ਼ਾਲੀ ਮੁਲਕ ਕਿਵੇਂ ਆਪਣੀ ਇਜ਼ਤ ਬਰਕਰਾਰ ਰੱਖਦੇ ਹਨ। ਮੈਂ ਤੁਹਾਡੀ ਸੇਵਾ ਵਿਚ ਅਰਜ਼ ਕਰਨੀ ਚਾਹੁੰਦਾ ਹਾਂ। 1976 ਵਿਚ ਆਤੰਕਵਾਦੀਆਂ ਨੇ ਇਜ਼ਰਾਈਲ ਦਾ ਜਹਾਜ ਅਗਵਾ ਕਰ ਲਿਆ। ...(ਸਰਦਾਰ ਅਵਤਾਰ ਸਿੰਘ ਬਰਾੜ ਵੱਲੋਂ ਵਿਘਨ)... ਬਰਾੜ ਸਾਹਿਬ, ਸੁਣੋ। ਬਰਾੜ ਸਾਹਿਬ, ਸੁਣੋ। 1976 ਦੀ ਗੱਲ ਦੱਸ ਰਿਹਾ ਹਾਂ ਕਿ ਤਾਕਤਵਰ ਲੋਕ ਦੁਨੀਆਂ ਵਿਚ ਕਿਵੇਂ ਜਿੱਤਦੇ ਹਨ। 1976 ਵਿਚ ਈਦੀ ਈਮੀਨ ਦੀ ਸਰਕਾਰ.....

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਨਾਮ ਲਿਆ ਹੈ। ਇਹ ਮੇਰੇ ਮਿੱਤਰ ਹਨ। ਵੈਸੇ, ਸਪੀਕਰ ਸਾਹਿਬ, ਇਹ ਬੜਾ ਸੰਵੇਦਨਸ਼ੀਲ ਇਸ਼ੂ ਹੈ। ਜਿਸ ਤਰ੍ਹਾਂ ਮੇਰੇ ਮਿੱਤਰ ਮਾਸਟਰ ਮੋਹਨ ਲਾਲ ਨੇ ਕਮਜ਼ੋਰੀ ਦੀ ਗੱਲ ਕੀਤੀ ਹੈ, ਮੈਂ ਇਨ੍ਹਾਂ ਦੀ ਗੱਲ ਦੱਸਦਾ ਹਾਂ। ਵੈਸੇ ਅਸੀਂ ਮਿੱਤਰ ਹਾਂ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਤਾਂ ਤੁਹਾਡਾ ਧਿਆਨ ਆਪਣੇ ਵੱਲ ਕਰਵਾਇਆ ਹੈ, ਤੁਸੀਂ ਪੁਆਇੰਟ ਆਫ ਆਰਡਰ ਲੈ ਲਿਆ।

**ਸਰਦਾਰ ਅਵਤਾਰ ਸਿੰਘ ਬਰਾੜ :** ਇਹ ਬਾਹਰਲੀਆਂ ਸਰਕਾਰਾਂ ਦੀ ਗੱਲ ਕਰਦੇ ਹਨ, ਮੈਂ ਇਨ੍ਹਾਂ ਦਾ ਜ਼ਿਕਰ ਕਰਨ ਲੱਗਿਆ ਹਾਂ। ਜਦੋਂ ਸਾਨੂੰ ਸਿਕਿਉਰਿਟੀ ਦੀਆਂ ਗੱਡੀਆਂ ਮਿਲਣੀਆਂ ਸੀ ...(ਵਿਘਨ)... ਮੇਰੀ ਬੇਨਤੀ ਸੁਣ ਲਵੋ। ਇਹ ਮੇਰੇ ਮਿੱਤਰ ਹਨ,

ਮੈਂ ਇਨ੍ਹਾਂ ਨੂੰ ਕਿਹਾ ਕਿ ਮੇਰੀ ਗੱਡੀ ਦੀ ਡੇਟ ਪੂਰੀ ਹੋ ਗਈ ਹੈ ਅਤੇ ਮਾਈਲੇਜ਼ ਵੀ ਪੂਰੀ ਚੱਲ ਗਈ ਹੈ। ਤੁਸੀਂ ਜ਼ਰਾ ਕਹਿ ਦਿਉ ਤਾਂ ਜੋ ਮੇਰੇ ਸਿਕਿਉਰਿਟੀ ਵਾਲਿਆਂ ਨੂੰ ਗੱਡੀ ਮਿਲ ਜਾਵੇ।

**ਮਾਨਯੋਗ ਸਪੀਕਰ :** ਲਿਹਾਜ਼ ਕਰਕੇ ਗੱਡੀ ਦੇ ਦਿਉ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹਾਂ ਜੀ, ਮਾਸਟਰ ਜੀ।

**ਟਰਾਂਸਪੋਰਟ ਮੰਤਰੀ :** ਬਰਾੜ ਸਾਹਿਬ ਗੱਲ ਇਹ ਹੈ ਕਿ ਗੱਡੀ ਕੀ, ਮੈਂ ਪੂਰੀ ਦੀ ਪੂਰੀ ਬੱਸ ਦੇ ਦਿੰਦਾ ਹਾਂ, ਤੁਸੀਂ ਬੱਸ ਚਲਾਓ। ਗੱਲ ਹੀ ਕੋਈ ਨਹੀਂ। ਚਿੰਤਾ ਹੀ ਨਹੀਂ।

**ਮਾਨਯੋਗ ਸਪੀਕਰ :** ਚੰਗਾ ਨਾਮ ਲਿਆ ਬਰਾੜ ਸਾਹਿਬ ਦਾ। (ਹਾਸਾ)

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਇਹ ਬੜਾ ਸੀਰੀਅਸ ਮਸਲਾ ਹੈ। ਇਜ਼ਤ, ਮਾਨ, ਸਨਮਾਨ ਹਮੇਸ਼ਾ ਤਾਕਤਵਰ ਕੌਮਾਂ ਬਣਾਉਂਦੀਆਂ ਹਨ। ਮੈਂ ਉਦਾਹਰਣ ਦੇ ਰਿਹਾ ਸੀ ਕਿ ਈਦੀ ਇਮੀਨ ਦੀ ਯੁਗਾਂਡਾ ਵਿਚ ਹਕੂਮਤ ਸੀ। ਇਜ਼ਰਾਈਲ ਦਾ ਜਹਾਜ਼ 1976 ਵਿਚ ਅਗਵਾ ਕਰ ਲਿਆ ਸੀ। ਆਤੰਕਵਾਦੀ ਸਮਝਦੇ ਸੀ ਕਿ ਪਤਾ ਨਹੀਂ ਇਜ਼ਰਾਈਲ ਦੇ ਕਿੰਨੇ ਲੋਕ ਸਾਡੇ ਅੱਗੇ ਮਿੰਨਤਾਂ ਕਰਨਗੇ, ਆਹ ਕਰਨਗੇ, ਔਹ ਕਰਨਗੇ ਪਰ ਆਨਨ ਫਾਨਨ ਵਿਚ ਇਜ਼ਰਾਈਲ ਦੀ ਵਾਯੂ ਸੈਨਾ ਨੇ ਤਿੰਨ ਘੰਟਿਆਂ ਵਿਚ ਆਪਣੇ ਸਾਰੇ ਯਾਤਰੀ ਛੁਡਵਾ ਲਏ ਔਰ ਸਾਰੇ ਆਤੰਕਵਾਦੀਆਂ ਨੂੰ ਮਾਰ ਦਿੱਤਾ। ਇਹ ਬਹਾਦਰੀ ਵੇਖੋ।

(ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਸਾਹਿਬ ਆਪਣੀਆਂ-ਆਪਣੀਆਂ ਸੀਟਾਂ ਦੇ ਉਤੇ ਖੜ੍ਹੇ ਸਨ।)

**ਸ੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮਾਸਟਰ ਜੀ ਆਪਣੇ ਸਟੂਡੈਂਟਸ ਦੇ ਉਤੇ ਧੱਕੇ ਕਰਨ ਦੀ ਗੱਲ ਕਰ ਰਹੇ ਸਨ ਤੇ ਫਿਰ ਹਿੰਦੁਸਤਾਨ ਦੀ ਫਾਰਨ ਪਾਲਿਸੀ ਦੇ ਵੱਲ ਗੱਲ ਨੂੰ ਲੈ ਗਏ। ਕੌਣ ਬੰਦਾ ਜਾਂ ਕਿਸ ਪਾਰਟੀ ਵਾਲੇ ਇਹ ਕਹਿ ਰਹੇ ਹਨ? ਕੰਧਾਰ ਵਾਲੇ, ਇਹ ਬੰਦੇ! ਡਾਕਟਰ ਮਨਮੋਹਨ ਸਿੰਘ ਜੀ ਨੇ ਅੱਜ ਹਿੰਦੁਸਤਾਨ ਨੂੰ ਇੰਟਰਨੈਸ਼ਨਲ ਫੋਰਮ ਦੇ ਉਤੇ ਇੱਕ ਇੰਨਾ ਵੱਡਾ ਮੁਕਾਮ ਦਿੱਤਾ ਹੈ, ਉਥੇ ਇਹ ਸਾਨੂੰ ਸਿਖਾ ਰਹੇ ਹਨ ਕਿ ਹਿੰਦੁਸਤਾਨ ਦੀ ਪਾਲਿਸੀ ਕਿਸ ਤਰ੍ਹਾਂ ਡਿਕਟੇਟ ਹੋਵੇਗੀ। ਇਹ ਬਹੁਤ ਹੀ ਨਿੰਦਣਯੋਗ ਗੱਲ ਕਹਿ ਰਹੇ ਹਨ ਔਰ ਖਾਸ ਕਰਕੇ ਡਾਕਟਰ ਮਨਮੋਹਨ ਸਿੰਘ ਜੀ ਬਾਰੇ ਕਹਿ ਰਹੇ ਹਨ।

---

**Expunged as ordered by the Chair.

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਮੈਂ ਨੈਗੇਟਿਵ ਗੱਲ ਨਹੀਂ ਕਰ ਰਿਹਾ ਬਲਕਿ ਪਾਜ਼ੇਟਿਵ ਗੱਲ ਕਰ ਰਿਹਾ ਹਾਂ ਕਿ ਆਪਣੀ ਕੇਂਦਰ ਦੀ ਸਰਕਾਰ ਮਜ਼ਬੂਤ ਤੇ ਬਹਾਦਰ ਹੋਵੇ। ਉਸਦੀ ਰਿੱਟ ਵਿਦੇਸ਼ਾਂ ਵਿਚ ਪ੍ਰੀਵੇਲ ਕਰਦੀ ਹੋਵੇ। ਵਿਦੇਸ਼ ਮੰਤਰਾਲਾ ਆਪਣੀ ਇੱਕ ਚੰਗੀ ਸੋਚ ਰੱਖਦਾ ਹੋਵੇ। ਆਪਣੀ ਤਾਕਤਵਰ ਰਿੱਟ ਦਾਇਰ ਕਰ ਦਿਉ ਤਾਂ ਪਤਾ ਲੱਗੇਗਾ ਕਿ ਵਿਦੇਸ਼ਾਂ ਦੇ ਵਿਚ ਕਿਸ ਤਰ੍ਹਾਂ ਮਾਨ ਸਨਮਾਨ ਹੁੰਦਾ ਹੈ। ਮੇਰੀ ਗੱਲ ਤਾਂ ਇਹ ਹੈ, ਮੈਂ ਕੋਈ ਨੈਗੇਟਿਵ ਗੱਲ ਨਹੀਂ ਕੀਤੀ। ਇਹ ਜਾਣ ਬੁਝ ਕੇ ਮੈਨੂੰ ਅਫ਼ਗਾਨਿਸਤਾਨ ਵਾਲੀ ਗੱਲ ਉਤੇ ਲੈ ਗਏ। ਮੈਂ ਉਥੇ ਜਾ ਕੇ ਕੀ ਕਰਨਾ ਹੈ।

**ਮਾਨਯੋਗ ਸਪੀਕਰ :** ਮਾਸਟਰ ਜੀ, ਕਨਕਲੂਡ ਕਰੋ।

**ਟਰਾਂਸਪੋਰਟ ਮੰਤਰੀ :** ਮੈਂ ਨਸਲਵਾਦ ਦੇ ਉਤੇ ਗੱਲ ਕਰ ਰਿਹਾ ਹਾਂ ਕਿ ਹਿੰਦੁਸਤਾਨ ਦਾ ਇੱਕ ਮਾਂ ਦਾ ਪੁੱਤਰ ਫਿਜ਼ੀ ਦਾ ਪ੍ਰਧਾਨ ਮੰਤਰੀ ਬਣਿਆ ਤੇ ਉਸ ਪ੍ਰਧਾਨ ਮੰਤਰੀ ਨੂੰ ਨਸਲਵਾਦ ਦਾ ਸ਼ਿਕਾਰ ਬਣਾ ਕੇ ਉਤਾਰ ਦਿੱਤਾ ਗਿਆ। ਉਸ ਦਾ ਨਾਮ ਚੌਧਰੀ ਮਹਿੰਦਰ ਜੀ ਹੈ। ਇਸ ਪ੍ਰਕਾਰ ਦੀਆਂ ਘਟਨਾਵਾਂ ਅਗਰ ਦੂਸਰੇ ਦੇਸ਼ਾਂ ਦੇ ਵਿਚ ਦੁਹਰਾਈਆਂ ਜਾਂਦੀਆਂ ਰਹਿਣਗੀਆਂ ਔਰ ਹਿੰਦੁਸਤਾਨ ਦਾ ਇਸੇ ਤਰ੍ਹਾਂ ਤ੍ਰਿਸਕਾਰ ਕੀਤਾ ਜਾਂਦਾ ਰਹੇਗਾ ਤਾਂ ਫਿਰ ਅਸੀਂ ਕੀ ਇਹ ਕਹਾਂਗੇ ਕਿ ਮਨਮੋਹਨ ਸਿੰਘ ਜੀ ਦੀ ਸਰਕਾਰ ਬੜੀ ਮਜ਼ਬੂਤ ਸਰਕਾਰ ਹੈ? ਮੈਂ ਬਰਾੜ ਸਾਹਿਬ ਨੂੰ ਵੀ ਔਰ.....

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਮਾਸਟਰ ਜੀ, ਤੁਸੀਂ ਕਨਕਲੂਡ ਕਰੋ।

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਨਸਲਵਾਦ ਦੇ ਖਤਰੇ ਨੂੰ ਅੰਡਰ ਐਸਟੀਮੇਟ ਨਾ ਕੀਤਾ ਜਾਵੇ। ਇਕੱਲੇ ਬ੍ਰਿਟੇਨ ਤੇ ਅਮਰੀਕਾ ਦੇ ਵਿਚ 40 ਲੱਖ ਹਿੰਦੁਸਤਾਨੀ ਲੋਕ ਰਹਿੰਦੇ ਹਨ। ਅਮਰੀਕਾ ਦੇ ਵਿਚ ਕਿਤੇ-ਕਿਤੇ ਸੁਣਨ ਵਿਚ ਆ ਰਿਹਾ ਹੈ ਕਿ ਨਸਲੀ ਹਮਲੇ ਹੋਣ ਲਗੇ ਹਨ। ਫਰਾਂਸ ਦੇ ਵਿਚ ਸਾਡੇ ਬੰਦੇ ਪੱਗੜੀ ਪਾ ਕੇ ਕਿਸੇ ਵੀ ਸਭਾ ਦੇ ਵਿਚ ਸ਼ਾਮਲ ਨਹੀਂ ਹੋ ਸਕਦੇ। ਇਸ ਪ੍ਰਕਾਰ ਦਾ ਜੋ ਦੁਨੀਆਂ ਵਿਚ ਨਸਲਵਾਦ ਪਨਪ ਰਿਹਾ ਹੈ, ਇਹ ਹਾਊਸ ਇਸ ਤੇ ਆਪਣੀ ਚਿੰਤਾ ਜ਼ਾਹਿਰ ਕਰਦਾ ਹੈ। ਜੋ ਵਲਟੋਹਾ ਸਾਹਿਬ ਨੇ ਪ੍ਰਸਤਾਵ ਪੇਸ਼ ਕੀਤਾ ਹੈ, ਇਸ ਨੂੰ ਇੰਨ-ਬਿੰਨ ਪਾਸ ਕਰਕੇ ਕੇਂਦਰ ਸਰਕਾਰ ਨੂੰ ਭੇਜਿਆ ਜਾਵੇ ਔਰ ਕੇਂਦਰ ਸਰਕਾਰ ਮਜ਼ਬੂਤੀ ਨਾਲ ਹੱਥ ਪਾਵੇ ਕਿ ਹਿੰਦੁਸਤਾਨ ਦੇ ਪ੍ਰਵਾਸੀ ਜਿਹੜੇ ਵਿਦੇਸ਼ਾਂ ਵਿਚ ਰਹਿੰਦੇ ਹਨ, ਉਨ੍ਹਾਂ ਦੀ ਇੱਜ਼ਤ ਤੇ ਮਾਨ ਬਰਕਰਾਰ ਰਹੇ। ਇਸੇ ਤਰ੍ਹਾਂ ਆਸਟਰੇਲੀਆ ਵਿਚ ਸਾਡੇ ਜੋ ਬੱਚੇ ਪੜ੍ਹਦੇ ਹਨ ਜਾਂ ਰੋਜ਼ਗਾਰ ਕਰਦੇ ਹਨ ਉਨ੍ਹਾਂ ਦੀ ਇੱਜ਼ਤ ਤੇ ਮਾਨ-ਸਨਮਾਨ ਬਹਾਲ ਹੋਵੇ। ਇਹ ਡਿਊਟੀ ਇਕ ਮਾਤਰ ਕੇਂਦਰ ਸਰਕਾਰ ਦੀ ਹੈ ਔਰ

---

**Expunged as ordered by the Chair.

ਕੇਂਦਰ ਸਰਕਾਰ ਆਪਣੀ ਜ਼ਿੰਮੇਵਾਰੀ ਨਿਭਾਵੇ ਅਤੇ ਜੋ ਬਾਹਰ ਬੈਠੇ ਪਰਵਾਸੀ ਹਨ ਜਾਂ ਪੜ੍ਹਨ ਵਾਲੇ ਵਿਦਿਆਰਥੀ ਹਨ, ਉਨ੍ਹਾਂ ਦੇ ਮਾਲ-ਅਸਬਾਬ ਤੇ ਜ਼ਿੰਦਗਾਨੀਆਂ ਦੀ ਰਾਖੀ ਕਰਨ ਵਿਚ ਆਪਣੀ ਹਿੰਮਤ ਵਿਖਾਏ। ਸਪੀਕਰ ਸਾਹਿਬ, ਇਸ ਪ੍ਰਸਤਾਵ ਦਾ ਸਮਰਥਨ ਕਰਦਾ ਹੋਇਆ, ਇਧਰ ਦਾ ਵੀ ਅਤੇ ਉਧਰ ਦਾ ਵੀ ਮੈਂ ਬੜਾ ਧੰਨਵਾਦੀ ਹਾਂ ਕਿ ਇਸ ਚਿੰਤਾਜਨਕ ਵਿਸ਼ੇ ਦੇ ਉਪਰ ਹਾਊਸ ਵਿਚਾਰ ਕਰ ਰਿਹਾ ਹੈ। ਮੈਂ ਇਸ ਪ੍ਰਸਤਾਵ ਦਾ ਸਮਰਥਨ ਕਰਦਾ ਹਾਂ ਔਰ ਆਸਟਰੇਲੀਆ ਦੇ ਅੰਦਰ ਜਿਸ ਪ੍ਰਕਾਰ ਨਸਲਵਾਦ ਦੇ ਵਿਚ ਹਿੰਦੁਸਤਾਨੀਆਂ ਦੇ ਉਤੇ ਕੁਝ ਗੁੰਡਾ ਤੱਤਵ ਹਮਲਾ ਕਰ ਰਹੇ ਹਨ, ਉਸ ਦੀ ਨਿਖੇਧੀ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ ।

**ਮਾਨਯੋਗ ਸਪੀਕਰ :** ਹਾਂ ਜੀ, ਹੁਣ ਸ਼੍ਰੀ ਸੁਨੀਲ ਕੁਮਾਰ ਜਾਖੜ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਮੁੱਦੇ ਦੇ ਉਤੇ ਬੋਲਣ ਦਾ ਮੌਕਾ ਦਿੱਤਾ, ਇਸ ਲਈ ਧੰਨਵਾਦ। ਬਹੁਤ ਸਾਰੀਆਂ ਗੱਲਾਂ ਮੇਰੇ ਲਰਨਿਡ ਕੁਲੀਗ ਨੇ ਇਸ ਵਿਸ਼ੇ ਦੇ ਉਤੇ ਕੀਤੀਆਂ ਹਨ। ਜੋ ਰੈਜ਼ੋਲਿਊਸ਼ਨ ਵਲਟੋਹਾ ਸਾਹਿਬ ਨੇ ਮੂਵ ਕੀਤਾ ਹੈ, ਇਸ ਦੇ ਇੰਟੈਂਟ to show the concern of the House ਹਨ। ਪਰ ਜੋ ਰੀਜ਼ਨਿੰਗ, ਜੋ ਲਾਜਿਕ, ਖਾਸ ਕਰਕੇ ਵਲਟੋਹਾ ਸਾਹਿਬ ਨੇ ਜਿਸ ਦੇ ਆਧਾਰ ਤੇ ਆਪਣੀ ਸਾਰੀ ਤਕਰੀਰ ਕੀਤੀ ਹੈ, ਉਸ ਤੇ ਕਿਸੇ ਤਰ੍ਹਾਂ ਦੀ ਕੋਈ ਸਹਿਮਤੀ ਨਹੀਂ ਹੈ। ਸਭ ਤੋਂ ਵੱਡੀ ਗੱਲ ਹੈ ਕਿ ਆਪਣੇ ਸਾਰੇ ਸਾਥੀਆਂ ਦੇ, ਕਿਸੇ ਦਾ ਯਾਰ, ਮਿੱਤਰ ਜਾਂ ਭਰਾ ਅੱਜ ਕੋਈ ਆਸਟਰੇਲੀਆ, ਅਮਰੀਕਾ ਜਾਂ ਯੂਰਪ ਦੇ ਵਿਚ ਬੈਠਾ ਹੈ ਤੇ ਗੱਲਬਾਤ ਹੁੰਦੀ ਰਹਿੰਦੀ ਹੈ। ਮੇਰੀ ਇਸ ਹਾਊਸ ਨੂੰ ਇੱਕ ਹੰਬਲ ਰਿਕੁਐਸਟ ਹੈ ਕਿ keeping in view the sentiments expressed, please do not blow this issue out of proportion. ਜੋ ਹਾਦਸੇ ਹੋਏ ਹਨ, ਉਹ ਬਿਲਕੁਲ ਨਿੰਦਨੀਯ ਹਨ ਪਰ ਇਸ ਤੇ ਖਾਸ ਕਰਕੇ ਸਾਡੇ ਆਨਰੇਬਲ ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਜੀ ਨੇ ਫੌਰੀ ਤੌਰ ਤੇ ਜੋ ਬਣਦੇ ਕਦਮ ਸੀ, ਉਹ ਉਨ੍ਹਾਂ ਨੇ ਲਏ ਹਨ। ਇਸ ਤੇ ਮੈਂ ਮੋਫਰ ਸਾਹਿਬ ਨਾਲ ਸਹਿਮਤ ਹਾਂ ਕਿ ਠੀਕ ਹੈ ਇਸ ਵਾਸਤੇ ਧੰਨਵਾਦ ਦਾ ਰੈਜ਼ੋਲਿਊਸ਼ਨ ਕਰੀਏ ਪਰ ਉਸ ਵਿਚ ਵੀ ਕੁਝ ਲਿਮੀਟੇਸ਼ਨਜ਼ ਹਨ। ਇੱਥੇ ਸਾਰੇ ਬੜੇ ਰਿਸਪਾਂਸੀਬਲ ਮੈਂਬਰ ਬੈਠੇ ਹਨ। ਸਾਨੂੰ ਲੋਕਾਂ ਨੇ ਵਿਸ਼ਵਾਸ ਕਰਕੇ ਭੇਜਿਆ ਹੈ। We are talking of two soverign nations. ਬੜੇ ਜ਼ਜ਼ਬਾਤੀ ਹੋ ਕੇ ਮਾਸਟਰ ਜੀ ਨੇ ਉਦਾਹਰਣ ਦੇ ਦਿੱਤੀ ਕਿ ਕਿਸ ਤਰ੍ਹਾਂ ਏਅਰ ਪੋਰਟ ਤੇ ਜਾ ਕੇ ਆਪਣੇ ਹੋਸਟੇਜਿਜ਼ ਛੁਡਾ ਕੇ ਲੈ ਆਏ ਸੀ। We are not talking about India, we are talking about Australia. ਇੱਕ ਆਪਾਂ ਪਹਿਲਾਂ ਵੀ ਹਵਾਈ ਜਹਾਜ਼ ਦਾ ਐਡਵੈਂਚਰ ਕੀਤਾ ਹੈ ਅਤੇ ਸ਼੍ਰੀ ਲੰਕਾ ਵਿਚ ਪੀ.ਕੇ.ਐਫ. ਭੇਜੀ ਸੀ। I may be wrong, in my own calculation, but we are still trying to heal those wounds. ਆਪਾਂ ਬੜੇ ਜਜ਼ਬਾਤੀ ਹੋ ਕੇ ਮਹਿਸੂਸ ਕਰਦੇ ਹਾਂ ਕਿ ਹਿੰਦੁਸਤਾਨ ਇੱਕ ਪਾਵਰਫੁਲ ਦੇਸ਼ ਹੈ। ਅੱਜ ਦੇ ਦਿਨ ਕਿਸੇ ਦੀ ਪਾਵਰ ਦੀ ਪਹਿਚਾਨ ਜਾਂ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਮਈਯਰਮੈਂਟਸ ਉਸ ਦੇ ਆਰਮਾਮੈਂਟਸ ਜਾਂ ਨਿਊਕਲੀਅਰ ਪਾਵਰ ਨਹੀਂ, ਉਸ ਦੀ ਇਕਨਾਮਿਕ ਸਟ੍ਰੈਂਥ ਹੈ। ਆਪਾਂ ਖੁਦ ਇਸ ਗੱਲ ਨੂੰ ਅੰਡਰ ਲਾਈਨ ਕਰ ਰਹੇ ਹਾਂ। ਚੰਨੀ ਸਾਹਿਬ ਨੇ ਕਿਹਾ, ਮੱਖਣ ਸਿੰਘ ਜੀ ਨੇ ਕਿਹਾ, ਇਹ ਖੁਦ ਆਪ ਕਹਿ ਰਹੇ ਹਨ। ਕੋਈ ਕਾਰਨ ਤਾਂ ਹੋਵੇਗਾ, ਸਪੀਕਰ ਸਾਹਿਬ, ਕਿ ਅੱਜ ਦੇ ਦਿਨ ਇੰਨੇ ਸਾਲ ਬਾਅਦ ਵੀ ਸਾਡੇ ਬੱਚੇ ਉਥੇ ਪੜ੍ਹਨ ਜਾ ਰਹੇ ਹਨ। ਖੁਦ ਮਾਸਟਰ ਜੀ ਨੇ ਕਿਹਾ ਕਿ ਆਸਟ੍ਰੇਲੀਆ ਵਿਚ ਬਾਹਰੋਂ ਆ ਕੇ ਕਬਜ਼ਾ ਕੀਤਾ, ਬਾਹਰੋਂ ਆ ਕੇ ਕਬਜ਼ਾ ਨਹੀਂ ਕੀਤਾ ਮਾਸਟਰ ਜੀ, it was a colony of convicts. ਜਿਵੇਂ ਆਪਣੇ ਕਾਲਾ ਪਾਣੀ ਸੀ, ਉਵੇਂ ਇੰਗਲੈਂਡ ਹੁਕਮਰਾਨਾਂ ਨੇ ਆਪਣੇ ਸਾਰੇ ਕ੍ਰਿਮੀਨਲਜ਼ ਉਥੇ ਜਾ ਕੇ ਵਸਾ ਦਿੱਤੇ ਸਨ। ਜਿਹੜੇ ਓਰੀਜਨਲ ਆਸਟ੍ਰੇਲੀਅਨ ਆਪਣੇ ਆਪ ਨੂੰ ਕਹਿੰਦੇ ਹਨ, ਉਨ੍ਹਾਂ ਵਿਚ ਉਹ ਭਾਵਨਾ ਨਹੀਂ। That Australian blood is much superior than any other blood. It is one of the few nations who are encourgning immigration. ਅੱਜ ਤੁਸੀਂ ਫਾਰਮ ਭਰੋ, ਤੁਹਾਨੂੰ ਕਿਸੇ ਏਜੈਂਟ ਦੀ ਲੋੜ ਨਹੀਂ, ਜਿਹੜਾ ਕ੍ਰਾਈਟੇਰੀਆ ਹੈ, ਤੁਸੀਂ ਉਹ ਫੁਲਫਿਲ ਕਰੋ। ਤੁਸੀਂ ਜਾ ਕੇ ਦੇਖੋ ਆਸਟ੍ਰੇਲੀਅਨ ਅੰਬੈਸੀ ਦੇ ਬਾਹਰ ਆਪਣੀ ਪੰਜਾਬੀਆਂ ਦੀ ਲੰਬੀ ਲਾਈਨ ਲੱਗੀ ਹੋਵੇਗੀ। ਸਪੀਕਰ ਸਾਹਿਬ, ਇਸ ਦਾ ਕੋਈ ਤਾਂ ਕਾਰਨ ਹੋਵੇਗਾ। ਜਜ਼ਬਾਤੀ ਹੋ ਕੇ ਆਪਾਂ ਕਹਿ ਦੇਈਏ ਕਿ ਆਸਟ੍ਰੇਲੀਆ ਉਤੇ ਹਿੰਦੁਸਤਾਨ ਚੜ੍ਹਾਈ ਕਰ ਦੇਵੇ। This is not a responsible way to tackle a situation. There is a situation, of course, ਪਰ, ਸਪੀਕਰ ਸਾਹਿਬ, ਕਹਿੰਦੇ ਹਨ :

ਹਰ ਸ਼ਖਸ ਬਨਾ ਲੇਤਾ ਹੈ ਏਕ ਰਾਸਤਾ ਏਕ ਮੱਯਾਰ
ਅਪਨੇ ਲੀਏ ਕੁਛ ਔਰ ਔਰੋਂ ਕੇ ਲੀਏ ਕੁਛ ਔਰ।

ਮੇਰੇ ਵਾਸਤੇ ਤਾਂ ਪੈਮਾਨੇ ਕੁਝ ਹੋਰ ਹਨ ਤੇ ਆਪਣੇ ਲਈ ਪੈਮਾਨੇ ਕੁਝ ਹੋਰ ਹਨ। ਵਲਟੋਹਾ ਸਾਹਿਬ ਕਹਿ ਰਹੇ ਸੀ ਕਿ ਉਨ੍ਹਾਂ ਤੇ ਸਖਤ ਕਾਰਵਾਈ ਕੀਤੀ ਜਾਵੇ।

**ਮਾਨਯੋਗ ਸਪੀਕਰ :** ਤੁਸੀਂ ਰੈਜ਼ੋਲਿਊਸ਼ਨ ਤੇ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਂ ਰੈਜ਼ੋਲਿਊਸ਼ਨ ਤੇ ਹੀ ਬੋਲ ਰਿਹਾ ਹਾਂ।

**ਮਾਨਯੋਗ ਸਪੀਕਰ :** ਇਸ ਤੇ ਕ੍ਰਿਟੀਸਿਜ਼ਮ ਦੀ ਲੋੜ ਨਹੀਂ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਂ ਕ੍ਰਿਟੀਸਿਜ਼ਮ ਨਹੀਂ ਕਰ ਰਿਹਾ। We can not afford to tell Australia what rule of law means. ਆਪਾਂ ਗੱਲ ਕਰ ਰਹੇ ਹਾਂ ਰੂਲ ਆਫ਼ ਲਾਅ ਦੀ। What rule of law means? ਪੰਜਾਬ ਦੀ ਪੁਲਿਸ ਕੀ ਸਾਰੇ ਹਿੰਦੁਸਤਾਨ ਦੀ ਪੁਲਿਸ ਜੋ ਧੱਕੇ ਕਰਦੀ ਹੈ, ਉਹ ਕਿਸੇ ਤੋਂ ਲੁਕਿਆ ਹੈ? ਇਹ ਬਹੁਤ ਇੰਪਾਰਟੈਂਟ ਇਸ਼ੂ ਹੈ। ਜਦੋਂ ਆਪਾਂ ਪੁਲਿਸ ਰਿਫਾਰਮ ਦੀ ਗੱਲ ਕਰਨ ਲੱਗੇ ਸੀ, ਉਸ ਦਿਨ ਰਾਤ ਨੂੰ 9.00 ਵਜੇ ਦੇ ਕਰੀਬ 9 ਬਿਲ ਪਾਸ ਕੀਤੇ ਗਏ ਸੀ। 15 ਮਿੰਟਾਂ ਵਿਚ 9 ਬਿਲ

ਪਾਸ ਕੀਤੇ ਗਏ ਸੀ। One of the Bills was Police Reforms Act. ਉਸ ਤੇ ਗੱਲ ਕਰਨ ਦਾ ਮੌਕਾ ਹੀ ਨਹੀਂ ਦਿੱਤਾ ਗਿਆ। This is what reflects our thinking. We say ਕਿ ਪੁਲਿਸ ਨੇ ਸਖ਼ਤ ਕਾਰਵਾਈ ਨਹੀਂ ਕੀਤੀ। ਪੁਲਿਸ ਡਾਂਗਾਂ ਨਾਲ ਢਾਹ ਲੈਂਦੀ। I would say ਕਿ reasoning ਨਾਲ ਕੰਮ ਕਰਨਾ ਚਾਹੀਦਾ ਹੈ। ਆਸਟ੍ਰੇਲੀਅਨ ਗੌਰਮਿੰਟ ਨੇ ਨਾਲ ਦੀ ਨਾਲ ਕਹਿ ਦਿੱਤਾ ਕਿ ਸਾਡੇ ਇੱਥੇ ਲਾਅ ਲੀਨੀਐਂਟ ਹੈ ਅਤੇ we will amend it within six months. ਆਪਣੇ ਤਾਂ ਇੱਥੇ 60 ਸਾਲ ਹੋ ਗਏ, ਅਸੀਂ ਉਨ੍ਹਾਂ ਦਾ ਆਈ.ਪੀ.ਸੀ. ਚੁੱਕੀ ਫਿਰਦੇ ਹਾਂ। ਹੁਣ ਆਪਾਂ ਗੱਲ ਕਰਦੇ ਹਾਂ ਕਿ ਪਾਰਲੀਮੈਂਟ ਵਿਚ ਆਈ.ਪੀ.ਸੀ. ਵਿਚ ਚੇਂਜਿਜ਼ ਕਰਨੀਆਂ ਹਨ। ਆਪਾਂ ਹੁਣੇ ਗੱਲ ਕਰ ਰਹੇ ਸੀ, ਮਾਸਟਰ ਜੀ ਨੇ ਕਿਹਾ ਮੁੱਖ ਮੰਤਰੀ ਨੂੰ ਕਿ ਆਸਟ੍ਰੇਲੀਆ ਡੈਲੀਗੇਸ਼ਨ ਭੇਜਿਆ ਜਾਵੇ ਪਰ ਕਿਉਂ, ਕਿਸ ਲਈ? I am sorry, I don't want to contradict my own Chief Minister. The rules exist but the will does not exist. ਇਹ ਹਿੰਦੁਸਤਾਨ ਹੈ, ਇਹੀ ਪੰਜਾਬ ਹੈ। ਜ਼ੀਰਕਪੁਰ ਬਾਰਡਰ ਤੇ ਖੜ੍ਹ ਜਾਓ ਕਿੰਨੇ ਕੁ ਸੀਟ ਬੈਲਟ ਲੱਗੇ ਮਿਲ ਜਾਣਗੇ? ਪਰ ਇਥੇ ਚੰਡੀਗੜ੍ਹ ਕਿਉਂ ਲਗਾਉਂਦੇ ਹਨ, because there is rule of law which exists somehow...

ਮਾਨਯੋਗ ਸਪੀਕਰ : ਸੀ.ਐਮ. ਸਾਹਿਬ ਨੇ ਤਾਂ ਆਪਣੀ ਸੁਜੈਸ਼ਨ ਦਿੱਤੀ ਸੀ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਮੈਂ ਜੋ ਕਹਿਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਜੇ ਚੰਡੀਗੜ੍ਹ ਵਿਚ ਸੀਟ ਬੈਲਟ ਲੱਗ ਸਕਦੀ ਹੈ ਤਾਂ ਪਟਿਆਲੇ ਵਾਲੇ ਪਾਸੇ ਕਿਉਂ ਨਹੀਂ? ਉਥੇ ਕਿਉਂਕਿ ਸਾਰਿਆਂ ਨੂੰ ਪਤਾ ਹੈ ਕਿ ਇੱਥੇ ਕਿਸੇ ਨੇ ਕੁਝ ਕਹਿਣਾ ਨਹੀਂ। ਜੇ ਕੁਝ ਕਹਿਣਾ ਹੈ ਤਾਂ 20 ਰੁਪਏ ਦੇ ਕੇ ਤੋਰ ਦੇਣਾ ਹੈ। So all the rules do exist, only the will does not exist. ਜਿਥੇ ਤਾਈਂ ਪੁਲੀਟੀਕਲ ਜਾਂ ਫਾਰੇਨ ਪਾਲਿਸੀ ਦੀ ਗੱਲ ਮਾਸਟਰ ਜੀ ਕਰ ਰਹੇ ਸਨ, ਉਨ੍ਹਾਂ ਨੂੰ ਮੇਰੇ ਤੋਂ ਜ਼ਿਆਦਾ ਪਤਾ ਹੈ, ਉਹ ਮੇਰੇ ਤੋਂ ਸੀਨੀਅਰ ਹਨ। ਆਸਟਰੇਲੀਆ ਵਿਚ at the surface level, all is fine but on geo-political scene ਆਸਟਰੇਲੀਆ ਦੇ ਨਾਲ ਆਪਣੇ ਜਿਹੜੇ ਡਿਪਲੋਮੈਟਿਕ ਸਬੰਧ ਹਨ they were never cordial. Ever since, ਜਦੋਂ ਮਿਸਿਜ਼ ਇੰਦਰਾ ਗਾਂਧੀ ਨੇ ਪਹਿਲਾ ਨਿਊਕਲੀਅਰ ਐਕਸਪਲੋਜ਼ਨ ਕੀਤਾ ਸੀ ਤਾਂ Australia was one of the first nations ਜਿਸ ਨੇ ਸਾਡੇ ਉਤੇ ਸੈਂਕਸ਼ਨਜ਼ ਲਾਈਆਂ ਸਨ and they are still continuing. ਅੱਜ ਆਪਾਂ ਜਦੋਂ ਜਾ ਕੇ ਨਿਊਕਲੀਅਰ ਨਾਨ-ਪ੍ਰੋਲੀਫਿਰੇਸ਼ਨ ਟਰੀਟੀ ਤੇ ਸਾਈਨ ਕੀਤੇ ਹਨ, it is not out of any love lost or that we have become powerful. ਅੱਜ ਜੋ ਆਸਟਰੇਲੀਆ ਗੱਲ ਕਰ ਰਿਹਾ ਹੈ, ਉਸ ਦੇ ਪਿੱਛੇ ਵੀ ਲਾਰਜਰ ਇਸ਼ੂਜ ਇਨਵਾਲਵਡ ਸਨ। ਹੁਣ ਚਾਈਨਾ ਦੀ ਲੇਬਰ ਦੀ ਸਟਰੈਂਥ ਵਧਦੀ ਜਾ ਰਹੀ ਹੈ। ਉਹ ਉਸ ਪਾਸੇ ਤੁਰੇ ਜਾਂਦੇ ਹਨ। ਹੁਣ ਕੀ ਕਰ ਰਿਹਾ ਹੈ ਆਸਟਰੇਲੀਆ? ਹੁਣ ਆਸਟਰੇਲੀਆ ਕਹਿ ਰਿਹਾ ਹੈ ਕਿ ਜਾਪਾਨ, ਆਸਟਰੇਲੀਆ ਅਤੇ ਇੰਡੀਆ ਮਿਲ ਕੇ ਚਾਈਨੀਜ਼ ਇਨਫ਼ਲੂਐਂਸ ਨੂੰ ਚੈੱਕ ਕਰਨ ਵਾਸਤੇ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਇੱਥੇ ਇਕ ਯੂਨਿਟ ਕਰੀਏਟ ਕਰੀਏ। ਸਪੀਕਰ ਸਾਹਿਬ, ਆਪਣੀ ਤਾਂ ਆਸਟਰੇਲੀਆ ਵਿਚ ਅਜੇ ਸਟਰੈਂਥ ਹੀ ਬੜੀ ਥੋੜ੍ਹੀ ਹੈ। ਉਥੇ biggest immigrant population is from China itself. They are feeling threatened from China. ਇਸ ਕਰਕੇ ਹੁਣ ਉਹ ਹਿੰਦੁਸਤਾਨ ਪ੍ਰਤੀ ਪਾਲਿਸੀ ਥੋੜ੍ਹੀ ਨਰਮ ਕਰਨ ਲੱਗੇ ਹਨ ਕਿ ਹੁਣ ਅਸੀਂ ਤੁਹਾਨੂੰ ਨਿਊਕਲੀਅਰ ਮੈਟੀਰੀਅਲ ਜਿਹੜਾ ਹੈ, ਉਹ ਨਾਨ-ਮਿਲਟਰੀ ਪਰਪਜ਼ ਵਾਸਤੇ ਦੇਣ ਲਈ ਤੁਹਾਡੇ ਨਾਲ ਗੱਲਬਾਤ ਕਰਾਂਗੇ। But this is not what I am talking about, I am talking about what can be done. ਪ੍ਰਧਾਨ ਮੰਤਰੀ ਨੇ ਆਪਣੇ ਤੌਰ ਤੇ ਜੋ ਵੀ ਇਸ ਵਾਸਤੇ ਬਣਦੀ ਕਾਰਵਾਈ ਹੈ, ਉਨ੍ਹਾਂ ਨੇ ਕੀਤੀ ਹੈ ਅਤੇ ਕਿਹਾ ਹੈ ਕਿ ਹੋਰ ਵੀ ਕਰਾਂਗੇ। ਜੋ ਵੀ ਕਮੀ ਹੈ, ਉਸ ਨੂੰ ਪੂਰੀ ਕਰਾਂਗੇ। ਪ੍ਰੰਤੂ ਆਪਾਂ ਰੋਜ਼ ਹੀ ਇਥੇ ਦੇਖਦੇ ਹਾਂ, ਅਖਬਾਰ ਭਰੇ ਪਏ ਹਨ। ਲੋਕਾਂ ਨੇ ਦੁਕਾਨਾਂ ਖੋਲ੍ਹ ਰੱਖੀਆਂ ਹਨ, Education has become purely commercial. ਵਲਟੋਹਾ ਸਾਹਿਬ ਹੁਣ ਇਥੇ ਬੈਠੇ ਨਹੀਂ ਹਨ, ਉਹ ਖੁਦ ਕਹਿ ਰਹੇ ਸੀ ਕਿ 90 ਹਜ਼ਾਰ ਸਟੂਡੈਂਟਸ ਆਸਟਰੇਲੀਆ ਵਿਚ ਹਿੰਦੁਸਤਾਨ ਤੋਂ ਗਏ ਹਨ। ਉਸ ਦਾ 40% ਪੰਜਾਬ ਤੋਂ ਗਿਆ ਹੈ। ਇਸੇ ਕਰਕੇ ਤੁਸੀਂ ਵੇਖ ਲਵੋ, ਰੋਜ਼ ਕਿਸੇ ਨਾ ਕਿਸੇ ਦੀ ਫੋਟੋ ਲੱਗੀ ਹੋਵੇਗੀ, ਕੋਈ ਨਾ ਕੋਈ ਪ੍ਰੋਫੈਸਰ ਕਿਸੇ ਲੀਡ ਯੂਨੀਵਰਸਿਟੀ ਦਾ, ਕੋਈ ਲਾਰਡ ਯੂਨੀਵਰਸਿਟੀ ਦਾ, ਕੋਈ ਸਿਡਨੀ ਤੋਂ, ਉਹ ਇਥੇ ਆ ਕੇ, they are conducting what you call counselling courses. This is all pure economics. ਜੇਕਰ ਚੀਫ਼ ਮਨਿਸਟਰ ਸਾਹਿਬ ਅਤੇ ਸਾਡੇ ਸਾਰੇ ਹਾਊਸ ਨੂੰ ਇੰਨਾ ਹੀ ਕਨਸਰਨ ਹੈ ਤਾਂ ਉਨ੍ਹਾਂ ਨੂੰ ਬੁਲਾ ਕੇ ਗੱਲ ਕੀਤੀ ਜਾਵੇ, as this issue is not a government Policy ਕਿ ਕਿਸ ਕਿਸਮ ਦਾ ਭਾਈਚਾਰਾ ਉਥੇ ਲੋਕਾਂ ਵਿਚ ਵਸਦਾ ਹੈ। ਹੁਣ ਤਾਂ ਪੰਜਾਬੀਆਂ ਦੀ ਹਿੰਦੁਸਤਾਨ ਵਿਚੋਂ ਨਿਕਲ ਕੇ ਜਿੰਨੀ ਵੀ ਪਾਪੂਲੇਸ਼ਨ ਗਈ ਹੈ, ਉਸ ਦਾ ਮੇਜਰ ਹਿੱਸਾ, ਇਕੱਲੇ ਆਸਟਰੇਲੀਆ ਕੀ, ਹਰੇਕ ਥਾਂ ਤੇ ਪੰਜਾਬੀ ਮਿਲੇਗਾ। ਅਸੀਂ ਹਰ ਜਗ੍ਹਾ ਤੇ ਬਹੁਤ ਜ਼ਿਆਦਾ ਗਿਣਤੀ ਵਿਚ ਹਾਂ। We have an NRI Affairs Ministry also ਪਰ ਮੈਨੂੰ ਨਹੀਂ ਪਤਾ ਕਿਸ ਦੇ ਕੋਲ ਐਨ.ਆਰ.ਆਈ ਅਫੇਅਰਜ਼ ਦਾ ਚਾਰਜ ਹੈ। ਐਨ.ਆਰ.ਆਈ ਤੇ ਇਕ ਹੋਰ ਰੈਜ਼ੋਲਿਊਸ਼ਨ ਵੀ ਆਇਆ ਹੈ ਕਿ ਆਪਾਂ ਐਨ.ਆਰ.ਆਈ. ਪ੍ਰਾਪਰਟੀਜ਼ ਦੀ ਰਾਖੀ ਦੀ ਗੱਲ ਕਰੀ ਜਾਂਦੇ ਹਾਂ। There are more issues for the Ministry. The Ministry should have more cultural exchanges to show to those people ਕਿ ਸਾਡਾ ਇਥੇ ਪੰਜਾਬ ਵਿਚ ਕਿੰਨਾ ਭਾਈਚਾਰਾ ਹੈ। ਮੈਂ ਕਹਿੰਦਾ ਹਾਂ ਕਿ ਉਥੋਂ ਡੈਲੀਗੇਸ਼ਨ ਲੈ ਕੇ ਆਓ, ਨਾ ਕਿ ਇਥੋਂ ਉਥੇ ਡੈਲੀਗੇਸ਼ਨ ਲੈ ਕੇ ਜਾਓ to improve those bilateral relations. ਆਪਾਂ ਉਨ੍ਹਾਂ ਨੂੰ ਕਹੀਏ ਕਿ ਤੁਸੀਂ ਆਪਣੇ ਬੱਚਿਆਂ ਨੂੰ ਇਥੇ ਯੂਨੀਵਰਸਿਟੀ ਵਿਚ ਲੈ ਕੇ ਆਓ। ਉਹ ਪੰਜਾਬ ਯੂਨੀਵਰਸਿਟੀ ਵਿਚ ਜਾਣ, ਉਨ੍ਹਾਂ ਨੂੰ ਪੰਜਾਬ ਵਿਚ ਲਿਜਾ ਕੇ ਗੁਰੂ ਘਰਾਂ ਵਿਚ ਮੱਥਾ ਟਿਕਵਾਇਆ ਜਾਵੇ ਤਾਂ ਕਿ ਉਨ੍ਹਾਂ ਨੂੰ ਪਤਾ ਲੱਗੇ ਕਿ ਪੰਜਾਬ ਦਾ ਇਤਿਹਾਸ ਕੀ ਹੈ। ਇਥੇ ਸਾਰੇ ਆਪਾਂ ਕਿਸ ਤਰ੍ਹਾਂ ਵਿਚਰਦੇ ਹਾਂ। ਪਰ ਐਵੇਂ ਭਾਵੁਕ ਹੋ ਕੇ ਗੱਲਾਂ

ਕਰਨੀਆਂ ਕਿ ਆਪਾਂ ਵੱਡੇ ਹਾਂ, ਤਕੜੇ ਹਾਂ, ਇਹ ਆਪਣੇ ਵਿਚ ਕਮਜ਼ੋਰੀ ਹੈ। That is why we are running away. ਜਿਵੇਂ ਕਿ ਬਰਾੜ ਸਾਹਿਬ ਕਹਿ ਰਹੇ ਸੀ ਕਿ ਪੰਜਾਬੀਆਂ ਦਾ ਦਿਮਾਗ ਕੁਝ ਜ਼ਿਆਦਾ ਤੇਜ਼ ਹੈ, ਇਸ ਕਰਕੇ ਉਹ ਆਪਣੇ ਆਪ ਨੂੰ ਇਨਫੀਰੀਅਰ ਮਹਿਸੂਸ ਕਰਦੇ ਹਨ। ਜੇ ਆਪਾਂ ਇੰਨੇ ਹੀ ਤੇਜ਼ ਹਾਂ ਤਾਂ ਫਿਰ ਆਪਾਂ ਬਰੇਨ ਡਰੇਨ ਕਿਉਂ ਹੋਣ ਦੇ ਰਹੇ ਹਾਂ। ਕਿਉਂ ਆਪਾਂ ਆਪਣੇ ਬੱਚਿਆਂ ਨੂੰ ਉਧਰ ਜਾਣ ਦਿੰਦੇ ਹਾਂ? ਕਿਉਂ ਆਪਾਂ ਕਹਿੰਦੇ ਹਾਂ ਕਿ ਉਥੇ ਕੰਮ ਨਹੀਂ ਕਰਨ ਦਿੰਦੇ, ਆਪਣੇ ਤਾਂ ਬੰਬੇ ਵਾਲੇ ਕਹਿੰਦੇ ਹਨ ਕਿ ਬੰਬੇ ਆ ਕੇ ਪੰਜਾਬ ਵਾਲਿਆਂ ਨੂੰ ਨੌਕਰੀ ਨਹੀਂ ਕਰਨ ਦੇਣੀ। The House has discussed it in this very House. ਆਪਾਂ ਡਿਸਕਸ ਕੀਤਾ ਸੀ। ਲੁਧਿਆਣੇ ਵਾਲੇ ਮੇਰੇ ਸਾਥੀ ਬੈਠੇ ਹਨ, ਇਨ੍ਹਾਂ ਨੂੰ ਪੁੱਛ ਲੈਂਦੇ ਹਾਂ। ਇਹ ਕਹਿੰਦੇ ਸਨ ਕਿ ਬਿਹਾਰ ਵਾਲੇ ਆ ਕੇ ਹੁਣ ਤਾਂ ਉਨ੍ਹਾਂ ਦਾ ਸਾਡੇ ਇਕ ਪਿੰਡ ਵਿਚ ਇਕ ਸਰਪੰਚ ਬਣਿਆ ਹੈ, ਕੱਲ੍ਹ ਨੂੰ ਕੋਈ ਹੋਰ ਕੁਝ ਹੋਰ ਬਣੇਗਾ। In the same breath we are talking about ਕਿ ਸਾਡਾ ਹਿੰਦੁਸਤਾਨੀ ਚੌਧਰੀ ਮਹਿੰਦਰ ਉਥੇ ਜਾ ਕੇ ਪ੍ਰਾਈਮ ਮਨਿਸਟਰ ਬਣ ਗਿਆ। ਸਾਨੂੰ ਆਪਣਾ ਜਿਗਰਾ ਵੀ ਵੱਡਾ ਕਰਨਾ ਪਵੇਗਾ। Everybody feels threatened. Everybody has a right. They have right to the jobs as much as any body else. So let us provide those jobs here. ਆਪਾਂ ਇਸ ਤੇ ਵਿਚਾਰ ਕਰੀਏ। ਅੱਜ ਇਕਨਾਮਿਕ ਸਰਵੇ ਆਇਆ ਹੈ। ਸਾਡੇ ਇਥੇ ਸਾਢੇ ਚਾਰ ਲੱਖ ਅਨਇੰਪਲਾਇਡ ਯੂਥ ਹਨ। ਅਸੀਂ ਅਨਇੰਪਲਾਇਡ ਯੂਥ ਦੀ ਗੱਲ ਕਰੀ ਜਾਂਦੇ ਹਾਂ ਕਿ ਇਹ ਆਸਟਰੇਲੀਆ ਕਿਉਂ ਜਾਈ ਜਾ ਰਹੇ ਹਨ। ਮੇਰੇ ਸਾਥੀ ਕਹਿ ਰਹੇ ਹਨ ਕਿ ਹੁਣ ਤਾਂ ਆਸਟਰੇਲੀਆ ਗਰੀਬ ਵੀ ਜਾਣ ਲੱਗੇ ਹਨ? ਉਹ ਇਸ ਕਰਕੇ ਜਾਣ ਲੱਗੇ ਹਨ ਕਿ ਉਥੇ ਜਾ ਕੇ ਡਿਗਰੀ ਮਿਲੇ ਜਾਂ ਨਾ ਮਿਲੇ, ਆਪਾਂ ਕਿਸੇ ਪੈਟਰੋਲ ਪੰਪ ਤੇ ਕੰਮ ਕਰ ਲਵਾਂਗੇ, ਸਰਵਿਸ ਸਟੇਸ਼ਨ ਤੇ ਕੰਮ ਜਾਂ ਕਿਤੇ ਨਾ ਕਿਤੇ ਕੰਮ ਕਰ ਲਵਾਂਗੇ। Why can not you provide these jobs here? This is the issue that we should debate. As far as the Resolution is concerned. I agree with the intent of it but we should also include in it to thank our present Govt. led by Dr. Manmohan Singh Ji, ਕਿ ਉਨ੍ਹਾਂ ਨੇ ਜੋ ਕਦਮ ਉਠਾਏ ਹਨ, ਉਹ ਸਾਰਥਕ ਕਦਮ ਲਏ ਹਨ and we should do on our own, invite a delegation, many delegations and ਸਟੂਡੈਂਟ ਐਕਸਚੇਂਜ ਪ੍ਰੋਗਰਾਮ ਚਾਲੂ ਕਰੀਏ ਤਾਂ ਕਿ ਭਾਈਚਾਰਾ ਬਣੇ ਨਾ ਕਿ ਗੱਲ ਨੂੰ ਆਪਾਂ ਬਲੋਅ-ਅਪ ਕਰੀਏ। ਧੰਨਵਾਦ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਆਭਾਰੀ ਹਾਂ ਕਿ ਇਸ ਬੜੇ ਅਹਿਮ ਮਤੇ ਤੇ ਜੋ ਕਿ ਮਾਨਯੋਗ ਮੈਂਬਰ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਲੈ ਕੇ ਆਏ ਹਨ, ਉਸ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਹ ਮਤਾ ਆਸਟ੍ਰੇਲੀਆ ਵਿਚ ਹੋਈ ਨਸਲੀ ਹਿੰਸਾ ਦਾ ਹੈ। ਇਹ ਮਾਮਲਾ ਸਿਰਫ ਆਸਟ੍ਰੇਲੀਆ ਦਾ ਨਹੀਂ ਹੈ, ਇਹ ਚਿੰਤਾ ਔਰ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਚਿੰਤਨ ਦਾ ਵਿਸ਼ਾ ਹੈ। ਭਾਰਤੀ ਪੂਰੇ ਵਿਸ਼ਵ ਦੇ ਵਿਚ ਹਰ ਇੱਕ ਸ਼ਹਿਰ ਵਿਚ, ਹਰ ਦੇਸ਼ ਵਿਚ ਛਾਏ ਹੋਏ ਹਨ। ਉਹ ਉਥੇ ਕੰਮ ਕਰਨ ਲਈ ਗਏ ਅਤੇ ਉਥੇ ਉਨ੍ਹਾਂ ਆਪਣੀ ਪੈਂਠ ਬਣਾਈ, ਆਪਣੇ ਆਪ ਨੂੰ ਐਸਟੈਬਲਿਸ਼ ਕੀਤਾ ਔਰ ਉਥੇ ਇੱਕ ਰੁਤਬਾ ਬਣਾਇਆ। ਇਸ ਨਸਲੀ ਹਿੰਸਾ ਪਿੱਛੇ ਵਿਚਾਰ ਕਰਨ ਦੀ ਲੋੜ ਹੈ ਕਿ ਇਹ ਕਿਹੜੀ ਮਾਨਸਿਕਤਾ ਹੈ ਜਿਹੜੀ ਨਸਲੀ ਹਿੰਸਾ ਨੂੰ ਜਨਮ ਦਿੰਦੀ ਹੈ। ਉਸ ਨੂੰ ਜ਼ਾਇਨੋਫੋਬੀਆ ਕਿਹਾ ਜਾਂਦਾ ਹੈ। ਜ਼ਾਈਨੋਫੋਬੀਆ ਦਾ ਅਰਥ ਹੈ ਕਿ attitude of hatred towards other groups. ਭਾਵ ਕਿ ਕਿਸੇ ਫਿਰਕੇ ਦੇ ਪ੍ਰਤੀ ਨਫਰਤ ਦੇ ਭਾਵ ਰੱਖਣਾ ਅਤੇ ਜਦੋਂ ਇਹ ਵਧ ਜਾਂਦਾ ਹੈ ਤਾਂ ਫਿਰ ਇਹ ਰੇਸਿਜ਼ਮ ਨੂੰ ਜਨਮ ਦਿੰਦਾ ਹੈ। ਇਹ ਗੱਲ ਕਿ ਸਾਡੀ ਜਾਤ ਵਧੀਆ ਹੈ ਅਤੇ ਅਸੀਂ ਕਾਨੂੰਨ ਦੁਆਰਾ ਲੋਕਾਂ ਨਾਲ ਭੇਦ ਭਾਵ ਕਰਦੇ ਹਾਂ, ਉਸ ਨੂੰ ਅਪਾਰਥਾਈਡ ਕਿਹਾ ਜਾਂਦਾ ਹੈ। ਮਹਾਤਮਾ ਗਾਂਧੀ ਜਦੋਂ ਸਾਊਥ ਅਫਰੀਕਾ ਗਏ ਤਾਂ ਉਨ੍ਹਾਂ ਨੂੰ ਟਰੇਨ ਦੇ ਫਸਟ ਕਲਾਸ ਡੱਬੇ ਵਿਚੋਂ ਉਤਾਰ ਦਿੱਤਾ ਗਿਆ ਔਰ ਇਹ ਭਿੰਨ ਭੇਦ ਰੇਸਿਜ਼ਮ ਦਾ ਸਬੂਤ ਸੀ। ਇਸ ਚੀਜ਼ ਨੇ ਮਹਾਤਮਾ ਗਾਂਧੀ ਦੇ ਦਿਲ ਵਿਚ ਇੱਕ ਅਲਖ ਜਗਾਇਆ ਕਿ ਸਾਊਥ ਅਫਰੀਕਾ ਦੇ ਵਿਚ ਮੈਂ ਪ੍ਰੈਕਟਿਸ ਕਰਦਾ ਹਾਂ, ਵਕੀਲ ਹਾਂ। ਉਹ ਉਥੇ ਵੀ ਲੜੇ ਅਤੇ ਫਿਰ ਭਾਰਤ ਦੇ ਵਿਚ ਆ ਕੇ ਅੰਗਰੇਜ਼ੀ ਸ਼ਾਸਨ ਦੇ ਖਿਲਾਫ ਲੜੇ ਅਤੇ ਭਾਰਤ ਨੂੰ ਆਜ਼ਾਦ ਕਰਵਾਇਆ। ਇਸ ਰੇਸਿਜ਼ਮ ਦਾ ਇੱਕ ਹੋਰ ਨਾਂ ਵੀ ਹੈ, ਉਹ ਹੈ ਰੈਸ਼ੀਅਲ ਡਿਸਕ੍ਰਿਮੀਨੇਸ਼ਨ, ਕਿ ਕਾਨੂੰਨ ਨਾ ਵੀ ਹੋਵੇ, ਤਾਂ ਵੀ ਅਸੀਂ ਦੂਸਰਿਆਂ ਪ੍ਰਤੀ ਭਿੰਨ-ਭੇਦ ਅਤੇ ਨਫਰਤ ਦਾ ਵਰਤਾਵ ਕਰਨਾ ਹੈ ਔਰ ਅੱਜ ਜੋ ਇਹ ਆਸਟ੍ਰੇਲੀਆ ਵਿਚ ਵਾਕਿਆ ਹੋਇਆ ਹੈ, ਇਸ ਨੂੰ ਬੜੀ ਸੰਜੀਦਗੀ ਨਾਲ ਲੈਣ ਦੀ ਲੋੜ ਹੈ। ਇਹ ਵਾਕਿਆ ਕਿਸੇ ਹੋਰ ਦੇਸ਼ ਵਿਚ ਵੀ ਭਾਰਤੀਆਂ ਨਾਲ ਹੋ ਸਕਦਾ ਹੈ ਕਿਉਂਕਿ ਜਿਹੜਾ ਭਾਰਤੀ ਇਥੋਂ ਗਿਆ ਹੈ, ਉਹ ਕੰਮ ਕਰਨ ਲਈ ਅਤੇ ਰੋਜ਼ੀ ਰੋਟੀ ਦੀ ਮਾਨਸਿਕਤਾ ਨਾਲ ਉਥੇ ਗਿਆ ਹੈ। ਉਸ ਨੇ ਉਥੇ ਜਾ ਕੇ ਮਿਹਨਤ ਕੀਤੀ, ਮਿਹਨਤ ਕਰਕੇ ਨਾਮ ਕਮਾਇਆ ਔਰ ਇਸ ਪਿੱਛੇ ਮੂਲ ਕਾਰਨ ਭਾਰਤੀ ਮਾਨਸਿਕਤਾ ਹੈ। ਵਿਦੇਸ਼/ਵੈਸਟ ਦੀ ਮਾਨਸਿਕਤਾ ਕੀ ਹੈ, it is to eat, drink and be merry and tomorrow we may die. ਖਾਓ, ਪੀਓ, ਮੌਜ ਕਰੋ। ਗੋਰੇ ਨੂੰ ਹਫਤੇ ਦੀ ਤਨਖਾਹ ਮਿਲਦੀ ਹੈ ਤਾਂ ਉਹ ਹਫਤੇ ਵਿਚ ਖਤਮ ਕਰ ਲੈਂਦਾ ਹੈ। ਉਸ ਤੋਂ ਬਾਅਦ ਅਗਲੇ ਹਫਤੇ ਫਿਰ ਕੰਮ ਕਰਦਾ ਹੈ ਅਤੇ ਸ਼ਨੀਵਾਰ ਅਤੇ ਐਤਵਾਰ ਮੌਜ ਕਰਦਾ ਹੈ। ਪਰ ਸਾਡੇ ਭਾਰਤੀਆਂ ਦੀ ਸੇਵਿੰਗ ਸਾਇਕੀ ਹੈ, ਬੱਚਤ ਦੀ ਮਾਨਸਿਕਤਾ ਹੈ। ਉਹ ਉਥੇ ਜਾ ਕੇ ਮਿਹਨਤ ਕਰਦਾ ਹੈ, ਬੱਚਤ ਕਰਦਾ ਹੈ ਔਰ ਦਸਾਂ ਸਾਲਾਂ ਬਾਅਦ ਉਸ ਕੋਲ ਘਰ ਵੀ ਹੁੰਦਾ ਹੈ, ਕਾਰ ਵੀ ਹੁੰਦੀ ਹੈ ਅਤੇ 2 ਗੋਰੇ ਨੌਕਰ ਵੀ ਹੁੰਦੇ ਹਨ। ਫਿਰ ਇਹ ਵੀ ਹੈ ਕਿ ਜੇਕਰ ਆਪ ਨਹੀਂ ਪੜ੍ਹਿਆ ਤਾਂ ਉਸ ਨੇ ਉਥੇ ਜਾ ਕੇ ਆਪਣੇ ਬੱਚੇ ਪੜ੍ਹਾਏ ਹਨ। ਅੱਜ ਤੁਸੀਂ ਬਾਹਰਲੀਆਂ ਯੂਨੀਵਰਸਿਟੀਆਂ ਵਿਚ ਦੇਖੋ ਕਿ 90% ਬੱਚੇ ਉਥੇ ਭਾਰਤੀ ਮੂਲ ਦੇ ਪੜ੍ਹਦੇ ਹਨ। ਉਨ੍ਹਾਂ ਨੂੰ ਹੁਣ ਇਹ ਨਜ਼ਰ ਆਇਆ ਅਤੇ ਖਤਰਾ ਪਿਆ ਕਿ ਭਾਰਤੀ ਕਿਤੇ ਕਬਜ਼ਾ ਨਾ ਕਰ ਲੈਣ। ਜੇਕਰ ਅਸੀਂ ਕਹਿੰਦੇ ਹਾਂ ਕਿ ਸਾਰਾ ਵਿਸ਼ਵ ਭਾਈਚਾਰਾ ਹੈ, ਇਹ ਵੀ ਪੱਛਮੀ ਦੇਸ਼ਾਂ ਨੇ ਨਾਹਰਾ ਦਿੱਤਾ ਔਰ ਤੁਹਾਨੂੰ ਯਾਦ ਹੋਵੇਗਾ, ਸਪੀਕਰ ਸਾਹਿਬ, ਕਿ ਜਦੋਂ

ਭਾਰਤ ਵਿਚ ਕਾਲ ਪਿਆ ਸੀ ਤਾਂ ਪੀ.ਐਲ. 480 ਕਣਕ ਅਮਰੀਕਾ ਨੇ ਦਿੱਤੀ ਸੀ, ਸਾਨੂੰ ਉਨ੍ਹਾਂ ਨੇ ਇਮਦਾਦ ਦਿੱਤੀ ਸੀ। ਉਸਦੇ ਬਦਲੇ ਵਿਚ ਜਿਹੜੇ ਡਾਲਰ ਉਨ੍ਹਾਂ ਨੇ ਵਾਪਸ ਲਏ, ਉਹ ਡਾਲਰ ਉਹ ਵਾਪਸ ਲੈ ਕੇ ਨਹੀਂ ਗਏ। ਉਨ੍ਹਾਂ ਨੇ ਕੀ ਕੀਤਾ ਕਿ ਉਨ੍ਹਾਂ ਨੇ ਏਥੇ ਹੀ ਆਈ.ਆਈ.ਟੀ. ਸਥਾਪਿਤ ਕੀਤੀ ਤਾਂ ਕਿ ਏਥੋਂ ਦੇ ਬੱਚੇ ਏਥੇ ਹੀ ਪੜ੍ਹ ਕੇ ਵਧੀਆ ਇੰਜੀਨੀਅਰ ਬਣਨ ਅਤੇ ਸਾਡੇ ਉਥੇ ਆ ਕੇ ਕੰਮ ਕਰਨ। ਇਸ ਮਾਨਸਿਕਤਾ ਨਾਲ ਉਹ ਕੰਮ ਕਰਦੇ ਸਨ। ਜਦੋਂ ਸਾਡਾ ਇਹ ਦੇਸ਼ ਆਜ਼ਾਦ ਹੋਇਆ ਤਾਂ ਕਈ ਦੇਸ਼ਾਂ ਨੇ ਖੁਲ੍ਹੇ ਤੌਰ ਤੇ ਇਹ ਕਿਹਾ ਕਿ ਏਥੇ ਆ ਕੇ ਕੋਈ ਵੀ ਰਹਿ ਸਕਦਾ ਹੈ, ਕੰਮ ਕਰ ਸਕਦਾ ਹੈ। ਕੈਨੇਡਾ ਵਿਚ ਵੀ ਉਸ ਵੇਲੇ ਖੁਲ੍ਹਾ ਵੀਜ਼ਾ ਸੀ ਲੇਕਿਨ ਸਾਡੇ ਜਿਹੜੇ ਭਾਰਤੀ ਗਏ, ਡਾਕਟਰ ਗਏ, ਇੰਜੀਨੀਅਰ ਗਏ, ਜਿਹੜੇ ਕਾਮੇ ਗਏ, ਉਨ੍ਹਾਂ ਨੇ ਜਾ ਕੇ ਜੇਕਰ ਕੋਈ ਡਾਕਟਰ ਸੀ, ਇੰਜੀਨੀਅਰ ਸੀ ਉਨ੍ਹਾਂ ਨੇ ਹੋਰ ਰੁਤਬੇ ਬੁਲੰਦ ਕੀਤੇ। ਜਿਹੜੇ ਆਪ ਨਹੀਂ ਸੀ ਪੜ੍ਹੇ ਉਨ੍ਹਾਂ ਨੇ ਆਪਣੀ ਅਗਲੀ ਜੈਨਰੇਸ਼ਨ ਇੰਡੀਅਨ ਡਾਇਸਪੋਰਾ ਨੂੰ ਪੜ੍ਹਾਇਆ। ਮਾਸਟਰ ਜੀ ਨੇ ਜ਼ਿਕਰ ਕੀਤਾ ਸੀ ਕਿ ਦੂਸਰੇ ਦੇਸ਼ਾਂ ਵਿਚ ਜਾ ਕੇ ਸਾਡੇ ਭਾਰਤੀ ਲੋਕ ਐਮ.ਪੀ. ਬਣੇ, ਪ੍ਰਧਾਨ ਮੰਤਰੀ ਵੀ ਬਣੇ, ਮੰਤਰੀ ਵੀ ਬਣੇ। ਇਸੇ ਲਈ ਪਿਛਲੇ ਸਮੇਂ ਵਿਚ ਓਬਾਮਾ ਨੇ ਕਿਹਾ ਕਿ Indians are coming, be prepared? ਇਹ ਇਕ ਕੁਐਸਚਨ ਮਾਰਕ ਹੈ। ਕਿਉਂ? ਕਿਉਂਕਿ ਉਨ੍ਹਾਂ ਨੂੰ ਚਿੰਤਾ ਹੈ ਕਿ ਬਈ ਕਿਤੇ ਇਹ ਏਥੇ ਆ ਕੇ ਸਾਡੇ ਉਤੇ ਛਾਅ ਨਾ ਜਾਣ, ਕਬਜ਼ਾ ਨਾ ਕਰ ਲੈਣ ਲੇਕਿਨ ਇਹ ਮਾਨਸਿਕਤਾ ਗਲਤ ਹੈ। ਐਸੀ ਮਾਨਸਿਕਤਾ ਨੇ ਇਸ racial violence ਨੂੰ ਜਨਮ ਦਿੱਤਾ। ਭਾਰਤ ਵੀ ਜਦੋਂ ਪਰਮ-ਵੈਦਿਤ ਸੀ ਤਾਂ ਏਥੇ ਲੋਕ ਪੜ੍ਹਨ ਆਉਂਦੇ ਸੀ। ਨਾਲੰਦਾ ਵਿਸ਼ਵ ਵਿਦਿਆਲਿਆ ਵਿਚ ਦੂਰ-ਦੂਰ ਦੇਸ਼ਾਂ ਤੋਂ ਲੋਕ ਏਥੇ ਪੜ੍ਹਨ ਆਉਂਦੇ ਸੀ। ਚਾਈਨੀਜ਼ ਯਾਤਰੀ ਹਿਊਨਸਾਂਗ ਨੇ ਬਹੁਤ ਕੁਝ ਲਿਖਿਆ ਹੈ ਪਰ ਉਸ ਨੇ ਕਦੇ ਵੀ ਨਹੀਂ ਲਿਖਿਆ ਕਿ ਭਾਰਤ ਵਿਚ ਕਿਤੇ ਨਸਲੀ ਹਿੰਸਾ ਹੋਈ ਹੋਵੇ। ਜਦੋਂ ਵੀ ਭਾਰਤੀ ਬਾਹਰ ਗਏ, ਇਨ੍ਹਾਂ ਨੇ ਪ੍ਰੇਮ ਦਾ ਸੰਦੇਸ਼ ਦਿੱਤਾ, ਅਮਨ ਦਾ ਸੰਦੇਸ਼ ਦਿੱਤਾ। "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ॥" ਵਿਸ਼ਵ ਕੁਟੰਮਬ" ਕਿ ਸਾਰਾ ਵਿਸ਼ਵ ਇਕ ਕੁਟੰਭ ਹੈ, ਅਸੀਂ ਇਸ ਮਾਨਸਿਕਤਾ ਨਾਲ ਕੰਮ ਕਰਦੇ ਹਾਂ। ਲੇਕਿਨ ਜੋ ਪਛਮੀ ਦੇਸ਼ ਕਹਿੰਦੇ ਹਨ, ਉਹ ਕਰਦੇ ਨਹੀਂ। ਪਹਿਲਾਂ ਤਾਂ ਉਹ ਕਹਿੰਦੇ ਸੀ ਕਿ ਭਾਈਚਾਰਾ ਹੈ ਲੇਕਿਨ ਜਦੋਂ ਭਾਰਤੀ ਮੂਲ ਦੇ ਲੋਕਾਂ ਨੇ ਆਪਣਾ ਨਾ ਕਮਾਉਣਾ ਸ਼ੁਰੂ ਕਰ ਦਿੱਤਾ, ਤਾਂ ਕਿਹਾ ਕਿ ਇਹ ਇਕ ਪ੍ਰਤੀਬਿੰਬ ਹੈ, ਜੋ ਰੇਸ਼ੀਅਲ ਵਾਇਓਲੈਂਸ ਆਸਟ੍ਰੇਲੀਆ ਵਿਚ ਹੋਈ ਹੈ ਸਾਨੂੰ ਇਸ ਨੂੰ ਬੜੀ ਸੰਜੀਦਗੀ ਨਾਲ ਲੈਣਾ ਚਾਹੀਦਾ ਹੈ। ਪਿਛਲੇ ਸਮੇਂ ਦੌਰਾਨ ਇਕ ਵਰਲਡ ਕਾਨਫਰੰਸ ਵਿਆਨਾ ਵਿਚ ਹੋਈ ਔਰ ਉਸ ਵਿਚ 1993 ਵਿਚ Viena Declaration ਹੋਇਆ World Conference on Human Rights and Programmes of Action. ਔਰ 2001 ਵਿਚ World Conference Against Racialism ਹੋਈ ਔਰ ਉਸ ਨੇ ਵੀ ਜਿਹੜਾ ਰੈਜ਼ੋਲਿਊਸ਼ਨ 1993 ਵਿਚ ਪਾਸ ਕੀਤਾ, ਉਸ ਦੇ ਉੱਤੇ ਉਨ੍ਹਾਂ ਨੇ ਆਪਣੀ ਮੋਹਰ ਲਗਾਈ ਹੈ ਔਰ ਮੈਂ ਉਸ ਦਾ ਪੈਰ੍ਹਾ, ਮਾਨਯੋਗ ਸਪੀਕਰ ਸਾਹਿਬ, ਪੜ੍ਹਨਾ ਚਾਹਾਂਗਾ। ਇਹ 20 ਔਰ 22 ਪੈਰ੍ਹਾ ਹੈ।

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

Part 2(B) Para 20 "The Conference urges all Governments to take immediate measures and to develop strong policies to prevent and combat all forms and manifestations of racism, xenophobia or related intolerance by enactment of appropriate legislation and by the establishment of national institution to combat such phenomena.

Para 22 "The Conference calls upon all Governments to take all appropriate measures in compliance with their international obligations and with due regard to their respective legal systems to counter intolerance and related violence based on religion or belief including practices of discrimination against women and including discretion of all religious sides recognizes that every individual has a right to freedom of religion, thought, expression and region."

ਜਿਹੜੀ ਵਰਲਡ ਕਾਨਫਰੰਸ ਵੀਆਨਾ ਵਿਚ ਹੋਈ, ਉਸ ਨੇ ਸਾਰੇ ਦੇਸ਼ਾਂ ਨੂੰ ਕਿਹਾ ਹੈ ਕਿ ਰੇਸ਼ੀਅਲ ਡਿਸਕਰੀਮੀਨੇਸ਼ਨ ਅਤੇ ਜੈਨੋਫੋਬਿਆ ਤੇ ਕਾਨੂੰਨ ਬਣਾਇਆ ਜਾਵੇ। ਇਸ ਰੈਜ਼ੋਲਿਊਸ਼ਨ ਨਾਲ ਜਿਥੇ ਅਸੀਂ ਕੇਂਦਰ ਸਰਕਾਰ ਨੂੰ ਕਹਿ ਸਕਦੇ ਹਾਂ ਕਿ ਜਦੋਂ ਵੀ ਮਾਨਵਤਾ ਦੇ ਖਿਲਾਫ ਕੋਈ ਕ੍ਰਾਈਮ ਹੁੰਦਾ ਹੈ ਤਾਂ ਅਸੀਂ ਸਿੱਧੇ ਤੌਰ ਤੇ ਉਸ ਦੇਸ਼ ਨੂੰ ਜਾਂ ਵਿਅਕਤੀ ਨੂੰ ਕਹਿ ਸਕਦੇ ਹਾਂ। ਅਸੀਂ ਇਸ ਰੈਜ਼ੋਲਿਊਸ਼ਨ ਰਾਹੀਂ ਆਸਟਰੇਲੀਅਨ ਸਰਕਾਰ ਨੂੰ ਅਪੀਲ ਕਰੀਏ ਕਿ ਵਰਲਡ ਕਾਨਫਰੰਸ ਦੇ ਅਨੁਸਾਰ ਰੇਸ਼ੀਅਲ ਡਿਸਕਰੀਮੀਨੇਸ਼ਨ ਨੂੰ ਰੋਕਿਆ ਜਾਵੇ। ਜੋ ਉਥੇ ਭਾਰਤੀ ਵਿਦਿਆਰਥੀ ਹਨ ਜਾਂ ਭਾਰਤੀ ਮੂਲ ਦੇ ਲੋਕ ਹਨ, ਉਨ੍ਹਾਂ ਨੂੰ ਸੁਰੱਖਿਆ ਯਕੀਨੀ ਬਣਾਈ ਜਾਵੇ। ਇਸੇ ਤਰ੍ਹਾਂ ਜਿਨ੍ਹਾਂ ਨੇ ਇਹ ਘਿਨਾਉਣਾ ਕੰਮ ਕੀਤਾ ਹੈ, ਰੇਸ਼ੀਅਲ ਕ੍ਰਾਈਮ ਕੀਤਾ ਹੈ, ਇਕ ਵਾਰੀ ਨਹੀਂ ਕੀਤਾ, ਦੋ ਵਾਰੀ ਨਹੀਂ ਬਲਕਿ 20 ਵਾਰੀ ਕੀਤਾ ਹੈ, ਉਨ੍ਹਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇ। ਇਹ ਠੀਕ ਹੈ ਕਿ ਕੇਂਦਰ ਸਰਕਾਰ ਨੇ, ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਜੀ ਨੇ ਕੁਝ ਸਟੈੱਪ ਉਠਾਏ ਹਨ। ਲੇਕਿਨ ਅਸੀਂ ਇਸ ਨੂੰ ਵਰਲਡ ਫੋਰਮ ਤੇ ਟੇਕ-ਅੱਪ ਕਰੀਏ, ਸਾਰੇ ਦੇਸ਼ਾਂ ਨੂੰ ਦੱਸੀਏ ਕਿ ਜਿਹੜੀ ਵਰਲਡ ਕਾਨਫਰੰਸ ਹੋਈ ਹੈ, ਉਸ ਦੇ ਰੈਜ਼ੋਲਿਊਸ਼ਨ ਨੂੰ ਇਕ ਫੋਰਮ ਤੇ ਲੈ ਕੇ ਆਈਏ ਤੇ ਨਸਲੀ ਹਿੰਸਾ ਦੇ ਖਿਲਾਫ ਇਕ ਜਨਮੱਤ ਇਕੱਠਾ ਹੋਵੇ। ਜਿਵੇਂ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਇਕ ਹਾਈ ਪਾਵਰਡ ਡੈਲੀਗੇਸ਼ਨ ਕੇਂਦਰ ਸਰਕਾਰ ਨੂੰ ਉਥੇ ਭੇਜਣਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਡੈਲੀਗੇਸ਼ਨ ਵਿਚ ਪੰਜਾਬ ਦੇ ਲੋਕ ਵੀ ਸ਼ਾਮਲ ਹੋਣ ਕਿਉਂਜੋ ਡੈਲੀਗੇਸ਼ਨ ਜਾਣ ਨਾਲ ਉਥੋਂ ਦੀ ਚਿੰਤਾ ਤੇ ਚਿੰਤਨ ਇੰਟਰਨੈਸ਼ਨਲ ਲੈਵਲ ਦੇ ਫੋਰਮ ਤੇ ਉਜਾਗਰ ਹੁੰਦੀ ਹੈ। ਇਕ ਗੱਲ ਮੈਂ ਆਪਣੇ ਪ੍ਰੈੱਸ ਦੇ ਭਰਾਵਾਂ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਬੁਰਾਈ ਹੁੰਦੀ ਹੈ, ਅਸੀਂ ਉਸ ਨੂੰ ਇਸ ਢੰਗ ਨਾਲ ਉਜਾਗਰ ਕਰੀਏ ਕਿ ਉਸ ਦੇ ਨਾਲ ਬੈਕਲੈਸ਼ ਨਾ

ਹੋਵੇ। ਜਿਵੇਂ ਓਬਾਮਾ ਨੇ ਕਿਹਾ ਹੈ ਕਿ "Indians are coming, be prepared." ਕਿਉਂਕਿ ਉਨ੍ਹਾਂ ਦੀ ਮਾਨਸਿਕਤਾ ਹੀ ਅਜਿਹੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਆਊਟ-ਸੋਰਸਿੰਗ ਦੀ ਪਾਲਿਸੀ ਦੇ ਅਨੁਸਾਰ ਅਮਰੀਕਾ ਵਿਚ ਆਈ.ਟੀ. ਜਾਂ ਆਈ.ਟੀ. ਨਾਲ ਰਿਲੇਟਿਡ ਸਰਵਿਸਿਜ਼ ਬਾਹਰ ਨਾ ਜਾਣ ਅਤੇ ਪਹਿਲਾਂ ਅਮਰੀਕਾ ਦੇ ਲੋਕ ਇਸ ਨੂੰ ਮਾਨਣ। ਉਨ੍ਹਾਂ ਦੀ ਮਾਨਸਿਕਤਾ ਨੂੰ ਦੇਖਦੇ ਹੋਏ ਮੈਂ ਅਮਰੀਕਾ ਦੇ ਰਾਸ਼ਟਰਪਤੀ ਨੂੰ ਕਹਿਣਾ ਚਾਹੁੰਦਾ ਹਾਂ ਕਿ "Indians are coming, but not to dominate, but to compete as equal members of international community." ਜਿਹੜਾ ਉਥੇ ਭਾਰਤੀ ਲੋਕਾਂ ਨੇ ਆਪਣਾ ਨਾਮ ਕਮਾਇਆ ਹੈ, ਉਥੇ ਉਨ੍ਹਾਂ ਨੇ ਉਸ ਦੇਸ਼ ਦੀ ਅਰਥ ਵਿਵਸਥਾ ਵਿਚ ਵੀ ਯੋਗਦਾਨ ਪਾਇਆ ਹੈ। ਉਥੋਂ ਦੀ ਅਰਥ-ਵਿਵਸਥਾ ਵਿਚ ਸਾਡੇ ਭਾਰਤੀਆਂ ਦਾ ਵੱਡਾ ਯੋਗਦਾਨ ਹੈ। ਇਸ ਲਈ ਅਸੀਂ ਇਸ ਗੱਲ ਨੂੰ ਸੋਚੀਏ ਕਿ ਜੋ ਭਾਰਤੀ ਹਨ, ਉਹ equal members of the society ਸਮਝੇ ਜਾਣੇ ਚਾਹੀਦੇ ਹਨ। ਇਸ ਲਈ ਜੋ ਮਤਾ ਵਲਟੋਹਾ ਜੀ ਲੈ ਕੇ ਆਏ ਹਨ, ਮੈਂ ਬੇਨਤੀ ਕਰਾਂਗਾ ਕਿ ਇਸ ਨੂੰ ਸਰਬ-ਸੰਮਤੀ ਨਾਲ ਪਾਸ ਕਰ ਦਿਤਾ ਜਾਵੇ। ਬਹੁਤ-ਬਹੁਤ ਧੰਨਵਾਦ।

**ਸਰਦਾਰ ਕੁਲਦੀਪ ਸਿੰਘ ਭੱਠਲ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਕੀ ਤੁਸੀਂ ਇਸ ਰੈਜ਼ੋਲਿਊਸ਼ਨ ਤੇ ਬੋਲਣਾ ਚਾਹੁੰਦੇ ਹੋ?

**ਸਰਦਾਰ ਕੁਲਦੀਪ ਸਿੰਘ ਭੱਠਲ :** ਸਪੀਕਰ ਸਾਹਿਬ, ਇਕ ਮਿੰਟ ਹੀ ਲੈਣਾ ਹੈ। ਸਪੀਕਰ ਸਾਹਿਬ, ਇਹ ਬੜਾ ਹੀ ਸੰਵੇਦਨਸ਼ੀਲ ਵਿਸ਼ਾ ਹੈ। ਸਾਰੇ ਹਾਊਸ ਲਈ ਹੀ ਬੜਾ ਚਿੰਤਾ ਦਾ ਵਿਸ਼ਾ ਹੈ। ਮਾਸਟਰ ਜੀ ਨੇ ਅਤੇ ਕਾਲੀਆ ਜੀ ਨੇ ਬੜੇ ਸੋਹਣੇ ਵਿਚਾਰ ਰੱਖੇ ਹਨ। ਇਹ ਬਹੁਤ ਹੀ ਮਹੱਤਵਪੂਰਨ ਵਿਸ਼ਾ ਹਾਊਸ ਸਾਹਮਣੇ ਹੈ। ਸਾਡੇ ਇਕੱਲੇ ਬੱਚਿਆਂ ਤੇ ਅਟੈਕ ਆਸਟਰੇਲੀਆ ਵਿਚ ਹੀ ਨਹੀਂ ਹੋ ਰਹੇ ਹਨ, ਬ੍ਰਿਟੇਨ ਵਿਚ ਵੀ ਹੋਏ ਹਨ ਅਤੇ ਹੋਰ ਦੇਸ਼ਾਂ ਵਿਚ ਵੀ ਹੋ ਰਹੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਇਸ ਤੇ ਢੁਕਵੀਂ ਕਾਰਵਾਈ ਕਰੇ, ਹੋ ਵੀ ਰਹੀ ਹੈ ਅਤੇ ਹੋਰ ਵੀ ਜੋ ਕੁਝ ਹੋ ਸਕਦਾ ਹੈ, ਉਸਦੇ ਬਾਰੇ ਸੈਂਟਰ ਗੌਰਮਿੰਟ ਨਾਲ ਮਾਮਲਾ ਉਠਾਇਆ ਜਾ ਸਕਦਾ ਹੈ ਕਿ ਇਹ-ਇਹ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ। ਪਰ ਇਸਦੇ ਨਾਲ ਰਿਲੇਟਿਡ ਹੋਰ ਇਸ਼ੂ ਹੈ ਕਿ ਪਿਛਲੇ ਸਮੇਂ ਵਿਚ ਵਿਆਨਾ ਕਾਂਡ ਹੋਇਆ। ਬੜੀ ਦੁੱਖ ਭਰੀ ਗੱਲ ਹੋਈ ਅਤੇ ਆਪਾਂ ਨੇ ਇਸ ਤੇ ਹਾਊਸ ਵਿਚ ਵੀ ਦੁੱਖ ਦਾ ਮਤਾ ਪਾਸ ਕੀਤਾ। ਉਸ ਸਮੇਂ ਵਿਚ ਪੰਜਾਬ ਦੇ ਵਿਚ ਦੋ ਤਿੰਨ ਦਿਨ ਆਮ ਲੋਕ, ਜਿਨ੍ਹਾਂ ਦਾ ਕਿ ਇਸ ਕਾਂਡ ਨਾਲ ਦੂਰ ਤੱਕ ਦਾ ਵੀ ਕੋਈ ਵਾਸਤਾ ਨਹੀਂ ਸੀ, ਉਨ੍ਹਾਂ ਦੀਆਂ ਗੱਡੀਆਂ ਸਾੜੀਆਂ ਗਈਆਂ, ਦੁਕਾਨਾਂ ਨੂੰ ਅੱਗਾਂ ਲਗਾਈਆਂ ਗਈਆਂ। 1100 ਕਰੋੜ ਰੁਪਏ ਦਾ ਪੰਜਾਬ ਵਿਚ ਨੁਕਸਾਨ ਹੋਇਆ ਅਤੇ ਦੋ ਦਿਨ ਬਹੁਤ ਕੁਝ ਹੋਇਆ। ਮੈਂ ਪਟਿਆਲਾ ਵਿਖੇ ਰਹਿੰਦਾ ਹਾਂ। ਕਿਉਂਕਿ ਪਟਿਆਲੇ ਨੂੰ ਰਿਪਰੈਜ਼ੈਂਟ ਕਰਨ

[ ਸਰਦਾਰ ਕੁਲਦੀਪ ਸਿੰਘ ਭੱਠਲ ]

ਵਾਲਾ ਕੋਈ ਐਮ.ਐਲ.ਏ. ਇੱਥੇ ਨਹੀਂ ਹੈ। ਸਪੀਕਰ ਸਾਹਿਬ, ਉਥੇ ਦੋ ਧਿਰਾਂ ਵਿਚ ਲੜਾਈ ਹੋਈ, ਇਕ ਮਰਡਰ ਹੋਇਆ ਅਤੇ ਦੋ ਦਿਨ ਲੋਕਾਂ ਦੀਆਂ ਦੁਕਾਨਾਂ ਨੂੰ ਸਾੜਿਆ ਜਾਂਦਾ ਰਿਹਾ, ਨੌਜਵਾਨ ਮੁੰਡੇ ਹੁੱਲੜਬਾਜ਼ੀ ਕਰਦੇ ਰਹੇ। ਉਥੇ ਕੋਈ ਵੀ ਸਰਕਾਰ ਨਾਮ ਦੀ ਚੀਜ਼ ਨਹੀਂ ਦਿਖਾਈ ਦਿੱਤੀ ਅਤੇ ਉਨ੍ਹਾਂ ਦੇ ਖਿਲਾਫ ਕੋਈ ਵੀ ਕਾਰਵਾਈ ਨਹੀਂ ਕੀਤੀ ਗਈ। ਆਪਾਂ ਜੋ ਬਾਹਰ ਦੀ ਚਿੰਤਾ ਕਰਦੇ ਹਾਂ, ਸਰਕਾਰ ਸਾਹਮਣੇ ਬੈਠੀ ਹੈ, ਉਸਦੇ ਬਾਰੇ ਕਿਉਂ ਚਿੰਤਾ ਨਹੀਂ ਕਰਦੀ ਜੋ ਸਾਡੇ ਘਰ ਵਿਚ ਹੋ ਰਿਹਾ ਹੈ। ਇਸਦਾ ਕੋਈ ਜਵਾਬ ਸਰਕਾਰ ਕੋਲ ਹੈ? ਧੰਨਵਾਦ।

**ਮਾਨਯੋਗ ਸਪੀਕਰ :** ਪ੍ਰਸਤਾਵ ਪੇਸ਼ ਕੀਤਾ ਜਾ ਚੁੱਕਿਆ ਹੈ ਅਤੇ ਬਹਿਸ ਵੀ ਹੋ ਚੁੱਕੀ ਹੈ। ਪ੍ਰਸ਼ਨ ਹੈ ਕਿ -

> "ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਵਿਦੇਸ਼ਾਂ ਵਿਚ ਪੜ੍ਹਾਈ ਕਰਨ ਗਏ ਪੰਜਾਬੀ ਬੱਚਿਆਂ ਉਤੇ ਨਸਲੀ ਹਮਲਿਆਂ ਦਾ ਅਤਿ ਗੰਭੀਰ ਮਾਮਲਾ ਕੇਂਦਰ ਦੀ ਸਰਕਾਰ ਨਾਲ ਤੁਰੰਤ ਉਠਾਇਆ ਜਾਵੇ ਤਾਂ ਜੋ ਕੇਂਦਰ ਸਰਕਾਰ ਆਸਟ੍ਰੇਲੀਆ ਤੇ ਦੂਜੇ ਅਜਿਹੇ ਦੇਸ਼ਾਂ ਦੀਆਂ ਸਰਕਾਰਾਂ ਨਾਲ ਉੱਚ ਪੱਧਰ ਤੇ ਗੱਲ ਕਰਕੇ ਇਸ ਭਖਦੇ ਮਾਮਲੇ ਦਾ ਫੌਰਨ ਹੱਲ ਲੱਭੇ।"

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਇਸਦੇ ਵਿਚ ਇਹ ਐਡ ਕਰਨਾ ਚਾਹੁੰਦੀ ਹਾਂ ਕਿ ਜਿਸ ਤਰ੍ਹਾਂ ਜਾਖੜ ਸਾਹਿਬ ਨੇ ਕਿਹਾ ਹੈ, ਸਾਡੀ ਪਾਰਟੀ ਦਾ ਵਿਊ ਹੈ, ਕਿ ਅਸੀਂ ਪ੍ਰਿੰਸੀਪਲੀ ਇਸ ਮਤੇ ਨਾਲ ਸਹਿਮਤ ਹਾਂ ਲੇਕਿਨ ਜੋ ਕੁਝ ਕੇਂਦਰ ਸਰਕਾਰ ਵੱਲੋਂ ਇਸ ਸਬੰਧੀ ਕੀਤਾ ਗਿਆ ਹੈ, ਭਾਰਤ ਸਰਕਾਰ ਦੇ ਧੰਨਵਾਦ ਦੀ ਲਾਈਨ ਵੀ ਇਸ ਵਿਚ ਪਾਈ ਜਾਵੇ। ਬਾਕੀ ਕੰਮ ਕਰਨ ਲਈ ਅਸੀਂ ਕੇਂਦਰ ਨੂੰ ਬੇਨਤੀ ਕਰਾਂਗੇ। ਅਮੈਂਡਿਡ ਮਤੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।

(ਕੁਝ ਅਵਾਜ਼ਾਂ : ਕੇਂਦਰ ਸਰਕਾਰ ਨੇ ਇਸ ਬਾਰੇ ਕੀਤਾ ਹੀ ਕੀ ਹੈ?)

**ਮਾਨਯੋਗ ਸਪੀਕਰ :** ਬੀਬੀ ਜੀ, ਭਾਰਤ ਸਰਕਾਰ ਨਾਲ ਤਾਂ ਜਾ ਕੇ ਅਜੇ ਗੱਲ ਕਰਨੀ ਹੈ, ਥੈਂਕਸ ਪਹਿਲਾਂ ਹੀ ਕਰਨਾ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਇਹੀ ਕਿਹਾ ਹੈ ਕਿ ਜੋ ਕੁਝ ਭਾਰਤ ਸਰਕਾਰ ਨੇ ਕੀਤਾ ਹੈ, ਉਸ ਦੇ ਲਈ thanks ਕਰੀਏ ਅਤੇ ਬਾਕੀ ਜੋ ਸੁਜੈਸਨਜ਼ ਹਨ, ਉਨ੍ਹਾਂ ਬਾਰੇ ਆਪਾਂ ਜਾ ਕੇ ਗੱਲ ਕਰੀਏ।

**ਮਾਨਯੋਗ ਸਪੀਕਰ :** ਬੈਠੋ, ਬੈਠੋ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

---

# RESOLUTION REG. TAKING IMMEDIATE STEPS FOR THE SPEEDY AND TIME-BOUND SETTLEMENT OF THE CASES PERTAINING TO ENCROACHMENTS ON THE PROPERTIES BELONGING TO NRI's

**ਮਾਨਯੋਗ ਸਪੀਕਰ :** ਅਗਲਾ ਰੈਜ਼ੋਲਿਊਸ਼ਨ। ਬਲਬੀਰ ਸਿੰਘ ਘੁੰਨਸ ਮਤਾ ਪੇਸ਼ ਕਰਨਗੇ। (ਵਿਘਨ) ਤੁਹਾਡੀ ਉਹ ਲਾਈਨ ਮੈਂ ਵਿਚ ਪਾ ਦਿੰਦਾ ਹਾਂ। ਕੋਈ ਹਰਜ਼ ਨਹੀਂ ਹੈ ਉਸ ਵਿਚ। ਹਾਂ ਜੀ, ਘੁੰਨਸ ਸਾਹਿਬ।

**ਸਰਦਾਰ ਬਲਬੀਰ ਸਿੰਘ ਘੁੰਨਸ :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ –

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਵਿਦੇਸ਼ੀ ਨਿਵੇਸ਼ ਨੂੰ ਉਤਸ਼ਾਹਿਤ ਕਰਨ ਹਿਤ ਐਨ.ਆਰ.ਆਈਜ਼ ਦੀਆਂ ਜਾਇਦਾਦਾਂ ਉਤੇ ਨਜਾਇਜ਼ ਕਬਜ਼ਿਆਂ ਬਾਰੇ ਝਗੜਿਆਂ ਦੇ ਜੋ ਕੇਸ ਵੱਖ-ਵੱਖ ਜ਼ਿਲ੍ਹਿਆਂ ਦੇ ਅਧਿਕਾਰੀਆਂ ਕੋਲ ਜਾਂ ਥਾਣਿਆਂ ਵਿਚ ਲੰਬਿਤ ਪਏ ਹਨ, ਉਨ੍ਹਾਂ ਨੂੰ ਸਮਾਂ-ਬੱਧ ਕਰਕੇ ਫੁਰਤੀ ਨਾਲ ਨਿਪਟਾਉਣ ਲਈ ਤੁਰੰਤ ਕਦਮ ਚੁੱਕੇ ਜਾਣ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ –

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਵਿਦੇਸ਼ੀ ਨਿਵੇਸ਼ ਨੂੰ ਉਤਸ਼ਾਹਿਤ ਕਰਨ ਹਿਤ ਐਨ.ਆਰ.ਆਈਜ਼ ਦੀਆਂ ਜਾਇਦਾਦਾਂ ਉਤੇ ਨਜਾਇਜ਼ ਕਬਜ਼ਿਆਂ ਬਾਰੇ ਝਗੜਿਆਂ ਦੇ ਜੋ ਕੇਸ ਵੱਖ-ਵੱਖ ਜ਼ਿਲ੍ਹਿਆਂ ਦੇ ਅਧਿਕਾਰੀਆਂ ਕੋਲ ਜਾਂ ਥਾਣਿਆਂ ਵਿਚ ਲੰਬਿਤ ਪਏ ਹਨ, ਉਨ੍ਹਾਂ ਨੂੰ ਸਮਾਂ-ਬੱਧ ਕਰਕੇ ਫੁਰਤੀ ਨਾਲ ਨਿਪਟਾਉਣ ਲਈ ਤੁਰੰਤ ਕਦਮ ਚੁੱਕੇ ਜਾਣ।"

ਬਹਿਸ। ਘੁੰਨਸ ਸਾਹਿਬ।

**ਸਰਦਾਰ ਬਲਬੀਰ ਸਿੰਘ ਘੁੰਨਸ (ਭਦੌੜ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਹੁਤ ਹੀ ਅਹਿਮ ਮਤੇ ਤੇ ਬਹਿਸ ਕਰਨ ਦਾ ਸਮਾਂ ਦਿੱਤਾ ਹੈ। ਸਾਡੇ ਆਪਣੇ ਹੀ ਭਰਾ ਜੋ ਵਿਦੇਸ਼ਾਂ ਵਿਚ ਜਾ ਕੇ ਰਹਿੰਦੇ ਹਨ, ਉਹ ਉਥੇ ਜਾ ਕੇ ਕਿਰਤ ਕਮਾਈ ਕਰਦੇ ਹਨ ਤੇ ਆਪਣੇ ਆਪ ਨੂੰ ਸਥਾਪਿਤ ਕਰਦੇ ਹਨ। ਉਨ੍ਹਾਂ ਦੇ ਜਿਹੜੇ ਭੈਣ ਭਰਾ ਹਨ, ਉਨ੍ਹਾਂ ਨਾਲ ਵੀ ਉਹ ਸਬੰਧ ਬਣਾਈ ਰੱਖਦੇ ਹਨ।

*1.52 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

[ ਸਰਦਾਰ ਬਲਬੀਰ ਸਿੰਘ ਘੁੰਨਸ ]

ਪਰ ਜਦੋਂ ਉਹ ਬਾਹਰ ਜਾ ਕੇ ਆਪਣੀ ਕਮਾਈ ਕਰਦੇ ਹਨ ਤਾਂ ਉਨ੍ਹਾਂ ਦੇ ਦਿਲ ਵਿਚ ਇਹ ਵੀ ਹੁੰਦਾ ਹੈ ਕਿ ਉਹ ਜਿਸ ਵਤਨ ਤੋਂ, ਜਿਸ ਸ਼ਹਿਰ ਤੋਂ ਗਏ ਹਨ, ਉਥੇ ਜਾ ਕੇ ਉਨ੍ਹਾਂ ਦੀ ਕਮਾਈ ਲੱਗੇ ਤਾਂ ਕਿ ਉਥੋਂ ਦੇ ਲੋਕਾਂ ਨੂੰ ਲੱਗੇ ਕਿ ਅਸੀਂ ਆਪਣੇ ਤੌਰ ਤੇ ਸਥਾਪਿਤ ਹਾਂ ਤੇ ਅਸੀਂ ਆਪਣੇ ਵਤਨ ਨੂੰ ਨਹੀਂ ਭੁੱਲੇ। ਸੋ, ਇਸ ਕਰਕੇ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਬੜਾ ਚਿੰਤਾ ਦਾ ਵਿਸ਼ਾ ਹੈ। ਉਹ ਬਾਹਰਲੇ ਮੁਲਕਾਂ ਵਿਚ ਰਹਿ ਕੇ ਜੋ ਪੂੰਜੀ ਨਿਵੇਸ਼ ਕਰਕੇ ਆਪਣੀਆਂ ਜਾਇਦਾਦਾਂ ਬਣਾਉਂਦੇ ਹਨ, ਬਿਲਡਿੰਗਾਂ ਬਣਾਉਂਦੇ ਹਨ, ਆਪਣੇ ਨਗਰਾਂ ਦੀ ਨੁਹਾਰ ਬਦਲਦੇ ਹਨ, ਆਪਣੀ ਕਿਰਤ ਕਮਾਈ, ਆਪਣਾ ਦਸਵੰਧ ਧਰਮਸ਼ਲਾਵਾਂ, ਸਕੂਲਾਂ, ਪਾਰਕਾਂ ਤੇ ਲਗਾਉਂਦੇ ਹਨ, ਤਾਂ ਉਨ੍ਹਾਂ ਦੇ ਮਨ ਵਿਚ ਬੜਾ ਉਤਸ਼ਾਹ ਹੁੰਦਾ ਹੈ ਕਿ ਸਾਡੀ ਮਾਤਾ ਦਾ, ਸਾਡੇ ਪਿਤਾ ਦਾ, ਸਾਡੇ ਵਡੇਰਿਆਂ ਦਾ ਨਾਂ ਉਚਾ ਹੋਵੇ। ਉਹ ਆਪਣੇ ਵੱਲੋਂ ਬਹੁਤ ਵਧੀਆ ਤਰੀਕੇ ਨਾਲ ਸਹਿਯੋਗ ਕਰਦੇ ਹਨ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਉਹ ਪੰਜਾਬ ਦਾ, ਦੇਸ਼ ਦਾ ਮਾਨ ਸਨਮਾਨ ਵਧਾਉਂਦੇ ਹਨ। ਉਨ੍ਹਾਂ ਦੇ ਦਿਲ ਵਿਚ ਜੋ ਵਤਨ ਲਈ ਪਿਆਰ ਹੈ, ਆਪਣੇ ਵੱਡੇ ਪੁਰਖਿਆਂ ਬਾਰੇ ਜੋ ਪਿਆਰ ਹੈ, ਮਿੱਟੀ ਦਾ ਜੋ ਮੋਹ ਹੈ, ਉਹ ਇਸ ਕਰਕੇ ਬਾਹਰ ਜਾ ਕੇ ਵੀ ਸਾਡੇ ਨਾਲ ਜੁੜੇ ਹੋਏ ਹਨ। ਜੋ ਉਹ ਇੱਥੇ ਬਿਲਡਿੰਗਾਂ ਬਣਾਉਂਦੇ ਹਨ, ਉਹ ਇੱਥੇ ਕੁਝ ਸਮਾਂ ਬਹੁਤ ਖੁਸ਼ੀ ਨਾਲ ਰਹਿੰਦੇ ਹਨ, ਮਿੱਤਰ ਪਿਆਰਿਆਂ ਨਾਲ, ਦੋਸਤਾਂ ਨਾਲ ਰਹਿੰਦੇ ਹਨ। ਉਹ ਆਪਣੇ ਵਤਨ ਨੂੰ ਛੱਡਣਾ ਨਹੀਂ ਚਾਹੁੰਦੇ ਪਰ ਜਿਵੇਂ ਪਹਿਲਾਂ ਸਾਰੀਆਂ ਗੱਲਾਂ ਹੋਈਆਂ ਹਨ, ਉਨ੍ਹਾਂ ਦੇ ਆਪਣੇ ਹਿਤ ਹਨ। ਉਹ ਕਾਰੋਬਾਰ ਨਾਲ ਬੱਝੇ ਹੋਏ ਹਨ, ਇਸ ਕਰਕੇ ਥੋੜ੍ਹਾ-ਥੋੜ੍ਹਾ ਸਮਾਂ ਲੈ ਕੇ ਮਹੀਨੇ ਦੋ ਮਹੀਨੇ ਤੱਕ ਵਾਪਸ ਪਰਤ ਜਾਂਦੇ ਹਨ ਪਰ ਇੱਥੇ ਵਾਲੀਆਂ ਜਾਇਦਾਦਾਂ ਇਸੇ ਤਰ੍ਹਾਂ ਛੱਡ ਜਾਂਦੇ ਹਨ। ਪਿਛਲੇ ਦਿਨੀਂ ਨੂਰ ਮਹਿਲ ਇਲੈਕਸ਼ਨ ਵਿਚ ਜਾਣ ਦਾ ਮੌਕਾ ਮਿਲਿਆ। ਉਥੇ ਕਾਫੀ ਸਮਾਂ ਰਹੇ। ਉਥੋਂ ਬਹੁਤ ਜ਼ਿਆਦਾ ਸੱਜਣ ਬਾਹਰ ਗਏ ਹਨ। ਉਨ੍ਹਾਂ ਦੇ ਰਿਸ਼ਤੇਦਾਰ ਮਿਲੇ ਤੇ ਉਨ੍ਹਾਂ ਨੇ ਦੱਸਿਆ ਕਿ ਇਹ ਬੜਾ ਚਿੰਤਾ ਦਾ ਵਿਸ਼ਾ ਹੈ। ਜਦੋਂ ਕਦੇ ਉਹ ਖੁਸ਼ੀ ਨਾਲ ਵਾਪਸ ਜਾਂਦੇ ਹਨ ਤਾਂ ਪਿਛੇ ਉਨ੍ਹਾਂ ਦੀਆਂ ਜਿਹੜੀਆਂ ਜਾਇਦਾਦਾਂ ਹਨ, ਬਿਲਡਿੰਗਾਂ ਹਨ, ਲੋਕ ਉਨ੍ਹਾਂ ਤੇ ਝਗੜੇ ਕਰਕੇ ਬਹਿ ਜਾਂਦੇ ਹਨ, ਲੈ ਕੇ ਬਹਿ ਜਾਂਦੇ ਹਨ, ਕਬਜ਼ੇ ਕਰਕੇ ਬਹਿ ਜਾਂਦੇ ਹਨ। ਉਹ ਬਾਹਰੋਂ ਆਉਂਦੇ ਤਾਂ ਬੜੀ ਖੁਸ਼ੀ ਨਾਲ ਹਨ ਪਰ ਉਨ੍ਹਾਂ ਦੇ ਮਨ ਵਿਚ ਇਸ ਗੱਲ ਦਾ ਬੜਾ ਅਫਸੋਸ ਹੁੰਦਾ ਹੈ। ਸੋ, ਇਸ ਗੱਲ ਨੂੰ ਮੱਦੇ ਨਜ਼ਰ ਰੱਖ ਕੇ ਮੈਂ ਇਹ ਮਤਾ ਸਦਨ ਦੇ ਵਿਚ ਪੇਸ਼ ਕੀਤਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸ ਚਿੰਤਾ ਨੂੰ ਦੂਰ ਕਰਨ ਵਾਸਤੇ ਕਿਉਂਕਿ ਉਹ ਭਾਵੇਂ ਬਾਹਰੋਂ ਥੋੜ੍ਹੇ ਹੀ ਪੈਸੇ ਦੇਣ ਪਰ ਇਥੇ ਸਾਡੇ ਨਗਰਾਂ ਵਿਚ, ਸ਼ਹਿਰ ਵਿਚ ਡਿਵੈਲਪਮੈਂਟ ਵਿਚ ਹਿੱਸਾ ਪਾਉਣਾ ਚਾਹੁੰਦੇ ਹਨ। ਜਿੰਨੇ ਵੀ ਸਾਡੇ ਮਾਨਯੋਗ ਮੈਂਬਰ ਇਥੇ ਬੈਠੇ ਹਨ, ਮੇਰਾ ਖਿਆਲ ਹੈ ਸਾਰਿਆਂ ਦੇ ਰਿਸ਼ਤੇਦਾਰ, ਸਾਰਿਆਂ ਦੇ ਸਬੰਧੀ, ਸਾਰਿਆਂ ਦੇ ਭੈਣ-ਭਰਾ ਉਧਰ ਬੈਠੇ ਹਨ। ਜਦੋਂ ਵੀ ਅਸੀਂ ਉੱਧਰ ਜਾਂਦੇ ਹਾਂ ਤਾਂ ਉਥੇ ਸਾਡੀ ਬੜੀ ਆਓ-ਭਗਤ ਹੁੰਦੀ ਹੈ ਕਿ ਸਾਡੇ ਆਪਣੇ ਆਏ ਹਨ। ਉਹ ਸਾਨੂੰ ਬੜੇ ਪਿਆਰ ਨਾਲ ਆਪਣੇ ਕੰਮ-ਧੰਦੇ ਛੱਡ ਕੇ ਘੁੰਮਾਉਂਦੇ ਹਨ ਪਰ

ਜਦੋਂ ਉਹ ਇੱਧਰ ਆਉਂਦੇ ਹਨ ਤਾਂ ਸਾਨੂੰ ਵੀ ਉਤਸ਼ਾਹ ਹੁੰਦਾ ਹੈ ਕਿ ਸਾਡੇ ਆਪਣੇ ਆਏ ਹਨ। ਪਰ ਜਿਹੜਾ ਸਮਾਜ ਵਿਚ ਉਨ੍ਹਾਂ ਦੀ ਪਰਾਪਰਟੀ ਤੇ ਕਬਜ਼ਾ ਕਰਨ ਦਾ ਚਿੰਤਾ ਦਾ ਵਿਸ਼ਾ ਬਣ ਗਿਆ ਹੈ, ਲਾਲਚ ਕਰਕੇ ਜਾਂ ਹੋਰ ਕਾਰਨ ਕਰਕੇ, ਉਨ੍ਹਾਂ ਦਾ ਮਨ ਇਸ ਕਰਕੇ ਟੁੱਟ ਜਾਂਦਾ ਹੈ। ਉਨ੍ਹਾਂ ਦਾ ਦਿਲ ਜਦੋਂ ਟੁੱਟਦਾ ਹੈ ਤਾਂ ਬਾਕੀ ਡਿਵੈਲਪਮੈਂਟ ਵਾਸਤੇ ਜਾਂ ਹੋਰ ਇਥੇ ਫੈਕਟਰੀ ਲਗਾਉਣ ਦੀ ਗੱਲ ਉਹ ਕਿਵੇਂ ਕਰ ਸਕਦੇ ਹਨ। ਸਾਨੂੰ ਵੀ ਮਹਿਸੂਸ ਹੁੰਦਾ ਹੈ ਕਿ ਜੇ ਉਨ੍ਹਾਂ ਦੀ ਪਰਾਪਰਟੀ ਦੀ ਇਥੇ ਅਸੀਂ ਰਖਵਾਲੀ ਨਹੀਂ ਕਰ ਸਕਦੇ ਤਾਂ ਉਨ੍ਹਾਂ ਨੂੰ ਇਥੇ ਹੋਰ ਪੈਸੇ ਲਾਉਣ ਵਾਸਤੇ ਕਿਵੇਂ ਕਹਾਂਗੇ। ਇਸ ਕਰਕੇ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਸਾਡੇ ਜਿਹੜੇ ਭੈਣ ਭਰਾ ਬੜੇ ਪਿਆਰ ਨਾਲ ਬਾਹਰੋਂ ਆਪਣੇ ਪਸੀਨੇ ਨਾਲ ਕਮਾਈ ਕਰਕੇ , ਹੱਡ ਭੰਨਵੀਂ ਕਮਾਈ ਕਰਕੇ ਉਸ ਵਿਚੋਂ ਆਪਣੇ ਵਤਨ ਲਈ, ਪੰਜਾਬ ਲਈ ਦਿੰਦੇ ਹਨ, ਅਸੀਂ ਉਨ੍ਹਾਂ ਲਈ ਕੁਝ ਕਰੀਏ। ਸਦਨ ਵਿਚ ਬਹੁਤ ਹੀ ਗੱਲਾਂ ਚੱਲੀਆਂ। ਖਾਸ ਕਰਕੇ ਸਾਡੇ ਹਰਿਮੰਦਰ ਸਾਹਿਬ ਬਾਰੇ ਮੱਖਣ ਸਿੰਘ ਨੇ ਬੜਾ ਜ਼ਿਕਰ ਕੀਤਾ ਕਿ ਕਿਵੇਂ ਮਨੁੱਖ ਕਿਤੇ ਵੀ ਰਹਿੰਦਾ ਹੈ, ਉਸ ਦਾ ਆਪਣੇ ਵਤਨ ਨਾਲ ਮੋਹ ਹੁੰਦਾ ਹੈ, ਉਹ ਕਦੇ ਟੁੱਟਦਾ ਨਹੀਂ। ਉਸ ਮੋਹ ਦੀਆਂ ਤੰਦਾਂ ਨੂੰ ਹੋਰ ਵਧਾਉਣ ਵਾਸਤੇ, ਥਾਣਿਆਂ ਵਿਚ ਇਥੇ ਜੋ ਉਨ੍ਹਾਂ ਦੇ ਝਗੜੇ ਚਲਦੇ ਹਨ, ਉਨ੍ਹਾਂ ਵਾਸਤੇ ਇਹੋ ਜਿਹਾ ਸਖਤ ਕਾਨੂੰਨ ਬਣਾਉਣਾ ਚਾਹੀਦਾ ਹੈ, ਜਿਸ ਕਰਕੇ ਉਨ੍ਹਾਂ ਦੇ ਮਨ ਵਿਚ ਭੈਅ ਨਾ ਰਹੇ, ਡਰ ਨਾ ਰਹੇ ਅਤੇ ਆਪਣੇ ਵੱਲੋਂ ਉਥੇ ਬੜੀ ਖੁਸ਼ੀ ਨਾਲ ਵਿਚਰਣ। ਇਥੇ ਆਪਣੇ ਭੈਣ ਭਰਾ ਨਾਲ ਸਾਰੇ ਸਬੰਧੀਆਂ ਵਿਚ ਬੜੇ ਪਿਆਰ ਨਾਲ ਆਉਣ ਅਤੇ ਉਨ੍ਹਾਂ ਦੇ ਮਨ ਵਿਚ ਇਹੋ ਜਿਹੀ ਗੱਲ ਨਾ ਹੋਵੇ। ਇਸ ਗੱਲ ਨੂੰ ਮੁੱਖ ਰੱਖਕੇ ਇਹ ਮਤਾ ਲਿਆਂਦਾ ਹੈ। ਇਸ ਕਰਕੇ ਮੇਰੀ ਸਾਰਿਆਂ ਨੂੰ ਗੁਜ਼ਾਰਿਸ਼ ਹੈ, ਕਿਉਂਕਿ ਇਹ ਸਾਰਿਆਂ ਨਾਲ ਸਬੰਧਤ ਹੈ, ਸਾਰਿਆਂ ਦੇ ਭੈਣ ਭਰਾ ਜਿਹੜੇ ਵਿਦੇਸ਼ਾਂ ਵਿਚ ਜਾ ਕੇ ਰਹਿੰਦੇ ਹਨ, ਉਨ੍ਹਾਂ ਦੀਆਂ ਮੋਹ ਦੀਆਂ ਤੰਦਾਂ ਹਮੇਸ਼ਾਂ ਸਾਡੇ ਨਾਲ ਜੁੜੀਆਂ ਰਹਿਣ। ਮੇਰੀ ਸਾਰਿਆਂ ਨੂੰ ਗੁਜ਼ਾਰਿਸ਼ ਹੈ ਕਿ ਇਸ ਮਤੇ ਨੂੰ ਪਾਸ ਕੀਤਾ ਜਾਵੇ।

**ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲਾ ਰਾਏਪੁਰ) :** ਡਿਪਟੀ ਸਪੀਕਰ ਸਾਹਿਬ, ਸਮਾਂ ਤਾਂ ਹੈ ਨਹੀਂ, ਚਲੋ ਮੈਂ ਸਮਰਾਈਜ਼ ਕਰ ਦੇਵਾਂਗਾਂ। ਕਿਉਂਕਿ ਮੈਂ 40 ਸਾਲ ਬਾਹਰ ਰਿਹਾ ਹਾਂ, ਜਿਹੜੇ ਐਨ.ਆਰ.ਆਈਜ਼ ਦੀਆਂ ਜਾਇਦਾਦਾਂ, ਜ਼ਮੀਨਾਂ ਤੇ ਇਥੇ ਕਬਜ਼ੇ ਹੋ ਜਾਂਦੇ ਹਨ, ਉਸ ਵਿਚ ਸਰਕਾਰ ਅਤੇ ਸਿਆਸੀ ਲੋਕਾਂ ਦਾ ਬਹੁਤ ਵੱਡਾ ਹੱਥ ਹੈ। ਬਹੁਤ ਸਾਰੇ ਐਨ.ਆਰ.ਆਈਜ਼ ਦੇ ਕੇਸ ਮੇਰੇ ਕੋਲ ਆਉਂਦੇ ਹਨ, ਜਿੰਨੇ ਵੀ ਐਨ.ਆਰ. ਆਈਜ਼ ਦੇ ਕੇਸ ਮੇਰੇ ਸੰਪਰਕ ਵਿਚ ਆਉਂਦੇ ਹਨ, ਉਨ੍ਹਾਂ ਵਿਚੋਂ ਤਕਰੀਬਨ 75 ਪ੍ਰਤੀਸ਼ਤ ਕੇਸ ਪਰਾਪਰਟੀ ਦੇ ਹੁੰਦੇ ਹਨ ਅਤੇ 20 ਪ੍ਰਤੀਸ਼ਤ ਮੈਟਰੀਮੋਨੀਅਲ, ਵਿਆਹ-ਸ਼ਾਦੀਆਂ ਦੇ ਹੁੰਦੇ ਹਨ। ਜੇਕਰ ਸਰਕਾਰ ਅਤੇ ਸਿਆਸੀ ਲੋਕ ਸਾਥ ਨਾ ਦੇਣ ਤਾਂ ਇੰਨੇ ਕਬਜ਼ੇ ਹੋਣਗੇ ਨਹੀਂ। ਜਦੋਂ ਬਾਦਲ ਸਾਹਿਬ ਦੀ ਸਰਕਾਰ ਬਣੀ ਤਾਂ ਮੈਂ ਬਾਦਲ ਸਾਹਿਬ ਨੂੰ ਸਿੰਪਲ ਸੁਜੈਸ਼ਨ ਦਿੱਤਾ ਸੀ ਕਿ ਅੱਜ ਦੀ ਤਰੀਕ ਵਿਚ ਕੌਣ ਐਨ.ਆਰ.ਆਈ. ਹੈ ਅਤੇ ਕੌਣ ਐਨ.ਆਰ.

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਆਈ. ਨਹੀਂ ਹੈ, ਐਸੀ ਸਹੂਲਤ ਬਣਾ ਲਵੋ, ਇੰਟਰਨੈਟ ਬੇਸਿਡ ਪ੍ਰੋਗਰਾਮ ਬਣਾ ਲਵੋ ਜਿਥੇ ਉਹ ਆਪਣੀ ਐਪਲੀਕੇਸ਼ਨ ਪਾਉਣ ਅਤੇ ਜਿਥੋਂ ਡਿਟਰਮਾਈਨ ਕੀਤਾ ਜਾ ਸਕੇ ਕਿ ਕੌਣ ਐਕਚੂਅਲੀ ਐਨ.ਆਰ.ਆਈ. ਹੈ ਅਤੇ ਕੌਣ ਨਹੀਂ ਹੈ। ਦੋ ਨੰਬਰ, ਇੱਕ ਐਨ.ਆਰ. ਆਈ. ਐਸਟਸ ਰਜਿਸਟਰ ਬਣਾਇਆ ਜਾਵੇ ਕਿ ਜਿੰਨੇ ਐਨ.ਆਰ.ਆਈ. ਬੈਠੇ ਹਨ, ਉਨ੍ਹਾਂ ਦਾ ਜ਼ਮੀਨ ਨੰਬਰ ਕੀ ਹੈ, ਕੋਠੀ ਦਾ ਅਡਰੈਸ ਲਿਖ ਦੇਣ ਕਿ ਇਹ ਮੇਰੀ ਜ਼ਮੀਨ ਹੈ। ਤਿੰਨ ਨੰਬਰ, ਵਜ਼ੀਰ ਸਾਹਿਬ ਬੈਠੇ ਹਨ। ਇੱਕ ਸੈਕ੍ਰੇਟਰੀ ਲੈਵਲ ਦਾ ਅਫਸਰ ਲਗਵਾ ਦੇਣ ਜਿਹੜਾ ਕਿ ਪ੍ਰੋਟੈਕਟਰ ਆਫ ਐਨ.ਆਰ.ਆਈ. ਐਸਟਸ ਹੋਵੇ। ਉਨ੍ਹਾਂ ਦੀਆਂ ਜਿਹੜੀਆਂ ਜ਼ਮੀਨਾਂ, ਬਿਲਡਿੰਗਾਂ ਤੇ ਕੋਠੀਆਂ ਲਿਖਾਈਆਂ ਜਾਂਦੀਆਂ ਹਨ, ਉਨ੍ਹਾਂ ਦੀ ਉੱਨਾਂ ਚਿਰ ਕੋਈ ਡੀਲਿੰਗ ਨਾ ਹੋਵੇ, ਕੋਈ ਨਕਸ਼ਾ ਪਾਸ ਨਾ ਹੋਵੇ ਤੇ ਕੋਈ ਲੀਜ਼ ਨਾ ਪੇਅ ਕੀਤੀ ਜਾਵੇ, ਜਿੰਨਾ ਚਿਰ ਤੱਕ ਸਕੱਤਰ ਸਾਹਿਬ ਸਾਈਨ ਨਹੀਂ ਕਰਦੇ। ਉਹ ਸਾਈਨ ਤਾਂ ਕਰਨਗੇ ਜੇਕਰ ਐਨ.ਆਰ.ਆਈ. ਤੋਂ ਪਹਿਲਾਂ ਕਨਸੈਂਟ ਲੈਣਗੇ। ਜੇ ਸਰਕਾਰ ਇਸ ਬਾਰੇ ਸਿੰਸੀਅਰ ਹੁੰਦੀ ਤਾਂ ਮੈਨੂੰ ਦੋ ਢਾਈ ਸਾਲ ਸਬਮਿਸ਼ਨ ਦਿੱਤੀ ਨੂੰ ਹੋ ਗਏ ਹਨ ਅਤੇ ਸਰਕਾਰ ਨੂੰ ਹੁਣ ਤੱਕ ਉਸ ਨੂੰ ਇੰਪਲੀਮੈਂਟ ਕਰ ਦਿੱਤਾ ਜਾਣਾ ਚਾਹੀਦਾ ਸੀ। ਇਹ ਸਰਕਾਰ ਇੰਪਲੀਮੈਂਟੇਸ਼ਨ ਕਿਉਂ ਨਹੀਂ ਕਰ ਰਹੀ ਕਿਉਂਕਿ ਸਰਕਾਰ ਨੂੰ ਪਤਾ ਹੈ ਕਿ ਜਿਹੜੇ ਬਾਹਰ ਐਨ.ਆਰ.ਆਈ. ਰਹਿ ਰਹੇ ਹਨ, ਇਨ੍ਹਾਂ ਦੀ ਤਾਂ ਪੰਜਾਬ ਵਿਚ ਕੋਈ ਵੋਟ ਨਹੀਂ ਹੈ ਅਤੇ ਇਨ੍ਹਾਂ ਨੇ ਤਾਂ ਆਪਣੇ ਪਾਸਪੋਰਟ ਦੇ ਬਾਇਲਾਜ਼ ਬਦਲੇ ਹੋਏ ਹਨ। ਕੈਨੇਡਾ, ਯੂ.ਕੇ., ਆਸਟਰੇਲੀਆ ਤੇ ਅਮਰੀਕਾ ਦੇ ਪਾਸਪੋਰਟ ਲਏ ਹੋਏ ਹਨ। ਸਰਕਾਰ ਕੀ ਸੋਚਦੀ ਹੈ, ਉਹ ਵੀ ਖਾਸ ਕਰਕੇ ਰੂਲਿੰਗ ਪਾਰਟੀ ਦੇ ਪਾਲੇਟੀਸ਼ਨ ਕੀ ਸੋਚਦੇ ਹਨ ਕਿ ਜੇਕਰ ਅਸੀਂ ਐਨ.ਆਰ.ਆਈਜ਼ ਦੀ ਮੱਦਦ ਕਰਾਂਗੇ ਤਾਂ ਸਾਡੀਆਂ ਵੋਟਾਂ ਦਾ ਨੁਕਸਾਨ ਹੋਵੇਗਾ ਪਰ ਜੇਕਰ ਅਸੀਂ ਐਨ.ਆਰ.ਆਈਜ਼ ਦੇ ਰਿਸ਼ਤੇਦਾਰਾਂ ਦੀ ਮੱਦਦ ਕਰਾਂਗੇ ਤਾਂ ਸਾਡੀਆਂ ਵੋਟਾਂ ਪੱਕੀਆਂ ਰਹਿਣਗੀਆਂ। ਇਹ ਬੜੀ ਅਫਸੋਸ ਦੀ ਗੱਲ ਹੈ। ਮੇਰੇ ਹਿਸਾਬ ਨਾਲ ਹਰ ਸਾਲ ਐਨ.ਆਰ.ਆਈਜ਼ ਲੋਕਾਂ ਦੀ ਜਾਇਦਾਦ ਦੀ ਹਜ਼ਾਰਾਂ ਕਰੋੜਾਂ ਦੇ ਵਿਚ ਲੁੱਟ ਹੋ ਰਹੀ ਹੈ। ਇਸ ਸਰਕਾਰ ਦਾ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਹੈ। ਪਹਿਲਾ ਰੈਜ਼ੋਲਿਊਸ਼ਨ ਆਸਟਰੇਲੀਆ ਵੱਲ ਸੀ ਤੇ ਉਥੇ ਸਰਦਾਰ ਪਰਮਿੰਦਰ ਸਿੰਘ ਜੀ ਜ਼ਰੂਰ ਗਏ ਹਨ ਲੇਕਿਨ ਜਿਹੜੇ ਸਾਡੇ ਪਹਿਲਾਂ ਡਿਪਟੀ ਮੁੱਖ ਮੰਤਰੀ ਜੀ ਸੀ ਜੋ ਕਿ ਰਾਊਂਡ ਅਬਾਊਟ ਉਨ੍ਹਾਂ ਦਿਨਾਂ ਵਿਚ ਹੀ ਟੂਰ ਤੇ ਗਏ ਸਨ ਤੇ ਇਨ੍ਹਾਂ ਨੂੰ ਇਹ ਪਤਾ ਸੀ ਕਿ ਮੈਲਬੋਰਨ ਦੇ ਵਿਚ ਅੱਗ ਮਚੀ ਪਈ ਹੈ ਤਾਂ ਫਿਰ ਉਥੇ ਕਿਉਂ ਨਹੀਂ ਸਨ ਜਾ ਸਕਦੇ। ਸੈਂਟਰ ਸਰਕਾਰ ਦੇ ਤਿੰਨ ਮੰਤਰੀ ਉਥੇ ਜਾ ਕੇ ਆਏ ਹਨ। ਜੇਕਰ ਆਪਾਂ ਐਨ.ਆਰ.ਆਈਜ਼ ਦੀ ਗੱਲ ਕਰਦੇ ਹਾਂ ਤਾਂ ਇਸ ਬਾਰੇ ਦੋ ਗੱਲਾਂ ਹੁੰਦੀਆਂ ਹਨ। ਇੱਕ ਤਾਂ ਹੁੰਦੀ ਹੈ ਕਾਗਜ਼ੀ ਤੇ ਦੂਜੀ ਹੁੰਦੀ ਹੈ ਸਿੰਸੈਰਿਟੀ। ਇਸ ਸਰਕਾਰ ਨੇ ਐਨ.ਆਰ.ਆਈਜ਼ ਦੇ ਨਾਲ ਸਿੰਸੈਰਿਟੀ ਦੇ ਨਾਲ ਬਿਲਕੁਲ ਡੀਲ ਨਹੀਂ ਕੀਤਾ। ਪਹਿਲੇ ਸੈਸ਼ਨ ਦੇ ਵਿਚ ਸਰਕਾਰ ਨੇ ਵਾਅਦਾ ਕੀਤਾ ਸੀ ਕਿ ਬਾਹਰ ਚਾਰ ਸ਼ਹਿਰਾਂ ਦੇ ਵਿਚ ਐਨ.ਆਰ.ਆਈਜ਼ ਦੀ ਸੇਵਾ ਲਈ ਦਫ਼ਤਰ ਖੋਲ੍ਹੇ ਜਾਣਗੇ। ਡਿਪਟੀ

ਸਪੀਕਰ ਸਾਹਿਬ, ਉਹ ਦਫਤਰ ਕਿਥੇ ਚਲੇ ਗਏ? ਇਹ ਕਹਿੰਦੇ ਸਨ ਕਿ ਜਿੱਥੇ ਵੀ ਪੰਜਾਬੀ ਹੋਣਗੇ, ਉਥੇ ਪੰਜਾਬ ਸਰਕਾਰ ਦੇ ਦਫਤਰ ਹੋਣਗੇ। ਉਹ ਉਥੇ ਜਾਣਗੇ। ਉਥੇ ਉਨ੍ਹਾਂ ਦੀ ਸੇਵਾ ਹੋਵੇਗੀ ਅਤੇ ਉਹ ਆਪਣੇ ਮਸਲੇ ਲਿਖਵਾ ਸਕਣਗੇ। ਉਨ੍ਹਾਂ ਨੂੰ ਪੰਜਾਬ ਦੇ ਵਿਚ ਆਉਣ ਦੀ ਲੋੜ ਨਹੀਂ ਹੋਵੇਗੀ। ਉਨ੍ਹਾਂ ਦੇ ਮਸਲੇ ਰਿਮੋਟ ਕੰਟਰੋਲ ਦੇ ਰਾਹੀਂ ਹੱਲ ਹੋਣਗੇ। ਜਦੋਂ ਇਹ ਸਰਕਾਰ ਬਣੀ ਤਾਂ ਬਾਦਲ ਸਾਹਿਬ ਨੇ ਵੇਖ ਲਿਆ ਕਿ ਕਿਲਾ ਰਾਏਪੁਰ ਦਾ ਰਿਜ਼ਲਟ ਕਿਸ ਤਰ੍ਹਾਂ ਦਾ ਆਇਆ ਹੈ। ਇਸ ਤਰ੍ਹਾਂ ਅਸੀਂ ਸੋਚ ਵੀ ਨਹੀਂ ਸੀ ਸਕਦੇ। ਬਾਦਲ ਸਾਹਿਬ ਨੂੰ ਪਤਾ ਲੱਗਾ ਕਿ ਜੱਸੀ ਬਾਹਰ ਰਹਿੰਦਾ ਹੈ, ਜੱਸੀ ਦੇ ਸਾਰੇ ਰਿਸ਼ਤੇਦਾਰ ਤੇ ਦੋਸਤ ਇੱਥੇ ਆਏ ਤੇ ਉਨ੍ਹਾਂ ਨੇ ਆ ਕੇ ਹਲਕੇ ਦਾ ਸਾਰਾ ਸਿਆਸੀ ਰੂਪ ਹੀ ਬਦਲ ਦਿੱਤਾ। ਫਿਰ ਸਰਕਾਰ ਨੇ ਵੀ ਉਸ ਹਲਕੇ ਦਾ ਸਾਰਾ ਸਿਆਸੀ ਰੂਪ ਬਦਲ ਦਿੱਤਾ। ਫਿਰ ਸਰਕਾਰ ਨੇ ਆਪਣੇ ਮੁਲਾਜ਼ਮਾਂ, ਪਟਵਾਰੀਆਂ ਨੂੰ ਆਰਡਰ ਦੇ ਦਿੱਤੇ ਅਤੇ ਕਹਿ ਦਿੱਤਾ ਕਿ ਤੁਸੀਂ ਪਿੰਡ-ਪਿੰਡ ਬੰਦੇ ਭੇਜੋ ਤੇ ਉਨ੍ਹਾਂ ਐਨ.ਆਰ.ਆਈਜ਼ ਦੇ ਕੰਟੈਕਟ ਨੰਬਰ ਲੈ ਕੇ ਆਓ। ਮੇਰੇ ਸਪੋਰਟਰਾਂ ਨੇ ਮੈਨੂੰ ਫੋਨ ਕੀਤਾ ਕਿ ਇਹ ਬਾਹਰਲੇ ਬੰਦਿਆਂ ਦੇ ਨਾਮ ਮੰਗਦੇ ਹਨ। ਮੈਂ ਕਿਹਾ ਕਿ ਦੇ ਦਿਉ ਇਸ ਦੇ ਵਿਚ ਕੀ ਫਰਕ ਪੈਂਦਾ ਹੈ, ਵੋਟਾਂ ਤਾਂ ਸਾਡੀਆਂ ਹੀ ਪੱਕੀਆਂ ਹਨ। ਇੱਕ ਮਹੀਨੇ ਬਾਅਦ ਉਹ ਹੀ ਮੁਲਾਜ਼ਮ ਫਿਰ ਵਾਪਸ ਆ ਗਏ ਕਿ ਇਹ ਜਿਹੜੇ ਬਾਹਰ ਬੰਦੇ ਬੈਠੇ ਹਨ, ਜਿਨ੍ਹਾਂ ਦੇ ਤੁਸੀਂ ਪਹਿਲਾਂ ਕੰਟੈਕਟ ਨੰਬਰ ਦਿੱਤੇ ਸਨ, ਹੁਣ ਤੁਸੀਂ ਉਨ੍ਹਾਂ ਦੀਆਂ ਜ਼ਮੀਨਾਂ ਦੇ ਨੰਬਰ ਦੇ ਦਿਉ। ਫਿਰ ਮੈਨੂੰ ਫੋਨ ਆਇਆ ਤਾਂ ਮੈਂ ਕਿਹਾ ਬਿਲਕੁਲ ਨਹੀਂ ਦੇਣੇ ਕਿਉਂਕਿ ਜਿਹੜਾ ਰਜਿਸਟਰ ਸਰਕਾਰ ਬਣਾਉਣ ਨੂੰ ਫਿਰਦੀ ਹੈ, ਉਹ ਲੈਂਡ ਗਰੈਬ ਕਰਨ ਲਈ ਹੈ। ਉਸ ਦੇ ਵਿਚ ਇਕ ਵਾਰੀ ਸਾਰੇ ਨੰਬਰ ਲਿਖ ਦਿੱਤੇ ਜਾਣ ਤਾਂ ਫਿਰ ਜਿਨ੍ਹਾਂ ਨੇ ਕਬਜ਼ਾ ਕਰਨਾ ਹੁੰਦਾ ਹੈ, ਉਨ੍ਹਾਂ ਨੂੰ ਬਾਹਲਾ ਦੂਰ ਜਾਣ ਦੀ ਲੋੜ ਨਹੀਂ ਹੈ। ਉਹ ਲਿਸਟ ਚੁੱਕੇ ਤੇ ਕਬਜ਼ਾ ਕਰੇ ਕਿਉਂਕਿ ਐਨ.ਆਰ.ਆਈਜ਼ ਦੀ ਕਿਹੜੀ ਸੁਣਵਾਈ ਹੈ। ਡਿਪਟੀ ਸਪੀਕਰ ਸਾਹਿਬ, ਮੰਤਰੀ ਬਾਹਰ ਜਾ ਆਉਂਦੇ ਹਨ, ਰੋਟੀਆਂ ਖਾ ਆਉਂਦੇ ਹਨ, ਹਾਸਪਿਟੇਲਿਟੀ ਇਨਜੁਆਇ ਕਰ ਆਉਂਦੇ ਹਨ ਅਤੇ ਇੱਥੇ ਵਾਪਸ ਆ ਜਾਂਦੇ ਹਨ। ਜਿਨ੍ਹਾਂ ਨੂੰ ਮਿਲ ਕੇ ਆਉਂਦੇ ਹਨ, ਉਹ ਬੜੀਆਂ ਆਸਾਂ ਦੇ ਵਿਚ ਹੁੰਦੇ ਹਨ ਕਿ ਸਾਡੇ ਮਸਲੇ ਤੇ ਕੰਮ ਹੱਲ ਹੋ ਜਾਣਗੇ। ਉਹ ਸੋਚਦੇ ਹਨ ਕਿ ਮੰਤਰੀ ਜੀ ਸਾਡੇ ਕੋਲ ਹੋ ਕੇ ਗਏ ਹਨ, ਰੋਟੀ ਖਾ ਕੇ ਗਏ ਹਨ, 20 ਬੰਦੇ ਹੋਰ ਸੱਦੇ, ਫੋਟੋਆਂ ਖਿਚਵਾਈਆਂ ਗਈਆਂ। ਫਿਰ ਉਹ ਬਾਹਰੋਂ ਫੋਨ ਕਰਦੇ ਹਨ ਤਾਂ ਮੰਤਰੀ ਸਾਹਿਬ ਫੋਨ ਤੇ ਨਹੀਂ ਆਉਂਦੇ। ਫਿਰ ਉਹ ਮਹੀਨੇ ਬਾਅਦ ਫੋਨ ਕਰਦੇ ਹਨ ਤਾਂ ਮੰਤਰੀ ਸਾਹਿਬ ਜਾਂ ਐਮ.ਐਲ.ਏ. ਸਾਹਿਬ ਫੋਨ ਤੇ ਨਹੀਂ ਆਉਂਦੇ। ਫੋਨ ਤੇ ਕਦੋਂ ਆਉਂਦੇ ਹਨ। 11 ਮਹੀਨੇ ਬਾਅਦ ਤੇ ਫਿਰ ਪੀ.ਏ. ਕਹਿੰਦਾ ਹੈ ਕਿ ਮੈਂ ਤੁਹਾਡੀ ਹੁਣੇ ਗੱਲ ਕਰਵਾ ਦਿੰਦਾ ਹਾਂ। ਮੰਤਰੀ ਸਾਹਿਬ ਫੋਨ ਤੇ ਆ ਜਾਂਦੇ ਹਨ ਤਾਂ ਫਿਰ ਐਨ.ਆਰ.ਆਈ. ਕਹਿੰਦਾ ਹੈ ਕਿ ਮੰਤਰੀ ਸਾਹਿਬ, ਤੁਸੀਂ 11 ਮਹੀਨੇ ਪਹਿਲਾਂ ਮੇਰੇ ਘਰ ਆਏ ਸੀ ਤੇ ਮੈਂ ਤੁਹਾਨੂੰ ਦੋ ਤਿੰਨ ਕੰਮ ਕਹੇ ਸਨ ਪਰ ਉਹ ਕੰਮ ਨਹੀਂ ਹੋਏ। ਅੱਗੇ ਤੋਂ ਮੰਤਰੀ ਜੀ ਕੀ ਜਵਾਬ ਦਿੰਦੇ ਹਨ ਕਿ ਤੁਸੀਂ ਫਿਕਰ ਨਾ ਕਰੋ। ਮੈਂ ਮੁੜ

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਕੇ ਤੁਹਾਡੇ ਘਰ ਆ ਰਿਹਾ ਹਾਂ ਤੇ ਤੁਹਾਡੇ ਕੰਮ ਹੋਣਗੇ। ਇਹ ਜਿਹੜੀ ਸਟੈੱਪ ਫਾਦਰਲੀ ਜਾਂ ਸਟੈਪ ਬ੍ਰਦਰਲੀ ਟਰੀਟਮੈਂਟ ਦਿੰਦੇ ਹਨ, ਇਸ ਨੂੰ ਰੋਕਿਆ ਜਾਵੇ। ਡਿਪਟੀ ਸਪੀਕਰ ਸਾਹਿਬ, ਜੇਕਰ ਆਪਣੇ ਮੰਤਰੀ ਬਾਹਰ ਜਾਣਗੇ ਤਾਂ ਇਨ੍ਹਾਂ ਨੂੰ ਪੁੱਛੋ ਕਿ ਤੁਸੀਂ ਕਿਸ ਦੇ ਕੋਲ ਮੇਨ ਫੈਕਟ ਪੇਸ਼ ਕਰਦੇ ਹੋ। ਆਪਾਂ ਨੂੰ ਕੀ ਪਤਾ ਹੈ ਕਿ ਇਹ ਕਿਨ੍ਹਾਂ ਦੇ ਕੋਲ ਜਾਂਦੇ ਹਨ। ਹੋ ਸਕਦਾ ਹੈ ਕਿ ਇਹ ਉਨ੍ਹਾਂ ਦੇ ਕੋਲ ਜਾਂਦੇ ਹੋਣ ਜਿਹੜੇ ਦੇਸ਼ ਜਾਂ ਪੰਜਾਬ ਦੇ ਖਿਲਾਫ਼ ਹੋਣ। ਇਸ ਲਈ ਥੋੜ੍ਹੀ ਬਹੁਤ ਤਾਂ ਸਰਕਾਰ ਨੂੰ ਵੈਰੀਫਿਕੇਸ਼ਨ ਹੋਣੀ ਚਾਹੀਦੀ ਹੈ ਕਿ ਜਿਹੜੇ ਮੰਤਰੀ ਬਾਹਰ ਜਾਂਦੇ ਹਨ, ਜਿਨ੍ਹਾਂ ਦੇ ਨਾਲ ਇਨ੍ਹਾਂ ਦੀਆਂ ਉਥੇ ਇੰਟਰੈਕਸ਼ਨਜ਼ ਹੁੰਦੀਆਂ ਹਨ, ਕੀ ਉਹ ਬੰਦੇ ਆਨੈਸਟ ਹਨ? ਹੋ ਸਕਦਾ ਹੈ ਕਿ ਮੰਤਰੀਆਂ ਦੀ ਸਿਰਫ਼ ਆਸਟਰੇਲੀਆ ਵਿਖੇ ਜਾਣ ਦੀ ਹੀ ਇੰਟੈਨਸ਼ਨ ਹੋਵੇ ਕਿ ਉਥੇ ਹੋਰ ਜ਼ਮੀਨ ਖਰੀਦ ਲਵੋ। ਜਿਹੜੀ ਐਨ.ਆਰ.ਆਈਜ਼ ਦੇ ਨਾਲ ਡੀਲਿੰਗ ਹੈ, ਉਹ ਸਿੰਸੀਅਰ ਨਹੀਂ ਹੈ। ਮੈਂ 40 ਸਾਲ ਬਾਹਰ ਲਾ ਕੇ ਆਇਆ ਹਾਂ। ਉਥੇ ਮੰਤਰੀ ਆਉਂਦੇ ਸੀ ਕਿ ਕੁਝ ਖਰਚਾ-ਪਾਣੀ ਦੇ ਦਿਓ ਤੇ ਜਦੋਂ ਤੁਸੀਂ ਪੰਜਾਬ ਜਾਓਗੇ ਤਾਂ ਤੁਹਾਨੂੰ ਵਾਪਸ ਕਰ ਦਿਆਂਗੇ ਪਰ ਕੋਈ ਨਹੀਂ ਮੋੜਦਾ। ਐਨ.ਆਰ.ਆਈਜ. ਦੇ ਜਿਹੜੇ ਮਸਲੇ ਹਨ, ਉਹ ਸਾਰੇ ਖੜ੍ਹੇ ਹਨ, ਚਾਹੇ ਇਹ ਰਿਸ਼ਤਿਆਂ ਦੇ ਮਸਲੇ ਹਨ, ਜ਼ਮੀਨਾਂ ਦੇ ਮਸਲੇ ਹਨ, ਪਾਸਪੋਰਟਾਂ ਦੇ ਮਸਲੇ ਹਨ ਜਾਂ ਵੀਜ਼ਿਆਂ ਦੇ ਮਸਲੇ ਹਨ। ਆਪਾਂ ਐਜੂਕੇਸ਼ਨ ਦੀ ਗੱਲ ਕਰਦੇ ਹਾਂ, ਆਪਣੇ ਇੰਡੀਅਨ ਲੋਕ ਐਜੂਕੇਸ਼ਨ ਲਈ ਕਿੱਥੇ ਜਾਣ ਲੱਗੇ ਸੀ। 1950 ਵਿਚ ਯੂ.ਕੇ. ਵਿਚ ਜਦੋਂ ਜਾਣ ਲੱਗੇ ਤਾਂ ਇੰਡੀਅਨ ਸਰਕਾਰ ਨੇ ਦੇਖਿਆ ਕਿ ਬੜੀ ਵੱਡੀ ਗਿਣਤੀ ਵਿਚ ਜਾਣ ਲੱਗੇ ਹਨ। 1964-65 ਵਿਚ ਇੱਕ ਐਜੂਕੇਸ਼ਨ ਮਨਿਸਟਰ ਅਪੁਆਇੰਟ ਕੀਤਾ ਗਿਆ। ਜਿਹੜੇ ਸਟੂਡੈਂਟਸ ਸਨ, ਕਿਉਂਕਿ ਉਹ ਵਾਪਸ ਮੁੜਦੇ ਤਾਂ ਨਹੀਂ ਸੀ, ਐਨ.ਆਰ.ਆਈ. ਬਣ ਜਾਂਦੇ ਸੀ। ਉਹ ਐਜੂਕੇਸ਼ਨ ਮਨਿਸਟਰ ਸਟੂਡੈਂਟਸ ਦੇ ਮਸਲੇ ਦੇਖਦਾ ਸੀ, ਸਟੂਡੈਂਟਸ ਉਨ੍ਹਾਂ ਕੋਲ ਮਸਲਾ ਲੈ ਕੇ ਜਾਂਦੇ ਸੀ। ਸੋ, ਅੱਜ ਦਾ ਜਿਹੜਾ ਰੈਜ਼ੋਲਿਊਸ਼ਨ ਸੀ, ਉਸ ਵਿਚ ਮੇਨ ਮੁੱਦਾ ਇਹ ਸੀ ਕਿ ਸਰਕਾਰ ਨੂੰ ਬੇਨਤੀ ਕੀਤੀ ਜਾਵੇ ਕਿ ਆਸਟ੍ਰੇਲੀਆ, ਮੈਲਬੌਰਨ ਲਈ ਵੀ ਐਜੂਕੇਸ਼ਨ ਮਨਿਸਟਰ ਲਗਾਇਆ ਜਾਵੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਦੂਜੀ ਗੱਲ ਇਹ ਹੈ ਕਿ ਆਪਾਂ ਗੱਲ ਕਰਦੇ ਹਾਂ ਪੰਜਾਬੀਆਂ ਦੀ, ਆਪਣੇ ਪੰਜਾਬੀ ਯੂ.ਕੇ., ਕੈਨੇਡਾ, ਅਮਰੀਕਾ, ਆਸਟ੍ਰੇਲੀਆ ਵਿਚ ਬੈਠੇ ਹਨ, ਆਪਣੇ ਜਿਹੜੇ ਹਾਈ ਕਮਿਸ਼ਨਰ ਹਨ, ਅੰਬੈਸਡਰ ਹਨ, ਉਥੇ ਆਮ ਤੌਰ ਤੇ ਪੰਜਾਬੀ ਨਹੀਂ ਲੱਗਦੇ। ਯੂ.ਕੇ. ਵਿਚ 1989 ਵਿਚ ਜਨਤਾ ਸਰਕਾਰ ਨੇ ਕੁਲਦੀਪ ਨਈਅਰ ਜੀ ਲਗਾਏ ਸੀ। ਉਸ ਨੂੰ ਅੱਜ ਤੱਕ ਅਸੀਂ ਯਾਦ ਕਰਦੇ ਹਾਂ ਕਿ ਲੰਡਨ ਵਿਚ ਹਾਈ ਕਮਿਸ਼ਨਰ ਪੰਜਾਬੀ ਲਗਾਇਆ ਗਿਆ ਸੀ। ਆਪਣੀ ਪੰਜਾਬ ਸਰਕਾਰ ਦੀ ਕੇਂਦਰ ਸਰਕਾਰ ਨੂੰ ਡਿਮਾਂਡ ਇਹ ਹੋਣੀ ਚਾਹੀਦੀ ਹੈ ਕਿ ਜਿਹੜੇ ਵੀ ਮੁਲਕਾਂ ਵਿਚ ਆਪਣੇ ਪੰਜਾਬੀਆਂ ਦੀ ਗਿਣਤੀ 50% ਤੋਂ ਜ਼ਿਆਦਾ ਹੈ ਭਾਵੇਂ ਉਹ ਯੂ.ਕੇ. ਹੋਵੇ, ਅਮਰੀਕਾ ਹੋਵੇ, ਕੈਨੇਡਾ ਹੋਵੇ, ਉਥੇ ਸਿਰਫ਼ ਪੰਜਾਬੀ ਹਾਈ ਕਮਿਸ਼ਨਰ ਲਾਇਆ ਜਾਵੇ। ਸੋ, ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਫੇਰ ਆਉਣ ਵਾਲੇ ਸੈਸ਼ਨ ਵਿਚ ਮੌਕਾ ਮਿਲੇ ਔਰ

ਇਸ ਬਾਰੇ ਗੱਲ ਕਰੀਏ। ਐਨ.ਆਰ.ਆਈ. ਆਪਾਂ ਨੂੰ ਆ ਕੇ ਮਿਲਦੇ ਹਨ, ਵਿਚਾਰੇ ਆਉਂਦੇ ਸਿਰਫ਼ ਚਾਰ ਹਫ਼ਤਿਆਂ ਲਈ ਹਨ ਜਾਂ ਪੰਜ ਹਫ਼ਤਿਆਂ ਲਈ ਹਨ ਕਿਉਂਕਿ ਕੰਮਾਂ-ਕਾਰਾਂ ਵਿਚ ਉਲਝੇ ਹੁੰਦੇ ਹਨ। ਸਾਰੇ ਐਨ.ਆਰ.ਆਈ. ਅਮੀਰ ਨਹੀਂ ਹੁੰਦੇ, ਨੌਕਰੀ ਪੇਸ਼ਾ ਵੀ ਹੁੰਦੇ ਹਨ। ਉਨ੍ਹਾਂ ਵਿਚਾਰਿਆਂ ਨੂੰ ਸਿਰਫ ਚਾਰ ਹਫ਼ਤਿਆਂ ਦੀ ਛੁੱਟੀ ਮਿਲਦੀ ਹੈ ਅਤੇ ਉਨ੍ਹਾਂ ਨੂੰ ਵਾਪਸ ਜਾਣ ਦੀ ਲੋੜ ਹੁੰਦੀ ਹੈ। ਜਿਨ੍ਹਾਂ ਦੇ ਜ਼ਮੀਨਾਂ ਦੇ ਝਗੜੇ ਹੁੰਦੇ ਹਨ, ਆਪਣੇ ਭਰਾਵਾਂ ਨਾਲ ਝਗੜੇ ਹੁੰਦੇ ਹਨ ਜਾਂ ਲੈਂਡ ਗ੍ਰੈਬਰਜ਼ ਨਾਲ, ਉਨ੍ਹਾਂ ਨੂੰ ਭਜਾਉਣ ਲਈ ਉਨ੍ਹਾਂ ਤੇ ਪਰਚੇ ਦਰਜ ਕਰਵਾਏ ਜਾਂਦੇ ਹਨ। ਜਦੋਂ ਐਨ.ਆਰ.ਆਈ. ਤੇ ਪਰਚਾ ਦਰਜ ਹੋ ਜਾਂਦਾ ਹੈ ਤਾਂ ਉਸ ਕੋਲ ਹੱਲ ਹੀ ਕੋਈ ਨਹੀਂ ਰਹਿੰਦਾ। ਉਹ ਫਟਾਫਟ ਦਿੱਲੀ ਏਅਰਪੋਰਟ ਜਾਂ ਅੰਮ੍ਰਿਤਸਰ ਏਅਰਪੋਰਟ ਭੱਜੇ ਜਾਂਦੇ ਹਨ। ਖੜ੍ਹੇ ਪੈਰ ਮਹਿੰਗੀ ਕੀਮਤ ਤੇ ਉਨ੍ਹਾਂ ਨੂੰ ਟਿਕਟ ਲੈਣੇ ਪੈਂਦੇ ਹਨ, ਉਹ ਵਾਪਸ ਚਲੇ ਜਾਂਦੇ ਹਨ ਕਿ ਕਿਤੇ ਅਸੀਂ ਅੰਦਰ ਨਾ ਹੋ ਜਾਈਏ ਅਤੇ ਜੇਕਰ ਕੈਦ ਹੋ ਗਈ ਤਾਂ ਸਾਡੀ ਨੌਕਰੀ ਚਲੀ ਜਾਵੇਗੀ ਜਾਂ ਬਿਜ਼ਨਸ ਖ਼ਤਮ ਹੋ ਜਾਵੇਗਾ। ਉਹ ਯੂ.ਕੇ., ਕੈਨੇਡਾ, ਅਮਰੀਕਾ ਬੈਠੇ ਹੁੰਦੇ ਹਨ ਤੇ ਉਨ੍ਹਾਂ ਨੂੰ ਖ਼ਬਰ ਪਹੁੰਚਦੀ ਹੈ ਕਿ ਤੁਸੀਂ ਪ੍ਰੋਕਲੇਮਡ ਓਫੈਂਡਰ ਡਿਕਲੇਅਰ ਹੋ ਗਏ ਹੋ। ਜਦੋਂ ਉਹ ਵਾਪਸ ਆਉਂਦੇ ਹਨ ਕਿਉਂਕਿ ਸਾਰਿਆਂ ਨੂੰ ਖ਼ਬਰ ਨਹੀਂ ਪਹੁੰਚਦੀ ਤਾਂ ਏਅਰਪੋਰਟ ਤੇ ਹੀ ਉਨ੍ਹਾਂ ਨੂੰ ਹੱਥਕੜੀਆਂ ਲੱਗ ਜਾਂਦੀਆਂ ਹਨ ਕਿਉਂਕਿ ਉਹ ਪ੍ਰੋਕਲੇਮਡ ਓਫੈਂਡਰ ਡਿਕਲੇਅਰ ਹੋ ਚੁੱਕੇ ਹੁੰਦੇ ਹਨ। ਮੈਂ ਇਸ ਬਾਰੇ ਸਵਾਲ ਲਾਇਆ ਸੀ ਕਿ ਤੁਸੀਂ ਇਹ ਦੱਸੋ ਕਿ ਕਿੰਨੇ ਪ੍ਰੋਕਲੇਮਡ ਓਫੈਂਡਰ ਐਨ.ਆਰ.ਆਈਜ਼ ਹਨ? ਉਸ ਦਾ ਜਵਾਬ ਆਇਆ ਕਿ ਸਿਰਫ਼ 300 ਅਜਿਹੇ ਐਨ.ਆਰ.ਆਈਜ਼ ਹਨ, ਜਦ ਕਿ ਡਿਪਟੀ ਸਪੀਕਰ ਸਾਹਿਬ, 16,000 ਇਨਸਾਨ ਉਸ ਲਿਸਟ ਉੱਪਰ ਹਨ ਤੇ ਸਰਕਾਰ ਕਹਿੰਦੀ ਹੈ ਕਿ ਸਿਰਫ਼ 300 ਅਜਿਹੇ ਐਨ.ਆਰ.ਆਈਜ਼ ਹਨ। ਸਰਕਾਰ ਨੂੰ ਇਹ ਸਹੀ ਤਰੀਕੇ ਨਾਲ ਓਪਰੇਟ ਕਰਨਾ ਚਾਹੀਦਾ ਹੈ। ਬਹੁਤ ਸਾਰੇ ਐਨ.ਆਰ.ਆਈਜ਼ ਨੂੰ ਪ੍ਰੋਕਲੇਮਡ ਓਫੈਂਡਰ ਡਿਕਲੇਅਰ ਕਰਵਾਇਆ ਗਿਆ ਸੀ, ਜਦ ਕਿ ਉਹ ਦੇਸ਼ ਤੋਂ ਬਾਹਰ ਸਨ। ਜੇਕਰ ਇਨਸਾਨ ਦੇਸ਼ ਤੋਂ ਬਾਹਰ ਹੋਵੇ ਤਾਂ ਤੁਸੀਂ ਉਸ ਨੂੰ ਪ੍ਰੋਕਲੇਮਡ ਓਫੈਂਡਰ ਡਿਕਲੇਅਰ ਨਹੀਂ ਕਰ ਸਕਦੇ। ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਣਾ ਕਿਉਂਕਿ ਮੈਨੂੰ ਪਤਾ ਹੈ ਕਿ ਟਾਈਮ ਪੂਰਾ ਹੋ ਗਿਆ ਹੈ ਲੇਕਿਨ ਮੈਂ ਬੇਨਤੀ ਕਰਾਂਗਾ ਕਿ ਜਿਹੜੀ ਬਾਦਲ ਸਰਕਾਰ ਨੇ ਆਸਟ੍ਰੇਲੀਆ ਦੇ ਟੂਰ ਦੀ ਮਨਜ਼ੂਰੀ ਦਿੱਤੀ ਹੈ ਕਿ ਉਥੇ ਜਾ ਕੇ ਮੋਟ੍ਰਿੰਗ ਅਤੇ ਡਰਾਇੰਵਿੰਗ ਦੀ ਸਟੱਡੀ ਕਰਕੇ ਆਓ ਅਤੇ ਹਾਈਵੇਜ਼ ਦੀ ਸਟੱਡੀ ਕਰੋ, ਇਸ ਦੇ ਨਾਲ ਹੀ ਆਪਾਂ ਰੈਜ਼ੋਲਿਊਸ਼ਨ ਪਾ ਦੇਈਏ ਕਿ ਤੁਸੀਂ ਉਥੇ ਐਨ.ਆਰ.ਆਈਜ਼. ਨੂੰ ਮਿਲ ਕੇ ਆਓ, ਉਨ੍ਹਾਂ ਦੇ ਮਸਲੇ ਸੁਣ ਕੇ ਆਓ ਅਤੇ ਇੱਥੇ ਆ ਕੇ ਉਨ੍ਹਾਂ ਦੇ ਮਸਲੇ ਹੱਲ ਕਰੋ, ਕਿਉਂਕਿ ਜਾ ਕੇ ਸੁਣ ਆਉਣਾ ਅਲੱਗ ਗੱਲ ਹੈ, ਨਹੀਂ ਤਾਂ ਜਦੋਂ ਤੁਸੀਂ ਜਹਾਜ਼ ਚੜ੍ਹ ਜਾਂਦੇ ਹੋ ਤਾਂ ਸਭ ਕੁਝ ਭੁੱਲ ਜਾਂਦੇ ਹੋ। ਜਿਹੜੇ ਮੈਟਰੀਮੋਨੀਅਲ ਮਸਲੇ ਹਨ, ਉਨ੍ਹਾਂ ਬਾਰੇ ਆਪਾਂ ਸਾਰੇ ਜਾਣਦੇ ਹਾਂ। ਰੋਜ਼ ਅਖ਼ਬਾਰਾਂ ਵਿਚ ਪੜ੍ਹਦੇ ਹਾਂ ਕਿ ਐਨ.ਆਰ.ਆਈ. ਬੜੇ ਬੇਈਮਾਨ ਹੁੰਦੇ ਹਨ। ਬਾਹਰ

[ ਸਰਦਾਰ ਜਸਬੀਰ ਸਿੰਘ ਖੰਗੂੜਾ ]
ਚਾਰ ਗਰਲ ਫ੍ਰੈਂਡਾਂ ਰੱਖੀਆਂ ਹੁੰਦੀਆਂ ਹਨ ਪਰ ਇੱਥੇ ਆ ਕੇ ਪੇਰੈਂਟਲ ਪ੍ਰੈਸ਼ਰ ਥੱਲੇ ਵਿਆਹ ਕਰਾ ਕੇ ਚਲੇ ਜਾਂਦੇ ਹਨ ਪਰ ਉਨ੍ਹਾਂ ਦੀ ਇੰਟੈਂਸ਼ਨ ਕੋਈ ਨਹੀਂ ਹੁੰਦੀ। ਪੰਜਾਬੀ ਕੁੜੀ ਜਿਸ ਨਾਲ ਉਸ ਨੇ ਵਿਆਹ ਕਰਵਾਇਆ ਸੀ, ਉਸ ਨੂੰ ਉਸ ਨੇ ਛੱਡ ਦਿੱਤਾ। ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਆਪਾਂ ਇਹ ਵੀ ਯਾਦ ਰੱਖੀਏ ਕਿ ਬਹੁਤ ਵੱਡੀ ਗਿਣਤੀ ਵਿਚ ਪੰਜਾਬ ਦੀਆਂ ਕੁੜੀਆਂ ਵਿਆਹ ਕਰਵਾ ਕੇ ਉਥੇ ਜਾਂਦੀਆਂ ਹਨ ਅਤੇ ਸਿੰਸੀਅਰ ਫੈਮਲੀਜ਼ ਦੇ ਵਿਚ ਸੈਟਲ ਹੋ ਜਾਂਦੀਆਂ ਹਨ ਪਰ ਉਨ੍ਹਾਂ ਨੇ ਬੁਆਏ ਫਰੈਂਡ ਬਣਾਇਆ ਹੁੰਦਾ ਹੈ। ਚਾਰ ਦਿਨ ਬਾਅਦ ਹੀ ਉਹ ਘਰ ਛੱਡ ਦਿੰਦੀਆਂ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਵਾਸਤੇ ਅੱਜ ਜਿਥੇ ਹੋਰ ਗੱਲਾਂ ਵੀ ਚਿੰਤਾ ਦਾ ਵਿਸ਼ਾ ਹਨ, ਉਥੇ ਸਭ ਤੋਂ ਵੱਡੀ ਚਿੰਤਾ ਦਾ ਵਿਸ਼ਾ ਇਹ ਹੈ ਕਿ ਜਿਹੜੀਆਂ ਸਾਡੀਆਂ ਲੜਕੀਆਂ ਐਨ.ਆਰ.ਆਈਜ਼ ਦੇ ਨਾਲ ਵਿਆਹ ਕਰਵਾਉਂਦੀਆਂ ਹਨ, ਉਹ ਫਿਰ ਬਾਅਦ ਵਿਚ ਨਾਲ ਨਹੀਂ ਲੈ ਕੇ ਜਾਂਦੇ। ਫਿਰ ਨਾ ਹੀ ਉਹ ਲੜਕੀਆਂ ਇਧਰ ਦੀਆਂ ਰਹਿੰਦੀਆਂ ਹਨ ਤੇ ਨਾ ਹੀ ਉਧਰ ਦੀਆਂ ਰਹਿੰਦੀਆਂ ਹਨ। ਉਹ ਬਰਬਾਦ ਕਰਕੇ ਰੱਖ ਦਿੰਦੇ ਹਨ। ਮੈਂ ਹੈਰਾਨ ਹਾਂ ਕਿ ਪੰਜਾਬ ਦੇ ਐਮ.ਐਲ.ਏ. ਤਾਂ ਪੰਜਾਬ ਦੇ ਲੋਕਾਂ ਦੀ ਪ੍ਰਤੀਨਿਧਤਾ ਕਰਦੇ ਹਨ ਪਰ ਅੱਜ ਸਾਡੀਆਂ ਲੜਕੀਆਂ ਨੂੰ ਹੀ ਦੋਸ਼ੀ ਠਹਿਰਾ ਰਹੇ ਹਨ। ਇਨ੍ਹਾਂ ਨੇ ਸਾਡੀਆਂ ਬੱਚੀਆਂ ਦੇ ਉਤੇ ਉਂਗਲ ਉਠਾਈ ਹੈ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸਰਦਾਰ ਜਸਬੀਰ ਸਿੰਘ ਖੰਗੂੜਾ :** ਡਿਪਟੀ ਸਪੀਕਰ ਸਾਹਿਬ, ਇਹ ਗਲਤ ਇੰਟਰਪ੍ਰੈਟ ਕਰ ਰਹੇ ਹਨ। ਮੇਰਾ ਪੁਆਇੰਟ ਇਕੋ ਹੀ ਸੀ ਕਿ ਜਿਹੜਾ ਰਿਸ਼ਤਾ ਹੁੰਦਾ ਹੈ, ਉਸ ਦੇ ਵਿਚ ਦੋ ਪਾਰਟੀਆਂ ਹੁੰਦੀਆਂ ਹਨ ਤੇ ਦੋਨੋਂ..... (ਵਿਘਨ) ਮੈਂ ਕਿਲਾ ਰਾਏਪੁਰ ਤੋਂ ਐਮ.ਐਲ.ਏ. ਹਾਂ। ਮੇਰਾ ਪੁਆਇੰਟ ਇਹ ਹੀ ਹੈ ਕਿ ਜਿਹੜੇ ਐਨ.ਆਰ.ਆਈ ਮੈਟਰੀਮੋਨੀਅਲ ਦੇ ਇਸ਼ੂ ਹਨ, ਉਨ੍ਹਾਂ ਵਿਚ ਆਮ ਤੌਰ ਤੇ ਐਨ.ਆਰ.ਆਈ. ਨੂੰ ਬਲੈਕ ਪਾਰਟੀ ਦੇ ਤੌਰ ਤੇ ਪੇਸ਼ ਕੀਤਾ ਜਾਂਦਾ ਹੈ। ਇਸ ਵਿਚ ਅਸਲੀਅਤ ਇਹ ਹੈ ਕਿ ਗਲਤੀਆਂ ਦੋਨਾਂ ਪਾਸੇ ਹੀ ਹੁੰਦੀਆਂ ਹਨ। ਇਹ ਹੀ ਮੇਰਾ ਪੁਆਇੰਟ ਹੈ। ਧੀਆਂ ਭੈਣਾਂ ਸਾਰਿਆਂ ਦੀਆਂ ਸਾਂਝੀਆਂ ਹੁੰਦੀਆਂ ਹਨ। ਆਪਾਂ ਇਸ ਮਸਲੇ ਨੂੰ ਸਿਰੇ ਕਿਵੇਂ ਲੈ ਕੇ ਜਾਣਾ ਹੈ। ਐਨ.ਆਰ.ਆਈ. ਐਸਟਸ ਦਾ ਮਸਲਾ ਸ਼ੁਰੂ ਹੋਇਆ ਸੀ ਤੇ ਮੈਂ ਆਪੋਜ਼ੀਸ਼ਨ ਪਾਰਟੀ ਦਾ ਐਮ.ਐਲ.ਏ. ਹਾਂ। ਬਹੁਤ ਸਾਰੇ ਐਨ.ਆਰ.ਆਈਜ਼ ਮੈਨੂੰ ਫੋਨ ਕਰਦੇ ਹਨ, ਇਹ ਇਕੱਲੇ ਲੁਧਿਆਣੇ ਵਿਚੋਂ ਹੀ ਨਹੀਂ ਸਗੋਂ ਲੁਧਿਆਣੇ ਤੋਂ ਬਾਹਰ ਦੇ ਵੀ ਹੁੰਦੇ ਹਨ। ਲੇਕਿਨ ਸਾਡੇ ਕੋਲ ਐਜ਼ ਏ ਆਪੋਜ਼ੀਸ਼ਨ ਐਮ.ਐਲ.ਏਜ਼ ਕੋਈ ਅਖਤਿਆਰ ਨਹੀਂ ਹੈ, ਇਸ ਕਰਕੇ ਅਸੀਂ ਤਾਂ ਐਨ.ਆਰ.ਆਈਜ਼ ਨੂੰ ਇਹ ਹੀ ਕਹਿੰਦੇ ਹਾਂ ਕਿ ਤੁਸੀਂ ਕੋਰਟ ਵਿਚ ਜਾਓ ਤੇ ਔਖੇ- ਸੌਖੇ ਦੋ ਢਾਈ ਸਾਲ ਕੱਢ ਲਵੋ ਤੇ ਜਦੋਂ ਸਾਡੀ ਸਰਕਾਰ ਆਵੇਗੀ ਤਾਂ ਇਸ ਸਬੰਧੀ ਰੈਮਿਡੀ ਉਸ ਵੇਲੇ ਅਸੀਂ ਪ੍ਰੋਵਾਈਡ ਕਰ ਸਕਦੇ ਹਾਂ, ਉਦੋਂ ਜ਼ਰੂਰ ਕਰਾਂਗੇ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਪਰ ਅਸੀਂ ਤਾਂ ਸੋਚ ਸਕਦੇ ਹਾਂ ਕਿ ਕੱਲ੍ਹ ਨੂੰ ਕਾਂਗਰਸ ਸਰਕਾਰ

ਰੈਮਿਡੀ ਲੈ ਕੇ ਆਵੇਗੀ. ਲੇਕਿਨ ਡਿਪਟੀ ਸਪੀਕਰ ਸਾਹਿਬ, ਅਫਸੋਸ ਦੀ ਗੱਲ ਹੈ ਕਿ ਮੌਜੂਦਾ ਸਰਕਾਰ ਬਿਲਕੁਲ ਨਹੀਂ ਸੋਚਦੀ। ਇਹ ਐਨ.ਆਰ.ਆਈਜ਼ ਦੇ ਬਹੁਤ ਵੱਡੇ ਦੁਸ਼ਮਣ ਹਨ। ** ** ** **

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਮੰਤਰੀਆਂ ਤੇ ਐਮ.ਐਲ.ਏਜ਼ ਦੇ ਖਿਲਾਫ ਡੈਫਾਮੇਟਰੀ ਐਲੀਗੇਸ਼ਨ ਹੈ। ਜੇਕਰ ਕੋਈ ਹੈ ਤਾਂ ਇਨ੍ਹਾਂ ਵੱਲੋਂ ਸਬੰਧਤ ਮੰਤਰੀ ਜਾਂ ਮੈਂਬਰ ਦਾ ਨਾਮ ਲਿਆ ਜਾਣਾ ਚਾਹੀਦਾ ਹੈ ਨਹੀਂ ਤਾਂ ਆਪਣੇ ਸ਼ਬਦ ਵਾਪਸ ਲੈਣ।

**ਸਰਦਾਰ ਸੋਹਣ ਸਿੰਘ ਠੰਡਲ :** ਡਿਪਟੀ ਸਪੀਕਰ ਸਾਹਿਬ, ਇਹ ਹਾਊਸ ਦੇ ਬਹੁਤ ਸਤਿਕਾਰਯੋਗ ਮੈਂਬਰ ਹਨ। ਇਹ ਐਨ.ਆਰ.ਆਈ ਵੀ ਹਨ ਤੇ ਹੁਣ ਇਸ ਹਾਊਸ ਦੇ ਮੈਂਬਰ ਬਣ ਗਏ ਹਨ। (ਵਿਘਨ) ਤੁਹਾਨੂੰ ਹਾਊਸ ਲਈ ਕਾਈਂਡ ਹੋਣਾ ਚਾਹੀਦਾ ਹੈ। ਗੱਲ ਇਹ ਹੈ ਕਿ ਇਨ੍ਹਾਂ ਨੇ ਇਸ ਅਹਿਮ ਮੁੱਦੇ ਦੇ ਉਤੇ ਬਹਿਸ ਕੀਤੀ ਹੈ ਅਤੇ ਉਸ ਵਿਚ ਬਹੁਤ ਸਾਰੀਆਂ ਅਜਿਹੀਆਂ ਗੱਲਾਂ ਆਖੀਆਂ ਹਨ ਕਿ ** ** ** ** ਜਿਹੜੇ ਸਾਡੇ ਵਿਦੇਸ਼ਾਂ ਵਿਚ ਰਹਿਣ ਵਾਲੇ ਦੋਸਤ, ਮਿੱਤਰ, ਰਿਸ਼ਤੇਦਾਰ ਤੇ ਭੈਣ ਭਰਾ ਹਨ, ਕੀ ਸਾਰੇ ਇਹੋ ਜਿਹੇ ਹੀ ਹਨ, ਜਿਸ ਤਰ੍ਹਾਂ ਦੀ ਇਹ ਹਾਊਸ ਵਿਚ ਗੱਲ ਕਰ ਰਹੇ ਹਨ। ਦੂਜੀ ਬੇਨਤੀ ਮੈਂ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਐਨ.ਆਰ.ਆਈਜ਼ ਇਸੇ ਧਰਤੀ ਤੋਂ ਗਏ ਹਨ, ਉਹ ਕਿਹੜਾ ਉਥੇ ਹੀ ਜੰਮੇ ਹਨ, ਕੋਈ ਇਥੋਂ ਚਾਲੀ ਸਾਲ ਦੀ ਉਮਰ ਵਿਚ ਗਿਆ, ਕੋਈ 50 ਸਾਲ ਦੀ ਉਮਰ ਵਿਚ ਗਿਆ। ਉਹ ਸਾਡੇ ਵਿਚੋਂ ਹੀ ਗਏ ਤੇ ਸਾਡੀਆਂ ਆਦਤਾਂ ਵਾਲੇ ਹੀ ਹਨ। ਉਹ ਦੋ ਤਿੰਨ ਸਾਲ ਉਥੇ ਰਹਿ ਕੇ ਸਾਡੇ ਨਾਲੋਂ ਵੱਖਰੇ ਨਹੀਂ ਹੋ ਗਏ, ਨਾ ਉਨ੍ਹਾਂ ਦਾ ਸੁਭਾਅ ਬਦਲ ਗਿਆ ਹੈ ਤੇ ਨਾ ਹੀ ਕੋਈ ਹੋਰ ਕੁਝ ਬਦਲ ਗਿਆ ਹੈ। ਇਥੋਂ ਜਾ ਕੇ ਉਨ੍ਹਾਂ ਲੋਕਾਂ ਵਰਗੇ ਬਣਨਾ ਹਾਲੇ ਉਨ੍ਹਾਂ ਤੋਂ ਬਹੁਤ ਦੂਰ ਦੀ ਗੱਲ ਹੈ। ਬਹੁਤ ਸਾਰੇ ਝਗੜੇ ਜੋ ਕਿ ਜ਼ਮੀਨਾਂ ਆਦਿ ਦੇ ਹਨ, ਉਹ ਇਸ ਕਰਕੇ ਨਹੀਂ, ਜਿਵੇਂ ਇਹ ਕਹਿ ਰਹੇ ਹਨ ਕਿ ** ** ਸਰਕਾਰਾਂ ਤਾਂ ਪਹਿਲਾਂ ਵੀ ਸਨ ਅਤੇ ਹੁਣ ਵੀ ਹੈ। ਸਾਡੀ ਜਿਹੜੀ ਸਰਕਾਰ ਹੈ, ਇਸ ਨੇ ਇਸ ਸਮੇਂ ਵਿਚ ਇੱਕ ਮਹਿਕਮਾ ਐਨ.ਆਰ.ਆਈਜ਼ ਵਾਸਤੇ ਬਣਾਇਆ ਹੈ। ਸਾਡੀ ਸਰਕਾਰ ਦੇ ਸਮੇਂ ਵਿਚ ਐਨ.ਆਰ.ਆਈਜ਼ ਦੀ ਨਵੀਂ ਚੋਣ ਹੋਈ ਹੈ। ਐਨ.ਆਰ.ਆਈਜ਼ ਲਈ ਵੱਖਰੇ ਥਾਣੇ ਖੋਲ੍ਹੇ ਹਨ, ਉਨ੍ਹਾਂ ਦੇ ਸਾਰੇ ਕੇਸ ਉਥੇ ਸੁਣੇ ਜਾਂਦੇ ਹਨ। ਮੇਰੇ ਵੀਰ ਹਾਊਸ ਦੇ ਮੈਂਬਰ ਵੀ ਹਨ। ਇਨ੍ਹਾਂ ਨੂੰ ਆਪਣੀ ਪੰਜਾਬ ਸਰਕਾਰ ਦੇ ਬਾਰੇ ਪਤਾ ਨਹੀਂ ਕਿ ਪੰਜਾਬ ਸਰਕਾਰ ਕੀ ਕਰ ਰਹੀ ਹੈ। ਇਹ ਕਾਂਗਰਸ ਸਰਕਾਰ ਦਾ ਸਮਾਂ ਉਡੀਕ ਰਹੇ ਹਨ ਕਿ ਦੋ ਸਾਲ ਬਾਅਦ ਕਰਾਂਗੇ ਪਰ ਸਾਡੀ ਸਰਕਾਰ ਬੜੀ ਸੰਜੀਦਾ ਹੈ, ਅਸੀਂ ਐਨ.ਆਰ.ਆਈਜ਼ ਵਾਸਤੇ ਥਾਣੇ ਵੀ ਖੋਲ੍ਹੇ ਹਨ। ਇਹ ਮਹਿਕਮਾ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਦੇ ਕੋਲ ਹੈ।

---

**Expunged as ordered by the Chair.

[ ਸਰਦਾਰ ਸੋਹਣ ਸਿੰਘ ਠੰਡਲ ]

ਇਨ੍ਹਾਂ ਨੇ ਜੋ ਸਾਡੇ ਮੰਤਰੀਆਂ ਤੇ ਮੈਂਬਰਾਂ ਦੇ ਬਾਹਰ ਜਾਣ ਬਾਰੇ ਬੋਲਿਆ ਹੈ, ਇਹ ਗੈਰ ਜ਼ਿੰਮੇਵਾਰੀ ਵਾਲੀ ਗੱਲ ਕੀਤੀ ਹੈ। ਇਹ ਬੜੇ ਗੈਰ ਜ਼ਿੰਮੇਵਾਰਾਨਾ ਸ਼ਬਦ ਹਨ ਤੇ ਹਾਊਸ ਦੀ ਬਹੁਤ ਵੱਡੀ ਤੌਹੀਨ ਕੀਤੀ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ** ** ** ** ਮੇਰਾ ਆਪਣਾ ਤਜਰਬਾ ਹੈ ਤੇ ਉਸ ਮੁਤਾਬਿਕ ਮੈਂ ਇਥੇ ਗੱਲ ਕੀਤੀ ਹੈ। ਇਨ੍ਹਾਂ ਨੇ ਗੱਲ ਕੀਤੀ ਹੈ ਐਨ.ਆਰ.ਆਈ ਪੁਲਿਸ ਸਟੇਸ਼ਨਾਂ ਦੀ, ਉਨ੍ਹਾਂ ਬਾਰੇ ਵੀ ਤੁਹਾਨੂੰ ਦੱਸ ਦਿੰਦਾ ਹਾਂ। ਪੁਲਿਸ ਸਟੇਸ਼ਨ 6 ਜ਼ਰੂਰ ਖੁਲ੍ਹ ਗਏ ਹਨ। ਲੁਧਿਆਣੇ ਵਿਚ ਵੀ ਖੁਲ੍ਹਾ ਹੈ ਅਤੇ 5 ਹੋਰ ਖੁਲ੍ਹੇ ਹਨ। ਹੁਣ ਲੁਧਿਆਣਾ ਜ਼ਿਲ੍ਹੇ ਵਿਚ 3 ਪੁਲਿਸ ਡਿਸਟ੍ਰਿਕਟਸ ਹਨ। ਜੇਕਰ ਐਨ.ਆਰ.ਆਈਜ਼ ਲੁਧਿਆਣੇ ਜਾਂਦੇ ਹਨ ਤਾਂ ਉਹ ਕਹਿੰਦੇ ਹਨ ਕਿ ਤੁਸੀਂ ਤਾਂ ਜਗਰਾਓਂ ਤੋਂ ਹੋ, ਤੁਸੀਂ ਜਗਰਾਓਂ ਜਾਓ ਅਤੇ ਜਗਰਾਓਂ ਵਾਲੇ ਕਹਿੰਦੇ ਹਨ ਕਿ ਤੁਸੀਂ ਲੁਧਿਆਣੇ ਜਾਓ। ਇਸ ਡਿੰਗ-ਡਾਂਗ ਵਿਚ ਐਨ.ਆਰ.ਆਈਜ਼ ਦਾ ਟਾਈਮ ਬੜਾ ਬਰਬਾਦ ਹੁੰਦਾ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ** ** ** ** ਜਾਂ ਤਾਂ ਇਹ ਨਾਂ ਲੈਣ ਕਿ ਕਿਹੜਾ ਵਿਅਕਤੀ ਇਸ ਮਾਮਲੇ ਵਿਚ ਇਨਵਾਲਵਡ ਹੈ, ਨਹੀਂ ਤਾਂ ਆਪਣੇ ਲਫਜ਼ ਵਾਪਸ ਲੈਣ ਔਰ ਮੁਆਫੀ ਮੰਗਣ ਔਰ ਇਹ ਵੀ ਜੁਆਬ ਦੇਣ ਕਿ ਡਿਕਸੀ ਦੇ ਗੁਰਦੁਆਰੇ ਵਿਚ ਇਨ੍ਹਾਂ ਦੇ ਬੰਦੇ ਗਏ ਸੀ ਜਾਂ ਸਾਡੇ ਗਏ ਸੀ?

**ਮਾਨਯੋਗ ਡਿਪਟੀ ਸਪੀਕਰ :** ਜੱਸੀ ਜੀ ਭੁੱਲ ਗਏ ਕਿ ਮੈਂ ਪੰਜਾਬੀ ਹਾਂ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਡਿਪਟੀ ਸਪੀਕਰ ਸਾਹਿਬ, ਇਕੱਲਾ ਮੈਂ ਐਲੀਗੇਸ਼ਨ ਨਹੀਂ ਲਾਉਂਦਾ, ਕੁਝ ਦਿਨ ਪਹਿਲਾਂ ਸਿਹਤ ਮੰਤਰੀ ਜੀ ਦਾ ਵੀ ਬਿਆਨ ਆਇਆ ਸੀ ਕਿ ਜਿਹੜਾ ਪੰਜਾਬ ਵਿਚ ਨਸ਼ਾ ਪੱਤਾ ਵਿਕਦਾ ਹੈ, ਉਹ ਪੁਲੀਟਿਕਲ ਸਪੋਰਟ ਤੋਂ ਬਗੈਰ ਨਹੀਂ ਵਿਕ ਸਕਦਾ। ਸੋ, ਜੇਕਰ ਅੱਜ ਮੈਂ ਕਹਿੰਦਾ ਕਿ ** ** ** ** ਤੁਹਾਡੇ ਮੰਤਰੀ ਨੇ ਵੀ ਪਾਲੀਟਿਸ਼ਨਜ਼ ਤੇ ਐਲੀਗੇਸ਼ਨ ਲਾਏ ਹਨ। ਇਸ ਵਿਚ ਕੋਈ ਫਰਕ ਨਹੀਂ ਅਤੇ ਨਾ ਹੀ ਇਸ ਤੇ ਅਪਾਲਜੀ ਡਿਊ ਹੈ।

**ਮਾਨਯੋਗ ਡਿਪਟੀ ਸਪੀਕਰ :** ਜੱਸੀ ਜੀ, ਕੋਈ ਪੁਆਇੰਟ ਦੱਸੋ, ਕੋਈ ਨਾਂ ਦੱਸੋ, ਇਸ ਤਰ੍ਹਾਂ ਜਨਰਲ ਐਲੀਗੇਸ਼ਨ ਲਾਉਣਾ ਠੀਕ ਨਹੀਂ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਵਾਰ-ਵਾਰ ਕਹਿਣ ਦੇ ਬਾਵਜੂਦ ਵੀ ਆਪਣੇ ਲਫਜ਼ ਵਾਪਸ ਨਹੀਂ ਲੈ ਰਹੇ ਅਤੇ ਨਾ ਹੀ ਮੁਆਫੀ ਮੰਗ ਰਹੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਹ ਲਫਜ਼ ਐਕਸਪੰਜ ਕੀਤੇ ਜਾਣ ਅਤੇ ਇਨ੍ਹਾਂ

**Expunged as ordered by the Chair.

ਨੇ ਪ੍ਰਿਵਿਲੇਜ ਨੂੰ ਬ੍ਰੀਚ ਕੀਤਾ ਹੈ, ਇਸ ਲਈ ਇਨ੍ਹਾਂ ਤੇ ਬ੍ਰੀਚ ਆਫ ਪ੍ਰਿਵਿਲੇਜ ਦੇ ਤਹਿਤ ਕਾਰਵਾਈ ਕੀਤੀ ਜਾਵੇ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਜਨਰਲ ਗੱਲ ਕਰ ਰਹੇ ਹੋ। ਕੋਈ ਸਪੈਸਿਫਿਕ ਗੱਲ ਕਰੋ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਿਹਤ ਮੰਤਰੀ ਜੀ ਨੇ ਗੱਲ ਕੀਤੀ ਹੈ ਕਿ ਪਾਲੀਟਿਸ਼ਨਜ਼ ਦਾ ਡਰੱਗ ਡੀਲਿੰਗ ਵਿਚ ਬਹੁਤ ਵੱਡਾ ਹੱਥ ਹੈ ਔਰ ਮੈਂ ਵੀ ਇਹੀ ਕਿਹਾ ਹੈ ** ** ** **

**ਮਾਨਯੋਗ ਡਿਪਟੀ ਸਪੀਕਰ :** ਜਿਹੜੇ ਜਨਰਲ ਐਲੀਗੇਸ਼ਨਜ਼ ਹਨ, ਉਹ ਐਕਸਪੰਜ ਕੀਤੇ ਜਾਣ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਜਦੋਂ ਮੇਰੇ ਕੋਲ ਐਨ.ਆਰ.ਆਈ ਆਉਂਦੇ ਹਨ ਕਿ ਸਾਡੀ ਜ਼ਮੀਨ ਜਾਂ ਕੋਠੀ ਤੇ ਕਬਜ਼ਾ ਹੋ ਗਿਆ ਹੈ ਤਾਂ ਮੈਂ ਐਸ.ਐਸ.ਪੀ ਨੂੰ ਫੋਨ ਕਰਦਾ ਹਾਂ, ਐਸ.ਐਸ.ਪੀ ਕਈ ਵਾਰੀ ਗੱਲ ਸੁਣਦੇ ਹਨ ਪਰ ਕਈ ਵਾਰੀ ਨਹੀਂ ਸੁਣਦੇ। ਕਈ ਵਾਰ ਐਸ.ਐਸ.ਪੀ ਸਾਹਿਬ ਇਹ ਜੁਆਬ ਦਿੰਦੇ ਹਨ ਕਿ ਖੰਗੂੜਾ ਸਾਹਿਬ, ਤੁਹਾਡੀ ਗੱਲ ਸੁਣ ਲਈ ਪਰ ਸਾਨੂੰ ਕਾਕਾ ਜੀ ਦਾ ਫੋਨ ਆ ਗਿਆ।

**Chief Parliamentary Secretary, Local Government :** Sir, the Hon'ble Member is crossing all limits. With due respect, I request you to ask the Hon'ble Member to remain within limits. Sir, he is abusing the privilege. This is too much.

**ਮਾਨਯੋਗ ਡਿਪਟੀ ਸਪੀਕਰ :** ਜੱਸੀ ਜੀ, ਸਪੈਸਿਫਿਕ ਗੱਲ ਕਰੋ। ਤੁਸੀਂ ਸਾਰੇ ਐਮ.ਐਲ.ਏਜ਼ ਜਾਂ ਮੰਤਰੀਆਂ ਬਾਰੇ ਜਨਰਲ ਗੱਲ ਕਰ ਰਹੇ ਹੋ, ਇਹ ਠੀਕ ਨਹੀਂ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਡਿਪਟੀ ਸਪੀਕਰ ਸਾਹਿਬ, ਮੈਂ ਕਿਸੇ ਇੰਡੀਵਿਜੁਅਲ ਤੇ ਐਲੀਗੇਸ਼ਨ ਨਹੀਂ ਲਾਉਂਦਾ (ਹਾਸਾ) ** ** ** ** ਜਿਹੜਾ ਪੁਲਿਸ ਵਨ ਸਾਇਡਿਡ ਐਕਸ਼ਨ ਲੈਂਦੀ ਹੈ, ਕਲੀਅਰ ਡਾਇਰੈਕਸ਼ਨਜ਼ ਤੋਂ ਬਗੈਰ ਵਨ ਸਾਈਡਿਡ ਐਕਸ਼ਨ ਨਹੀਂ ਲੈ ਸਕਦੀ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਸਪੈਸਿਫਿਕ ਗੱਲ ਕਰੋ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਡਿਪਟੀ ਸਪੀਕਰ ਸਾਹਿਬ, ਇਸ਼ੂ ਐਨ.ਆਰ.ਆਈ ਐਸੇਟਸ ਦਾ ਹੈ ਔਰ ਜਿੰਨੀ ਦੇਰ ਐਨ.ਆਰ.ਆਈ. ਐਸੇਟਸ ਦਾ

**Expunged as ordered by the Chair.

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਮਸਲਾ ਰਹੇਗਾ, ਮੈਂ ਇਸ ਨੂੰ ਲੜੂੰਗਾ। ਜਿੰਨਾ ਚਿਰ ਐਨ.ਆਰ.ਆਈਜ਼ ਦੀ ਜਾਇਦਾਦ ਖੋਹੀ ਜਾਂਦੀ ਰਹੇਗੀ, ਜਿੰਨਾ ਚਿਰ ਐਨ.ਆਰ.ਆਈਜ਼ ਦੀਆਂ ਕੋਠੀਆਂ ਤੇ ਕਬਜ਼ਾ ਹੁੰਦਾ ਰਹੇਗਾ, ਮੈਂ ਜ਼ਰੂਰ ਉਨ੍ਹਾਂ ਵਾਸਤੇ ਲੜੂੰਗਾ।... (ਵਿਘਨ)...

*2.18 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ :** ਠੰਡਲ ਜੀ, ਇਹ ਤੁਸੀਂ ਆਪਸ ਵਿਚ ਹੀ ਕਿਉਂ ਨੋਕ ਝੋਕ ਕਰੀ ਜਾ ਰਹੇ ਹੋ?

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਮਾਨਯੋਗ ਮੈਂਬਰ ਸਾਹਿਬ, ਆਪਣਾ ਜੋ ਮਤਾ ਐਨ.ਆਰ.ਆਈਜ਼ ਦੀਆਂ ਜਾਇਦਾਦਾਂ ਬਾਰੇ ਆਇਆ ਹੈ, ਉਸ ਉਤੇ ਬੋਲ ਰਹੇ ਸੀ ਔਰ ਇਨ੍ਹਾਂ ਨੇ ਆਪਣੇ ਭਾਸ਼ਣ ਦੇ ਦੌਰਾਨ ਹਾਊਸ ਦੇ ਮੈਂਬਰਾਂ ਤੇ ਇਲਜ਼ਾਮ ਲਾਏ ਹਨ ਕਿ ** ** ** ** ਇਸ ਹਾਊਸ ਦੇ ਮੈਂਬਰਾਂ ਤੇ ਬੜੇ ਗਲਤ ਇਲਜ਼ਾਮ ਲਾਏ ਹਨ। ਇਨ੍ਹਾਂ ਨੇ ਬਗੈਰ ਕਿਸੇ ਐਵੀਡੈਂਸ ਤੋਂ ਇਹ ਇਲਜ਼ਾਮ ਲਾਏ ਹਨ। ਇਨ੍ਹਾਂ ਨੂੰ ਹਾਊਸ ਤੋਂ ਮੁਆਫੀ ਮੰਗਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਇਹ ਸਾਰੇ ਲਫਜ਼ ਐਕਸਪੰਜ ਕਰ ਦਿਓ ਕਿਉਂਕਿ ਸਾਰੇ ਰਿਸਪੈਕਟੇਬਲ ਮੈਂਬਰ ਹਨ। ਮੈਂਬਰ ਇਧਰ ਦੇ ਹੋਣ ਜਾਂ ਉਧਰ ਦੇ ਹੋਣ, ਇਸ ਨਾਲ ਕੋਈ ਬਹੁਤਾ ਫਰਕ ਨਹੀਂ ਪੈਂਦਾ। ਆਪਾਂ ਇਕ ਦੂਜੇ ਦੀ ਰਿਸਪੈਕਟ ਕਰਾਂਗੇ ਤਾਂ ਚੰਗਾ ਲੱਗਦਾ ਹੈ। ਤੁਸੀਂ ਕਿਸੇ ਦੇ ਖਿਲਾਫ ਕਹੋਗੇ ਤਾਂ ਇਹ ਵੀ ਚਾਰ ਗੱਲਾਂ ਕਰਨ ਦੀ ਜਾਂਚ ਰੱਖਦੇ ਹਨ। ਇਹ ਤਾਂ ਮਿਊਚੂਅਲ ਹੈ ਔਰ ਆਪਣਾ ਸਤਿਕਾਰ ਆਪਾਂ ਆਪ ਹੀ ਬਣਾਉਣਾ ਹੈ। ਤੁਸੀਂ ਸਾਰੇ ਆਨਰੇਬਲ ਮੈਂਬਰ ਹੋ। ਇਹ ਗੱਲ ਦਿਮਾਗ ਵਿਚ ਰੱਖੋ ਕਿ ਤੁਸੀਂ ਆਨਰੇਬਲ ਮੈਂਬਰ ਹੋ। ਇਹ ਵੀ ਆਨਰੇਬਲ ਮੈਂਬਰ ਹਨ। ਆਪਣੇ ਆਪ ਤੇ ਕੰਟਰੋਲ ਰੱਖੋ। ਆਪਣੀ ਗੱਲ ਵੇਖੋ ਕਿ ਤੁਸੀਂ ਕੀ ਕਹਿ ਰਹੇ ਹੋ। ਦੂਸਰੇ ਵੀ ਆਪਣੇ ਵਰਗੇ ਹੀ ਹਨ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੈਂ ਤੁਹਾਡੀ ਬੜੀ ਰਿਸਪੈਕਟ ਕਰਦਾ ਹਾਂ। ਤੁਸੀਂ ਬੋਲਿਆ ਹੈ, ਮੈਂ ਮੰਨਦਾ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ ਕਿਤੇ ਵੀ ਐਨ.ਆਰ.ਆਈ. ਦਾ ਕੇਸ ਆਵੇ, ਉਥੇ ਦੇਖਣ ਵਿਚ ਇਹੀ ਆਉਂਦਾ ਹੈ ਕਿ ਉਸ ਵਿਚ ਕਿਸੇ ਨਾ ਕਿਸੇ ਇਨਫਲੂਐਂਸੀਅਲ ਪਰਸਨ ਦਾ ਹੱਥ ਜ਼ਰੂਰ ਹੁੰਦਾ ਹੈ। ਮੈਂ ਆਪਣਾ ਸ਼ਬਦ ਬਦਲ ਲੈਂਦਾ ਹਾਂ। ਮੈਂ ਇਨਫਲੂਐਂਸੀਅਲ ਵਰਡ ਯੂਜ਼ ਕਰ ਰਿਹਾ ਹਾਂ। ਐਨ.ਆਰ.ਆਈਜ਼. ਆ ਕੇ ਸਾਡੇ ਕੋਲ ਪਿੱਟਦੇ ਹਨ ਕਿ ਸਾਡੀਆਂ ਜਾਇਦਾਦਾਂ ਦੀ ਪ੍ਰੋਟੈਕਸ਼ਨ ਵਾਸਤੇ ਕੋਈ ਹੱਲ ਲੱਭਿਆ ਜਾਵੇ। ਅਸੀਂ ਉਨ੍ਹਾਂ ਨੂੰ ਇਹੀ ਸਲਾਹ ਦਿੰਦੇ ਹਾਂ ਤੁਸੀਂ ਕੋਈ ਵਧੀਆ ਵਕੀਲ ਕਰੋ। ਇਹੋ ਜਿਹਾ ਵਕੀਲ ਕਰੋ ਜਿਹੜਾ ਵਿਕੇ ਨਾ। ਜਾਂ ਫਿਰ

**Expunged as ordered by the Chair.

ਇਹ ਕਹੀਦਾ ਹੈ ਕਿ ਵੇਟ ਕਰੋ. ਹੋ ਸਕਦਾ ਹੈ ਕਿ ਜਦੋਂ ਸਰਕਾਰ ਬਦਲ ਗਈ, ਸਾਡੀ ਕਾਂਗਰਸ ਦੀ ਸਰਕਾਰ ਆ ਗਈ ਤਾਂ ਜ਼ਰੂਰ ਕੁਝ ਕਰ ਸਕਾਂਗੇ। ਮਸਲਾ ਐਨ.ਆਰ. ਆਈਜ਼ ਦੀ ਪ੍ਰਾਪਰਟੀ ਨੂੰ ਸੁਰੱਖਿਅਤ ਕਰਨ ਦਾ ਹੈ। ਮੈਂ ਇਸ ਰੈਜ਼ੋਲਿਊਸ਼ਨ ਦੇ ਨਾਲ ਵੀ ਸਹਿਮਤ ਹਾਂ। ਲੇਕਿਨ ਇਸ ਦੇ ਵਿਚ ਇਹ ਲਿਖਣਾ ਚਾਹੀਦਾ ਹੈ ਕਿ ਸਰਕਾਰ ਕੋਈ ਕਾਨੂੰਨ ਲੈ ਕੇ ਆਵੇ ਜਿਸ ਨਾਲ ਐਨ.ਆਰ.ਆਈਜ਼. ਦੇ ਐਸੇਟਸ ਨੂੰ ਪ੍ਰੋਟੈਕਟ ਕੀਤਾ ਜਾਵੇ। ਉਨ੍ਹਾਂ ਦੀਆਂ ਜਾਇਦਾਦਾਂ ਦਾ ਕੋਈ ਰਜਿਸਟਰ ਬਣਾਇਆ ਜਾਵੇ, ਸੈਕਟਰੀ ਲੈਵਲ ਦਾ ਕੋਈ ਆਫਿਸ ਕਰੀਏਟ ਕੀਤਾ ਜਾਵੇ, ਜਿਹੜਾ ਪ੍ਰੋਟੈਕਟਰ ਆਫ ਐਨ.ਆਰ.ਆਈਜ਼ ਐਸੇਟਸ ਹੋਵੇ। ਇਹ ਐਨ.ਆਰ.ਆਈਜ਼ ਦੇ ਭਲੇ ਦੀ ਗੱਲ ਕਰਦੇ ਹਨ। ਸਰਦਾਰ ਸੁਖਬੀਰ ਸਿੰਘ ਬਾਦਲ ਛੇ ਮਹੀਨੇ ਡਿਪਟੀ ਚੀਫ ਮਨਿਸਟਰ ਰਹੇ ਹਨ ਪਰ ਉਨ੍ਹਾਂ ਕੋਲੋਂ ਇਸ ਸਮੇਂ ਦੌਰਾਨ ਐਨ.ਆਰ.ਆਈਜ਼ ਦੇ ਹੱਕ ਵਿਚ ਇੱਕ ਵੀ ਬਿਆਨ ਨਹੀਂ ਸੁਣਿਆ। ਸਾਰੀ ਦੁਨੀਆਂ ਦੇ ਵਿਚ ਐਨ.ਆਰ.ਆਈਜ਼ ਵਾਸਤੇ ਮੀਟਿੰਗਾਂ ਹੁੰਦੀਆਂ ਹਨ ਪਰ ਸਾਡੇ ਇਥੇ ਕੋਈ ਮੀਟਿੰਗ ਨਹੀਂ ਹੋਈ। ਇਹ ਕੈਨੇਡਾ ਗਏ ਹਨ, ਅਮਰੀਕਾ ਗਏ ਹਨ.....

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਚੇਤਾ ਭੁੱਲ ਗਿਆ ਕਿ ਅੱਜ ਹੀ ਹਾਊਸ ਵਿਚ ਮਤਾ ਆਇਆ ਹੈ। ਇਹ ਇਸ ਪਾਸਿਓਂ ਆਇਆ ਹੈ, ਉਧਰੋਂ ਨਹੀਂ ਆਇਆ।

**ਮਾਨਯੋਗ ਸਪੀਕਰ :** ਕਿਸੇ ਪਾਸਿਓਂ ਆਇਆ ਹੋਵੇ, ਇਹ ਕੋਈ ਗੱਲ ਨਹੀਂ ਹੁੰਦੀ। ਮੇਰਾ ਮਤਲਬ ਹੈ ਕਿ ਐਨ.ਆਰ.ਆਈਜ਼ ਸਾਡੇ ਭਰਾ ਹਨ, ਇਹ ਸਾਡੇ ਆਪਣੇ ਹਨ। ਸਾਨੂੰ ਇਨ੍ਹਾਂ ਦੀ ਚਿੰਤਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਜੇਕਰ ਇਨ੍ਹਾਂ ਨੇ ਐਨ.ਆਰ.ਆਈਜ਼. ਦੀ ਚਿੰਤਾ ਦਾ ਪ੍ਰਗਟਾਵਾ ਕਰਨਾ ਹੈ ਤਾਂ ਸਰਕਾਰ ਨੂੰ ਸਮਝਾਉਣ ਦੀ ਅਪੀਲ ਕਰੋ। ਅੱਜ ਜੋ ਮਤਾ ਲਿਆਂਦਾ ਗਿਆ ਹੈ, ਇਸ ਨੂੰ ਇਨ੍ਹਾਂ ਨੂੰ ਐਪ੍ਰੀਸੀਏਟ ਕਰਨਾ ਚਾਹੀਦਾ ਹੈ। ਆਪ ਇਹ ਕੁਝ ਕਰਦੇ ਨਹੀਂ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਮੈਂ ਇਹ ਵੀ ਕਿਹਾ ਹੈ ਕਿ ਜਿਹੜਾ ਉਨ੍ਹਾਂ ਦੀ ਮੁਸ਼ਕਲ ਦਾ ਹੱਲ ਹੈ, ਉਹ ਇਕੱਲੇ ਮਤੇ ਲਿਆਉਣ ਨਾਲ ਨਹੀਂ ਹੁੰਦਾ। ਐਨ.ਆਰ.ਆਈਜ਼ ਦੇ ਪੱਖ ਵਿਚ ਕੋਈ ਨਵਾਂ ਕਾਨੂੰਨ ਹੋਣਾ ਚਾਹੀਦਾ ਹੈ। ਮਤੇ ਵਿਚ inadequate redressal ਹੈ। ਇਸ ਵਿਚ ਸਰਕਾਰ ਦੀ ਕੁਮਿੱਟਮੈਂਟ ਨਹੀਂ ਹੈ।

**ਮਾਨਯੋਗ ਸਪੀਕਰ :** ਇਹ ਮਤਾ ਐਨ.ਆਰ.ਆਈਜ਼ ਦੀਆਂ ਜਾਇਦਾਦਾਂ ਉਤੇ ਨਜਾਇਜ਼ ਕਬਜ਼ਿਆਂ ਬਾਰੇ ਝਗੜਿਆਂ ਦੇ ਜੋ ਕੇਸ ਹਨ, ਜਾਂ ਜਿਹੜੇ ਉਨ੍ਹਾਂ ਦੇ ਕੇਸ ਪੁਲਿਸ ਥਾਣਿਆਂ ਵਿਚ ਲੰਬਿਤ ਪਏ ਹਨ, ਉਨ੍ਹਾਂ ਦੀ ਕਾਰਵਾਈ ਵਿਚ ਤੇਜ਼ੀ ਲਿਆਉਣ ਵਾਸਤੇ ਹੈ। ਇਹ ਇਕ ਰੈਜ਼ੋਲਿਊਸ਼ਨ ਹੈ। ਹਾਊਸ ਦੇ ਵੱਲੋਂ ਇਸ ਦੇ ਲਈ ਤੁਸੀਂ ਗੱਲ ਕਰੋ, ਇਧਰ-ਉਧਰ ਦੀਆਂ ਗੱਲਾਂ ਨਾ ਕਰੋ ਜਿਨ੍ਹਾਂ ਦਾ ਕੋਈ ਮਤਲਬ ਨਹੀਂ ਹੁੰਦਾ। ਰੈਜ਼ੋਲਿਊਸ਼ਨ

[ ਮਾਨਯੋਗ ਸਪੀਕਰ ]

ਤੇ ਚਾਨਣਾ ਪਾਓ। ਜੇਕਰ ਕੋਈ ਚੰਗੀ ਸੁਜੈਸ਼ਨ ਦੇ ਸਕਦੇ ਹੋ ਤਾਂ ਅੱਛਾ ਹੈ, ਬੱਸ ਗੱਲ ਤਾਂ ਕੇਵਲ ਇੰਨੀ ਹੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਪੈਂਡਿੰਗ ਹੈ।

**ਮਾਨਯੋਗ ਸਪੀਕਰ :** ਅੱਛਾ, ਤੁਹਾਡਾ ਹੈ... (ਹਾਸਾ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਮੈਂਬਰ ਸਾਹਿਬ ਸ਼੍ਰੀ ਖੰਗੂੜਾ ਜੀ ਨੇ ਇਕ ਜਨਰਲ ਐਲੀਗੇਸ਼ਨ ਸਾਰੇ ਮਨਿਸਟਰ ਸਾਹਿਬਾਨ ਤੇ ਇਹ ਲਗਾ ਦਿੱਤਾ ** ** ** ** ਮੈਂ ਉਸ ਵਕਤ ਚੇਅਰ ਨੂੰ ਬੇਨਤੀ ਕੀਤੀ ਸੀ ਕਿ ਇਹ ਲਫਜ਼ ਐਕਸਪੰਜ ਕਰਵਾਏ ਜਾਣ। ਮੈਂਬਰ ਸਾਹਿਬ ਪ੍ਰਿਵਿਲੇਜ ਦਾ ਮਿਸਯੂਜ਼ ਕਰ ਰਹੇ ਹਨ। ਜਾਂ ਤਾਂ ਇਨ੍ਹਾਂ ਨੂੰ ਮੁਆਫੀ ਮੰਗਣੀ ਚਾਹੀਦੀ ਹੈ, ਨਹੀਂ ਤਾਂ ਪ੍ਰਿਵਿਲੇਜ ਪ੍ਰੋਸੀਡਿੰਗਜ਼ ਲਈ ਤਿਆਰ ਰਹਿਣ... (ਸਰਦਾਰ ਅਵਤਾਰ ਸਿੰਘ ਬਰਾੜ ਵੱਲੋਂ ਵਿਘਨ...)

**ਮਾਨਯੋਗ ਸਪੀਕਰ :** ਤੁਸੀਂ ਗੱਲ ਕਿਉਂ ਨਹੀਂ ਕਰਨ ਦਿੰਦੇ ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਇਹ ਜਨਰਲ ਐਲੀਗੇਸ਼ਨ ਦੀ ਥਾਂ ਤੇ ਕਿਸੇ ਦਾ ਨਾਂ ਲੈ ਕੇ ਐਲੀਗੇਸ਼ਨ ਲਗਾਉਣ ਕਿ ** ** ** ** ਤਾਂ ਜੋ ਹਾਊਸ ਉਸ ਦੇ ਖਿਲਾਫ ਕਾਰਵਾਈ ਕਰ ਸਕੇ। ਮੈਂਬਰ ਸਾਹਿਬ ਕੋਲ ਪ੍ਰਿਵਿਲੇਜ ਹੈ ਪਰ ਜੇਕਰ ਉਹ ਕਿਸੇ ਇਕ ਕਰਕੇ ਸਾਰੀ ਕਲਾਸ ਨੂੰ ਡੀਫੇਮ ਕਰਨ ਲੱਗ ਜਾਵੇ ਤਾਂ he should apologize for that. ਇਹ ਦੱਸਣ ਕਿ ਡਿਕਸੀ ਕੌਣ ਗਿਆ, ਉਸ ਦਾ ਨਾਮ ਦੱਸਣ ਨਾ ਕਿ ਸਾਰੀ ਕਲਾਸ ਤੇ ਜਨਰਲ ਐਲੀਗੇਸ਼ਨ ਲਗਾਉਣ।

**ਮਾਨਯੋਗ ਸਪੀਕਰ :** ਉਹ ਸਾਰੇ ਲਫਜ਼ ਮੈਂ ਪਹਿਲਾਂ ਹੀ ਐਕਸਪੰਜ ਕਰਵਾ ਦਿੱਤੇ ਹਨ। (ਇਸ ਸਮੇਂ ਸਰਦਾਰ ਜਸਬੀਰ ਸਿੰਘ ਖੰਗੂੜਾ ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਹੋਏ।) ਤੁਸੀਂ ਫਿਰ ਕਿਉਂ ਗੱਲ ਕਰਨ ਲੱਗ ਪਏ ਹੋ। ਤੁਸੀਂ ਆਪਣੇ ਆਪ ਹੀ ਖੜ੍ਹੇ ਹੋ ਜਾਂਦੇ ਹੋ, ਟਾਈਮ ਲਿਆ ਕਰੋ। ਮੈਂ ਇਹ ਮਤਾ ਪਾਸ ਕਰਵਾਉਣਾ ਚਾਹੁੰਦਾ ਹਾਂ। ਜਾਖੜ ਸਾਹਿਬ, ਤੁਸੀਂ ਦੋ ਮਿੰਟ ਲਈ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਸਪੀਕਰ ਸਾਹਿਬ, ਇਸ ਰੈਜੋਲਿਊਸ਼ਨ ਦਾ ਇੰਟੈਂਟ ਸਹੀ ਹੈ। ਅਸੀਂ ਪ੍ਰਾਪਰਟੀ ਦੀ ਸੁਰੱਖਿਆ ਵਾਸਤੇ ਇਹ ਲਿਆਂਦਾ ਹੈ। But here, the word NRI is a misnomer because the law does

**Expunged as ordered by the Chair.

not differentiate between an 'NRI' and 'Resident Only'. ਪ੍ਰਾਪਰਟੀ ਚਾਹੇ ਐਨ.ਆਰ.ਆਈ. ਦੀ ਹੋਵੇ ਜਾਂ ਇਥੋਂ ਦੇ ਰਹਿਣ ਵਾਲੇ ਦੀ ਹੋਵੇ, we need to look at it with a holistic attitude. What is the position in our tenancy law? ਗਿਰਦਾਵਰੀ ਦਾ ਮਸਲਾ ਹੈ। Girdawri was means to protect the tenants. ਪਰ ਇਸ ਵਿਚ ਪਟਵਾਰੀ ਨਾਲ ਮਿਲ ਕੇ ਜਿਹੜਾ ਵੀ ਆਪਣੇ ਨਾਂ ਗਿਰਦਾਵਰੀ ਕਰਵਾ ਲੈਂਦਾ ਹੈ, ਉਹੀ ਮਾਲਕ ਬਣ ਬੈਠਦਾ ਹੈ। ਪੰਜਾਬੀ ਵਿਚ ਇਕ ਕਹਾਵਤ ਹੈ ਕਿ, ਕਬਜ਼ਾ ਸੱਚਾ, ਬਾਕੀ ਸਭ ਝੂਠਾ। ਇਸ ਗੱਲ ਨੂੰ ਦੇਖਣ ਦੀ ਲੋੜ ਹੈ, ਚਾਹੇ ਤੁਹਾਡੀ ਸਰਕਾਰ ਹੋਵੇ ਚਾਹੇ ਕਾਂਗਰਸ ਦੀ ਸਰਕਾਰ ਹੋਵੇ। ਇੱਕ ਆਮ ਬੰਦੇ ਨੂੰ ਜੋ ਤੁਸੀਂ ਸਬਸਿਡੀਆਂ ਦੇ ਗੱਫੇ ਦੇਈ ਜਾਂਦੇ ਹੋ, ਇਸ ਦੀ ਅੱਜ ਤੱਕ ਪੁਲੀਟੀਕਲ ਕਲਾਸ ਨੂੰ ਸਮਝ ਹੀ ਨਹੀਂ ਆਈ ਜਦੋਂ ਕਿ ਲੋਕ ਗੁੱਡ ਗਵਰਨੈਂਸ ਭਾਲਦੇ ਹਨ। ਆਮ ਲੋਕ ਆਪਣੇ ਕੰਮਾਂ ਲਈ ਚੱਕਰ ਮਾਰਦੇ-ਮਾਰਦੇ ਹੰਭ ਜਾਂਦੇ ਹਨ। ਚਾਹੇ ਕੋਈ ਸ਼ਹਿਰ ਦਾ ਰਹਿਣ ਵਾਲਾ ਹੋਵੇ, ਚਾਹੇ landless tenancy laws ਹੋਣ, ਇਨ੍ਹਾਂ ਸਾਰਿਆਂ ਨੂੰ ਦੇਖਣ ਦੀ ਲੋੜ ਹੈ। These are the issues to be resolved and this is why we are here. ਚਾਹੇ ਕੋਈ ਐਨ.ਆਰ.ਆਈ. ਹੈ ਜਾਂ ਆਮ ਆਦਮੀ ਹੈ, ਉਹ ਪਰੇਸ਼ਾਨ ਹੈ। ਪਿੰਡ-ਪਿੰਡ ਵਿਚ ਅਜਿਹੇ ਕੇਸ ਹਨ। ਮੈਂ ਅਜਿਹੇ 50 ਕੇਸ ਦੱਸ ਸਕਦਾ ਹਾਂ ਜਿਥੇ ਜ਼ਮੀਨਾਂ ਤੇ ਕਬਜ਼ਾ ਕੀਤਾ ਹੋਇਆ ਹੈ, ਮਕਾਨਾਂ ਤੇ ਕਬਜ਼ਾ ਹੋ ਰਿਹਾ ਹੈ। Consolidation of holding ਕਦੋਂ ਹੋਈ ਸੀ, ਕਿੰਨੀ ਸਰਪਲੱਸ ਜ਼ਮੀਨ ਨਿਕਲੀ ਸੀ? ਉਸ ਤੋਂ ਬਾਅਦ ਅੱਜ ਤੱਕ ਕਿਹੜੇ ਬੰਦੇ ਕੋਲ ਸਰਪਲੱਸ ਜ਼ਮੀਨ ਹੈ ਇਹ ਅਜਿਹੇ ਇਸ਼ੂ ਹਨ ਜਿਨ੍ਹਾਂ ਨੂੰ ਡਿਸਕਸ ਕੀਤਾ ਜਾਣਾ ਬਣਦਾ ਹੈ। ਜੇਕਰ ਹੁਣ ਮੁੱਖ ਮੰਤਰੀ ਸਾਹਿਬ ਬੈਠੇ ਹੁੰਦੇ, ਵਿੱਤ ਮੰਤਰੀ ਜੀ ਬੈਠੇ ਹੁੰਦੇ ਤਾਂ ਉਹ ਵੀ ਅਜਿਹੇ ਇਸ਼ੂਜ਼ ਨਾਲ ਸਹਿਮਤ ਹੁੰਦੇ। They should look at these things and find a solution. ਧੰਨਵਾਦ।

**ਮਾਨਯੋਗ ਸਪੀਕਰ :** ਜਾਖੜ ਜੀ, ਤੁਹਾਡਾ ਸੁਜੈਸ਼ਨ ਆ ਗਿਆ ਹੈ। (ਇਸ ਸਮੇਂ ਸਰਦਾਰ ਜਸਬੀਰ ਸਿੰਘ ਖੰਗੂੜਾ ਫਿਰ ਬੋਲਣ ਲਈ ਖੜ੍ਹੇ ਹੋਏ।) ਜੇਕਰ ਬੋਲਣਾ ਹੈ ਤਾਂ ਪਹਿਲਾਂ ਸੌਰੀ ਫੀਲ ਕਰੋ। ਜੇਕਰ ਬੋਲਣਾ ਹੈ ਤਾਂ ਆਪਣੇ ਆਪ ਤੇ ਥੋੜ੍ਹਾ ਜਿਹਾ ਕੰਟਰੋਲ ਰੱਖੋ। ...(ਵਿਘਨ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ -

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਵਿਦੇਸ਼ੀ ਨਿਵੇਸ਼ ਨੂੰ ਉਤਸ਼ਾਹਿਤ ਕਰਨ ਹਿੱਤ ਐਨ.ਆਰ.ਆਈਜ਼ ਦੀਆਂ ਜਾਇਦਾਦਾਂ ਉਤੇ ਨਜਾਇਜ਼ ਕਬਜ਼ਿਆਂ ਬਾਰੇ ਝਗੜਿਆਂ ਦੇ ਜੋ ਕੇਸ ਵੱਖ-ਵੱਖ ਜ਼ਿਲ੍ਹਿਆਂ ਦੇ ਅਧਿਕਾਰੀਆਂ ਕੋਲ ਜਾਂ ਥਾਣਿਆਂ ਵਿਚ ਲੰਬਿਤ ਪਏ ਹਨ, ਉਨ੍ਹਾਂ ਨੂੰ ਸਮਾਂ-ਬੱਧ ਕਰਕੇ ਫੁਰਤੀ ਨਾਲ ਨਿਪਟਾਉਣ ਲਈ ਤੁਰੰਤ ਕਦਮ ਚੁੱਕੇ ਜਾਣ।"

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

ਮਾਨਯੋਗ ਸਪੀਕਰ : ਹੁਣ ਸਦਨ ਵੀਰਵਾਰ, ਮਿਤੀ 9 ਜੁਲਾਈ, 2009 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਵੀਰਵਾਰ, ਮਿਤੀ 9 ਜੁਲਾਈ, 2009 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

---

# APPENDIX
# TO
# PUNJAB VIDHAN SABHA
# DEBATES

*Wednesday, the 8th July, 2009*

*Vol. VII—No. 3*

---

## STARRED QUESTION AND ANSWER

### ਪ੍ਰਾਈਵੇਟ ਸਕੂਲਾਂ ਦੁਆਰਾ ਵਿਦਿਆਰਥੀਆਂ ਦੀ ਆਰਥਿਕ ਲੁੱਟ

*1012. **ਸਰਦਾਰ ਅਵਤਾਰ ਸਿੰਘ ਬਰਾੜ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸਰਕਾਰ ਦੇ ਧਿਆਨ ਵਿਚ ਹੈ ਕਿ ਪੰਜਾਬ ਰਾਜ ਵਿਚ ਪ੍ਰਾਈਵੇਟ ਸਕੂਲ ਵਿਸ਼ੇਸ਼ ਤੌਰ ਤੇ ਸੀ.ਬੀ.ਐਸ.ਈ. ਸਕੂਲ ਬਿਨਾਂ ਕਿਸੇ ਅਧਿਕਾਰਤ ਅਥਾਰਿਟੀ ਦੇ ਫੀਸਾਂ ਵਧਾ ਰਹੇ ਹਨ ਅਤੇ ਹੋਰ ਖਰਚਿਆਂ ਦੇ ਰੂਪ ਵਿਚ ਗਰੀਬ ਮਾਪਿਆਂ ਤੇ ਵਾਧੂ ਆਰਥਿਕ ਭਾਰ ਪਾ ਰਹੇ ਹਨ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਸਬੰਧੀ ਰੈਗੂਲੇਟਰੀ ਅਥਾਰਿਟੀ ਸਥਾਪਤ ਕਰਨ ਦਾ ਸਰਕਾਰ ਦਾ ਇਰਾਦਾ ਹੈ?

**ਡਾਕਟਰ ਉਪਿੰਦਰਜੀਤ ਕੌਰ** : ਹਾਂ, ਸ਼੍ਰੀਮਾਨ ਜੀ। ਮੀਡੀਆ ਤੇ ਲੋਕਾਂ ਰਾਹੀਂ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਚਾਲੂ ਸਾਲ ਦੌਰਾਨ ਪ੍ਰਾਈਵੇਟ ਸਕੂਲਾਂ ਦੁਆਰਾ ਗੈਰ ਵਾਜਬ ਢੰਗ ਨਾਲ ਵਿਦਿਆਰਥੀਆਂ ਤੋਂ ਫੀਸਾਂ ਲਈਆਂ ਜਾ ਰਹੀਆਂ ਹਨ। ਪ੍ਰਾਈਵੇਟ ਸਿੱਖਿਆ ਸੰਸਥਾਵਾਂ ਵਿਚ ਫੀਸਾਂ ਤੇ ਕੰਟਰੋਲ ਕਰਨ ਲਈ ਸਰਕਾਰ ਦਾ ਇਕ ਉੱਚ ਪੱਧਰੀ ਕਮੇਟੀ ਗਠਿਤ ਕਰਨ ਦਾ ਵਿਚਾਰ ਹੈ ਜੋ ਇਸ ਮੁੱਦੇ ਤੇ ਡੂੰਘੀ ਸੋਚ-ਵਿਚਾਰ ਕਰਕੇ ਆਪਣੀਆਂ ਸਿਫਾਰਸ਼ਾਂ ਦੇਵੇਗੀ। ਕਮੇਟੀ ਵਲੋਂ ਦਿੱਤੇ ਸੁਝਾਵਾਂ ਨੂੰ ਧਿਆਨ ਵਿਚ ਰੱਖ ਕੇ ਸਰਕਾਰ ਇਕ ਪਾਲਿਸੀ ਤਿਆਰ ਕਰੇਗੀ ਤਾਂ ਕਿ ਪ੍ਰਾਈਵੇਟ ਸਿੱਖਿਆ ਸੰਸਥਾਵਾਂ ਵਿਦਿਆਰਥੀਆਂ ਤੋਂ ਲਈਆਂ ਜਾ ਰਹੀਆਂ ਕਥਿਤ ਤੌਰ ਤੇ ਜ਼ਿਆਦਾ ਫੀਸਾਂ ਅਤੇ ਫੰਡਾਂ ਨੂੰ ਰੈਗੂਲੇਟ ਕੀਤਾ ਜਾ ਸਕੇ।

---

## ਪੰਚਾਇਤੀ ਜ਼ਮੀਨ ਤੋਂ ਅਣ ਅਧਿਕਾਰਤ ਕਬਜ਼ੇ ਹਟਾਉਣਾ

*1029. ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਐਮ.ਐਲ.ਏ. ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਜ਼ਿਲ੍ਹਾ ਮਾਨਸਾ ਵਿੱਚ ਅਣਅਧਿਕਾਰਤ ਕਾਸ਼ਤਕਾਰਾਂ ਦੁਆਰਾ ਤਹਿਸੀਲਵਾਰ ਗ੍ਰਾਮ ਪੰਚਾਇਤਾਂ ਦੀ ਖੇਤੀਯੋਗ ਕਿੰਨੀ ਜ਼ਮੀਨ ਕਾਬਜ਼ ਕੀਤੀ ਗਈ ਹੈ;

(ਅ) ਸਰਕਾਰ ਦੁਆਰਾ ਕਾਬਜ਼ ਕੀਤੀ ਗਈ ਜ਼ਮੀਨ ਨੂੰ ਛੁਡਾਉਣ ਲਈ ਕੀ ਕਦਮ ਚੁੱਕੇ ਗਏ ਹਨ/ਚੁੱਕੇ ਜਾਣੇ ਤਜ਼ਵੀਜ਼ਤ ਹਨ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ, ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ

ਸ੍ਰੀ ਮਾਨ ਜੀ,

ਸਵਾਲ ਦਾ ਜਵਾਬ ਅਨੁਲੱਗ 'ੳ' ਅਤੇ 'ਅ' ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

**SARDAR RANJIT SINGH BRAHAMPURA, RURAL DEVELOPMENT AND PANCHAYATS, MINISTER.**

**Sir,**

**Answer of the question Annexure 'A' and 'B' is placed on the table of the house.**

## ਅਨੁਲੱਗ - ੳ /ਲanਤ

~~ਸਵਾਲ ਨੰ: *1029 ਸਬੰਧੀ ਮੰਗੀ ਸੂਚਨਾ ਹੇਠ ਲਿਖੇ ਅਨੁਸਾਰ ਪੇਸ਼ ਹੈ ਜੀ:-~~

(ੳ) ਜ਼ਿਲ੍ਹਾ ਮਾਨਸਾ ਵਿੱਚ ਗਰਾਮ ਪੰਚਾਇਤਾਂ ਦੀਆਂ ਖੇਤੀ ਯੋਗ ਸ਼ਾਮਲਾਤ ਜ਼ਮੀਨ ਤੇ ਤਹਿਸੀਲਵਾਰ ਅਤੇ ਪਿੰਡ ਵਾਰ ਕੀਤੇ ਨਜ਼ਾਇਜ਼ ਕਾਬਜ਼ਾਂ ਦੀ ਸੂਚਨਾਂ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਤਹਿਸੀਲ ਦਾ ਨਾਂ | ਬਲਾਕ ਦਾ ਨਾਮ | ਪਿੰਡ ਦਾ ਨਾਮ | ਨਜ਼ਾਇਜ਼ ਕਬਜ਼ੇ ਹੇਠ ਰਕਬਾ ਏ:ਕ:ਮ |
|---|---|---|---|---|
| 1 | ਸਰਦੂਲਗੜ੍ਹ | ਸਰਦੂਲਗੜ੍ਹ | ਆਲੀਕੇ | 4-0-08 |
| | ਸਰਦੂਲਗੜ੍ਹ | ਸਰਦੂਲਗੜ੍ਹ | ਆਦਮਕੇ | 26-3-03 |
| | ਸਰਦੂਲਗੜ੍ਹ | ਸਰਦੂਲਗੜ੍ਹ | ਖੈਰਾ ਖੁਰਦ | 5-6-17 |
| 2 | ਮਾਨਸਾ | ਮਾਨਸਾ | ਡੇਲੂਆਣਾ | 33-3-18 |
| | ਮਾਨਸਾ | ਮਾਨਸਾ | ਮਾਨਸਾ ਖੁਰਦ | 31-7-10 |
| | ਮਾਨਸਾ | ਮਾਨਸਾ | ਠੂਠਿਆਂ ਵਾਲੀ | 0-4-10 |
| | ਮਾਨਸਾ | ਮਾਨਸਾ | ਭਾਈਦੇਸਾ | 1-0-11 |
| | ਮਾਨਸਾ | ਮਾਨਸਾ | ਖਿੱਲਣ | 1-7-15 |
| 3 | ਮਾਨਸਾ | ਭੀਖੀ | ਕਿਸ਼ਨਗੜ੍ਹ ਫਰਵਾਹੀ | 1-0-00 |
| | ਮਾਨਸਾ | ਭੀਖੀ | ਹਮੀਰਗੜ੍ਹ ਢੈਪਈ | 4-2-00 |
| | ਮਾਨਸਾ | ਭੀਖੀ | ਖੀਵਾ ਖੁਰਦ | 12-1-14 |
| 4 | ਬੁਢਲਾਡਾ | ਬੁਢਲਾਡਾ | ਹਸਨਪੁਰ | 1-7-14 |
| | ਬੁਢਲਾਡਾ | ਬੁਢਲਾਡਾ | ਹਸਨਪੁਰ | 11-1-11 |
| | ਬੁਢਲਾਡਾ | ਬੁਢਲਾਡਾ | ਆਡਿਆਂਵਾਲੀ | 0-2-13 |
| | ਬੁਢਲਾਡਾ | ਬੁਢਲਾਡਾ | ਬਰ੍ਹੇ | 3-2-11 |
| | ਬੁਢਲਾਡਾ | ਬੁਢਲਾਡਾ | ਮਘਾਣੀਆ | 0-0-12 |
| 5 | ਮਾਨਸਾ | ਝੁਨੀਰ | ਬੈਹਣੀਵਾਲ | 24-4-05 |
| | ਮਾਨਸਾ | ਝੁਨੀਰ | ਦਲੀਏਵਾਲਾ | 20-4-18 |
| | ਕੁੱਲ ਜੋੜ | | | 184-6-10 |

## ਅਨੁਲੱਗ - ਅ

(ਅ) ਸਰਕਾਰ ਵਲੋਂ ਗਰਾਮ ਪੰਚਾਇਤਾਂ ਦੀ ਸ਼ਾਮਲਾਤ ਜ਼ਮੀਨ ਨੂੰ ਨਜਾਇਜ਼ ਕਬਜ਼ੇ ਤੋਂ ਮੁਕਤ ਕਰਵਾਉਣ ਲਈ ਕਾਨੂੰਨੀ ਰਸਤਾ ਅਖਤਿਆਰ ਕੀਤਾ ਗਿਆ ਹੈ। ਇਨ੍ਹਾਂ ਨਜ਼ਾਇਜ਼ ਕਾਬਜ਼ਕਾਰਾਂ ਵਿਰੁੱਧ ਕੁਲੈਕਟਰ ਅਤੇ ਹੋਰ ਕੰਪੀਟੈਂਟ ਅਦਾਲਤਾਂ ਵਿੱਚ ਬੇਦਖਲੀ ਦੇ ਕੇਸ ਦਾਇਰ ਕੀਤੇ ਹੋਏ ਹਨ ਜੋ ਵੱਖ ਵੱਖ ਸਟੇਜ਼ ਤੇ ਚਲ ਰਹੇ ਹਨ। ਸੂਚਨਾਂ ਹੇਠ ਲਿਖੇ ਅਨੁਸਾਰ ਪੇਸ਼ ਹੈ:-

| ਲੜੀ ਨੰ: | ਤਹਿਸੀਲ ਦਾ ਨਾਂ | ਬਲਾਕ ਦਾ ਨਾਮ | ਪਿੰਡ ਦਾ ਨਾਮ | ਨਜ਼ਾਇਜ਼ ਕਬਜ਼ੇ ਹੇਠ ਰਕਬਾ | ਨਜ਼ਾਇਜ਼ ਕਬਜ਼ਾ ਛੁਡਾਉਣ ਲਈ ਕੀਤੀ ਗਈ ਕਾਰਵਾਈ ਦਾ ਵੇਰਵਾ |
|---|---|---|---|---|---|
| 1 | ਸਰਦੂਲਗੜ੍ਹ | ਸਰਦੂਲਗੜ੍ਹ | ਆਲੀਕੇ | 4-0-08 | ਏ.ਡੀ.ਸੀ. (ਵਿ) ਵਲੋਂ ਕੇਸ ਦਾ ਫੈਸਲਾ ਪੰਚਾਇਤ ਦੇ ਵਿਰੁੱਧ ਕਰ ਦਿੱਤਾ ਸੀ ਇਸ ਦੀ ਅਪੀਲ ਪੰਚਾਇਤ ਵਲੋਂ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ ਦੀ ਅਦਾਲਤ ਵਿੱਚ ਦਾਇਰ ਕਰ ਦਿੱਤੀ ਸੀ। ਉਨ੍ਹਾਂ ਵਲੋਂ ਏ.ਡੀ.ਸੀ. ਦੇ ਫੈਸਲੇ ਨੂੰ ਰੱਦ ਕਰ ਦਿੱਤਾ ਸੀ। ਇਸ ਸਬੰਧੀ ਨਜ਼ਾਇਜ਼ ਕਾਬਜ਼ਾਂ ਵਲੋਂ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈਕੋਰਟ ਵਲੋਂ ਸਟੇਅ ਪ੍ਰਾਪਤ ਕਰ ਲਈ ਸੀ। ਇਸ ਸਬੰਧੀ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰ; 1068 ਆਫ 2008 ਬਲਦੇਵ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ ਬਲਾਕ ਸਰਦੂਲਗੜ, ਸਿਵਲ ਰਿਟ ਪਟੀਸ਼ਨ ਨੰ: 1069 ਆਫ 2008,ਮਲਕੀਤ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ, ਸਿਵਲ ਰਿੱਟ ਪਟੀਸ਼ਨ ਨੰ; 761 ਆਫ 2008 ਮੇਵਾ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ, ਸਿਵਲ ਰਿਟ ਪਟੀਸ਼ਨ ਨੰ: 1061 ਆਫ 2008 ਮੁਕੰਦ ਸਿੰਘ ਗਰਾਮ ਪੰਚਾਇਤ ਆਲੀਕੇ, ਸਿਵਲ ਰਿੱਟ ਪਟੀਸ਼ਨ ਨੰ: 1066 ਆਫ 2008 ਗੁਰਤੇਜ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ, ਸਿਵਲ ਰਿੱਟ ਪਟੀਸ਼ਨ ਨੰ: 1073 ਆਫ 2008 |

| | | | | |
|---|---|---|---|---|
| | | | | ਗੁਰਸੇਵਕ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ ਦਾਇਰ ਹੈ। ਸਟੇਅ ਤੁੜਵਾਉਣ ਲਈ ਜਵਾਬ ਦਾਵਾ ਵੈੱਟ ਕਰਵਾਇਆ ਜਾ ਚੁੱਕਾ ਹੈ,ਦਾਇਰ ਕਰਨਾ ਹੈ। |
| ਸਰਦੂਲਗੜ੍ਹ | ਸਰਦੂਲਗੜ੍ਹ | ਆਦਮਕੇ | 26-3-03 | ਡਾਇਰੈਕਟਰ ਚੱਕਬੰਦੀ ਵਲੋਂ ਕੇਸ ਦਾ ਫੈਸਲਾ ਨਜ਼ਾਇਜ਼ ਕਾਬਜ਼ਾਂ ਦੇ ਹੱਕ ਵਿੱਚ ਕਰਦੇ ਹੋਏ ਜ਼ਮੀਨ ਉਹਨਾਂ ਦੇ ਖਾਤਿਆਂ ਵਿੱਚ ਤਕਸੀਮ ਕਰ ਦਿੱਤੀ ਸੀ। ਇਸ ਸਬੰਧੀ ਪੰਚਾਇਤ ਵਲੋਂ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰ: 5460 ਗਰਾਮ ਪੰਚਾਇਤ ਆਦਮਕੇ ਬਨਾਮ ਗੁਰਨਾਮ ਸਿੰਘ ਆਦਿ ਦਾਇਰ ਕੀਤੀ ਹੋਈ ਹੈ। ਕੇਸ ਦਾ ਫੈਸਲਾ ਹੋਣਾ ਬਾਕੀ ਹੈ। |
| ਸਰਦੂਲਗੜ੍ਹ | ਸਰਦੂਲਗੜ੍ਹ | ਖੈਰਾ ਖੁਰਦ | 5-6-17 | ਸ੍ਰੀਮਤੀ ਮੂਨੀ ਦੇਵੀ ਵਿਧਵਾ ,ਉਦੇ ਰਾਮ ਆਦਿ ਦੇ ਕੇਸ ਦਾ ਫੈਸਲਾ ਸਿਵਲ ਕੋਰਟ ਸਰਦੂਲਗੜ੍ਹ ਵਲੋਂ ਪੰਚਾਇਤ ਦੇ ਵਿਰੁੱਧ ਕਰ ਦਿੱਤਾ ਸੀ। ਇਸ ਫੈਸਲੇ ਦੇ ਵਿਰੁੱਧ ਪੰਚਾਇਤ ਵਲੋਂ ਅਪੀਲ ਮਾਨਯੋਗ ਸੈਸ਼ਨ ਕੋਰਟ ਮਾਨਸਾ ਵਿਖੇ ਦਾਇਰ ਕੀਤੀ ਹੋਈ ਹੈ,ਫੈਸਲਾ ਹੋਣਾ ਬਾਕੀ ਹੈ। |
| ਮਾਨਸਾ | ਮਾਨਸਾ | ਡੇਲੁਆਣਾ | 33-3-18 | 1. 4-1-13 ਰਕਬੇ ਦੇ 4 ਕੇਸਾਂ ਦਾ ਫੈਸਲਾ ਕੁਲੈਕਟਰ (ਡੀ.ਡੀ.ਪੀ.ਓ.) ਮਾਨਸਾ ਵਲੋਂ ਪੰਚਾਇਤ ਦੇ ਹੱਕ ਵਿੱਚ ਕਰ ਦਿੱਤਾ ਗਿਆ ਸੀ ਪ੍ਰੰਤੂ ਸਬੰਧਤ ਨਜ਼ਾਇਜ਼ ਕਾਬਜ਼ਕਾਰਾਂ ਵਲੋਂ ਇਸ ਵਿਚੋਂ 2-4-09 ਰਕਬੇ ਦੇ 3 ਕੇਸਾਂ ਦੀ ਜੇ.ਡੀ.ਸੀ., ਆਈ. ਆਰ. ਡੀ.ਪੀ. ਪੰਜਾਬ, ਚੰਡੀਗੜ੍ਹ ਅਤੇ 1-5-04 ਰਕਬੇ ਦੇ 1 ਕੇਸ ਦੀ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਪਾਸ ਅਪੀਲ ਦਾਇਰ ਕੀਤੀ ਗਈ ਹੈ। ਜਿਸ ਦੀ ਤਾਰੀਖ ਪੇਸ਼ੀ ਕ੍ਰਮਵਾਰ 22/7/09 ਅਤੇ 29/7/09 ਮੁਕਰਰ ਹੈ।<br>2. 23-0-17 ਰਕਬੇ ਦੇ 26 ਕੇਸਾਂ ਦਾ ਫੈਸਲਾ ਪੰਚਾਇਤ ਦੇ ਹੱਕ |

| | | | | | |
|---|---|---|---|---|---|
| | | | | | ਗੁਰਸੇਵਕ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ ਦਾਇਰ ਹੈ। ਸਟੇਅ ਤੁੜਵਾਉਣ ਲਈ ਜਵਾਬ ਦਾਵਾ ਵੈਟ ਕਰਵਾਇਆ ਜਾ ਚੁੱਕਾ ਹੈ,ਦਾਇਰ ਕਰਨਾ ਹੈ। |
| | ਸਰਦੂਲਗੜ੍ਹ | ਸਰਦੂਲਗੜ੍ਹ | ਆਦਮਕੇ | 26-3-03 | ਡਾਇਰੈਕਟਰ ਚੱਕਬੰਦੀ ਵਲੋਂ ਕੇਸ ਦਾ ਫੈਸਲਾ ਨਜ਼ਾਇਜ਼ ਕਾਬਜ਼ਾਂ ਦੇ ਹੱਕ ਵਿੱਚ ਕਰਦੇ ਹੋਏ ਜ਼ਮੀਨ ਉਹਨਾਂ ਦੇ ਖਾਤਿਆਂ ਵਿੱਚ ਤਕਸੀਮ ਕਰ ਦਿੱਤੀ ਸੀ। ਇਸ ਸਬੰਧੀ ਪੰਚਾਇਤ ਵਲੋਂ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰ: 5460 ਗਰਾਮ ਪੰਚਾਇਤ ਆਦਮਕੇ ਬਨਾਮ ਗੁਰਨਾਮ ਸਿੰਘ ਆਦਿ ਦਾਇਰ ਕੀਤੀ ਹੋਈ ਹੈ। ਕੇਸ ਦਾ ਫੈਸਲਾ ਹੋਣਾ ਬਾਕੀ ਹੈ। |
| | ਸਰਦੂਲਗੜ੍ਹ | ਸਰਦੂਲਗੜ੍ਹ | ਖੈਰਾ ਖੁਰਦ | 5-6-17 | ਸ੍ਰੀਮਤੀ ਮੂਨੀ ਦੇਵੀ ਵਿਧਵਾ ,ਉਦੈ ਰਾਮ ਆਦਿ ਦੇ ਕੇਸ ਦਾ ਫੈਸਲਾ ਸਿਵਲ ਕੋਰਟ ਸਰਦੂਲਗੜ੍ਹ ਵਲੋਂ ਪੰਚਾਇਤ ਦੇ ਵਿਰੁੱਧ ਕਰ ਦਿੱਤਾ ਸੀ। ਇਸ ਫੈਸਲੇ ਦੇ ਵਿਰੁੱਧ ਪੰਚਾਇਤ ਵਲੋਂ ਅਪੀਲ ਮਾਨਯੋਗ ਸੈਸ਼ਨ ਕੋਰਟ ਮਾਨਸਾ ਵਿਖੇ ਦਾਇਰ ਕੀਤੀ ਹੋਈ ਹੈ,ਫੈਸਲਾ ਹੋਣਾ ਬਾਕੀ ਹੈ। |
| 2 | ਮਾਨਸਾ | ਮਾਨਸਾ | ਡੇਲੂਆਣਾ | 33-3-18 | 1. 4-1-13 ਰਕਬੇ ਦੇ 4 ਕੇਸਾਂ ਦਾ ਫੈਸਲਾ ਕੁਲੈਕਟਰ (ਡੀ.ਡੀ.ਪੀ.ਓ.) ਮਾਨਸਾ ਵਲੋਂ ਪੰਚਾਇਤ ਦੇ ਹੱਕ ਵਿੱਚ ਕਰ ਦਿੱਤਾ ਗਿਆ ਸੀ ਪ੍ਰੰਤੂ ਸਬੰਧਤ ਨਜ਼ਾਇਜ਼ ਕਾਬਜ਼ਕਾਰਾਂ ਵਲੋਂ ਇਸ ਵਿਚੋਂ 2-4-09 ਰਕਬੇ ਦੇ 3 ਕੇਸਾਂ ਦੀ ਜੇ.ਡੀ.ਸੀ., ਆਈ. ਆਰ. ਡੀ.ਪੀ. ਪੰਜਾਬ, ਚੰਡੀਗੜ੍ਹ ਅਤੇ 1-5-04 ਰਕਬੇ ਦੇ 1 ਕੇਸ ਦੀ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਪਾਸ ਅਪੀਲ ਦਾਇਰ ਕੀਤੀ ਗਈ ਹੈ। ਜਿਸ ਦੀ ਤਾਰੀਖ ਪੇਸ਼ੀ ਕ੍ਰਮਵਾਰ 22/7/09 ਅਤੇ 29/7/09 ਮੁਕਰਰ ਹੈ।<br>2. 23-0-17 ਰਕਬੇ ਦੇ 26 ਕੇਸਾਂ ਦਾ ਫੈਸਲਾ ਪੰਚਾਇਤ ਦੇ ਹੱਕ |

| | | | | | |
|---|---|---|---|---|---|
| | ਮਾਨਸਾ | ਮਾਨਸਾ | ਭਾਈਦੇਸਾ | 1-0-11 | 1-0-11 ਰਕਬੇ ਦੇ 2 ਕੇਸਾਂ ਦਾ ਫੈਸਲਾ ਪੰਚਾਇਤ ਦੇ ਹੱਕ ਵਿੱਚ ਹੋ ਗਿਆ ਹੈ। ਨਜ਼ਾਇਜ਼ ਕਬਜ਼ਾਂ ਦੂਰ ਕਰਵਾਉਣ ਲਈ ਕਬਜ਼ਾ ਵਾਰੰਟ ਪ੍ਰਾਪਤ ਕਰ ਲਿਆ ਹੈ ਅਤੇ ਪੁਲਿਸ ਸਹਾਇਤਾ ਲੈਣ ਲਈ ਉਪ ਮੰਡਲ ਮੈਜਿਸਟਰੇਟ ਮਾਨਸਾ ਨੂੰ ਲਿਖਿਆ ਜਾ ਚੁੱਕਾ ਹੈ। |
| | ਮਾਨਸਾ | ਮਾਨਸਾ | ਖਿੱਲਣ | 1-7-15 | 1-7-15 ਰਕਬੇ ਦੇ 2 ਕੇਸਾਂ ਦਾ ਫੈਸਲਾ ਪੰਚਾਇਤ ਦੇ ਹੱਕ ਵਿੱਚ ਹੋ ਚੁੱਕਾ ਹੈ। ਨਜ਼ਾਇਜ਼ ਕਬਜ਼ਾ ਦੂਰ ਕਰਵਾਉਣ ਲਈ ਕਬਜ਼ਾ ਵਾਰੰਟ ਪ੍ਰਾਪਤ ਕੀਤਾ ਜਾ ਰਿਹਾ ਹੈ। |
| 3 | ਮਾਨਸਾ | ਭੀਖੀ | ਕਿਸ਼ਨਗੜ੍ਹ ਫਰਵਾਹੀ | 1-0-00 | 1-0-00 ਰਕਬੇ ਦਾ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਲੋਂ ਐਡਮਿਟ ਹੋ ਚੁੱਕਾ ਹੈ। ਜਿਸ ਦੀ ਤਾਰੀਖ ਪੇਸ਼ੀ ਨਹੀਂ ਮਿਲੀ। |
| | ਮਾਨਸਾ | ਭੀਖੀ | ਹਮੀਰਗੜ੍ਹ ਢੈਪਈ | 4-2-00 | 4-2-00 ਰਕਬੇ ਦਾ ਕੇਸ ਜਰਨੈਲ ਸਿੰਘ/ਪੰਜਾਬ ਸਿੰਘ ਕਾਬਜ਼ਕਾਰ ਨੇ ਡਾਇਰੈਕਟਰ ਕੰਸੋਲੀਡੇਸ਼ਨ ਜਲੰਧਰ ਦੇ ਕਲੇਮ ਪਾਇਆ ਹੈ। ਪੰਚਾਇਤ ਇਸ ਨੂੰ ਡਿਫੈਂਡ ਕਰ ਰਹੀ ਹੈ ਅਤੇ ਅਵਿਕਸ਼ਨ ਦਾ ਕੇਸ ਪਾਇਆ ਜਾ ਰਿਹਾ ਹੈ। |
| | ਮਾਨਸਾ | ਭੀਖੀ | ਖੀਵਾ ਖੁਰਦ | 12-1-14 | 12-1-14 ਰਕਬੇ ਦਾ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਲੋਂ ਕੇਸ ਦਾ ਫੈਸਲਾ ਪੰਚਾਇਤ ਦੇ ਖਿਲਾਫ ਕਰ ਦਿੱਤਾ ਹੈ ਇਸ ਦੀ ਅਪੀਲ ਸੁਪਰੀਮ ਕੋਰਟ ਵਿੱਚ ਪਾਈ ਜਾ ਰਹੀ ਹੈ। |
| 4 | ਬੁਢਲਾਡਾ | ਬੁਢਲਾਡਾ | ਹਸਨਪੁਰ | 1-7-14 | 1-7-14 ਰਕਬੇ ਦਾ ਕੇਸ ਰਿੱਟ ਪਟੀਸ਼ਨ ਨੰ: 10934 ਆਫ 2004 ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਫੈਸਲੇ ਲਈ ਰਾਖਵਾਂ ਰੱਖਿਆ ਹੋਇਆ ਹੈ। |
| | ਬੁਢਲਾਡਾ | ਬੁਢਲਾਡਾ | ਹਸਨਪੁਰ | 11-1-11 | 11-1-11 ਰਕਬੇ ਦਾ ਕੇਸ ਰਿੱਟ ਪਟੀਸ਼ਨ ਨੰ: 10935 ਆਫ 2004 ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਫੈਸਲੇ ਲਈ ਰਾਖਵਾਂ ਰੱਖਿਆ ਹੋਇਆ ਹੈ। |
| | ਬੁਢਲਾਡਾ | ਬੁਢਲਾਡਾ | ਆਡਿਆਂ ਵਾਲੀ | 0-2-13 | 0-2-13 ਰਕਬੇ ਦਾ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ |

| | | | | | |
|---|---|---|---|---|---|
| | | | | | ਵਿੱਚ ਚਲਦਾ ਹੈ। ਹੁਣ ਪੰਚਾਇਤ ਨੇ ਜਮੀਨ ਦਾ ਕਬਜ਼ਾ ਲੈ ਲਿਆ ਹੈ। |
| | ਬੁਢਲਾਡਾ | ਬੁਢਲਾਡਾ | ਬਰ੍ਹੇ | 3-2-11 | 3-2-11 ਰਕਬੇ ਦਾ ਕੇਸ ਦਾ ਫੈਸਲਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਲੋਂ ਪੰਚਾਇਤ ਦੇ ਵਿਰੁੱਧ ਕਰ ਦਿੱਤਾ ਹੈ। ਇਸ ਕੇਸ ਵਿੱਚ ਅਪੀਲ ਪਾਈ ਜਾ ਰਹੀ ਹੈ। |
| | ਬੁਢਲਾਡਾ | ਬੁਢਲਾਡਾ | ਮਘਾਣੀਆਂ | 0-0-12 | 0-0-12 ਰਕਬੇ ਦਾ ਕੇਸ ਮਿਤੀ 27-6-2009 ਨੂੰ ਪੰਚਾਇਤ ਦੇ ਹੱਕ ਵਿੱਚ ਹੋ ਚੁੱਕਾ ਹੈ। ਨਕਲ ਅਪਲਾਈ ਕਰ ਦਿੱਤੀ ਹੈ,ਜਲਦੀ ਹੀ ਕਾਰਵਾਈ ਕਰ ਦਿੱਤੀ ਜਾਵੇਗੀ। |
| 5 | ਸਰਦੂਲਗੜ੍ਹ | ਝੁਨੀਰ | ਬੈਹਣੀਵਾਲ | 24-4-05 | 24-4-05 ਰਕਬੇ ਦਾ ਕੇਸ ਕੁਲੈਕਟਰ (ਡੀ.ਡੀ.ਪੀ.ਓ.) ਮਾਨਸਾ ਵਲੋਂ ਗਰਾਮ ਪੰਚਾਇਤ ਦੇ ਖਿਲਾਫ ਕਰ ਦਿੱਤਾ ਗਿਆ ਸੀ। ਇਸ ਕੇਸ ਦੀ ਅਪੀਲ ਜੇ.ਡੀ.ਸੀ. ਚੰਡੀਗੜ੍ਹ ਦੀ ਅਦਾਲਤ ਵਿੱਚ ਇੱਕ ਹਫਤੇ ਵਿੱਚ ਦਾਇਰ ਕਰ ਦਿੱਤੀ ਜਾਵੇਗੀ। |
| | ਸਰਦੂਲਗੜ੍ਹ | ਝੁਨੀਰ | ਦਲੀਏਵਾਲਾ | 20-4-18 | 20-4-18 ਰਕਬੇ ਦਾ ਕੇਸ ਡਾਇਰੈਕਟਰ ਚੱਕ ਬੰਦੀ ਜਲੰਧਰ ਵਲੋਂ ਹਿੱਸੇਦਾਰਾਂ ਵਿੱਚ ਵੰਡ ਦਿੱਤਾ ਗਿਆ ਸੀ ਹੁਣ ਇਸ ਦੀ ਅਪੀਲ ਪਾਈ ਜਾ ਰਹੀ ਹੈ। |
| | ਕੁੱਲ ਜੋੜ | | | 184-6-10 | |

ਪਿੰਡ ਲੱਖਣ ਕੇ ਪੱਡੇ ਦੀ ਗਰਾਮ ਪੰਚਾਇਤ ਦੁਆਰਾ ਡਰੇਨ ਦੀ ਖੁਦਾਈ।

* **1026.** ਸਰਦਾਰ ਸੁੱਖਪਾਲ ਸਿੰਘ ਖਹਿਰਾ, ਐਮ.ਐਲ.ਏ. : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਗ੍ਰਾਮ ਪੰਚਾਇਤ ਪਿੰਡ ਲੱਖਣ ਕੇ ਪੱਡੇ, ਬਲਾਕ ਢਿੱਲਵਾਂ ਜ਼ਿਲ੍ਹਾ ਕਪੂਰਥਲਾ ਦੁਆਰਾ ਪਾਣੀ ਦੀ ਡਿਸਪੋਜ਼ਲ ਨੂੰ ਧਿਆਨ ਵਿੱਚ ਰੱਖੇ ਬਿਨਾਂ ਲਗਭਗ 1.5 ਕਿਲੋਮੀਟਰ ਲੰਬੀ ਗਲਤ ਡ੍ਰੇਨ ਪੁੱਟਣ ਲਈ ਵਿਭਾਗ ਦੁਆਰਾ ਪੰਚਾਇਤ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ;

(ਅ) ਕੀ ਉਪਰੋਕਤ ਡ੍ਰੇਨ ਪਿੰਡ ਗਡਾਣੀ ਦੇ ਦਲਿਤਾਂ ਦੇ 22 ਘਰਾਂ ਤੋਂ ਇਲਾਵਾ ਖੇਤੀਬਾੜੀ ਯੋਗ ਹਜ਼ਾਰਾਂ ਏਕੜ ਨੂੰ ਸੇਮ ਵਾਲਾ ਨਹੀਂ ਬਣਾ ਦੇਵੇਗੀ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ, ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ।

ਸ੍ਰੀ ਮਾਨ ਜੀ,

(ੳ) ਵਿਭਾਗ ਵੱਲੋਂ ਇਸ ਮਾਮਲੇ ਦੀ ਪੜਤਾਲ ਡਵੀਜਨਲ ਡਿਪਟੀ ਡਾਇਰੈਕਟਰ, ਪੰਚਾਇਤ, ਜਲੰਧਰ ਪਾਸੋਂ ਕਰਵਾਈ ਗਈ ਸੀ ਅਤੇ ਉਨ੍ਹਾਂ ਵੱਲੋਂ ਭੇਜੀ ਗਈ ਰਿਪੋਰਟ ਦੇ ਅਧਾਰ ਤੇ ਵਿਭਾਗ ਵੱਲੋਂ ਸ੍ਰੀ ਸੁਰਜੀਤ ਸਿੰਘ ਸਰਪੰਚ ਗਰਾਮ ਪੰਚਾਇਤ ਲੱਖਣ ਕੇ ਪੱਡੇ, ਬਲਾਕ ਢਿੱਲਵਾਂ, ਜ਼ਿਲ੍ਹਾ ਕਪੂਰਥਲਾ ਵਿਰੁੱਧ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ 20(4) ਅਧੀਨ ਅਨੁਸ਼ਾਸਨੀ ਕਾਰਵਾਈ ਕਰਨ ਲਈ ਕਾਰਨ ਦਸੋ ਨੋਟਿਸ ਜਾਰੀ ਕੀਤਾ ਗਿਆ ਹੈ ਅਤੇ

ਅਨੁਸ਼ਾਸਨੀ ਕਾਰਵਾਈ ਦਾ ਮਾਮਲਾ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਪੰਜਾਬ ਕੋਲ ਵਿਚਾਰ ਅਧੀਨ ਹੈ।

(ਅ) ਮਾਮਲੇ ਵਿੱਚ ਡਵੀਜਨਲ ਡਿਪਟੀ ਡਾਇਰੈਕਟਰ, ਪੰਚਾਇਤ, ਜਲੰਧਰ ਪਾਸੋਂ ਕਰਵਾਈ ਗਈ ਪੜਤਾਲ ਦੀ ਰਿਪੋਰਟ ਡਿਪਟੀ ਕਮਿਸ਼ਨਰ ਕਪੂਰਥਲਾ ਨੂੰ ਵਿਭਾਗ ਦੇ ਪੱਤਰ ਨੰਬਰ 11294, ਮਿਤੀ 2-7-2009 ਰਾਹੀਂ ਭੇਜਦੇ ਹੋਏ ਲਿਖਿਆ ਗਿਆ ਹੈ ਕਿ ਰਿਪੋਰਟ ਅਨੁਸਾਰ ਇਸ ਮਸਲੇ ਦੇ ਹਲ ਲਈ ਲੋੜੀਂਦੇ ਕਦਮ ਚੁੱਕੇ ਜਾਣ ਤਾਂ ਜੋ ਕਿਸੇ ਵੀ ਪਿੰਡ ਵਾਸੀ ਦਾ ਕੋਈ ਨੁਕਸਾਨ ਨਾ ਹੋਵੇ।

APPENDIX

TO

PUNJAB VIDHAN SABHA

DEBATES

Wednesday, the 8th July, 2009

Vol. VII - No. 3

STARRED QUESTION AND ANSWER



RP-87/09

# ਕਜੌਲੀ ਵਾਟਰ ਵਰਕਸ ਤੋਂ ਮੋਹਾਲੀ ਨੂੰ ਪਾਣੀ ਦੀ ਸਪਲਾਈ

* 1048 ਸਰਦਾਰ ਬਲਬੀਰ ਸਿੰਘ ਸਿੱਧੂ, ~~ਐਮ ਐਲ ਏ~~ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਕਜੌਲੀ ਵਾਟਰ ਵਰਕਸ ਪ੍ਰੋਜੈਕਟ ਦੇ 6 ਫੇਜ਼ ਕਦੋਂ ਤੱਕ ਮੁਕੰਮਲ ਹੋ ਜਾਣਗੇ;

(ਅ) ਇਨ੍ਹਾਂ 6 ਫੇਜ਼ਾਂ ਦੇ ਮੁਕੰਮਲ ਹੋ ਜਾਣ ਤੋਂ ਬਾਅਦ ਸਰਕਾਰ ਦੁਆਰਾ ਕਜੌਲੀ ਵਾਟਰ ਵਰਕਸ ਤੋਂ ਮੋਹਾਲੀ ਨੂੰ ਕਿੰਨਾ ਪਾਣੀ ਦਿੱਤਾ ਜਾਵੇਗਾ ?

ਸਰਦਾਰ **ਸੁਖਬੀਰ ਸਿੰਘ ਬਾਦਲ, (ਉਪ ਮੁੱਖ ਮੰਤਰੀ), ~~ਪੰਜਾਬ~~**

(ੳ) ਇਹ ਕੰਮ ਮਿਤੀ 31.8.2014 ਤੱਕ ਮੁਕੰਮਲ ਕੀਤੇ ਜਾਣ ਦਾ ਟੀਚਾ ਹੈ।

(ਅ) ਪੰਜਾਬ,ਹਰਿਆਣਾ ਅਤੇ ਚੰਡੀਗੜ੍ਹ ਵਿੱਚ ਫੇਜ਼ 5 ਅਤੇ 6 ਦੇ ਪਾਣੀ ਦੀ ਵੰਡ ਦਾ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਲੰਬਿਤ ਹੈ। ਇਸ ਕੇਸ ਦੀ ਸੁਣਵਾਈ ਦੀ ਅਗਲੀ ਮਿਤੀ 11-12-2012 ਹੈ।

**Sukhbir Singh Badal, Deputy Chief Minister, Punjab**

a) **The work is scheduled to be completed by 31.8.2014.**

b) **The case for distribution of water among Punjab, Chandigarh and Haryana from phase 5 & 6 is pending in Hon'ble Punjab & Haryana High Court. The next date of hearing is 11th December 2012.**

4 to

# PUNJAB VIDHAN SABHA

## DEBATES

*Thursday, the 9th July, 2009*
*(Morning Sitting)*

**Vol. VII - No. 4**

**OFFICIAL REPORT**



CONTENTS




**Punjab Vidhan Sabha Secretariat, Chandigarh**

**Price : Rs. ...............**

285 00

# PUNJAB VIDHAN SABHA

*Thursday, the 9th July, 2009*
*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਸ਼ਹੀਦ ਊਧਮ ਸਿੰਘ ਆਦਰਸ਼ ਕਾਲਜ ਦੀ ਇਮਾਰਤ ਦੀ ਉਸਾਰੀ

*1056. ਰਾਣਾ ਗੁਰਮੀਤ ਸਿੰਘ ਸੋਢੀ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਫਿਰੋਜ਼ਪੁਰ ਵਿੱਚ ਗੁਰੂ ਹਰ ਸਹਾਏ ਵਿਖੇ ਸ਼ਹੀਦ ਊਧਮ ਸਿੰਘ ਆਦਰਸ਼ ਕਾਲਜ ਦੀ ਇਮਾਰਤ ਦੀ ਉਸਾਰੀ ਦਾ ਕੰਮ ਸ਼ੁਰੂ ਨਾ ਕਰਨ ਦੇ ਕਾਰਨ ਕੀ ਹਨ;

(ਅ) ਉਪਰੋਕਤ ਕਾਲਜ ਵਿੱਚ ਲੋੜੀਂਦਾ ਅਮਲਾ ਨਾ ਭੇਜਣ ਦੇ ਕੀ ਕਾਰਨ ਹਨ ਅਤੇ ਇਸਦੇ ਕਦੋਂ ਤੱਕ ਭੇਜੇ ਜਾਣ ਦੀ ਸੰਭਾਵਨਾ ਹੈ ?

ਡਾਕਟਰ ਉਪਿੰਦਰਜੀਤ ਕੌਰ : ਸ਼੍ਰੀਮਾਨ ਜੀ,

(ੳ) ਸ਼ਹੀਦ ਊਧਮ ਸਿੰਘ ਸਰਕਾਰੀ ਕਾਲਜ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਮੋਹਨ ਕੇ ਹਿਠਾੜ (ਗੁਰੂ ਹਰ ਸਹਾਇ) ਜ਼ਿਲ੍ਹਾ ਫਿਰੋਜ਼ਪੁਰ ਵਿਖੇ ਚੱਲ ਰਿਹਾ ਹੈ। ਹੁਣ ਤੱਕ 27 ਲੱਖ ਰੁਪਏ ਦੀ ਲਾਗਤ ਨਾਲ ਕਾਲਜ ਕੈਂਪਸ ਦੀ ਚਾਰ ਦੀਵਾਰੀ ਮੁਕੰਮਲ ਹੋ ਚੁੱਕੀ ਹੈ। ਇਹ ਕਾਲਜ ਰਾਜ ਸਰਕਾਰ ਵੱਲੋਂ ਵਿਦਿਅਕ ਤੌਰ ਤੇ ਪਿਛੜੇ ਜ਼ਿਲ੍ਹਿਆਂ ਵਿੱਚ ਉਸਾਰੇ ਜਾਣ ਵਾਲੇ 15 ਕਾਲਜਾਂ ਵਿਚ ਸ਼ਾਮਿਲ ਹੈ ਅਤੇ ਇਸ ਕਾਲਜ ਦੀ ਇਮਾਰਤ ਦੀ ਉਸਾਰੀ ਲਈ 8 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ।

(ਅ) ਇਸ ਸਮੇਂ ਕਾਲਜ ਵਿੱਚ ਅਧਿਆਪਨ ਅਮਲੇ ਦੀਆਂ 7 ਪ੍ਰਵਾਨਤ ਆਸਾਮੀਆਂ ਵਿਚੋਂ, ਇੱਕ ਆਸਾਮੀ ਤੇ ਰੈਗੂਲਰ ਅਤੇ 4 ਤੇ ਗੈਸਟ ਫੈਕਲਟੀ ਲੈਕਚਰਾਰ ਤਾਇਨਾਤ ਕੀਤੇ ਗਏ ਹਨ। ਖਾਲੀ ਆਸਾਮੀਆਂ ਰੈਗੂਲਰ ਤੌਰ ਤੇ ਪੀ.ਪੀ.ਐਸ.ਸੀ. ਤੋਂ ਉਮੀਦਵਾਰਾਂ ਦੀਆਂ ਸਿਫਾਰਸ਼ਾਂ ਪ੍ਰਾਪਤ ਹੋਣ ਤੋਂ ਬਾਅਦ ਭਰੀਆਂ ਜਾਣਗੀਆਂ।

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਲਜ 2005 ਵਿੱਚ ਸਟਾਰਟ ਹੋਇਆ ਸੀ ਅਤੇ ਬੀ.ਏ. ਭਾਗ-। ਅਤੇ ਬੀ.ਏ. ਭਾਗ-2 ਦੀਆਂ ਕਲਾਸਾਂ ਉਥੇ ਸ਼ੁਰੂ ਹਨ. . . . .

ਮਾਨਯੋਗ ਸਪੀਕਰ : ਤੁਹਾਨੂੰ ਤਾਂ ਧੰਨਵਾਦ ਕਰਨਾ ਚਾਹੀਦਾ ਸੀ ਕਿ 8 ਕਰੋੜ ਰੁਪਏ ਤੁਹਾਨੂੰ ਮਿਲ ਗਏ ਹਨ।

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, ਉਹੀ ਇਨ੍ਹਾਂ ਨੇ ਕਹਿ ਤਾਂ ਦਿੱਤਾ ਹੈ ਕਿ 8 ਕਰੋੜ ਰੁਪਏ ਦਾ ਉਪਬੰਧ ਕੰਸਟਰੱਕਸ਼ਨ ਲਈ ਕੀਤਾ ਹੈ ਪਰ ਇਕ ਇੱਟ ਵੀ ਉੱਥੇ ਨਹੀਂ ਲਗਾਈ ਗਈ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ 27 ਲੱਖ ਰੁਪਏ ਉਥੇ ਜੋ ਲਗਾਏ ਗਏ ਹਨ, ਉਹ ਪੈਸਾ ਸਰਕਾਰ ਵੱਲੋਂ ਲਗਾਇਆ ਗਿਆ ਹੈ ਜਾਂ ਕਿੱਥੋਂ ਆਇਆ ਹੈ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਹ ਜਾਣਨਾ ਚਾਹੁੰਦੇ ਹਨ ਕਿ 27 ਲੱਖ ਰੁਪਿਆ ਕਿੱਥੋਂ ਆਇਆ ਹੈ। ਮੈਂ ਸਦਨ ਨੂੰ ਸੂਚਿਤ ਕਰਦੀ ਹਾਂ ਕਿ ਇਸ ਕਾਲਜ ਦਾ ਸਭ ਤੋਂ ਪਹਿਲਾਂ ਨੀਂਹ ਪੱਥਰ ਸਵਰਗੀਯ ਸਰਦਾਰ ਬੇਅੰਤ ਸਿੰਘ ਵੱਲੋਂ ਰੱਖਿਆ ਗਿਆ ਸੀ ਅਤੇ ਫਿਰ 2005-06 ਵਿੱਚ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਨੀਂਹ ਪੱਥਰ ਰੱਖਿਆ ਪਰ ਕੋਈ ਕਾਰਵਾਈ ਨਹੀਂ ਹੋਈ। 3 ਕਰੋੜ ਰੁਪਏ ਦਾ ਉਪਬੰਧ ਸਾਲ 2005-06 ਵਿੱਚ ਕੀਤਾ ਗਿਆ ਸੀ ਪਰ ਕੋਈ ਰਕਮ ਰਿਲੀਜ਼ ਨਹੀਂ ਹੋਈ। ਗੁਰੂ ਹਰ ਸਹਾਇ ਵੈਲਫੇਅਰ ਸੁਸਾਇਟੀ ਨੇ ਇਸ ਕਾਲਜ ਦੀ ਜ਼ਮੀਨ ਮੁਹੱਈਆ ਕੀਤੀ ਹੈ, ਇਲਾਕੇ ਦੀ ਸੰਗਤ ਵੱਲੋਂ 17 ਲੱਖ ਰੁਪਏ ਮੁਹੱਈਆ ਕੀਤੇ ਗਏ ਹਨ ਅਤੇ 10 ਲੱਖ ਰੁਪਏ ਕੇਂਦਰ ਸਰਕਾਰ ਵੱਲੋਂ ਦਿੱਤੇ ਗਏ ਹਨ। ਸੋ ਇਨ੍ਹਾਂ 27 ਲੱਖ ਰੁਪਏ ਦੀ ਲਾਗਤ ਨਾਲ ਚਾਰਦੀਵਾਰੀ ਮੁਕੰਮਲ ਕੀਤੀ ਗਈ ਹੈ। ਇਸ ਸਮੇਂ 100 ਵਿਦਿਆਰਥੀ ਇਸ ਕਾਲਜ ਵਿਖੇ ਵਿਦਿਆ ਗ੍ਰਹਿਣ ਕਰ ਰਹੇ ਹਨ। ਅਸੀਂ ਇਸ ਨੂੰ, 15 ਕਾਲਜ ਜੋ ਪਛੜੇ ਜ਼ਿਲ੍ਹਿਆਂ ਵਿੱਚ ਨਵੇਂ ਸਥਾਪਿਤ ਕੀਤੇ ਜਾਣੇ ਹਨ, ਵਿਚ ਸ਼ਾਮਿਲ ਕੀਤਾ ਹੈ। ਇਸ ਕਾਲਜ ਦੇ ਇਨਫਰਾਸਟਰੱਕਚਰ ਲਈ 8 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ ਅਤੇ ਰਿਕਰਿੰਗ ਖਰਚਾ ਪੰਜਾਬ ਸਰਕਾਰ ਦਾ ਹੋਵੇਗਾ।

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਲਜ ਕਿਸ ਦਿਨ ਸਟਾਰਟ ਹੋਵੇਗਾ ? Can we have a date specifically when it will start, whether within one month? ਜਿਸ ਦਿਨ ਇਸ ਦੀ ਉਸਾਰੀ ਸ਼ੁਰੂ ਹੋਵੇਗੀ, ਉਸ ਦਿਨ ਤੋਂ ਸ਼ੁਰੂ ਹੋ ਜਾਵੇਗਾ ? ਉਥੇ 7 ਲੈਕਚਰਾਰ ਹਨ ਅਤੇ ਪ੍ਰਿੰਸੀਪਲ ਕੋਲ ਐਡੀਸ਼ਨਲ ਚਾਰਜ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਰੈਗੂਲਰ ਪ੍ਰਿੰਸੀਪਲ ਅਤੇ ਸਟਾਫ ਕਦੋਂ ਤੱਕ ਉਥੇ ਭੇਜ ਸਕਣਗੇ ਅਤੇ ਕਾਲਜ ਦੀ ਕੰਸਟਰੱਕਸ਼ਨ ਕਦੋਂ ਸ਼ੁਰੂ ਹੋ ਜਾਵੇਗੀ ? 19 ਲੱਖ ਰੁਪਏ ਦੇ ਕੰਪਿਊਟਰ ਸਟੋਰ ਵਿੱਚ ਬੰਦ ਕਰਕੇ ਰੱਖੇ ਹੋਏ ਹਨ ਅਤੇ ਡੇਢ ਦੋ ਸਾਲ ਹੋ ਗਏ ਹਨ, ਜੇ ਛੇ ਸੱਤ ਮਹੀਨੇ ਹੋਰ ਲੱਗ ਗਏ ਤਾਂ ਉਹ ਖਰਾਬ ਹੋ ਜਾਣਗੇ। ਇਹ ਐਸ਼ਿਓਰੈਂਸ ਦੇਣ ਕਿ ਫਲਾਣੀ ਤਰੀਕ ਅਤੇ ਉਸ ਮਹੀਨੇ ਵਿੱਚ ਕੰਸਟਰੱਕਸ਼ਨ ਸ਼ੁਰੂ ਹੋ ਜਾਵੇਗੀ ਅਤੇ ਸਟਾਫ ਲਗਾ ਦਿੱਤਾ ਜਾਵੇਗਾ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਜਿੱਥੋਂ ਤੱਕ ਇਮਾਰਤ ਬਣਾਉਣ ਦਾ ਤਾਅਲੁੱਕ ਹੈ, ਇਸ ਸਾਲ ਦੇ ਬਜਟ ਵਿੱਚ ਇਨ੍ਹਾਂ 15 ਕਾਲਜਾਂ ਦੀਆਂ ਇਮਾਰਤਾਂ ਦੀ ਉਸਾਰੀ ਦਾ ਕੰਮ ਅਰੰਭ ਕਰਨ ਲਈ ਬਜ਼ਟ ਪ੍ਰੋਵੀਜ਼ਨ ਕੀਤੀ ਗਈ ਹੈ। ਸੋ ਇਨ੍ਹਾਂ ਕਾਲਜਾਂ ਦੀਆਂ ਇਮਾਰਤਾਂ ਛੇਤੀ ਅਰੰਭ ਕਰ ਦਿੱਤੀਆਂ ਜਾਣਗੀਆਂ ਪਰ ਇਹ ਫੇਜ਼ਡ ਮੈਨਰ ਵਿੱਚ ਹੋਣਗੀਆਂ। ਨੰਬਰ ਦੋ, ਜਿੱਥੋਂ ਤੱਕ ਆਸਾਮੀਆਂ ਭਰਨ ਦਾ ਸਵਾਲ ਹੈ, ਪਿੱਛੇ ਜਿਹੇ ਵਿਧਾਨ ਸਭਾ ਵਿੱਚ ਇਸ ਬਾਰੇ ਸਵਾਲ ਵੀ ਉਠਿਆ ਸੀ ਕਿ ਇਹ ਭਰੀਆਂ ਜਾਣ ਪਰ ਚੋਣ ਜ਼ਾਬਤਾ

ਲੱਗਣ ਕਾਰਨ ਤੇ ਦੂਜਾ, ਹਾਈ ਕੋਰਟ ਦੀਆਂ ਰਿੱਟਾਂ ਕਾਰਨ, ਜਿਹੜਾ ਮੰਗ ਪੱਤਰ ਪੀ.ਪੀ.ਐਸ.ਸੀ. ਨੂੰ ਭੇਜਿਆ ਗਿਆ ਸੀ, ਉਸ ਮੁਤਾਬਿਕ ਭਰਤੀ ਨਹੀਂ ਹੋ ਸਕੀ। ਅਜੇ ਵੀ ਰਿੱਟ ਪਟੀਸ਼ਨਾਂ ਹਾਈ ਕੋਰਟ ਵਿਚ ਪੈਂਡਿੰਗ ਹਨ। ਜਦੋਂ ਵੀ ਇਹ ਡਿਸਪੋਜ਼ ਆਫ ਹੋ ਗਈਆਂ, ਉਦੋਂ ਹੀ ਪੀ.ਪੀ.ਐਸ.ਸੀ. ਦੁਆਰਾ ਭਰਤੀ ਕੀਤੀ ਜਾਵੇਗੀ ਤੇ ਅਧਿਆਪਕ ਤਾਇਨਾਤ ਕਰ ਦਿੱਤੇ ਜਾਣਗੇ। (ਵਿਘਨ)।

**ਮਾਨਯੋਗ ਸਪੀਕਰ :** ਕਾਫੀ ਆ ਗਿਆ ਹੈ।

**Rana Gurmit Singh Sodhi :** Speaker Sahib, it is a very important issue because it is a question of education to be provided to the backward people living over there.

**ਮਾਨਯੋਗ ਸਪੀਕਰ :** ਐਜੂਕੇਸ਼ਨ ਦੇ ਸਵਾਲ ਆਏ ਹਨ ਔਰ ਉਨ੍ਹਾਂ ਦੇ ਜਵਾਬ ਵੀ ਆਏ ਹਨ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਸਪੈਸੀਫਿਕਲੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਹੋ ਜਾਵੇਗਾ ? ਭਾਵੇਂ ਇਹ ਫੇਜ਼ਡ ਮੈਨਰ ਵਿੱਚ ਕਰਨ ਪਰ ਇਹ ਦੱਸਣ ਕਿ ਪਹਿਲਾ ਫੇਜ਼ ਕਦੋਂ ਚਾਲੂ ਹੋਵੇਗਾ ?

**ਮਾਨਯੋਗ ਸਪੀਕਰ :** ਕੀ ਡੇਟ ਵੀ ਦੱਸੀ ਜਾਂਦੀ ਹੈ?

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਕਦੇ ਨਾ ਕਦੇ ਡਿਪਾਰਟਮੈਂਟ ਵੱਲੋਂ ......

**ਮਾਨਯੋਗ ਸਪੀਕਰ :** ਤੁਹਾਡੇ ਕਾਲਜ ਨੂੰ ਇੰਨੀ ਇੰਪਾਰਟੈਂਸ ਦਿੱਤੀ ਗਈ ਹੈ ਔਰ ਅੱਠ ਕਰੋੜ ਰੁਪਿਆ ਦਿੱਤਾ ਗਿਆ ਹੈ। ਤੁਸੀਂ 19 ਲੱਖ ਰੁਪਏ ਦੀ ਗੱਲ ਕਰਦੇ ਹੋ। ਅੱਠ ਕਰੋੜ ਰੁਪਿਆ ਤੁਹਾਡਾ ਕਾਲਜ ਬਣਾਉਣ ਵਾਸਤੇ ਰੱਖਿਆ ਗਿਆ ਹੈ। ਇਸ ਦਾ ਤੁਹਾਨੂੰ ਕੀ ਕੋਈ ਅਹਿਸਾਸ ਨਹੀਂ? ਬਜਟ ਵਿੱਚ ਪੈਸੇ ਰੱਖੇ ਗਏ ਹਨ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, .........

**Mr. Speaker :** No, No.

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰਾ ਬੈਕਵਰਡ ਏਰੀਆ ਹੈ।

**ਮਾਨਯੋਗ ਸਪੀਕਰ :** ਮੈਨੂੰ ਵੀ ਪਤਾ ਹੈ, ਇਨ੍ਹਾਂ ਨੂੰ ਵੀ ਪਤਾ ਹੈ । ਅਗਲਾ ਸਵਾਲ। ਨਰੇਸ਼ ਕਟਾਰੀਆ ਜੀ।

**Rana Gurmit Singh Sodhi :** Speaker Sahib, there is no harm if the Hon'ble Minister gives us an assurance. Moreover, Sir, C.M. Sahib is also sitting over here. Speaker Sahib, this is not fair.

**ਮਾਨਯੋਗ ਸਪੀਕਰ :** ਉਨ੍ਹਾਂ ਨੇ ਇੰਨੀ ਚੰਗੀ ਗੱਲ ਦੱਸੀ ਹੈ। ਇਸ ਤੋਂ ਵੱਧ ਸੈਟਿਸਫੈਕਟਰੀ ਜਵਾਬ ਹੋਰ ਕੀ ਹੋ ਸਕਦਾ ਹੈ। Please sit down. It is fair.

ਰਾਣਾ ਗੁਰਮੀਤ ਸਿੰਘ ਸੋਢੀ : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬੀ.ਏ. ਦੀਆਂ ਕਲਾਸਾਂ ਕਦੋਂ ਸ਼ੁਰੂ ਕਰ ਦਿੱਤੀਆਂ ਜਾਣਗੀਆਂ ?

ਮਾਨਯੋਗ ਸਪੀਕਰ : ਚਲੋ ਇਹ ਪੁੱਛ ਲਓ।

ਮੰਤਰੀ : ਸਪੀਕਰ ਸਾਹਿਬ, ਬਕਾਇਦਾ ਸਿਲਸਿਲਾ ਜਾਰੀ ਰੱਖਿਆ ਜਾਵੇਗਾ। ਪਹਿਲਾਂ ਬੀ.ਏ. ਪਾਰਟ ਵੰਨ, ਫਿਰ ਟੂ ਤੇ ਫਿਰ ਥਰੀ ਦੀਆਂ ਕਲਾਸਾਂ ਸ਼ੁਰੂ ਕੀਤੀਆਂ ਜਾਣਗੀਆਂ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 956

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

ਸਿਵਲ ਡਿਸਪੈਂਸਰੀ, ਭਿੱਖੀਵਿੰਡ ਨੂੰ ਅਪਗ੍ਰੇਡ ਕਰਨਾ

*981. ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਭਿੱਖੀਵਿੰਡ, ਜ਼ਿਲ੍ਹਾ ਤਰਨ ਤਾਰਨ ਵਿਖੇ ਸਿਵਲ ਡਿਸਪੈਂਸਰੀ ਨੂੰ 25 ਬਿਸਤਰਿਆਂ ਵਾਲੇ ਹਸਪਤਾਲ ਵਜੋਂ ਅਪਗ੍ਰੇਡ ਕਰਨ ਲਈ 2001 ਵਿੱਚ ਉਸ ਸਮੇਂ ਦੇ ਆਬਕਾਰੀ ਅਤੇ ਕਰ ਮੰਤਰੀ ਨੇ ਨੀਂਹ ਪੱਥਰ ਰੱਖਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਕੀ ਉਕਤ ਹਸਪਤਾਲ ਸ਼ੁਰੂ ਕਰ ਦਿੱਤਾ ਗਿਆ ਹੈ ;

(ਅ) ਕੀ ਸਰਹੱਦੀ ਖੇਤਰਾਂ ਵਿੱਚ ਚਲਦੀਆਂ-ਫਿਰਦੀਆਂ ਡਿਸਪੈਂਸਰੀਆਂ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : (ੳ) ਹਾਂ ਸ਼੍ਰੀਮਾਨ ਜੀ, ਇਸ ਮੁਢਲੇ ਸਿਹਤ ਕੇਂਦਰ ਨੂੰ 25 ਬਿਸਤਰਿਆਂ ਦੇ ਹਸਪਤਾਲ ਦੇ ਤੌਰ ਤੇ ਅਪਗ੍ਰੇਡ ਕਰਨ ਲਈ ਮਨਜ਼ੂਰੀ ਨਹੀਂ ਦਿੱਤੀ ਗਈ।

(ਅ) ਨਹੀਂ, ਸ਼੍ਰੀਮਾਨ ਜੀ, ਰਾਜ ਦੇ ਸਾਰੇ ਜ਼ਿਲ੍ਹਿਆਂ ਵਿੱਚ ਮੋਬਾਇਲ ਮੈਡੀਕਲ ਯੂਨਿਟ ਪਹਿਲਾਂ ਤੋਂ ਹੀ ਕੰਮ ਕਰ ਰਹੇ ਹਨ।

स्पीकर साहिब, प्रश्न का उत्तर मेरे पास है मगर सदन शुरु होने से पहले मैंबर साहिब ने मुझे कहा कि जो प्रश्न मैंने पूछा ही नहीं, वह कैसे लग गया। (विघन)

ਮਾਨਯੋਗ ਸਪੀਕਰ : ਮੀਆਂਵਿੰਡ ਜੀ, ਤੁਸੀਂ ਤਾਂ ਖੜੇ ਹੀ ਨਹੀਂ ਹੋਏ।

ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਸਪੀਕਰ ਸਾਹਿਬ, ਮੇਰਾ ਸਵਾਲ ਖਡੂਰ ਸਾਹਿਬ ਦਾ ਸੀ ਪਰ ਇਹ ਭਿਖੀਵਿੰਡ ਦਾ ਲੱਗ ਗਿਆ ਹੈ।

ਮਾਨਯੋਗ ਸਪੀਕਰ : ਤੁਸੀਂ ਇਸੇ ਵਿੱਚ ਹੀ ਪੁੱਛ ਲਓ। (ਵਿਘਨ) ਕੀ ਮੰਤਰੀ ਜੀ ਤੁਹਾਡੀ ਤਿਆਰੀ ਹੈ ?

**मंत्री :** स्पीकर साहिब, मेरी तैयारी तो भिखीविंड की है । पहला भाग भिखीविंड का है और दूसरे की तैयारी है । अगर यह चाहें तो मैं बता देती हूं । माननीय स्पीकर साहिब, इन्होंने कहा है कि मैंनें भिखीविंड का प्रश्न नहीं पूछा । दूसरा यह पूछा गया है कि क्या सरहदी क्षेत्र में चलती फिरती डिसपैंसरियां शुरु करने की कोई तजवीज़ विचार अधीन है ! मैं बहुत विश्वास और मान के साथ सदन को बता रही हूं कि ना केवल तजवीज़ है बल्कि इस को लागू हुये भी 10 महीने हो गए हैं । 15 अगस्त 2008 को चलते फिरते 20 अस्पताल काम कर रहे हैं जिसमें चार गाड़ियां ओर जोड़ी गई हैं । पंजाब के हर जिले में एक एक गाड़ी दी गई है । लेकिन मानसा, फरीदकोट, बठिंडा और बरनाला में जहां डाक्टरों की कमी है, वहीं 2-2 गाड़ियां दी गई हैं । जहां तक सरहदी एरिया का सवाल है, यह मामला सिवल सरजन पर छोड़ा गया है । जहां कमी है वहां पर कहा गया है कि हर हफते गाड़ी भेज दी जाए । इस गाड़ी में दो डाक्टर, स्टाफ नर्स, फारमासिस्ट, रेडियोग्राफर, लैब टैक्नीशियन, एक्सरे मशीन, ई.सी.जी., एक्सरे डिवैलपर और लैबारटरी है । कई गाड़ियां चल रही हैं और खेमकरन, सुरसिंह वाला में। एक हफता खेमकरन में और एक हफता सुरसिंह वाला में गाड़ी रहती है । बाद में वह भिखीविंड रहती है ।

ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਸਰ, ਮੇਰਾ ਸਵਾਲ ਤਾਂ ਖਡੂਰ ਸਾਹਿਬ ਦਾ ਸੀ।

ਮਾਨਯੋਗ ਸਪੀਕਰ : ਆਨਰੇਬਲ ਮੈਂਬਰ ਸਾਹਿਬ ਬੈਠੋ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਪ੍ਰਸ਼ਨ ਜ਼ਰੂਰ ਪੜ੍ਹਿਆ ਕਰੋ। ਜਿਹੜਾ ਸਵਾਲ ਹੈ, ਉਸ ਦੇ ਮੁਤਾਬਿਕ ਹੀ ਜਵਾਬ ਆਉਣਾ ਹੁੰਦਾ ਹੈ। ਆਪਾਂ ਦਸਤਖਤ ਕਰਨ ਲੱਗਿਆਂ ਨਹੀਂ ਦੇਖਦੇ ਕਿ ਵਿੱਚ ਕੀ ਲਿਖਿਆ ਹੈ। ਮੈਂ ਪੜ੍ਹ ਕੇ ਸੁਣਾਉਣ ਲੱਗਿਆ ਹਾਂ। ਮੈਂਬਰ ਸਾਹਿਬ, ਹਾਊਸ ਵਿੱਚ ਗੱਲ ਤਿਆਰੀ ਨਾਲ ਹੁੰਦੀ ਹੈ ਪਰ ਤੁਹਾਨੂੰ ਇਹ ਵੀ ਨਹੀਂ ਪਤਾ ਕਿ ਸਵਾਲ ਕਿਹੜਾ ਕੀਤਾ ਹੈ ਅਤੇ ਕੀ ਜਵਾਬ ਲੈਣਾ ਹੈ। ਸੁਣੋ ਜ਼ਰਾ—

ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਕੀ ਭਿੱਖੀਵਿੰਡ, ਜ਼ਿਲ੍ਹਾ ਤਰਨ ਤਾਰਨ ਵਿਖੇ ਸਿਵਲ ਡਿਸਪੈਂਸਰੀ ਨੂੰ 25 ਬਿਸਤਰਿਆਂ ਅਤੇ ਹਸਪਤਾਲ ਵਜੋਂ ਅਪਗ੍ਰੇਡ ਕਰਨ ਲਈ 2001 ਵਿੱਚ ਉਸ ਸਮੇਂ ਦੇ ਆਬਕਾਰੀ ਅਤੇ ਕਰ ਮੰਤਰੀ ਨੇ ਨੀਂਹ ਪੱਥਰ ਰੱਖਿਆ ਸੀ ? ਜੇਕਰ ਅਜਿਹਾ ਹੋਵੇ ਤਾਂ ਕੀ ਉਕਤ ਹਸਪਤਾਲ ਸ਼ੁਰੂ ਕਰ ਦਿੱਤਾ ਗਿਆ ਹੈ,......

ਦਸਤਖਤ/-

ਐਮ.ਐਲ.ਏ.।

ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਮੈਂ ਤਾਂ ਦਸਤਖਤ ਕੀਤੇ ਨਹੀਂ।

ਮਾਨਯੋਗ ਸਪੀਕਰ : ਇਹ ਤੁਹਾਡੇ ਦਸਤਖਤ ਹਨ, ਮੈਂ ਵਾਰ-ਵਾਰ ਕਹਿੰਦਾ ਚੰਗਾ ਨਹੀਂ ਲੱਗਦਾ।

ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਨਹੀਂ, ਸਰ।

ਮਾਨਯੋਗ ਸਪੀਕਰ : ਬੜੇ ਅਫਸੋਸ ਦੀ ਗੱਲ ਹੈ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਇਹ ਸਵਾਲ ਮੇਰਾ ਖਿਆਲ ਹੈ ਕਿ ਸਾਲ ਪਹਿਲਾਂ ਮੈਂ ਦਿੱਤਾ ਸੀ। ਉਸ ਦਾ ਜਵਾਬ ਮੈਨੂੰ ਉਸ ਸਮੇਂ ਦੇ ਮੰਤਰੀ ਸਾਹਿਬ ਨੇ ਦੇ ਦਿੱਤਾ ਸੀ। ਇਹ ਹਾਊਸ ਵਿੱਚ ਦੁਬਾਰਾ ਕਿਵੇਂ ਉਠਿਆ ? ਮੇਰੇ ਨਾਲ ਮੈਂਬਰ ਸਾਹਿਬ ਨੇ ਗੱਲ ਵੀ ਕੀਤੀ ਸੀ ਔਰ ਮੈਂ ਆਪ ਹੈਰਾਨ ਹਾਂ। ਤੁਸੀਂ ਕਹਿੰਦੇ ਹੋ ਦਸਤਖਤ ਵੀ ਇਨ੍ਹਾਂ ਦੇ ਹਨ। ਇਸ ਦੀ ਪੜਤਾਲ ਕਰਵਾ ਲਈ ਜਾਵੇ ਕਿ ਇਹ ਕਿਸ ਨੇ ਕੀਤਾ ਹੈ। ਇਹ ਸੀਰੀਅਸ ਮੈਟਰ ਹੈ। ਮੈਂਬਰ ਕਹਿੰਦਾ ਹੈ ਕਿ ਮੈਂ ਦਸਤਖਤ ਨਹੀਂ ਕੀਤੇ ਹਨ ਔਰ ਤੁਸੀਂ ਕਹਿੰਦੇ ਹੋ ਦਸਤਖਤ ਇਨ੍ਹਾਂ ਦੇ ਹੀ ਹਨ ।

ਮਾਨਯੋਗ ਸਪੀਕਰ : ਮੈਂ ਇਸ ਗੱਲ ਵੱਲ ਬਹੁਤਾ ਪਵਾਂ, ਇਹ ਐਮ.ਐਲ.ਏ. ਦੀ ਸ਼ਾਨ ਦੇ ਖਿਲਾਫ ਗੱਲ ਜਾਂਦੀ ਹੈ। ਮੈਂ ਚੇਅਰ ਵੱਲੋਂ ਰਿਕੁਐਸਟ ਕਰਾਂਗਾ ਕਿ ਜਿਹੜਾ ਸਵਾਲ ਤੁਹਾਡੇ ਵਲੋਂ ਆਉਂਦਾ ਹੈ ਜਾਂ ਤੁਸੀਂ ਭੇਜਦੇ ਹੋ, ਉਸ ਨੂੰ ਪੜ੍ਹ ਕੇ ਭੇਜੋ ਅਤੇ ਆਪਣੇ ਕੋਲ ਉਸ ਦੀ ਕਾਪੀ ਵੀ ਰੱਖੋ। ਹਾਊਸ ਵਿੱਚ ਆ ਕੇ ਇਸ ਤਰ੍ਹਾਂ ਦੀ ਗੱਲ ਜਿਹੜੀ ਹੈ ਬੇਸਵਾਦੀ ਬਣੇ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਉਸ ਨੂੰ ਅਵਾਇਡ ਕਰੋ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਉਹ ਤਾਂ ਕਹਿੰਦੇ ਹਨ ਕਿ ਮੇਰੇ ਦਸਤਖਤ ਨਹੀਂ ਹਨ। ਸਬੰਧਤ ਐਮ.ਐਲ.ਏ. ਕਹਿੰਦੇ ਹਨ ਕਿ ਮੇਰੇ ਦਸਤਖਤ ਨਹੀਂ ਹਨ।

ਮਾਨਯੋਗ ਸਪੀਕਰ : ਬਰਾੜ ਸਾਹਿਬ, ਇਸ ਗੱਲ ਨੂੰ ਲੰਬਾ ਨਾ ਖਿੱਚੋ.......(ਵਿਘਨ)....

ਸਰਦਾਰ ਅਵਤਾਰ ਸਿੰਘ ਬਰਾੜ : ਇੱਕ ਐਮ.ਐਲ.ਏ. ਕਹਿੰਦਾ ਹੈ ਕਿ ਮੇਰੇ ਦਸਤਖਤ ਨਹੀਂ। ਕੋਈ ਹੋਰ ਬੰਦਾ ਇਸ ਤਰ੍ਹਾਂ ਦੇ ਸੀਰੀਅਸ ਮੈਟਰ ਤੇ ਆਪਣੇ ਦਸਤਖਤ ਕਿਵੇਂ ਕਰ ਸਕਦਾ ਹੈ, ਇਹ ਬੜਾ ਜ਼ਰੂਰੀ ਇਸ਼ੂ ਹੈ।

ਮਾਨਯੋਗ ਸਪੀਕਰ : ਮੇਰੇ ਨੋਟਿਸ ਵਿੱਚ ਜਿਹੜੀ ਗੱਲ ਆਈ ਹੈ, ਮੈਂ ਤੁਹਾਡੇ ਧਿਆਨ ਵਿੱਚ ਲਿਆ ਦਿੱਤੀ ਹੈ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਬਹੁਤਾ ਲਮਕਾਓ ਨਾ। ਪਲੀਜ਼, ਬਰਾੜ ਜੀ, ਬੈਠੋ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਮੇਰੀ ਬੇਨਤੀ ਤਾਂ ਸੁਣ ਲਓ। ਤੁਸੀਂ ਐਮ.ਐਲ.ਏ. ਵਿੱਚ ਨੁਕਸ ਕੱਢ ਦਿੱਤਾ ਪਰ ਉਹ ਕਹਿੰਦੇ ਹਨ ਮੇਰੇ ਦਸਤਖਤ ਨਹੀਂ ਹਨ।

ਮਾਨਯੋਗ ਸਪੀਕਰ : ਇਹ ਮੇਰੇ ਚੈਂਬਰ ਵਿੱਚ ਆ ਕੇ ਦਸਤਖਤ ਦੇਖ ਸਕਦੇ ਹਨ। ਮੇਰੇ ਕੋਲ ਇਨ੍ਹਾਂ ਵੱਲੋਂ ਭੇਜਿਆ ਗਿਆ ਸਵਾਲ ਪਿਆ ਹੈ, ਮੈਂ ਦਿਖਾ ਦੇਵਾਂਗਾ ਪਰ ਚਲੋ, ਇਸ ਗੱਲ ਨੂੰ ਛੱਡੋ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਜੇ ਸਾਡਾ ਮੈਂਬਰ ਹੁੰਦਾ ਤਾਂ ਤੁਸੀਂ ਪੜਤਾਲ ਕਰਵਾ ਲੈਣੀ ਸੀ।

**ਮਾਨਯੋਗ ਸਪੀਕਰ :** ਕਿੰਨੀਆਂ ਕੁ ਤੁਹਾਡੇ ਖਿਲਾਫ ਇਉਂ ਗੱਲਾਂ ਆਈਆਂ ਹਨ ? ਮੈਂ ਤਾਂ ਤੁਹਾਡੇ ਅਤੇ ਇਨ੍ਹਾਂ ਵਿੱਚ ਕੋਈ ਫਰਕ ਨਹੀਂ ਰੱਖਿਆ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**ਮਾਨਯੋਗ ਸਪੀਕਰ :** ਬਹੁਤ ਹੋ ਗਿਆ। ਤੁਸੀਂ ਵੀ ਐਮ.ਐਲ.ਏ. ਹੋ, ਉਹ ਵੀ ਐਮ.ਐਲ.ਏ. ਹਨ। ਇਹ ਰਿਕਾਰਡ ਨਹੀਂ ਕਰਨਾ। ਅਗਲਾ ਕੁਐਸਚਨ ਇਕਬਾਲ ਸਿੰਘ ਝੂੰਦਾਂ।

---

## ਨਵੇਂ ਪਸ਼ੂ ਹਸਪਤਾਲ ਜਾਂ ਪਸ਼ੂ ਡਿਸਪੈਂਸਰੀਆਂ ਖੋਲ੍ਹਣਾ

***966. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਹੋਰ ਪਸ਼ੂ ਹਸਪਤਾਲ ਜਾਂ ਪਸ਼ੂ ਡਿਸਪੈਂਸਰੀਆਂ ਖੋਲ੍ਹਣ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਜੋ ਪਸ਼ੂ ਡਿਸਪੈਂਸਰੀਆਂ ਦਾ ਮਸਲਾ ਹੈ, ਪੰਜਾਬ ਵਿੱਚ ਬਹੁਤ ਗੰਭੀਰ ਔਰ ਲੋਕਾਂ ਨਾਲ ਜੁੜਿਆ ਹੋਇਆ ਮਸਲਾ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਮੈਂ ਇੱਕ ਛੋਟੀ ਜਿਹੀ ਉਦਾਹਰਣ ਦੇਣੀ ਚਾਹੁੰਦਾ ਹਾਂ ਕਿ ਸਾਡੇ ਮਲੇਰਕੋਟਲਾ ਸਬ-ਡਿਵੀਜ਼ਨ ਹੈ, ਜਿਸ ਵਿੱਚ 183 ਪਿੰਡ ਹਨ। ਉਸ ਵਿੱਚ 24 ਹਸਪਤਾਲ ਹਨ ਔਰ 34 ਡਿਸਪੈਂਸਰੀਆਂ ਕੰਮ ਕਰ ਰਹੀਆਂ ਹਨ ਔਰ ਉਨ੍ਹਾਂ ਵਿਚੋਂ ਵੀ 8 ਮਹਿਕਮਾ ਚਲਾ ਰਿਹਾ ਹੈ, 7 ਜ਼ਿਲ੍ਹਾ ਪ੍ਰੀਸ਼ਦ ਚਲਾ ਰਹੀ ਹੈ ਅਤੇ 11 ਵਿਚ ਡਾਕਟਰ ਨਹੀਂ ਹਨ। ਮੇਰੇ ਕਹਿਣ ਦਾ ਭਾਵ ਹੈ ਕਿ ਸਿਰਫ 1/3 ਪਿੰਡਾਂ ਦੇ ਵਿਚ ਪਸ਼ੂਆਂ ਲਈ ਸਹੂਲਤਾਂ ਉਪਲਬਧ ਹੋ ਰਹੀਆਂ ਹਨ। ਭੂਗੋਲਿਕ ਸਥਿਤੀ ਦੇ ਨਾਲ ਕਈ ਅਜਿਹੇ ਪਿੰਡ ਵੀ ਹਨ ਕਿ ਜਿਨ੍ਹਾਂ ਦੇ ਲੋਕਾਂ ਨੂੰ ਪੰਜ-ਪੰਜ ਜਾਂ ਛੇ-ਛੇ ਕਿਲੋਮੀਟਰ ਦੀ ਦੂਰੀ ਤੇ ਆਪਣੇ ਪਸ਼ੂਆਂ ਨੂੰ ਲੈ ਕੇ ਜਾਣਾ ਪੈਂਦਾ ਹੈ ਜਿਹੜਾ ਕਿ ਬਹੁਤ ਔਖਾ ਕਾਰਜ ਹੈ। ਮੇਰੀ ਬੇਨਤੀ ਹੈ ਕਿ ਕਈ ਅਜਿਹੀਆਂ ਪੰਚਾਇਤਾਂ ਵੀ ਹਨ ਜਿਹੜੀਆਂ ਜ਼ਮੀਨ ਦੇਣ ਲਈ ਤਿਆਰ ਹਨ ਔਰ ਬਿਲਡਿੰਗਾਂ ਵੀ ਬਣਾ ਕੇ ਦੇਣ ਲਈ ਤਿਆਰ ਹਨ ਤੇ ਥੋੜ੍ਹਾ ਬਹੁਤਾ ਜੋ ਸਿਸਟਮ ਇਨ੍ਹਾਂ ਡਿਸਪੈਂਸਰੀਆਂ ਦਾ ਹੁੰਦਾ ਹੈ, ਉਸ ਨੂੰ ਵੀ ਦੇਣ ਲਈ ਤਿਆਰ ਹਨ। ਉਹ ਚਾਹੁੰਦੇ ਹਨ ਕਿ ਮੌਕੇ ਦੇ ਉਤੇ ਹੀ ਡਾਕਟਰ ਉਪਲਬਧ ਹੋਣ। ਇਸ ਦੇ ਲਈ ਸਰਕਾਰ ਵੱਲੋਂ ਵੀ ਕੋਈ ਖਾਸ ਖਰਚਾ ਨਹੀਂ ਕੀਤਾ ਜਾਣਾ, ਕਿਉਂਕਿ ਕਈ ਡਾਕਟਰ ਹੁਣ ਵੀ ਡਬਲ-ਡਬਲ ਸ਼ਿਫਟਾਂ ਦੇ ਵਿਚ ਕੰਮ ਕਰ ਰਹੇ ਹਨ। ਚਾਰ ਘੰਟੇ ਇਕ ਹਸਪਤਾਲ ਵਿਚ ਤੇ ਚਾਰ ਘੰਟੇ ਦੂਜੇ ਹਸਪਤਾਲ ਵਿਚ ਕੰਮ ਕਰ ਰਹੇ ਹਨ। ਇਸੇ ਤਰ੍ਹਾਂ ਡਿਸਪੈਂਸਰੀਆਂ ਦੇ ਵਿੱਚ ਵੀ ਜੇ ਸ਼ਿਫਟਿੰਗ ਵਾਲਾ ਸਿਸਟਮ ਲਗਾ ਦਿੱਤਾ ਜਾਵੇ ਤਾਂ ਮੇਰਾ ਖਿਆਲ ਹੈ ਕਿ ਇਸ ਦੇ ਨਾਲ ਲੋਕਾਂ ਨੂੰ ਬਹੁਤ ਵੱਡੀ ਸਹੂਲਤ ਉਪਲਬਧ ਹੋ ਜਾਵੇਗੀ। ਇਸ ਦੇ ਲਈ ਪੰਚਾਇਤਾਂ ਵੀ ਸਹੂਲਤਾਂ ਮੁਹੱਈਆ ਕਰਵਾਉਣ ਨੂੰ ਤਿਆਰ ਹਨ। .................

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ।

---

**Not recorded as ordered by the Chair.

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਚਾਇਤਾਂ ਇਨਫਰਾਸਟ੍ਰਕਚਰ ਤੱਕ ਦੇਣ ਲਈ ਤਿਆਰ ਹਨ ਅਤੇ ਇਸ ਦੇ ਉਤੇ ਸਰਕਾਰ ਦਾ ਵੀ ਕੋਈ ਬਹੁਤਾ ਖਰਚਾ ਨਹੀਂ ਆਉਣਾ, ਕੀ ਉਨ੍ਹਾਂ ਡਿਸਪੈਂਸਰੀਆਂ ਨੂੰ ਡਬਲ ਸ਼ਿਫਟ ਦੇ ਤੌਰ ਤੇ ਚਾਲੂ ਕਰਵਾਇਆ ਜਾਵੇਗਾ ? ਇਸ ਤਰ੍ਹਾਂ ਲੋਕਾਂ ਨੂੰ ਪੰਜ-ਪੰਜ ਜਾਂ ਛੇ-ਛੇ ਕਿਲੋਮੀਟਰ ਦੂਰ ਜਾਣ ਤੋਂ ਛੋਟ ਮਿਲ ਜਾਵੇਗੀ ਅਤੇ ਗਰੀਬ ਲੋਕ ਪ੍ਰਾਈਵੇਟ ਡਾਕਟਰਾਂ ਦੇ ਵੱਡੇ ਖਰਚੇ ਤੋਂ ਬਚ ਜਾਣਗੇ। ਵਜ਼ੀਰ ਸਾਹਿਬ ਦੱਸਣ ਕਿ ਕੀ ਉਹ ਇਸ ਤਰ੍ਹਾਂ ਦਾ ਰੁਝਾਨ ਸ਼ੁਰੂ ਕਰ ਸਕਦੇ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਸਵਾਲ ਬਹੁਤ ਅਹਿਮੀਅਤ ਰੱਖਦਾ ਹੈ ਤੇ ਮੈਂ ਇਸ ਦੇ ਨਾਲ ਬਿਲਕੁਲ ਸਹਿਮਤ ਹਾਂ। ਇਸ ਦੇ ਬਾਰੇ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਂਦਾ ਗਿਆ ਸੀ ਤੇ 224 ਡਾਕਟਰਾਂ ਦੀ ਭਰਤੀ ਕਰਨ ਵਾਸਤੇ ਫਾਈਲ ਐਫ.ਡੀ. ਕੋਲ ਗਈ ਹੈ। ਜਦੋਂ ਵੀ ਸਾਨੂੰ ਫਾਈਨਾਂਸ ਵਾਲਿਆਂ ਦੇ ਕੋਲੋਂ ਮਨਜ਼ੂਰੀ ਮਿਲ ਗਈ ਤਾਂ ਜਿਹੜੀ ਮੈਂਬਰ ਸਾਹਿਬ ਆਪਣੀ ਮੁਸ਼ਕਲ ਦੱਸ ਰਹੇ ਹਨ, ਉਸ ਨੂੰ ਜ਼ਰੂਰ ਪਹਿਲ ਤੇ ਆਧਾਰ ਤੇ ਹੱਲ ਕੀਤਾ ਜਾਵੇਗਾ। ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਦੱਸਿਆ, ਉਸ ਤਰ੍ਹਾਂ ਅਸੀਂ ਡਾਕਟਰਾਂ ਨੂੰ ਦੋ-ਦੋ ਜਾਂ ਤਿੰਨ-ਤਿੰਨ ਘੰਟੇ ਕੰਮ ਕਰਨ ਲਈ ਜੋੜਾਂਗੇ। ਬਾਕੀ ਜਦੋਂ ਵੀ ਸਾਨੂੰ ਪ੍ਰਵਾਨਗੀ ਮਿਲ ਗਈ ਤਾਂ ਜਿਹੜੇ ਵੀ ਇਨ੍ਹਾਂ ਦੇ ਹਸਪਤਾਲ ਹਨ ਉਨ੍ਹਾਂ ਦੇ ਵਿੱਚ ਪਹਿਲ ਦੇ ਆਧਾਰ ਤੇ ਜ਼ਰੂਰ ਕਾਰਵਾਈ ਕਰਾਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਦਾ ਹਾਂ ਕਿ ਕਈ ਅਜਿਹੀਆਂ ਪੰਚਾਇਤਾਂ ਹਨ ਜਿਹੜੀਆਂ ਡਿਸਪੈਂਸਰੀਆਂ ਦੇ ਲਈ ਇਨਫਰਾਸਟ੍ਰਕਚਰ ਦੇਣ ਲਈ ਤਿਆਰ ਹਨ ਤੇ ਹੁਣ ਵੀ ਕਈ ਡਿਸਪੈਂਸਰੀਆਂ ਡਬਲ ਚਲ ਰਹੀਆਂ ਹਨ। ਡਾਕਟਰ ਦੋ-ਦੋ ਜਾਂ ਤਿੰਨ-ਤਿੰਨ ਥਾਵਾਂ ਤੇ ਜਾ ਰਿਹਾ ਹੈ। ਜੇਕਰ ਪੰਚਾਇਤ ਸਾਰਾ ਸਿਸਟਮ ਆਪਣੇ ਵੱਲੋਂ ਦੇਣ ਨੂੰ ਤਿਆਰ ਹੈ ਤਾਂ ਫਿਰ ਡਿਪਾਰਟਮੈਂਟ ਨੂੰ ਇਸ ਵਿੱਚ ਕੋਈ ਮੁਸ਼ਕਲ ਨਹੀਂ ਹੈ। ਜੇ ਮੌਜੂਦਾ ਡਿਸਪੈਂਸਰੀਆਂ ਦੇ ਡਾਕਟਰਾਂ ਨੂੰ ਉਨ੍ਹਾਂ ਪਿੰਡਾਂ ਵਿੱਚ ਵੀ ਕੰਮ ਕਰਨ ਲਈ ਕਹਿ ਦਿੱਤਾ ਜਾਵੇ ਤਾਂ ਇਸ ਨਾਲ ਲੋਕਾਂ ਦੀ ਮੁਸ਼ਕਲ ਹੱਲ ਹੋ ਸਕਦੀ ਹੈ। ਇਸ ਦੇ ਲਈ ਕੋਈ ਬਜਟ ਦੀ ਵੀ ਲੋੜ ਨਹੀਂ ਹੈ। ਇਸ ਤਰ੍ਹਾਂ ਦਾ ਕੋਈ ਪ੍ਰਬੰਧ ਕੀਤਾ ਜਾਵੇ ਕਿ ਜਿਹੜੀਆਂ ਪੰਚਾਇਤਾਂ ਇਹ ਕਰਨ ਨੂੰ ਤਿਆਰ ਹਨ, ਉਥੇ ਜਿਹੜੇ ਮੌਜੂਦਾ ਮੁਲਾਜ਼ਮ ਜਾਂ ਡਾਕਟਰ ਹਨ, ਉਨ੍ਹਾਂ ਨੂੰ ਅੱਧੇ ਸਮੇਂ ਦੇ ਲਈ ਭੇਜ ਦਿੱਤਾ ਜਾਵੇ। ਇਸ ਵਿਚ ਕੋਈ ਮੁਸ਼ਕਲ ਵਾਲੀ ਗੱਲ ਨਹੀਂ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਿਆ ਹੈ ਕਿ ਸਾਨੂੰ ਡਾਕਟਰਾਂ ਦੀ ਘਾਟ ਕਰਕੇ ਥੋੜ੍ਹੀ ਮੁਸ਼ਕਲ ਆ ਰਹੀ ਹੈ ਪਰ ਜਦੋਂ ਵੀ ਐਫ.ਡੀ. ਵੱਲੋਂ ਪ੍ਰਵਾਨਗੀ ਮਿਲ ਗਈ ਤਾਂ ਇਸ ਦਾ ਹੱਲ ਕੀਤਾ ਜਾਵੇਗਾ ਪਰ ਜੇਕਰ ਮੈਂਬਰ ਸਾਹਿਬ ਨੂੰ ਕੋਈ ਖਾਸ ਐਮਰਜੈਂਸੀ ਵਾਲੀ ਗੱਲ ਹੈ ਤਾਂ ਇਹ ਮੈਨੂੰ ਮਿਲ ਲੈਣ। ਇੱਕ ਦੋ ਦਿਨ ਦੇ ਵਿੱਚ ਜ਼ਰੂਰ ਉਥੇ ਡਾਕਟਰਾਂ ਦੀ ਡਿਊਟੀ ਲਗਾਵਾਂਗੇ ਤੇ ਮੈਂਬਰ ਸਾਹਿਬ ਦੀ ਖਾਹਿਸ਼ ਪੂਰੀ ਕਰਾਂਗੇ।

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਰਣੀਕੇ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੁਰਾਣੇ ਵੈਟਰਨਰੀ ਹਸਪਤਾਲ ਡਾਕਟਰਾਂ ਤੋਂ ਖਾਲੀ ਪਏ ਹਨ, ਉਨ੍ਹਾਂ ਨੂੰ ਭਰਨ ਬਾਰੇ ਇਨ੍ਹਾਂ ਦਾ ਜਵਾਬ "ਨਹੀਂ" ਵਿਚ ਹੈ, ਕੀ ਇਹ ਉਸ ਦੇ ਲਈ ਕੁਝ ਕਰ ਰਹੇ ਹਨ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ ਕਿ 215 ਡਾਕਟਰਾਂ ਦੀ ਭਰਤੀ ਸਬੰਧੀ ਫਾਈਲ ਐਫ.ਡੀ. ਦੇ ਕੋਲ ਗਈ ਹੈ। ਜਦੋਂ ਵੀ ਇਸ ਦੀ ਪ੍ਰਵਾਨਗੀ ਮਿਲ ਗਈ ਤਾਂ ਜੋ ਮੈਂਬਰ ਸਾਹਿਬਾਨ ਦੀ ਲੋੜ ਹੈ, ਉਸ ਨੂੰ ਵਿਚਾਰ ਕੇ ਜ਼ਰੂਰ ਪੂਰਾ ਕਰਾਂਗੇ ਕਿਉਂਕਿ ਬੰਦਾ ਤਾਂ ਆਪਣਾ ਇਲਾਜ ਆਪ ਕਰਵਾ ਲੈਂਦਾ ਹੈ ਪਰ ਡੰਗਰਾਂ ਦੇ ਇਲਾਜ ਲਈ ਬਹੁਤ ਮੁਸ਼ਕਲ ਆਉਂਦੀ ਹੈ। ਇਸ ਗੱਲ ਨੂੰ ਅਸੀਂ ਵੀ ਸਮਝਦੇ ਹਾਂ ਕਿ ਇਹ ਬਹੁਤ ਮੁਸ਼ਕਲ ਵਾਲੀ ਗੱਲ ਹੈ ਲੇਕਿਨ ਜਦੋਂ ਵੀ ਸਾਨੂੰ ਪ੍ਰਵਾਨਗੀ ਮਿਲ ਗਈ ਤਾਂ ਅਸੀਂ ਮੈਂਬਰ ਸਾਹਿਬ ਦੇ ਇਲਾਕੇ ਵਿਚ ਜਿਥੇ ਖਾਲੀ ਹਸਪਤਾਲ ਹਨ, ਉਨ੍ਹਾਂ ਨੂੰ ਵਿਚਾਰ ਕੇ ਜ਼ਰੂਰ ਭਰਾਂਗੇ।

ਮਾਨਯੋਗ ਸਪੀਕਰ : ਅਗਲਾ ਸਵਾਲ, ਸ਼੍ਰੀ ਕੇ.ਡੀ. ਭੰਡਾਰੀ ਜੀ।

---

## ਜਲੰਧਰ ਸ਼ਹਿਰ ਵਿਖੇ ਰੇਲਵੇ ਓਵਰ/ਅੰਡਰ ਬ੍ਰਿਜ ਬਣਾਉਣਾ

*993. ਸ਼੍ਰੀ.ਕੇ.ਡੀ. ਭੰਡਾਰੀ : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ ਸ਼ਹਿਰ ਵਿਖੇ ਸਰਕਾਰ ਦੀ ਚਾਰ ਰੇਲਵੇ ਫਾਟਕਾਂ ਤੇ ਟ੍ਰੈਫਿਕ ਕਾਰਨ ਹੋ ਰਹੇ ਜਾਮ ਕਰਕੇ ਓਵਰ/ਭੂਮੀਗਤ ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਸ ਸਬੰਧੀ ਕੀ ਕਾਰਵਾਈ ਕੀਤੀ ਜਾ ਰਹੀ ਹੈ?

ਸ਼੍ਰੀ ਮਨੋਰੰਜਨ ਕਾਲੀਆ (ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ) : ਜੀ ਹਾਂ। ਨਗਰ ਨਿਗਮ, ਜਲੰਧਰ ਵੱਲੋਂ ਬ੍ਰਿਜ ਨਗਰ, ਨਜ਼ਦੀਕ ਚੰਦਨ ਨਗਰ ਵਿਖੇ ਰੇਲਵੇ ਕਰੌਸਿੰਗ ਤੇ ਇਕ ਆਰ.ਯੂ.ਬੀ. ਬਣਾਉਣਾ ਵਿਚਾਰ ਅਧੀਨ ਹੈ। ਨਗਰ ਨਿਗਮ, ਜਲੰਧਰ ਵੱਲੋਂ ਇਹ ਤਜਵੀਜ਼ ਰੇਲਵੇ ਵਿਭਾਗ, ਨਵੀਂ ਦਿੱਲੀ ਨੂੰ ਇਤਰਾਜ਼ਹੀਣਤਾ ਸਰਟੀਫਿਕੇਟ ਦੇਣ ਵਾਸਤੇ ਮਿਤੀ 22 ਜੂਨ, 2009 ਨੂੰ ਭੇਜੀ ਗਈ ਹੈ। ਪ੍ਰਵਾਨਗੀ ਮਿਲਣ ਉਪਰੰਤ ਇਸ ਪ੍ਰੋਜੈਕਟ ਸਬੰਧੀ ਅਗਲੀ ਕਾਰਵਾਈ ਆਰੰਭੀ ਜਾਵੇਗੀ। ਇਸ ਤੋਂ ਇਲਾਵਾ ਇਸ ਸਮੇਂ ਨਗਰ ਨਿਗਮ ਵੱਲੋਂ ਹੋਰ ਨਵੇਂ ਰੇਲਵੇ ਓਵਰ ਬ੍ਰਿਜ/ਰੇਲਵੇ ਅੰਡਰ ਬ੍ਰਿਜ ਉਸਾਰੀ ਜਾਣ ਸਬੰਧੀ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ।

ਸ਼੍ਰੀ ਕੇ.ਡੀ. ਭੰਡਾਰੀ : ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਤਿੰਨ ਕਿਲੋਮੀਟਰ ਦੇ ਏਰੀਏ ਵਿੱਚ ਚਾਰ ਰੇਲਵੇ ਫਾਟਕ ਪੈਂਦੇ ਹਨ। ਇਨ੍ਹਾਂ ਕਰਕੇ ਦੇਵੀ ਤਲਾਬ ਮੰਦਿਰ ਅਤੇ

[ਸ਼੍ਰੀ ਕੇ.ਡੀ. ਭੰਡਾਰੀ]

ਕੇ.ਐਮ.ਵੀ. ਕਾਲਜ ਦੇ ਲਾਗੇ ਟ੍ਰੈਫਿਕ ਦੀ ਬੁਰੀ ਹਾਲਤ ਹੈ ਅਤੇ ਇੰਡਸਟ੍ਰੀਅਲ ਏਰੀਆ ਹੋਣ ਕਾਰਨ ਵੀ ਹੈਵੀ ਟ੍ਰੈਫਿਕ ਰਹਿੰਦਾ ਹੈ। ਦਿਹਾੜੀ ਵਿੱਚ 125 ਗੱਡੀਆਂ ਉਥੋਂ ਲੰਘਦੀਆਂ ਹਨ ਜੋ ਕਿ ਅੰਮ੍ਰਿਤਸਰ-ਦਿੱਲੀ, ਜਲੰਧਰ-ਕਪੂਰਥਲਾ ਨੂੰ ਜਾਂਦੀਆਂ ਹਨ ਅਤੇ ਲਗਭਗ 12 ਘੰਟੇ ਉਹ ਫਾਟਕ ਬੰਦ ਰਹਿੰਦਾ ਹੈ। ਕਈ ਵਾਰ ਤਾਂ ਜਿਹੜੇ ਮਰੀਜ਼ ਲੋਕ ਹਨ, ਉਨ੍ਹਾਂ ਦੀ ਉਥੇ ਡੈੱਥ ਹੋ ਜਾਂਦੀ ਹੈ। ਮੇਰੇ ਹਲਕੇ ਦੀ ਸਭ ਤੋਂ ਵੱਡੀ ਮੰਗ ਇਹ ਹੈ ਕਿ ਇਨ੍ਹਾਂ ਚਾਰਾਂ ਰੇਲਵੇ ਫਾਟਕਾਂ ਤੇ ਕਿਤੇ ਵੀ ਇੱਕ ਜਗ੍ਹਾ ਜੇ ਆਰ.ਓ.ਬੀ. ਜਾਂ ਅੰਡਰ ਬ੍ਰਿਜ ਬਣਾ ਦਿੱਤਾ ਜਾਵੇ ਤਾਂ ਉਸ ਹਲਕੇ ਦੀ ਸਮੱਸਿਆ ਹੱਲ ਹੋ ਜਾਵੇਗੀ। ਮੈਂ ਕਾਲੀਆ ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਪ੍ਰੋਪੋਜ਼ਲ ਬਣਾਈ ਹੈ ਪਰ ਮੈਂ ਇਹ ਆਸ਼ਵਾਸਨ ਚਾਹੁੰਦਾ ਹਾਂ ਕਿ ਜਦੋਂ ਐਨ.ਓ.ਸੀ. ਮਿਲ ਜਾਂਦਾ ਹੈ ਤਾਂ ਕਦੋਂ ਉਥੇ ਪੁਲ ਬਣਨਾ ਸ਼ੁਰੂ ਹੋ ਜਾਵੇਗਾ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਜਦੋਂ ਐਨ.ਓ.ਸੀ. ਮਿਲ ਜਾਵੇਗਾ, ਉਸ ਤੋਂ ਬਾਅਦ ਹੀ ਅਸੀਂ ਪ੍ਰਾਜੈਕਟ ਦੀ ਅਨੁਮਾਨਤ ਲਾਗਤ ਅਤੇ ਪੂਰੇ ਹੋਣ ਦਾ ਸਮਾਂ ਕੰਨਸਲਟੈਂਟ ਨਾਲ ਸਲਾਹ ਕਰਕੇ ਨਿਸ਼ਚਿਤ ਕਰਾਂਗੇ। ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਕਾਂਸਟੀਚੂਐਂਸੀ ਵਿੱਚ ਡੀ.ਏ.ਵੀ. ਕਾਲਜ ਕੋਲ ਆਰ.ਓ.ਬੀ. ਅੰਡਰ ਕੰਸਟ੍ਰਕਸ਼ਨ ਹੈ ਅਤੇ ਇਸੇ ਤਰ੍ਹਾਂ ਦੋਮੋਰੀਆ ਪੁਲ ਅੰਡਰ ਕੰਸਟ੍ਰਕਸ਼ਨ ਹੈ, ਉਹ ਵੀ ਇਨ੍ਹਾਂ ਦੀ ਕਾਂਸਟੀਚੂਐਂਸੀ ਵਿੱਚ ਪੈਂਦਾ ਹੈ।

ਸ਼੍ਰੀ ਕੇ.ਡੀ. ਭੰਡਾਰੀ : ਸਪੀਕਰ ਸਾਹਿਬ, ਦੋਮੋਰੀਆ ਪੁਲ ਤੇ ਕੰਮ ਹੁੰਦੇ ਨੂੰ ਨੌਂ ਸਾਲ ਹੋ ਗਏ ਹਨ ਲੇਕਿਨ ਇਹ ਕੰਮ ਵਿਚੇ ਫਸਿਆ ਪਿਆ ਹੈ। ਡੀ.ਏ.ਵੀ. ਕਾਲਜ ਕੋਲ ਆਰ.ਓ.ਬੀ. ਬਾਰੇ ਮੈਂ ਪਿਛਲੀ ਵਾਰੀ ਵੀ ਕੁਐਸਚਨ ਲਾਇਆ ਸੀ। ਉਸ ਦਾ ਕੰਮ ਵੀ ਵਿਚੇ ਫਸਿਆ ਪਿਆ ਹੈ। ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਇਹ ਦੋਵੇਂ ਕੰਮ ਕਦੋਂ ਖ਼ਤਮ ਹੋਣਗੇ ?

ਮਾਨਯੋਗ ਸਪੀਕਰ : ਉਨ੍ਹਾਂ ਨੇ ਕਹਿ ਦਿੱਤਾ ਹੈ ਅਤੇ ਜਵਾਬ ਆ ਗਿਆ ਹੈ।

ਸ਼੍ਰੀ ਕੇ.ਡੀ. ਭੰਡਾਰੀ : ਸਪੀਕਰ ਸਾਹਿਬ, ਇਹ ਕੰਮ ਹਾਲੇ ਪੈਂਡਿੰਗ ਪਏ ਹਨ। ਦੋਮੋਰੀਆ ਪੁਲ ਨੂੰ ਨੌਂ ਸਾਲ ਹੋ ਗਏ ਹਨ ਜਦ ਕਿ ਇਹ ਕੰਮ ਡੇਢ ਸਾਲ ਵਿੱਚ ਪੂਰਾ ਹੋਣਾ ਸੀ।

ਮੰਤਰੀ : ਸਪੀਕਰ ਸਾਹਿਬ, ਜਲੰਧਰ ਸ਼ਹਿਰ ਦੇ ਵਿਧਾਇਕ ਇਹ ਵੀ ਹਨ ਅਤੇ ਮੈਂ ਵੀ ਹਾਂ। ਮੈਨੂੰ ਵੀ ਇਸ ਦੀ ਬਹੁਤ ਚਿੰਤਾ ਹੈ ਕਿ ਜਲਦੀ ਤੋਂ ਜਲਦੀ ਇਹ ਕੰਮ ਮੁਕੰਮਲ ਹੋਵੇ। ਅਸੀਂ ਪਿਛਲੇ ਦਿਨੀਂ ਰੇਲਵੇ ਦੀ ਲੋਕਲ ਅਥਾਰਟੀਜ਼ ਨਾਲ ਗੱਲਬਾਤ ਕੀਤੀ ਸੀ ਅਤੇ ਲੱਗਦਾ ਹੈ ਕਿ ਇਸ ਸਾਲ ਦੇ ਅੰਤ ਤੱਕ ਇਹ ਕੰਮ ਹੋ ਜਾਵੇਗਾ।

---

## ਭਲਾਈ ਅਫਸਰਾਂ ਦੀ ਨਿਯੁਕਤੀ

*1059. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਤੇ ਭਲਾਈ ਅਫਸਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਮੌਜੂਦਾ ਸਮੇਂ ਕਿੰਨੇ ਅਫਸਰ ਅਸਲ ਵਿੱਚ ਕੰਮ ਕਰ ਰਹੇ ਹਨ ;

(ਅ) ਸਰਕਾਰ ਦੁਆਰਾ ਉਪਰੋਕਤ ਅਫਸਰਾਂ ਦੀਆਂ ਬਾਕੀ ਅਸਾਮੀਆਂ ਨੂੰ, ਜੇਕਰ ਕੋਈ ਹੋਣ, ਭਰਨ ਲਈ ਕੀ ਕਦਮ ਉਠਾਏ ਜਾ ਰਹੇ ਹਨ ਅਤੇ ਅਜਿਹਾ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਸਵਰਨਾ ਰਾਮ** : (ੳ) ਸਮਾਜਿਕ ਸੁਰੱਖਿਆ ਵਿਭਾਗ ਵਿੱਚ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫਸਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ 19 ਹੈ ਅਤੇ ਇਸ ਸਮੇਂ 15 ਅਫਸਰ ਨਿਯੁਕਤ ਹਨ। ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ, ਭਲਾਈ ਵਿਭਾਗ, ਵਿੱਚ ਜ਼ਿਲ੍ਹਾ ਭਲਾਈ ਅਫਸਰਾਂ ਦੀਆਂ ਕੁੱਲ 17 ਅਸਾਮੀਆਂ ਪ੍ਰਵਾਨਤ ਹਨ ਜਿਨ੍ਹਾਂ ਵਿੱਚੋਂ 11 ਅਸਾਮੀਆਂ ਭਰੀਆਂ ਹੋਈਆਂ ਹਨ। ਇਨ੍ਹਾਂ 11 ਅਧਿਕਾਰੀਆਂ ਵਿੱਚੋਂ ਇੱਕ ਅਧਿਕਾਰੀ ਮੁਅੱਤਲੀ ਅਧੀਨ ਹੈ।

(ਅ) ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫਸਰਾਂ ਦੀਆਂ ਖਾਲੀ ਪਈਆਂ 4 ਅਸਾਮੀਆਂ ਵਿੱਚੋਂ 2 ਅਸਾਮੀਆਂ ਸਿੱਧੀ ਭਰਤੀ ਅਤੇ 2 ਅਸਾਮੀਆਂ ਤਰੱਕੀ ਰਾਹੀਂ ਭਰੀਆਂ ਜਾਣੀਆਂ ਹਨ, ਜੋ ਜਲਦੀ ਹੀ ਭਰੀਆਂ ਜਾਣਗੀਆਂ। ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ, ਭਲਾਈ ਵਿਭਾਗ, ਵਿੱਚ ਜ਼ਿਲ੍ਹਾ ਭਲਾਈ ਅਫਸਰਾਂ ਦੀਆਂ 6 ਅਸਾਮੀਆਂ ਖਾਲੀ ਹਨ, ਜਿਨ੍ਹਾਂ ਵਿੱਚੋਂ 2 ਅਸਾਮੀਆਂ ਸਿੱਧੀ ਭਰਤੀ ਦੀਆਂ ਹਨ ਜੋ ਸਰਕਾਰ ਦੀ ਪ੍ਰਵਾਨਗੀ ਉਪਰੰਤ ਪੰਜਾਬ ਲੋਕ ਸੇਵਾ ਕਮਿਸ਼ਨ ਰਾਹੀਂ ਭਰੀਆਂ ਜਾਣਗੀਆਂ ਅਤੇ 4 ਅਸਾਮੀਆਂ ਤਰੱਕੀ ਰਾਹੀਂ ਸ਼ੀਘਰ ਹੀ ਭਰ ਲਈਆਂ ਜਾਣਗੀਆਂ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਸਟੇਟ ਵਿੱਚ ਡਿਸਟ੍ਰਿਕਟ 20 ਹਨ ਅਤੇ ਸਮਾਜਿਕ ਸੁਰੱਖਿਆ ਅਧਿਕਾਰੀਆਂ ਦੀਆਂ ਅਸਾਮੀਆਂ 19 ਹਨ, ਜਿਨ੍ਹਾਂ ਵਿਚੋਂ ਤੈਨਾਤੀ 15 ਦੀ ਹੈ। ਇਸੇ ਤਰ੍ਹਾਂ ਜਿਹੜੇ ਸਮਾਜ ਭਲਾਈ ਅਫਸਰ ਹਨ, ਉਨ੍ਹਾਂ ਵਿਚੋਂ ਤੈਨਾਤੀ ਸਿਰਫ਼ 11 ਦੀ ਹੈ ਜਿਨ੍ਹਾਂ ਵਿਚੋਂ ਇੱਕ ਅੰਡਰ ਸਸਪੈਂਸ਼ਨ ਹੈ। ਹਰ ਜ਼ਿਲ੍ਹੇ ਵਿੱਚ ਇੱਕ-ਇੱਕ ਅਧਿਕਾਰੀ ਹੋਣ ਦੀ ਬਜਾਏ ਇੱਕ-ਇੱਕ ਅਧਿਕਾਰੀ ਨੂੰ ਦੋ-ਦੋ ਜ਼ਿਲ੍ਹੇ ਦਿੱਤੇ ਗਏ ਹਨ। ਕੱਲ੍ਹ ਇੱਥੇ ਹਾਊਸ ਵਿੱਚ ਜ਼ਿਕਰ ਹੋ ਰਿਹਾ ਸੀ। ਇਹ ਐਨ.ਆਰ.ਆਈ. ਦੇ ਮਸਲੇ ਦੀ ਗੱਲ ਕਰ ਰਹੇ ਸੀ ਕਿ ਅਧਿਕਾਰੀ ਨੂੰ ਇੱਕ ਜ਼ਿਲ੍ਹੇ ਤੋਂ ਦੂਜੀ ਥਾਂ ਅਤੇ ਦੂਜੀ ਤੋਂ ਤੀਜੀ ਥਾਂ ਭੇਜ ਦਿੰਦੇ ਹਨ। ਇਸ ਤਰ੍ਹਾਂ ਨਾਲ ਅਧਿਕਾਰੀ ਇੱਕ ਥਾਂ

[ਸਰਦਾਰ ਅਜਾਇਬ ਸਿੰਘ ਭੱਟੀ]

ਬੈਠ ਨਹੀਂ ਸਕਦਾ ਅਤੇ ਉਹ ਕਿਸੇ ਬਾਰੇ ਰਿਸਪਾਂਸੀਬਲ ਨਹੀਂ ਹੋ ਸਕਦਾ। ਟਾਈਮ ਵੀ ਨਹੀਂ ਦੇ ਸਕਦਾ ਕਿ ਲੋਕਾਂ ਨੂੰ ਕਦੋਂ ਮਿਲੇਗਾ। 33% ਅਬਾਦੀ ਇਕ ਥਾਂ ਤੋਂ ਦੂਜੀ ਥਾਂ ਅਤੇ ਦੂਜੀ ਤੋਂ ਤੀਜੀ ਥਾਂ ਤੇ ਬਿਨਾਂ ਕੋਈ ਰਿਲੀਫ ਮਿਲੇ ਤੋਂ ਫਿਰਦੀ ਰਹਿੰਦੀ ਹੈ। ਬੇਸ਼ੱਕ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ ਪਰ ਮੈਂ ਫਿਰ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਵਾਸਤੇ ਇੱਕ ਡੇਟ ਦੇ ਦਿੱਤੀ ਜਾਵੇ ਕਿ ਕਦੋਂ ਤੱਕ ਇਹ ਅਸਾਮੀਆਂ ਭਰੀਆਂ ਜਾਣਗੀਆਂ ਕਿਉਂਕਿ ਵਿਭਾਗ ਵਿਚ ਕੁਝ ਅਸਾਮੀਆਂ ਬਾਈ ਪਰਮੋਸ਼ਨ ਭਰੀਆਂ ਜਾਣੀਆਂ ਹਨ। ਪਰਮੋਸ਼ਨ ਰਾਹੀਂ ਭਰੀਆਂ ਜਾਣ ਵਾਲੀਆਂ ਅਸਾਮੀਆਂ ਭਰਨ ਵਿਚ ਵਿਭਾਗ ਨੂੰ ਕੋਈ ਦਿੱਕਤ ਨਹੀਂ ਹੋਣੀ ਚਾਹੀਦੀ। ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਭਰ ਕੇ ਬਾਕੀ ਰਹਿੰਦੀਆਂ ਅਸਾਮੀਆਂ ਨੂੰ ਭਰਨ ਲਈ ਵੀ ਕਾਰਵਾਈ ਕੀਤੀ ਜਾਵੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਹ ਜਿਹੜੇ 15 ਜ਼ਿਲ੍ਹਿਆਂ ਦੇ ਵਿਚ ਨਿਯੁਕਤੀਆਂ ਕੀਤੀਆਂ ਹਨ, ਇਨ੍ਹਾਂ ਵਿੱਚ ਵੀ ਅਸੀਂ ਕਈ ਕਰਮਚਾਰੀਆਂ ਨੂੰ ਤਰੱਕੀ ਦੇ ਕੇ ਕੀਤੀਆਂ ਹਨ। ਬਾਕੀ ਦੇ ਵੀ ਜਿਹੜੇ ਕੇਸ ਹਨ, ਉਨ੍ਹਾਂ ਨੂੰ ਛਾਂਟ ਲਿਆ ਗਿਆ ਹੈ ਕਿ ਕਿਨ੍ਹਾਂ-ਕਿਨ੍ਹਾਂ ਦਾ ਹੱਕ ਬਣਦਾ ਹੈ ਜਿਨ੍ਹਾਂ ਨੂੰ ਡੀ.ਪੀ.ਸੀ. ਰਾਹੀਂ ਚਾਂਸ ਦਿੱਤਾ ਜਾਵੇ। ਪਹਿਲਾਂ ਪਾਰਲੀਮੈਂਟ ਦੀਆਂ ਚੋਣਾਂ ਸਨ ਉਸ ਤੋਂ ਬਾਅਦ ਨੂਰ ਮਹਿਲ ਦਾ ਨੰਬਰ ਲੱਗਿਆ ਸੀ, ਉਥੇ ਚੋਣਾਂ ਸਨ ਅਤੇ ਹੁਣ ਅਸੰਬਲੀ ਦਾ ਸੈਸ਼ਨ ਆ ਗਿਆ ਹੈ। ਇਹ ਸਾਰੀਆਂ ਗੱਲਾਂ ਖਤਮ ਹੁੰਦਿਆਂ ਸਾਰ ਹੀ ਫੌਰਨ ਇਨ੍ਹਾਂ ਤੇ ਧਿਆਨ ਦਿੱਤਾ ਜਾਵੇਗਾ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਇਹ ਇਸ ਵਾਸਤੇ ਇੱਕ ਪੱਕਾ ਸਮਾਂ ਦੇ ਦੇਣ, ਭਾਵੇਂ ਤਿੰਨ ਜਾਂ ਚਾਰ ਮਹੀਨਿਆਂ ਦਾ ਦੇ ਦੇਣ, ਕਿ ਕਦੋਂ ਇਹ ਅਸਾਮੀਆਂ ਭਰੀਆਂ ਜਾਣਗੀਆਂ। ਉਦੋਂ ਤੱਕ ਸੈਸ਼ਨ ਵੀ ਖਤਮ ਹੋ ਜਾਵੇਗਾ। ਵਿਧਾਨ ਸਭਾ ਦੀ ਟਰਮ ਵੀ ਪੂਰੀ ਹੋ ਜਾਵੇਗੀ। ਇਹ ਲਮਕ ਅਵਸਥਾ ਵਿਚ ਉਵੇਂ ਦੀਆਂ ਉਵੇਂ ਹੀ ਨਾ ਰਹਿ ਜਾਣ........

**ਮੰਤਰੀ** : ਸਮਾਜਿਕ ਸੁਰੱਖਿਆ ਮਹਿਕਮੇ ਦੇ ਅੰਦਰ, ਜੋ ਕਿ ਮੇਰੇ ਕੋਲ ਹੈ, ਵਿੱਚ ਇਹ ਅਸਾਮੀਆਂ ਆਉਂਦੇ ਬਜਟ ਸੈਸ਼ਨ ਤੋਂ ਪਹਿਲਾਂ-ਪਹਿਲਾਂ ਭਰ ਲਈਆਂ ਜਾਣਗੀਆਂ।

**ਮਾਨਯੋਗ ਸਪੀਕਰ** : ਅਗਲਾ ਸਵਾਲ। ਸਰਦਾਰ ਚਰਨਜੀਤ ਸਿੰਘ ਚੰਨੀ ਜੀ।

---

## ਜਯੰਤੀ ਕੀ ਰਾਓ ਨਦੀ ਦੇ ਸੁੱਕੇ ਘਾਟਾਂ ਤੇ ਨਜਾਇਜ਼ ਕਬਜ਼ੇ

*1016. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਖਰੜ ਦੇ ਖੇਤਰਾਂ ਵਿਚੋਂ ਲੰਘਦੀ ਜਯੰਤੀ ਕੀ ਰਾਓ ਨਦੀ ਵਿਚ ਪਾਣੀ ਦਾ ਕੁਦਰਤੀ ਵਹਾਓ ਮੋੜ ਦਿੱਤਾ ਗਿਆ ਹੈ ਅਤੇ ਇਸਦੇ ਸੁੱਕੇ ਹੋਏ ਘਾਟਾਂ ਤੇ ਪ੍ਰਭਾਵਸ਼ਾਲੀ ਵਿਅਕਤੀਆਂ ਦੁਆਰਾ ਨਾਜਾਇਜ਼ ਕਬਜੇ ਕੀਤੇ ਗਏ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਨਦੀ ਦੇ ਆਸ-ਪਾਸ ਰਹਿ ਰਹੇ ਲੋਕਾਂ ਦੀਆਂ ਸਮਾਜਿਕ-ਆਰਥਿਕ ਹਾਲਾਤਾਂ ਤੇ ਉਕਤ ਨਦੀ ਦੇ ਪਾਣੀ ਦੇ ਕੁਦਰਤੀ ਵਹਾਓ ਨੂੰ ਮੋੜਨ ਦੇ ਪ੍ਰਭਾਵਾਂ ਨੂੰ ਜਾਂਚਣ ਲਈ ਕੋਈ ਘੋਖ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ)** : (ੳ) ਇਹ ਠੀਕ ਹੈ ਕਿ ਜਯੰਤੀ ਕੀ ਰਾਓ ਦਾ ਵਹਾਓ ਮੋੜ ਕੇ ਸਿਸਵਾਂ ਨਦੀ ਵਿੱਚ ਇਕ ਕਰਾਸ-ਬੰਧ ਬਣਾ ਕੇ ਪਾ ਦਿੱਤਾ ਗਿਆ ਹੈ ਪ੍ਰੰਤੂ ਇਹ ਠੀਕ ਨਹੀਂ ਹੈ ਕਿ ਸੁੱਕੇ ਹੋਏ ਘਾਟਾਂ ਤੇ ਪ੍ਰਭਾਵਸ਼ਾਲੀ ਵਿਅਕਤੀਆਂ ਦੁਆਰਾ ਨਜਾਇਜ਼ ਕਬਜ਼ਾ ਕੀਤਾ ਗਿਆ ਹੈ ਕਿਉਂਕਿ ਸੁੱਕ ਗਏ ਘਾਟਾਂ ਦੀ ਜ਼ਮੀਨ ਸਰਕਾਰ ਦੀ ਨਹੀਂ ਹੈ।

(ਅ) ਪਾਣੀ ਦਾ ਵਹਾਓ ਮੋੜਨ ਕਾਰਨ ਸਮਾਜਿਕ ਅਤੇ ਆਰਥਿਕ ਤੌਰ ਤੇ ਪ੍ਰਭਾਵਤ ਹੋਏ ਲੋਕਾਂ ਦੀ ਘੋਖ ਕੀਤੀ ਗਈ ਜੋ ਕਿ ਹੇਠ ਲਿਖੇ ਅਨੁਸਾਰ ਹੈ :—

* ਪਿੰਡਾਂ ਦੀ ਜ਼ਮੀਨ ਅਕਸਰ ਆਉਣ ਵਾਲੇ ਹੜ੍ਹਾਂ ਤੋਂ ਮੁਕਤ ਹੋ ਗਈ ਹੈ। ਜਿਹੜੀ ਜ਼ਮੀਨ ਹੜ੍ਹਾਂ ਦੇ ਮਾਰ ਹੇਠ ਆਉਂਦੀ ਸੀ, ਉਹ ਹੁਣ ਉਪਜਾਊ ਬਣ ਗਈ ਹੈ।
* ਹੜ੍ਹਾਂ ਦੇ ਡਰ ਘਟਣ ਕਾਰਨ ਲੋਕਾਂ ਨੇ ਕੈਸ਼ ਖੇਤੀ ਬੀਜਣੀ ਸ਼ੁਰੂ ਕਰ ਦਿੱਤੀ ਹੈ ਜਿਸ ਦੇ ਨਤੀਜੇ ਵਜੋਂ ਉਹਨਾਂ ਦੀ ਕਮਾਈ ਅਤੇ ਜੀਵਨ ਸਤਰ ਵਿੱਚ ਵਾਧਾ ਹੋਇਆ ਹੈ।
* ਇਸ ਏਰੀਏ ਦੇ ਲੋਕਾਂ ਦੀ ਕਮਾਈ ਵਿੱਚ ਵਾਧਾ ਹੋਣ ਕਾਰਨ ਇਨ੍ਹਾਂ ਦਾ ਇਕ ਸਾਰ ਆਰਥਿਕ ਤੌਰ ਤੇ ਵਾਧਾ (ਗਰੋਥ) ਹੋਇਆ ਹੈ ਅਤੇ ਇਨ੍ਹਾਂ ਦੇ ਸਮਾਜਿਕ ਬੰਧਨ ਮਜ਼ਬੂਤ ਹੋਏ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਯੰਤੀ ਕੀ ਰਾਓ ਦੀ ਜੋ ਨਦੀ ਹੈ, ਇਸ ਦੇ ਨਾਲ ਹੋਰ ਵੀ ਕਈ ਨਦੀਆਂ ਰੋਪੜ ਅਤੇ ਮੁਹਾਲੀ ਜ਼ਿਲਿਆਂ ਦੀਆਂ ਹਨ, ਜਿਹੜੀਆਂ ਕਿ ਸਦੀਆਂ ਤੋਂ ਵਗਦੀਆਂ ਸਨ, ਉਨ੍ਹਾਂ ਨੂੰ ਬੰਨ੍ਹ ਲਗਾ ਕੇ ਉਨ੍ਹਾਂ ਦਾ ਪਾਣੀ ਰੋਕ ਦਿੱਤਾ ਗਿਆ ਹੈ। ਇਸ ਦੇ ਨਾਲ ਜੋ ਕੁਦਰਤੀ ਤੌਰ ਤੇ ਪਾਣੀ ਰੀਚਾਰਜ ਹੁੰਦਾ ਸੀ, ਉਹ ਬੰਦ ਹੋ ਗਿਆ ਹੈ ਅਤੇ ਦੋਵੇ ਜ਼ਿਲ੍ਹਿਆਂ ਦਾ ਨੁਕਸਾਨ ਹੋ ਰਿਹਾ ਹੈ। ਇਨ੍ਹਾ ਨਦੀਆਂ ਵਿਚ ਪਾਣੀ ਆਉਣਾ ਬੰਦ ਹੋ ਗਿਆ ਹੈ। ਬੇਸ਼ੱਕ ਪਹਿਲਾਂ ਸਰਕਾਰ ਨੇ ਇਨ੍ਹਾਂ ਨਦੀਆਂ ਨੂੰ ਇਨਟੈਕਟ ਕੀਤਾ ਹੋਇਆ ਹੈ। ਨਦੀਆਂ ਦੇ ਦੋਵੇਂ ਪਾਸੇ ਬੰਨ੍ਹ ਬਣੇ ਹੋਏ ਹਨ ਅਤੇ ਬੰਨ੍ਹ ਪੱਕੇ ਹਨ। ਆਮ ਤੌਰ ਤੇ ਕੋਈ ਵੀ ਨਦੀ ਜੋ ਹੈ, ਉਹ ਸਰਕਾਰ ਦੀ ਪ੍ਰਾਪਰਟੀ ਨਹੀਂ ਹੈ। ਇਹ ਲੋਕਾਂ ਦੀ ਪ੍ਰਾਪਰਟੀ ਹੈ ਲੇਕਿਨ ਸੁਪਰੀਮ ਕੋਰਟ ਨੇ ਵੀ ਇਸ ਦੇ ਵਿਚ ਰੂਲਿੰਗ ਦਿੱਤੀ ਹੋਈ ਹੈ ਕਿ ਕੋਈ ਵੀ ਇਸ ਦੇ ਵਿਚ ਚੇਂਜ ਨਹੀਂ ਕੀਤੀ ਜਾ ਸਕਦੀ । ਇਹ ਪਾਣੀ ਦੇ ਵਹਾਓ ਵਾਸਤੇ ਹੀ ਰਹਿਣਗੀਆਂ, ਭਾਵੇਂ ਇਹ ਟੋਭੇ ਹਨ, ਚੋਅ ਹੈ ਜਾਂ ਨਦੀ ਹੈ, ਇਨ੍ਹਾਂ ਦੀ ਨੇਚਰ ਚੇਂਜ ਨਹੀਂ ਕੀਤੀ ਜਾ ਸਕਦੀ। ਲੇਕਿਨ ਮੰਤਰੀ ਜੀ ਨੇ ਕਿਹਾ ਹੈ ਕਿ ਇਨ੍ਹਾਂ ਤੇ ਕਬਜ਼ਾ ਨਹੀਂ ਕੀਤਾ ਜਾ ਰਿਹਾ........

ਮਾਨਯੋਗ ਸਪੀਕਰ : ਤੁਸੀਂ ਸਵਾਲ ਕਰੋ ਜੀ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਇਸ ਬੈਕਗਰਾਂਊਂਡ ਤੋਂ ਬਗੈਰ ਸਵਾਲ ਹੋ ਹੀ ਨਹੀਂ ਸਕਦਾ। ਸਪੀਕਰ ਸਾਹਿਬ, ਇਹ ਨਦੀਆਂ ਇਕੱਲ੍ਹੇ ਬਰਸਾਤੀ ਪਾਣੀ ਜਾਂ ਪਹਾੜਾਂ ਦਾ ਪਾਣੀ ਹੀ ਨਹੀਂ ਲੈ ਕੇ ਆਉਂਦੀਆਂ, ਇਹ ਸਾਡੇ ਖਰੜ ਸ਼ਹਿਰ, ਮੁਹਾਲੀ ਸ਼ਹਿਰ, ਕੁਰਾਲੀ ਸ਼ਹਿਰ ਦਾ ਵੇਸਟ ਵਾਟਰ ਵੀ ਲੈਂਦੀਆਂ ਹਨ ਅਤੇ ਜੇਕਰ ਇਨ੍ਹਾਂ ਦਾ ਬਹਾਵ ਰੁਕ ਜਾਵੇਗਾ ਤਾਂ ਸਾਰਾ ਸਿਸਟਮ ਹੀ ਕੋਲੈਪਸ ਹੋ ਜਾਵੇਗਾ।

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਕਰੌਸ ਬੰਧ ਬਣਾਇਆ ਹੈ, ਇਹ ਮਹਿਕਮੇ ਦੇ ਮਾਹਿਰ ਵਿਅਕਤੀਆਂ ਨੇ ਬਣਾਇਆ ਹੈ ਅਤੇ ਉਹ ਇਸ ਕੰਮ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਸਨ। ਬੰਧ ਬਣਾਉਣ ਦਾ ਅਸਲੀ ਮਕਸਦ ਹੜ੍ਹਾਂ ਨੂੰ ਰੋਕਣਾ ਹੈ। ਇਹ ਠੀਕ ਹੈ ਕਿ ਹਰ ਸਾਲ ਤਾਂ ਹੜ੍ਹ ਨਹੀਂ ਆਉਂਦੇ ਪਰ ਜਿਹੜੇ ਸਾਲ ਆਉਂਦੇ ਹਨ ਬਹੁਤ ਭਾਰੀ ਨੁਕਸਾਨ ਕਰਦੇ ਹਨ। ਇਹ ਹੁਣ ਬਹੁਤ ਆਬਾਦੀ ਵਾਲਾ ਇਲਾਕਾ ਬਣ ਗਿਆ ਹੈ ਅਤੇ ਜਯੰਤੀ ਕੀ ਰਾਓ ਦਾ ਫਲੋਅ ਵੈਸੇ ਵੀ ਇੰਨਾ ਜ਼ਿਆਦਾ ਨਹੀਂ ਕਿ ਰੀਚਾਰਜ ਹੋ ਰਿਹਾ ਹੈ ਜਾਂ ਫਲਾਣਾ ਹੋ ਰਿਹਾ ਹੈ। ਇਸਨੂੰ ਖੁਸ਼ਕ ਕਰਨ ਦੇ ਨਾਲ ਜਾਂ ਇਸ ਨੂੰ ਸਿਸਵਾਂ ਨਦੀ ਵਿੱਚ ਡਾਇਵਰਟ ਕਰਨ ਦੇ ਨਾਲ ਉਥੇ ਜਿਹੜੀ ਜ਼ਮੀਨ ਹੈ, ਉਥੇ ਕਾਸ਼ਤ ਹੋ ਰਹੀ ਹੈ ਅਤੇ ਲੋਕੀ ਹਰ ਸਾਲ ਆਉਣ ਵਾਲੇ ਹੜ੍ਹਾਂ ਤੋਂ ਬਚ ਰਹੇ ਹਨ। ਦੂਸਰੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਹੈ, ਜਿਹੜੀ ਵੀ ਕੋਈ ਬੰਜਰ ਕਦੀਮ ਜ਼ਮੀਨ ਹੈ, ਉਸ ਤੇ ਕਬਜ਼ਾ ਨਹੀਂ ਹੋ ਸਕਦਾ, ਇਹ ਗੱਲ ਠੀਕ ਹੈ ਕਿ ਜਿੱਥੇ ਕਿਤੇ ਬੰਜਰ ਕਦੀਮ ਜ਼ਮੀਨ ਤੇ ਕਬਜ਼ਾ ਹੁੰਦਾ ਹੈ, ਇਸ ਬਾਰੇ ਇਨ੍ਹਾਂ ਦਾ ਅਨਸਟਾਰਡ ਸੁਆਲ ਵੀ ਆਇਆ ਹੈ, ਇਸੇ ਤਰਜ਼ ਤੇ, ਉਥੇ ਡਰੇਨੇਜ਼ ਐਕਟ ਦੇ ਤਹਿਤ ਐਵਿਕਸ਼ਨ ਦੇ ਨੋਟਿਸ ਦੇ ਦਿੱਤੇ ਗਏ ਹਨ।

ਸਰਦਾਰ ਚਰਨਜੀਤ ਸਿੰਘ ਚੰਨੀ : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਐਕਸਪਰਟ ਅਫਸਰਾਂ ਨੇ ਸਕੀਮ ਤਿਆਰ ਕੀਤੀ ਹੈ ਲੇਕਿਨ ਜਿਹੜੇ ਅਫਸਰਾਂ ਨੇ ਸਕੀਮ ਤਿਆਰ ਕੀਤੀ ਹੈ, ਉਨ੍ਹਾਂ ਨੇ ਸਾਡੇ ਜ਼ਿਲ੍ਹੇ ਦਾ ਜਿਹੜਾ ਵਾਟਰ ਲੈਵਲ ਡਾਊਨ ਜਾ ਰਿਹਾ ਹੈ, ਉਸ ਨੂੰ ਮੱਦੇਨਜ਼ਰ ਨਹੀਂ ਰੱਖਿਆ। ਹੁਣ ਖਰੜ ਸ਼ਹਿਰ ਦੀ 50000 ਆਬਾਦੀ ਹੋ ਗਈ ਹੈ। ਜਿਸ ਤਰ੍ਹਾਂ ਮੰਤਰੀ ਜੀ ਨੇ ਦੱਸਿਆ ਕਿ ਲੋਕ ਉਥੇ ਹੁਣ ਕਾਸ਼ਤ ਕਰਦੇ ਹਨ ਅਤੇ ਉਹ ਹੁਣ ਪ੍ਰਾਈਵੇਟ ਓਨਰਜ਼ ਦੀ ਲੈਂਡ ਹੈ, ਪਰ ਅੱਜ ਖਰੜ ਦੀ ਜ਼ਮੀਨ ਦਾ ਰੇਟ 2 ਤੋਂ 5 ਕਰੋੜ ਰੁਪਿਆ ਪ੍ਰਤੀ ਏਕੜ ਹੋ ਗਿਆ ਹੈ ਅਤੇ ਕੱਲ੍ਹ ਨੂੰ ਲੋਕਾਂ ਨੇ ਉੱਥੇ ਪਲਾਟ ਕੱਟ ਕੇ ਵੇਚ ਦੇਣੇ ਹਨ ਤਾਂ ਫਿਰ ਖਰੜ, ਕੁਰਾਲੀ ਅਤੇ ਮੁਹਾਲੀ ਸ਼ਹਿਰਾਂ ਦੇ ਪਾਣੀ ਦਾ ਆਊਟਲੈੱਟ ਕੀ ਰਹਿ ਜਾਵੇਗਾ ? ਇਸ ਕਰਕੇ ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਜਿਹੜੀਆਂ ਨਦੀਆਂ ਬੰਦ ਕੀਤੀਆਂ ਹਨ, ਇਨ੍ਹਾਂ ਨੂੰ ਖੋਲ੍ਹਿਆ ਜਾਵੇ ਤਾਂ ਜੋ ਵਾਟਰ ਰੀਚਾਰਜ਼ ਹੋਣਾ ਸ਼ੁਰੂ ਹੋ ਜਾਵੇ, ਸਾਡੇ ਵਾਟਰ ਦਾ ਲੈਵਲ ਉਪਰ ਆਵੇ ਅਤੇ ਸਾਡੇ ਪਾਣੀ ਦਾ ਨਿਕਾਸ ਵਧੀਆ ਹੋਵੇ।

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਤਾਂ ਹੁਣ ਡਿਬੇਟ ਦਾ ਮੁੱਦਾ ਬਣ ਗਿਆ ਹੈ ਕਿ ਰੀਚਾਰਜ਼ ਜ਼ਿਆਦਾ ਇੰਪਾਰਟੈਂਟ ਹੈ ਜਾਂ ਹੜ੍ਹਾਂ ਤੋਂ ਬਚਾਅ ਜ਼ਿਆਦਾ ਇੰਪਾਰਟੈਂਟ ਹੈ ਪਰ ਇਹ ਕਰੌਸ ਬੰਧ ਇਸੇ ਸੋਚ ਨਾਲ ਬਣਾਇਆ ਗਿਆ ਹੈ ਕਿ ਹੜ੍ਹਾਂ ਵਿੱਚ ਹੋਣ ਵਾਲੇ ਜਾਨੀ ਮਾਲੀ

ਨੁਕਸਾਨ ਨੂੰ ਰੋਕਿਆ ਜਾ ਸਕੇ। ਹੁਣ ਮੈਂਬਰ ਸਾਹਿਬ ਕਹਿੰਦੇ ਹਨ ਕਿ ਬੰਧ ਨੂੰ ਡਿਸਮੈਂਟਲ ਕਰ ਦਿਉ ਤਾਂ ਜੋ ਵਾਟਰ ਰੀਚਾਰਜ਼ ਹੋਵੇ ਅਤੇ ਜਦੋਂ ਹੜ੍ਹ ਆਉਣਗੇ, ਅਸੀਂ ਜਰ ਲਵਾਂਗੇ। ਇਨ੍ਹਾਂ ਨੇ ਵਾਟਰ ਲੈਵਲ ਡਾਊਨ ਜਾਣ ਦੀ ਵੀ ਗੱਲ ਕੀਤੀ ਹੈ ਪਰ ਹੁਣ ਤਾਂ ਇਹ ਹਾਲਤ ਹੈ ਕਿ ਪੰਜਾਬ ਦੇ 1 ਜਾਂ 2 ਬਲਾਕਾਂ ਨੂੰ ਛੱਡ ਕੇ ਸਾਰੇ ਪੰਜਾਬ ਵਿੱਚ ਹੀ ਵਾਟਰ ਲੈਵਲ ਡਾਊਨ ਜਾ ਰਿਹਾ ਹੈ। ਪਾਣੀ ਦੀ ਯੂਜੇਜ਼ ਜ਼ਿਆਦਾ ਹੈ ਅਤੇ ਰੀਚਾਰਜ਼ ਘੱਟ ਹੋ ਰਿਹਾ ਹੈ। ਇਸ ਮਸਲੇ ਬਾਰੇ ਮਹਿਕਮੇ ਦਾ ਓਪੀਨੀਅਨ ਹੋਰ ਹੈ ਅਤੇ ਐਮ.ਐਲ.ਏ. ਸਾਹਿਬ ਦਾ ਵੱਖਰਾ ਹੈ। ਜਾਂ ਤਾਂ ਇਹ ਚੀਫ ਇੰਜੀਨੀਅਰ ਸਾਹਿਬ ਨਾਲ ਬੈਠ ਕੇ ਗੱਲ ਕਰਨ ਜਾਂ ਅਸੀਂ ਗੱਲ ਕਰੀਏ।

**ਮਾਨਯੋਗ ਸਪੀਕਰ** : ਹਾਂ, ਡਿਸਕਸ ਕਰੋ, ਕਿਉਂਜੋ ਰਿਵਰ ਬੈਡ (River Bed) ਤੇ ਆਬਾਦੀ ਹੈ ਅਤੇ ਜੇਕਰ ਕਦੇ ਵੀ ਹੜ੍ਹ ਆ ਜਾਵੇ ਤਾਂ ਮੁਸ਼ਕਲ ਆ ਸਕਦੀ ਹੈ। ਗੱਲ ਇੰਨੀ ਕੁ ਹੈ। ਚੀਫ ਇੰਜੀਨੀਅਰ ਸਾਹਿਬ ਨਾਲ ਬੈਠ ਕੇ ਡਿਸਕਸ ਕਰਕੇ ਕੋਈ ਹੱਲ ਲੱਭਣ ਦੀ ਕੋਸ਼ਿਸ਼ ਕਰੋ।

ਅਗਲਾ ਸਵਾਲ।

---

## ਹਾਈਡਲ ਪਾਵਰ ਪ੍ਰਾਜੈਕਟ ਵਿਚ ਕੰਮ ਕਰ ਰਹੇ ਅਧਿਕਾਰੀਆਂ/ ਕਰਮਚਾਰੀਆਂ ਨੂੰ ਜਨਰੇਸ਼ਨ ਭੱਤਾ

*1107. **ਸਰਦਾਰ ਮੱਖਣ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਰਾਜ ਵਿੱਚ ਸਥਿਤ ਥਰਮਲ ਪਲਾਂਟਾਂ ਵਿੱਚ ਕੰਮ ਕਰ ਰਹੇ ਪੰਜਾਬ ਰਾਜ ਬਿਜਲੀ ਬੋਰਡ ਦੇ ਅਧਿਕਾਰੀਆਂ/ਕਰਮਚਾਰੀਆਂ ਨੂੰ ਜਨਰੇਸ਼ਨ ਭੱਤਾ ਦਿੱਤਾ ਜਾ ਰਿਹਾ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਨ੍ਹਾਂ ਦੀ ਤਰਜ਼ ਤੇ ਪੰਜਾਬ ਰਾਜ ਵਿੱਚ ਸਥਿਤ ਹਾਈਡਲ ਪਾਵਰ ਪ੍ਰਾਜੈਕਟਾਂ ਵਿਚ ਕੰਮ ਕਰ ਰਹੇ ਪੰਜਾਬ ਰਾਜ ਬਿਜਲੀ ਬੋਰਡ ਦੇ ਅਧਿਕਾਰੀਆਂ/ ਕਰਮਚਾਰੀਆਂ ਨੂੰ ਵੀ ਜਨਰੇਸ਼ਨ ਭੱਤਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ਮੁੱਖ ਮੰਤਰੀ]

## ਸੂਚਨਾ

(ੳ) ਪੰਜਾਬ ਰਾਜ ਵਿੱਚ ਸਥਿਤ ਥਰਮਲ ਪਲਾਂਟਾਂ ਵਿੱਚ ਕੰਮ ਕਰ ਰਹੇ ਪੰਜਾਬ ਰਾਜ ਬਿਜਲੀ ਬੋਰਡ ਦੇ ਅਧਿਕਾਰੀਆਂ/ਕਰਮਚਾਰੀਆਂ ਨੂੰ ਪਲਾਂਟ ਦੇ ਪ੍ਰਦਰਸ਼ਨ ਅਨੁਸਾਰ ਜਨਰੇਸ਼ਨ ਭੱਤਾ ਦਿੱਤਾ ਜਾ ਰਿਹਾ ਹੈ। ਜਨਰੇਸ਼ਨ ਭੱਤਾ ਦੇਣ ਸਬੰਧੀ ਬੋਰਡ ਵੱਲੋਂ ਜਾਰੀ ਕੀਤੀ ਸਕੀਮ ਦੇ ਮੁੱਖ ਪਹਿਲੂ ਹੇਠ ਲਿਖੇ ਅਨੁਸਾਰ ਹਨ :—

(1) ਜਨਰੇਸ਼ਨ ਭੱਤਾ ਪਲਾਂਟ ਤੋਂ ਵੱਧ ਤੋਂ ਵੱਧ ਉਤਪਾਦਨ ਪ੍ਰਾਪਤ ਕਰਨ ਲਈ ਦਿੱਤਾ ਜਾਂਦਾ ਹੈ।

(2) ਜਨਰੇਸ਼ਨ ਭੱਤਾ ਕਰਮਚਾਰੀਆਂ ਦੀ ਮੂਲ ਤਨਖਾਹ ਜਾਂ 12000 ਰੁਪਏ ਵਿਚੋਂ ਜੋ ਵੀ ਘੱਟ ਹੋਵੇ ਪ੍ਰਤੀ ਮਹੀਨਾ ਤੇ ਦੇਣਯੋਗ ਹੈ, ਜੇਕਰ :—

(ੳ) ਰੋਜ਼ਾਨਾ/ਪੀਕ ਲੋਡ ਉਤਪਾਦਨ ਟੀਚੇ ਪ੍ਰਾਪਤ ਕਰ ਲਏ ਜਾਣ।

(ਅ) ਮਹੀਨੇ ਦਾ ਪਲਾਂਟ ਲੋਡ ਫੈਕਟਰ 65 ਪ੍ਰਤੀਸ਼ਤ ਤੋਂ ਵੱਧ ਹੋਵੇ।

(ੲ) ਮਹੀਨੇ ਦੀ ਤੇਲ ਦੀ ਖਪਤ 2 ਮਿਲੀਮੀਟਰ ਪ੍ਰਤੀ ਯੂਨਿਟ ਤੋਂ ਘੱਟ ਹੋਵੇ।

(3)(ੳ) ਗਰੁੱਪ-1 ਦਾ ਉਪਰੇਟਿਵ ਸਟਾਫ ਜਿਹੜਾ ਕਿ ਪਲਾਂਟ ਦੇ ਸੰਚਾਲਨ ਅਤੇ ਸਾਂਭ ਸੰਭਾਲ ਨਾਲ ਸਿੱਧੇ ਤੌਰ ਤੇ ਜੁੜਿਆ ਹੋਇਆ ਹੈ, ਉਸ ਨੂੰ 100 ਪ੍ਰਤੀਸ਼ਤ ਉਤਪਾਦਨ ਭੱਤਾ ਮਿਲਣਯੋਗ ਹੈ।

(ਅ) ਗਰੁੱਪ-2 ਦਾ ਨਾਨ-ਉਪਰੇਟਿਵ ਸਟਾਫ, ਜਿਵੇਂ ਕਿ ਅਧਿਕਾਰੀ ਜੋ ਅਸਿੱਧੇ ਤੌਰ ਤੇ ਪਲਾਂਟ ਲਈ ਕੰਮ ਕਰਦੇ ਹਨ ਅਤੇ ਸਾਰਾ ਦਫਤਰੀ ਅਮਲਾ ਜਿਹੜੇ ਕਿ ਪਲਾਂਟ ਦੇ ਸੰਚਾਲਨ ਅਤੇ ਸਾਂਭ ਸੰਭਾਲ ਨਾਲ ਸਿੱਧੇ ਤੌਰ ਤੇ ਨਹੀਂ ਜੁੜੇ ਹੋਏ, ਉਹਨਾਂ ਨੂੰ 60 ਪ੍ਰਤੀਸ਼ਤ ਭੱਤਾ ਮਿਲਣਯੋਗ ਹੈ।

(ਅ) ਹਾਈਡਲ ਪਾਵਰ ਪ੍ਰੋਜੈਕਟਾਂ ਵਿੱਚ ਕੰਮ ਕਰਦੇ ਕਰਮਚਾਰੀਆਂ/ਅਧਿਕਾਰੀਆਂ ਨੂੰ ਅਜਿਹਾ ਭੱਤਾ ਦੇਣ ਬਾਰੇ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਕਿਉਂਜੋ ਹਾਈਡਲ ਪਲਾਂਟਾਂ ਤੇ ਥਰਮਲ ਪਲਾਂਟਾਂ (ਜਿੱਥੇ ਕੋਇਲਾ ਹੈਂਡਲਿੰਗ, ਸਵਾਹ ਹੈਂਡਲਿੰਗ, ਬੁਆਇਲਰ, ਸਟੀਮ ਟਰਬਾਈਨ, ਆਦਿ ਪੈਕੇਜਜ਼ ਸਿਸਟਮ ਵਿੱਚ ਮੌਜੂਦ ਹੁੰਦੀਆਂ ਹਨ) ਦੇ ਮੁਕਾਬਲੇ ਬਹੁਤ ਘੱਟ ਰੱਖ-ਰਖਾਵ ਦੀ ਲੋੜ ਹੁੰਦੀ ਹੈ ਅਤੇ ਹਾਈਡਲ ਪਲਾਂਟਾਂ ਦੇ ਮੁਕਾਬਲੇ ਥਰਮਲ ਪਲਾਂਟਾਂ ਦਾ ਸੰਚਾਲਣ ਅਤੇ ਰੱਖ-ਰਖਾਵ ਦਾ ਕੰਮ ਉਥੇ ਪੈਦਾ ਹੋਣ ਵਾਲੀ ਗਰਮੀ/ਸਟੀਮ, ਕੋਇਲੇ ਦੀ ਧੂੜ, ਸਵਾਹ ਆਦਿ ਕਾਰਨ ਜ਼ਿਆਦਾ ਜ਼ੋਖਮ ਭਰਿਆ ਹੁੰਦਾ ਹੈ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਥਰਮਲ ਪਲਾਂਟ ਵੀ ਪਾਵਰ ਜੈਨਰੇਸ਼ਨ ਕਰਦੇ ਹਨ ਅਤੇ ਹਾਈਡਰੋ ਪਲਾਂਟ ਵੀ ਪਾਵਰ ਜੈਨੇਰੇਸ਼ਨ ਕਰਦੇ ਹਨ ਪਰ ਫਿਰ ਹਾਈਡਰੋ ਪਲਾਂਟਸ ਦੇ ਮੁਲਾਜ਼ਮਾਂ ਨੂੰ ਬਰਾਬਰ ਜੈਨੇਰੇਸ਼ਨ ਅਲਾਊਂਸ ਕਿਉਂ ਨਹੀਂ ਦਿੱਤਾ ਜਾ ਰਿਹਾ ?

ਮੁੱਖ ਮੰਤਰੀ : ਸਪੀਕਰ ਸਾਹਿਬ, ਵੱਖ-ਵੱਖ ਹਾਲਾਤ ਹਨ। ਥਰਮਲ ਪਲਾਂਟਾਂ ਵਿੱਚ ਜਿੱਥੇ ਕੋਲਾ ਹੈਂਡਲਿੰਗ, ਸਵਾਹ ਹੈਂਡਲਿੰਗ, ਬੁਆਇਲਰ, ਸਟੀਮ ਟਰਬਾਈਨ ਆਦਿ ਮੌਜੂਦ ਹਨ, ਉਸ ਦੇ ਮੁਕਾਬਲੇ ਤੇ ਹਾਈਡਲ ਪਲਾਂਟਾਂ ਵਿੱਚ ਬਹੁਤ ਘੱਟ ਮੇਨਟੀਨੈਂਸ ਦਾ ਕੰਮ ਹੈ। ਉਥੇ ਪੈਦਾ ਹੋਣ ਵਾਲੀ ਗਰਮੀ, ਸਟੀਮ, ਕੋਲੇ ਦੀ ਸਵਾਹ ਆਦਿ ਬੜਾ ਜੋਖ਼ਮ ਭਰਿਆ ਕੰਮ ਹੁੰਦਾ ਹੈ ਔਰ ਮੈਂ ਇਹ ਵੀ ਮੈਂਬਰ ਸਾਹਿਬ ਨੂੰ ਦੱਸਦਾ ਹਾਂ ਕਿ ਸਾਰੇ ਹਿੰਦੁਸਤਾਨ ਵਿੱਚ ਕਿਸੇ ਵੀ ਹਾਈਡਲ ਪਲਾਂਟ/ਪ੍ਰਾਜੈਕਟ ਵਿਚ ਇਹ ਸਹੂਲਤਾਂ ਨਹੀਂ ਦਿੱਤੀਆਂ ਜਾ ਰਹੀਆਂ ਔਰ ਥਰਮਲ ਪਲਾਂਟ ਵੀ ਕੋਈ ਇਹੋ ਜਿਹਾ ਨਹੀਂ ਹੈ ਜਿੱਥੇ ਇਹ ਸਹੂਲਤਾਂ ਨਾ ਦਿੱਤੀਆਂ ਜਾਂਦੀਆਂ ਹੋਣ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਮੇਰੀ ਨਿੱਜੀ ਜਾਣਕਾਰੀ ਹੈ ਕਿ ਇਹ ਸਵਾਲ ਜਦੋਂ ਬੋਰਡ ਕੋਲ ਪਹੁੰਚਿਆ ਤਾਂ ਉਨ੍ਹਾਂ ਦੇ ਅਧਿਕਾਰੀਆਂ ਨੂੰ ਇਸ ਦਾ ਕੋਈ ਜਵਾਬ ਨਹੀਂ ਸੁੱਝ ਰਿਹਾ ਸੀ ਕਿ ਇਹ ਤਾਂ ਇਕ ਬਹੁਤ ਵੱਡੀ ਗਲਤੀ ਕਰ ਰਹੇ ਹਾਂ। ਦੋਵੇਂ ਤਰ੍ਹਾਂ ਦੇ ਪਲਾਂਟ ਪਾਵਰ ਜੈਨਰੇਸ਼ਨ ਕਰਦੇ ਹਨ ਔਰ ਦੋਨਾਂ ਦੇ ਕੰਮ ਦੀ ਨਵੱਈਅਤ ਵੀ ਇਕੋ ਜਿਹੀ ਹੈ। ਫਿਰ ਅਸੀਂ ਇਹ ਭੱਤਾ ਉਥੇ ਕਿਉਂ ਨਹੀਂ ਦਿੰਦੇ ? ਮੈਨੂੰ ਬੋਰਡ ਦੇ ਦੋ ਅਧਿਕਾਰੀਆਂ ਦਾ ਫੋਨ ਆਇਆ। ਉਨ੍ਹਾਂ ਨੇ ਕਿਹਾ ਕਿ ਸਾਨੂੰ ਇਸ ਪ੍ਰਸ਼ਨ ਦਾ ਜਵਾਬ ਨਹੀਂ ਸੁੱਝ ਰਿਹਾ ਕਿ ਇਹ ਸਹੂਲਤਾਂ ਕਿਉਂ ਨਹੀਂ ਦਿੱਤੀਆਂ ਜਾ ਰਹੀਆਂ। ਫਿਰ ਉਨ੍ਹਾਂ ਨੇ ਥਰਮਲ ਪਲਾਂਟ ਵਿੱਚ ਖਤਰੇ ਦਾ ਬਹਾਨਾ ਲਾ ਕੇ ਇਹ ਸਹੂਲਤਾਂ ਅਤੇ ਭੱਤੇ ਹਾਈਡਲ ਪਲਾਂਟ ਦੇ ਮੁਲਾਜ਼ਮਾਂ ਨੂੰ ਨਾ ਦੇਣ ਦੀਆਂ ਕੁਝ ਗੱਲਾਂ ਕੀਤੀਆਂ। ਜਿਹੜੇ ਕਨਵੇਅਰ ਬੈਲਟ ਤੇ ਕੰਮ ਕਰਨ ਵਾਲੇ ਮੁਲਾਜ਼ਮ ਹਨ ਜਾਂ ਐਸ਼ ਨੂੰ ਸੰਭਾਲਣ ਵਾਲੇ ਮੁਲਾਜ਼ਮ ਹਨ, ਉਹ ਦਰਜਾ ਚਾਰ ਦੇ ਮੁਲਾਜ਼ਮ ਹੁੰਦੇ ਹਨ ਲੇਕਿਨ ਜਿਹੜੇ ਇਸ ਸਾਰੇ ਸਿਸਟਮ ਨੂੰ ਡੀਲ ਕਰਦੇ ਹਨ, ਆਫਿਸ ਵਿੱਚ ਅਫ਼ਸਰ ਹਨ, ਉਨ੍ਹਾਂ ਸਾਰੇ ਸਟਾਫ ਵਾਲਿਆਂ ਨੂੰ ਵੀ ਇਹ ਅਲਾਊਂਸ ਦਿੱਤਾ ਜਾਂਦਾ ਹੈ। ਖਤਰੇ ਦੀ ਮੈਂ ਸਮਝਦਾ ਹਾਂ ਕਿ ਹਾਈਡਲ ਪ੍ਰਾਜੈਕਟਾਂ ਤੇ ਵੀ ਕੋਈ ਘਾਟ ਨਹੀਂ ਹੈ। ਜਿਹੜੇ ਹਾਈਡਲ ਪ੍ਰਾਜੈਕਟ ਹਨ, ਮੈਂ ਕਹਿ ਸਕਦਾ ਹਾਂ ਕਿ ਉਹ ਥਰਮਲ ਪਲਾਂਟਾਂ ਦੇ ਮੁਕਾਬਲੇ ਤੇ ਬਿਲਕੁਲ ਉਜਾੜ ਵਿੱਚ ਲੱਗੇ ਹੋਏ ਹਨ। ਉਨ੍ਹਾਂ ਦੇ ਨੇੜੇ ਕੋਈ ਪਿੰਡ ਜਾਂ ਸ਼ਹਿਰ ਵੀ ਨਹੀਂ ਹਨ। ਉਥੇ ਸਟਾਫ ਨੂੰ ਆਪਣੇ ਬੱਚਿਆਂ ਨੂੰ ਪੜ੍ਹਾਉਣ ਦਾ ਵੀ ਕੋਈ ਇੰਤਜ਼ਾਮ ਨਹੀਂ ਹੁੰਦਾ, ਚਾਹੇ ਭਾਖੜਾ ਡੈਮ ਹੈ ਅਤੇ ਚਾਹੇ ਥੀਨ ਡੈਮ ਹੈ। ਉਨ੍ਹਾਂ ਨੂੰ ਸਗੋਂ ਜ਼ਿਆਦਾ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜੇਕਰ ਸਰਕਾਰ ਨੇ ਗਲਤੀ ਕੀਤੀ ਹੈ ਅਤੇ ਜੇਕਰ ਉਸ ਗਲਤੀ ਨੂੰ ਸੁਧਾਰ ਲਵਾਂਗੇ ਤਾਂ ਇਸ ਵਿੱਚ ਕੋਈ ਨੁਕਸਾਨ ਨਹੀਂ ਹੋਣਾ। ਹਜ਼ਾਰਾਂ ਮੁਲਾਜ਼ਮਾਂ ਦਾ ਇਸ ਨਾਲ ਫਾਇਦਾ ਹੋ ਜਾਵੇਗਾ ਅਤੇ ਨਾਲ ਹੀ ਸਰਕਾਰ ਇਹ ਕੰਮ ਕਰਕੇ ਜੱਸ ਖੱਟੇਗੀ। ਇਸ ਲਈ ਉਨ੍ਹਾਂ ਮੁਲਾਜ਼ਮਾਂ ਨੂੰ ਵੀ ਜੈਨਰੇਸ਼ਨ ਅਲਾਊਂਸ ਦਿੱਤਾ ਜਾਣਾ ਚਾਹੀਦਾ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਕਿ ਪੰਜਾਬ ਸਰਕਾਰ ਨੇ ਗਲਤੀ ਕੀਤੀ ਹੈ। ਸਾਰੇ ਹਿੰਦੁਸਤਾਨ ਵਿੱਚ ਅੱਜ ਇਕ ਵੀ ਹਾਈਡਰੋ ਜੈਨਰੇਸ਼ਨ ਵਾਲਿਆਂ ਨੂੰ ਇਹ ਭੱਤਾ, ਸਹੂਲਤਾਂ ਨਹੀਂ ਦਿੱਤੀਆਂ ਗਈਆਂ ਔਰ ਇਕ ਵੀ ਥਰਮਲ ਪਲਾਂਟ ਅਜਿਹਾ ਨਹੀਂ ਜਿਹੜਾ ਸੈਂਟਰ ਗੌਰਮਿੰਟ ਨੇ ਲਾਇਆ ਅਤੇ ਜਿਸ ਵਿਚ ਇਹ ਭੱਤੇ ਵਗੈਰਾ ਨਾ ਦਿੱਤੇ ਗਏ ਹੋਣ। ਇਸ ਕਰਕੇ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਇਕ ਦਿਨ ਬਠਿੰਡੇ ਥਰਮਲ ਪਲਾਂਟ ਵਿੱਚ ਜਾ ਕੇ ਦੇਖ ਲਓ........

**ਸਰਦਾਰ ਮੱਖਣ ਸਿੰਘ :** ਮੈਂ ਕਈ ਵਾਰ ਉਥੇ ਗਿਆ ਹਾਂ। ਤੁਸੀਂ ਅੰਦਰ ਨਹੀਂ ਗਏ ਹੋਣੇ ਜਿੱਥੇ ਗਰਮੀ ਬਹੁਤ ਹੁੰਦੀ ਹੈ। ਰਣਜੀਤ ਸਾਗਰ ਡੈਮ ਅਤੇ ਭਾਖੜਾ ਡੈਮ ਤੇ ਜਾ ਕੇ ਦੇਖੋ, ਉਥੇ ਠੰਡੀ ਹਵਾ ਚਲਦੀ ਹੈ। ਫਿਰ ਮੈਨੂੰ ਆ ਕੇ ਪੁੱਛ ਲੈਣਾ।

ਸਪੀਕਰ ਸਾਹਿਬ, ਮੇਰਾ ਤਾਂ ਘਰ ਥਰਮਲ ਪਲਾਂਟ ਦੇ ਨੇੜੇ ਹੈ। ਥਰਮਲ ਪਲਾਂਟ ਦੇ ਅੰਦਰ ਤਾਂ ਮੈਂ ਸੈਂਕੜੇ ਵਾਰ ਗਿਆ ਹਾਂ। ਇਹ ਕੋਈ ਬਹਾਨਾ ਨਹੀਂ ਕਿ ਹਿੰਦੁਸਤਾਨ ਦੇ ਵਿੱਚ ਕਿਤੇ ਵੀ ਇਹ ਭੱਤਾ ਨਹੀਂ ਮਿਲਦਾ। ਤੁਸੀਂ ਦੇਖ ਲਓ ਜੇਕਰ ਕੋਈ ਫਰਕ ਹੋਵੇ ਤਾਂ ਗੱਲ ਕਰ ਲੈਣਾ। ਥਰਮਲ ਪ੍ਰਾਜੈਕਟ ਵੀ ਦੇਖ ਲੈਣਾ ਔਰ ਹਾਈਡਰੋ ਪ੍ਰਾਜੈਕਟ ਵੀ ਦੇਖ ਲੈਣਾ। ਮੈਂ ਤਾਂ ਦੋਵੇਂ ਹੀ ਦੇਖੇ ਹਨ। ਮੈਂ ਥੀਨ ਡੈਮ ਤੇ ਗਿਆ ਹਾਂ ਅਤੇ ਭਾਖੜਾ ਡੈਮ ਤੇ ਵੀ ਗਿਆ ਹਾਂ। ਥਰਮਲ ਪਲਾਂਟ ਦੇ ਨੇੜੇ ਤਾਂ ਮੇਰਾ ਘਰ ਹੈ। ਇਸ ਕਰਕੇ ਕ੍ਰਿਪਾ ਕਰਕੇ ਇਸ ਗਲਤੀ ਨੂੰ ਸੁਧਾਰ ਲਓ ਅਤੇ ਹਾਈਡਲ ਪ੍ਰਾਜੈਕਟ ਵਾਲਿਆਂ ਨੂੰ ਜੈਨਰੇਸ਼ਨ ਅਲਾਊਂਸ ਦੇ ਦਿਓ। ਹਜ਼ਾਰਾਂ ਮੁਲਾਜ਼ਮਾਂ ਦੀ ਵਾਹ ਵਾਹ ਖੱਟੋ। ਉਨ੍ਹਾਂ ਦੀ ਸ਼ਾਬਾਸ਼ ਲਵੋ, ਉਹ ਤੁਹਾਡਾ ਧੰਨਵਾਦ ਕਰਨਗੇ।

**Mr. Speaker :** Next Question.

---

### ਭਿੱਖੀਵਿੰਡ ਵਿਖੇ ਨਗਰ ਪੰਚਾਇਤ ਬਣਾਉਣਾ

***1001. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਭਿੱਖੀਵਿੰਡ ਵਿਖੇ ਨਗਰ ਪੰਚਾਇਤ ਬਣਾਉਣ ਦੀ ਕੋਈ ਤਜਵੀਜ਼ ਰੱਖਦੀ ਹੈ, ਜੇਕਰ ਹੈ ਤਾਂ ਕਦੋਂ ਤੱਕ ਬਣਾ ਦਿੱਤੀ ਜਾਵੇਗੀ ?

**ਸ਼੍ਰੀ ਮਨੋਰੰਜਨ ਕਾਲੀਆ :** ਨਹੀਂ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਅਸਲ ਵਿੱਚ ਮੈਂ ਜਿਹੜਾ ਸਵਾਲ ਪੁੱਛਿਆ ਸੀ, ਉਸ ਦਾ ਹੁਲੀਆ ਹੀ ਬਦਲ ਕੇ ਰੱਖ ਦਿੱਤਾ ਗਿਆ ਹੈ। ਮੈਂ ਸਵਾਲ ਕੀਤਾ ਸੀ ਕਿ ਭਿਖੀਵਿੰਡ ਵਿੱਚ ਗ੍ਰਾਮ ਪੰਚਾਇਤ ਜਾਂ ਕੋਈ ਨੋਟੀਫਾਈਡ ਏਰੀਆ ਕਮੇਟੀ ਹੈ ? ਜੇਕਰ ਦੋਨਾਂ ਵਿੱਚੋਂ ਕੋਈ ਵੀ ਨਹੀਂ ਤਾਂ ਕੀ ਸਰਕਾਰ ਨੋਟੀਫਾਈਡ ਏਰੀਆ ਕਮੇਟੀ ਬਣਾਉਣ ਦਾ ਵਿਚਾਰ ਰੱਖਦੀ ਹੈ ਕਿਉਂਕਿ ਨਾ ਉਥੇ ਗ੍ਰਾਮ ਪੰਚਾਇਤ ਹੈ ਅਤੇ ਨਾ ਹੀ ਨੋਟੀਫਾਈਡ ਕਮੇਟੀ ਹੈ। ਲੋਕਾਂ ਨੂੰ .............

**ਮਾਨਯੋਗ ਸਪੀਕਰ :** ਕੱਲ੍ਹ ਵੀ ਇਸੇ ਵਿਸ਼ੇ ਨਾਲ ਰਲਦਾ ਹੀ ਇਕ ਸਵਾਲ ਆਇਆ ਸੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਉਸ ਵਿੱਚ ਫਰਕ ਹੈ। ਉਹ ਡਿਵੈਲਪਡ ਏਰੀਆ, ਅਰਬਨ ਅਸਟੇਟ ਪਟਿਆਲਾ ਦਾ ਕੇਸ ਸੀ। ਭਿਖੀਵਿੰਡ ਡਿਵੈਲਪਡ ਏਰੀਆ ਨਹੀਂ ਹੈ। ਉਥੋਂ ਦੇ ਜਿਹੜੇ ਲੋਕ ਹਨ, ਹਰ ਪ੍ਰਕਾਰ ਦੀਆਂ ਸਹੂਲਤਾਂ ਤੋਂ ਵਿਰਵੇ ਹੋਏ ਬੈਠੇ ਹਨ। ਉਥੇ ਬੜੀ ਵੱਡੀ ਦਿੱਕਤ ਹੈ। ਸੀ.ਐਮ. ਸਾਹਿਬ ਬੈਠੇ ਹਨ, ਲੋਕਲ ਬਾਡੀਜ਼ ਮਨਿਸਟਰ ਬੈਠੇ ਹਨ, ਰੂਰਲ ਡਿਵੈਲਪਮੈਂਟ ਤੇ ਪੰਚਾਇਤ ਮਨਿਸਟਰ ਬੈਠੇ ਹਨ.....

**ਮਾਨਯੋਗ ਸਪੀਕਰ** : ਵਲਟੋਹਾ ਸਾਹਿਬ, ਬੈਠੋ ਜੀ। ਕੱਲ੍ਹ ਵੀ ਇਕ ਇਹੋ ਜਿਹਾ ਸਵਾਲ ਆਇਆ ਸੀ ਅਤੇ ਸੀ.ਐਮ. ਸਾਹਿਬ ਨੇ ਉੱਠ ਕੇ ਜਵਾਬ ਦਿੱਤਾ ਸੀ। ਉਥੇ ਵੀ ਨਾ ਕੋਈ ਪੰਚਾਇਤ ਸੀ ਅਤੇ ਨਾ ਹੀ ਲੋਕਲ ਗੌਰਮਿੰਟ ਅਧੀਨ ਉਹ ਪਿੰਡ ਸੀ। ਜਿਸ ਤਰ੍ਹਾਂ ਉਨ੍ਹਾਂ ਨੇ ਉਸ ਦਾ ਹੱਲ ਕਰਨ ਦਾ ਵਾਅਦਾ ਕੀਤਾ, ਮੈਂ ਮਹਿਸੂਸ ਕਰਦਾ ਹਾਂ ਕਿ ਉਸੇ ਤਰ੍ਹਾਂ ਹੀ ਇਸ ਦਾ ਵੀ ਹੱਲ ਕੱਢਿਆ ਜਾਵੇ। ਕਿਉਂਜੋ ਨਾ ਉਥੇ ਪੰਚਾਇਤ ਹੈ ਤੇ ਨਾ ਹੀ ਨੋਟੀਫਾਈਡ ਏਰੀਆ ਕਮੇਟੀ ਹੈ। ਇਸ ਨੂੰ ਕਿਸੇ ਚੀਜ਼ ਵਿਚ ਤਾਂ ਲੈ ਲਓ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਵਿਚ ਥੋੜ੍ਹਾ ਜਿਹਾ ਫਰਕ ਹੈ। ਸਾਲ 1993 ਵਿਚ ਭਿੱਖੀਵਿੰਡ ਨੂੰ ਨੋਟੀਫਾਈਡ ਏਰੀਆ ਕਮੇਟੀ ਬਣਾਇਆ ਗਿਆ ਸੀ। ਮਿਤੀ 2 ਜੁਲਾਈ, 1999 ਨੂੰ ਇਸ ਨੋਟੀਫਿਕੇਸ਼ਨ ਨੂੰ ਰੱਦ ਕਰ ਦਿੱਤਾ ਗਿਆ, ਡੀ-ਨੋਟੀਫਾਈ ਕਰ ਦਿੱਤਾ ਗਿਆ। ਇਸ ਨੋਟੀਫਿਕੇਸ਼ਨ ਤੋਂ ਬਾਅਦ ਸ਼੍ਰੀ ਹਰਜਿੰਦਰ ਸਿੰਘ ਤੇ ਹੋਰਨਾਂ ਨੇ ਸਿਵਲ ਰਿਟ ਪਟੀਸ਼ਨ ਨੰਬਰ 8973 ਆਫ 1999 ਰਾਹੀਂ ਮਾਣਯੋਗ ਪੰਜਾਬ ਤੇ ਹਰਿਆਣਾ ਹਾਈਕੋਰਟ ਵਿਚ ਇਸ ਨੋਟੀਫਿਕੇਸ਼ਨ ਨੂੰ ਵੰਗਾਰ ਦਿੱਤਾ। ਮਾਣਯੋਗ ਪੰਜਾਬ ਤੇ ਹਰਿਆਣਾ ਹਾਈ ਕੋਰਟ ਨੇ ਮਿਤੀ 13 ਅਕਤੂਬਰ, 1999 ਨੂੰ ਇਸ ਨੋਟੀਫਿਕੇਸ਼ਨ ਨੂੰ, ਜਿਹੜੀ ਕਿ ਮਿਤੀ 2 ਜੁਲਾਈ, 1999 ਨੂੰ ਕੀਤੀ ਗਈ ਸੀ, ਰੱਦ ਕਰ ਦਿੱਤਾ।........

**ਮਾਨਯੋਗ ਸਪੀਕਰ** : ਇਸ ਦਾ ਪ੍ਰੈਜ਼ੈਂਟ ਸਟੇਟਸ ਕੀ ਹੈ ?

**ਮੰਤਰੀ** : ਸਰ, ਦੋ ਮਿੰਟ ਵਿਚ ਮੈਂ ਇਹੀ ਦੱਸ ਰਿਹਾ ਹਾਂ। ਹਾਈ ਕੋਰਟ ਦੇ ਇਸ ਫੈਸਲੇ ਦੇ ਖਿਲਾਫ ਪੰਜਾਬ ਸਰਕਾਰ ਵੱਲੋਂ ਮਾਨਯੋਗ ਸੁਪਰੀਮ ਕੋਰਟ, ਨਵੀਂ ਦਿੱਲੀ ਵਿਖੇ ਐਸ.ਐਲ.ਪੀ. ਦਾਇਰ ਕੀਤੀ ਗਈ। ਮਿਤੀ 8 ਮਈ, 2000 ਨੂੰ ਇਸ ਤੇ ਸੁਪਰੀਮ ਕੋਰਟ ਨੇ ਹਾਈ ਕੋਰਟ ਦੇ ਫੈਸਲੇ ਤੇ ਰੋਕ ਲਾ ਦਿੱਤੀ। ਇਹ ਐਸ.ਐਲ.ਪੀ. ਅਜੇ ਉਥੇ ਪੈਂਡਿੰਗ ਪਈ ਹੈ। ਜਿੰਨੀ ਦੇਰ ਤੱਕ ਉਸ ਦਾ ਫੈਸਲਾ ਨਹੀਂ ਹੋ ਜਾਂਦਾ, ਉਦੋਂ ਤੱਕ ਕੋਈ ਨਿਰਣਾ ਨਹੀਂ ਲਿਆ ਜਾ ਸਕਦਾ।

**ਮਾਨਯੋਗ ਸਪੀਕਰ** : ਅਗਲਾ ਪ੍ਰਸ਼ਨ।

(ਇਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ ਸਪਲੀਮੈਂਟਰੀ ਕਰਨ ਦੀ ਮੰਗ ਕਰ ਰਹੇ ਸਨ।)

ਹੁਣ ਹੋਰ ਕੀ ਸਪਲੀਮੈਂਟਰੀ ਰਹਿੰਦੀ ਹੈ ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਜਿਹੜੀ ਪੰਜਾਬ ਸਰਕਾਰ ਵੱਲੋਂ ਸੁਪਰੀਮ ਕੋਰਟ ਵਿਚ ਐਸ.ਐਲ.ਪੀ. ਪਾਈ ਹੋਈ ਹੈ, ਉਸ ਨੂੰ ਗੌਰਮਿੰਟ ਵਿਦਡਰਾਅ ਕਰ ਲਵੇ ਤਾਂ ਆਪਣੇ ਆਪ ਹੀ ਪੰਜਾਬ ਤੇ ਹਰਿਆਣਾ ਹਾਈ ਕੋਰਟ ਵਾਲਾ ਫੈਸਲਾ ਲਾਗੂ ਹੋ ਜਾਵੇਗਾ ਅਤੇ ਉਥੇ ਨੋਟੀਫਾਈਡ ਏਰੀਆ ਕਮੇਟੀ ਬਣ ਜਾਵੇਗੀ। ਸਾਰੇ ਪੰਜਾਬ ਵਿਚ ਪੈਸਾ ਮਿਲ ਚੁੱਕਾ ਹੈ। ਚਾਹੇ ਉਹ ਰੂਰਲ ਡਿਵੈਲਪਮੈਂਟ ਦੀਆਂ ਪੰਚਾਇਤਾਂ ਹਨ, ਚਾਹੇ ਲੋਕਲ ਬਾਡੀਜ਼ ਦੀਆਂ ਕਮੇਟੀਆਂ/ਨੋਟੀਫਾਈਡ ਏਰੀਆ ਕਮੇਟੀਆਂ ਹਨ, ਚਾਹੇ ਕਾਰਪੋਰੇਸ਼ਨਾਂ ਹਨ,

[ਸਰਦਾਰ ਵਿਰਸਾ ਸਿੰਘ ਵਲਟੋਹਾ]

ਸਾਰਿਆਂ ਨੂੰ ਹੀ ਪੈਸਾ ਮਿਲ ਚੁੱਕਾ ਹੈ ਪਰ ਭਿੱਖੀਵਿੰਡ ਨੂੰ ਇਕ ਚਵਾਨੀ ਵੀ ਨਹੀਂ ਮਿਲੀ। 'ਸੀ' ਕੈਟੇਗਰੀ ਦੀ ਕਮੇਟੀ ਹੋਣ ਦੇ ਨਾਤੇ ਉਹ ਇਕ ਕਰੋੜ ਰੁਪਏ ਦੀ ਗਰਾਂਟ ਦੀ ਹੱਕਦਾਰ ਹੈ।

**ਮਾਨਯੋਗ ਸਪੀਕਰ :** ਗੱਲ ਤਾਂ ਹੁਣ ਸੁਪਰੀਮ ਕੋਰਟ ਵਿਚ ਗਈ ਹੋਈ ਹੈ। ਪਰ ਉਸ ਪੰਚਾਇਤ ਦਾ ਹੱਕ ਤਾਂ ਖਤਮ ਨਹੀਂ ਹੋਇਆ। ਉਸ ਦੇ ਮੁਤਾਬਿਕ ਜੋ ਫੈਸਿਲਟੀਜ਼ ਮਿਲ ਸਕਦੀਆਂ ਹਨ, ਫੈਸਲਾ ਹੋਣ ਤੱਕ ਉਹ ਤਾਂ ਮਿਲਦੀਆਂ ਰਹਿਣੀਆਂ ਚਾਹੀਦੀਆਂ ਹਨ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਨੇ ਐਸ.ਐਲ.ਪੀ. ਵਿਦਡਰਾਅ ਕਰਨ ਦਾ ਸੁਝਾਓ ਦਿੱਤਾ ਹੈ, ਇਸ ਤੇ ਵਿਚਾਰ ਕਰ ਲਵਾਂਗੇ। ਜੇ ਮੈਂਬਰ ਸਾਹਿਬ ਉਥੇ ਨੋਟੀਫਾਈਡ ਏਰੀਆ ਕਮੇਟੀ ਬਣਵਾਉਣਾ ਚਾਹੁੰਦੇ ਹਨ, ਉਹ ਹੋ ਜਾਵੇਗਾ।

---

## ਬਲਾਕ ਡੇਰਾ ਬਾਬਾ ਨਾਨਕ ਵਿਚ ਇੰਦਰਾ ਆਵਾਸ ਯੋਜਨਾ ਅਧੀਨ ਗਲਤ ਲਾਭਾਂ ਬਾਰੇ ਸ਼ਿਕਾਇਤ

***1108. ਕੈਪਟਨ ਬਲਬੀਰ ਸਿੰਘ ਬਾਠ :** ਕੀ ਚੌਕਸੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਬਲਾਕ ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ ਵਿੱਚ ਫਰਜ਼ੀ ਬੀ.ਪੀ.ਐਲ. ਪਰਿਵਾਰ ਦਿਖਾ ਕੇ ਕੁਝ ਲੋਕਾਂ ਨੂੰ ਇੰਦਰਾ ਆਵਾਸ ਯੋਜਨਾ ਅਧੀਨ ਗਲਤ ਲਾਭ ਦੇਣ ਸਬੰਧੀ ਚੌਕਸੀ ਵਿਭਾਗ ਕੋਲ ਕੋਈ ਸ਼ਿਕਾਇਤ ਪ੍ਰਾਪਤ ਹੋਈ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਕੋਈ ਅਧਿਕਾਰੀ/ਕਰਮਚਾਰੀ ਜਾਂ ਕੋਈ ਹੋਰ ਵਿਅਕਤੀ ਦੋਸ਼ੀ ਪਾਏ ਗਏ ਹਨ, ਜੇਕਰ ਹਾਂ ਤਾਂ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਬਾਰੇ ਵੇਰਵੇ ਸਹਿਤ ਦੱਸਿਆ ਜਾਵੇ ?

**ਡਾਕਟਰ ਉਪਿੰਦਰਜੀਤ ਕੌਰ :** (ੳ) ਹਾਂ ਜੀ, ਐਫ.ਸੀ. ਨੰ: 34/09–ਗੁਰਦਾਸਪੁਰ ਮਿਤੀ 12 ਮਾਰਚ, 2009 ਦਰਜ ਹੋਈ ਹੈ।

(ਅ) ਪੜਤਾਲ ਦੌਰਾਨ ਹਰਜਿੰਦਰ ਸਿੰਘ ਸੰਧੂ, ਬੀ.ਡੀ.ਪੀ.ਓ., ਡੇਰਾ ਬਾਬਾ ਨਾਨਕ ਅਤੇ ਰਣਜੀਤ ਸਿੰਘ ਪੁੱਤਰ ਸੁਲੱਖਣ ਸਿੰਘ, ਵਾਸੀ ਪਿੰਡ ਗਾਜੀ ਨੰਗਲ, ਜ਼ਿਲ੍ਹਾ ਗੁਰਦਾਸਪੁਰ ਨੂੰ ਦੋਸ਼ੀ ਪਾਇਆ ਗਿਆ ਹੈ। ਡੀ.ਐਸ.ਪੀ. ਵਿਜੀਲੈਂਸ ਬਿਓਰੋ, ਗੁਰਦਾਸਪੁਰ ਨੇ 3 ਜੁਲਾਈ, 2009 ਨੂੰ ਐਸ.ਐਸ.ਪੀ., ਵਿਜੀਲੈਂਸ ਬਿਓਰੋ, ਅੰਮ੍ਰਿਤਸਰ ਨੂੰ ਦੋਸ਼ੀਆਂ ਵਿਰੁੱਧ ਮੁਕੱਦਮਾ ਦਰਜ ਕਰਨ ਦੀ ਸਿਫਾਰਸ਼ ਕੀਤੀ ਹੈ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੀਬੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਪਰ, ਸਪੀਕਰ ਸਾਹਿਬ, ਜੇ ਇਸ ਤੋਂ ਪਹਿਲਾਂ ਮੈਂ ਇਹ ਕਹਿ ਦੇਵਾਂ ਕਿ "ਵਾੜ ਹੀ ਖੇਤ ਨੂੰ ਖਾ ਗਈ," ਤਾਂ ਇਸ ਵਿੱਚ ਕੋਈ ਗਲਤ ਗੱਲ ਨਹੀਂ, ਇਹ ਹਕੀਕਤ ਹੈ। ਬੀਬੀ ਜੀ ਨੇ ਸੰਖੇਪ ਵਿੱਚ ਦੱਸਿਆ ਹੈ ਕਿ ਰਿਪੋਰਟ ਆਈ ਹੈ ਅਤੇ ਮੁਕੱਦਮਾ ਦਰਜ਼ ਕੀਤਾ ਹੈ। ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਰਿਪੋਰਟ ਆਈ ਹੈ, ਕੀ ਉਸਦੇ ਮੁਤਾਬਿਕ ਕੁਝ ਸਿਆਸੀ ਲੋਕਾਂ ਦਾ ਵੀ ਇਸਦੇ ਵਿੱਚ ਹੱਥ ਸੀ, ਜੇ ਸੀ ਤਾਂ ਕੀ ਕਿਰਪਾ ਕਰਕੇ ਦੱਸਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਮੇਰੇ ਪਾਸ ਜਿੰਨੇ ਵੀ ਵੇਰਵੇ ਪ੍ਰਾਪਤ ਹੋਏ ਹਨ, ਉਨ੍ਹਾਂ ਵਿੱਚ ਕਿਸੇ ਵੀ ਸਿਆਸੀ ਵਿਅਕਤੀ ਦਾ ਜ਼ਿਕਰ ਨਹੀਂ ਹੈ। ਕੁੱਲ 97 ਬੀ.ਪੀ.ਐਲ. ਲਾਭਪਾਤਰੀਆਂ ਨੂੰ ਇੰਦਰਾ ਆਵਾਸ ਯੋਜਨਾ ਦੇ ਤਹਿਤ ਗਰਾਂਟ ਮੁਹੱਈਆ ਕੀਤੀ ਗਈ ਸੀ, 23 ਕੇਸ ਐਗਜ਼ਾਮਨ ਕੀਤੇ ਗਏ ਅਤੇ ਗਲਤ ਪਾਏ ਗਏ ਹਨ ਅਤੇ ਇਸਦੇ ਲਈ ਜਿਹੜਾ ਮੁੱਖ ਦੋਸ਼ੀ ਹੈ, ਉਹ ਬੀ.ਡੀ.ਪੀ.ਓ. ਹਰਜਿੰਦਰ ਸਿੰਘ ਸੰਧੂ ਹੈ। ਇਕ ਹੋਰ ਵਿਅਕਤੀ ਸਰਦਾਰ ਰਣਜੀਤ ਸਿੰਘ ਸਪੁੱਤਰ ਸ: ਸੁਲੱਖਣ ਸਿੰਘ, ਵਾਸੀ ਪਿੰਡ ਗਾਜੀ ਨੰਗਲ, ਜ਼ਿਲ੍ਹਾ ਗੁਰਦਾਸਪੁਰ, ਜਿਸਦੇ ਪਾਸ 48 ਕਨਾਲ ਅਤੇ 13 ਮਰਲੇ ਜ਼ਮੀਨ ਹੈ ਅਤੇ ਉਹ ਬੀ.ਪੀ.ਐਲ. ਕਾਰਡ ਹੋਲਡਰ ਨਹੀਂ ਬਣ ਸਕਦਾ ਸੀ, ਉਸਨੇ ਕਾਰਡ ਬਣਵਾਇਆ ਅਤੇ ਬੀ.ਪੀ.ਐਲ. ਕਾਰਡ ਦਿਖਾਕੇ ਇੰਦਰਾ ਆਵਾਸ ਯੋਜਨਾ ਦੇ ਤਹਿਤ ਗਰਾਂਟ ਪ੍ਰਾਪਤ ਕੀਤੀ ਜੋ ਕਿ ਸਰਕਾਰੀ ਫੰਡਾਂ ਦੀ ਦੁਰਵਰਤੋਂ ਹੈ। ਇਸੇ ਕਰਕੇ ਹੀ ਉਨ੍ਹਾਂ ਦੇ ਖਿਲਾਫ ਵਿਜੀਲੈਂਸ ਵਿਭਾਗ ਵੱਲੋਂ ਅੰਮ੍ਰਿਤਸਰ ਵਿਖੇ ਕੇਸ ਦਰਜ ਕੀਤਾ ਗਿਆ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਬੀਬੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਿਜੀਲੈਂਸ ਵੱਲੋਂ ਕੇਸ ਤਾਂ ਦਰਜ ਹੋ ਗਿਆ ਪਰ ਉਹ ਦੋਵੇਂ ਕਦੋਂ ਤੱਕ ਫੜੇ ਜਾਣਗੇ ? ਕਦੋਂ ਤੱਕ ਭ੍ਰਿਸ਼ਟਾਚਾਰ ਨੂੰ ਨੱਥ ਪਵੇਗੀ ? ਅਜੇ ਤਾਂ ਰਿਪੋਰਟ ਹੀ ਪੇਸ਼ ਹੋਈ ਹੈ।

**ਮੰਤਰੀ** : ਸਪੀਕਰ ਸਾਹਿਬ, ਅੱਜ 9 ਜੁਲਾਈ ਹੋਈ ਹੈ ਅਤੇ 8 ਜੁਲਾਈ ਨੂੰ ਕੇਸ ਦਰਜ ਹੋਇਆ ਹੈ ਭਾਵ ਕੱਲ੍ਹ ਹੀ ਕੇਸ ਦਰਜ ਹੋਇਆ ਹੈ। ਇਸ ਤੇ ਜ਼ਰੂਰ ਫਾਲੋ-ਅੱਪ ਐਕਸ਼ਨ ਕੀਤਾ ਜਾਵੇਗਾ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1055**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਗਰੀਬ ਲੋਕਾਂ ਦੇ ਘਰਾਂ ਵਿੱਚ ਪਖਾਨੇ ਬਣਾਉਣ ਦੀ ਸਕੀਮ

***1106. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਗਰੀਬ ਲੋਕਾਂ ਦੇ ਘਰਾਂ ਵਿੱਚ ਪਖਾਨੇ ਬਣਾਉਣ ਦੀ ਕੇਂਦਰ ਸਰਕਾਰ ਦੀ ਸਕੀਮ ਦੀ ਤਰਜ ਤੇ ਰਾਜ ਸਰਕਾਰ ਦੀ ਅਜਿਹੀ ਕੋਈ ਸਕੀਮ ਹੈ, ਜੇਕਰ ਹੈ ਤਾਂ ਇਸ ਦੇ ਕੀ ਵੇਰਵੇ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿੱਚ ਹੋਵੇ ਤਾਂ ਕੀ ਰਾਜ ਸਰਕਾਰ ਦੀ ਅਜਿਹੀ ਕੋਈ ਸਕੀਮ ਅਮਲ ਵਿੱਚ ਲਿਆਉਣ ਦੀ ਤਜਵੀਜ਼ ਹੈ ਤਾਂ ਜੋ ਪਿੰਡਾਂ ਵਿੱਚ ਰਹਿਣ ਵਾਲੇ ਸਾਰੇ ਗਰੀਬ ਲੋਕਾਂ ਦੇ ਘਰਾਂ ਵਿੱਚ ਪਖਾਨੇ ਬਣਾਏ ਜਾ ਸਕਣ, ਜੇਕਰ ਹੈ ਤਾਂ ਇਸ ਨੂੰ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

---

**For Starred Question No. 1055 and reply therto, please *see* Appendix to this Debates.

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਸ਼੍ਰੀਮਾਨ ਜੀ,

(ੳ) ਜੀ ਹਾਂ। ਸਕੀਮ ਦੇ ਵੇਰਵੇ ਅਨੁਲੱਗ "ੳ" ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ਜੀ।

ਅਨੁਲੱਗ ੳ

ਪੰਜਾਬ ਸਰਕਾਰ

ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ

(ਯੋਜਨਾ ਸ਼ਾਖਾ)

ਸੇਵਾ ਵਿਖੇ

ਰਾਜ ਦੇ ਸਮੂਹ :

(1) ਡਿਪਟੀ ਕਮਿਸ਼ਨਰਜ਼;

(2) ਵਧੀਕ ਡਿਪਟੀ ਕਮਿਸ਼ਨਰ-ਕਮ-
ਮੁੱਖ ਕਾਰਜਕਾਰੀ ਅਫਸਰ, ਜ਼ਿਲ੍ਹਾ ਪ੍ਰੀਸ਼ਦਜ਼।

ਮੀਮੋ ਨੰ: 4/36/2003-ਖਪ-2/6838,
ਮਿਤੀ 21 ਅਗਸਤ, 2003

ਵਿਸ਼ਾ : ਸੇਧਾਂ ਰਾਜੀਵ ਗਾਂਧੀ ਪੇਂਡੂ ਜਨ ਸਿਹਤ ਕਲਿਆਣ ਯੋਜਨਾ (RGPJSY)।

ਪਿੰਡਾਂ ਵਿੱਚ ਰਹਿਣ ਵਾਲੇ ਖਾਸ ਕਰਕੇ ਗਰੀਬ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਣ ਵਾਲੇ ਲੋਕ ਜੰਗਲ ਪਾਣੀ ਵਾਸਤੇ ਖੇਤਾਂ ਵਿੱਚ ਜਾਂਦੇ ਹਨ। ਅਜਿਹਾ ਕਰਨਾ, ਜਿਥੇ ਸਿਹਤ ਅਤੇ ਵਾਤਾਵਰਣ ਪੱਖੋਂ ਠੀਕ ਨਹੀਂ, ਉੱਥੇ ਇਹ ਮਨੁੱਖੀ ਸ਼ਾਨ ਦੇ ਵੀ ਖਿਲਾਫ ਹੈ ਅਤੇ ਖਾਸ ਕਰਕੇ ਔਰਤਾਂ ਅਤੇ ਬੱਚਿਆਂ ਦੀ ਇੱਜ਼ਤ ਅਤੇ ਸ਼ਾਨ ਨਾਲ ਸਮਝੌਤਾ ਕਰਨਾ ਹੈ। ਅਨੁਸੂਚਿਤ ਜਾਤੀ ਅਤੇ ਪਛੜੀਆਂ ਸ਼੍ਰੇਣੀਆਂ ਦੇ ਨਾਲ ਸਬੰਧਤ ਲੋਕ ਜ਼ਿਆਦਾਤਰ ਪ੍ਰਭਾਵਿਤ ਹਨ ਕਿਉਂਕਿ ਉਹਨਾਂ ਵਿਚੋਂ ਜ਼ਿਆਦਾਤਰ ਲੋਕਾਂ ਕੋਲ ਆਪਣੀ ਜ਼ਮੀਨ ਨਹੀਂ ਹੈ। ਇਸ ਲਈ ਪੰਜਾਬ ਸਰਕਾਰ ਨੇ ਪੇਂਡੂ ਇਲਾਕਿਆਂ ਵਿੱਚ ਲੋਕਾਂ ਦੇ ਘਰਾਂ ਵਿੱਚ ਨਿੱਜੀ ਲੈਟਰਿਨ ਉਸਾਰਨ ਦਾ ਫੈਸਲਾ ਕੀਤਾ ਹੈ। ਇਸ ਸਕੀਮ ਨੂੰ ਲਾਗੂ ਕਰਨ ਵਾਸਤੇ ਹੇਠ ਲਿਖੀਆਂ ਸੇਧਾਂ ਨੂੰ ਧਿਆਨ ਵਿੱਚ ਰੱਖਿਆ ਜਾਵੇ :—

(1) ਇਸ ਸਕੀਮ ਦਾ ਨਾਂ ਰਾਜੀਵ ਗਾਂਧੀ ਪੇਂਡੂ ਜਨ ਸਿਹਤ ਕਲਿਆਣ ਯੋਜਨਾ ਹੋਵੇਗਾ।

(2) ਇਹ ਸਕੀਮ ਰਾਜ ਦੇ ਸਾਰੇ ਪਿੰਡਾਂ ਵਿੱਚ ਲਾਗੂ ਕੀਤੀ ਜਾਵੇਗੀ। ਪਰ ਸਾਲ 2003 ਦੌਰਾਨ ਹੇਠ ਲਿਖੀਆਂ ਸ਼੍ਰੇਣੀਆਂ ਨੂੰ ਪ੍ਰਾਥਮਿਕਤਾ ਦਿੱਤੀ ਜਾਵੇਗੀ :—

(ੳ) ਅਜਿਹੇ ਪਿੰਡ ਜਿਥੇ ਪੰਚਾਇਤ ਦੀ ਚੋਣ ਸਰਬ ਸੰਮਤੀ ਨਾਲ ਹੋਈ ਹੋਵੇ। ਅਜਿਹੇ ਪਿੰਡਾਂ ਦੀ ਇਨਾਮੀ ਰਾਸ਼ੀ ਦੇ 2 ਲੱਖ ਰੁਪਏ ਇਸ ਸਕੀਮ ਤੇ ਖਰਚ ਕੀਤੇ ਜਾਣਗੇ।

(ਅ) ਅਜਿਹੇ ਪਿੰਡ ਜਿਥੇ ਸਰਪੰਚ (ਮਰਦ/ਔਰਤਾਂ) ਅਨੁਸੂਚਿਤ ਜਾਤੀ ਦੇ ਨਾਲ ਸਬੰਧ ਰੱਖਦੇ ਹੋਣ।

(ੲ) ਅਜਿਹੇ ਪਿੰਡ ਜਿਨ੍ਹਾਂ ਦੀ ਸਰਪੰਚ ਔਰਤ ਹੋਵੇ (ਜਨਰਲ ਕੈਟੇਗਰੀ)।

(ਸ) ਅਜਿਹੇ ਪਿੰਡ ਜਿਹਨਾਂ ਦੀ ਕੋਈ ਧਾਰਮਿਕ/ਇਤਿਹਾਸਿਕ ਮਹੱਤਤਾ ਹੋਵੇ ਅਤੇ ਉਹ ਪਿੰਡ ਜਿਥੇ ਕਿਸੇ ਵਿਅਕਤੀ ਨੇ ਅਜ਼ਾਦੀ ਦੀ ਲੜਾਈ ਵਿੱਚ ਅਹਿਮ ਭੂਮਿਕਾ ਨਿਭਾਈ ਹੋਵੇ, ਉਹ ਪਿੰਡ ਜਿਥੇ ਕਿਸੇ ਵਿਅਕਤੀ ਨੇ ਭਾਰਤ-ਪਾਕਿ/ਭਾਰਤ-ਚੀਨ/ਕਾਰਗਿਲ ਦੀ ਲੜਾਈ ਦੌਰਾਨ ਸ਼ਹੀਦੀ ਪ੍ਰਾਪਤ ਕੀਤੀ ਹੋਵੇ ਜਾਂ ਲੜਾਈ ਦੌਰਾਨ ਕੋਈ ਵਿਅਕਤੀ ਅੰਗਹੀਣ ਹੋਇਆ ਹੋਵੇ, ਅਜਿਹੇ ਪਿੰਡ ਜਿਨ੍ਹਾਂ ਵਿਚੋਂ ਕਿਸੇ ਖਿਡਾਰੀ ਨੇ ਰਾਸ਼ਟਰੀ/ਅੰਤਰ ਰਾਸ਼ਟਰੀ ਖੇਡਾਂ ਵਿੱਚ ਨਾਮ ਖੱਟਿਆ ਹੋਵੇ ਜਾਂ ਕੋਈ ਹੋਰ ਵਿਸ਼ੇਸ਼ ਉਪਲਬਧੀ ਹਾਸਲ ਕੀਤੀ ਹੋਵੇ ਜਿਸ ਨਾਲ ਪੰਜਾਬ ਦਾ ਨਾਮ ਉੱਚਾ ਹੋਇਆ ਹੋਵੇ।

(ਹ) ਅਜਿਹੇ ਪਿੰਡ ਜਿਨ੍ਹਾਂ ਦੀ 100% ਅਨੁਸੂਚਿਤ ਜਾਤੀ ਦੀ ਅਬਾਦੀ ਹੋਵੇ। (ਫੰਡਜ਼ ਪਹਿਲਾਂ ਹੀ ਭੇਜੇ ਹੋਏ ਹਨ)

(ਕ) ਅਜਿਹੇ ਪਿੰਡ ਜੋ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਪਹਿਲਾਂ ਹੀ ਚੁਣੇ ਜਾ ਚੁੱਕੇ ਹਨ।

(3) ਜਿਥੇ ਵਾਟਰ ਲੋਗਿੰਗ ਦੀ ਸਮੱਸਿਆ ਨਾ ਹੋਵੇ। ਉਥੇ ਡਰਾਇੰਗ ਨੰ: 1 ਦੀ ਵਰਤੋਂ ਕੀਤੀ ਜਾਵੇ। ਇਹ ਯੂਨਿਟ ਬਣਾਉਣ ਦੀ ਅਨੁਮਾਨਤ ਲਾਗਤ 5200 ਰੁਪਏ ਪ੍ਰਤੀ ਯੂਨਿਟ ਹੋਵੇਗੀ। ਸੇਮ ਦੇ ਪਿੰਡਾਂ ਵਿੱਚ ਡਰਾਇੰਗ ਨੰ: 2 ਦੀ ਵਰਤੋਂ ਕੀਤੀ ਜਾਵੇ ਜਿਸ ਦੀ ਕਿ ਅਨੁਮਾਨਤ ਲਾਗਤ 5900 ਰੁਪਏ ਪ੍ਰਤੀ ਯੂਨਿਟ ਹੋਵੇਗੀ। ਜਿਥੇ ਪੰਚਾਇਤੀ ਜ਼ਮੀਨ ਤੇ ਬਲਾਕ ਲੈਟਰਿਨਜ਼ (ਘੱਟੋ ਘੱਟ 6 ਯੂਨਿਟ) ਉਸਾਰੀਆਂ ਜਾਣੀਆਂ ਹਨ, ਉਥੇ ਡਰਾਇੰਗ ਨੰ: 3 ਦੀ ਵਰਤੋਂ ਕੀਤੀ ਜਾਵੇਗੀ ਅਤੇ ਜਿਸਦੀ ਅਨੁਮਾਨਿਤ ਲਾਗਤ 80,000 ਰੁਪਏ ਪ੍ਰਤੀ ਬਲਾਕ (6 ਯੂਨਿਟ) ਹੋਵੇਗੀ। **ਪੱਤਰ ਨੰ: 6518-34, ਮਿਤੀ 7 ਮਾਰਚ, 2006 ਨਾਲ ਇਕ ਯੂਨਿਟ ਦੀ ਲਾਗਤ 6300 ਰੁਪਏ ਕਰ ਦਿੱਤੀ ਗਈ ਸੀ। ਇਸ ਤੋਂ ਇਲਾਵਾ ਇਹ ਕੰਮ ਜਿਥੋਂ ਤੱਕ ਸੰਭਵ ਹੋਏ ਪੰਚਾਇਤਾਂ ਰਾਹੀਂ ਕਰਵਾਉਣ ਦਾ ਫ਼ੈਸਲਾ ਵੀ ਲਿਆ ਗਿਆ ਸੀ। (ਪੱਤਰ ਨੰ: 6518-34, ਮਿਤੀ 7 ਮਾਰਚ, 2006 ਰਾਹੀਂ ਇਕ ਯੂਨਿਟ ਦੀ ਕੀਮਤ 6300 ਰੁਪਏ ਕਰ ਦਿੱਤੀ ਗਈ ਸੀ) (ਸਾਲ 2007-08 ਤੋਂ ਇਹ ਰਾਸ਼ੀ 7800 ਰੁਪਏ ਪ੍ਰਤੀ ਯੂਨਿਟ ਕਰ ਦਿੱਤੀ ਗਈ ਹੈ।)**

(4) ਬੀ.ਪੀ.ਐਲ. ਪ੍ਰੀਵਾਰਾਂ ਤੋਂ ਇਲਾਵਾ ਬਾਕੀ ਸਾਰੀਆਂ ਸ਼੍ਰੇਣੀਆਂ ਦੇ ਲਾਭਪਾਤਰ ਪ੍ਰੀਵਾਰ ਇਸ ਯੂਨਿਟ ਦੀ ਉਸਾਰੀ ਲਈ 1,000 ਰੁਪਏ ਪ੍ਰਤੀ ਯੂਨਿਟ ਨਕਦ ਜਾਂ ਮਿਹਨਤਾਨੇ ਵਜੋਂ ਦੇਣਗੇ। ਜੇਕਰ ਲਾਭਪਾਤਰ 1,000 ਰੁਪਏ ਦੀ ਰਕਮ ਦੇਣ ਤੋਂ ਅਸਮਰਥ ਹੈ ਤਾਂ ਉਹ ਅਜਿਹੀ ਲੈਟਰੀਨ ਦੀ ਉਸਾਰੀ ਲਈ ਮਿਸਤਰੀ ਜਾਂ ਦਿਹਾੜੀਦਾਰ ਦਾ ਕੰਮ ਆਪ ਜਾਂ ਕਿਸੇ ਸਬੰਧੀ ਤੋਂ ਕਰਵਾ ਸਕਦਾ ਹੈ।

(5) ਅਜਿਹੀਆਂ ਪੰਚਾਇਤਾਂ, ਜਿਹਨਾਂ ਦੀ ਆਪਣੇ ਸਾਰੇ ਵਸੀਲਿਆਂ ਤੋਂ ਸਲਾਨਾ ਆਮਦਨ ਇੱਕ ਲੱਖ ਰੁਪਏ ਜਾਂ ਉਸ ਤੋਂ ਵੱਧ ਹੋਵੇ, ਉਹ ਪਿੰਡ ਵਿੱਚ ਲਾਭਪਾਤਰਾਂ ਦੀਆਂ ਲੈਟਰਿਨਜ਼ ਵਿੱਚ 1,000 ਰੁਪਏ ਪ੍ਰਤੀ ਯੂਨਿਟ ਪੰਚਾਇਤ ਫੰਡ ਵਿੱਚੋਂ ਕਾਰਜਕਾਰੀ ਇੰਜੀਨੀਅਰ (ਪਰ) ਕੋਲ ਹਿੱਸਾ ਪਾਉਣਗੀਆਂ ਅਤੇ ਅਜਿਹੀਆਂ ਲੈਟਰਿਨਜ਼ ਦੀ ਉਸਾਰੀ ਲਈ ਸਰਕਾਰ ਵੱਲੋਂ ਸਿਰਫ 3,200 ਰੁਪਏ ਪ੍ਰਤੀ ਯੂਨਿਟ ਹੀ ਖਰਚ ਕੀਤੇ ਜਾਣਗੇ। ਜੇਕਰ ਕੋਈ ਪੰਚਾਇਤ ਅਜਿਹਾ ਨਹੀਂ ਕਰਦੀ ਤਾਂ ਉਸ ਦੇ ਖਿਲਾਫ ਪੰਜਾਬ ਪੰਚਾਇਤੀ ਰਾਜ ਐਕਟ, 1994 ਦੇ ਤਹਿਤ ਸਖਤ ਕਾਰਵਾਈ ਕੀਤੀ ਜਾਵੇਗੀ। **(ਪੱਤਰ ਨੰ: 1397-1617, ਮਿਤੀ 23 ਅਕਤੂਬਰ, 2007 ਰਾਹੀਂ ਪੰਚਾਇਤਾਂ ਵਲੋਂ 1,000 ਰੁਪਏ ਦਾ ਹਿੱਸਾ ਪਾਉਣ ਦੀ ਸ਼ਰਤ ਹਟਾ ਦਿੱਤੀ ਗਈ ਹੈ।)**

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

(6) ਇਹ ਲੈਟਰਿਨਜ ਲਾਭਪਾਤਰਾਂ ਦੇ ਘਰਾਂ ਦੇ ਵਿਹੜੇ ਵਿੱਚ ਬਣਾਈਆਂ ਜਾਣਗੀਆਂ। ਜੇਕਰ ਲਾਭਪਾਤਰ ਦੇ ਪਾਸ ਪੱਕਾ ਮਕਾਨ ਹੈ ਅਤੇ ਲਾਭਪਾਤਰ ਇਹ ਲੈਟਰਿਨਜ ਇਸ ਦੀ ਉਸਾਰੀ ਘਰ ਦੀ ਛੱਤ ਤੇ ਕਰਨਾ ਚਾਹੁੰਦਾ ਹੈ ਤਾਂ ਉਹ ਅਜਿਹਾ ਕਰ ਸਕਦਾ ਹੈ। ਜੇਕਰ ਲਾਭਪਾਤਰ ਪ੍ਰੀਵਾਰਾਂ ਕੋਲ ਲੋੜੀਂਦੀ ਜਗ੍ਹਾ ਨਹੀਂ ਹੈ ਤਾਂ ਉਹਨਾਂ ਪ੍ਰੀਵਾਰਾਂ ਲਈ ਲੈਟਰਿਨਜ-ਬਲਾਕ (ਘੱਟੋ ਘੱਟ 6 ਯੂਨਿਟ) ਦੀ ਉਸਾਰੀ ਪੰਚਾਇਤ ਦੀ ਜ਼ਮੀਨ ਤੇ ਕੀਤੀ ਜਾਵੇਗੀ। ਜੇਕਰ ਪੰਚਾਇਤ ਕੋਲ ਢੁਕਵੀਂ ਜਗ੍ਹਾ ਨਾ ਹੋਵੇ ਤਾਂ ਪੰਚਾਇਤ ਤਬਾਦਲੇ ਰਾਹੀਂ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਜੀ ਦੀ ਮੰਜ਼ੂਰੀ ਲੈ ਕੇ ਜ਼ਮੀਨ ਦਾ ਤਬਾਦਲਾ ਪਿੰਡ ਦੇ ਚਾਹਵਾਨ ਵਿਅਕਤੀਆਂ ਨਾਲ ਕਰ ਸਕਦੀ ਹੈ। ਜੇਕਰ ਤਬਾਦਲੇ ਰਾਹੀਂ ਜ਼ਮੀਨ ਨਹੀ ਲਈ ਜਾ ਸਕਦੀ ਤਾਂ ਪਿੰਡ ਦੀ ਪੰਚਾਇਤ ਇਹ ਜ਼ਮੀਨ ਪੰਚਾਇਤ ਫੰਡਾਂ ਵਿਚੋਂ ਖਰੀਦ ਸਕਦੀ ਹੈ। ਜੇਕਰ ਪੰਚਾਇਤ ਕੋਲ ਇਹ ਜ਼ਮੀਨ ਲਈ ਪੰਚਾਇਤ ਫੰਡ ਨਾ ਹੋਣ ਤਾਂ ਉਹ ਫੰਡਜ਼ ਲੈਣ ਦੀ ਤਜਵੀਜ਼ ਜ਼ਿਲ੍ਹਾ ਖਰੀਦ ਕਮੇਟੀ ਨੂੰ ਭੇਜ ਸਕਦੀ ਹੈ। ਅਜਿਹੀ ਜ਼ਮੀਨ ਆਬਾਦੀ ਤੋਂ 0.5 ਕਿਲੋਮੀਟਰ ਤੋਂ ਘੱਟ ਦੂਰੀ ਤੇ ਹੋਵੇ। ਅਜਿਹੇ ਕੇਸਾਂ ਵਿੱਚ ਫੰਡਜ਼ ਸਰਕਾਰ ਉਪਲਬਧ ਕਰਵਾਏਗੀ। ਜ਼ਿਲ੍ਹਾ ਜ਼ਮੀਨ ਖਰੀਦ ਕਮੇਟੀ ਦੇ ਚੇਅਰਮੈਨ, ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਹੋਣਗੇ। ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਬਲਾਕ ਵਿਕਾਸ ਅਤੇ ਪੰਚਾਇਤ ਅਫਸਰ (ਸਬੰਧਤ) ਅਤੇ ਤਹਿਸੀਲਦਾਰ/ਨਾਇਬ ਤਹਿਸੀਲਦਾਰ ਮੈਂਬਰ ਹੋਣਗੇ। ਇਸ ਤੋਂ ਇਲਾਵਾ ਸਬੰਧਤ ਬਲਾਕ ਸੰਮਤੀ ਦੇ ਚੇਅਰਮੈਨ ਵੀ ਇਸ ਕਮੇਟੀ ਦੇ ਮੈਂਬਰ ਹੋਣਗੇ।

(7) ਲਾਭਪਾਤਰਾਂ ਦੀ ਚੋਣ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ/ ਐਸ.ਈ.ਪੀ.ਓ./ਪੰਚਾਇਤ ਅਫਸਰ ਦੀ ਹਾਜ਼ਰੀ ਵਿਚ ਗਰਾਮ ਸਭਾ ਦੀ ਵਿਸ਼ੇਸ਼ ਮੀਟਿੰਗ ਕਰਕੇ ਕੀਤੀ ਜਾਵੇਗੀ। ਚੁਣੇ ਗਏ ਲਾਭਪਾਤਰਾਂ ਦੀ ਇਕ ਕਾਪੀ ਤੁਰੰਤ ਪੰਚਾਇਤ/ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਰਾਹੀਂ ਕਾਰਜਕਾਰੀ ਇੰਜੀਨੀਅਰ (ਪਰ) ਨੂੰ ਭੇਜੀ ਜਾਵੇਗੀ।

(8) ਜੇਕਰ ਲੈਟਰਿਨਜ਼ ਦੀ ਉਸਾਰੀ ਪੰਚਾਇਤ ਦੀ ਜ਼ਮੀਨ ਤੇ ਸਮੂਹਿਕ ਬਲਾਕ ਵਜੋਂ ਕੀਤੀ ਜਾਵੇਗੀ ਤਾਂ ਲਾਭਪਾਤਰ ਪ੍ਰੀਵਾਰਾਂ ਨੂੰ ਸਮੂਹਿਕ ਲੈਟਰਿਨਜ਼ ਦੇ ਬਲਾਕ ਵਿਚੋਂ ਇੱਕ-ਇੱਕ ਲੈਟਰਿਨਜ਼ ਪੱਕੇ ਤੌਰ ਤੇ ਅਲਾਟ ਕੀਤੀ ਜਾਵੇਗੀ। ਇਹਨਾਂ ਬਲਾਕ ਲੈਟਰਿਨਜ਼ ਦੀ ਉਸਾਰੀ ਵਿੱਚ ਵੀ ਲਾਭਪਾਤਰ ਦੇ ਪ੍ਰੀਵਾਰਾਂ ਵਲੋਂ 1,000 ਰੁਪਏ ਨਗਦ ਜਾਂ ਮਿਹਨਤਾਨੇ ਵਜੋਂ ਦਿੱਤਾ ਜਾਵੇਗਾ।

(9) ਜੇਕਰ 5 ਤੋਂ ਵੱਧ ਲਾਭਪਾਤਰ ਪੰਚਾਇਤ ਨੂੰ ਇਹ ਲਿਖ ਕੇ ਦਿੰਦੇ ਹਨ ਕਿ ਉਹ ਅਜਿਹੀਆਂ ਲੈਟਰਿਨਜ ਪੰਚਾਇਤ ਰਾਹੀਂ ਆਪਣੇ ਘਰਾਂ ਵਿੱਚ ਉਸਾਰਨਾ ਚਾਹੁੰਦੇ ਹਨ ਤਾਂ ਪੰਚਾਇਤ ਆਪਣੇ ਪੱਧਰ ਤੇ ਅਜਿਹੀਆਂ ਲੈਟਰਿਨਜ ਉਸਾਰ ਸਕਦੀ ਹੈ। ਜੇਕਰ ਪੰਚਾਇਤ ਆਪਣੇ ਪੱਧਰ ਤੇ ਅਜਿਹੀਆਂ ਲੈਟਰਿਨਜ ਉਸਾਰ ਕੇ ਲਾਭਪਾਤਰਾਂ ਨੂੰ ਦੇਵੇਗਾ। ਜੇਕਰ ਪੰਚਾਇਤ ਲੈਟਰਿਨਜ ਦੀ ਉਸਾਰੀ ਆਪ ਕਰਨਾ ਚਾਹੁੰਦੀ ਹੋਵੇ ਤਾਂ ਉਹ ਮਤਾ ਪਾਸ ਕਰਕੇ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ/ਕਾਰਜਕਾਰੀ ਇੰਜੀਨੀਅਰ (ਪਰ) ਨੂੰ ਦੇ ਸਕਦੀ ਹੈ, ਅਜਿਹੇ ਕੇਸ ਵਿੱਚ ਕਾਰਜਕਾਰੀ ਇੰਜੀਨੀਅਰ (ਪਰ) ਲੋੜੀਂਦੇ ਫੰਡਜ਼ ਪੰਚਾਇਤ ਦੇ ਹਵਾਲੇ ਕਰ ਦੇਵੇਗਾ। **(ਪੱਤਰ ਨੰ: 6518-34, ਮਿਤੀ 7 ਮਾਰਚ, 2006 ਅਨੁਸਾਰ ਕਾਰਜਕਾਰੀ ਏਜੰਸੀ ਗਰਾਮ ਪੰਚਾਇਤਾਂ ਨੂੰ ਬਣਾ ਦਿੱਤਾ ਗਿਆ ਸੀ ਅਤੇ ਪੱਤਰ ਨੰ: 16/18/2000-ਪੀ-3/3329, ਮਿਤੀ 30 ਜਨਵਰੀ, 2009 ਰਾਹੀਂ ਗਰਾਮ ਪੰਚਾਇਤਾਂ ਨੂੰ ਇਹ ਕੰਮ ਖੁਦ ਜਾਂ ਵਿਭਾਗ ਦੇ ਪੰਚਾਇਤੀ ਰਾਜ ਵਿੰਗ ਜਾਂ ਸੁਲਭ ਇੰਟਰਨੇਸ਼ਨਲ, ਜਿਹੜੀ ਕਿ ਐਨ.ਜੀ.ਓ. ਹੈ, ਰਾਹੀਂ ਕਰਵਾਉਣ ਲਈ ਪ੍ਰਵਾਨਗੀ ਦੇ ਦਿੱਤੀ ਗਈ ਸੀ)।**

(10) ਬੀ.ਪੀ.ਐਲ. ਸਰਵੇ ਅਧੀਨ ਚੁਣੇ ਗਏ ਪ੍ਰੀਵਾਰਾਂ ਕੋਲੋਂ ਕੋਈ ਯੋਗਦਾਨ ਨਹੀਂ ਲਿਆ ਜਾਵੇਗਾ ਅਤੇ ਉਹਨਾਂ ਪ੍ਰੀਵਾਰਾਂ ਨੂੰ ਸਰਕਾਰ ਸਾਰੇ ਪੈਸੇ ਆਪਣੇ ਕੋਲੋਂ ਦੇ ਕੇ ਲੈਟਰਿਨਜ ਦੀ ਉਸਾਰੀ ਕਰਵਾਏਗੀ।

(11) ਅਨੁਸੂਚਿਤ ਜਾਤੀ ਦੇ ਪ੍ਰੀਵਾਰਾਂ ਤੋਂ ਇਲਾਵਾ ਹਰੇਕ ਪਿੰਡ ਵਿਚ 5% ਲਾਭਪਾਤਰ (ਅਨੁਸੂਚਿਤ ਜਾਤੀ ਨਾਲ ਸਬੰਧ ਨਾ ਰੱਖਣ ਵਾਲੇ) ਆਰਥਿਕ ਤੌਰ ਤੇ ਪੱਛੜੀਆਂ ਸ਼੍ਰੇਣੀਆਂ ਵਿੱਚੋਂ ਵੀ ਲਏ ਜਾ ਸਕਦੇ ਹਨ ਜਿਹੜੇ ਇਹ ਲੈਟਰਿਨਜ ਆਪਣੇ ਕੋਲੋਂ ਨਹੀਂ ਬਣਾ ਸਕਦੇ। ਪ੍ਰੰਤੂ ਅਜਿਹੇ ਲਾਭਪਾਤਰਾਂ ਕੋਲੋਂ 1000 ਰੁਪਏ ਦਾ ਹਿੱਸਾ ਇਹਨਾਂ ਲੈਟਰਿਨਜ ਦੀ ਉਸਾਰੀ ਲਈ ਲਿਆ ਜਾਵੇਗਾ ਅਤੇ 4200 ਰੁਪਏ ਪੰਚਾਇਤ/ਸਰਕਾਰ ਆਪਣੇ ਕੋਲੋਂ ਪਾਵੇਗੀ। ਇਹਨਾਂ ਲਾਭਪਾਤਰਾਂ ਦੀ ਚੋਣ ਗਰਾਮ ਸਭਾ ਵਲੋਂ ਅਤਿ ਗਰੀਬ ਪ੍ਰੀਵਾਰਾਂ ਵਿਚੋਂ ਹੀ ਕੀਤੀ ਜਾਵੇਗੀ।

(12) ਅਲਾਟ ਕੀਤੀ ਗਈ ਲੈਟਰਿਨਜ ਦੀ ਸਫਾਈ ਅਤੇ ਮੁਰੰਮਤ ਦੀ ਜ਼ਿੰਮੇਵਾਰੀ ਸਬੰਧਤ ਲਾਭਪਾਤਰ ਪ੍ਰੀਵਾਰ ਦੀ ਹੀ ਹੋਵੇਗੀ।

(13) ਸੇਪਟਿਕ ਟੈਂਕ, ਸੋਕਿਜ਼ ਪਿੱਟ ਦੀ ਮੈਨਟੇਨੈਂਸ ਅਤੇ ਸਫਾਈ ਤਕਰੀਬਨ ਸਾਲ ਵਿਚ ਇੱਕ ਵਾਰ ਲੋੜ ਅਨੁਸਾਰ ਕਰਨ ਦੀ ਜ਼ਿੰਮੇਵਾਰੀ ਵੀ ਸਬੰਧਤ ਲਾਭਪਾਤਰ ਪ੍ਰੀਵਾਰਾਂ ਦੀ ਹੋਵੇਗੀ।

(14) ਇਹਨਾਂ ਸੇਧਾਂ ਸਬੰਧੀ ਕਿਸੇ ਕਿਸਮ ਦਾ ਕੋਈ ਸਪੱਸ਼ਟੀਕਰਣ ਲੈਣਾ ਹੋਵੇਗਾ ਤਾਂ ਸਪੱਸ਼ਟੀਕਰਣ ਦੇਣ ਦੇ ਸਮਰੱਥ ਅਧਿਕਾਰੀ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਹੋਣਗੇ।

(15) ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਜ਼ਿਲ੍ਹੇ ਵਿੱਚ ਇਸ ਸਕੀਮ ਦੀ ਸੁਪਰਵਿਜ਼ਨ ਖੁਦ ਕਰਨਗੇ। ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਸਕੀਮ ਨੂੰ ਜੰਗੀ ਪੱਧਰ ਤੇ ਲਾਗੂ ਕਰਨ ਅਤੇ ਖੇਤਰੀ ਅਮਲੇ ਨੂੰ ਆਉਣ ਵਾਲੀਆਂ ਮੁਸ਼ਕਲਾਂ ਦਾ ਨਿਪਟਾਰਾ ਨਿੱਜੀ ਦਿਲਚਸਪੀ ਲੈ ਕੇ ਕਰਨਗੇ। ਉਹ ਜ਼ਿਲ੍ਹੇ ਵਿਚ ਬਣਾਈਆਂ ਜਾਣ ਵਾਲੀਆਂ ਲੈਟਰਿਨਜ ਦੀ ਪੰਦਰਵਾੜਾ ਪ੍ਰਗਤੀ ਰਿਪੋਰਟ ਹਰ ਮਹੀਨੇ ਦੀ 1 ਅਤੇ 16 ਤਾਰੀਖ ਨੂੰ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਨੂੰ ਉਸ ਸਮੇਂ ਤੱਕ ਭੇਜਣਗੇ ਜਦੋਂ ਤੱਕ ਇਨ੍ਹਾਂ ਲੈਟਰਿਨਜ ਦੀ ਉਸਾਰੀ ਸਾਰੇ ਪੰਜਾਬ ਵਿਚ ਪੂਰੀ ਨਹੀਂ ਹੋ ਜਾਂਦੀ।

(16) ਪੰਜਾਬ ਭਰ ਵਿਚ ਉਸਾਰੀਆਂ ਜਾਣ ਵਾਲੀਆਂ ਇਨ੍ਹਾਂ ਸਾਰੀਆਂ ਲੈਟਰਿਨਜ ਦੀ ਦੇਖ ਰੇਖ ਦੀ ਜ਼ਿੰਮੇਵਾਰੀ ਕਾਰਜਕਾਰੀ ਇੰਜੀਨੀਅਰ (ਪਰ) ਦੀ ਹੋਵੇਗੀ। ਉਹ ਪਿੰਡਾਂ ਵਿੱਚ ਲੈਟਰਿਨਜ ਬਲਾਕ ਦੀ ਉਸਾਰੀ ਫੰਡਜ਼ ਪ੍ਰਾਪਤ ਹੋਣ ਤੋਂ ਤਿੰਨ ਮਹੀਨੇ ਦੇ ਅੰਦਰ-ਅੰਦਰ ਕਰਵਾਉਣਗੇ। ਲੈਟਰਿਨਜ ਦੀ ਉਸਾਰੀ ਦੀ 100% ਨਿੱਜੀ Inspection ਐਸ.ਡੀ.ਓ. (ਪਰ) ਅਤੇ ਜੇ.ਈ. (ਪਰ) ਵਲੋਂ ਅਤੇ ਘੱਟੋ ਘੱਟ 25% ਨਿੱਜੀ Inspection ਐਕਸੀਅਨ (ਪਰ) ਵੱਲੋਂ ਕੀਤੀ ਜਾਵੇਗੀ। ਜੇਕਰ ਘਰਾਂ ਵਿਚ ਨਿਜੀ ਲੈਟਰਿਨਜ ਦੀ ਉਸਾਰੀ ਪੰਚਾਇਤਾਂ ਵਲੋਂ ਕੀਤੀ ਜਾਂਦੀ ਹੈ ਤਾਂ ਉਹ ਵੀ ਲੋੜੀਂਦਾ ਰਿਕਾਰਡ (ਐਮ.ਬੀ. ਆਦਿ) ਰੂਲਾਂ ਅਨੁਸਾਰ ਰੱਖਣਗੀਆਂ।

(17) ਇਸ ਸਕੀਮ ਨੂੰ ਲਾਗੂ ਕਰਨ ਅਤੇ ਮੁਕੰਮਲ ਰਿਕਾਰਡ ਰੱਖਣ ਦੀ ਜ਼ਿੰਮੇਵਾਰੀ ਜ਼ਿਲ੍ਹਾ ਪੱਧਰ ਤੇ ਕਾਰਜਕਾਰੀ ਇੰਜੀਨੀਅਰ (ਪਰ) ਦੀ ਹੋਵੇਗੀ ਜੋ ਆਪਣੀਆਂ ਰਿਪੋਰਟਾਂ ਨਿਗਰਾਨ ਇੰਜੀਨੀਅਰ (ਪਰ) ਨੂੰ ਭੇਜਣਗੇ। ਨਿਗਰਾਨ ਇੰਜੀਨੀਅਰ ਰਾਜ ਦੀਆਂ ਸਮੂਹ ਰਿਪੋਰਟ ਸੰਕਲਿਤ ਕਰਨ ਉਪਰੰਤ ਪੰਦਰਵਾਰਾ ਰਿਪੋਰਟ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਦੇ ਰਾਹੀਂ ਉਚ ਅਧਿਕਾਰੀਆਂ/ਮੰਤਰੀ ਸਾਹਿਬਾਨ ਦੀ ਸੂਚਨਾ ਹਿੱਤ ਪੇਸ਼ ਕਰਨਗੇ।

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

(18) ਇਸ ਸਕੀਮ ਅਧੀਨ ਲੋੜੀਂਦੇ ਫੰਡਜ਼ ਦਾ ਹਿਸਾਬ ਕਿਤਾਬ ਜ਼ਿਲ੍ਹਾ ਪੱਧਰ ਤੇ ਕਾਰਜਕਾਰੀ ਇੰਜੀਨੀਅਰ (ਪਰ) ਰਾਹੀਂ ਹੀ ਰੱਖਿਆ ਜਾਵੇਗਾ। ਪੰਚਾਇਤਾਂ ਅਤੇ ਲਾਭਪਾਤਰਾਂ ਵੱਲੋਂ ਮੁਹੱਈਆ ਕੀਤਾ ਗਿਆ ਯੋਗਦਾਨ ਦਾ ਹਿਸਾਬ-ਕਿਤਾਬ ਕਾਰਜਕਾਰੀ ਇੰਜੀਨੀਅਰ (ਪਰ) ਵਲੋਂ ਹੀ ਰੱਖਿਆ ਜਾਵੇਗਾ।

(19) ਲੋੜੀਂਦੀਆਂ ਡਰਾਇੰਗਾਂ ਡਿਜ਼ਾਇਨ ਕਾਰਜਕਾਰੀ ਇੰਜੀਨੀਅਰ (ਪਰ) ਵੱਲੋਂ ਕਾਰਜਕਾਰੀ ਇੰਜੀਨੀਅਰ (ਪਰ) ਨੂੰ ਮੁਹੱਈਆ ਕਰਵਾਏ ਜਾਣਗੇ ਜੋ ਲੋੜ ਅਨੁਸਾਰ ਖੇਤਰੀ ਅਮਲੇ ਅਤੇ ਪੰਚਾਇਤਾਂ ਨੂੰ ਦੇਣ ਲਈ ਪਾਬੰਦ ਹੋਣਗੇ।

(20) ਲੈਟਰਿਨਜ ਲਈ ਪਹਿਲਾਂ ਭੇਜੀ ਗਈ ਡਰਾਇੰਗ ਨੂੰ ਹੁਣ ਨਾਲ ਨੱਥੀ ਕੀਤੀਆਂ ਗਈਆਂ ਡਰਾਇੰਗਾਂ ਸੁਪਰਸੀਡ ਕਰਨਗੀਆਂ। ਇਸ ਤਰ੍ਹਾਂ ਹੁਣ ਵਾਲੀਆਂ ਡਰਾਇੰਗਾਂ ਲਾਗੂ ਕੀਤੀਆਂ ਜਾਣਗੀਆ।

ਚੰਡੀਗੜ੍ਹ, ਮਿਤੀ

(ਸਹੀ/-)

(ਜੇ.ਆਰ. ਕੁੰਡਲ),
ਸਕੱਤਰ, ਪੰਜਾਬ ਸਰਕਾਰ ਪੇਂਡੂ ਵਿਕਾਸ
ਅਤੇ ਪੰਚਾਇਤ ਵਿਭਾਗ।

ਪਿੱਠ ਅੰਕਣ ਨੰ: 4/35/2003/ਖਪ-7/6837, ਚੰਡੀਗੜ੍ਹ ਮਿਤੀ

ਉਪਰੋਕਤ ਦਾ ਇਕ ਉਤਾਰਾ ਸਮੇਤ ਡਰਾਇੰਗ ਦੀ ਕਾਪੀ ਰਾਜ ਦੇ ਸਮੂਹ ਕਾਰਜਕਾਰੀ ਇੰਜੀਨੀਅਰ (ਪਰਸ) ਨੂੰ ਸੂਚਨਾ ਅਤੇ ਜਰੂਰੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

(ਸਹੀ/-)

ਉਪ ਸਕੱਤਰ, ਪੰਜਾਬ ਸਰਕਾਰ
ਪੇਂਡੂ ਵਿਕਾਸ ਅਤੇ ਪੰਚਾਇਤ ਪੰਜਾਬ।

ਪਿੱਠ ਅੰਕਣ ਨੰ: 4/35/2003/ਖਪ-7/6837, ਚੰਡੀਗੜ੍ਹ ਮਿਤੀ

ਉਪਰੋਕਤ ਦਾ ਇਕ ਉਤਾਰਾ ਸਮੇਤ ਡਰਾਇੰਗ ਦੀ ਕਾਪੀ ਰਾਜ ਦੇ ਸਮੂਹ ਜਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰਾਂ ਨੂੰ ਸੂਚਨਾ ਅਤੇ ਜਰੂਰੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

(ਸਹੀ/-)

ਉਪ ਸਕੱਤਰ, ਪੰਜਾਬ ਸਰਕਾਰ
ਪੇਂਡੂ ਵਿਕਾਸ ਅਤੇ ਪੰਚਾਇਤ ਪੰਜਾਬ।

ਪਿੱਠ ਅੰਕਣ ਨੰ: 4/35/2003/ਖਪ-7/6837, ਚੰਡੀਗੜ੍ਹ ਮਿਤੀ

ਉਪਰੋਕਤ ਦਾ ਇਕ ਉਤਾਰਾ ਸਮੇਤ ਡਰਾਇੰਗ ਦੀ ਕਾਪੀ ਰਾਜ ਦੇ ਸਮੂਹ ਬਲਾਕ ਵਿਕਾਸ ਅਤੇ ਪੰਚਾਇਤ ਅਫਸਰਾਂ ਨੂੰ ਸੂਚਨਾ ਅਤੇ ਜਰੂਰੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

(ਸਹੀ/-)

ਉਪ ਸਕੱਤਰ, ਪੰਜਾਬ ਸਰਕਾਰ
ਪੇਂਡੂ ਵਿਕਾਸ ਅਤੇ ਪੰਚਾਇਤ ਪੰਜਾਬ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਮੇਰੇ ਸਵਾਲ ਦੇ ਨਾਲ ਹਾਮੀ ਭਰੀ ਹੈ ਕਿ ਇਸ ਬਾਰੇ ਕਾਰਵਾਈ ਕਰ ਰਹੇ ਹਾਂ। ਕੀ ਮੰਤਰੀ ਜੀ ਦੱਸਣਗੇ ਕਿ ਇਹ ਕਿੰਨੇ ਕੁ ਪੈਸੇ ਪੰਜਾਬ ਵਿੱਚ ਖਰਚ ਰਹੇ ਹਨ ਅਤੇ ਟੁਆਇਲੈਟ ਬਣਾਉਣ ਵਾਸਤੇ ਕਿੰਨੀ ਰਾਸ਼ੀ ਜਾਰੀ ਕਰ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਸਕੀਮ ਹੈ, ਇਹ ਸੈਂਟਰ ਗੌਰਮਿੰਟ ਦੀ ਤਰਜ ਤੇ ਹੈ। ਇਸ ਦਾ ਨਾਮ ਰਾਜੀਵ ਗਾਂਧੀ ਪੇਂਡੂ ਆਵਾਸ ਯੋਜਨਾ ਹੈ, ਜੋ ਕਿ ਇਹ ਪੰਜਾਬ ਵਿੱਚ ਚਲਾਈ ਜਾ ਰਹੀ ਹੈ। ਸਾਲ 2005-06 ਦੇ ਦੌਰਾਨ 60 ਲੱਖ ਰੁਪਿਆ ਇਸ ਸਕੀਮ ਵਾਸਤੇ ਰੱਖਿਆ ਸੀ। ਪਹਿਲਾਂ ਜਿਹੜੀ ਇਕ ਟੁਆਇਲੈਟ ਬਣਦੀ ਸੀ, ਉਸ ਤੇ 5300 ਰੁਪਏ ਖਰਚ ਹੁੰਦੇ ਸੀ, ਫਿਰ ਇਸ ਰਾਸ਼ੀ ਨੂੰ ਵਧਾ ਕੇ 6300 ਰੁਪਏ ਕੀਤਾ ਗਿਆ ਅਤੇ ਹੁਣ 7800 ਰੁਪਏ ਕੀਤੇ ਹਨ। ਮੈਂ ਸਮਝਦਾ ਹਾਂ ਕਿ ਮਹਿੰਗਾਈ ਬਹੁਤ ਵੱਧ ਗਈ ਹੈ ਅਤੇ 7800 ਰੁਪਏ ਦੇ ਨਾਲ ਟੁਆਇਲੈਟ ਗਰੀਬਾਂ ਲਈ ਬਣਾਈ ਜਾ ਰਹੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਸੈਂਟਰਲੀ ਸਪਾਂਸਰਡ ਹੈ, ਕੀ ਇਸਦੇ ਵਿੱਚ ਪੰਜਾਬ ਸਰਕਾਰ ਵੱਲੋਂ ਵੀ ਕੋਈ ਪੈਸਾ ਪਾਇਆ ਜਾ ਰਿਹਾ ਹੈ ਜਾਂ ਦਿੱਲੀ ਤੋਂ ਹੀ ਆ ਰਿਹਾ ਹੈ ?

**ਮਾਨਯੋਗ ਸਪੀਕਰ** : ਤੁਹਾਨੂੰ ਤਾਂ ਪੈਸੇ ਆ ਰਹੇ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਾਊਸ ਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਪੰਜਾਬ ਸਰਕਾਰ ਨੇ ਇਸ ਜ਼ਰੂਰਤ ਨੂੰ ਸਾਹਮਣੇ ਰੱਖਦੇ ਹੋਏ ਜੋ ਐਡੀਸ਼ਨਲ ਪਲਾਨ ਐਸਿਸਟੈਂਸ ਹੈ, 100 ਕਰੋੜ ਰੁਪਿਆ ਉਸ ਸਕੀਮ ਵਿੱਚ ਪਾਇਆ ਹੈ ਅਤੇ ਇਹ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਭਾਵੇਂ 7800 ਰੁਪਿਆ ਮਨਿਸਟਰ ਸਾਹਿਬ ਨੇ ਕਿਹਾ ਹੈ ਪਰ ਇਸ ਨਾਲ ਵੀ ਗੱਲ ਨਹੀਂ ਬਣਦੀ। ਮੈਂ ਸਮਝਦਾ ਹਾਂ ਕਿ ਜੇ ਠੀਕ ਤਰੀਕੇ ਨਾਲ ਲੈਟਰੀਨ ਬਣਾਉਣੀ ਹੈ ਤਾਂ 10,000 ਰੁਪਿਆ ਘੱਟੋ ਘੱਟ ਚਾਹੀਦਾ ਹੈ। ਇਸ ਕੰਮ ਵਾਸਤੇ 100 ਕਰੋੜ ਰੁਪਿਆ ਇਸ ਸਾਲ ਰੱਖਿਆ ਹੈ ਤੇ 10,000 ਰੁਪਿਆ ਪ੍ਰਤੀ ਲੈਟਰੀਨ ਦਿੱਤਾ ਜਾਵੇਗਾ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਪੁੱਛਦਾ ਹਾਂ ਕਿ ਮੇਰੇ ਸਵਾਲ ਦੀ ਕਦੋਂ ਤੱਕ ਐਕਸਟੈਨਸ਼ਨ ਹੈ ? ਕਦੋਂ ਤੱਕ ਜਵਾਬ ਆ ਜਾਵੇਗਾ ? (ਵਿਘਨ)

**ਮਾਨਯੋਗ ਸਪੀਕਰ** : ਕੀ ਤੁਹਾਡੀ ਕੋਈ ਸਪਲੀਮੈਂਟਰੀ ਹੈ ?

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਮੇਰਾ 1055 ਨੰਬਰ ਪ੍ਰਸ਼ਨ ਸੀ। ਉਸ ਦੀ ਐਕਸਟੈਨਸ਼ਨ ਦਿੱਤੀ ਗਈ ਹੈ। (ਵਿਘਨ)

**ਮਾਨਯੋਗ ਸਪੀਕਰ** : ਮੈਂ ਦੱਸ ਦਿੱਤਾ ਸੀ। (ਵਿਘਨ) ਕੀ ਉਦੋਂ ਚੇਤਾ ਭੁੱਲ ਗਿਆ ਸੀ ? ਨੈਕਸਟ ਕੁਐਸਚਨ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਇਹ ਦਿਨੇ ਸੁੱਤਾ ਰਹਿੰਦਾ ਹੈ, ਰਾਤ ਨੂੰ ਜਾਗਦਾ ਹੈ।

**ਮਾਨਯੋਗ ਸਪੀਕਰ** : ਤੁਹਾਡੀ ਜਿਹੜੀ ਇਹੋ ਜਿਹੀ ਗੱਲ ਹੈ, ਮੈਨੂੰ ਪਹੁੰਚ ਗਈ ਹੈ। ਕਿਰਪਾ ਕਰਕੇ ਆਪਣੇ ਆਪ ਨੂੰ ਹਾਊਸ ਤੱਕ ਮਹਿਦੂਦ ਰੱਖਿਆ ਕਰੋ। ਇਹ ਰਾਤ ਜਾਗਦੇ ਹਨ ਜਾਂ ਦਿਨੇ ਜਾਗਦੇ ਹਨ, ਇਹੋ ਜਿਹੀਆਂ ਗੱਲਾਂ ਹਾਊਸ ਵਿਚ ਕਰਨ ਦਾ ਯਤਨ ਨਾ ਕਰੋ। ਤੁਸੀਂ ਹਾਊਸ ਵਿਚ ਬੈਠੇ ਹੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਰ, ਮੈਂ ਤਾਂ ਵੈਸੇ ਗੱਲ ਕੀਤੀ ਹੈ। ਸੋਢੀ ਸਾਹਿਬ ਨੂੰ ਆਖਿਆ ਹੈ।

**ਮਾਨਯੋਗ ਸਪੀਕਰ** : ਮੈਂ ਤਾਂ ਹੀ ਆਖਿਆ ਹੈ ਕਿ ਇਹ ਰਾਤ ਜਾਗਦੇ ਹਨ ਜਾਂ ਦਿਨੇ ਜਾਗਦੇ ਹਨ ਜਾਂ ਕੋਈ ਹੋਰ ਜਾਗਦਾ ਹੈ ਜਾਂ ਮੈਂ ਜਾਗਦਾ ਹਾਂ, ਇਹ ਗੱਲਾਂ ਕਰਨੀਆਂ ਠੀਕ ਨਹੀਂ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਨੂੰ ਇਨ੍ਹਾਂ ਦੀ ਆਦਤ ਦਾ ਪਤਾ ਹੈ। ਮੈਂ ਤਾਂ ਹੀ ਕਿਹਾ ਹੈ।

---

## ਕੈਂਸਰ ਦੇ ਮਰੀਜ਼ਾਂ ਨੂੰ ਰਾਹਤ ਲਈ ਸਕੀਮ

***1058. ਸਰਦਾਰ ਅਜਾਇਬ ਸਿੰਘ ਭੱਟੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਬਠਿੰਡਾ ਵਿੱਚ ਮਿਤੀ 1 ਮਾਰਚ, 2007 ਤੋਂ ਮਿਤੀ 31 ਮਈ, 2009 ਤੱਕ ਪਤਾ ਲੱਗੇ ਕੈਂਸਰ ਦੇ ਮਰੀਜ਼ਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਦੌਰਾਨ ਮਰ ਚੁੱਕੇ ਕੈਂਸਰ ਦੇ ਮਰੀਜ਼ਾਂ ਦੀ ਗਿਣਤੀ ਕਿੰਨੀ ਹੈ;

(ਅ) ਉਸ ਸਕੀਮ ਦਾ ਨਾਂ ਕੀ ਹੈ ਜਿਸ ਅਧੀਨ ਕੈਂਸਰ ਦੇ ਮਰੀਜ਼ਾਂ ਨੂੰ ਰਾਹਤ ਦੇਣ ਲਈ ਬਿਨੈ-ਪੱਤਰ ਡਿਪਟੀ ਕਮਿਸ਼ਨਰ, ਬਠਿੰਡਾ ਦੇ ਦਫਤਰ ਵਿੱਚ ਪ੍ਰਾਪਤ ਕੀਤੇ ਜਾ ਰਹੇ ਹਨ ;

(ੲ) ਸਰਕਾਰ ਦੁਆਰਾ ਕੈਂਸਰ ਮਰੀਜ਼ਾਂ ਨੂੰ ਰਾਹਤ ਦੇਣ ਲਈ ਕੁੱਲ ਕਿੰਨੀ ਰਕਮ ਡਿਪਟੀ ਕਮਿਸ਼ਨਰ, ਬਠਿੰਡਾ ਨੂੰ ਜਾਰੀ ਕੀਤੀ ਗਈ ਅਤੇ ਮਰੀਜ਼ਾਂ ਦੀ ਗਿਣਤੀ ਅਤੇ ਹਰੇਕ ਮਰੀਜ਼ ਨੂੰ ਸਾਲ 2007-08 ਅਤੇ 2008-09 ਦੌਰਾਨ ਸਾਲਵਾਰ ਕਿੰਨੀ ਰਕਮ ਵੰਡੀ ਗਈ ਅਤੇ ਡਿਪਟੀ ਕਮਿਸ਼ਨਰ ਪਾਸ ਪੈਂਡਿੰਗ ਪਏ ਬਿਨੈ-ਪੱਤਰਾਂ ਦੀ ਗਿਣਤੀ ਕਿੰਨੀ ਹੈ;

(ਸ) ਰਾਜ ਸਰਕਾਰ ਦੁਆਰਾ ਇਸ ਬਿਮਾਰੀ ਦੀ ਰੋਕਥਾਮ ਲਈ ਬਠਿੰਡਾ, ਮਾਨਸਾ ਅਤੇ ਮੁਕਤਸਰ ਵਿੱਚ ਕੀ ਕਦਮ ਉਠਾਏ ਜਾ ਰਹੇ ਹਨ ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਜ਼ਿਲ੍ਹਾ ਬਠਿੰਡਾ ਵਿੱਚ ਮਿਤੀ 1 ਮਾਰਚ, 2007 ਤੋਂ ਮਿਤੀ 31 ਮਈ, 2009 ਤੱਕ 473 ਕੇਸਾਂ ਦਾ ਪਤਾ ਲੱਗਾ ਹੈ। ਇਸ ਸਮੇਂ ਦੌਰਾਨ 299 ਕੈਂਸਰ ਦੇ ਮਰੀਜ਼ਾਂ ਦੀ ਮੌਤ ਹੋਈ ਹੈ, ਜਿਨ੍ਹਾਂ ਵਿੱਚ ਉਹ ਮਰੀਜ਼ ਵੀ ਸ਼ਾਮਲ ਹਨ ਜਿਨ੍ਹਾਂ ਦਾ 2007 ਤੋਂ ਪਹਿਲਾਂ ਪਤਾ ਲੱਗਾ ਸੀ।

(ਅ) ਡਿਪਟੀ ਕਮਿਸ਼ਨਰ, ਬਠਿੰਡਾ ਦੇ ਦਫਤਰ ਵਿੱਚ ਕੈਂਸਰ ਦੇ ਮਰੀਜ਼ਾਂ ਨੂੰ ਰਾਹਤ ਦੇਣ ਲਈ ਜੋ ਬਿਨੈ-ਪੱਤਰ ਪ੍ਰਾਪਤ ਹੁੰਦੇ ਹਨ ਉਹਨਾਂ ਨੂੰ ਮੁੱਖ ਮੰਤਰੀ ਰਲੀਫ ਫੰਡ ਸਕੀਮ ਅਧੀਨ ਵਿੱਤੀ ਸਹਾਇਤਾ ਦਿੱਤੀ ਜਾਂਦੀ ਹੈ।

(ੲ) ਡਿਪਟੀ ਕਮਿਸ਼ਨਰ, ਬਠਿੰਡਾ ਤੋਂ ਪ੍ਰਾਪਤ ਹੋਈ ਸੂਚਨਾ ਅਨੁਸਾਰ ਸਾਲ 2007-08 ਦੌਰਾਨ ਡਿਪਟੀ ਕਮਿਸ਼ਨਰ, ਬਠਿੰਡਾ ਨੂੰ 25 ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ। ਸਾਲ 2008-09 ਵਿੱਚ ਕੋਈ ਰਾਸ਼ੀ ਜਾਰੀ ਨਹੀਂ ਕੀਤੀ ਗਈ। 121 ਮਰੀਜ਼ਾਂ ਨੂੰ 17,92,422/- ਰੁਪਏ ਵੰਡੇ ਜਾ ਚੁੱਕੇ ਹਨ (ਸੂਚੀ ਅਨੁਲੱਗ ੳ 'ਤੇ ਉਪਲੱਬਧ ਹੈ)। ਡਿਪਟੀ ਕਮਿਸ਼ਨਰ, ਬਠਿੰਡਾ ਵੱਲੋਂ 202 ਕੈਂਸਰ ਮਰੀਜ਼ਾਂ ਦੇ ਕੇਸਾਂ ਨੂੰ ਰਾਹਤ ਦੇਣਾ ਬਾਕੀ ਹੈ।

(ਸ) ਰਾਜ ਸਰਕਾਰ ਵੱਲੋਂ ਇਸ ਬੀਮਾਰੀ ਦੀ ਰੋਕਥਾਮ ਲਈ ਬਠਿੰਡਾ, ਮਾਨਸਾ ਅਤੇ ਮੁਕਤਸਰ ਵਿੱਚ ਉਠਾਏ ਜਾ ਰਹੇ ਕਦਮ ਅਨੁਲੱਗ-ਅ ਤੇ ਰੱਖੇ ਜਾਂਦੇ ਹਨ।

## ਅਨੁਲੱਗ ੳ

## ਕੈਂਸਰ ਦੇ ਮਰੀਜ਼ਾਂ ਦੀ ਸੂਚੀ ਜਿੰਨ੍ਹਾਂ ਨੂੰ ਵਿੱਤੀ ਸਹਾਇਤਾ ਦਿੱਤੀ ਗਈ ਹੈ। (121)

## ਤਹਿਸੀਲ ਬਠਿੰਡਾ

| ਲੜੀ ਨੰ: | ਮਰੀਜ਼ ਦਾ ਨਾਂ | ਪੂਰਾ ਪਤਾ | ਪ੍ਰਵਾਨ ਕੀਤੀ ਗਈ ਰਕਮ |
|---|---|---|---|
| 1 | ਸੁਖਪਾਲ ਸਿੰਘ ਪੁੱਤਰ ਜੋਗਿੰਦਰ ਸਿੰਘ | ਡੂੰਬਾ | 15,000 |
| 2 | ਗੁਰਮੀਤ ਸਿੰਘ ਪੁੱਤਰ ਜੁਮੇਲਾ ਸਿੰਘ | ਗੰਗਾ ਅਬਲੂ ਕੀ | 15,000 |
| 3 | ਰਾਜਵਿੰਦਰ ਸਿੰਘ ਪੁੱਤਰ ਮੇਜਰ ਸਿੰਘ | ਕੋਟਸ਼ਮੀਰ | 15,000 |
| 4 | ਨਸੀਬ ਕੌਰ ਪਤਨੀ ਜੀਤ ਸਿੰਘ | ਬਲੂਆਣਾ | 15,000 |
| 5 | ਕੌਰ ਸਿੰਘ ਪੁੱਤਰ ਜੰਗ ਸਿੰਘ | ਲੱਖ ਜੰਗਲ | 15,000 |
| 6 | ਕਰਮ ਸਿੰਘ ਪੁੱਤਰ ਜੰਗੀਰ ਸਿੰਘ | ਕੋਟਸ਼ਮੀਰ | 15,000 |
| 7 | ਹਰਜਿੰਦਰ ਸਿੰਘ ਪੁੱਤਰ ਗੁਰਬਚਨ ਸਿੰਘ | ਕਿਲੀ ਨਿਹਾਲ ਸਿੰਘ ਵਾਲੀ | 15,000 |
| 8 | ਹੰਸ ਰਾਜ ਪੁੱਤਰ ਘੁੱਕਰ ਸਿੰਘ | ਗਲੀ ਨੰ: 9, ਮਕਾਨ ਨੰ: 18021, ਚੰਦਸਰ ਬਸਤੀ, ਬਠਿੰਡਾ | 15,000 |
| 9 | ਸ਼ਿਮਲਾ ਰਾਣੀ ਪਤਨੀ ਵਿਜੇ ਕੁਮਾਰ | ਗਲੀ ਨੰ: 2, ਮਕਾਨ ਨੰ:30073, ਗੋਪਾਲ ਨਗਰ, ਗੁਰੂ ਕੁਲ ਰੋਡ, ਬਠਿੰਡਾ | 15,000 |
| 10 | ਇਕਬਾਲ ਸਿੰਘ ਪੁੱਤਰ ਮੁਕੰਦ ਸਿੰਘ | ਗਹਿਰੀ ਬੁੱਟਰ | 15,000 |
| 11 | ਜਸਵੀਰ ਕੌਰ ਪਤਨੀ ਕਰਨੈਲ ਸਿੰਘ | ਤੁੰਗਵਾਲੀ | 15,000 |
| 12 | ਬਿੱਕਰ ਸਿੰਘ ਪੁੱਤਰ ਮੈਗਲ ਸਿੰਘ | ਭੁੱਚੋ ਖੁਰਦ | 15,000 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ: | ਮਰੀਜ਼ ਦਾ ਨਾਂ | ਪੂਰਾ ਪਤਾ | ਪ੍ਰਵਾਨ ਕੀਤੀ ਗਈ ਰਕਮ |
|---|---|---|---|
| 13 | ਮਦਨ ਸਿੰਘ ਪੁੱਤਰ ਗੁਰਬਚਨ ਸਿੰਘ | ਰਾਏ ਕੇ ਕਲਾਂ | 15,000 |
| 14 | ਬੰਤ ਸਿੰਘ ਪੁੱਤਰ ਬੂਟਾ ਸਿੰਘ | ਬੰਬੀਹਾ | 10,000 |
| 15 | ਗੁਰਪ੍ਰੀਤ ਸਿੰਘ ਪੁੱਤਰ ਬਲਵਿੰਦਰ ਸਿੰਘ | ਫ਼ੀਲ ਨੰ:3, ਗੁਰੂ ਨਾਨਕ ਨਗਰ ਬਠਿੰਡਾ | 15,000 |
| 16 | ਰੇਸ਼ਮ ਸਿੰਘ ਪੁੱਤਰ ਮੁਖਤਿਆਰ ਸਿੰਘ | ਗੁਰੂ ਨਾਨਕ ਨਗਰ, ਗੋਨਿਆਣਾ ਰੋਡ, ਬਠਿੰਡਾ | 15,000 |
| 17 | ਜਰਨੈਲ ਕੌਰ ਪਤਨੀ ਬਲਵੰਤ ਸਿੰਘ | ਮਕਾਨ ਨੰ: 150041 ਕੱਚੇ ਕੋਠੇ ਸੁੱਚਾ ਸਿੰਘ ਨੰਬਰਦਾਰ ਵਾਲੇ, ਬਠਿੰਡਾ | 15,000 |
| 18 | ਹਰਨੇਕ ਸਿੰਘ ਪੁੱਤਰ ਨੰਦ ਸਿੰਘ | ਕੋਟ ਗੁਰੂ | 15,000 |
| 19 | ਜਸਵੰਤ ਸਿੰਘ ਪੁੱਤਰ ਜਰਨੈਲ ਸਿੰਘ | ਮਕਾਨ ਨੰ: 13338 ਗਲੀ ਨੰ:10 ਨਾਮਦੇਵ ਨਗਰ, ਬਠਿੰਡਾ ਫੋਨ 2224752 | 15,000 |
| 20 | ਸਿੰਦਰ ਕੌਰ ਪਤਨੀ ਗੁਰਬਚਨ ਸਿੰਘ | ਨੇੜੇ ਰਾਜ ਦੀ ਆਟਾ ਚੱਕੀ ਪਰਸ ਰਾਮ ਨਗਰ, ਬਠਿੰਡਾ | 15,000 |
| 21 | ਜਰਨੈਲ ਕੌਰ ਪਤਨੀ ਲਾਭ ਸਿੰਘ | ਚੱਕ ਰਾਮ ਸਿੰਘ ਵਾਲਾ | 15,000 |
| 22 | ਰਾਕੇਵ ਸਿੰਘ ਪੁੱਤਰ ਹਰਦੇਵ ਸਿੰਘ | ਸੰਗਤ ਕਲਾਂ | 15,000 |
| 23 | ਜਨਕ ਪਾਲ ਪੁੱਤਰ ਤੇਜ ਰਾਮ | ਗਲੀ ਨੰ: 8 ਮਕਾਨ ਨੰ: 260, ਪੁਖਰਾਜ ਕਲੋਨੀ, ਬਠਿੰਡਾ | 15,000 |
| 24 | ਬਲਵੀਰ ਸਿੰਘ ਪੁੱਤਰ ਗੁਰਬਚਨ ਸਿੰਘ | ਸੇਮਾਂ | 15,000 |
| 25 | ਹਰਮਿੰਦਰ ਸਿੰਘ ਪੁੱਤਰ ਦਲੀਪ ਸਿੰਘ | ਸੇਮਾਂ ਕਲਾਂ | 15,000 |
| 26 | ਊਸ਼ਾ ਰਾਣੀ ਪਤਨੀ ਬਲਦੇਵ ਰਾਜ | ਮਕਾਨ ਨੰ: 3777 ਪੀਰਖਾਨੇ ਵਾਲੀ ਗਲੀ, ਕਿਲ੍ਹਾ ਰੋਡ, ਬਠਿੰਡਾ | 15,000 |
| 27 | ਗੁਲਾਬ ਸਿੰਘ ਪੁੱਤਰ ਪ੍ਰਭ ਦਿਆਲ ਸਿੰਘ | ਗਲੀ ਨੰ: 4 ਅਮਰਪੁਰਾ ਬਸਤੀ, ਬਠਿੰਡਾ | 15,000 |
| 28 | ਸੁਖਪਾਲ ਸਿੰਘ ਪੁੱਤਰ ਦਰਸ਼ਨ ਸਿੰਘ | ਗਲੀ ਨੰ: 2 ਨਛੱਤਰ ਨਗਰ, ਮਾਨਸਾ ਰੋਡ, ਬਠਿੰਡਾ | 15,000 |
| 29 | ਅਜੀਤ ਕੌਰ ਪਤਨੀ ਭਰਪੂਰ ਸਿੰਘ | ਮਕਾਨ ਨੰ: 16078 ਨੈਸ਼ਨਲ ਕਲੋਨੀ, ਬਠਿੰਡਾ | 15,000 |

| ਲੜੀ ਨੰ: | ਮਰੀਜ਼ ਦਾ ਨਾਂ | ਪੂਰਾ ਪਤਾ | ਪ੍ਰਵਾਨ ਕੀਤੀ ਗਈ ਰਕਮ |
|---|---|---|---|
| 30 | ਮਨਜੀਤ ਸਿੰਘ ਪੁੱਤਰ ਭੂਰਾ ਸਿੰਘ | ਕਿਲੀ ਨਿਹਾਲ ਸਿੰਘ ਵਾਲੀ | 15,000 |
| 31 | ਰੇਸ਼ਮ ਕੌਰ ਪਤਨੀ ਤਾਰਾ ਸਿੰਘ | ਕਟਾਰ ਸਿੰਘ ਵਾਲਾ | 15,000 |
| 32 | ਨੰਦ ਸਿੰਘ ਪੁੱਤਰ ਪੂਰਨ ਸਿੰਘ | ਗੁਰੂ ਨਾਨਕ ਬਸਤੀ, ਵਾਰਡ ਨੰ: 2, ਗੋਨਿਆਣਾ ਮੰਡੀ | 15,000 |
| 33 | ਜਰਨੈਲ ਕੌਰ ਪਤਨੀ ਦੇਵ ਸਿੰਘ | ਕਟਾਰ ਸਿੰਘ ਵਾਲਾ | 15,000 |
| 34 | ਸੁਰਜੀਤ ਕੌਰ ਪਤਨੀ ਕਾਕਾ ਸਿੰਘ | ਕਟਾਰ ਸਿੰਘ ਵਾਲਾ | 15,000 |
| 35 | ਮਹਿੰਦਰ ਕੌਰ ਪਤਨੀ ਫੌਜਾ ਸਿੰਘ | ਕਟਾਰ ਸਿੰਘ ਵਾਲਾ | 15,000 |
| 36 | ਦੇਵ ਲਾਲ ਪੁੱਤਰ ਤੇਜਾ ਸਿੰਘ | ਬਹਿਮਨ ਦਿਵਾਨਾ | 15,000 |
| 37 | ਬਲਵਿੰਦਰ ਸਿੰਘ ਪੁੱਤਰ ਜੰਗੀਰ ਸਿੰਘ | ਭੋਖੜਾ | 15,000 |
| 38 | ਗੁਰਦਿਆਲ ਸਿੰਘ ਪੁੱਤਰ ਅਮਰ ਸਿੰਘ | ਭੋਖੜਾ | 15,000 |
| 39 | ਮਹਿੰਦਰ ਸਿੰਘ ਪੁੱਤਰ ਜੰਗੀਰ ਸਿੰਘ | ਭੋਖੜਾ | 15,000 |
| 40 | ਮਿੱਠੂ ਸਿੰਘ ਪੁੱਤਰ ਮੱਘਰ ਸਿੰਘ | ਕੋਟਸ਼ਮੀਰ | 15,000 |
| 41 | ਤਾਰਾ ਸਿੰਘ ਪੁੱਤਰ ਧਰਮ ਸਿੰਘ | ਕਟਾਰ ਸਿੰਘ ਵਾਲਾ | 15,000 |
| 42 | ਮੋਹੀ ਸਿੰਘ ਪੁੱਤਰ ਸ਼ਾਮ ਸਿੰਘ | ਬਲੂਆਣਾ | 15,000 |
| 43 | ਮੁਖਤਿਆਰ ਸਿੰਘ ਪੁੱਤਰ ਚੰਨਣ ਸਿੰਘ | ਨਥਾਣਾ | 15,000 |
| 44 | ਸੁਸ਼ਮਾ ਗੁਪਤਾ ਪਤਨੀ ਜੁਗੇਸ਼ ਗੁਪਤਾ | ਨੇੜੇ ਕਨਾਲ ਕਲੋਨੀ, ਸ਼ਿਵ ਕਲੋਨੀ, ਬਠਿੰਡਾ | 15,000 |
| 45 | ਰਾਮ ਪਿਆਰੀ ਪਤਨੀ ਦਿਆਲ ਦਾਸ | ਸਿਰਕੀ ਬਜ਼ਾਰ ਬਠਿੰਡਾ | 15,000 |
| 46 | ਜਸਵੀਰ ਕੌਰ ਪਤਨੀ ਰਜਿੰਦਰ ਸਿੰਘ | ਗਲੀ ਨੰ: 2 ਬੀਬੀ ਵਾਲਾ ਰੋਡ, ਬਠਿੰਡਾ | 15,000 |
| 47 | ਕਰਤਾਰ ਕੌਰ ਪਤਨੀ ਰਣਜੀਤ ਸਿੰਘ | ਗਹਿਰੀ ਬੁਟਰ | 10,000 |
| 48 | ਸੁਖਪਾਲ ਕੌਰ ਪਤਨੀ ਅਜਾਇਬ ਸਿੰਘ | ਧੁਨੀਕੇ | 15,000 |
| 49 | ਨਸੀਬ ਕੌਰ ਪਤਨੀ ਬਾਬੂ ਸਿੰਘ | ਗੋਬਿੰਦ ਪੁਰਾ | 15,000 |
| 50 | ਅੰਮ੍ਰਿਤਪਾਲ ਕੌਰ ਪਤਨੀ ਗੁਰਜੀਤ ਸਿੰਘ | ਮਹਿਤਾ | 15,000 |
| 51 | ਸੁਖਵਿੰਦਰ ਕੌਰ ਪਤਨੀ ਜੀਤ ਸਿੰਘ | ਪਥਰਾਲਾ | 15,000 |
| 52 | ਤਰਸੇਮ ਲਾਲ ਪੁੱਤਰ ਚਿਰੰਜੀ ਲਾਲ | ਭੁੱਚੋ ਖੁਰਦ | 15,000 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ: | ਮਰੀਜ਼ ਦਾ ਨਾਂ | ਪੂਰਾ ਪਤਾ | ਪ੍ਰਵਾਨ ਕੀਤੀ ਗਈ ਰਕਮ |
|---|---|---|---|
| 53 | ਨਾਜ਼ਮ ਸਿੰਘ ਪੁੱਤਰ ਹਰਬੰਸ ਸਿੰਘ | ਨਹੀਆਂ ਵਾਲਾ | 15,000 |
| 54 | ਗੁਰਦੇਵ ਕੌਰ ਪਤਨੀ ਪਰੀਤਮ ਸਿੰਘ | ਤਿਊਣਾ | 15,000 |
| 55 | ਅਮਰਜੀਤ ਕੌਰ ਪਤਨੀ ਸੇਵਕ ਸਿੰਘ | ਬਹਿਮਣ ਦਿਵਾਨਾ | 15,000 |
| 56 | ਅਨਿਲ ਕੁਮਾਰ ਪੁੱਤਰ ਅਮਰ ਨਾਥ | ਗੋਨਿਆਨਾ ਮੰਡੀ | 15,000 |
| 57 | ਗੀਤਾ ਪਤਨੀ ਕਰਤਾਰ ਸਿੰਘ | ਕੋਠੇ ਛੱਪੜੀ ਵਾਲੇ | 15,000 |
| 58 | ਮਹਿੰਦਰ ਕੌਰ ਪਤਨੀ ਭਰਪੂਰ ਸਿੰਘ | ਬੁਰਜ ਮਹਿਮਾ | 15,000 |
| 59 | ਦਵਿੰਦਰ ਕੌਰ ਪਤਨੀ ਤਰਸੇਮ ਸਿੰਘ | ਗੋਨਿਆਨਾ ਕਲਾਂ | 15,000 |
| 60 | ਗੁਰਤੇਜ ਸਿੰਘ ਪੁੱਤਰ ਗੁਰਦੇਵ ਸਿੰਘ | ਭਾਗੂ | 15,000 |
| 61 | ਗੁਰਦੇਵ ਸਿੰਘ ਪੁੱਤਰ ਕਰਨੈਲ ਸਿੰਘ | ਢੰਗਾ | 15,000 |
| 62 | ਮਹਿੰਦਰ ਕੌਰ ਪਤਨੀ ਹਰਬੰਸ ਸਿੰਘ | ਨਥਾਨਾ (ਪੱਤੀ ਬੱਲੋ) | 15,000 |
| 63 | ਗੁਰਮੀਤ ਕੌਰ ਪਤਨੀ ਗੁਰਚਰਨ ਸਿੰਘ | ਭੁੱਚੋ ਕਲਾਂ | 15,000 |
| 64 | ਸੁਖਜੀਤ ਕੌਰ ਪਤਨੀ ਰਣਜੀਤ ਸਿੰਘ | ਨਾਥ ਪੁਰਾ | 15,000 |
| 65 | ਜਗਤਾਰ ਸਿੰਘ ਪੁੱਤਰ ਹਰਚੰਦ ਸਿੰਘ | ਮਹਿਮਾਂ ਸਰਜਾ | 15,000 |
| 66 | ਜੋਗਿੰਦਰ ਸਿੰਘ ਪੁੱਤਰ ਗੁਰਦੇਵ ਸਿੰਘ | ਗਹਿਰੀ ਦੇਵੀ ਨਗਰ | 15,000 |
| 67 | ਜਸਵੀਰ ਸਿੰਘ ਪੁੱਤਰ ਜੰਗੀਰ ਸਿੰਘ | ਗਹਿਰੀ ਦੇਵੀ ਨਗਰ | 15,000 |
| 68 | ਦਰਸ਼ਨ ਸਿੰਘ ਪੁੱਤਰ ਬਿੱਲੂ ਸਿੰਘ | ਗਹਿਰੀ ਦੇਵੀ ਨਗਰ | 15,000 |
| 69 | ਮੁਖਤਿਆਰ ਕੌਰ ਪਤਨੀ ਪਿੱਲੂ ਸਿੰਘ | ਕੋਟ ਸ਼ਮੀਰ | 15,000 |
| 70 | ਜਗਸੀਰ ਸਿੰਘ ਪੁੱਤਰ ਪਾਲਾ ਸਿੰਘ | ਸਿਵੀਆ | 15,000 |
| 71 | ਜਗਤਾਰ ਸਿੰਘ ਪੁੱਤਰ ਚੰਦ ਸਿੰਘ | ਮਹਿਮਾਂ ਸਰਜਾ | 15,000 |
| 72 | ਸੁਰਜੀਤ ਸਿੰਘ ਪੁੱਤਰ ਲਛਮਣ ਸਿੰਘ | ਬੇਅੰਤ ਨਗਰ, ਬਠਿੰਡਾ | 15,000 |
| 73 | ਸੁਖਲਾਲ ਸਿੰਘ ਪੁੱਤਰ ਕਰਤਾਰ ਸਿੰਘ | ਗਹਿਰੀ ਬੁਟਰ | 15,000 |
| 74 | ਗੁਰਦੀਪ ਕੌਰ ਪਤਨੀ ਮੰਦਰ ਸਿੰਘ | ਗਹਿਰੀ ਬੁਟਰ | 15,000 |
| 75 | ਬਿੱਲੂ ਸਿੰਘ ਪੁੱਤਰ ਕਪੂਰਾ ਸਿੰਘ | ਤਿਊਣਾ | 15,000 |
| 76 | ਜਸਵਿੰਦਰ ਕੌਰ ਪਤਨੀ ਕਰਮ ਸਿੰਘ | ਕਿਲੀ ਨਿਹਾਲ ਸਿੰਘ ਵਾਲੀ | 15,000 |
| 77 | ਬਲਜੀਤ ਕੌਰ ਪਤਨੀ ਦਰਸ਼ਨ ਸਿੰਘ | ਨਰੂਆਨਾ | 15,000 |

| ਲੜੀ ਨੰ: | ਮਰੀਜ਼ ਦਾ ਨਾਂ | ਪੂਰਾ ਪਤਾ | ਪ੍ਰਵਾਨ ਕੀਤੀ ਗਈ ਰਕਮ |
|---|---|---|---|
| 78 | ਜਸਵੀਰ ਕੌਰ ਪਤਨੀ ਮੱਲ ਸਿੰਘ | ਕੁਟੀ | 15,000 |
| 79 | ਮਨਪ੍ਰੀਤ ਕੌਰ ਪਤਨੀ ਗੁਰਸੇਵਕ ਸਿੰਘ | ਲਹਿਰਾ ਮੁਹੱਬਤ | 15,000 |
| 80 | ਕਰਮਜੀਤ ਕੌਰ ਪਤਨੀ ਅਜੈਬ ਸਿੰਘ | ਨਥਾਣਾ | 15,000 |
| 81 | ਸੁਰਜੀਤ ਕੌਰ ਪਤਨੀ ਜਰਨੈਲ ਸਿੰਘ | ਮੁਹਾਲਾ | 15,000 |
| 82 | ਨਾਹਰ ਸਿੰਘ ਪੁੱਤਰ ਬੱਗਾ ਸਿੰਘ | ਜੰਗੀ ਰਾਨਾ | 15,000 |
| 83 | ਮਲਕੀਤ ਕੌਰ ਪਤਨੀ ਹਰਦੇਵ ਸਿੰਘ | ਮਕਾਨ ਨੰ: 20809, ਗਲੀ ਨੰ: 11/1, ਪਾਵਰ ਹਾਊਸ ਰੋਡ, ਬਠਿੰਡਾ | 15,000 |
| 84 | ਕ੍ਰਿਸ਼ਨ ਕੁਮਾਰ ਪੁੱਤਰ ਅਮਰ ਨਾਥ | ਮਕਾਨ ਨੰ: 5, ਵਾਰਡ ਨੰ: 3, ਭੁੱਚੋ ਮੰਡੀ | 15,000 |
| 85 | ਬਲਵੀਰ ਕੌਰ ਪਤਨੀ ਬਿੱਕਰ ਸਿੰਘ | ਜੈ ਸਿੰਘ ਵਾਲਾ | 15,000 |
| 86 | ਅਵਿਨਾਸ਼ ਸਿੰਘ ਪੁੱਤਰ ਕਰਤਾਰ ਸਿੰਘ | ਸਰਾਭਾ ਨਗਰ, ਬਠਿੰਡਾ | 15,000 |
| 87 | ਰਣਜੀਤ ਸਿੰਘ ਪੁੱਤਰ ਦਰਬਾਰਾ ਸਿੰਘ | ਜੈ ਸਿੰਘ ਵਾਲਾ | 15,000 |
| 88 | ਗੁਰਦੇਵ ਕੌਰ ਪਤਨੀ ਬੇਲਾ ਸਿੰਘ | ਗੁਰੂ ਸਰ ਸੈਣੇ ਵਾਲਾ | 15,000 |
| 89 | ਗੁਲਾਬ ਸਿੰਘ ਪੁੱਤਰ ਨੰਦ ਸਿੰਘ | ਕੋਟ ਗੁਰੂ | 15,000 |
| ਤਹਿਸੀਲ ਤਲਵੰਡੀ ਸਾਬੋ | | | |
| 90 | ਗੁਰਦੇਵ ਕੌਰ ਪੁੱਤਰ ਜਰਨੈਲ ਸਿੰਘ | ਦੁੱਨੇ ਵਾਲਾ | 15,000 |
| 91 | ਜਸਵੀਰ ਕੌਰ ਪਤਨੀ ਜੋਧਾ ਸਿੰਘ | ਪੱਕਾ ਕਲਾਂ | 15,000 |
| 92 | ਜਸਵਿੰਦਰ ਕੌਰ ਪਤਨੀ ਨਾਹਰ ਸਿੰਘ | ਮੱਲ ਵਾਲਾ | 15,000 |
| 93 | ਧੰਨਵੰਤ ਸਿੰਘ ਪੁੱਤਰ ਟੇਕ ਸਿੰਘ | ਕੈਲੇਬਾਂਦਰ | 15,000 |
| 94 | ਦਲੀਪ ਕੌਰ ਪਤਨੀ ਤੇਜਾ ਸਿੰਘ | ਪੱਕਾ ਕਲਾਂ | 15,000 |
| 95 | ਜਗਦੀਪ ਸਿੰਘ ਪੁੱਤਰ ਗੁਰਤੇਜ ਸਿੰਘ | ਕੈਲੇਬਾਂਦਰ | 15,000 |
| 96 | ਸੁਨੀਤਾ ਰਾਣੀ ਪਤਨੀ ਦੇਵ ਰਾਜ | ਪੱਕਾ ਕਲਾਂ | 15,000 |
| 97 | ਨਿਰਮਲਾ ਦੇਵੀ ਪਤਨੀ ਕ੍ਰਿਸ਼ਨ ਲਾਲ | ਰਾਮਾ ਮੰਡੀ | 15,000 |
| 98 | ਗੁਰਦਿਆਲ ਕੌਰ ਪਤਨੀ ਜੈ ਸਿੰਘ | ਰਾਮਾ ਮੰਡੀ | 15,000 |
| 99 | ਅਮਰਜੀਤ ਕੌਰ ਪਤਨੀ ਪ੍ਰਸ਼ੋਤਮ ਦਾਸ | ਰਾਮਾ ਮੰਡੀ | 15,000 |
| 100 | ਸੁਖਜੀਤ ਕੌਰ ਪਤਨੀ ਗੁਰਦੀਪ ਸਿੰਘ | ਸ਼ੇਰ ਗੜ੍ਹ | 15,000 |
| 101 | ਸੁਰਿੰਦਰ ਕੌਰ ਪਤਨੀ ਗੁਰਦੀਪ ਸਿੰਘ | ਸ਼ੇਖੂ | 15,000 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ: | ਮਰੀਜ਼ ਦਾ ਨਾਂ | ਪੂਰਾ ਪਤਾ | ਪ੍ਰਵਾਨ ਕੀਤੀ ਗਈ ਰਕਮ |
|---|---|---|---|
| | **ਤਹਿਸੀਲ ਰਾਮਪੁਰਾ ਫੂਲ** | | |
| 102 | ਮੁਖਤਿਆਰ ਕੌਰ ਪਤਨੀ ਜਰਨੈਲ ਸਿੰਘ | ਰਾਮਪੁਰਾ ਫੂਲ | 15,000 |
| 103 | ਫਕੀਰ ਚੰਦ ਪੁੱਤਰ ਪਿਆਰਾ ਲਾਲ | ਰਾਮਪੁਰਾ ਫੂਲ | 15,000 |
| 104 | ਲਾਭ ਸਿੰਘ ਪੁੱਤਰ ਜਗੀਰ ਸਿੰਘ | ਰਾਮਪੁਰਾ ਫੂਲ | 15,000 |
| 105 | ਵਿਪਨ ਕੁਮਾਰ ਪੁੱਤਰ ਪ੍ਰਸ਼ੋਤਮ ਦਾਸ | ਕੋਠਾ ਗੁਰੂ | 15,000 |
| 106 | ਸੁਰਜੀਤ ਸਿੰਘ ਪੁੱਤਰ ਚੇਤਾ ਸਿੰਘ | ਭੂੰਦੜ ਕੇ | 15,000 |
| 107 | ਮੇਵਾ ਸਿੰਘ ਪੁੱਤਰ ਬੱਗੜ ਸਿੰਘ | ਕੋਟੜਾ ਕੌੜਿਆ ਵਾਲਾ | 15,000 |
| 108 | ਗੁਰਜੰਟ ਸਿੰਘ ਪੁੱਤਰ ਬਖਤੌਰ ਸਿੰਘ | ਹਰ ਕ੍ਰਿਸ਼ਨ ਪੂਰਾ | 15,000 |
| 109 | ਪਰੀਤਮ ਕੌਰ ਪਤਨੀ ਮੁਖਤਿਆਰ ਸਿੰਘ | ਭਗਤਾ ਭਾਈ ਕਾ | 15,000 |
| 110 | ਗੁਰਦੀਪ ਕੌਰ ਪਤਨੀ ਕਰਨੈਲ ਸਿੰਘ | ਪਿੱਥੋ | 15,000 |
| 111 | ਮੁਖਤਿਆਰ ਸਿੰਘ ਪੁੱਤਰ ਜਗੀਰ ਸਿੰਘ | ਬਾਲਿਆਂ ਵਾਲੀ | 15,000 |
| 112 | ਰੂਪ ਸਿੰਘ ਪੁੱਤਰ ਨੱਥਾ ਸਿੰਘ | ਬੱਲੋ | 15,000 |
| 113 | ਮੁਖਤਿਆਰ ਕੌਰ ਪਤਨੀ ਮਹਿੰਦਰ ਸਿੰਘ | ਪਿੱਥੋ | 15,000 |
| 114 | ਪਰਸ਼ੋਤਮ ਸਿੰਘ ਪੁੱਤਰ ਭੱਪਾ ਸਿੰਘ | ਬੱਲੋ | 15,000 |
| 115 | ਰਣਜੀਤ ਕੌਰ ਪਤਨੀ ਮੱਗਰ ਸਿੰਘ | ਮੰਡੀ ਕਲਾਂ | 15,000 |
| 116 | ਛਿੰਦਰ ਕੌਰ ਪਤਨੀ ਦਰਸ਼ਨ ਸਿੰਘ | ਚਾਂਉਕੇ | 15,000 |
| 117 | ਜਰਨੈਲ ਸਿੰਘ ਪੁੱਤਰ ਪੂਰਨ ਸਿੰਘ | ਪਿੱਥੋ | 15,000 |
| 118 | ਜਸਪਾਲ ਕੌਰ ਪਤਨੀ ਸੁਰਜੀਤ ਸਿੰਘ | ਬਾਲਿਆਂ ਵਾਲੀ | 15,000 |
| 119 | ਗੁਰਦਾਸ ਸਿੰਘ ਪੁੱਤਰ ਰੂਪ ਸਿੰਘ | ਆਲੀ ਕੇ | 15,000 |
| 120 | ਸੁਰਜੀਤ ਸਿੰਘ ਪੁੱਤਰ ਰਾਮ ਚੰਦ | ਦੌਲਤ ਪੂਰਾ | 15,000 |
| 121 | ਸੋਮਾਂ ਸਿੰਘ ਪੁੱਤਰ ਸੁਖਦੇਵ ਸਿੰਘ | ਬਾਲਿਆਂ ਵਾਲੀ | 2,422 |

## ਅਨੁਲੱਗ—ਅ

## ਰਾਜ ਸਰਕਾਰ ਵੱਲੋਂ ਜ਼ਿਲ੍ਹਾ ਬਠਿੰਡਾ, ਮਾਨਸਾ ਅਤੇ ਮੁਕਤਸਰ ਵਿੱਚ ਕੈਂਸਰ ਤੋਂ ਬਚਾਅ ਅਤੇ ਇਲਾਜ ਲਈ ਚੁੱਕੇ ਗਏ ਕਦਮ

1. ਸਿਵਲ ਹਸਪਤਾਲ, ਬਠਿੰਡਾ ਵਿਖੇ ਛਾਤੀ ਦੇ ਕੈਂਸਰ ਨੂੰ ਡਿਟੈਕਟ ਕਰਨ ਲਈ ਮੈਮੋਗਰਾਫੀ ਯੂਨਿਟ ਮਿਤੀ 5 ਫਰਵਰੀ, 2009 ਤੋਂ ਚਾਲੂ ਹਾਲਤ ਵਿੱਚ ਹੈ, ਜਿਥੇ ਕਿ ਘੱਟ ਰੇਟਾਂ ਤੇ (100 ਰੁਪਏ ਪ੍ਰਤੀ ਕੇਸ) ਟੈਸਟ ਕੀਤੇ ਜਾਂਦੇ ਹਨ।
2. ਸਿਵਲ ਹਸਪਤਾਲ, ਬਠਿੰਡਾ ਵਿਖੇ ਪਬਲਿਕ-ਪ੍ਰਾਈਵੇਟ ਪਾਰਟਨਰਸ਼ਿਪ ਸਕੀਮ ਅਧੀਨ ਕੈਂਸਰ ਹਸਪਤਾਲ ਦੀ ਸਥਾਪਨਾ ਕੀਤੀ ਜਾ ਰਹੀ ਹੈ।
3. ਸਰਕਾਰੀ ਹਸਪਤਾਲਾਂ ਵਿੱਚ ਮਰੀਜ਼ਾਂ ਦੀ ਕੈਂਸਰ ਸਬੰਧੀ ਰੁਟੀਨ ਵਿੱਚ ਜਾਂਚ ਕੀਤੀ ਜਾ ਰਹੀ ਹੈ ਅਤੇ ਕੈਂਸਰ ਦੇ ਮਰੀਜ਼ਾਂ ਦਾ ਸਮੇਂ-ਸਿਰ ਇਲਾਜ ਕੀਤਾ ਜਾਂਦਾ ਹੈ ਅਤੇ ਮਰੀਜ਼ਾਂ ਨੂੰ ਲੋੜ ਮੁਤਾਬਿਕ ਸਰਜਰੀ, ਰੇਡਿਓਥਰੈਪੀ ਜਾਂ ਕੀਮੋਥਰੈਪੀ ਲਈ ਉਚ ਸਿਹਤ ਸੰਸਥਾਵਾਂ ਵਿੱਚ ਰੈਫਰ ਕੀਤਾ ਜਾਂਦਾ ਹੈ।
4. ਪਾਣੀ ਵਿੱਚ ਹੈਵੀ ਮੈਟਲ ਸਬੰਧੀ ਟੈਸਟ ਕਰਵਾਏ ਜਾ ਰਹੇ ਹਨ।
5. ਪੇਂਡੂ ਇਲਾਕਿਆਂ ਵਿੱਚ ਨੈਸ਼ਨਲ ਰੂਰਲ ਵਾਟਰ ਸਪਲਾਈ ਸਕੀਮ ਅਧੀਨ ਅਤੇ ਆਰ.ਓ. (ਰਿਵਰਸ ਆਸਮੋਸਿਸ) ਵਾਟਰ ਟ੍ਰੀਟਮੈਂਟ ਪਲਾਂਟ ਲਗਾ ਕੇ ਲੋਕਾਂ ਨੂੰ ਸੁਰੱਖਿਅਤ ਪੀਣ ਵਾਲਾ ਪਾਣੀ ਮੁਹੱਈਆ ਕਰਵਾਇਆ ਜਾ ਰਿਹਾ ਹੈ।
6. ਸਕੂਲੀ ਬੱਚਿਆਂ ਦੇ ਕੈਂਸਰ ਦੀ ਬਿਮਾਰੀ ਬਾਰੇ ਲਗਾਤਾਰ ਮੁਆਇਨਾ ਕੀਤਾ ਜਾਂਦਾ ਹੈ ਅਤੇ ਇਸ ਬੀਮਾਰੀ ਨਾਲ ਪੀੜ੍ਹਤ ਬੱਚਿਆਂ ਦਾ ਮੁਫਤ ਇਲਾਜ ਜੂਨ, 2009 ਤੋਂ ਮੁਹੱਈਆ ਕਰਵਾਇਆ ਜਾ ਰਿਹਾ ਹੈ।
7. ਸੂਚਨਾ, ਸਿੱਖਿਆ ਅਤੇ ਸੰਚਾਰ ਗਤੀਵਿਧੀਆਂ ਰਾਹੀਂ ਇਹਨਾਂ ਬੀਮਾਰੀਆਂ ਦੇ ਕਾਰਨਾਂ, ਨਿਸ਼ਾਨੀਆਂ/ਲੱਛਣਾਂ ਅਤੇ ਕੈਂਸਰ ਦੀ ਰੋਕਥਾਮ ਬਾਰੇ ਲੋਕਾਂ ਨੂੰ ਜਾਗਰੂਕ ਕੀਤਾ ਜਾ ਰਿਹਾ ਹੈ।

इन के सवाल का जो तीसरा हिस्सा है कि इस का इलाज कहां-कहां पर हो रहा है । इस के लिये मेरा निवेदन है कि बेशक कैंसर की बिमारी से लड़ने के लिए हम बहुत गंभीर हैं । वैसे तो अगला सवाल भी इस में कवर होता है कि अगर पानी दूषित है या पानी में हैवी मैटल हैं तो कैंसर होता है । इस के लिए टैस्ट करवाए गए हैं । करोमियम लैड और मरकरी टैस्ट करवाए हैं और कहीं भी इस मात्रा तक तत्व नहीं पाए गये जिससे कैंसर हो । हम ने हैल्थ लैबारटरी में पानी के सभी सैंपल भी लिए हैं और ऐसा कोई तत्व नहीं मिला जो कैंसर का कारण हो लेकिन पी.जी.आई. की जो रिकमंडेशन है वह सदन को बता चुकी हूं कि यह अवेकनिंग एजुकेशन का हिस्सा है। यह शराब पीने, तंबाकू के धुंए, मांस खाने और जंक फूड खाने से ज्यादा होता है । इसके लिए क्या किया गया है, यह प्रश्न मेरे महकमे से जुड़ा है । पंजाब के स्कूलों में एन.आर.ऐच.एम. (राष्ट्रीय ग्रामीण स्वास्थ्य योजना) के तहत घोषणा की है कि जो बच्चे स्कूलों में पढ़ते हैं, स्कूलों का मतलब सरकारी स्कूल और सरकारी सहायता

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

प्राप्त जो स्कूल हैं, उन के इलाज के लिए डाक्टरी सर्टीफिकेट ले कर सिवल सर्जन रिपोर्ट करेगा । उस के बाद पी.जी.आई., चंडीगढ़ में इलाज होगा और मैं धन्यवाद करती हूं, मोहन दाई कैंसर अस्पताल वालों का, उन्होंने सुविधा दे दी है और वह पी.जी.आई. के रेट पर इलाज करेंगें। सारा खर्च पंजाब का सेहत विभाग देगा । इस के साथ ही बठिंडा में जो अस्पताल है 16.50 लाख रुपये की लागत से वहां पर 5 फरवरी को मेमोग्राफी यूनिट ब्रेस्ट कैंसर टैस्ट करने के लिए लगा दिया गया है । 90 लेडीज़ मेमोग्राफी टैस्ट करवा चुकी हैं । 10-12 बायोओपसी कर दिये हैं। इस का रेट 100 रुपये रखा है । जो गरीब मरीज हैं, उनको मुफ्त इलाज की सहूलत दी गई है । राज्य आरोग्य निधि गरीबों के लिए है । इस में कैंसर, हार्ट, ब्रेन की बिमारियों का इलाज है लेकिन कैंसर का इलाज विशेष रूप से किया जायेगा । इस के इलावा हमने जो किया है, दो अस्पताल मैक्स के सहयोग से, जनता व सरकार के सहयोग से बठिंडा और मोहाली में बना रहे हैं । बठिंडा का काम शुरू कर दिया है । पी.जी.आई. चंडीगढ़ में पंजाब के रोगियों का उपचार करने के लिए केन्द्र बनाया है । पटियाला मेडिकल कालेज में थैरेपी शुरू हो गई है । वहां कोबाल्ट यूनिट की आज्ञा मिल गई है और भारत सरकार से इस के लिये 3 करोड़ रुपया मिल चुका है । इस के इलावा जो सब से बड़ा काम है, वह यह है कि लोगों को साफ पानी मिले । जो भी विभाग पानी के लिए जिम्मेवार है, उन से साफ पीने योग्य पानी मिले जिस से बिमारी ना फैले और मैं पूरे सदन के मैम्बरों से निवेदन करती हूं कि जिन चीजों के सेवन से कैंसर ज्यादा होता है वह अपने-2 इलाके में जनता को जागरूक करने के लिए काम करें और हमारा पूरा विभाग, समेत सिविल सर्जन, सेवा के लिए तैयार है ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, 202 ਕੇਸ ਅਜੇ ਹਨ ਜਿਨ੍ਹਾਂ ਨੂੰ ਰਿਲੀਫ ਦਿੱਤਾ ਜਾਣਾ ਹੈ।

**ਮਾਨਯੋਗ ਸਪੀਕਰ :** ਵਾਹਵਾ ਲੰਮਾਂ ਜਵਾਬ ਮਿਲ ਗਿਆ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਸਰ, 121 ਕੇਸ ਵਿੱਚ ਰਿਲੀਫ ਦਿੱਤਾ ਜਾ ਚੁੱਕਿਆ ਹੈ। 202 ਕੇਸ ਅਜੇ ਵੀ ਪੈਂਡਿੰਗ ਹਨ। ਸੀ.ਐਮ. ਰਿਲੀਫ ਫੰਡ ਵਿਚ 25 ਲੱਖ ਰੁਪਏ ਬਾਕੀ ਹਨ, ਉਹ ਪੈਸਾ ਵੀ ਜਾਰੀ ਕਰ ਦਿੱਤਾ ਜਾਵੇ ਤਾਂ ਧੰਨਵਾਦ।

**ਮੰਤਰੀ :** ਸਪੀਕਰ ਸਾਹਿਬ, ਇਹ ਸਕੀਮ ਜਿੰਨੇ ਸਮੇਂ ਲਈ ਸੀ, ਉਸ ਸਮੇਂ ਜਿੰਨੇ ਲੋਕ ਲੈ ਗਏ, ਉਸ ਤੋਂ ਬਾਅਦ ਕੁਝ ਲੋਕਾਂ ਦੇ ਘਰ ਦਾ ਪਤਾ ਨਹੀਂ ਲੱਗਿਆ ਅਤੇ ਕੁਝ ਮਜ਼ਦੂਰ ਲੋਕ ਕੰਮ ਕਰਨ ਤੋਂ ਬਾਅਦ ਚਲੇ ਗਏ.......

**ਮਾਨਯੋਗ ਸਪੀਕਰ :** ਇਸ ਤਰ੍ਹਾਂ ਕਰੋ, ਤੁਸੀਂ ਬੀਬੀ ਜੀ ਨੂੰ ਮਿਲ ਲਿਓ।

**ਮੰਤਰੀ :** ਸਵਾਗਤ ਹੈ ਜੀ, ਜ਼ਰੂਰ ਆਉ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਡਮ ਦੇ ਮਹਿਕਮੇ ਦੇ ਨਾਲ ਤਾਅਲੁੱਕ ਇੱਕ ਗੱਲ ਹੈ, ਮੈਡੀਕੋ ਲੀਗਲ ਰਿਪੋਰਟ......

**ਮਾਨਯੋਗ ਸਪੀਕਰ** : ਇਹ ਤਾਂ ਸੈਪਰੇਟ ਇਸ਼ੂ ਹੈ। ਨੈਕਸਟ ਕੁਐਸਚਨ।.... (ਵਿਘਨ)....ਬੀਬੀ ਜੀ, ਇਹ ਸੈਪਰੇਟ ਕੁਐਸਚਨ ਹੈ, ਇਸ ਦੇ ਬਾਰੇ ਸੈਪਰੇਟ ਕੁਐਸਚਨ ਆਉਣ ਤੇ ਸੈਪਰੇਟ ਜਵਾਬ ਦੇ ਦੇਣਾ। ਨੈਕਸਟ ਕੁਐਸਚਨ।

---

## ਪਿੰਡ ਵਿਰਕ ਕਲਾਂ, ਜ਼ਿਲ੍ਹਾ ਬਠਿੰਡਾ ਵਿੱਚ ਸ਼ਹਿਰੀ ਹਵਾਬਾਜ਼ੀ ਵਿਭਾਗ ਲਈ ਪ੍ਰਾਪਤ ਕੀਤੀ ਜਾ ਰਹੀ ਜ਼ਮੀਨ

*1024. **ਸਰਦਾਰ ਮੱਖਣ ਸਿੰਘ** : ਕੀ ਸ਼ਹਿਰੀ ਹਵਾਬਾਜ਼ੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਵਿਰਕ ਕਲਾਂ, ਜ਼ਿਲ੍ਹਾ ਬਠਿੰਡਾ ਵਿੱਚ ਸ਼ਹਿਰੀ ਹਵਾਬਾਜ਼ੀ ਵਿਭਾਗ ਲਈ ਜ਼ਮੀਨ ਪ੍ਰਾਪਤ ਕੀਤੀ ਜਾ ਰਹੀ ਹੈ, ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਜ਼ਮੀਨ ਲਈ ਜ਼ਮੀਨ ਮਾਲਕਾਂ ਨੂੰ ਕਿਸ ਦਰ ਤੇ ਮੁਆਵਜ਼ਾ ਦਿੱਤਾ ਜਾ ਰਿਹਾ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਹਾਂ ਜੀ। ਪਿੰਡ ਵਿਰਕ ਕਲਾਂ, ਤਹਿਸੀਲ ਅਤੇ ਜ਼ਿਲ੍ਹਾ ਬਠਿੰਡਾ, ਵਿਖੇ ਸਿਵਲ ਏਅਰ ਟਰਮੀਨਲ ਦੇ ਨਿਰਮਾਣ ਲਈ 39 ਏਕੜ 5 ਕਨਾਲ 15 ਮਰਲੇ ਭੌਂ ਪ੍ਰਾਪਤ ਕੀਤੀ ਜਾ ਚੁੱਕੀ ਹੈ। ਸਬੰਧਤ ਜ਼ਮੀਨ ਮਾਲਕਾਂ ਨੂੰ 5.70 ਲੱਖ ਰੁਪਏ ਪ੍ਰਤੀ ਏਕੜ ਅਤੇ ਗੈਰ-ਮੁਮਕਿਨ ਰਕਬੇ ਲਈ 20,000 ਰੁਪਏ ਪ੍ਰਤੀ ਮਰਲਾ ਦੀ ਦਰ ਨਾਲ ਮੁਆਵਜ਼ਾ ਦਿੱਤਾ ਗਿਆ ਹੈ। ਇਸ ਤੋਂ ਇਲਾਵਾ, ਮਾਲ ਵਿਭਾਗ ਦੀਆਂ ਹਦਾਇਤਾਂ ਅਨੁਸਾਰ ਜ਼ਮੀਨ ਮਾਲਕਾਂ ਨੂੰ 30% ਦੇ ਹਿਸਾਬ ਨਾਲ ਉਜਾੜਾ ਭੱਤਾ ਅਤੇ 10% ਕੋਰਟ ਕੇਸ ਨਾ ਕਰਨ ਦਾ ਮੁਆਵਜ਼ਾ ਅਤੇ ਭੌਂ ਪ੍ਰਾਪਤੀ ਐਕਟ 1894 ਦੀ ਧਾਰਾ 4 ਅਧੀਨ ਅਧਿਸੂਚਨਾ ਜਾਰੀ ਹੋਣ ਤੋਂ ਬਾਅਦ 12% ਦੀ ਦਰ ਨਾਲ ਵਿਆਜ ਦਿੱਤਾ ਗਿਆ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਦੂਸ਼ਿਤ ਪਾਣੀ ਦੀ ਸਪਲਾਈ

*982. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਹੰਦ ਨਹਿਰ ਰਾਹੀਂ ਸਪਲਾਈ ਕੀਤੇ ਜਾ ਰਹੇ ਪੀਣ ਵਾਲੇ ਦੂਸ਼ਿਤ ਪਾਣੀ ਦੇ ਕਾਰਨ ਜ਼ਿਲ੍ਹਾ ਮੁਕਤਸਰ ਵਿੱਚ ਕੈਂਸਰ ਦੀ ਬਿਮਾਰੀ ਫੈਲ ਰਹੀ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਭਿਆਨਕ ਬਿਮਾਰੀ ਨੂੰ ਰੋਕਣ ਲਈ ਸਰਕਾਰ ਦੁਆਰਾ ਚੁੱਕੇ ਜਾ ਰਹੇ ਸੁਧਾਰਕ ਕਦਮਾਂ ਦੇ ਵੇਰਵੇ ਕੀ ਹਨ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸ਼੍ਰੀ ਮਾਨ ਜੀ, ਅਜੇ ਤੱਕ ਅਜਿਹਾ ਕੋਈ ਮਾਮਲਾ ਟੈਸਟਿੰਗ ਦੌਰਾਨ ਧਿਆਨ ਵਿੱਚ ਨਹੀਂ ਆਇਆ ਹੈ ਕਿ ਪੀਣ ਵਾਲੇ ਪਾਣੀ ਨਾਲ ਕੈਂਸਰ ਜਿਹੀ ਕੋਈ ਭਿਆਨਕ ਬੀਮਾਰੀ ਫੈਲ ਰਹੀ ਹੋਵੇ।

---

## ਜ਼ਿਲ੍ਹਾ ਗੁਰਦਾਸਪੁਰ ਵਿੱਚ ਉਝ ਦਰਿਆ ਦੁਆਰਾ ਫਸਲਾਂ ਦਾ ਨੁਕਸਾਨ

*1004. ਸ਼੍ਰੀ ਬਿਸੰਬਰ ਦਾਸ : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਵਿਚ ਉਝ ਦਰਿਆ ਦੁਆਰਾ ਫਸਲਾਂ ਨੂੰ ਕੀਤੇ ਜਾਂਦੇ ਨੁਕਸਾਨ ਦੇ ਹੱਲ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਵੇਰਵੇ ਦਿੱਤੇ ਜਾਣ ?

ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗ੍ਰਾਮ ਲਾਗੂਕਰਨ ਮੰਤਰੀ) : ਸਾਲ 2008-09 ਦੌਰਾਨ ਪਿੰਡ ਮੁੱਖਣਪੁਰ, ਪਹਾੜੀਪੁਰ ਅਤੇ ਤਾਸ਼ ਦੇ ਸਾਹਮਣੇ ਦਰਿਆ ਉਝ ਦੇ 2775 ਫੁੱਟ ਲੰਬੇ ਕਿਨਾਰਿਆਂ ਨੂੰ 303 ਲੱਖ ਰੁਪਏ ਦੀ ਲਾਗਤ ਨਾਲ ਮਜ਼ਬੂਤ ਕੀਤਾ ਗਿਆ ਹੈ।

ਦਰਿਆ ਉਝ ਦੇ ਕਮਜ਼ੋਰ ਕਿਨਾਰਿਆਂ/ਸਾਈਟਾਂ ਨੂੰ ਮਜ਼ਬੂਤ ਕਰਨ ਲਈ ਇੱਕ ਹੋਰ ਪ੍ਰੋਜੈਕਟ, ਜਿਸ ਦੀ ਲਾਗਤ 13.87 ਕਰੋੜ ਰੁਪਏ ਹੈ, ਕੇਂਦਰ ਸਰਕਾਰ ਨੂੰ ਮਨਜ਼ੂਰੀ ਹਿੱਤ ਭੇਜਿਆ ਗਿਆ ਹੈ। ਲੋੜੀਂਦੀ ਮਨਜ਼ੂਰੀ ਅਤੇ ਫੰਡਜ਼ ਉਪਲਬਧ ਹੋਣ ਤੇ ਕੰਮ ਕਰਵਾ ਦਿੱਤੇ ਜਾਣਗੇ।

---

## ਪੁਰਾਣੀਆਂ ਬਿਜਲੀ ਦੀਆਂ ਤਾਰਾਂ ਨੂੰ ਬਦਲਣਾ

*965. ਸਰਦਾਰ ਇਕਬਾਲ ਸਿੰਘ ਝੂੰਦਾਂ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਟਿਊਬਵੈੱਲਾਂ ਨੂੰ ਸਪਲਾਈ ਦੇ ਰਹੀਆਂ ਪੁਰਾਣੀਆਂ ਬਿਜਲੀ ਦੀਆਂ ਤਾਰਾਂ ਨੂੰ ਬਦਲਣ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਟਿਊਬਵੈੱਲਾਂ ਨੂੰ ਬਿਜਲੀ ਸਪਲਾਈ ਕਰ ਰਹੀਆਂ ਤਾਰਾਂ ਟਿਊਬਵੈੱਲਾਂ ਦੇ ਲੋਡ ਦੀ ਸਮਰੱਥਾ ਅਨੁਸਾਰ ਵਰਤੀਆਂ ਜਾਂਦੀਆਂ ਹਨ। ਖਪਤਕਾਰ ਵੱਲੋਂ ਟਿਊਬਵੈੱਲ ਲੋਡ ਵਧਾਉਣ ਦੀ ਸੂਚਨਾ ਮਿਲਣ ਉਪਰੰਤ ਵਧੇ ਲੋਡ ਦੀ ਸਮਰੱਥਾ ਅਨੁਸਾਰ ਤਾਰਾਂ ਮੋਟੀਆਂ ਕੀਤੀਆਂ ਜਾਂਦੀਆਂ ਹਨ। ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਪਿਛਲੇ ਸਮੇਂ ਤੋਂ ਚੱਲ ਰਹੇ ਟਿਊਬਵੈੱਲਾਂ ਤੇ ਲੋਡ ਦੀ ਸਮਰੱਥਾ ਅਨੁਸਾਰ ਛੋਟੇ ਟਰਾਂਸਫਾਰਮਰ ਰੱਖੇ ਜਾ ਰਹੇ ਹਨ। ਇਸ ਸਕੀਮ ਤਹਿਤ ਲੱਗਭਗ 78,948 ਛੋਟੇ ਟਰਾਂਸਫਾਰਮਰ ਟਿਊਬਵੈੱਲਾਂ ਤੇ 30 ਜੂਨ, 2009 ਤੱਕ ਰੱਖੇ ਜਾ ਚੁੱਕੇ ਹਨ।

---

## ਜਾਅਲੀ ਮੈਰਿਟ ਸਰਟੀਫਿਕੇਟਾਂ ਦੇ ਅਧਾਰ ਤੇ ਨੌਕਰੀ

*1111. ਕੈਪਟਨ ਬਲਬੀਰ ਸਿੰਘ ਬਾਠ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸ਼੍ਰੀ ਰਾਜ ਕੁਮਾਰ ਸ਼ਰਮਾ ਵੱਲੋਂ ਜਾਅਲੀ ਮੈਰਿਟ ਸਰਟੀਫਿਕੇਟ ਵਰਤ ਕੇ ਪੰਜਾਬ ਸਰਕਾਰ ਵਿਚ ਲੈਕਚਰਾਰ ਸਰੀਰਕ ਸਿੱਖਿਆ ਅਤੇ ਫਿਰ ਪੰਜਾਬੀ ਯੂਨੀਵਰਸਿਟੀ ਵਿਚ ਡਾਇਰੈਕਟਰ ਦੀ ਅਸਾਮੀ ਪ੍ਰਾਪਤ ਕਰਨ ਸਬੰਧੀ ਮਾਮਲਾ ਸਰਕਾਰ ਦੇ ਧਿਆਨ ਵਿਚ ਆਇਆ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਇਸ ਗੰਭੀਰ ਮਾਮਲੇ ਦੀ ਕੋਈ ਇਨਕੁਆਰੀ ਕਰਵਾਈ ਗਈ ਹੈ, ਜੇਕਰ ਕਰਵਾਈ ਗਈ ਹੈ ਤਾਂ ਉਸ ਇਨਕੁਆਰੀ ਰਿਪੋਰਟ ਦੀ ਕਾਪੀ ਇਸ ਤੇ ਕੀਤੀ ਗਈ ਕਾਰਵਾਈ ਸਮੇਤ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

ਡਾਕਟਰ ਉਪਿੰਦਰਜੀਤ ਕੌਰ : (ੳ) ਹਾਂ ਜੀ, ਸ਼੍ਰੀ ਰਾਜ ਕੁਮਾਰ ਸ਼ਰਮਾ ਵਿਰੁੱਧ ਜਾਅਲੀ ਸਰਟੀਫਿਕੇਟ ਵਰਤ ਕੇ ਪੰਜਾਬ ਸਰਕਾਰ ਦੀ, ਲੈਕਚਰਾਰ ਸਰੀਰਕ ਸਿੱਖਿਆ, ਦੀ ਨੌਕਰੀ ਪ੍ਰਾਪਤ ਕਰਨ ਅਤੇ ਫਿਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਡਾਇਰੈਕਟਰ ਦੀ ਆਸਾਮੀ ਤੇ ਨਿਯੁਕਤੀ ਵਿਰੁੱਧ ਸ਼ਿਕਾਇਤ ਪ੍ਰਾਪਤ ਹੋਈ ਹੈ।

(ਅ) ਸ਼੍ਰੀ ਰਾਜ ਕੁਮਾਰ ਸ਼ਰਮਾ ਪੰਜਾਬੀ ਯੂਨੀਵਰਸਿਟੀ ਦੇ ਅਮਲੇ ਤੇ ਹੈ। ਇਸ ਸਬੰਧੀ ਪੜਤਾਲ ਪੰਜਾਬੀ ਯੂਨੀਵਰਸਿਟੀ ਵੱਲੋਂ ਕਰਵਾਈ ਗਈ ਹੈ। ਪੰਜਾਬੀ ਯੂਨੀਵਰਸਿਟੀ ਦੀ ਜਾਂਚ ਰਿਪੋਰਟ ਅਨੁਲੱਗ ਅਨੁਸਾਰ** ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

---

## ਰਾਜ ਵਿੱਚ ਥਰਮਲ ਪਲਾਂਟਾਂ ਦੀ ਸਥਾਪਨਾ

*969. (1) ਸਰਦਾਰ ਅਜੀਤ ਸਿੰਘ ਸ਼ਾਂਤ
(2) ਸਰਦਾਰ ਸੁਖਪਾਲ ਸਿੰਘ ਖਹਿਰਾ
(3) ਸਰਦਾਰ ਅਜੀਤ ਇੰਦਰ ਸਿੰਘ ਮੋਫਰ
} : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜਪੁਰਾ, ਤਲਵੰਡੀ ਸਾਬੋ, ਗੋਇੰਦਵਾਲ ਸਾਹਿਬ ਅਤੇ ਗਿੱਦੜਬਾਹਾ ਵਿਖੇ ਥਰਮਲ ਪਲਾਂਟ ਲਗਾਉਣ ਦੀ ਸਕੀਮ ਕਿਸ ਸਟੇਜ ਤੇ ਪੁੱਜੀ ਹੈ ਅਤੇ ਇਨ੍ਹਾਂ ਥਰਮਲ ਪਲਾਂਟਾਂ ਤੇ ਕੰਮ ਕਦੋਂ ਸ਼ੁਰੂ/ਮੁਕੰਮਲ ਹੋਣ ਦੀ ਸੰਭਾਵਨਾ ਹੈ ;

(ਅ) ਕੀ ਕਿਸੇ ਥਰਮਲ ਪਲਾਂਟ ਲਈ ਬੋਲੀ ਦੇਣ ਵਾਲੇ ਨੇ ਆਪਣੇ ਤਜਵੀਜ਼ਤ ਬਜਟ ਵਿੱਚ ਕਟੌਤੀ ਕੀਤੀ ਹੈ;

(ੲ) ਤਜਵੀਜ਼ਤ ਥਰਮਲ ਪਲਾਂਟਾਂ ਨੂੰ ਪਾਣੀ ਕਿਥੋਂ ਅਤੇ ਕਿਸ ਰੇਟ ਤੇ ਮੁਹੱਈਆ ਕਰਵਾਇਆ ਜਾਵੇਗਾ ?

---

**Placed in Revisor's Branch.

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਸੂਚਨਾ

### ਰਾਜਪੁਰਾ ਥਰਮਲ ਪਾਵਰ ਪ੍ਰਾਜੈਕਟ (1320 ਮੈਗਾਵਾਟ)

### (ੳ) ਅਤੇ (ੲ)

1320 ਮੈਗਾਵਾਟ ਦੇ ਰਾਜਪੁਰਾ ਥਰਮਲ ਪਾਵਰ ਪ੍ਰਾਜੈਕਟ, ਰਾਜਪੁਰਾ, ਜ਼ਿਲ੍ਹਾ ਪਟਿਆਲਾ, ਪੰਜਾਬ ਵਿਖੇ ਬਿਜਲੀ ਮੰਤਰਾਲਾ, ਭਾਰਤ ਸਰਕਾਰ ਦੁਆਰਾ ਜਾਰੀ ਕੀਤੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਤੁਲਨਾਤਮਕ ਬੋਲੀਆਂ ਤੇ ਅਧਾਰਤ ਟੈਰਿਫ ਰਾਹੀਂ ਬਣਾਓ, ਅਪਣਾਓ, ਚਲਾਓ (BOO) ਅਧਾਰ ਉਤੇ ਵਿਕਸਤ ਕੀਤੇ ਜਾਣ ਦੀ ਤਜਵੀਜ਼ ਹੈ। ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਅਤੇ ਪੰਜਾਬ ਰਾਜ ਬਿਜਲੀ ਬੋਰਡ ਦੇ ਪੂਰਣ ਬੋਰਡ ਦੇ ਫੈਸਲੇ ਦੀ ਪਾਲਣਾ ਵਿੱਚ ਪ੍ਰਾਜੈਕਟ ਦੀ ਪੁਨਰ ਬੋਲੀ ਸ਼ੁਰੂ ਕੀਤੀ ਗਈ ਹੈ। ਬੋਲੀ 30 ਸੰਤਬਰ, 2009 ਨੂੰ ਮੁਕੰਮਲ ਹੋਵੇਗੀ ਬਸ਼ਰਤੇ ਕਿ ਅਪੀਲੀ ਟ੍ਰਿਬਿਊਨਲ ਦੁਆਰਾ ਦਿਤੇ ਮਾਮਲੇ ਵਿੱਚ ਯਥਾ ਸਥਿਤੀ ਵਾਪਸ ਲੈ ਲਈ ਗਈ ਹੈ। ਇਸ ਪ੍ਰਾਜੈਕਟ ਲਈ ਪਾਣੀ ਦੇ ਲੋੜੀਂਦੇ 50 ਕਿਊਸਿਕ ਪਟਿਆਲਾ ਵੰਡਕ ਸਿਸਟਮ ਦੇ ਸਾਰੇ ਛੋਟੇ ਚੈਨਲਾਂ ਦੀ ਮੁੜ ਮਾਡਲਿੰਗ ਅਤੇ ਮਜ਼ਬੂਤੀ ਮਗਰੋਂ ਇਸ ਸਿਸਟਮ ਦੀ ਬਚਤ ਵਿਚੋਂ ਸਪਲਾਈ ਕੀਤਾ ਜਾਵੇਗਾ। ਇਹ ਸਿੰਚਾਈ ਵਿਭਾਗ ਦੁਆਰਾ 63072 ਰੁ: ਪ੍ਰਤੀ ਕਿਊਸਿਕ ਪ੍ਰਤੀ ਸਾਲ ਦੀ ਨਿਰਧਾਰਿਤ ਦਰ ਤੇ ਸਪਲਾਈ ਕੀਤਾ ਜਾਵੇਗਾ।

### ਤਲਵੰਡੀ ਸਾਬੋ ਥਰਮਲ ਪਾਵਰ ਪ੍ਰਾਜੈਕਟ (1980 ਮੈਗਾਵਾਟ)

1980 ਮੈਗਾਵਾਟ ਕੋਲ ਅਧਾਰਤ ਤਲਵੰਡੀ ਸਾਬੋ ਥਰਮਲ ਪਾਵਰ ਪ੍ਰਾਜੈਕਟ ਪਿੰਡ ਬਨਵਾਲਾ, ਜ਼ਿਲ੍ਹਾ ਮਾਨਸਾ, ਪੰਜਾਬ ਵਿਖੇ BOO (ਬਣਾਓ, ਅਪਣਾਓ, ਚਲਾਓ) ਅਧਾਰ ਤੇ ਵਿਕਸਤ ਕੀਤਾ ਜਾ ਰਿਹਾ ਹੈ। ਇਸ ਪ੍ਰਾਜੈਕਟ ਲਈ ਵਿਕਾਸਕਾਰ ਨੂੰ ਟੈਰਿਫ ਅਧਾਰਤ ਤੁਲਨਾਤਮਕ ਬੋਲੀ ਦੇ ਅਧਾਰ ਉਤੇ ਚੁਣਿਆ ਗਿਆ ਹੈ ਅਤੇ ਉਹਨਾਂ ਨਾਲ ਬਿਜਲੀ ਖਰੀਦ ਇਕਰਾਰਨਾਮਾ ਹਸਤਾਖਰ ਕੀਤਾ ਗਿਆ ਹੈ। ਬਿਜਲੀ ਖਰੀਦ ਇਕਰਾਰਨਾਮੇ ਅਨੁਸਾਰ 660 ਮੈਗਾਵਾਟ ਸਮਰੱਥਾ ਦੇ ਪਹਿਲੇ ਯੂਨਿਟ ਦੇ ਚਾਲੂਕਰਣ ਦੀ ਅਨੁਸੂਚਿਤ ਤਾਰੀਖ ਅਗਸਤ, 2012 ਹੈ ਅਤੇ ਬਾਅਦ ਦੇ ਯੂਨਿਟ ਚਾਰ-ਚਾਰ ਮਹੀਨਿਆਂ ਦੇ ਅੰਤਰ ਨਾਲ ਚਾਲੂ ਕੀਤੇ ਜਾਣਗੇ। ਮੈਸ: ਟੀ.ਐਸ.ਪੀ.ਐਲ ਨੇ ਇਸ ਪ੍ਰੋਜੈਕਟ ਦੇ ਵਿਕਾਸ ਦੇ ਕਾਰਜ ਨੂੰ ਹੱਥ ਵਿੱਚ ਲਿਆ ਹੈ। ਲੋੜੀਂਦਾ 80 ਕਿਊਸਿਕ ਪਾਣੀ 63072 ਰੁ: ਪ੍ਰਤੀ ਕਿਊਸਿਕ ਪ੍ਰਤੀ ਸਾਲ ਦੀ ਨਿਰਧਾਰਿਤ ਦਰ ਤੇ ਕੋਟਲਾ ਸ਼ਾਖਾ ਤੋਂ ਸਪਲਾਈ ਕੀਤਾ ਜਾਵੇਗਾ।

### ਗੋਇੰਦਵਾਲ ਸਾਹਿਬ ਥਰਮਲ ਪਾਵਰ ਪ੍ਰਾਜੈਕਟ (540 ਮੈਗਾਵਾਟ)

ਪੰਜਾਬ ਰਾਜ ਬਿਜਲੀ ਬੋਰਡ ਨੇ 26 ਮਈ, 2009 ਨੂੰ 540 ਮੈਗਾਵਾਟ ਗੋਇੰਦਵਾਲ ਸਾਹਿਬ ਥਰਮਲ ਪਾਵਰ ਪ੍ਰਾਜੈਕਟ ਤੋਂ ਬਿਜਲੀ ਖਰੀਦਣ ਲਈ ਮੈਸ: ਜੀ.ਵੀ.ਕੇ ਪਾਵਰ (ਗੋਇੰਦਵਾਲ ਸਾਹਿਬ) ਲਿਮਟਿਡ ਨਾਲ ਸੋਧਿਆ ਅਤੇ ਮੁੜ ਬਿਆਨਿਆ ਬਿਜਲੀ ਖਰੀਦ ਇਕਰਾਰਨਾਮਾ ਹਸਤਾਖਰ ਕੀਤਾ ਹੈ। ਵਿਕਾਸਕਾਰ ਨੇ 9 ਜੂਨ, 2009 ਨੂੰ ਭੂਮੀ ਪੂਜਨ ਕੀਤਾ ਅਤੇ ਜ਼ਮੀਨ ਨੂੰ ਪੱਧਰਾ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਇਸ ਪ੍ਰਾਜੈਕਟ ਦਾ ਪਹਿਲਾ ਯੂਨਿਟ ਮਈ, 2013 ਵਿਚ ਅਤੇ ਦੂਜਾ ਯੂਨਿਟ ਨਵੰਬਰ, 2013 ਵਿੱਚ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ।

ਲੋੜੀਂਦਾ 20 ਕਿਊਸਿਕ ਪਾਣੀ ਬਿਆਸ ਦਰਿਆ ਤੋਂ 63072 ਰੁਪਏ ਪ੍ਰਤੀ ਕਿਊਸਿਕ ਪ੍ਰਤੀ ਸਾਲ ਦੀ ਨਿਰਧਾਰਤ ਦਰ ਤੇ ਸਪਲਾਈ ਕੀਤਾ ਜਾਵੇਗਾ।

**ਗਿੱਦੜਬਾਹਾ ਥਰਮਲ ਪਾਵਰ ਪ੍ਰਾਜੈਕਟ (2640 ਮੈਗਾਵਾਟ)**

2640 ਮੈਗਾਵਾਟ ਕੋਲ ਅਧਾਰਤ ਥਰਮਲ ਪਾਵਰ ਪ੍ਰਾਜੈਕਟ ਨਜ਼ਦੀਕ ਗਿੱਦੜਬਾਹਾ, ਜ਼ਿਲ੍ਹਾ ਮੁਕਤਸਰ, ਪੰਜਾਬ ਵਿੱਚ ਸਥਾਪਤ ਕੀਤੇ ਜਾਣ ਦੀ ਤਜਵੀਜ਼ ਹੈ। ਬਿਜਲੀ ਮੰਤਰਾਲਾ, ਭਾਰਤ ਸਰਕਾਰ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਟੈਰਿਫ ਅਧਾਰਤ ਤੁਲਨਾਤਮਕ ਬੋਲੀ ਉਤੇ ਵਿਕਾਸਕਾਰ ਦੀ ਚੋਣ ਵਾਸਤੇ ਕਾਰਵਾਈ ਜੂਨ, 2008 ਵਿੱਚ ਸ਼ੁਰੂ ਕੀਤੀ ਗਈ ਸੀ ਪਰੰਤੂ ਕਾਰਵਾਈ ਰੋਕ ਦਿੱਤੀ ਗਈ ਹੈ ਕਿਉਂਕਿ ਭਾਰਤ ਸਰਕਾਰ ਨੇ ਇਸ ਪ੍ਰਾਜੈਕਟ ਲਈ ਕੋਲ ਲਿੰਕੇਜ ਦਾ ਅੰਤਰੀਕਰਣ ਅਜੇ ਨਹੀਂ ਕੀਤਾ ਹੈ। ਕੋਲ ਲਿੰਕੇਜ ਸਬੰਧੀ ਮਾਮਲੇ ਦੀ ਬਿਜਲੀ ਮੰਤਰਾਲਾ, ਭਾਰਤ ਸਰਕਾਰ ਨਾਲ ਪੈਰਵੀ ਕੀਤੀ ਜਾ ਰਹੀ ਹੈ। ਲੋੜੀਂਦਾ-100 ਕਿਊਸਿਕ ਪਾਣੀ-(75 ਕਿਊਸਿਕ ਸਰਹਿੰਦ ਫੀਡਰ ਤੋਂ ਅਤੇ 25 ਕਿਊਸਿਕ ਪਾਣੀ ਜ਼ਮੀਨ ਤੋਂ) 63072 ਰੁਪਏ ਪ੍ਰਤੀ ਕਿਊਸਿਕ ਪ੍ਰਤੀ ਸਾਲ ਦੀ ਦਰ ਨਾਲ ਵਿਕਾਸਕਰਤਾ ਦੇ ਖਰਚੇ ਤੇ ਸਪਲਾਈ ਕੀਤਾ ਜਾਵੇਗਾ।

(ਅ) ਨਹੀਂ, ਸ਼੍ਰੀਮਾਨ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1081***

**ਮਾਨਯੋਗ ਸਪੀਕਰ :** ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1081 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## MATTERS RAISED DURING ZERO HOUR AND STATEMENTS BY THE CHIEF MINISTER AND THE MINISTERS THEREON

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਜ਼ੀਰੋ ਆਵਰ ਦੇ ਦੌਰਾਨ ਦੋ ਮਿੰਟ ਲੈਣੇ ਚਾਹੁੰਦਾ ਹਾਂ ਤੇ ਆਪਣੀ ਗੱਲ ਕਹਿਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਸਮਾਜ ਦੇ ਇੱਕ ਬਹੁਤ ਹੀ ਅਹਿਮ ਮੁੱਦੇ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਦਿੱਲੀ ਹਾਈ ਕੋਰਟ ਵੱਲੋਂ.................

(ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਜ਼ੀਰੋ ਆਵਰ ਦੌਰਾਨ ਬੋਲਣ ਲਈ ਖੜ੍ਹੇ ਸਨ।)

---

*For Starred Question No. 1081 and reply therto, please *see* Appendix to this Debates.

**ਮਾਨਯੋਗ ਸਪੀਕਰ** : ਹਾਂ ਜੀ। ਸਰਦਾਰ ਦਰਸ਼ਨ ਸਿੰਘ ਬਰਾੜ ਜੀ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੇਰੇ ਦੋ ਅਹਿਮ ਮਸਲੇ ਹਨ। ਇੱਕ ਮਸਲਾ ਹੈ ਕਿ ਮੇਰੇ ਹਲਕੇ ਬਾਘਾਪੁਰਾਣਾ ਦੇ ਨਾਲ ਪਿੰਡ ਆਲਮਵਾਲਾ ਪੈਂਦਾ ਹੈ। ਉਥੇ ਗੁਰਦੁਆਰਾ ਸਾਹਿਬ ਵਿਖੇ ਇੱਕ ਗ੍ਰੰਥੀ ਸਾਲ 1978 ਦੇ ਵਿੱਚ ਆਇਆ ਸੀ ਅਤੇ ਉਹ 9 ਸਾਲ ਗੁਰਦੁਆਰੇ ਦੇ ਵਿਚ ਰਿਹਾ। ਉਦੋਂ ਅੱਤਵਾਦ ਦਾ ਦੌਰ ਸੀ। ਉਦੋਂ ਇੱਕ ਜ਼ਿਮੀਂਦਾਰ ਸਰਦਾਰ ਮੇਹਰ ਸਿੰਘ ਨੇ ਇੱਕ ਕਿੱਲਾ ਜ਼ਮੀਨ ਉਸ ਗੁਰਦੁਆਰੇ ਦੇ ਨਾਮ ਤੇ ਵਸੀਅਤ ਕਰਵਾ ਦਿੱਤੀ ਅਤੇ ਉਸ ਵਿੱਚ ਲਿਖ ਦਿੱਤਾ ਕਿ ਸੰਚਾਲਕ ਇਹ ਹਰਪਾਲ ਸਿੰਘ ਹੈ। ਹਰਪਾਲ ਸਿੰਘ ਪੁੱਤਰ ਦਸੌਧ ਸਿੰਘ ਵਾਸੀ ਘੱਗਾ, ਹਲਕਾ ਗਿੱਦੜਬਾਹਾ, ਦਾ ਰਹਿਣ ਵਾਲਾ ਹੈ। ਉਸ ਨੇ ਉਥੇ 9 ਸਾਲ ਗੁਰਦੁਆਰੇ ਵਿਚ ਰਹਿ ਕੇ ਸੇਵਾ ਕੀਤੀ ਤੇ ਜ਼ਮੀਨ ਗੁਰਦੁਆਰੇ ਦੇ ਨਾਮ ਕਰਵਾ ਦਿੱਤੀ। ਉਹ 1987 ਦੇ ਵਿੱਚ ਗੁਰਦੁਆਰਾ ਛੱਡ ਕੇ ਚਲਿਆ ਗਿਆ। ਪ੍ਰੰਤੂ ਹੁਣ ਜਦੋਂ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਆਈਆਂ ਤਾਂ ਉਥੇ ਇੱਕ ਮੰਤਰੀ ਇੰਚਾਰਜ ਲਗਾ ਦਿੱਤਾ। ਉਸ ਦੀ ਸ਼ਹਿ ਤੇ ਉਸ ਨੇ ਗੁਰਦੁਆਰੇ ਦੀ ਇਕ ਕਿੱਲਾ ਜ਼ਮੀਨ ਤੇ ਕਬਜ਼ਾ ਕਰ ਲਿਆ। ਉਹ ਉਥੇ ਗੁਰਦੁਆਰਾ ਬਣਾਉਣ ਲੱਗ ਗਿਆ। ਅਸੀਂ ਰੌਲਾ ਪਾਇਆ। ਅਸੀਂ ਤਹਿਸੀਲਦਾਰ ਨੂੰ ਲਿਆਂਦਾ ਤੇ ਉਸ ਬੰਦੇ ਨੇ ਆਪਣੇ ਬਿਆਨ ਦਿੱਤੇ ਕਿ ਮੈਨੂੰ ਕਬਜ਼ਾ ਐਸ.ਐਚ.ਓ. ਸਰਦਾਰ ਕਿੱਕਰ ਸਿੰਘ ਕਰਵਾ ਰਿਹਾ ਹੈ। ਸਾਡੇ ਬਾਘੇ ਹਲਕੇ ਵਿਚ ਡੀ.ਐਸ.ਪੀ. ਜਗਜੀਤ ਸਿੰਘ ਸਰੋਆ ਲੱਗਾ ਹੋਇਆ ਹੈ। ਉਨ੍ਹਾਂ ਦੋਹਾਂ ਨੇ ਰਲ ਕੇ ਇਕ ਕਿੱਲੇ ਦੇ ਉਤੇ ਕਬਜ਼ਾ ਕਰਵਾ ਦਿੱਤਾ ਹੈ ਜਿਸ ਦੀ ਕੀਮਤ ਅੱਜ 70-80 ਲੱਖ ਰੁਪਏ ਬਣਦੀ ਹੈ। ਇਹ ਬਾਘਾ ਸ਼ਹਿਰ ਦੇ ਨਾਲ ਲੱਗਦਾ ਕਿੱਲਾ ਹੈ। ਉਸ ਮੰਤਰੀ ਦੀ ਸ਼ਹਿ ਤੇ ਇਹ ਹੋਇਆ ਹੈ।

**ਮਾਨਯੋਗ ਸਪੀਕਰ** : ਤੁਸੀਂ ਬੜੇ ਆਰਾਮ ਨਾਲ ਗੱਲ ਕਰੋ, ਤੁਹਾਨੂੰ ਤਾਂ ਸਾਹ ਚੜ੍ਹ ਗਿਆ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਜਿਹੜਾ ਸਾਡੇ ਉਥੇ ਗੁਰਦੁਆਰਾ ਬਣਿਆ ਹੋਇਆ ਹੈ, ਉਹ ਬਾਬਾ ਕਿਸ਼ਨ ਸਿੰਘ ਦੇ ਨਾਮ ਤੇ ਹੈ ਲੇਕਿਨ ਉਸ ਦੇ ਨਾਲ ਉਹ ਇੱਕ ਨਵਾਂ ਗੁਰਦੁਆਰਾ ਸੜਕ ਦੇ ਨਾਲ ਹੀ ਪਾਉਣ ਲੱਗ ਪਿਆ ਹੈ। ਉਸ ਨੇ ਚਾਰ ਕਮਰੇ ਪਾ ਦਿੱਤੇ ਹਨ। ਸਾਰੀ ਪੰਚਾਇਤ ਵੀ ਇੱਕਠੀ ਹੋਈ ਅਤੇ ਅਸੀਂ ਪਾਰਟੀ ਵਾਲੇ ਵੀ ਗਏ, ਅਕਾਲੀ ਦਲ ਦੀ ਪਾਰਟੀ ਵਾਲੇ ਵੀ ਸਾਡੇ ਨਾਲ ਆਏ। ਅਸੀਂ ਉਸ ਨੂੰ ਰੋਕਿਆ। ਡੀ.ਐਸ.ਪੀ. ਸਾਹਿਬ ਤੇ ਡੀ.ਸੀ. ਸਾਹਿਬ ਨੂੰ ਵੀ ਮਿਲੇ ਲੇਕਿਨ ਅੱਜ ਤੱਕ ਸਾਡੀ ਕਿਸੇ ਨੇ ਬਾਂਹ ਨਹੀਂ ਫੜੀ। ਅੱਜ ਉਥੇ ਗੁਰਦੁਆਰੇ ਦੇ ਚਾਰ ਕਮਰੇ ਪਾ ਕੇ ਉਹ ਗੁਰਦੁਆਰੇ ਵਿਚ ਬੈਠਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਜੀ ਨੂੰ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਇਸ ਗੁਰਦੁਆਰੇ ਦਾ ਕਬਜ਼ਾ ਛੁਡਵਾਇਆ ਜਾਵੇ ਤਾਂ ਕਿ ਜਿਹੜਾ ਪਹਿਲੇ ਗੁਰਦੁਆਰੇ ਦੇ ਉਤੇ 30-40 ਲੱਖ ਰੁਪਿਆ ਲੱਗਿਆ ਹੋਇਆ ਹੈ, ਉਸ ਗੁਰਦੁਆਰੇ ਦੀ ਸੇਵਾ ਕਰਵਾਈ ਜਾਵੇ।

ਦੂਜੀ ਮੇਰੀ ਬੇਨਤੀ ਹੈ ਕਿ ਇੱਕ ਦਲੂਵਾਲਾ ਪੰਚਾਇਤ ਹੈ, ਇਹ ਮੇਰੇ ਹਲਕੇ ਦੇ ਵਿੱਚ ਪੈਂਦੀ ਹੈ। ਇਸ ਪਿੰਡ ਦੇ ਵਿੱਚ ਸਰਪੰਚ ਨੇ ਪੰਚਾਇਤੀ ਜ਼ਮੀਨ ਤੇ ਕਬਜ਼ਾ ਕਰ ਲਿਆ

ਹੈ। ਸਾਡੇ ਦੋ ਮੈਂਬਰਾਂ ਨੇ ਦਰਖਾਸਤ ਡੀ.ਸੀ. ਸਾਹਿਬ ਨੂੰ ਦਿੱਤੀ ਤੇ ਡੀ.ਸੀ. ਸਾਹਿਬ ਨੇ ਉਸ ਤੇ ਤਹਿਸੀਲਦਾਰ ਸਾਹਿਬ ਨੂੰ ਮਾਰਕ ਕਰ ਦਿੱਤਾ। ਤਹਿਸੀਲਦਾਰ ਸਾਹਿਬ ਨੇ ਮੌਕੇ ਤੇ ਜਾ ਕੇ ਵੇਖਿਆ ਕਿ ਇਹ ਪੰਚਾਇਤ ਦੀ ਜ਼ਮੀਨ ਹੈ, ਇਸ ਉਤੇ ਸਰਪੰਚ ਕਬਜ਼ਾ ਨਹੀਂ ਕਰ ਸਕਦਾ। ਜਦੋਂ ਸਰਪੰਚ ਨੂੰ ਤਹਿਸੀਲਦਾਰ ਸਾਹਿਬ ਨੇ ਇਹ ਗੱਲ ਕਹੀ ਤਾਂ ਉਸ ਸਰਪੰਚ ਨੇ ਸਾਡੇ ਦੋਹਾਂ ਬੰਦਿਆਂ ਦੇ ਖਿਲਾਫ਼ ਪਰਚਾ ਦਰਜ ਕਰਵਾ ਦਿੱਤਾ। ਇਕ ਮਹੀਨਾ ਬਾਅਦ ਡੀ.ਐਸ.ਪੀ. ਸਰੋਆ ਸਾਹਿਬ ਤੇ ਐਸ.ਐਚ.ਓ. ਕਿੱਕਰ ਸਿੰਘ ਨੂੰ ਕਹਿ ਕੇ ਪਰਚਾ ਦਰਜ ਕੀਤਾ ਤੇ ਉਹ ਉਨ੍ਹਾਂ ਦੇ ਘਰ ਆਏ। ਦੋ ਬੰਦੇ ਆਏ ਤੇ ਉਹ ਉਸ ਦੀ ਘਰ ਵਾਲੀ ਤੇ ਨੂੰਹ ਦੀ ਫੋਟੋ ਖਿੱਚ ਕੇ ਲੈ ਕੇ ਗਏ ਤੇ ਗਾਲੀ ਗਲੋਚ ਕਰਕੇ ਗਏ। ਇਨ੍ਹਾਂ ਦੇ ਵਿਚ ਇੱਕ ਮੈਂਬਰ ਪੰਚਾਇਤ ਮਜ਼ਬੀ ਸਿੱਖ ਹੈ ਤੇ ਦੂਜਾ ਜੱਟ ਸਿੱਖ ਹੈ। ਉਹ ਨਾ ਹੀ ਘਰ ਆਏ ਤੇ ਨਾ ਹੀ ਗਏ। ਉਨ੍ਹਾਂ ਦੇ ਉਤੇ ਦਬਾਅ ਪਾਇਆ ਜਾ ਰਿਹਾ ਹੈ ਤਾਂ ਕਿ ਜ਼ਮੀਨ ਦਾ ਰਾਜ਼ੀਨਾਮਾ ਹੋ ਜਾਵੇ। ਉਨ੍ਹਾਂ ਦੋਹਾਂ ਦੇ ਖਿਲਾਫ਼ ਪਰਚਾ ਦਰਜ ਕਰਾ ਦਿੱਤਾ ਹੈ। ਅੱਜ ਉਨ੍ਹਾਂ ਦੋਹਾਂ ਨੂੰ ਪੁਲਿਸ ਭਾਲਦੀ ਫਿਰਦੀ ਹੈ। ਸਰਪੰਚ ਨੇ ਇਸ ਗੱਲ ਦੀ ਵੀ ਸ਼ਿਕਾਇਤ ਕੀਤੀ ਕਿ ਉਹ ਮੈਨੂੰ ਅਪਸ਼ਬਦ ਬੋਲ ਕੇ ਗਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਇਨ੍ਹਾਂ ਪਰਚਿਆਂ ਦੀ ਪੜਤਾਲ ਕਰਵਾਈ ਜਾਵੇ। ਇਸ ਦੀ ਪੜਤਾਲ ਕਰਵਾ ਕੇ ਸਾਨੂੰ ਇਨਸਾਫ਼ ਦਿਵਾਇਆ ਜਾਵੇ ਤਾਂਕਿ ਕੋਈ ਇਸ ਤਰ੍ਹਾਂ ਦੀ ਹਰਕਤ ਨਾ ਹੋ ਸਕੇ। ਸਪੀਕਰ ਸਾਹਿਬ, ਮੇਰੇ ਹਲਕੇ ਦਾ ਇੱਕ ਹੋਰ ਮਸਲਾ ਹੈ। ਉਥੇ ਇੱਕ ਢਾਣੀ ਹੈ, ਉਥੇ ਜ਼ਮੀਨ ਤੇ ਕਬਜ਼ਾ ਕਰ ਲਿਆ ਗਿਆ ਹੈ। ਡੀ.ਸੀ. ਸਾਹਿਬ ਨੇ ਲਿਖ ਦਿੱਤਾ ਹੈ ਕਿ ਇਹ ਕਬਜ਼ਾ ਛੁਡਾਇਆ ਜਾਵੇ। ਨਾ ਬੀ.ਡੀ.ਓ. ਸਾਹਿਬ, ਨਾ ਐਸ.ਡੀ.ਐਮ. ਸਾਹਿਬ ਅਤੇ ਨਾ ਡੀ.ਸੀ. ਸਾਹਿਬ ਉਥੇ ਮੌਕੇ ਦਾ ਕਬਜ਼ਾ ਛੁਡਾਉਣ ਨੂੰ ਤਿਆਰ ਹਨ ਲੇਕਿਨ ਇੰਨੀ ਜ਼ਿਆਦਾ ਗੁੰਡਾ-ਗਰਦੀ..........

**ਮਾਨਯੋਗ ਸਪੀਕਰ** : ਤੁਸੀਂ ਤਾਂ ਰਿਕਾਰਡ ਹੀ ਲਾ ਦਿੱਤਾ। (ਹਾਸਾ) (ਸ਼ੋਰ)।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰਾ ਮਸਲਾ ਹੱਲ ਕਰਾ ਕੇ ਦਿਓ। (ਸ਼ੋਰ)।

**ਮਾਨਯੋਗ ਸਪੀਕਰ** : ਹਾਂ ਜੀ, ਭੱਠਲ ਜੀ, ਤੁਸੀਂ ਬੋਲੋ। (ਵਿਘਨ) (ਸ਼ੋਰ)।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਮਸਲਾ ਹੱਲ ਕਰਾ ਕੇ ਦਿਓ, ਇਹ ਗਰੀਬਾਂ ਦਾ ਮਸਲਾ ਹੈ। ਸੀ.ਐਮ. ਸਾਹਿਬ ਨੇ ਪਹਿਲਾਂ ਜਿਵੇਂ ਮੇਰੇ ਬਾਘਾਪੁਰਾਣਾ ਪਿੰਡ ਵਿੱਚ ਛੱਪੜ ਦਾ ਕਬਜ਼ਾ ਛੁਡਾਇਆ ਸੀ, ਇਹ ਵਾਲਾ ਕਬਜ਼ਾ ਵੀ ਛੁਡਾ ਕੇ ਦੇਣ। ਸਪੀਕਰ ਸਾਹਿਬ, ਤੁਸੀਂ ਸੀ.ਐਮ. ਸਾਹਿਬ ਨੂੰ ਕਹੋ ਕਿ ਇਨ੍ਹਾਂ ਨੇ ਪਹਿਲਾਂ ਵੀ ਵੱਡਾ ਕੰਮ ਕੀਤਾ ਸੀ ਅਤੇ 400-500 ਕਰੋੜ ਰੁਪਏ ਦੀ ਜਾਇਦਾਦ ਬਾਘਾਪੁਰਾਣੇ ਪਿੰਡ ਵਿੱਚ ਬਚਾਈ ਸੀ। ਮੈਂ ਅੱਜ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮੇਰੀ ਇਹ ਬੇਨਤੀ ਵੀ ਪ੍ਰਵਾਨ ਕਰੋ। (ਵਿਘਨ) (ਸ਼ੋਰ)।

**ਮਾਨਯੋਗ ਸਪੀਕਰ :** ਇੱਕ ਮਿੰਟ ਲਈ ਬੈਠੋ ਜ਼ਰਾ। ਬਹਿ ਜਾਓ, ਮੁੜ ਕੇ ਉੱਠਣਾ ਕੋਈ ਔਖਾ ਤਾਂ ਨਹੀਂ। ਬਰਾੜ ਸਾਹਿਬ, ਇਹ ਜ਼ੀਰੋ ਆਵਰ ਹੈ ਅਤੇ ਇਸ ਵਿੱਚ ਰਿਕਾਰਡ ਨਹੀਂ ਲਾਉਣਾ ਚਾਹੀਦਾ ਕਿ ਕਿਤੇ ਗੱਲ ਸੁਣਾ ਕੇ ਰੁਕਣਾ ਹੀ ਨਹੀਂ ਹੁੰਦਾ। (ਹਾਸਾ) (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਸਪੀਕਰ ਸਾਹਿਬ, ਐਫ.ਐਮ. ਸਾਹਿਬ ਜਵਾਬ ਦੇਣ ਲਈ ਖੜ੍ਹੇ ਹੋਏ ਸਨ।

**ਮਾਨਯੋਗ ਸਪੀਕਰ :** ਸੁਣੋ, ਗੱਲ ਦਾ ਜਵਾਬ ਕੋਈ ਦੇਣਾ ਚਾਹੇ ਇਹ ਜ਼ਰੂਰੀ ਨਹੀਂ ਹੁੰਦਾ ਪਰ ਤੁਸੀਂ ਯਤਨ ਕਰੋ ਕਿ ਤੁਹਾਡੀ ਇੱਕ ਗੱਲ ਦਾ ਜਵਾਬ ਆ ਜਾਵੇ ਤਾਂ ਦੂਸਰੀ ਕਰ ਲਓ। ਤੁਹਾਡੀ ਗੱਲ ਤਾਂ ਮੈਨੂੰ ਵੀ ਸਮਝ ਨਹੀਂ ਆਈ ਕਿ ਕਿਹੜੀ ਗੱਲ ਕੀਤੀ ਹੈ। (ਹਾਸਾ) ਨਾਨ ਸਟਾਪ ਇੰਨੀ ਲੰਮੀ ਗੱਲ ਜ਼ੀਰੋ ਆਵਰ ਵਿੱਚ ਨਹੀਂ ਕਰਨੀ ਚਾਹੀਦੀ। (ਵਿਘਨ) (ਸ਼ੋਰ)

**ਸਰਦਾਰ ਕੇਵਲ ਸਿੰਘ ਢਿੱਲੋਂ :** ਸਪੀਕਰ ਸਾਹਿਬ...........

**ਮਾਨਯੋਗ ਸਪੀਕਰ :** ਤੁਸੀਂ ਆਪਣੀ ਸੀਟ ਤੇ ਨਹੀਂ ਹੋ ?

**ਸਰਦਾਰ ਕੇਵਲ ਸਿੰਘ ਢਿੱਲੋਂ :** ਮੈਂ ਆਪਣੀ ਸੀਟ ਤੇ ਹੀ ਬਿਰਾਜਮਾਨ ਹਾਂ।

**ਇੱਕ ਅਵਾਜ਼ :** ਸਪੀਕਰ ਸਾਹਿਬ, ਇਨ੍ਹਾਂ ਦੀ ਸੀਟ ਬਦਲ ਗਈ ਹੈ।

**ਸਰਦਾਰ ਕੇਵਲ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ.............

**ਮਾਨਯੋਗ ਸਪੀਕਰ :** ਇੱਕ ਮਿੰਟ ਲਈ ਠਹਿਰੋ। ਐਫ.ਐਮ. ਸਾਹਿਬ ਜੇਕਰ ਜਵਾਬ ਦੇਣਾ ਚਾਹੁੰਣ ਤਾਂ ਦੇ ਸਕਦੇ ਹਨ। ਹਾਂ ਜੀ, ਮਨਪ੍ਰੀਤ ਬਾਦਲ ਜੀ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਨੂੰ ਤਾਂ ਸਮਝ ਨਹੀਂ ਆਈ ਜਿਵੇਂ ਇਹ ਬੋਲਦੇ ਹਨ। ਇਹ ਸਾਫ਼ ਨਹੀਂ ਬੋਲਦੇ, ਪਰ ਗਿੱਦੜਬਾਹੇ ਦਾ ਜ਼ਿਕਰ ਜ਼ਰੂਰ ਆਇਆ ਹੈ। ਪੰਜਾਬੀ ਦਾ ਇੱਕ ਸ਼ਾਇਰ ਹੈ, ਉਹ ਕਹਿੰਦਾ ਹੈ ਕਿ :

ਸਾਰੀ ਮਹਫ਼ਿਲ ਚੋਂ ਚੁਣ ਕੇ ਬਾਹਰ ਕੱਢਿਆ ਗਿਆ ਸਾਨੂੰ
ਸਾਰੀ ਮਹਫ਼ਿਲ ਚ ਚੁਣੇ ਜਾਣ ਦਾ ਕਿੰਨਾ ਮਾਣ ਹੈ ਸਾਨੂੰ।

ਸਪੀਕਰ ਸਾਹਿਬ, ਪਹਿਲਾਂ ਤਾਂ ਮੈਨੂੰ ਪਤਾ ਹੀ ਨਹੀਂ ਹੈ ਕਿ ਗਿੱਦੜਬਾਹੇ ਦੇ ਕਿਸੇ ਬੰਦੇ ਨੇ ਗੁਰਦੁਆਰੇ ਤੇ ਕਬਜ਼ਾ ਕੀਤਾ ਹੈ, ਅਸੀਂ ਸੁਪਨੇ ਵਿੱਚ ਵੀ ਨਹੀਂ ਸੋਚ ਸਕਦੇ ਕਿ ਗੁਰਦੁਆਰੇ ਤੇ ਕਬਜ਼ਾ ਕੀਤਾ ਜਾਵੇ। ਜੇਕਰ, ਸਪੀਕਰ ਸਾਹਿਬ, ਕਿਸੇ ਗਿੱਦੜਬਾਹੇ ਦੇ ਬੰਦੇ ਨੇ ਕਬਜ਼ਾ ਕੀਤਾ ਹੈ ਤਾਂ ਉਸ ਨੂੰ ਬਾਹਰ ਕੱਢ ਦਿਓ, ਮੈਂ ਇੰਨਾ ਹੀ ਕਹਿ ਸਕਦਾ ਹਾਂ।

**ਸਰਦਾਰ ਦਰਸ਼ਨ ਸਿੰਘ ਬਰਾੜ :** ਮੈਂ ਦੱਸ ਦਿੰਦਾ ਹਾਂ ਕਿ ਕਿਹੜਾ ਆਦਮੀ ਹੈ। ਉਹ ਹਰਪਾਲ ਸਿੰਘ, ਵਾਸੀ ਘੱਗਾ, ਥਾਣਾ ਗਿੱਦੜਬਾਹਾ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਘੱਗਾ ਮੇਰੇ ਹਲਕੇ ਵਿੱਚ ਨਹੀਂ ਹੈ।

**ਮਾਨਯੋਗ ਸਪੀਕਰ** : ਕਿਹੜੇ ਹਲਕੇ ਵਿੱਚ ਹੈ ?

**ਸਰਦਾਰ ਦਰਸ਼ਨ ਸਿੰਘ ਬਰਾੜ** : ਤੇਰੇ ਹੀ ਹਲਕੇ ਵਿੱਚ ਹੈ, ਹੋਰ ਕਿਹੜੇ ਵਿੱਚ ਹੈ ? (ਵਿਘਨ) ਜਾਂ ਇਹ ਸੀ.ਐਮ. ਸਾਹਿਬ ਦੇ ਹਲਕੇ ਵਿੱਚ ਕਹਿ ਦੇਣ। (ਵਿਘਨ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ** : ਸੰਭਲ ਕੇ ਬੋਲ (ਸ਼ੋਰ) (ਵਿਘਨ)।

**ਮਾਨਯੋਗ ਸਪੀਕਰ** : ਖ਼ਜ਼ਾਨਾ ਮੰਤਰੀ ਨੂੰ ਸਾਰੇ ਪੰਜਾਬ ਦੇ ਪਿੰਡਾਂ ਦਾ ਪਤਾ ਨਹੀਂ ਹੁੰਦਾ, ਮੇਰੇ ਪਿੰਡ ਦਾ ਵੀ ਖੈਰ ਉਨ੍ਹਾਂ ਨੂੰ ਪਤਾ ਨਹੀਂ ਹੈ। ਇਸ ਕਰਕੇ ਜਿਹੜਾ ਮਸਲਾ ਤੁਸੀਂ ਨੋਟਿਸ ਵਿੱਚ ਲਿਆਂਦਾ ਹੈ, ਉਸ ਦਾ ਜਵਾਬ ਜੇਕਰ ਇਹ ਮੁਨਾਸਿਬ ਸਮਝਣ ਤਾਂ ਉਠ ਕੇ ਦੇ ਦੇਣ, ਮੈਂ ਇਨ੍ਹਾਂ ਨੂੰ ਕਹਿ ਨਹੀਂ ਸਕਦਾ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਬੜੇ ਦੁੱਖ ਦੀ ਗੱਲ ਹੈ ਕਿ ਜਨਤਾ ਚੁਣ ਕੇ ਮੈਂਬਰਾਂ ਨੂੰ ਭੇਜਦੀ ਹੈ ਔਰ ਪਾਰਲੀਮੈਂਟਰੀ ਭਾਸ਼ਾ, ਪਾਰਲੀਮੈਂਟਰੀ ਤੌਰ ਤਰੀਕੇ ਇੱਥੇ ਵਰਤੇ ਜਾਣੇ ਚਾਹੀਦੇ ਹਨ। ਪਰ ਅਫ਼ਸੋਸ ਹੈ ਕਿ ਮੈਂਬਰ ਸਾਹਿਬ ਤੂੰ-ਤੂੰ, ਮੈਂ-ਮੈਂ ਕਰਕੇ ਹਾਊਸ ਵਿੱਚ ਗੱਲ ਕਰਦੇ ਹਨ। ਇਹ ਤਰੀਕਾ ਠੀਕ ਨਹੀਂ ਹੈ। ਇਹ ਸਾਰੇ ਲਫ਼ਜ਼ ਕਾਰਵਾਈ ਵਿਚੋਂ ਕੱਢੇ ਜਾਣ। ਸਪੀਕਰ ਸਾਹਿਬ, ਇਹ ਇਜਾਜ਼ਤ ਲੈ ਕੇ ਬੋਲਦੇ ਹਨ ਪਰ ਤੂੰ-ਤੂੰ ਕਰਕੇ ਬੋਲਦੇ ਹਨ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਦਰਸ਼ਨ ਸਿੰਘ ਬਰਾੜ ਆਪਣੀ ਸੀਟ ਤੋਂ ਉਠ ਕੇ ਹੱਥ ਵਿੱਚ ਕੁਝ ਕਾਗਜ਼ਾਤ ਲੈ ਕੇ ਮਾਨਯੋਗ ਸਪੀਕਰ ਸਾਹਿਬ ਨੂੰ ਪੇਸ਼ ਕਰਨ ਲਈ ਹਾਊਸ ਦੀ ਫਲੋਰ ਕਰਾਸ ਕਰਨ ਲੱਗੇ।)

**ਮਾਨਯੋਗ ਸਪੀਕਰ** : ਨਹੀਂ ਜੀ, ਨਹੀਂ ਜੀ। ਹਾਊਸ ਦੀ ਫਲੋਰ ਕਦੇ ਵੀ ਕਰਾਸ ਨਹੀਂ ਕਰਨੀ। ਦੇਖੋ, ਆਹ ਬੰਦਾ (ਸਟਾਫ ਮੈਂਬਰ) ਤੁਹਾਡੇ ਕਾਗਜ਼ਾਤ ਫੜ ਕੇ ਉਨ੍ਹਾਂ ਨੂੰ ਦੇ ਦੇਵੇਗਾ।

(ਇਸ ਸਮੇਂ ਮਾਨਯੋਗ ਸਪੀਕਰ ਸਾਹਿਬ ਨੇ ਸਟਾਫ ਮੈਂਬਰ ਨੂੰ ਕਾਗਜ਼ ** ਫੜ ਕੇ ਲਿਆਉਣ ਲਈ ਕਿਹਾ।)

---

**As per ruling by the Chair, the papers were sent to Shri D.S. Guru, IAS, Principal Secretary/Chief Minister, Punjab, on 9th September, 2009.

## OBSERVATION BY THE HON'BLE SPEAKER *REG.* MAINTAINING DISCIPLINE AND DECORUM IN THE HOUSE

**ਮਾਨਯੋਗ ਸਪੀਕਰ** : ਕੱਲ੍ਹ ਸਾਡੇ ਇੱਕ ਐਮ.ਐਲ.ਏ. ਸਾਹਿਬ ਗੱਲ ਕਰਦੇ ਸਨ ਅਤੇ ਮੈਂ ਕੱਲ੍ਹ ਵੀ ਸਾਰੇ ਹਾਊਸ ਨੂੰ ਇਹ ਰਿਕੁਐਸਟ ਕੀਤੀ ਸੀ ਕਿ ਅਨਪਾਰਲੀਮੈਂਟਰੀ ਲੈਂਗੂਏਜ ਹਾਊਸ ਦੇ ਕਿਸੇ ਵੀ ਮੈਂਬਰ ਨੂੰ ਸ਼ੋਭਦੀ ਨਹੀਂ। ਤੁਹਾਨੂੰ ਇਲਾਕੇ ਨੇ ਨੁਮਾਇੰਦੇ ਬਣਾ ਕੇ ਬੜੀ ਜ਼ਿੰਮੇਵਾਰੀ ਨਾਲ ਇੱਥੇ ਭੇਜਿਆ ਹੈ। ਤੁਸੀਂ ਸਾਰੇ ਚੰਗੇ ਆਗੂ ਇੱਥੇ ਬੈਠੇ ਹੋ। ਪੰਜਾਬ ਦੀ ਕਰੀਮ ਤੁਸੀਂ ਹੋ। ਤੁਹਾਡੇ ਕਰਤੱਵ ਤੋਂ, ਤੁਹਾਡੇ ਕੰਮਾਂ ਕਾਰਾਂ ਤੋਂ, ਤੁਹਾਡੀ ਮਿਹਨਤ ਤੋਂ ਅਤੇ ਤੁਹਾਡੀ ਸੇਵਾ ਤੋਂ ਲੋਕਾਂ ਨੂੰ ਆਸ ਹੈ। ਸਭ ਤੋਂ ਪਹਿਲੀ ਗੱਲ ਇਹੀ ਹੁੰਦੀ ਹੈ ਕਿ ਆਪਣੀ ਬੋਲੀ ਕਿਹੋ ਜਿਹੀ ਹੈ। ਜੇਕਰ ਆਪਾਂ ਇਥੇ ਹਾਊਸ ਵਿਚ ਆ ਕੇ ਵੀ ਆਪਣੇ ਵਰਗੇ ਬੰਦਿਆਂ ਨਾਲ ਆਪਣੀ ਬੋਲਚਾਲ ਬਹੁਤ ਵਧੀਆ ਨਹੀਂ ਰੱਖਦੇ ਤਾਂ ਫਿਰ ਆਪਣੇ ਤੋਂ ਆਸ ਵੀ ਕੀ ਰੱਖੀ ਜਾ ਸਕਦੀ ਹੈ। ਜਵਾਬ ਦੇਣਾ ਅਤੇ ਜਵਾਬ ਲੈਣਾ ਤਾਂ ਇੱਕ ਦੂਸਰੇ ਦੀ ਜ਼ਿੰਮੇਵਾਰੀ ਹੈ ਪਰ ਬੋਲਣ ਦਾ ਜਿਹੜਾ ਬੇਸੁਆਦਾ ਢੰਗ ਹੈ, ਇਹ ਹਰ ਇੱਕ ਨੂੰ ਪਿੰਚ ਕਰਦਾ ਹੈ। ਸੁਣਨ ਵਾਲੇ ਨੂੰ ਠੀਕ ਨਹੀਂ ਲੱਗਦਾ। ਸਾਰਾ ਹਾਊਸ ਤੁਹਾਡੀਆਂ ਗੱਲਾਂ ਸੁਣ ਰਿਹਾ ਹੈ। ਮੈਂ ਇਸ ਕਰਕੇ ਫਿਰ ਸਾਰਿਆਂ ਨੂੰ ਨਿੱਜੀ ਬੇਨਤੀ ਕਰਦਾ ਹਾਂ। ਮੈਂ ਕਿਸੇ ਇਕ ਵੱਲ ਵੇਖ ਕੇ ਗੱਲ ਨਹੀਂ ਕਰਦਾ, ਮੈਂ ਕਿਸੇ ਇਕ ਦੀ ਗੱਲ ਨਹੀਂ ਕਰਦਾ ਚਾਹੇ ਉਹ ਇਧਰ ਤੋਂ ਹਨ ਜਾਂ ਉਧਰ ਤੋਂ ਹਨ, ਹਾਊਸ ਦਾ ਡੈਕੋਰਮ ਅਤੇ ਹਾਊਸ ਦਾ ਡਿਸਿਪਲਿਨ ਤੁਹਾਡੇ ਸਾਰਿਆਂ ਤੋਂ ਮੰਗ ਕਰਦਾ ਹੈ ਕਿ ਆਪਣੀ ਬੋਲੀ ਬਹੁਤ ਹੀ ਸਤਿਕਾਰ ਵਾਲੀ ਹੋਣੀ ਚਾਹੀਦੀ ਹੈ। ਸਤਿਕਾਰ ਆਪਾਂ ਜੇ ਦੂਸਰੇ ਦਾ ਕਰੀਏ ਤਾਂ ਦੂਸਰੇ ਆਪਣਾ ਸਤਿਕਾਰ ਤਾਂ ਹੀ ਕਰ ਸਕਦੇ ਹਨ। ਤੂੰ-ਤੂੰ, ਮੈਂ-ਮੈਂ ਕਹਿ ਕੇ ਜੇ ਆਪਾਂ ਗੱਲ ਕਰੀਏ ਤਾਂ ਇਹ ਆਪਾਂ ਨੂੰ ਸ਼ੋਭਦਾ ਨਹੀਂ ਹੈ। ਜੇ ਆਪਾਂ ਕਿਤੇ ਤੂੰ-ਤੂੰ, ਮੈਂ-ਮੈਂ ਕਹਿ ਕੇ ਗੱਲ ਕਰਦੇ ਹੋਈਏ ਤਾਂ ਸੁਣਨ ਵਾਲਾ ਵੀ ਸੋਚਦਾ ਹੈ ਕਿ ਕੀ ਇਹ ਜਾਹਲ ਹੈ ਜਾਂ ਕੀ ਹੈ? ਇਹ ਕਰਦਾ ਕੀ ਹੈ? ਫਿਰ ਸਾਨੂੰ ਲੋਕਾਂ ਤੋਂ ਇਹੋ ਜਿਹੇ ਲਫਜ਼ ਸੁਣਨੇ ਪੈਣਗੇ।

---

## MATTERS RAISED DURING ZERO HOUR AND STATEMENTS BY THE CHIEF MINISTER AND THE MINISTERS THEREON *(Resumption)*

**ਸਰਦਾਰ ਕੇਵਲ ਸਿੰਘ ਢਿਲੋਂ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਨੂੰ ਇਕ ਅਹਿਮ ਮਾਮਲੇ ਸਬੰਧੀ ਇਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਦੀਆਂ ਸਾਰੀਆਂ ਨਗਰ ਕੌਂਸਲਾਂ ਵਿਚ ਹਾਹਾਕਾਰ ਮੱਚੀ ਹੋਈ ਹੈ। ਉਹ ਇਸ ਕਰਕੇ ਕਿ ਜਿਹੜੀਆਂ ਗਰਾਂਟਾਂ ਸਰਕਾਰ ਨੇ ਪਹਿਲਾਂ ਨਗਰ ਕੌਂਸਲਾਂ ਨੂੰ ਦੇਣੀਆਂ ਸੀ, ਹੁਣ ਇਕ ਲੈਟਰ ਇਸ਼ੂ ਹੋਇਆ ਹੈ..........

**ਮਾਨਯੋਗ ਸਪੀਕਰ** : ਕੱਲ੍ਹ ਵੀ ਤੁਹਾਡਾ ਇਕ ਇਹੋ ਜਿਹਾ ਹੀ ਇਸ਼ੂ ਸੀ ।

**ਸਰਦਾਰ ਕੇਵਲ ਸਿੰਘ ਢਿਲੋਂ** : ਹਾਂ ਜੀ। ਇਸ ਬਾਰੇ ਲੈਟਰ ਇਸ਼ੂ ਹੋਇਆ ਹੈ ਕਿ ਤੁਸੀਂ ਪੁੱਡਾ ਦੇ ਨਾਮ ਤੇ ਉਨੇ ਦੀ ਜ਼ਮੀਨ ਪਲੈਜ ਕਰ ਦਿਓ। ਇਹ ਤਾਂ ਫਿਰ ਕਰਜ਼ਾ ਹੋ ਗਿਆ। ਮੈਂ ਸਥਾਨਕ ਸਰਕਾਰ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗਰਾਂਟਾਂ ਸੀ ਜਾਂ ਕਰਜ਼ਾ ਸੀ ? ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਈ ਨਗਰ ਕੌਂਸਲਾਂ ਤਾਂ ਇਹੋ

ਜਿਹੀਆਂ ਹਨ ਜਿਨ੍ਹਾਂ ਕੋਲ ਇਕ ਨਵੇਂ ਪੈਸੇ ਦੀ ਆਮਦਨ ਨਹੀਂ ਹੈ। ਫਿਰ ਉਹ ਇਹ ਕਰਜ਼ਾ ਵਾਪਸ ਕਿਵੇਂ ਕਰਨਗੀਆਂ ? ਪਹਿਲਾਂ ਗਰਾਂਟ ਦੇ ਤੌਰ ਤੇ ਤਿੰਨ ਕਰੋੜ ਰੁਪਏ ਬਰਨਾਲਾ ਨਗਰ ਕੌਂਸਲ ਨੂੰ ਭੇਜੇ ਗਏ ਸੀ। ਹੁਣ ਸਥਾਨਕ ਸਰਕਾਰ ਨੇ ਲੈਟਰ ਇਸ਼ੂ ਕੀਤਾ ਹੈ ਕਿ ਇਹ ਇੰਨੇ ਦੀ ਜ਼ਮੀਨ ਤੁਸੀਂ ਪੁੱਡਾ ਦੇ ਨਾਂ ਤੇ ਪਲੈਂਜ ਕਰ ਦਿਓ। ਇਹ ਦੱਸਿਆ ਜਾਵੇ ਕਿ ਕੀ ਇਹ ਕਰਜ਼ਾ ਹੈ ਜਾਂ ਫਿਰ ਗਰਾਂਟ ਹੈ ?

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਇਹ ਬਿਲਕੁਲ ਕਰਜ਼ਾ ਨਹੀਂ ਹੈ। ਇਹ ਇਕ ਗਰਾਂਟ ਹੈ। ਪਤਾ ਨਹੀਂ ਕਿਸ ਤਰ੍ਹਾਂ ਕੋਈ ਸਰਕੂਲਰ ਉਥੇ ਚਲਿਆ ਗਿਆ, ਕਿਸ ਨੇ ਕੱਢ ਦਿੱਤਾ। ਜਿਨ੍ਹਾਂ ਵੀ ਕਾਰਪੋਰੇਸ਼ਨਾਂ ਅਤੇ ਮਿਊਂਸਪੈਲਟੀਆਂ ਨੂੰ ਡਿਵੈਲਪਮੈਂਟ ਵਾਸਤੇ ਗਰਾਂਟਾਂ ਦਿੱਤੀਆਂ ਗਈਆਂ ਹਨ, ਉਨ੍ਹਾਂ ਦੇ ਸਿਰ ਤੇ ਕੋਈ ਕਰਜ਼ਾ ਨਹੀਂ ਹੈ (ਥੰਪਿੰਗ) ਇਹ ਗਰਾਂਟਾਂ ਹੀ ਹਨ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੈਂ ਹੋਰ ਗੱਲ ਕਹਿਣੀ ਚਾਹੁੰਦਾ ਹਾਂ............

**ਮਾਨਯੋਗ ਸਪੀਕਰ** : ਇਸ ਗੱਲ ਦਾ ਤੁਹਾਨੂੰ ਬੜਾ ਤਸੱਲੀਬਖ਼ਸ਼ ਜਵਾਬ ਮਿਲ ਗਿਆ ਹੈ। ਤੁਹਾਨੂੰ ਇਨ੍ਹਾਂ ਦਾ ਧੰਨਵਾਦੀ ਹੋਣਾ ਚਾਹੀਦਾ ਹੈ।

**ਸਰਦਾਰ ਕੇਵਲ ਸਿੰਘ ਢਿਲੋਂ** : ਪਰ ਕੀ ਇਹ ਲੈਟਰ ਵਾਪਸ ਹੋਣਗੇ ਜੀ ?

**ਮਾਨਯੋਗ ਸਪੀਕਰ** : ਉਹ ਆਪੇ ਹੀ ਹੋ ਜਾਣਗੇ, ਜਦੋਂ ਸੀ.ਐਮ. ਸਾਹਿਬ ਹਾਊਸ ਦੇ ਵਿਚ ਇਨ੍ਹਾਂ ਬਾਰੇ ਗੱਲ ਕਰ ਰਹੇ ਹਨ। ਤੁਹਾਨੂੰ ਇਸ ਦਾ ਅਹਿਸਾਸ ਹੋਣਾ ਚਾਹੀਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਸਮਾਜ ਦੇ ਇਕ ਬਹੁਤ ਹੀ ਸੰਵੇਦਨਸ਼ੀਲ ਵਿਸ਼ੇ ਤੇ ਗੱਲ ਕਰਨੀ ਚਾਹੁੰਦਾ ਹਾਂ। ਦਿੱਲੀ ਹਾਈ ਕੋਰਟ ਵੱਲੋਂ ਇਕ ਬਹੁਤ ਹੀ ਅਹਿਮ ਫੈਸਲਾ ਦਿੱਤਾ ਗਿਆ ਹੈ ਜਿਸ ਦੇ ਰਾਹੀਂ ਸਮਲਿੰਗੀ ਸਬੰਧਾਂ ਨੂੰ ਜਾਇਜ਼ ਠਹਿਰਾ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਬੇਸ਼ੱਕ ਇਹ ਲੱਗੇ ਕਿ ਇਹ ਗੱਲ ਇੱਥੇ ਕਰਨ ਵਾਲੀ ਨਹੀਂ ਹੈ..................

**ਮਾਨਯੋਗ ਸਪੀਕਰ** : ਫਿਰ ਤੁਸੀਂ ਕਰਦੇ ਕਿਉਂ ਹੋ ? (ਹਾਸਾ)

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਅੱਜ ਦੇ ਅਖਬਾਰ ਵਿੱਚ ਆਇਆ ਹੈ ਕਿ 6 ਮੁੰਡੇ ਜੋੜਿਆਂ ਨੇ ਆਪਸ ਵਿੱਚ ਵਿਆਹ ਕਰਵਾਇਆ ਹੈ ਅਤੇ ਉਨ੍ਹਾਂ ਦੀਆਂ ਫੋਟੋਆਂ ਵੀ ਲੱਗੀਆਂ ਹਨ। ਸਾਡੇ ਅਕਾਲ ਤਖਤ ਦੇ ਜਥੇਦਾਰ ਸਾਹਿਬ ਦਾ ਵੀ ਬਿਆਨ ਜਾਰੀ ਹੋ ਗਿਆ ਹੈ ਕਿ ਇਹ ਸਭ ਗਲਤ ਹੋ ਰਿਹਾ ਹੈ ਅਤੇ ਇਸ ਦੀ ਨਿੰਦਿਆ ਕਰਨੀ ਚਾਹੀਦੀ ਹੈ। ਸਾਰੇ ਧਾਰਮਿਕ ਲੀਡਰਾਂ ਵੱਲੋਂ ਇਹ ਮਸਲਾ ਉਠਾਇਆ ਗਿਆ ਹੈ ਅਤੇ ਉਨ੍ਹਾਂ ਦੇ ਬਿਆਨ ਜਾਰੀ ਹੋਏ ਹਨ ਕਿ ਇਹ ਕੁਦਰਤ ਦੇ ਅਸੂਲ ਦੇ ਬਿਲਕੁਲ ਉਲਟ ਹੈ ਅਤੇ ਇਸ ਨਾਲ ਸਮਾਜ ਵਿੱਚ ਬਹੁਤ ਜ਼ਿਆਦਾ ਨਿਘਾਰ ਆਵੇਗਾ ਅਤੇ ਇਹ ਸਮਾਜ ਨੂੰ ਅੱਗੇ ਵਧਾਉਣ ਲਈ ਬੜਾ ਭਾਰੀ ਖਤਰਾ ਹੈ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ (ਆਵਾਜ਼ਾਂ, ਸ਼ੋਰ) ਇੱਕ ਮਿੰਟ ਮੈਂਬਰ ਸਾਹਿਬ, ਮੈਨੂੰ ਆਪਣੀ ਗੱਲ ਤਾਂ ਪੂਰੀ ਕਰ ਲੈਣ ਦਿਓ। ਹਰ ਗੱਲ ਵਿੱਚ ਤੁਸੀਂ ਮੈਨੂੰ ਰੋਕੋਗੇ ਤਾਂ ਇਹ ਠੀਕ ਨਹੀਂ ਹੈ।

**ਮਾਨਯੋਗ ਸਪੀਕਰ** : ਹਾਂ ਜੀ ਗੱਲ ਕਰ ਲੈਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੁਦਰਤ ਨੇ ਕੁਝ ਅਸੂਲ ਬਣਾਏ ਹਨ..........

**ਮਾਨਯੋਗ ਸਪੀਕਰ** : ਕੁਦਰਤ ਦਾ ਅਸੂਲ ਤਾਂ ਠੀਕ ਹੈ ਪਰ ਤੁਸੀਂ ਗੱਲ ਦੱਸੋ ਕਿ ਕੀ ਕਹਿਣੀ ਚਾਹੁੰਦੇ ਹੋ ?

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਜੋ ਹਾਈ ਕੋਰਟ ਦੀ ਰੂਲਿੰਗ ਆਈ ਹੈ, ਇਸ ਦੇ ਪ੍ਰਭਾਵ ਨੂੰ ਰੋਕਣ ਲਈ ਸਾਨੂੰ ਕੁਝ ਕਰਨਾ ਚਾਹੀਦਾ ਹੈ। ਬੇਸ਼ੱਕ ਹਾਲੇ ਤੱਕ ਇਹ ਪੰਜਾਬ ਵਿੱਚ ਲਾਗੂ ਨਹੀਂ ਹੈ ਪਰ ਅੱਗੇ ਨੂੰ ਜੇ ਇਸ ਤਰ੍ਹਾਂ ਹੁੰਦਾ ਰਿਹਾ ਤਾਂ ਪੰਜਾਬ ਵਿੱਚ ਵੀ ਲਾਗੂ ਹੋ ਜਾਵੇਗੀ। ਮੈਂ ਮੁੱਖ ਮੰਤਰੀ ਸਾਹਿਬ ਨੂੰ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਦਨ ਵੱਲੋਂ............

**ਮਾਨਯੋਗ ਸਪੀਕਰ** : ਇਹ ਤਾਂ ਜੇ ਤੁਸੀਂ ਰੈਜ਼ੋਲਿਊਸ਼ਨ ਲਿਆਉਂਦੇ ਤਾਂ ਹੀ ਕੁਝ ਹੋ ਸਕਦਾ ਸੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਰ, ਮੈਂ ਰੈਜ਼ੋਲਿਊਸ਼ਨ ਲਿਆਉਣ ਨੂੰ ਤਿਆਰ ਹਾਂ ਜੀ।

**ਮਾਨਯੋਗ ਸਪੀਕਰ** : ਜਾਂ ਤਾਂ ਤੁਸੀਂ ਰੈਜ਼ੋਲਿਊਸ਼ਨ ਲਿਆਉਂਦੇ ਅਤੇ ਫਿਰ ਉਸ ਤੇ ਸਾਰੇ ਹਾਊਸ ਦੀ ਸਹਿਮਤੀ ਜਾਂ ਰਾਇ ਹੁੰਦੀ। ਹੁਣ ਤੁਸੀਂ ਜ਼ੀਰੋ ਆਵਰ ਵਿੱਚ ਇਸ ਬਾਰੇ ਕੀ ਐਸ਼ਿਓਰੈਂਸ ਲੈਣਾ ਚਾਹੁੰਦੇ ਹੋ ?

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਦਨ ਨੂੰ, ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸਬੰਧੀ ਇੱਕ ਰੈਜ਼ੋਲਿਊਸ਼ਨ ਆਉਣਾ ਚਾਹੀਦਾ ਹੈ, ਭਾਵੇਂ ਮੈਂ ਲਿਆਵਾਂ ਜਾਂ ਸਰਕਾਰ ਵੱਲੋਂ ਆਵੇ ਜਾਂ ਆਪੋਜ਼ੀਸ਼ਨ ਵੱਲੋਂ ਆਵੇ ਪਰ ਜਿਸ ਤਰ੍ਹਾਂ ਕੱਲ੍ਹ 6 ਮੁੰਡਿਆਂ ਨੇ ਦਿੱਲੀ ਵਿੱਚ ਵਿਆਹ ਕਰਵਾਏ ਹਨ, ਇਸ ਟੈਂਡੇਂਸੀ ਨੂੰ ਨੱਥ ਪਾਉਣ ਦੀ ਲੋੜ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਹਾਂ ਜੀ, ਮੋਹਨ ਲਾਲ ਜੀ।

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂ ਇੱਕ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਅੱਜ ਦੀ ਲਿਸਟ ਵਿੱਚ 20 ਸਟਾਰਡ ਕੁਐਸਚਨ ਸਨ ਅਤੇ ਉਨ੍ਹਾਂ ਵਿੱਚੋਂ 6 ਅਨਆਂਸਰਡ ਰਹਿ ਗਏ। ਕੱਲ੍ਹ ਲਕਸ਼ਮੀ ਕਾਂਤਾ ਜੀ ਨੇ ਵੀ ਕਿਹਾ ਸੀ ਕਿ ਇੱਕ ਕੁਐਸਚਨ ਨੂੰ ਤਿਆਰ ਕਰਨ ਵਾਸਤੇ ਅਫਸਰਾਂ ਨੂੰ ਕਾਫੀ ਟਾਈਮ ਲੱਗਦਾ ਹੈ, ਕਾਫੀ ਮਿਹਨਤ ਕਰਨੀ ਪੈਂਦੀ ਹੈ। ਤੁਸੀਂ ਜਸਟਿਸ ਕਰੋ ਅਤੇ ਹਰ ਕੁਐਸਚਨ ਨੂੰ ਇੱਕੋ ਜਿਹਾ ਟਾਈਮ ਦਿਓ। ਮੈਂ ਇੱਕ ਕੁਐਸਚਨ ਪੜ੍ਹ ਕੇ ਬੜਾ ਦੁਖੀ ਜਿਹਾ ਹੋਇਆ ਹਾਂ। ਮੇਰੀ ਬੇਨਤੀ ਹੈ ਜੀ..........

**ਮਾਨਯੋਗ ਸਪੀਕਰ** : ਕੁਐਸਚਨ ਆਵਰ ਤਾਂ ਖਤਮ ਹੈ। ਬਾਕੀ ਰਹਿੰਦੇ ਕੁਐਸਚਨ ਨਿਯਮ 38 ਅਧੀਨ ਜੁਆਬ ਦਿੱਤੇ ਸਮਝੇ ਜਾਂਦੇ ਹਨ।

**ਟ੍ਰਾਂਸਪੋਰਟ ਮੰਤਰੀ** : ਜੇਕਰ ਕਿਸੇ ਨੇ ਸਪਲੀਮੈਂਟਰੀ ਕਰਨੀ ਹੈ ਜਾਂ ਐਸ਼ਿਊਰੈਂਸ ਲੈਣੀ ਹੈ, ਮੈਂ ਇੱਕ ਕੁਐਸਚਨ ਦੇਖ ਰਿਹਾ ਹਾਂ ਕਿ ਕੁਐਸਚਨ ਨੰਬਰ 1 .........

**ਮਾਨਯੋਗ ਸਪੀਕਰ** : ਨਹੀਂ ਜੀ, ਹੁਣ ਤੁਸੀਂ ਕੁਐਸਚਨ ਨੰਬਰ 1 ਦੇ ਮੁਤਲੱਕ ਕੋਈ ਗੱਲ ਨਹੀਂ ਕਰ ਸਕਦੇ। ਉਹ ਕੁਐਸਚਨ ਆਵਰ ਵਿੱਚ ਹੀ ਕਰ ਸਕਦੇ ਸੀ।

**ਟ੍ਰਾਂਸਪੋਰਟ ਮੰਤਰੀ** : ਮੇਰੀ ਬੇਨਤੀ ਹੈ ਜੀ ਕਿ ਤੁਸੀਂ ਹਰ ਕੁਐਸਚਨ ਨੂੰ ਇਕੂਅਲੀ ਟਾਈਮ ਡਿਸਟ੍ਰੀਬਿਊਟ ਕਰੋ।

**ਮਾਨਯੋਗ ਸਪੀਕਰ** : ਨਹੀਂ ਜੀ। ਟਾਈਮ ਇਕੂਅਲੀ ਡਿਸਟ੍ਰੀਬਿਊਟ ਨਹੀਂ ਹੁੰਦਾ। ਕਈ ਵਾਰ ਸਿਰਫ ਇੱਕ ਨਾਂਹ ਦੇ ਜੁਆਬ ਨਾਲ ਸੁਆਲ ਖਤਮ ਹੋ ਜਾਂਦਾ ਹੈ। ਕਈ ਵਾਰ ਉਸ ਵਿੱਚ ਕੋਈ ਸਪਲੀਮੈਂਟਰੀਆਂ ਆ ਜਾਂਦੀਆਂ ਹਨ। ਇਹ ਕੋਈ ਸਿਸਟਮ ਨਹੀਂ ਹੈ ਕਿ ਇੱਕ ਸੁਆਲ ਨੂੰ ਇੱਕ ਮਿੰਟ ਜਾਂ ਦੋ ਮਿੰਟ ਹੀ ਦਿੱਤੇ ਜਾਣ। ਹਰ ਸੁਆਲ ਦੀ ਨੇਚਰ, ਉਸਦਾ ਜੁਆਬ ਤੇ ਉਸ ਦੀ ਇੰਪਾਰਟੈਂਸ ਵੱਖਰੀ ਹੈ। ਹਾਂ ਜੀ, ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੈਰੋਸੀਨ ਆਇਲ ਪਬਲਿਕ ਡਿਸਟ੍ਰੀਬਿਊਸ਼ਨ ਦੇ ਜਰੀਏ ਬਹੁਤ ਲੰਮੇ ਅਰਸੇ ਤੋਂ ਲਾਭਪਾਤਰਾਂ ਨੂੰ ਦਿੱਤਾ ਜਾਂਦਾ ਸੀ। ਰਾਸ਼ਨ ਕਾਰਡ ਹੋਲਡਰਜ਼ ਨੂੰ ਇਹ ਦਿੱਤਾ ਜਾਂਦਾ ਸੀ। ਹੁਣ ਫੂਡ ਅਤੇ ਸਿਵਲ ਸਪਲਾਈ ਮਹਿਕਮੇ ਨੇ ਨਵਾਂ ਸਰਕੂਲਰ ਕੱਢ ਦਿੱਤਾ ਹੈ ਕਿ ਕੇਵਲ ਨੀਲੇ ਕਾਰਡ ਹੋਲਡਰਾਂ ਨੂੰ, ਜਿਨ੍ਹਾਂ ਤੇ ਮੁੱਖ ਮੰਤਰੀ ਸਾਹਿਬ ਦੀ ਫੋਟੋ ਲੱਗੀ ਹੈ ਅਤੇ ਜਿਹੜੇ ਕਰੀਬ 13-13.5 ਲੱਖ ਪਰਿਵਾਰ ਹਨ, ਉਨ੍ਹਾਂ ਨੂੰ ਹੀ ਇਹ ਦਿੱਤਾ ਜਾਵੇਗਾ ਅਤੇ ਇਸ ਦੇ ਨਾਲ ਹੀ ਉਨ੍ਹਾਂ "only B.P.L." ਵੀ ਐਡ ਕਰ ਦਿੱਤਾ ਅਤੇ "ਅੰਤੋਦਯਾ ਕਾਰਡ ਵਾਲੇ" ਐਡ ਕਰ ਦਿੱਤੇ। ਹੁਣ ਦਲੀਲ ਇਹ ਹੈ ਕਿ ਇਨ੍ਹਾਂ ਲੋਕਾਂ ਨੇ ਗੈਸ ਕੁਨੈਕਸ਼ਨ ਲੈ ਲਏ ਪਰ ਸਾਰਿਆਂ ਨੇ ਤਾਂ ਗੈਸ ਕੁਨੈਕਸਨ ਨਹੀਂ ਲਏ ਔਰ ਜੇਕਰ ਕਿਸੇ ਨੇ ਲਿਆ ਹੈ ਤਾਂ ਉਨ੍ਹਾਂ ਦਾ ਕੈਰੋਸੀਨ ਆਇਲ ਸਰਵੇ ਕਰਵਾਕੇ ਬੰਦ ਕਰ ਦਿਉ। ਲੇਕਿਨ ਜਿਹੜੇ ਗਰੀਬ ਆਦਮੀ ਹਨ, ਪਰਿਵਾਰ ਵਾਲੇ ਹਨ, ਜਿਹੜੇ ਸਟੋਵ ਦੀ ਵਰਤੋਂ ਕਰਦੇ ਹਨ ਅਤੇ ਕੈਰੋਸੀਨ ਵਰਤ ਕੇ ਆਪਣਾ ਕੰਮ ਚਲਾਉਂਦੇ ਹਨ, ਉਨ੍ਹਾਂ ਦਾ ਕੈਰੋਸੀਨ ਆਇਲ ਬੰਦ ਕਰਨਾ ਕਿਸੇ ਤਰ੍ਹਾਂ ਵੀ ਠੀਕ ਨਹੀਂ ਹੈ। ਨੀਲੇ ਕਾਰਡ ਹੋਲਡਰ ਵਾਲੇ ਜਿਹੜੇ ਹਨ, they are very doubtful, ਉਨ੍ਹਾਂ ਵਿੱਚੋਂ ਹਜ਼ਾਰਾਂ ਬੈਨੀਫਿਸ਼ਰੀ ਅਜਿਹੇ ਵੀ ਹਨ ਜਿਨ੍ਹਾਂ ਦੇ ਬੱਚੇ ਬਾਹਰ ਵੀ ਗਏ ਹੋਏ ਹਨ ਅਤੇ ਜਿਨ੍ਹਾਂ ਦੇ ਬਹੁਤ ਅੱਛੇ-ਅੱਛੇ ਮਕਾਨ ਹਨ। ਕੈਰੋਸੀਨ ਆਇਲ ਗਰੀਬਾਂ ਵਾਸਤੇ ਇਕ ਬਹੁਤ ਅੱਛੀ ਸੁਵਿਧਾ ਹੈ। ਗੌਰਮਿੰਟ ਆਫ ਇੰਡੀਆ ਨੇ ਸਬਸੀਡਾਈਜ਼ਡ ਆਇਲ ਗਰੀਬਾਂ ਨੂੰ ਦਿੱਤਾ ਹੋਇਆ ਹੈ। Please restore this kerosene oil facility to the original ration card holders. ਨੀਲੇ ਕਾਰਡ ਹੋਲਡਰ ਵਾਲਾ ਕੋਈ ਬਹੁਤਾ ਲਾਜਿਕ ਨਹੀਂ ਹੈ। ਜਿਨ੍ਹਾਂ ਕੋਲ ਗੈਸ ਕੁਨੈਕਸ਼ਨ ਹੈ, ਉਨ੍ਹਾਂ ਦਾ ਬੰਦ ਕਰ ਦਿੱਤਾ ਜਾਵੇ। ਇਹ ਤਾਂ ਇਕ ਆਮ ਸਾਧਾਰਨ ਆਦਮੀ ਦਾ ਮਸਲਾ ਹੈ।

**ਖੁਰਾਕ ਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ)** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ। ਇਸ ਤਰ੍ਹਾਂ ਲੱਗਦਾ ਹੈ ਕਿ ਇਹ ਇਸ ਵਿਸ਼ੇ ਤੇ ਮਿਸਬਰੀਵਡ ਹਨ। ਅਸੀਂ ਕੇਵਲ ਤਾਂ ਕੇਵਲ ਇਹ ਕੀਤਾ ਹੈ ਕਿ ਜਿਨ੍ਹਾਂ ਕੋਲ ਡਬਲ ਸਿਲੰਡਰ ਸੀ ਅਤੇ ਜਿਨ੍ਹਾਂ ਦਾ ਕਾਰਡ ਤੇ ਨਾਂ ਦਰਜ ਕਰਵਾਇਆ ਹੋਇਆ ਸੀ, ਉਨ੍ਹਾਂ ਨੂੰ ਹੀ ਰਿਮੂਵ ਕੀਤਾ ਹੈ ਔਰ ਨਾਲ ਦੀ ਨਾਲ ਜਿਹੜਾ ਕੈਰੋਸੀਨ ਆਇਲ ਦੀ ਵੰਡ ਦਾ ਪਰਪਜ਼ ਹੁੰਦਾ ਹੈ, ਉਹ ਇਹ ਹੈ ਕਿ ਪੂਰੇ ਦਾ ਪੂਰਾ ਸਟਾਕ ਵੰਡ ਦਿੱਤਾ ਜਾਵੇ। ਪੂਰਾ ਰਿਕਾਰਡ ਰੱਖਿਆ ਜਾਂਦਾ ਹੈ ਉਹ ਜਾਂ ਤਾਂ ਸੈਂਟਰਲੀ ਆਈਡੈਂਟੀਫਾਈਡ ਬੰਦੇ ਹਨ ਜਿਹੜੇ ਬੀ.ਪੀ.ਐਲ. ਕਾਰਡ ਹੋਲਡਰ ਹਨ ਜਾਂ ਸਟੇਟ ਆਈਡੈਂਟੀਫਾਈਡ ਹਨ ਜਿਹੜੇ ਨੀਲੇ ਕਾਰਡ ਹੋਲਡਰ ਹਨ ਜਾਂ ਦੰਗਾ ਪੀੜਤ ਹਨ ਜਾਂ ਜਿਨ੍ਹਾਂ ਕੋਲ ਡਬਲ ਸਿਲੰਡਰ ਨਾ ਹੋਵੇ, ਸਿੰਗਲ ਸਿਲੰਡਰ ਨਾ ਹੋਵੇ ਅਸੀਂ ਉਨ੍ਹਾਂ ਨੂੰ ਬੈਨੀਫਿਸ਼ਰੀ ਬਣਾਇਆ ਹੈ। ਜਿਹੜੇ 20 ਲੱਖ ਬੰਦੇ ਸੀ, ਜਿਨ੍ਹਾਂ ਨੇ ਡਬਲ ਸਿਲੰਡਰ ਲੈ ਲਏ ਸਨ ਪਰ ਕਾਰਡ ਤੇ ਸਟੈਂਪਿੰਗ ਨਹੀਂ ਕਰਵਾਈ ਸੀ, ਉਨ੍ਹਾਂ ਨੂੰ ਅਸੀਂ ਰਿਮੂਵ ਕੀਤਾ ਹੈ। ਮੈਂ ਫਿਰ ਦੱਸਦਾ ਹਾਂ ਜੀ ਕਿ ਜਿਨ੍ਹਾਂ ਕੋਲ ਗੈਸ ਸਿਲੰਡਰ ਨਹੀਂ ਹੈ, ਉਨ੍ਹਾਂ ਨੂੰ ਬੈਨੀਫਿਸ਼ਰੀ ਬਣਾਇਆ ਹੈ, ਉਨ੍ਹਾਂ ਨੂੰ ਬਿਲਕੁਲ ਰਿਮੂਵ ਨਹੀਂ ਕੀਤਾ। ਇਹ ਮਿਸਬਰੀਵਡ ਹਨ। ਜੇਕਰ ਫਿਰ ਵੀ ਕੋਈ ਕਲੈਰੀਫਿਕੇਸ਼ਨ ਦੀ ਲੋੜ ਹੈ ਤਾਂ ਇਹ ਵੈਲਕਮ ਹਨ। ਇਨ੍ਹਾਂ ਨੂੰ ਰਿਕਾਰਡ ਦਿਖਾ ਦਿਆਂਗੇ। ਇਹ ਜਦੋਂ ਮਰਜ਼ੀ ਆ ਜਾਣ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਪਿਛਲੇ ਦਿਨੀਂ ਸੈਂਟਰ ਦੀ ਸਰਕਾਰ ਵੱਲੋਂ ਆਪਣਾ ਬਜਟ ਪੇਸ਼ ਕਰਨ ਤੋਂ ਪਹਿਲਾਂ ਤੇਲ ਦੀਆਂ ਕੀਮਤਾਂ ਬਹੁਤ ਵਧਾ ਦਿੱਤੀਆਂ ਗਈਆਂ ਹਨ ਜਦਕਿ ਕੱਚੇ ਤੇਲ ਦੀਆਂ ਕੀਮਤਾਂ ਸੰਸਾਰ ਵਿੱਚ ਹੋਰ ਡਾਊਨ ਹੋ ਗਈਆਂ ਹਨ। ਬਿਜਲੀ ਦੀ ਸਾਰੇ ਹਿੰਦੁਸਤਾਨ ਵਿੱਚ ਇਕ ਬਹੁਤ ਵੱਡੀ ਸਮੱਸਿਆ ਹੈ ਔਰ ਪੰਜਾਬ ਦੇ ਕਿਸਾਨ ਤੇ ਝੋਨੇ ਦੀ ਫਸਲ ਲਾਉਣ ਕਾਰਨ ਬਹੁਤ ਵੱਡਾ ਬੋਝ ਪੈ ਰਿਹਾ ਹੈ। ਮੈਂ ਆਪ ਜੀ ਰਾਹੀਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਹਾਊਸ ਵੱਲੋਂ ਇਕ ਮਤਾ ਪਾਸ ਹੋਣਾ ਚਾਹੀਦਾ ਹੈ ਕਿ ਸਾਰੀ ਦੁਨੀਆਂ ਦੇ ਵਿੱਚ ਤੇਲ ਦੀਆਂ ਕੀਮਤਾਂ ਘਟ ਰਹੀਆਂ ਹਨ ਜਦ ਕਿ ਹਿੰਦੁਸਤਾਨ ਦੇ ਵਿੱਚ ਤੇਲ ਦੀਆਂ ਕੀਮਤਾਂ ਵਧ ਗਈਆਂ ਹਨ। ਇਸ ਕਰਕੇ ਤੇਲ ਦੀਆਂ ਕੀਮਤਾਂ ਘਟਣੀਆਂ ਚਾਹੀਦੀਆਂ ਹਨ ਤਾਂ ਕਿ ਸਾਡਾ ਜਿਹੜਾ ਕਿਸਾਨ ਹੈ, ਉਸ ਨੂੰ ਕੁਝ ਰਾਹਤ ਮਿਲ ਸਕੇ ਔਰ ਜੋ ਤੇਲ ਦੀਆਂ ਕੀਮਤਾਂ ਵਧਣ ਦੇ ਕਾਰਨ ਮਹਿੰਗਾਈ ਵੀ ਵਧੀ ਹੈ ਹਾਲਾਂਕਿ ਸਰਕਾਰ ਇਹ ਗੱਲ ਕਹਿੰਦੀ ਹੈ ਕਿ ਮਹਿੰਗਾਈ ਦੀ ਦਰ ਘਟ ਰਹੀ ਹੈ, ਪ੍ਰੰਤੂ ਮੈਂ ਸਮਝਦਾ ਹਾਂ ਕਿ ਜੇਕਰ ਤੇਲ ਦੀਆਂ ਕੀਮਤਾਂ ਵਧਾ ਦਿੱਤੀਆਂ ਗਈਆਂ ਹਨ ਤਾਂ ਮਹਿੰਗਾਈ ਕਿਵੇਂ ਨਹੀਂ ਵਧੇਗੀ। ਇਸ ਕਰਕੇ ਜਿਹੜੇ ਗਰੀਬ ਆਦਮੀ ਹਨ, ਉਨ੍ਹਾਂ ਵਾਸਤੇ ਬਹੁਤ ਵੱਡੀ ਮੁਸ਼ਕਲ ਬਣ ਰਹੀ ਹੈ।..........

**ਮਾਨਯੋਗ ਸਪੀਕਰ** : ਠੰਡਲ ਜੀ, ਮੇਰੀ ਗੱਲ ਧਿਆਨ ਨਾਲ ਸੁਣਿਓ। ਇਸ ਨਾਲ ਸਬੰਧਤ ਇਕ ਰੈਜ਼ੋਲਿਊਸ਼ਨ ਸੀ.ਐਮ. ਸਾਹਿਬ ਵੱਲੋਂ ਸਰਕਾਰੀ ਤੌਰ ਤੇ ਆ ਰਿਹਾ ਹੈ, ਇਸ ਕਰਕੇ ਤੁਸੀਂ ਬਹੁਤਾ ਟਾਈਮ ਇਸ ਤੇ ਨਾ ਲਾਓ। ਉਸ ਵੇਲੇ ਇਸ ਤੇ ਬੋਲ ਲੈਣਾ।

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਅਤੇ ਸ਼੍ਰੀ ਬ੍ਰਹਮ ਮਹਿੰਦਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

ਮੋਫਰ ਜੀ, ਹੁਣ ਜ਼ੀਰੋ ਆਵਰ ਕਾਫੀ ਹੋ ਗਿਆ ਹੈ। ਬੈਠੋ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਪੰਜਾਬ ਵਿੱਚ ਕੋਈ ਵੀ ਮੋਟਰ ਵਹੀਕਲ ਆਉਂਦੀ ਹੋਵੇ ਤਾਂ ਉਸ ਦੀ ਰਜਿਸਟ੍ਰੇਸ਼ਨ ਹੁੰਦੀ ਹੈ ਅਤੇ ਉਸ ਦੀ ਰਜਿਸਟ੍ਰੇਸ਼ਨ ਵਾਸਤੇ ਇਕ ਪ੍ਰੀ-ਰਿਕੁਆਰਮੈਂਟ ਹੈ ਕਿ ਉਸ ਗੱਡੀ ਦੀ ਇਨਸ਼ੋਰੈਂਸ ਕੀਤੀ ਜਾਵੇ। ਜਿੰਨੀਆਂ ਵੀ ਸਰਕਾਰੀ ਗੱਡੀਆਂ ਹਨ, ਤੁਹਾਡੇ ਕੋਲ ਵੀ ਸਰਕਾਰੀ ਗੱਡੀ ਹੈ, ਮੁੱਖ ਮੰਤਰੀ ਸਾਹਿਬ ਕੋਲ ਵੀ ਸਰਕਾਰੀ ਗੱਡੀ ਹੈ ਅਤੇ ਅਫਸਰ ਸਾਹਿਬਾਨ ਕੋਲ ਵੀ ਸਰਕਾਰੀ ਗੱਡੀਆਂ ਹਨ ਲੇਕਿਨ ਇਨ੍ਹਾਂ ਗੱਡੀਆਂ ਦੀ ਕੋਈ ਇਨਸ਼ੋਰੈਂਸ ਨਹੀਂ ਕੀਤੀ ਜਾਂਦੀ ਹੈ। ਇਹ ਇਸ ਤਰ੍ਹਾਂ ਨਾਲ ਇਨਸ਼ੋਰੈਂਸ ਕਰਾਏ ਬਿਨਾਂ ਗੱਡੀ ਚਲਾਉਣ ਨਾਲ ਲਾਅ ਦੀ ਵਾਇਓਲੇਸ਼ਨ ਹੋ ਰਹੀ ਹੈ। ਜੇਕਰ ਕਿਤੇ ਸਰਕਾਰੀ ਗੱਡੀ ਦਾ ਕੋਈ ਐਕਸੀਡੈਂਟ ਹੋ ਜਾਂਦਾ ਹੈ ਤਾਂ ਸਰਕਾਰ ਦੇ ਡਰਾਈਵਰ ਤੇ 10 ਲੱਖ, 15 ਲੱਖ ਰੁਪਿਆ ਦੇਣ ਦਾ ਕੰਪਨਸੇਸ਼ਨ ਦਾ ਕੇਸ ਪੈ ਜਾਂਦਾ ਹੈ। ਸਾਡੇ ਮੁਲਾਜ਼ਮਾਂ ਨੂੰ ਇਹ ਭੁਗਤਣਾ ਨਾ ਪਵੇ, ਇਸ ਵਾਸਤੇ ਇਸ ਤਰ੍ਹਾਂ ਦਾ ਕੋਈ ਕਾਨੂੰਨ ਲਿਆਂਦਾ ਜਾਵੇ। ਇਹ ਇਨਸ਼ੋਰੈਂਸ ਕਿਉਂ ਨਹੀਂ ਕਰਵਾਈ ਜਾਂਦੀ, ਕਨਸਰਨਡ ਮਨਿਸਟਰ ਸਾਹਿਬ ਇਸ ਦਾ ਜਵਾਬ ਦੇਣ ਤਾਂ ਕਿ ਇਸ ਗੱਲ ਨੂੰ ਸਟਰੀਮ ਲਾਈਨ ਕੀਤਾ ਜਾਵੇ। ਜੇਕਰ ਆਮ ਪਬਲਿਕ ਵਾਸਤੇ ਰਜਿਸਟਰੇਸ਼ਨ ਕਰਾਉਣ ਵਾਸਤੇ ਇੰਸ਼ੋਰੈਂਸ ਕਰਾਉਣੀ ਜ਼ਰੂਰੀ ਹੈ ਤਾਂ ਸਰਕਾਰੀ ਤੌਰ ਤੇ ਇਹ ਜ਼ਰੂਰੀ ਕਿਉਂ ਨਹੀਂ, ਸਰਕਾਰੀ ਗੱਡੀਆਂ ਵਾਸਤੇ ਇਸ ਦੀ ਜ਼ਰੂਰਤ ਕਿਉਂ ਨਹੀਂ ? ਇਸ ਦਾ ਬੋਝ ਸਰਕਾਰੀ ਡਰਾਈਵਰਾਂ ਤੇ ਪੈਂਦਾ ਹੈ। ਪਲੀਜ਼ ਇਸ ਨੂੰ ਸਟਰੀਮ-ਲਾਈਨ ਕੀਤਾ ਜਾਵੇ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਪੁਆਇੰਟ ਆਫ ਆਰਡਰ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਅੱਜ ਆਫਟਰਨੂਨ ਵੀ ਸੈਸ਼ਨ ਹੈ, ਉਸ ਵਾਸਤੇ ਵੀ ਕੋਈ ਮਸਲਾ ਬਚਾ ਕੇ ਰੱਖ ਲਵੋ। (ਹਾਸਾ) ਬੈਠੋ।

(ਇਕ ਆਵਾਜ਼ : ਲਾਅ ਐਂਡ ਆਰਡਰ ਤੇ ਕਹਿਣਾ ਹੈ।)

ਕੀ ਆਫਟਰਨੂਨ ਸੈਸ਼ਨ ਵਿਚ ਲਾਅ ਐਂਡ ਆਰਡਰ ਤੇ ਕਿਹਾ ਨਹੀਂ ਜਾ ਸਕਦਾ ? ਆਫਟਰਨੂਨ ਵੀ ਸੈਸ਼ਨ ਹੈ। ਮੋਫਰ ਜੀ, ਪਲੀਜ਼ ਬੈਠੋ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਇਸ ਸਬੰਧੀ ਕਲੈਰੀਫਿਕੇਸ਼ਨ ਦਿਵਾ ਦਿਓ।

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ। ਜੇ ਕਿਸੇ ਨੇ ਜਵਾਬ ਦੇਣਾ ਹੋਵੇ ਤਾਂ ਉਹ ਦੇ ਸਕਦਾ ਹੈ। ਤੁਹਾਡਾ ਪੁਆਇੰਟ ਰਿਕਾਰਡ ਤੇ ਆ ਗਿਆ ਹੈ। ਤੁਸੀਂ ਬੈਠੋ ਪਲੀਜ਼।

ਹੁਣ ਅਗਲੀ ਆਈਟਮ ਲੈਂਦੇ ਹਾਂ। ਧਿਆਨ ਦਿਵਾਊ ਮਤਾ।

---

## CALL ATTENTION NOTICE UNDER RULE 66

(ਕ੍ਰਮ ਨੰ: 11)

**ਕੈਪਟਨ ਬਲਬੀਰ ਸਿੰਘ ਬਾਠ** : ਸਰ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਕਿ ਹਿਮਾਚਲ ਸੂਬੇ ਨਾਲ ਸਬੰਧਿਤ ਕੁਝ ਇੰਡਸਟ੍ਰੀਜ਼ ਚਲ ਰਹੀਆਂ ਹਨ ਜੋ ਕਿ ਬਿਨ੍ਹਾਂ ਸਾਫ ਕੀਤੇ ਕੈਮੀਕਲ ਆਪਣੀ ਧਰਤੀ ਵਿੱਚ ਛੱਡਦੇ ਹਨ, ਪਰ ਧਰਤੀ ਹੇਠ ਰਿਸ-ਰਿਸ ਕੇ ਪੰਜਾਬ ਦੇ ਪਿੰਡਾਂ ਤੇ ਘਾਤਕ ਅਸਰ ਕਰਦੇ ਹਨ ਤੇ ਜਾਂ ਫਿਰ ਸਰਸਾ ਨਦੀ ਵਿੱਚ ਅਜਿਹੇ ਕੈਮੀਕਲ ਆਉਣ ਨਾਲ, ਪੰਜਾਬ ਦੇ ਪਾਣੀਆਂ ਅਤੇ ਵਾਤਾਵਰਣ ਤੇ ਘਾਤਕ ਅਸਰ ਹੋ ਰਿਹਾ ਹੈ ਜਿਸਨੂੰ ਫੌਰੀ ਰੋਕਿਆ ਜਾਣਾ ਜ਼ਰੂਰੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

ਸਪੀਕਰ ਸਾਹਿਬ, ਇਹ ਬੜੀ ਗੰਭੀਰ ਸਮੱਸਿਆ ਹੈ । ਇਨ ਫੈਕਟ ਪਿਛਲੇ ਸਮੇਂ ਵਿਚ ਵੀ ਇਸ ਹਾਉਸ ਵਿਚ ਇਸ ਤੇ ਵੱਖ-ਵੱਖ ਢੰਗ ਨਾਲ ਚਰਚਾ ਹੋਈ ਹੈ। ਆਪਾਂ ਸਾਰੇ ਜਾਣਦੇ ਹਾਂ ਕਿ ਇਹ ਹਕੀਕਤ ਹੈ ਕਿ ਹਿਮਾਚਲ ਸਾਡਾ ਗੁਆਂਢੀ ਸੂਬਾ ਹੈ, ਪਹਾੜੀ ਇਲਾਕਾ ਹੈ, ਉਚੇ ਥਾਂ ਤੇ ਹੈ। ਉਥੇ ਨਾਲਾਗੜ੍ਹ ਅਤੇ ਬੱਦੀ ਵਿਖੇ ਉਦਯੋਗਿਕ ਖੇਤਰ ਬਣੇ ਹੋਏ ਹਨ ਅਤੇ ਤਕਰੀਬਨ 2000 ਉਦਯੋਗਿਕ ਇਕਾਈਆਂ ਹਨ। ਇਸ ਸਾਰੀ ਇੰਡਸਟਰੀ ਦਾ ਅਣਸੋਧਿਆ ਅਤੇ ਕੈਮੀਕਲ ਵਾਲਾ ਪਾਣੀ ਬਿਨਾਂ ਕਿਸੇ ਚੈੱਕ ਦੇ ਨਾਲਿਆਂ ਰਾਹੀਂ ਸਰਸਾ ਨਦੀ ਵਿਚ ਦਾਖਲ ਹੋ ਕੇ ਫਿਰ ਸਤਲੁਜ ਦਰਿਆ ਵਿੱਚ ਪੈਂਦਾ ਹੈ ਅਤੇ ਇਹ ਅੱਧੇ ਤੋਂ ਵੱਧ ਪੰਜਾਬ ਤੇ ਅਸਰ ਕਰਦਾ ਹੈ। ਮਨੁੱਖਾਂ ਦੇ ਨਾਲ ਜੀਵ-ਜੰਤੂਆਂ ਤੇ ਵੀ ਇਹ ਮਾੜਾ ਅਸਰ ਕਰਦਾ ਹੈ। ਇਹ ਬੜੀ ਗੰਭੀਰ ਸਮੱਸਿਆ ਹੈ। ਅਗਲੀ ਸਮੱਸਿਆ ਹੈ ਕਿ ਇਹ ਗੰਦਾ ਕੈਮੀਕਲ ਵਾਲਾ ਪਾਣੀ ਰਿਸ ਰਿਸ ਕੇ ਧਰਤੀ ਵਿਚ ਜਾ ਰਿਹਾ ਹੈ। ਜਦੋਂ ਵੀ ਕਦੀ ਉਸ ਧਰਤੀ ਤੋਂ ਉਹ ਪਾਣੀ ਬਾਹਰ ਆਵੇਗਾ ਜਾਂ ਕੱਢਿਆ ਜਾਵੇਗਾ ਤਾਂ ਉਹ ਪੰਜਾਬ ਤੇ ਬੜਾ ਘਾਤਕ ਅਸਰ ਕਰੇਗਾ, ਜੀਵ-ਜੰਤੂਆਂ ਅਤੇ ਲੋਕਾਂ ਉਤੇ ਬੜਾ ਹੀ ਮਾਰੂ ਅਸਰ ਕਰੇਗਾ। ਹਿਮਾਚਲ ਪ੍ਰਦੇਸ਼ ਸਾਡਾ ਗੁਆਂਢੀ ਸੂਬਾ ਹੈ ਅਤੇ ਸਾਡੇ ਆਪਸੀ ਸਬੰਧ ਚੰਗੇ ਹਨ। ਜਿਥੇ ਇਸ ਦਾ ਜਵਾਬ ਦਿੱਤਾ ਜਾਵੇਗਾ, ਉਥੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਜ਼ਾਤੀ ਤੌਰ ਤੇ ਇਸ ਮਸਲੇ ਨੂੰ ਉਸ ਸਰਕਾਰ ਨਾਲ ਉਠਾਉਣ ਤਾਂ ਜੋ ਇਸ ਗੰਭੀਰ ਮਸਲੇ ਤੇ ਕਾਬੂ ਪਾਇਆ ਜਾ ਸਕੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਰਾਜ ਸਰਕਾਰ, ਹਿਮਾਚਲ ਪ੍ਰਦੇਸ਼ ਦੀਆਂ ਕੁਝ ਸਨੱਅਤਾਂ ਵੱਲੋਂ ਸਰਸਾ ਨਦੀ ਵਿੱਚ ਪਾਏ ਜਾਣ ਵਾਲੇ ਪ੍ਰਦੂਸ਼ਿਤ ਪਾਣੀ ਕਾਰਨ ਰਾਜ ਦੇ ਵਾਤਾਵਰਣ ਤੇ ਪੈਣ ਵਾਲੇ ਮਾੜੇ ਅਸਰ ਬਾਰੇ ਚੰਗੀ ਤਰ੍ਹਾਂ ਸੁਚੇਤ ਹੈ। ਸਰਸਾ ਨਦੀ ਵਿੱਚ ਇਹ ਪ੍ਰਦੂਸ਼ਿਤ ਪਾਣੀ ਹਿਮਾਚਲ ਪ੍ਰਦੇਸ਼ ਦੇ ਨਾਲਾਗੜ੍ਹ ਜ਼ਿਲ੍ਹੇ ਅਧੀਨ ਪੈਂਦੇ ਢੇਰੋਵਾਲ ਅਤੇ ਬੀੜ ਪਲਾਸੀ ਪਿੰਡਾਂ ਵਿੱਚ ਲੱਗੀਆਂ ਕੁਝ ਸਨੱਅਤਾਂ ਵੱਲੋਂ ਪਾਇਆ ਜਾ ਰਿਹਾ ਹੈ। ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਸਰਸਾ ਨਦੀ ਦੇ ਪਾਣੀ ਦੇ ਨਮੂਨੇ ਮਿਤੀ 5 ਮਈ, 2009 ਨੂੰ ਲਏ ਗਏ ਸਨ। ਇਨ੍ਹਾਂ ਦੀ ਟੈਸਟ ਰਿਪੋਰਟ ਤੋਂ ਇਹ ਪਤਾ ਲੱਗਦਾ ਹੈ ਕਿ ਪਾਣੀ ਵਿੱਚ ਸਨੱਅਤਾਂ ਦਾ ਪ੍ਰਦੂਸ਼ਿਤ ਪਾਣੀ ਆ ਰਿਹਾ ਹੈ। ਸਰਸਾ ਨਦੀ ਦੇ ਪਾਣੀ ਦੇ ਨਮੂਨੇ

ਮਿਤੀ 3 ਜੁਲਾਈ, 2009 ਨੂੰ ਮੁੜ ਲਏ ਗਏ ਹਨ ਤਾਂ ਇਨ੍ਹਾਂ ਦੀ ਟੈਸਟ ਰਿਪੋਰਟ ਦੇ ਨਤੀਜੇ ਨਿਰਧਾਰਤ ਹੱਦਾਂ ਤੋਂ ਵੱਧ ਹਨ।

ਪੰਜਾਬ ਸਰਕਾਰ/ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਇਹ ਮਾਮਲਾ ਹਿਮਾਚਲ ਪ੍ਰਦੇਸ਼ ਸਰਕਾਰ ਅਤੇ ਹਿਮਾਚਲ ਪ੍ਰਦੇਸ਼ ਪ੍ਰਦੂਸ਼ਣ ਰੋਕਥਾਮ ਬੋਰਡ ਨਾਲ ਉਠਾਇਆ ਗਿਆ ਹੈ ਤਾਂ ਜੋ ਉਹਨਾਂ ਦੀਆਂ ਸਨੱਅਤਾਂ ਵੱਲੋਂ ਸਰਸਾ ਨਦੀ ਵਿੱਚ ਪਾਏ ਜਾ ਰਹੇ ਪ੍ਰਦੂਸ਼ਿਤ ਪਾਣੀ ਨੂੰ ਰੋਕਿਆ ਜਾ ਸਕੇ ਅਤੇ ਰਾਜ ਦੇ ਵਾਤਾਵਰਣ ਨੂੰ ਇਸ ਮਾੜੇ ਅਸਰ ਤੋਂ ਬਚਾਇਆ ਜਾ ਸਕੇ। ਮੇਰੇ ਵੱਲੋਂ ਮੁੱਖ ਮੰਤਰੀ ਹਿਮਾਚਲ ਪ੍ਰਦੇਸ਼ ਨੂੰ ਇਸ ਮੁੱਦੇ ਤੇ ਪੱਤਰ ਵੀ ਲਿਖਿਆ ਗਿਆ ਹੈ। ਇਹ ਮਸਲਾ ਕੇਂਦਰੀ ਪ੍ਰਦੂਸ਼ਣ ਰੋਕਥਾਮ ਬੋਰਡ ਨਾਲ ਵੀ ਉਠਾਇਆ ਗਿਆ ਹੈ।

**ਕੈਪਟਨ ਬਲਬੀਰ ਸਿੰਘ ਬਾਠ :** ਧੰਨਵਾਦ, ਕੋਈ ਸਵਾਲ ਨਹੀਂ ਜੀ।

---

## LEGISLATIVE BUSINESS

### (i) THE EAST PUNJAB MINISTERS' SALARIES (AMENDMENT) BILL, 2009

**ਮਾਨਯੋਗ ਸਪੀਕਰ :** ਅਗਲੀ ਆਈਟਮ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ। ਮਾਨਯੋਗ ਮੁੱਖ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਸ਼੍ਰੀ ਬ੍ਰਹਮ ਮਹਿੰਦਰਾ :** ਪੁਆਇੰਟ ਆਫ ਆਰਡਰ, ਸਰ।

**ਮਾਨਯੋਗ ਸਪੀਕਰ :** ਇਸਦੇ ਨਾਲ ਤਾਅਲੁੱਕ ਰੱਖਦਾ ਹੈ ?

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਦੋ ਬਿਲ ਡਲਿਵਰ ਹੋਏ ਹਨ.......

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ ਲਈ ਖੜ੍ਹੇ ਹਨ। ਉਨ੍ਹਾਂ ਨੂੰ ਪੇਸ਼ ਕਰ ਲੈਣ ਦਿਓ।

**Chief Minister (Sardar Parkash Singh Badal) :** Sir, I beg to move for leave to introduce the East Punjab Ministers' Salaries (Amendment) Bill, 2009.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

> ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009 ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ।

> (ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਬ੍ਰਹਮ ਮਹਿੰਦਰਾ, ਪੁਆਇੰਟ ਆਫ ਆਰਡਰ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਹਾਂ ਜੀ, ਬ੍ਰਹਮ ਮਹਿੰਦਰਾ ਜੀ, ਤੁਸੀਂ ਦੱਸੋ ?

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਦੋ ਬਿਲ ਡਲਿਵਰ ਕੀਤੇ ਗਏ ਹਨ। ਇਕ ਬਿਲ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ ਦਾ ਸੋਧਨਾ ਬਿਲ ਅਤੇ ਦੂਸਰਾ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ। ਸਪੀਕਰ ਸਾਹਿਬ, ਇਸ ਮੁਲਕ ਨੂੰ ਆਜ਼ਾਦ ਹੋਏ 62 ਸਾਲ ਹੋ ਗਏ ਹਨ। ਉਦੋਂ ਈਸਟ-ਵੈਸਟ ਦੀ ਗੱਲ ਸੀ। 1947 ਵਿੱਚ ਦੇਸ਼ ਆਜ਼ਾਦ ਹੋਇਆ ਹੈ। ਹੁਣ ਜਦੋਂ ਸਾਰਾ ਕੁਝ ਇਕੱਠਾ ਹੋ ਗਿਆ ਹੈ ਅਤੇ ਇਹ ਇੱਕਲਾ ਪੰਜਾਬ ਹੀ ਰਹਿ ਗਿਆ ਹੈ ਤਾਂ ਹੁਣ ਇਹ ਈਸਟ-ਵੈਸਟ ਦੀ ਗੱਲ ਖਤਮ ਹੋਣੀ ਚਾਹੀਦੀ ਹੈ। Why not the Punjab Act ?

ਮਾਨਯੋਗ ਸਪੀਕਰ : ਇਕ ਮਿੰਟ ਲਈ ਮੇਰੀ ਗੱਲ ਸੁਣੋ। ਇਹ ਬਿਲ ਦੀ ਸੋਧਨਾ ਹੈ। ਜਿਹੜਾ ਇਸ ਨਾਮ ਤੇ ਬਿਲ ਚਲ ਰਿਹਾ ਹੈ, ਉਸ ਵਿੱਚ ਸੋਧਨਾ ਕਰਨੀ ਹੈ। ਇਸ ਵਿੱਚ ਤੁਹਾਡੀ ਸੋਧ ਵੀ ਪਾ ਦਿੰਦੇ ਹਾਂ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਈਸਟ-ਵੈਸਟ ਵਰਡ ਇਸ ਬਿਲ ਵਿਚੋਂ ਡਲੀਟ ਕਰ ਦਿੱਤਾ ਜਾਵੇ ਜੀ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਜਦੋਂ ਪਿਛਲਾ ਸੈਸ਼ਨ ਖਤਮ ਹੋਇਆ ਸੀ ਤਾਂ ਤੁਸੀਂ ਸਾਰੇ ਐਮ.ਐਲ.ਏਜ਼ ਨੂੰ ਇਕ ਐਸ਼ਿਉਰੈਂਸ ਦਿੱਤੀ ਸੀ। ਹੁਣ ਜਦੋਂ ਮੰਤਰੀਆਂ ਦੀ ਗੱਲ ਆਈ ਹੈ ਤਾਂ ਐਮ.ਐਲ.ਏਜ਼. ਦਾ ਵੀ ਨਾਲ ਹੀ ਕਰ ਦਿਓ ਜੀ।

ਮਾਨਯੋਗ ਸਪੀਕਰ : ਪਹਿਲਾਂ ਇਹ ਤਾਂ ਕਰ ਲੈਣ ਦਿਓ।

ਗੱਲ ਤਾਂ ਠੀਕ ਹੈ। ਮੈਂ ਵੀ ਤੁਹਾਡੇ ਨਾਲ ਦਾ ਹੀ ਹਾਂ। ਬੈਠੋ। ਪਲੀਜ਼, ਬੈਠ ਜਾਓ। ਜਾਂਚ ਸਿੱਖ ਲਓ ਬੈਠਣ ਦੀ।

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009 ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ। (ਵਿਘਨ)

*ਪ੍ਰਸਤਾਵ ਪ੍ਰਵਾਨ ਹੋਇਆ।*

ਸਰਦਾਰ ਅਵਤਾਰ ਸਿੰਘ ਬਰਾੜ : ਮੇਰੀ ਬੇਨਤੀ ਤਾਂ ਸੁਣ ਲਓ।

ਮਾਨਯੋਗ ਸਪੀਕਰ : ਇਹ ਹੁਣ ਅਗਲੀ ਸਟੇਜ ਤੇ ਹੈ। ਮੁੱਖ ਮੰਤਰੀ ਜੀ ਹੁਣ ਬਿਲ ਪੇਸ਼ ਕਰਨਗੇ।

**Chief Minister (Sardar Parkash Singh Badal) :** Sir, I beg to introduce the East Punjab Ministers' Salaries (Amendment) Bill, 2009.

ਮਾਨਯੋਗ ਸਪੀਕਰ : ਬਿਲ ਪੇਸ਼ ਹੋ ਗਿਆ ਹੈ। ਹੁਣ ਅਗਲਾ ਬਿਲ ਲੈਂਦੇ ਹਾਂ। (ਵਿਘਨ)

ਸਰਦਾਰ ਮੱਖਣ ਸਿੰਘ : ਪਹਿਲਾਂ ਇਸ ਤੇ ਬਹਿਸ ਤਾਂ ਕਰਵਾਓ।

ਮਾਨਯੋਗ ਸਪੀਕਰ : ਥੋੜ੍ਹਾ ਜਿਹਾ ਸਮਝਣ ਦਾ ਯਤਨ ਤਾਂ ਕਰੋ। ਗੱਲ ਸੁਣੋ। ਬਿਲ ਪੇਸ਼ ਹੋਇਆ ਹੈ। ਅਜੇ ਬਿਲ ਜਿਹੜਾ ਹੈ, ਇਹ ਇੰਟਰੋਡਿਊਸ ਹੀ ਹੋਇਆ ਹੈ। 11 ਤਾਰੀਖ ਨੂੰ ਇਸ ਤੇ ਬਹਿਸ ਹੋਣੀ ਹੈ।

ਅਗਲਾ ਬਿਲ । ਹੁਣ ਮਾਨਯੋਗ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨਗੇ।

## (ii) THE SALARIES AND ALLOWANCES OF DEPUTY MINISTERS, PUNJAB (AMENDMENT) BILL, 2009

**Chief Minister (Sardar Parkash Singh Badal) :** Sir, I beg to move for leave to introduce the Salaries and Allowances of Deputy Ministers, Punjab (Amendment) Bill, 2009.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ, 2009 ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ, 2009 ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਮਾਨਯੋਗ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**Chief Minister (Sardar Parkash Singh Badal) :** Sir, I beg to introduce the Salaries and Allowances of Deputy Ministers, Punjab (Amendment) Bill, 2009.

**ਮਾਨਯੋਗ ਸਪੀਕਰ :** ਬਿਲ ਪੇਸ਼ ਹੋ ਗਿਆ ਹੈ। ਅਗਲੀ ਆਈਟਮ।

**ਸਰਦਾਰ ਸੋਹਣ ਸਿੰਘ ਠੰਡਲ :** ਐਮ.ਐਲ.ਏਜ਼. ਦੇ ਬਾਰੇ ਵੀ ਵਿਚਾਰ ਕਰਨੀ ਚਾਹੀਦੀ ਹੈ ਜੀ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਤੁਸੀਂ ਅਵਾਜ਼ ਸੁਣ ਲਈ ਹੋਣੀ ਹੈ।

**ਮਾਨਯੋਗ ਸਪੀਕਰ :** ਅਵਾਜ਼ ਤਾਂ ਬੜੇ ਚਿਰ ਦੀ ਸੁਣਦਾ ਹਾਂ। ਮੇਰੀ ਗੱਲ ਸੁਣ ਲਓ। ਫਿਰ ਤੁਹਾਨੂੰ ਨਾ ਉਠਣਾ ਪਵੇ। ਕੱਲ੍ਹ ਆਪਾਂ ਜਨਰਲ ਪਰਪਜਿਜ਼ ਕਮੇਟੀ ਦੀ ਮੀਟਿੰਗ ਵਿੱਚ ਬੈਠਾਂਗੇ। ਉਸ ਦੇ ਵਿੱਚ ਐਮ.ਐਲ.ਏਜ਼. ਦੇ ਮੁਤੱਲਕ ਬਿੱਲ ਇੰਟਰੋਡਿਊਸ ਹੋਣਾ ਹੈ। ਐਫ.ਐਮ. ਸਾਹਿਬ ਨਾਲ ਗੱਲ ਹੋ ਗਈ ਹੈ ਅਤੇ ਐਮ.ਐਲ.ਏਜ਼. ਵੱਲੋਂ ਸੀ.ਐਮ. ਸਾਹਿਬ ਨਾਲ ਕਮੇਟੀ ਦੀ ਮੀਟਿੰਗ ਵਿੱਚ ਇਹ ਗੱਲ ਸਾਹਮਣੇ ਆਈ ਸੀ। ਕੱਲ੍ਹ ਆਪਾਂ ਜਨਰਲ ਪਰਪਜਿਜ਼ ਕਮੇਟੀ ਦੀ ਮੀਟਿੰਗ ਕਰਾਂਗੇ ਅਤੇ ਫਿਰ ਮੈਂਬਰਜ਼ ਦਾ ਬਿੱਲ ਆਏਗਾ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ.........

**ਮਾਨਯੋਗ ਸਪੀਕਰ** : ਇਸ ਦੇ ਮੁਤਲਕ ਹੋਰ ਕੋਈ ਗੱਲ ਰਹਿ ਗਈ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਤੁਹਾਡੀ ਪ੍ਰਧਾਨਗੀ ਦੇ ਥੱਲੇ ਚਾਰ ਵਾਰ ਮੀਟਿੰਗ ਹੋ ਚੁੱਕੀ ਹੈ।

**ਮਾਨਯੋਗ ਸਪੀਕਰ** : ਜੇ ਆਪਾਂ............

**ਸਰਦਾਰ ਅਵਤਾਰ ਸਿੰਘ ਬਰਾੜ** : ਇੱਕ ਮਿੰਟ ਮੈਂ ਗੱਲ ਕਰਨੀ ਹੈ, ਮੈਂ ਕਿਹੜਾ ਮੋਫਰ ਸਾਹਿਬ ਵਾਂਗ ਰੌਲਾ ਪਾਉਣਾ ਹੈ। ਉਨ੍ਹਾਂ ਮੀਟਿੰਗਾਂ ਵਿੱਚ ਐਫ.ਐਮ. ਸਾਹਿਬ ਸ਼ਾਮਿਲ ਹੁੰਦੇ ਸਨ ਔਰ ਇਹ ਤਾਇਆ ਜੀ ਨੂੰ ਮਨਾ ਆਉਂਦੇ ਹਨ, ਆਪਾਂ ਉਸ ਗੱਲ ਤੇ ਪਹਿਰਾ ਦੇ ਦਿੰਦੇ ਹਾਂ। ਇਥੇ ਐਫ.ਐਮ. ਸਾਹਿਬ ਨੇ ਐਸ਼ਿਉਰੈਂਸ ਦਿੱਤੀ ਹੈ। ਇਹ ਐਸ਼ਿਉਰੈਂਸ ਦਾ ਇਸ਼ੂ ਬਣਦਾ ਹੈ।.....(ਵਿਘਨ).........

**ਮਾਨਯੋਗ ਸਪੀਕਰ** : ਫਿਰ ਮੈਂ ਐਫ.ਐਮ. ਸਾਹਿਬ ਨੂੰ ਸੱਦ ਲੈਂਦਾ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਤੁਹਾਡੇ ਹੱਥ ਮਜ਼ਬੂਤ ਕਰ ਰਿਹਾ ਹਾਂ। ਤੁਹਾਡੀ ਗੱਲ ਵੀ ਨਹੀਂ ਸੁਣੀ ਜਾਂਦੀ। ਇਸ ਨੂੰ ਤੁਸੀਂ ਦੂਜੇ ਪਾਸੇ ਨਾ ਲੈ ਕੇ ਜਾਣਾ। ਤੁਸੀਂ ਜਨਰਲ ਪਰਪਜਿਜ਼ ਕਮੇਟੀ ਮੀਟਿੰਗ ਵਿੱਚ ਕਿੰਨੀ ਵਾਰ ਕਿਹਾ ਹੈ ਕਿ ਮੈਂ ਕਰਵਾ ਦੇਵਾਂਗਾ। ਤੁਹਾਡੀ ਐਸੀ ਕੀ ਮਜਬੂਰੀ ਹੈ, ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਜਿਸ ਵੇਲੇ ਪ੍ਰਸਤਾਵ ਕਰਦੇ ਹਾਂ.........(ਵਿਘਨ).....

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) (ਬੈਠੇ-ਬੈਠੇ)** : ਕੋਈ ਜਨਤਾ ਦੀ ਗੱਲ ਵੀ ਕਰੋ।

**ਸਰਦਾਰ ਅਵਤਾਰ ਸਿੰਘ ਬਰਾੜ** : ਜਨਤਾ ਦੀ ਗੱਲ ਤੁਸੀਂ ਬਹੁਤ ਕਰਦੇ ਹੋ। ਸਪੀਕਰ ਸਾਹਿਬ, ਲੋਕ ਜਾਣਦੇ ਹਨ ਕਿ ਜਨਤਾ ਦੀ ਗੱਲ ਕੌਣ ਕਰਦਾ ਹੈ। ਆਪਣੇ ਮੂਹੋਂ ਮੀਆਂ ਮਿਠੂ ਬਣਨਾ.........(ਵਿਘਨ)................

**ਮਾਨਯੋਗ ਸਪੀਕਰ** : ਮੈਂ ਤੁਹਾਡੀ ਗੱਲ ਦੇ ਨਾਲ ਸਹਿਮਤ ਹਾਂ, ਬੈਠੋ।(ਵਿਘਨ)........

**ਸਰਦਾਰ ਅਵਤਾਰ ਸਿੰਘ ਬਰਾੜ** : ਆਪਣੇ ਆਪ ਨੂੰ ਕਹਿਣਾ ਕਿ ਮੈਂ ਹੀ ਹਾਂ ਚੰਗੀ ਗੱਲ ਨਹੀਂ....(ਵਿਘਨ)........

**ਮਾਨਯੋਗ ਸਪੀਕਰ** : ਮੇਰੀ ਗੱਲ ਤਾਂ ਸੁਣ ਲਓ। ਮੈਂ ਤੁਹਾਡੇ ਮਤਲਬ ਦੀ ਗੱਲ ਕਰ ਰਿਹਾ ਹਾਂ, ਫਿਰ ਜੇ ਕੋਈ ਗੱਲ ਰਹਿ ਜਾਵੇ ਤਾ ਦੱਸ ਦੇਣਾ। ਜਦੋਂ ਜਨਰਲ ਪਰਪਜਿਜ਼ ਕਮੇਟੀ ਦੀ ਮੀਟਿੰਗ ਹੋਈ ਸੀ ਤਾਂ ਉਸ ਦੇ ਵਿੱਚ ਐਫ.ਐਮ. ਹਾਜ਼ਰ ਸਨ, ਪਾਰਲੀਮੈਂਟਰੀ ਮਨਿਸਟਰ ਹਾਜ਼ਰ ਸਨ ਅਤੇ ਬਾਕੀ ਮੈਂਬਰ ਸਾਹਿਬਾਨ ਵੀ ਹਾਜ਼ਰ ਸਨ। ਪਿੱਛੇ ਜਿਹੜਾ ਪਾਸ ਕੀਤਾ ਗਿਆ ਹੈ, ਉਹ ਮੈਂ ਇਨ੍ਹਾਂ ਨੂੰ ਸੱਦ ਕੇ ਦੇ ਦਿੰਦਾ ਹਾਂ, ਉਸ ਦੇ ਮੁਤਾਬਿਕ ਬਿੱਲ ਲੈ ਆਉਂਦੇ ਹਾਂ ਔਰ ਜੇ ਕੋਈ ਕਾਂਟ-ਛਾਂਟ ਕਰਨੀ ਹੋਵੇ ਤਾਂ ਕਰ ਲਵਾਂਗੇ। ਜਨਰਲ ਪਰਪਜਿਜ਼ ਕਮੇਟੀ ਦੀਆਂ ਰਿਕੁਮੈਂਡੇਸ਼ਨਜ਼ ਮੈਂ ਦੇ ਦਿੰਦਾ ਹਾਂ। ਹੋਰ ਦੱਸੋ।

**ਸਰਦਾਰ ਅਵਤਾਰ ਸਿੰਘ ਬਰਾੜ** : ਤੁਹਾਡੇ ਸਾਹਮਣੇ ਐਫ.ਐਮ. ਸਾਹਿਬ ਕਹਿੰਦੇ ਹਨ ਕਿ ਜਨਤਾ ਦੀ ਗੱਲ ਕਰੋ। ਤੁਹਾਡੇ ਸਾਹਮਣੇ ਜਿਹੜੇ ਐਮ.ਐਲ.ਏ. ਹਨ, ਇਹ ਜਨਤਾ ਦੇ ਨੁਮਾਇੰਦੇ ਹਨ। ਨਾ ਇਹ ਜਨਤਾ ਵਿੱਚ ਰਹਿੰਦੇ ਹਨ ਔਰ ਨਾ ਇਨ੍ਹਾਂ ਨੂੰ ਜਨਤਾ ਵਾਲੀਆਂ ਮਜਬੂਰੀਆਂ ਹਨ। ਸਾਰੇ ਇਨ੍ਹਾਂ ਦੀ ਆਰਥਿਕ ਹਾਲਤ ਜਾਣਦੇ ਹਨ। ਇਹ ਸੋਨੇ ਦਾ ਚਮਚਾ ਮੂੰਹ ਵਿੱਚ ਲੈ ਕੇ ਜੰਮੇ ਹਨ।ਅਸੀਂ ਤਾਂ ਸਾਧਾਰਣ ਆਦਮੀ ਹਾਂ।....(ਵਿਘਨ)....ਨਾ ਇਨ੍ਹਾਂ ਵਾਂਗ ਅਸੀਂ ਜੰਮੇ ਹਾਂ, ਨਾ ਸਾਡੇ ਕੋਲ ਖਾਨਦਾਨੀ ਮੁਰੱਬੇ ਹਨ। ਇਸ ਕਰਕੇ ਆਪਣੇ ਆਪ ਕਹੀ ਜਾਣਾ ਕਿ ਜਨਤਾ ਦੀ ਗੱਲ ਕਰੋ, ਠੀਕ ਨਹੀਂ ਲੱਗਦੀ। ਜਨਤਾ ਜਾਣਦੀ ਹੈ। ਉਹ ਸਾਰਾ ਕੁਝ ਜਾਣਦੀ ਹੈ। .........(ਵਿਘਨ)......ਇਨ੍ਹਾਂ ਦੇ ਪੈਰਾਂ ਥੱਲੇ ਬਟੇਰਾ ਆਇਆ ਹੋਇਆ ਹੈ.........(ਵਿਘਨ).........

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਬਜਟ ਤੇ ਬਹਿਸ ਹੋਣੀ ਹੈ। 45 ਮਿੰਟ ਹੋ ਗਏ ਹਨ। ਇਹ ਗੱਲ ਜਿਹੜੀ ਬਰਾੜ ਸਾਹਿਬ ਕਹਿ ਰਹੇ ਹਨ, ਇਹ ਤਾਂ ਸੋਚ ਰਹੇ ਹਨ ਕਿ ਪੈਰਾਂ ਥੱਲੇ ਬਟੇਰਾ ਆਇਆ ਹੈ। ਬਰਾੜ ਸਾਹਿਬ, ਮੈਂ ਚਾਰ ਵਾਰ ਜਿੱਤ ਕੇ ਆਇਆ ਹਾਂ। ਪੈਰਾਂ ਥੱਲੇ ਬਟੇਰਾ ਇੱਕ ਵਾਰ ਆਉਂਦਾ ਹੈ, ਚਾਰ ਵਾਰ ਨਹੀਂ।

**ਸਰਦਾਰ ਅਵਤਾਰ ਸਿੰਘ ਬਰਾੜ** : ਨਾ ਅਸੀਂ ਅਮੀਰ ਹਾਂ, ਨਾ ਸਾਡਾ ਪਿਓ ਸੀ.ਐਮ. ਸੀ, ਨਾ ਤਾਇਆ ਸੀ............(ਵਿਘਨ)............

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਗੱਲ ਜਿਹੜੀ ਹੈ, ਆਪਾਂ ਇਹ ਲਿਆਉਣਾ ਹੈ। ਇਨ੍ਹਾਂ ਨਾਲ ਗੱਲ ਹੋ ਗਈ ਹੈ। ਹੁਣ ਸਾਲ 2009-10 ਲਈ ਬਜਟ ਤੇ ਬਹਿਸ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ..............

(ਆਪੋਜ਼ੀਸ਼ਨ ਵੱਲੋਂ ਅਵਾਜ਼ਾਂ : ਗਾਗੋਵਾਲ ਜੀ ਨੂੰ ਟਾਈਮ ਦਿਓ ਜੀ।)

**ਮਾਨਯੋਗ ਸਪੀਕਰ** : ਗਾਗੋਵਾਲ ਸਾਹਿਬ, ਬੈਠੋ ਜੀ। ਕਿਉਂ ਸਿਫਾਰਸ਼ਾਂ ਕਰੀ ਜਾਂਦੇ ਹੋ, ਮੈਨੂੰ ਨਹੀਂ ਦਿੱਸਦਾ ?

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਸ਼ੇਰ ਸਿੰਘ ਗਾਗੋਵਾਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਜੋ ਕਿ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਸੀ ਦੇ ਰਿਹਾ।)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) (ਬੈਠੇ-ਬੈਠੇ)** : ਪਹਿਲਾਂ ਤੁਸੀਂ ਬਿੱਲ ਤਾਂ ਪੜ੍ਹ ਲਵੋ, ਐਵੇਂ ਬਿਨਾਂ ਪੜ੍ਹੇ ਹੀ ਬੋਲੀ ਜਾਂਦੇ ਹੋ।

---

## THE BUDGET ESTIMATES FOR THE YEAR 2009-10

## GENERAL DISCUSSION ON THE BUDGET ESTIMATES FOR THE YEAR 2009-10

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ। ਹੁਣ ਸਾਲ 2009-10 ਲਈ ਬਜਟ ਅਨੁਮਾਨਾਂ ਤੇ ਬਹਿਸ ਸ਼ੁਰੂ ਹੁੰਦੀ ਹੈ। ਹਾਂ ਜੀ, ਬੀਬੀ ਭੱਠਲ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਹੁਕਮ ਮੁਤਾਬਿਕ ਖੜ੍ਹੀ ਹੋਈ ਹਾਂ ਅਤੇ ਇਸ ਦੀਵਾਲੀਆ ਸਰਕਾਰ ਦੇ ਇੱਕ ਮਜਬੂਰ ਮੰਤਰੀ ਵੱਲੋਂ, ਜੋ ਇੱਕ ਖੋਖਲਾ ਬਜਟ, ਖਾਲੀ ਬਜਟ ਤੇ ਇੱਕ ਫਲਾਪ ਬਜਟ ਪੇਸ਼ ਕੀਤਾ ਗਿਆ ਹੈ, ਮੈਂ ਉਸ ਦਾ ਵਿਰੋਧ ਕਰਦੀ ਹਾਂ। ਮੈਂ ਉਸ ਦਿਨ ਵੀ ਕਿਹਾ ਸੀ ਕਿ ਇਹ ਸਾਰਾ ਸ਼ੇਖਚਿਲੀ ਦੇ ਸੁਪਨਿਆਂ ਵਾਲਾ ਬਜਟ ਹੈ ਔਰ ਇਹ ਸਾਬਤ ਵੀ ਹੁੰਦਾ ਹੈ ਜਿਸ ਤਰ੍ਹਾਂ ਕਿ ਮੰਤਰੀ ਜੀ ਨੇ ਬਜਟ ਦੇ ਪੰਨਾ ਨੰ: 7 ਦੇ ਉਤੇ 7 ਗੱਲਾਂ ਕਹੀਆਂ ਹਨ ਕਿ ਇਹ ਕਰਾਂਗੇ, ਉਹ ਕਰਾਂਗੇ, ਇਸ ਤਰ੍ਹਾਂ ਕਰਨਾ ਚਾਹੀਦਾ ਹੈ। ਕੀ ਇਹ ਵਾਕਿਆ ਹੀ ਸ਼ੇਖਚਿੱਲੀ ਜਾਂ ਮੁੰਗੇਰੀ ਲਾਲ ਦੋਹਾਂ ਦੇ ਵਿਚੋਂ ਕਿਸੇ ਦੀ ਗੱਲ ਕਰ ਲਵੋ, ਉਨ੍ਹਾਂ ਦੇ ਸੁਪਨੇ ਨਹੀਂ ਸਨ ? ਇਸ ਦੇ ਵਿਚ ਕਰਾਂਗੇ ਤਾਂ ਕਿਹਾ ਹੈ ਪਰ ਇਹ ਕਿਥੋਂ ਕਰਾਂਗੇ ਤੇ ਕਿਵੇਂ ਕਰਾਂਗੇ, ਇਸ ਦੇ ਬਾਰੇ ਸਾਰੇ ਬਜਟ ਦੀ ਕਾਪੀ ਵਿਚ ਕੋਈ ਜ਼ਿਕਰ ਨਹੀਂ ਕੀਤਾ ਹੋਇਆ। ਸਿਰਫ਼ ਸਬਜ਼ਬਾਗ ਹੀ ਵਿਖਾਏ ਗਏ ਹਨ। ਇਸ ਲਈ ਇਸ ਨੂੰ ਮੈਂ ਫਲਾਪ ਬਜਟ ਤੇ ਮੁੰਗੇਰੀ ਲਾਲ ਦੇ ਸੁਪਨੇ ਵਾਲਾ ਬਜਟ ਕਿਹਾ ਸੀ। ਸਪੀਕਰ ਸਾਹਿਬ, ਮੈਂ ਪਿਛਲੇ ਦਿਨਾਂ ਦੇ ਵਿੱਚ ਅਖਬਾਰਾਂ ਦੇ ਵਿੱਚ ਵੀ ਪੜ੍ਹਦੀ ਰਹੀ ਹਾਂ ਤੇ ਇਹ ਗੱਲਾਂ ਚਰਚਾ ਦੇ ਵਿਚ ਵੀ ਆਈਆਂ ਸਨ ਤੇ ਇਨ੍ਹਾਂ ਨੂੰ ਮਜਬੂਰ ਮੰਤਰੀ ਇਸ ਕਰਕੇ ਕਿਹਾ ਹੈ ਕਿ ਇਨ੍ਹਾਂ ਨੇ ਕਈ ਵਾਰ ਸਬਸਿਡੀਆਂ ਵਿਦਡਰਾਅ ਕਰਨ ਦੀ ਗੱਲ ਵੀ ਕਹੀ ਸੀ। ਫਿਰ ਇਹ ਅਖਬਾਰਾਂ ਦੇ ਵਿਚ ਗੱਲਾਂ ਆਈਆਂ ਤੇ ਇਨ੍ਹਾਂ ਨੂੰ ਰੋਕਿਆ ਗਿਆ। ਗਲ ਤੇ ਅੰਗੂਠਾ ਰੱਖਿਆ ਗਿਆ, ਆਵਾਜ਼ ਬੰਦ ਕੀਤੀ ਗਈ। ਇਨ੍ਹਾਂ ਨੇ ਕਈ ਵਾਰ ਜੋ ਮਾਲੀ ਹਾਲਤ ਮਾੜੀ ਹੈ, ਉਸ ਨੂੰ ਅੱਛੇ ਤਰੀਕੇ ਦੇ ਨਾਲ, ਪਾਜ਼ੇਟਿਵ ਤਰੀਕੇ ਦੇ ਨਾਲ ਹੱਲ ਕਰਨ ਲਈ ਗੱਲ ਕੀਤੀ। ਕੁਝ ਟੈਕਸਿਜ਼ ਦੀ ਗੱਲ ਵੀ ਕੀਤੀ। ਜੇਕਰ ਇਹ ਗੱਲਾਂ ਕਰਦੇ ਸਨ ਤਾਂ ਫਿਰ ਸਿਰਫ਼ ਗੱਲਾਂ ਹੀ ਕਰਦੇ ਸਨ। ਜੇ ਇਨ੍ਹਾਂ ਨੂੰ ਰੋਕਿਆ ਗਿਆ ਤਾਂ ਮੈਂ ਕਹਿਣਾ ਚਾਹੁੰਦੀ ਹਾਂ ਕਿ ਜੇਕਰ ਕੋਈ ਫਾਈਨਾਂਸ ਮੰਤਰੀ ਇੰਨਾ ਮਜਬੂਰ ਹੈ ਤੇ ਉਸ ਦੀ ਆਤਮਾ ਦੇ ਖਿਲਾਫ਼ ਕਲਮਾਂ ਚਲਵਾਈਆਂ ਜਾਂਦੀਆਂ ਹਨ ਤਾਂ ਉਸ ਨੂੰ ਰਹਿਣ ਦਾ ਬਿਲਕੁਲ ਕੋਈ ਹੱਕ ਨਹੀਂ ਹੈ। ਮੇਰਾ ਕਹਿਣਾ ਹੈ ਕਿ ਇਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਮਜਬੂਰੀਆਂ ਜ਼ਾਹਿਰ ਕਰਦਿਆਂ-ਕਰਦਿਆਂ ਫੌਰੀ ਤੌਰ ਤੇ ਆਪਣਾ ਅਹੁਦਾ ਆਪਣੀ ਆਤਮਾ ਦੀ ਆਵਾਜ਼ ਤੇ ਦਿਲ ਤੇ ਦਿਮਾਗ ਦੀ ਆਵਾਜ਼ ਸੁਣਦੇ ਹੋਏ, ਛੱਡ ਦੇਣਾ ਚਾਹੀਦਾ ਹੈ। (ਥੰਪਿੰਗ) ਇਨ੍ਹਾਂ ਦੀ ਹਾਲਤ ਕੀ ਹੈ? ਮੇਰੇ ਕੋਲ ਇਨ੍ਹਾਂ ਦੀ ਆਮਦਨ ਤੇ ਐਕਸਪੈਂਡੀਚਰ ਦਾ ਅਨੈਲੇਸਿਜ਼ ਹੈ। ਇਹ ਇਨ੍ਹਾਂ ਦੇ ਆਪਣੇ ਬਣਾਏ ਹੋਏ ਬਜਟ ਦੇ ਮੁਤਾਬਿਕ ਹੈ। ਇਨ੍ਹਾਂ ਨੇ ਇਸ ਬਜਟ ਵਿੱਚ ਲਿਖਿਆ ਹੈ, ਸ਼ੇਅਰ ਆਫ਼ ਸੈਂਟਰਲ ਟੈਕਸਿਜ਼ ਜਿਹੜਾ ਕਿ ਗੌਰਮਿੰਟ ਆਫ਼ ਇੰਡੀਆ ਤੋਂ ਮਿਲਦਾ ਹੈ, ਉਹ 2527.29 ਕਰੋੜ ਰੁਪਿਆ ਹੈ ਅਤੇ ਅਗਲਾ ਗਰਾਂਟ-ਇੰਨ-ਏਡ ਫਰਾਮ ਸੈਂਟਰ 2050.04 ਕਰੋੜ ਰੁਪਿਆ ਹੈ। ਅੱਗੇ ਇਨ੍ਹਾਂ ਨੇ ਸਟੇਟ ਦੇ ਆਪਣੇ ਟੈਕਸਾਂ ਦੇ ਬਾਰੇ ਦੱਸਦਿਆਂ 14 ਕਰੋੜ

ਰੁਪਿਆ ਨਾਨ-ਟੈਕਸ ਰੈਵੇਨਿਊ ਦੱਸਿਆ ਹੈ। ਇਸ ਤੋਂ ਇਲਾਵਾ ਨੀਚੇ ਇੱਕ ਹੋਰ ਲਿਖ ਦਿੱਤਾ ਹੈ, ਐਡੀਸ਼ਨਲ ਰਿਸੋਰਸਿਜ਼ ਮੋਬਾਲਾਈਜ਼ੇਸ਼ਨ 2000 ਕਰੋੜ ਰੁਪਏ । ਇਹ ਕਿਥੋਂ ਆਵੇਗਾ ਜੀ ? ਅੱਜ ਆਪਾਂ ਬਜਟ ਸੈਸ਼ਨ ਦੇ ਵਿਚ ਬੈਠੇ ਹਾਂ। ਪਹਿਲਾਂ ਤੁਸੀਂ ਚੋਰ ਮੋਰੀ ਨਾਲ ਭੱਜ ਗਏ ਕਿ ਅਸੀਂ ਵੋਟ-ਆਨ-ਅਕਾਊਂਟ ਪਾਸ ਕਰਵਾਉਣਾ ਹੈ। ਅੱਜ ਬਜਟ ਲੈ ਕੇ ਆਏ ਹੋ, ਇਸ ਦੇ ਉਤੇ ਦੋ ਦਿਨ ਬਹਿਸ ਦਾ ਸਮਾਂ ਰੱਖਿਆ ਗਿਆ ਹੈ, ਅੱਜ ਦਾ ਤੇ ਕੱਲ੍ਹ ਦਾ। ਇਸ ਦਾ ਮਾਜਰਾ ਕੀ ਹੈ, ਕੀ ਕਾਰਨ ਹੈ, ਕਿਉਂ ਭੱਜ ਰਹੇ ਹੋ? ਕਿਉਂ ਛੁਪਾ ਰਹੇ ਹੋ ? ਇਹ ਕਦੋਂ ਦੱਸੋਗੇ ਕਿ ਇਹ ਜਿਹੜਾ 2000 ਕਰੋੜ ਰੁਪਿਆ ਹੈ, ਇਹ ਕਿਥੋਂ-ਕਿਥੋਂ ਲੈ ਕੇ ਆਵੋਗੇ ? ਸਪੀਕਰ ਸਾਹਿਬ, ਵਧੀਆ ਬਜਟ ਉਹ ਹੁੰਦਾ ਹੈ ਜਿਸ ਵਿਚ ਇਹ ਕਿਹਾ ਗਿਆ ਹੋਵੇ ਕਿ ਸਾਡੀ ਇੰਨੀ ਆਮਦਨ ਹੈ ਅਤੇ ਇੰਨਾ ਸਾਡਾ ਖਰਚਾ ਹੈ। ਇਹ ਸਾਡੀ ਪਲਾਨ ਹੈ ਤੇ ਇਥੋਂ ਇੱਥੋਂ ਅਸੀਂ ਪੂਰਾ ਕਰਾਂਗੇ, ਉਹ ਇਸ ਵਿਚ ਦੱਸਿਆ ਜਾਂਦਾ ਹੈ। ਸਪੀਕਰ ਸਾਹਿਬ, ਅੱਛੀਆਂ ਸਰਕਾਰਾਂ ਲੋਨ ਵੀ ਲੈਂਦੀਆਂ ਹਨ ਲੇਕਿਨ ਉਹ ਸਰਕਾਰਾਂ ਉਸ ਲੋਨ ਨੂੰ ਡਿਵੈਲਪਮੈਂਟ ਦੇ ਕੰਮਾਂ ਦੇ ਉਤੇ, ਲੋਕਾਂ ਦੀ ਬਿਹਤਰੀ ਦੇ ਕੰਮਾਂ ਦੇ ਲਈ ਖਰਚ ਕਰਦੀਆਂ ਹਨ। ਉਨਾ ਕੁ ਕਰਜ਼ਾ ਲਵੋ ਜਿੰਨੇ ਕਰਜ਼ੇ ਦੀ ਕਿਸ਼ਤ ਮੋੜੀ ਜਾ ਸਕੇ। ਲੇਕਿਨ ਫਾਲਤੂ ਗੱਲਾਂ ਲਈ ਜੇ ਕੋਈ ਸੰਸਥਾ, ਕੋਈ ਸਰਕਾਰ ਜਾਂ ਇੰਡੀਵਿਜੂਅਲ, ਜਿਵੇਂ ਪਿੰਡਾਂ ਵਿਚ ਆਪਾਂ ਵੇਖਦੇ ਹਾਂ ਕਿ ਕੋਈ ਲੋਨ ਲੈ ਕੇ ਦਾਰੂ ਪੀ ਕੇ ਪੈਸਾ ਖਰਾਬ ਕਰੇ ਤਾਂ ਉਸ ਨੂੰ ਆਪਾਂ ਮਾੜਾ ਕਹਿੰਦੇ ਹਾਂ। ਪ੍ਰਾਪਰਟੀ, ਜਾਇਦਾਦ ਜਾਂ ਇੰਡਸਟਰੀ ਵਾਸਤੇ ਦੁਨੀਆਂ ਲੋਨ ਲੈਂਦੀ ਹੈ, ਚੰਗੇ ਕੰਮਾਂ ਵਾਸਤੇ ਲੈਂਦੀ ਹੈ। ਦੋ ਹਜ਼ਾਰ ਕਰੋੜ ਰੁਪਿਆ ਜਿਹੜਾ ਇਨ੍ਹਾਂ ਨੇ ਕਿਹਾ ਹੈ, ਉਸ ਮੁਤਾਬਿਕ ਜੋੜ ਬਣ ਗਿਆ ਟੋਟਲ ਇਨ੍ਹਾਂ ਕੋਲ 26072.34 ਕਰੋੜ ਰੁਪਏ ਅਤੇ ਟੋਟਲ ਇਨ੍ਹਾਂ ਦਾ ਜਿਹੜਾ ਖਰਚਾ ਹੈ 33,899.53 ਕਰੋੜ ਰੁਪਏ ਹੈ। ਇਹ ਟੋਟਲ 9,000 ਕਰੋੜ ਰੁਪਏ ਦਾ ਘਾਟਾ ਆਪਾਂ 2,000 ਕਰੋੜ ਰੁਪਏ ਵਿੱਚ ਪੂਰਾ ਕਰ ਰਹੇ ਹਾਂ। ਜਿਹੜਾ 9,000 ਕਰੋੜ ਰੁਪਏ ਦਾ ਘਾਟਾ ਹੈ ਇਹ ਜਦੋਂ ਵਾਈਂਡ ਅੱਪ ਕਰਨਗੇ ਤਾਂ ਕਿਰਪਾ ਕਰਕੇ ਦੱਸਣਗੇ ਕਿ ਕਿੱਥੋਂ ਇਹ ਸਾਰੇ ਰਿਸੋਰਸਿਜ਼ ਲੈ ਕੇ ਆਉਣਗੇ ? ਇਹ ਕੋਈ ਨਵਾਂ ਟੈਕਸ ਲਾਉਣਗੇ ਜਾਂ ਫਿਰ ਕੋਈ ਦੱਬਿਆ ਖ਼ਜ਼ਾਨਾ ਇਨ੍ਹਾਂ ਦੀ ਨਜ਼ਰ ਵਿੱਚ ਹੈ। ਅਸੀਂ ਇਹ ਲਾਜ਼ਮੀ ਜਾਣਨਾ ਚਾਹੁੰਦੇ ਹਾਂ। ਇਹ ਸਾਡਾ ਹੱਕ ਹੈ। ਇਸ ਬਾਰੇ ਪੂਰਾ ਹਾਊਸ ਜਾਣਨਾ ਚਾਹੁੰਦਾ ਹੈ, ਪੂਰਾ ਪੰਜਾਬ ਜਾਣਨਾ ਚਾਹੁੰਦਾ ਹੈ, ਇਸ ਦੇ ਬਾਰੇ ਇਹ ਚਾਨਣਾ ਜ਼ਰੂਰ ਪਾਉਣ। ਸਪੀਕਰ ਸਾਹਿਬ, ਅੱਗੇ ਹਮੇਸ਼ਾ ਇਸ ਤਰ੍ਹਾਂ ਦੀਆਂ ਗੱਲਾਂ ਇਹ ਕਰਦੇ ਹਨ। ਇਹ ਇਨ੍ਹਾਂ ਦੀ ਸਾਲ 2009-10 ਦੀ ਐਨੂਅਲ ਪਲਾਨ ਹੈ। ਇਨ੍ਹਾਂ ਨੇ ਇਸ ਦਾ ਸਾਈਜ਼ ਕਿੰਨਾ ਰੱਖਿਆ ਹੈ, 7,500 ਕਰੋੜ ਰੁਪਏ ਆਊਟ ਲੇਅ ਹੈ ਅਤੇ ਉਸ ਵਿੱਚ 1451 ਕਰੋੜ ਰੁਪਏ ਭਾਰਤ ਸਰਕਾਰ ਤੋਂ ਮਿਲਿਆ ਹੈ। ਇਸ ਤੋਂ ਥੱਲੇ ਦੋ ਗੱਲਾਂ ਹੋਰ, 7500 ਕਰੋੜ ਰੁਪਏ ਤੋਂ ਇਲਾਵਾ ਇਨ੍ਹਾਂ ਨੇ ਕਿਹਾ ਹੈ ਬਜਟ ਦੀ ਜਿਹੜੀ ਆਊਟ ਲੇਅ ਹੈ ਉਸ ਵਿੱਚ ਰੂਰਲ ਡਿਵੈਲਪਮੈਂਟ ਬੋਰਡ ਤੋਂ 500 ਕਰੋੜ ਰੁਪਿਆ ਲਵਾਂਗੇ। ਬੋਰਡ ਹੈ, ਬੋਰਡ ਵਿਚੋਂ ਲਿਆ ਜਾਂਦਾ ਹੈ, ਅਸੀਂ ਵੀ ਲੈਂਦੇ ਰਹੇ ਹਾਂ। ਸਾਨੂੰ ਕੋਈ ਇਤਰਾਜ਼ ਨਹੀਂ ਹੈ। ਇਤਰਾਜ਼ ਸਾਨੂੰ ਦੋ ਆਈਟਮਾਂ ਤੇ ਹੈ। ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਬੋਰਡ, (PIDB) ਤੋਂ 1500 ਕਰੋੜ ਰੁਪਿਆ ਲਿਆ ਜਾਵੇਗਾ। ਇਨ੍ਹਾਂ ਦਾ ਕੀ ਹੱਕ ਹੈ ? ਜਿਹੜੀ ਕੋਈ ਪ੍ਰਾਈਵੇਟ ਕੰਪਨੀ ਹੈ, ਪੀ.ਆਈ.ਡੀ.ਬੀ. ਸੜਕਾਂ, ਪੁਲ ਬਣਾਉਂਦੀ ਹੈ, ਉਹ ਲੋਨ ਲੈ ਕੇ ਪਤਾ ਨਹੀਂ ਕਿਵੇਂ ਪੈਸੇ ਲਿਆਉਂਦੀ ਹੈ। ਉਸ ਤੋਂ ਬਾਅਦ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਜਨਤਾ ਤੋਂ ਟੋਲ ਲੈਂਦੀ ਹੈ, ਪਤਾ ਨਹੀਂ ਕਿਵੇਂ ਕਰਦੀ ਹੈ। ਇਹ ਪੈਸਾ ਸਰਕਾਰ ਦਾ ਤਾਂ ਹੈ ਹੀ ਨਹੀਂ। ਇਹ ਪ੍ਰਾਈਵੇਟ ਸੈਕਟਰ ਦਾ ਪੈਸਾ ਹੈ। ਤੁਸੀਂ 1500 ਕਰੋੜ ਰੁਪਿਆ ਕਿਹੜੇ ਤਰੀਕੇ ਨਾਲ ਲਵੋਗੇ, ਇਹ ਇੱਕ ਨਵਾਂ ਕੰਮ ਕਰਨ ਲੱਗੇ ਹਨ। ਮੈਂ ਚਾਹਾਂਗੀ ਕਿ ਇਸ ਦੇ ਮੁਤੱਲਕ ਵੀ ਇਹ ਚਾਨਣਾ ਪਾਉਣ। ਅੱਗੇ ਇਨ੍ਹਾਂ ਨੇ ਲਿਖਿਆ ਹੈ ਕਿ 2,000 ਕਰੋੜ ਰੁਪਿਆ ਪੀ.ਐਸ.ਈ.ਬੀ. ਤੋਂ ਲਿਆ ਜਾਵੇਗਾ। ਸਾਰੀ ਦੁਨੀਆ ਜਾਣਦੀ ਹੈ ਕਿ ਅੱਜ ਬਿਜਲੀ ਬੋਰਡ ਦਾ ਕੀ ਹਸ਼ਰ ਹੈ। ਅੱਜ ਉਹ ਕਰਜ਼ਾਈ ਹੋ ਕੇ ਡਿੱਗਣ ਕਿਨਾਰੇ ਹੈ। ਅੱਜ ਜੇ ਦੇਖਿਆ ਜਾਵੇ ਤਾਂ 19,000 ਕਰੋੜ ਰੁਪਏ ਦੇ ਕਰਜ਼ੇ ਥੱਲੇ ਉਹ ਦੱਬਿਆ ਪਿਆ ਹੈ। ਉਹ ਤੁਹਾਨੂੰ ਕਿੱਥੋਂ 2,000 ਕਰੋੜ ਰੁਪਏ ਦੇ ਦੇਣਗੇ। ਉਹ ਤਾਂ ਖੁਦ ਕਰਜ਼ਾਈ ਹਨ, ਉਹ ਤਾਂ ਖੁਦ ਮੰਗਦੇ ਹਨ, ਉਨ੍ਹਾਂ ਦੀ ਆਪਣੀ ਹਾਲਤ ਇੰਨੀ ਪਤਲੀ ਹੋਈ ਪਈ ਹੈ। ਇਹ ਜਿਹੜਾ ਡਰਾਮਾ, ਖਿਲਾਰਾ ਹੈ, ਮੈਂ ਸਮਝਦੀ ਹਾਂ ਕਿ ਇਸ ਤੋਂ ਇਨ੍ਹਾਂ ਨੂੰ ਗੁਰੇਜ਼ ਕਰਨਾ ਚਾਹੀਦਾ ਹੈ। ਖੁਦ ਬਿਜਲੀ ਬੋਰਡ ਆਲਰੇਡੀ ਆਟੋਨੋਮਸ ਬਾਡੀ ਹੈ। ਉਹ ਖੁਦ ਕਰਜ਼ੇ ਥੱਲੇ ਦੱਬੀ ਪਈ ਹੈ। ਉਨ੍ਹਾਂ ਤੋਂ ਆਸ ਕਰਨੀ, ਲਿਮਟ ਤੇ ਰਕਮ ਪਾ ਦੇਣੀ, ਇਹ ਬੇਲੋੜੀ ਹੈ। ਇਸ ਤਰ੍ਹਾਂ ਦੀ ਇਨ੍ਹਾਂ ਨੂੰ ਗੱਲ ਨਹੀਂ ਕਰਨੀ ਚਾਹੀਦੀ। ਇਵੇਂ ਹੀ ਪੀ.ਆਈ.ਡੀ.ਬੀ. will be funding Rs. 1500 crores. ਇਸ ਬਾਰੇ ਮੈਂ ਪਹਿਲਾਂ ਹੀ ਕਹਿ ਚੁੱਕੀ ਹਾਂ।

ਸਪੀਕਰ ਸਾਹਿਬ, ਮੈਂ ਇਸ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਪੰਜਾਬ ਇੱਕ ਬਾਰਡਰ ਸਟੇਟ ਹੈ। ਪੰਜਾਬ ਬਾਰਡਰ ਤੇ ਵੀ ਲੜਾਈ ਲੜਦਾ ਹੈ ਅਤੇ ਖੇਤਾਂ ਵਿੱਚ ਵੀ ਅਨਾਜ ਪੈਦਾ ਕਰਕੇ ਭਾਰਤ ਸਰਕਾਰ ਨੂੰ ਦਿੰਦਾ ਹੈ। ਇਸ ਗੱਲ ਕਰਕੇ ਅਸੀਂ ਗੌਰਵ ਮਹਿਸੂਸ ਕਰਦੇ ਹਾਂ ਕਿ ਅਸੀਂ ਪੰਜਾਬ ਦੇ ਵਾਸੀ ਹਾਂ। ਮੈਂ ਸਮਝਦੀ ਹਾਂ ਕਿ ਇਸ ਦੇ ਨਾਲ ਪੱਖਪਾਤ ਹੁੰਦਾ ਰਿਹਾ ਹੈ। ਹਰ ਕੋਈ ਆਸ ਕਰਦਾ ਹੈ ਕਿ ਪੀ.ਐਮ. ਸਾਹਿਬ, ਜਿਹੜੇ ਦਿਆਨਤਦਾਰ ਇਨਸਾਨ ਹਨ, ਉਹ ਲਾਜ਼ਮੀ ਕੁਝ ਕਰਨਗੇ। ਇੰਨਾ ਅਨਾਜ ਦੇਣ ਵਾਲੇ ਪੰਜਾਬ ਨੂੰ ਜਦੋਂ ਸਾਰੇ ਕਹਿੰਦੇ ਹਨ ਕਿ ਭਾਰਤ ਦੀ ਸਰਕਾਰ ਧੱਕਾ ਕਰਦੀ ਹੈ, ਸਾਨੂੰ ਪਰਖ ਕਰਨੀ ਪਵੇਗੀ ਕਿ ਕਿਹੜੀ ਭਾਰਤ ਦੀ ਸਰਕਾਰ ? ਮੈਂ ਸਵਾਲ ਕਰਦੀ ਹਾਂ, ਪੁੱਛਣਾ ਚਾਹੁੰਦੀ ਹਾਂ ਕਿ ਐਨ.ਡੀ.ਏ. ਦੀ ਸਰਕਾਰ ਤੋਂ ਕਿੰਨਾ ਪੈਸਾ ਇਹ ਪੰਜਾਬ ਦੀ ਸਰਕਾਰ ਲੈ ਕੇ ਆਈ ਸੀ ? ਕਰਜ਼ਿਆਂ ਦਾ ਮਾਮਲਾ ਕਿੰਨਾ ਕੁ ਲੈ ਕੇ ਆਏ ? ਇਹ ਸਭ ਤੁਹਾਡੇ ਸਾਹਮਣੇ ਹੈ ਕਿ ਪੰਜਾਬ ਦੇ ਕਿਸਾਨਾਂ ਦਾ ਕਿੰਨਾ ਕਰਜ਼ਾ ਮਾਫ਼ ਕੀਤਾ, ਇਹ ਕਿੰਨਾ ਕੁ ਲੈ ਕੇ ਆਏ। ਅੱਜ ਸਾਡੀ ਯੂ.ਪੀ.ਏ. ਦੀ ਸਰਕਾਰ ਵਿੱਚ ਦਰਿਆ ਦਿਲ ਵਾਲੇ ਡਾਕਟਰ ਮਨਮੋਹਨ ਸਿੰਘ ਜੀ 'ਤੇ ਅਸੀਂ ਫ਼ਖ਼ਰ ਮਹਿਸੂਸ ਕਰਦੇ ਹਾਂ, ਗੌਰਵ ਮਹਿਸੂਸ ਕਰਦੇ ਹਾਂ। ਉਨ੍ਹਾਂ ਦੀ ਆਰਥਿਕ ਨੀਤੀ ਸਾਹਮਣੇ ਦੁਨੀਆਂ ਨੇ ਸਿਰ ਝੁਕਾਇਆ ਹੈ। ਅੱਜ ਉਸ ਦਰਵੇਸ਼ ਇਨਸਾਨ ਨੇ ਪੰਜਾਬ ਨੂੰ ਇੰਨਾ ਪੈਸਾ ਦਿੱਤਾ ਹੈ ਕਿ ਪੰਜਾਬ ਦੀ ਸਰਕਾਰ ਤੋਂ ਸੰਭਲਦਾ ਨਹੀਂ। ਉਨ੍ਹਾਂ ਨੇ ਬਿਨਾਂ ਮੰਗਿਆਂ ਪੈਸਾ ਦਿੱਤਾ ਹੈ। ਦੁੱਖ ਦੀ ਗੱਲ ਇਹ ਹੈ ਕਿ ਤੁਸੀਂ ਸਾਰਿਆਂ ਨੂੰ ਇਕੋ ਰੱਸੇ ਬੰਨ੍ਹਦੇ ਹੋ ? ਤੁਸੀਂ, ਜਿਨ੍ਹਾਂ ਨੇ ਕੁਝ ਨਹੀਂ ਦਿੱਤਾ, ਉਨ੍ਹਾਂ ਨੂੰ ਮਾੜਾ ਕਹੋ, ਉਨ੍ਹਾਂ ਨੇ ਵਾਕਈ ਸਾਡੇ ਨਾਲ ਵਿਤਕਰਾ ਕੀਤਾ ਲੇਕਿਨ ਜਿਹੜੀ ਸਾਡੀ ਯੂ.ਪੀ.ਏ. ਦੀ ਸਰਕਾਰ ਹੈ, ਉਸ ਨੂੰ ਮਾੜਾ ਕਹੋ ਤਾਂ ਠੀਕ ਨਹੀਂ ਹੈ। ਸਾਨੂੰ ਯਾਦ ਹੈ ਜਦੋਂ ਅਸੀਂ ਸਾਰੇ ਐਮ.ਐਲ.ਏ. ਇਕੱਠੇ ਹੋ ਕੇ ਗਏ ਸੀ ਅਤੇ ਅਸੀਂ ਕਿਸਾਨਾਂ ਦੇ ਕਰਜ਼ਿਆਂ ਵਾਲੀ ਗੱਲ ਇਕੱਠੇ ਹੋ ਕੇ ਕੀਤੀ। ਅਸੀਂ ਆਨਰੇਬਲ ਪ੍ਰਧਾਨ

ਮੰਤਰੀ ਜੀ ਨੂੰ ਇਸ ਸਬੰਧ ਵਿਚ ਮਿਲੇ ਅਤੇ ਆਨਰੇਬਲ ਕਾਂਗਰਸ ਪਾਰਟੀ ਦੇ ਪ੍ਰਧਾਨ ਮੈਡਮ ਸੋਨੀਆਂ ਗਾਂਧੀ ਜੀ ਨੂੰ ਵੀ ਮਿਲੇ। ਸਾਡੇ ਮਿਲਣ ਤੋਂ ਬਾਅਦ ਇਹ ਵੀ ਉਨ੍ਹਾਂ ਨੂੰ ਮਿਲਣ ਲਈ ਗਏ। (ਰੂਲਿੰਗ ਪਾਰਟੀ ਵੱਲ ਇਸ਼ਾਰਾ) ਚੀਚੀ ਨੂੰ ਖੂਨ ਲਗਾ ਕੇ ਸ਼ਹੀਦ ਕਹਾਉਣ ਵਾਲੀ ਗੱਲ ਇਹ ਕਰਦੇ ਹਨ ਕਿ ਅਸੀਂ ਕਰਜ਼ੇ ਮੁਆਫ ਕਰਵਾ ਕੇ ਲਿਆਉਂਦੇ ਹਾਂ। ਹਿੰਦੁਸਤਾਨ ਦੇ ਕਿਸਾਨਾਂ ਦੇ ਕਰਜ਼ੇ ਨੂੰ ਮੁਆਫ ਕਰਨ ਵਾਸਤੇ ਪਹਿਲਾਂ ਕਦੇ ਵੀ ਪੰਜਾਬ ਨੂੰ ਲਿਸਟ ਵਿਚ ਸ਼ਾਮਲ ਨਹੀਂ ਸੀ ਕੀਤਾ ਗਿਆ। ਪਹਿਲੀ ਵਾਰ ਇਹ ਕਾਂਗਰਸ ਪਾਰਟੀ ਨੂੰ ਮਾਣ ਮਹਿਸੂਸ ਹੋਇਆ ਹੈ ਕਿ ਸਾਡੀ ਕਾਂਗਰਸ ਦੀ ਸਰਕਾਰ, ਯੂ.ਪੀ.ਏ. ਦੀ ਸਰਕਾਰ ਨੇ ਪੰਜਾਬ ਨੂੰ ਇਸ ਵਿਚ ਸ਼ਾਮਲ ਕੀਤਾ। ਤੁਹਾਡੀ ਰਿਪੋਰਟ ਮੁਤਾਬਕ ਸਾਨੂੰ ਇਕ ਹਜ਼ਾਰ ਕਰੋੜ ਰੁਪਿਆ ਮਿਲਿਆ, ਜਿਸ ਨੂੰ ਕਿ ਤੁਸੀਂ ਯੂਟੇਲਾਈਜ਼ ਨਹੀਂ ਕਰ ਸਕੇ। ਕੀ ਸੈਂਟਰ ਸਰਕਾਰ ਨੇ ਇਹ ਮਾੜੀ ਗੱਲ ਕੀਤੀ ਹੈ ? ਕੀ ਇਸ ਗੱਲ ਦੀ ਸ਼ਲਾਘਾ ਨਹੀਂ ਕਰਨੀ ਬਣਦੀ ? ਤੁਸੀਂ ਜਿਸ ਤਰੀਕੇ ਨਾਲ ਵੀ ਮੰਗਿਆ, ਸੈਂਟਰ ਤੋਂ ਮਿਲਿਆ ਹੈ। ਕਰਜ਼ੇ ਦੀਆਂ ਗੱਲਾਂ ਇਹ ਕਰ ਲੈਂਦੇ ਹਨ ਕਿ ਸਾਡੇ ਸਿਰ ਕਰਜ਼ਾ ਹੈ। 3772 ਕਰੋੜ ਰੁਪਏ ਕਰਜ਼ੇ ਦੀ ਲਾਸਟ ਕਿਸ਼ਤ ਸੀ, ਜਦੋਂ ਬਾਦਲ ਸਾਹਿਬ ਦਿੱਲੀ ਜਾਂਦੇ ਹਨ ਤਾਂ ਇਨ੍ਹਾਂ ਦੀ ਬੋਲੀ ਅੰਬਾਲੇ ਤੋਂ ਹੀ ਬਦਲ ਜਾਂਦੀ ਹੈ। ਇਥੇ ਵੀ ਤੁਸੀਂ ਮੰਨਦੇ ਹੋ ਕਿ ਸੈਂਟਰ ਸਰਕਾਰ ਨੇ ਵਧੀਆ ਕੀਤਾ ਹੈ, ਤੁਸੀਂ ਸ਼ਲਾਘਾ ਕਰਦੇ ਹੋ। ਉਥੇ ਵੀ ਤੁਸੀਂ ਗੁਲਦਸਤੇ ਦੇ ਕੇ ਪੈਸੇ ਲੈ ਕੇ ਆਉਂਦੇ ਹੋ। ਲੇਕਿਨ ਜਦੋਂ ਵਾਪਸ ਆਉਂਦੇ ਹੋ ਤਾਂ ਪਤਾ ਨਹੀਂ ਕਿਹੜੀ ਗੋਲੀ ਅੰਬਾਲੇ ਤੋਂ ਖਾਧੀ ਜਾਂਦੀ ਹੈ, ਜੋ ਕਿ ਗਾਲਾਂ ਕੱਢਣ ਵਾਲੀ ਅਤੇ ਮਨ ਵਿਚ ਵਿਤਕਰੇ ਵਾਲੀ ਹੁੰਦੀ ਹੈ ਕਿ ਤੁਹਾਡੀ ਬੋਲੀ ਬਦਲ ਜਾਂਦੀ ਹੈ। ਪੰਜਾਬ ਵਿਚ ਵੜ ਕੇ ਤਾਂ ਤੁਸੀਂ ਬਿਲਕੁਲ ਹੀ ਬਦਲ ਜਾਂਦੇ ਹੋ। ਕਿਹਾ ਜਾਂਦਾ ਹੈ ਕਿ ਸਾਡੇ ਨਾਲ ਧੱਕਾ ਹੋਇਆ, ਸਾਡੇ ਨਾਲ ਵਿਤਕਰਾ ਹੋਇਆ ਹੈ। ਇਹ ਸਾਰੀਆਂ ਵਿਤਕਰੇ ਵਾਲੀਆਂ ਗੱਲਾਂ ਆਪ ਹੀ ਕਰਦੇ ਹਨ, ਮੈਨੂੰ ਇਸ ਗੱਲ ਦਾ ਅਫਸੋਸ ਹੈ। ਸਾਡਾ ਜੋ ਕਰਜ਼ਾ ਪਹਿਲੀ ਵਾਰ ਮੁਆਫ ਹੋਇਆ, ਉਹ ਸ੍ਰੀ ਨਰਸਿਮਹਾ ਰਾਓ ਜੀ ਦੀ ਸਰਕਾਰ ਵੇਲੇ ਹੋਇਆ। ਇਹ ਕੌਣ ਸਨ, ਰਿਕਾਰਡ ਕੱਢ ਕੇ ਵੇਖ ਲੈਣ। ਹਾਊਸ ਅੱਜ ਚਲ ਰਿਹਾ ਹੈ, ਅਸੀਂ ਵੀ ਇਥੇ ਬੈਠੇ ਹਾਂ। ਦੂਸਰੀ ਵਾਰ ਕਰਜ਼ਾ ਗੁਜਰਾਲ ਸਾਹਿਬ ਨੇ ਮੁਆਫ ਕੀਤਾ। ਉਸ ਵੇਲੇ ਸਾਡੇ ਸਰਦਾਰ ਮਨਮੋਹਨ ਸਿੰਘ ਜੀ ਸੈਂਟਰ ਵਿਚ ਖਜ਼ਾਨਾ ਮੰਤਰੀ ਸੀ। ਉਨ੍ਹਾਂ ਦੇ ਕਹਿਣ ਤੇ, ਉਨ੍ਹਾਂ ਦੀ ਸਿਫਾਰਸ਼ ਨਾਲ ਇਹ ਕਿਸ਼ਤ ਮੁਆਫ ਹੋਈ। ਤੀਸਰੀ ਕਿਸ਼ਤ, 3772 ਕਰੋੜ ਰੁਪਏ ਦੀ, ਜਿਹੜੀ ਕਿ ਲਾਸਟ ਕਿਸ਼ਤ ਹੈ, ਇਹ ਡਾਕਟਰ ਮਨਮੋਹਨ ਸਿੰਘ ਜੀ ਨੇ ਉਤਾਰੀ ਹੈ। ਕੀ ਤੁਸੀਂ ਉਨ੍ਹਾਂ ਦਾ ਵੀ ਧੰਨਵਾਦ ਨਹੀਂ ਕਰਨਾ ਚਾਹੋਗੇ ? ਤੁਹਾਡੇ ਤੋਂ ਆਸ ਵੀ ਕੀ ਕੀਤੀ ਜਾ ਸਕਦੀ ਹੈ ? ਉਨ੍ਹਾਂ ਨੇ ਦਰਿਆਦਿਲੀ ਨਾਲ ਤੁਹਾਨੂੰ ਝੋਲੀਆਂ ਭਰ-ਭਰ ਕੇ ਪੈਸੇ ਦੇ ਦਿੱਤੇ ਹਨ। ਖੇਤੀਬਾੜੀ ਯੂਨੀਵਰਸਿਟੀ ਨੂੰ ਉਨ੍ਹਾਂ ਨੇ 200 ਕਰੋੜ ਰੁਪਿਆ ਦਿੱਤਾ ਹੈ। ਫਸਲਾਂ ਦੇ ਭਾਅ ਵੀ ਵਧਾਏ ਹਨ। ਤੁਸੀਂ ਐਨ.ਡੀ.ਏ. ਦੀ ਸਰਕਾਰ ਵੇਲੇ ਕਿੰਨਾ ਕੁ ਪੈਸੇ ਲੈ ਕੇ ਆਉਂਦੇ ਸੀ ? ਤੁਹਾਡੇ ਢੀਂਡਸਾ ਸਾਹਿਬ ਵੀ ਐਗਰੀਕਲਚਰ ਮਨਿਸਟਰ ਦੇ ਤੌਰ ਤੇ ਦਿੱਲੀ ਰਹੇ ਹਨ। ਤੁਸੀਂ ਆਪਣੇ ਸਮੇਂ ਵਿਚ ਕਿੰਨਾ ਕੁ ਪੈਸਾ ਲੈ ਕੇ ਆਉਂਦੇ ਸੀ ? ਤੁਸੀਂ ਫਸਲਾਂ ਦੇ ਭਾਅ ਵਧਾਉਣ ਅਤੇ ਬੋਨਸ ਆਦਿ ਦਾ ਮੁਕਾਬਲਾ ਸਾਡੇ ਨਾਲ ਕਰਕੇ ਵੇਖੋ। ਤੁਹਾਡੇ ਨਾਲੋਂ 10 ਗੁਣਾ ਪੈਸਾ ਸਾਡੀ ਯੂ.ਪੀ.ਏ. ਦੀ ਸਰਕਾਰ ਨੇ ਕਿਸਾਨਾਂ ਵਾਸਤੇ ਦਿੱਤਾ ਹੈ ਪਰ ਤੁਸੀਂ ਇਸ ਵਿਚ ਬੋਨਸ ਜਾਂ ਕਿਸੇ ਹੋਰ ਚੀਜ਼ ਵਾਸਤੇ ਇਕ ਨਵਾਂ ਪੈਸਾ ਵੀ ਸ਼ਾਮਲ ਨਹੀਂ ਕੀਤਾ। ਤੁਸੀਂ ਆਪਣੇ ਆਪ ਨੂੰ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਕਿਸਾਨਾਂ ਦੇ ਹਾਮੀ ਕਹਾਉਂਦੇ ਹੋ ? ਤੁਸੀਂ ਕਿਸਾਨਾਂ ਦੇ ਹਾਮੀ ਕਿਸ ਤਰ੍ਹਾਂ ਹੋ ? ਤੁਹਾਡਾ ਹੱਕ ਹੀ ਨਹੀਂ ਬਣਦਾ। ਤੁਸੀਂ ਜੋ ਕਿਸਾਨਾਂ ਦਾ ਨਾਸ ਮਾਰਿਆ ਹੈ ਅਤੇ ਕਿਸਾਨਾਂ ਨਾਲ ਧੱਕਾ ਤੇ ਧੋਖਾ ਕੀਤਾ ਹੈ, ਤੁਸੀਂ ਆਪਣੀਆਂ ਆਤਮਾਵਾਂ ਦੇ ਅੰਦਰ ਝਾਤੀ ਮਾਰੋ, ਤੁਹਾਨੂੰ ਆਪਣੀ ਆਤਮਾ ਵੀ ਮੁਆਫ ਨਹੀਂ ਕਰੇਗੀ।

ਸਪੀਕਰ ਸਾਹਿਬ, ਮੈਂ ਵਾਰ-ਵਾਰ ਇਕੋ ਗੱਲ ਨਹੀਂ ਕਰਨੀ। ਮੈਂ ਸਮਾਂ ਹੋਰ ਜ਼ਿਆਦਾ ਨਹੀਂ ਲੈਣਾ। ਮੈਂ ਸਾਰਾ ਬਜਟ ਪੜ੍ਹ ਕੇ ਵੇਖਿਆ ਹੈ ਪਰ ਮੈਨੂੰ ਇਸ ਵਿਚ ਕੁਝ ਲੱਭਿਆ ਨਹੀਂ। ਮੈਂ ਫਿਰ ਵੀ ਮੋਟੀਆਂ-ਮੋਟੀਆਂ ਗੱਲਾਂ ਬਾਰੇ ਇਥੇ ਦੱਸਣਾ ਚਾਹੁੰਦੀ ਹਾਂ ਅਤੇ ਇਨ੍ਹਾਂ ਦੇ ਦਿਲ ਟਿਕਾਣੇ ਲਿਆਉਣਾ ਚਾਹੁੰਦੀ ਹਾਂ। ਇਨ੍ਹਾਂ ਨੇ ਵਿਤਕਰੇ ਦੀ ਗੱਲ ਇਥੇ ਕੀਤੀ ਹੈ। ਇਨ੍ਹਾਂ ਦੀ ਜਿਹੜੀ ਆਪਣੀ ਐਨੁਅਲ ਫਿਸਕਲ ਸਟੇਟਮੈਂਟ ਪੇਜ ਨੰ: 61 ਤੇ ਹੈ, ਇਸ ਦੇ ਵਿਚ ਦੱਸਿਆ ਗਿਆ ਹੈ ਕਿ ਆਲਮੋਸਟ ਸਾਰੀਆਂ ਸਕੀਮਾਂ ਹੀ ਜਿਹੜੀਆਂ ਬਜਟ ਵਿਚ ਆਈਆਂ ਹਨ, ਉਹ ਫੰਡਿਡ ਬਾਇ ਗੌਰਮਿੰਟ ਆਫ ਇੰਡੀਆ ਹਨ। ਇਹ ਸਾਰੀਆਂ ਸੈਂਟਰ ਵੱਲੋਂ ਸਪਾਂਸਰਡ ਸਕੀਮਾਂ ਹਨ। ਮੈਂ ਆਪਣੇ ਵੱਲੋਂ ਦੱਸਦੀ ਹਾਂ। ਇਹ ਸੈਂਟਰ ਸਪਾਂਸਰਡ ਬਜਟ ਹੈ। ਮੈਂ ਪੁੱਛਦੀ ਹਾਂ ਕਿ ਕੀ ਇਹ ਤੁਹਾਡੇ ਨਾਲ ਧੱਕਾ ਹੋਇਆ ਹੈ ਕਿ ਤੁਹਾਨੂੰ ਫੰਡ ਵੱਧ ਦਿੱਤੇ ਗਏ ਹਨ ? ਸਾਲ 2002 ਵਿਚ ਇਥੇ ਕਾਂਗਰਸ ਦੀ ਸਰਕਾਰ ਸੀ। ਸਾਨੂੰ ਜੋ ਉਸ ਸਮੇਂ ਉਪਰਲੀ ਪ੍ਰਾਬਲਮ ਸੀ, ਸਾਨੂੰ 638 ਕਰੋੜ ਰੁਪਿਆ ਮਿਲਿਆ। ਸਾਲ 2003-04 ਵਿਚ 632 ਕਰੋੜ ਰੁਪਿਆ ਮਿਲਿਆ। ਸਾਲ 2004-05 ਵਿਚ 544 ਕਰੋੜ ਰੁਪਿਆ ਮਿਲਿਆ। ਸਾਲ 2005-06 ਵਿਚ ਸਾਨੂੰ ਫਿਰ 332 ਕਰੋੜ ਰੁਪਿਆ ਮਿਲਿਆ। ਉਸ ਤੋਂ ਬਾਅਦ ਇਹ ਸ਼੍ਰੀਮਾਨ ਜੀ ਆ ਗਏ ਜਿਹੜੇ ਕਹਿੰਦੇ ਹਨ ਕਿ ਸਾਡੇ ਨਾਲ ਧੱਕਾ ਹੋਇਆ ਹੈ। ਸਾਨੂੰ ਤਾਂ ਲਾਸਟ ਵਿਚ 332 ਕਰੋੜ ਰੁਪਿਆ ਸੈਂਟਰ ਤੋਂ ਮਿਲਿਆ। ਇਨ੍ਹਾਂ ਦੇ ਸਮੇਂ ਵਿਚ ਸਾਲ 2006-07 ਵਿਚ 415 ਕਰੋੜ ਰੁਪਏ ਮਿਲੇ ਅਤੇ ਸਾਲ 2007-08 ਵਿਚ 1040 ਕਰੋੜ ਰੁਪਏ ਮਿਲੇ। ਉਸ ਤੋਂ ਬਾਅਦ 2008-09 ਵਿਚ 1436 ਕਰੋੜ ਰੁਪਏ ਇਨ੍ਹਾਂ ਨੂੰ ਸੈਂਟਰ ਸਰਕਾਰ ਤੋਂ ਮਿਲੇ ਹਨ। ਕੀ ਅਜੇ ਵੀ ਤੁਸੀਂ ਇਸ ਨੂੰ ਧੱਕਾ ਅਤੇ ਵਿਤਕਰਾ ਕਹੋਗੇ ? ਤੁਸੀਂ ਇਹ ਅੰਕੜੇ ਕਿਥੇ ਲੁਕੋਵੋਗੇ ? ਇਹ ਅੰਕੜੇ ਦੱਸਦੇ ਹਨ ਕਿ ਤੁਹਾਡੇ ਨਾਲ ਵਿਤਕਰਾ ਨਹੀਂ ਹੋਇਆ, ਸਗੋਂ ਤੁਹਾਨੂੰ ਤਾਂ ਮਾਲੋ ਮਾਲ ਕੀਤਾ ਗਿਆ ਹੈ। ਅੱਜ ਜੇ ਪੰਜਾਬ ਦੀ ਸਰਕਾਰ ਦਾ ਦੀਵਾ ਬਲਦਾ ਹੈ ਤਾਂ ਉਹ ਭਾਰਤ ਦੀ ਕਾਂਗਰਸ ਦੀ ਸਰਕਾਰ ਦੇ ਬਦੌਲਤ ਬਲਦਾ ਹੈ। ਤੁਸੀਂ ਤਾਂ ਦੀਵਾ ਗੁੱਲ ਕਰਨ ਵਾਸਤੇ ਹੀ ਆਏ ਹੋ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ)। ਤੁਹਾਨੂੰ ਇਸ ਤਰ੍ਹਾਂ ਦੀਆਂ ਡਿਸਕਰੀਮੀਨੇਸ਼ਨ ਕਰਨ ਵਾਲੀਆਂ ਗੱਲਾਂ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ। ਆਪਣੀਆਂ ਕਮਜ਼ੋਰੀਆਂ ਮੰਨਣੀਆਂ ਚਾਹੀਦੀਆਂ ਹਨ। ਕਿਉਂ ਇੰਨਾ ਪੈਸਾ ਸੈਂਟਰ ਤੋਂ ਆਉਣ ਦੇ ਬਾਵਜੂਦ ਵੀ ਪੈਸਾ ਕਿਤੇ ਨਜ਼ਰ ਨਹੀਂ ਆਉਂਦਾ ? ਜਦੋਂ ਕਾਂਗਰਸ ਦੀ ਸਰਕਾਰ ਆਉਂਦੀ ਹੈ ਤਾਂ ਪੰਜਾਬ ਵਿਚ ਪੈਸਿਆ ਦੀ ਭਰਮਾਰ ਹੋ ਜਾਂਦੀ ਹੈ। ਡਿਵੈਲਪਮੈਂਟ ਦੇ ਕੰਮ ਹੋਣੇ ਸ਼ੁਰੂ ਹੋ ਜਾਂਦੇ ਹਨ। ਮਿਸਤਰੀ ਵੀ ਨਹੀਂ ਲੱਭਦੇ। ਪਰ ਜਦੋਂ ਇਨ੍ਹਾਂ ਦੀ ਸਰਕਾਰ ਆਉਂਦੀ ਹੈ ਤਾਂ ਪੈਸਾ ਇਨ੍ਹਾਂ ਤੋਂ ਡਰਦਾ ਪਤਾ ਨਹੀਂ ਕਿੱਥੇ ਗਾਇਬ ਹੋ ਜਾਂਦਾ ਹੈ ? ਪਿੰਡਾਂ ਦੇ ਵਿਚ ਆਮ ਲੋਕ ਇਹੀ ਗੱਲਾਂ ਕਰਦੇ ਹਨ। ਇਸ ਦਾ ਕਾਰਨ ਇਹ ਹੈ ਕਿ ਜਿਹੜੀ ਮੈਚਿੰਗ ਗਰਾਂਟ ਆਉਂਦੀ ਹੈ, ਮੈਚਿੰਗ ਗਰਾਂਟ ਬਾਰੇ ਸਾਡੇ ਭਾਰਤ ਦੇ ਪਿਛੇ ਜਿਹੇ

ਮਨਿਸਟਰ ਵੀ ਆ ਕੇ ਗਏ ਸਨ, ਸਾਰਿਆਂ ਨੇ ਕਿਹਾ ਹੈ ਕਿ ਤੁਸੀਂ ਜਿੰਨਾ ਮਰਜ਼ੀ ਪੈਸਾ ਲਓ, ਕਿਤੇ 25% ਪਾਉਣਾ ਹੈ, ਕਿਤੇ 15% ਪਾਉਣਾ ਹੈ ਅਤੇ ਕਿਤੇ 5% ਪਾਉਣਾ ਅਤੇ ਕਿਤੇ ਨਹੀਂ ਵੀ ਪਾਉਣਾ, ਸਿਰਫ ਯੂਟੇਲਾਈਜ਼ੇਸ਼ਨ ਸਰਟੀਫਿਕੇਟ ਹੀ ਦਿਖਾਉਣਾ ਹੈ। ਤੁਸੀਂ ਮੈਚਿੰਗ ਗਰਾਂਟਸ ਦੀ ਵੀ ਯੂਟੇਲਾਈਜੇਸ਼ਨ ਨਹੀਂ ਕਰਦੇ। ਸਟੇਟ ਗੌਰਮਿੰਟ ਆਪਣਾ ਹਿੱਸਾ ਨਹੀਂ ਪਾ ਰਹੀ। ਇਹ ਸਾਡੀ ਆਪਣੀ ਨਲਾਇਕੀ ਹੈ, ਇਸ ਨੂੰ ਸੈਂਟਰ ਦੇ ਸਿਰ ਨਾ ਮੜ੍ਹੀਏ। ਇਹ ਕਾਂਗਰਸ ਦੀ ਨਲਾਇਕੀ ਨਹੀਂ ਹੈ। ਕਾਂਗਰਸ ਸਰਕਾਰ ਨੇ ਤਾਂ ਪੈਸਿਆਂ ਦਾ ਸਾਨੂੰ ਉਛਾਲਾ ਦਿੱਤਾ ਹੈ। ਸਾਨੂੰ ਤਾਂ, ਸਪੀਕਰ ਸਾਹਿਬ, ਹਰ ਸਿਚੂਏਸ਼ਨ ਵਿੱਚ ਜਦੋਂ ਵੀ ਯੂ.ਪੀ.ਏ. ਸਰਕਾਰ ਨੇ ਪੈਸਾ ਦਿੱਤਾ, ਸਾਨੂੰ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ।

ਔਰ, ਸਪੀਕਰ ਸਾਹਿਬ, ਫਿਰ ਪਾਵਰ ਦੀ ਗੱਲ ਕੀਤੀ। ਅਸੀਂ ਤਾਂ ਚਾਹੁੰਦੇ ਸੀ ਕਿ ਸੈਸ਼ਨ ਵਧਾਇਆ ਜਾਵੇ। ਇਹ ਆਪਣੇ ਆਪ ਨੂੰ ਕਿਸਾਨਾਂ ਦੇ ਹਮਾਇਤੀ ਕਹਾਉਂਦੇ ਹਨ। ਇਨ੍ਹਾਂ ਦੇ ਮੋਰਚਿਆਂ ਕਰਕੇ ਪੰਜਾਬ ਦੀ ਵੰਡ ਹੋਈ ਅਤੇ ਪੰਜਾਬ ਟੁਕੜਿਆਂ ਵਿੱਚ ਵੰਡਿਆ ਗਿਆ। ਪਾਣੀ ਵੀ ਸਾਡਾ ਗਾਇਬ ਹੋਇਆ। ਅੱਜ ਬਿਜਲੀ ਗਾਇਬ ਹੋ ਰਹੀ ਹੈ। ਇਹ ਕਹਿੰਦੇ ਕੁਝ ਹਨ, ਕਰਦੇ ਕੁਝ ਹਨ। ਮੈਂ ਇਹ ਉਪ ਮੁੱਖ ਮੰਤਰੀ ਦੀ ਸਟੇਟਮੈਂਟ ਪੜ੍ਹ ਰਹੀ ਸੀ। ਉਨ੍ਹਾਂ ਨੇ ਕਿਹਾ ਸੀ ਕਿ "2012 ਵਿੱਚ ਸਰਪਲੱਸ ਬਿਜਲੀ ਕਰ ਦਿਆਂਗੇ।" ਮੈਂ ਪੁੱਛਦੀ ਹਾਂ ਕਿਥੋਂ ਕਰ ਦਿਓਗੇ ਸਰਪੱਲਸ ? ਤੁਸੀਂ ਤਾਂ ਅੱਜ ਹਨੇਰਗਰਦੀ ਕੀਤੀ ਹੋਈ ਹੈ। ਇੱਕ ਯੂਨਿਟ ਤੁਹਾਡਾ ਬਣਿਆ ਨਹੀਂ। ਥਰਮਲ ਪਲਾਂਟ ਤੁਹਾਡੇ ਚਲਦੇ ਨਹੀਂ। ਪੈਸੇ ਤੁਹਾਡੇ ਕੋਲ ਹੈ ਨਹੀਂ। ਬਿਜਲੀ ਬੋਰਡ ਤੁਹਾਡਾ ਰੋਂਦਾ ਹੈ। ਤੁਸੀਂ ਕਿੱਥੋਂ ਬਿਜਲੀ ਸਰਪੱਲਸ ਕਰ ਦਿਓਗੇ। ਤੁਸੀਂ ਤਾਂ ਪੂਰੀ ਕਰਨ ਦੇ ਸਮਰੱਥ ਵੀ ਨਹੀਂ। ਅੱਜ ਪੰਜਾਬ ਵਿੱਚ ਹਾਹਾਕਾਰ ਮੱਚਿਆ ਹੈ। ਇਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਨੂੰ ਕਿਹਾ ਸੀ ਕਿ ਤੁਸੀਂ ਜੂਨ ਵਿੱਚ ਪੈਡੀ ਲਾਇਓ। ਅਸੀਂ ਵੀ ਸੋਚਿਆ ਕਿ ਕੋਈ ਇੰਤਜ਼ਾਮ ਕੀਤਾ ਹੋਣਾ ਹੈ, ਹਰਿਆਣੇ ਵਾਲਿਆਂ ਨੇ ਜੁਲਾਈ ਅਤੇ ਅਗਸਤ ਵਾਸਤੇ ਬਿਜਲੀ ਖਰੀਦੀ ਹੈ ਅਤੇ ਇਨ੍ਹਾਂ ਨੇ ਵੀ ਕੁਝ ਕੀਤਾ ਹੋਣਾ ਹੈ। ਸਾਰੀਆਂ ਸਟੇਟਸ ਖਰੀਦਦੀਆਂ ਹਨ, ਇਨ੍ਹਾਂ ਨੇ ਵੀ ਖਰੀਦੀ ਹੋਣੀ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਣਾ ਹੈ ਕਿ ਸਰਦੀਆਂ ਵਿੱਚ ਵੀ ਕੱਟ ਲੱਗਦੇ ਸਨ। ਸਰਦੀਆਂ ਵਿੱਚ ਪਹਿਲੀ ਵਾਰ ਪਟਿਆਲਾ ਵਿੱਚ ਕੱਟ ਲੱਗਿਆ ਪਰ ਸਰਕਾਰੀ ਤੌਰ ਤੇ ਇਹ ਕਿਹਾ ਗਿਆ ਕਿ ਅਸੀਂ ਬਿਜਲੀ ਕਿਸੇ ਸਟੇਟ ਨੂੰ ਐਗਰੀਮੈਂਟ ਦੇ ਤਹਿਤ ਦਿੱਤੀ ਹੈ ਤਾਂ ਜੋ ਸਾਨੂੰ ਜੂਨ ਦੇ ਵਿੱਚ ਉਹ ਸਰਪੱਲਸ ਬਿਜਲੀ ਵਾਪਸ ਆ ਜਾਵੇ। ਕਿੱਥੇ ਗਿਆ ਜੀ ਉਹ ਐਗਰੀਮੈਂਟ ? ਕਿਉਂ ਨਹੀਂ ਆਈ ਬਿਜਲੀ ? ਕਿਥੇ ਰਹਿ ਗਈ ? ਕਿਉਂ ਨਹੀਂ ਲੈ ਕੇ ਆਏ ? ਕੀ ਇੰਤਜ਼ਾਮ ਕੀਤੇ ਲਿਆਉਣ ਦੇ ? ਤੁਸੀਂ ਕਿਸਾਨਾਂ ਨੂੰ ਤਾਂ ਕਹਿ ਦਿੱਤਾ ਕਿ ਅਸੀਂ ਪੈਡੀ ਜੂਨ ਤੋਂ ਪਹਿਲਾਂ ਨਹੀਂ ਲਗਾਉਣ ਦੇਣੀ। ਬਾਰਸ਼ ਨਹੀਂ ਆਈ, ਇਹ ਕੁਦਰਤੀ ਗੱਲ ਮੈਂ ਮੰਨਦੀ ਹਾਂ। ਪਰ ਸਰਕਾਰਾਂ ਕਾਹਦੇ ਵਾਸਤੇ ਹੁੰਦੀਆਂ ਹਨ। ਇਸੇ ਲਈ ਹੁੰਦੀਆ ਹਨ ਕਿ ਜੇਕਰ ਸੋਕਾ ਪੈ ਜਾਵੇ ਜਾਂ ਕਾਲ ਪੈ ਜਾਵੇ ਤਾਂ ਸਰਕਾਰਾਂ ਇਸ ਦਾ ਸਾਹਮਣਾ ਕਰਨ ਲਈ ਇੰਤਜ਼ਾਮ ਕਰਕੇ ਰੱਖਦੀਆਂ ਹਨ। ਤੁਸੀਂ ਕੀ ਇੰਤਜ਼ਾਮ ਕੀਤਾ ? ਤੁਸੀਂ ਤਾਂ ਹੱਥ ਖੜ੍ਹੇ ਕਰ ਗਏ। ਅੱਜ ਮੈਂ ਤੁਹਾਨੂੰ ਦਿਖਾਵਾਂ ਕਿ ਬਹੁਤ ਸਾਰੀਆਂ ਥਾਵਾਂ ਤੇ ਜ਼ਮੀਨਾਂ ਵਿੱਚ ਤਰੇੜਾਂ ਪੈ ਗਈਆਂ ਹਨ ਅਤੇ ਪੰਜਾਬ ਦਾ ਕਿਸਾਨ ਤੁਹਾਡੀ ਜਾਨ ਨੂੰ ਰੋਂਦਾ ਹੈ। ਇਹ ਕਿਸਾਨ ਬੈਠਾ ਹੈ ਦੇਖੋ (ਅਖਬਾਰ ਦਿਖਾਉਂਦੇ ਹੋਏ)। ਤੁਸੀਂ ਹਮਾਇਤੀ ਹੋ ਕਿਸਾਨਾਂ ਦੇ ? ਮੈਂ ਕਿੰਨੀਆਂ ਕੁ ਤਸਵੀਰਾਂ ਦਿਖਾਵਾਂ ? ਅਖਬਾਰ ਭਰੇ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਪਏ ਹਨ ਅਤੇ ਚਾਰੇ ਪਾਸੇ ਹਾਹਾਕਾਰ ਮੱਚੀ ਹੋਈ ਹੈ। ਸਪੀਕਰ ਸਾਹਿਬ, ਪਾਣੀ ਵੀ ਥੱਲੇ ਚਲਾ ਗਿਆ। ਬਿਜਲੀ ਵੀ ਹੈ ਨਹੀਂ। ਲਿਆਉਣ ਦਾ ਇੰਤਜ਼ਾਮ ਵੀ ਨਹੀਂ ਕਰ ਸਕੇ। ਇੰਨੀ ਫੇਲਿਓਰ (Failure) ਸਰਕਾਰ ਹੈ, ਨਾ-ਕਾਬਲ ਸਰਕਾਰ ਹੈ। ਕੋਈ ਉਪਰਾਲਾ ਨਹੀਂ ਕੀਤਾ। ਤੁਹਾਨੂੰ ਤਿੰਨ ਮਹੀਨਿਆਂ ਵਿੱਚ ਲਿਆਉਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਕਹਿੰਦੀ ਹਾਂ ਕਿ ਇਹ ਹੱਥ ਖੜ੍ਹੇ ਕਰ ਦੇਣ ਕਿਉਂਕਿ ਇਨ੍ਹਾਂ ਨੇ ਸੈਂਟਰ ਤੋਂ ਕੁਝ ਮੰਗਿਆ ਹੀ ਨਹੀਂ। ਇਨ੍ਹਾਂ ਨੇ ਧਿਆਨ ਵਿੱਚ ਹੀ ਨਹੀਂ ਲਿਆਂਦਾ। ਇਹ ਸਰਦਾਰ ਮਨਮੋਹਨ ਸਿੰਘ ਜੀ ਕੋਲ ਇਕ ਵਾਰ ਤਾਂ ਜਾਂਦੇ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਬੀਬੀ ਜੀ ਦਾ ਬੜਾ ਸਤਿਕਾਰ ਕਰਦਾ ਹਾਂ। ਮੈਂ ਆਪ ਪਾਵਰ ਮਨਿਸਟਰ ਨੂੰ ਮਿਲਿਆ, ਪ੍ਰਾਈਮ ਮਨਿਸਟਰ ਨੂੰ ਮਿਲਿਆ। 250 ਮੈਗਾਵਾਟ ਸੈਂਟਰ ਦੀ ਬਿਜਲੀ ਵਿੱਚੋਂ ਬਿਜਲੀ ਮੈਂ ਆਪਣਾ ਕੇਸ ਪੁਟ ਕਰਕੇ ਲਿਆਂਦੀ। ਕੱਲ੍ਹ ਫਿਰ ਮੈਂ ਪਾਵਰ ਮਨਿਸਟਰ ਨੂੰ ਟੈਲੀਫੋਨ ਕੀਤਾ ਹੈ, 78 ਮੈਗਾਵਾਟ ਬਿਜਲੀ ਕੱਲ੍ਹ ਹੋਰ ਲਈ ਹੈ। ਐਗਰੀਕਲਚਰ ਮਨਿਸਟਰ ਨੂੰ ਮੈਂ ਟੈਲੀਫੋਨ ਕੀਤਾ ਹੈ ਕਿ ਐਤਕੀਂ ਕੁਦਰਤੀ ਆਫਤ ਹੈ। ਕਿਸੇ ਦੇ ਵੱਸ ਨਹੀਂ। ਨਾ ਸੈਂਟਰ ਸਰਕਾਰ ਦੇ ਵੱਸ ਹੈ। ਜੇਕਰ ਝੋਨਾ ਪੈਦਾ ਕਰਨਾ ਹੈ ਤਾਂ ਬਿਜਲੀ ਵੱਧ ਦਿੱਤੀ ਜਾਵੇ ਜਾਂ ਡੀਜ਼ਲ ਤੇ ਸਬਸਿਡੀ ਦਿੱਤੀ ਜਾਵੇ। ਉਨ੍ਹਾਂ ਮੈਨੂੰ ਕਿਹਾ ਕਿ ਪ੍ਰਧਾਨ ਮੰਤਰੀ ਜੀ ਬਾਹਰ ਗਏ ਹਨ, ਤੁਸੀਂ ਆ ਜਾਣਾ, ਆਪਾਂ ਦੋਵੇਂ ਚੱਲ ਕੇ ਉਨ੍ਹਾਂ ਨਾਲ ਗੱਲ ਕਰ ਲਵਾਂਗੇ। ਇਹ ਕਹਿਣਾ ਕਿ ਸੁੱਤੇ ਰਹੇ, ਕਰਦੇ ਹੀ ਕੁਝ ਨਹੀਂ, ਬੀਬੀ ਜੀ ਇਹ ਗੱਲਾਂ ਗਲਤ ਹਨ ਅਤੇ ਓਨਲੀ ਟੂ ਪਲੇਅ ਦੀ ਗੈਲਰੀ ਹਨ। ਕੀ ਫਾਇਦਾ ਇਨ੍ਹਾਂ ਗੱਲਾਂ ਦਾ ? ਮੇਰਾ ਖਿਆਲ ਹੈ ਕਿ ਸਾਡੀ ਸਰਕਾਰ ਨੇ ਜਿੰਨੇ ਇੰਨੀਸ਼ਿਏਟਿਵ ਲਏ ਹਨ, ਪੰਜਾਬ ਤਾਂ ਕੀ ਹਿੰਦੁਸਤਾਨ ਦੀ ਕਿਸੇ ਸਰਕਾਰ ਨੇ ਨਹੀਂ ਲਏ ਹੋਣੇ। 4 ਥਰਮਲ ਪਲਾਂਟ ਅਸੀਂ ਲੀਹ ਤੇ ਲਿਆਂਦੇ ਹਨ। ਹੁਣ ਤੁਸੀਂ ਸਾਰਾ ਉਲਾਂਭਾ ਸਾਨੂੰ ਹੀ ਨਾ ਦੇਈ ਜਾਓ। ਪੈਸਾ ਸੈਂਟਰ ਦੀ ਸਰਕਾਰ ਨੇ, ਚਾਹੇ ਐਨ.ਡੀ.ਏ. ਦੀ ਸਰਕਾਰ ਨੇ ਦਿੱਤਾ ਅਤੇ ਚਾਹੇ ਯੂ.ਪੀ.ਏ. ਦੀ ਸਰਕਾਰ ਨੇ ਦਿੱਤਾ, ਇਹ ਉਨ੍ਹਾਂ ਦੀ ਜ਼ਿੰਮੇਵਾਰੀ ਹੈ। ਇਹ ਨਹੀਂ ਕਿ ਉਨ੍ਹਾਂ ਨੇ ਸਾਡੇ ਤੇ ਕੋਈ ਅਹਿਸਾਨ ਕੀਤਾ ਹੈ। ਇਹ ਤਾਂ ਸੰਵਿਧਾਨ ਵਿੱਚ ਲਿਖਿਆ ਹੋਇਆ ਹੈ ਕਿ ਸੈਂਟਰ ਸਰਕਾਰ ਸਾਡੇ ਤੋਂ ਟੈਕਸ ਲੈਂਦੀ ਹੈ। ਜੇਕਰ ਉਨਾਂ ਹੀ ਮੋੜ ਦੇਵੇ ਜਿੰਨਾ ਸਾਡੇ ਕੋਲੋਂ ਲੈਂਦੀ ਹੈ ਤਾਂ ਸਾਨੂੰ ਮੰਗਣ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ। ਇਸ ਲਈ ਪੁਰਾਣੀਆਂ ਦਕੀਆਨੂਸੀ ਗੱਲਾਂ ਨਾ ਕਰਿਆ ਕਰੋ। ਸੈਂਟਰ ਨੇ ਸਾਡੇ ਵੇਲੇ ਇਹ ਕੀਤਾ ਹੈ। ਜੇਕਰ ਕਰਜ਼ਾ ਮੁਆਫ ਕੀਤਾ ਤਾਂ ਉਹ ਗੁਜਰਾਲ ਸਾਹਿਬ ਨੇ ਕੀਤਾ ਹੈ। ਉਦੋਂ ਸਰਦਾਰ ਮਨਮੋਹਨ ਸਿੰਘ ਫਾਇਨਾਂਸ ਮਨਿਸਟਰ ਨਹੀਂ ਸਨ, ਉਦੋਂ ਫਾਇਨਾਂਸ ਮਨਿਸਟਰ ਸ਼੍ਰੀ ਪੀ.ਚਿਦੰਬਰਮ ਸਨ ਜਿਹੜੇ ਹੁਣ ਹੋਮ ਮਨਿਸਟਰ ਹਨ। ਉਨ੍ਹਾਂ ਨੇ ਸਖਤ ਮੁਖਾਲਫਤ ਕੀਤੀ। ਇਹ ਗੁਜ਼ਰਾਲ ਸਾਹਿਬ ਹੀ ਸਨ, ਮੈਂ ਉਨ੍ਹਾਂ ਦਾ ਧੰਨਵਾਦ ਵੀ ਕੀਤਾ ਹੈ ਕਿ ਉਨ੍ਹਾਂ ਨੇ ਇਸ ਵਿਸ਼ੇ ਦੀ ਸਖਤ ਮੁਖਾਲਫਤ ਹੋਣ ਦੇ ਬਾਵਜੂਦ ਵੀ ਪੰਜਾਬ ਦੇ ਲੋਕਾਂ ਨੂੰ ਇੰਨੇ ਵੱਡੇ ਕਰਜ਼ੇ ਵਿੱਚੋਂ ਕੱਢਿਆ। ਉਹ ਗੱਲਾਂ ਕਰਿਆ ਕਰੋ ਜਿਹੜੀਆਂ ਚੰਗੀਆਂ ਹੋਣ। ਮੈਂ ਵੈਸੇ ਤੁਹਾਨੂੰ ਬੋਲਦੇ ਹੋਏ ਇੰਟਰੱਪਟ ਨਹੀਂ ਕਰਨਾ ਚਾਹੁੰਦਾ ਸੀ ਪਰ ਜਦ ਤੁਸੀਂ ਬਿਲਕੁਲ ਹੀ ਲੋਕਾਂ ਨੂੰ ਵੱਖਰੀ ਪਿਕਚਰ ਦਿਖਾਈ ਤਾਂ ਮੈਨੂੰ ਉਠ ਕੇ ਬੋਲਣਾ ਪਿਆ ਹੈ। ਥੋੜਾ ਬਹੁਤ ਫਰਕ ਹੋਵੇ ਤਾਂ ਸਹਾਰ ਵੀ ਲਿਆ ਜਾ ਸਕਦਾ ਹੈ। ਤੁਹਾਡੇ ਵਰਗੇ ਅੱਛੇ ਲੀਡਰ, ਤੁਹਾਡੇ ਵਰਗੇ ਐਕਸਪੀਰੀਐਂਸਡ ਲੀਡਰ ਤੋਂ ਇਹ ਗੱਲ ਚੰਗੀ ਨਹੀਂ ਲੱਗਦੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜਿੰਨੇ ਮਿੰਟ ਬਾਦਲ ਸਾਹਿਬ ਬੋਲੇ ਹਨ, ਇਹ ਸਮਾਂ ਮੇਰੀ ਸਪੀਚ ਵਿੱਚੋਂ ਨਾ ਕੱਟਿਆ ਜਾਵੇ। ਇਹ ਸਮਾਂ ਇਨ੍ਹਾਂ ਦੀ ਸਪੀਚ ਵਿੱਚੋਂ ਕੱਟਿਆ ਜਾਵੇ। ਜੋ ਬਾਦਲ ਸਾਹਿਬ ਨੇ ਕਿਹਾ ਹੈ ਮੈਂ ਕਹਿਣਾ ਚਾਹੁੰਦੀ ਹਾਂ ਕਿ ਮੈਂ ਉਨ੍ਹਾਂ ਨੂੰ ਜ਼ਾਤੀ ਤੌਰ ਤੇ ਕੁਝ ਨਹੀਂ ਕਿਹਾ। ਮੈਂ ਉਨ੍ਹਾਂ ਨੂੰ ਕੁਝ ਜਾਣ ਬੁੱਝ ਕੇ ਕਹਿਣਾ ਚਾਹੁੰਦੀ ਹਾਂ ਕਿ ਇਹ ਫੈਲਿਓਰ (Failure) ਸਰਕਾਰ ਦੇ ਹੈੱਡ ਹਨ।

ਤੂੰ ਇਧਰ ਉਧਰ ਦੀ ਬਾਤ ਮਤ ਕਰ, ਯੇਹ ਬਤਾ ਕਾਫਲਾ ਕਿਉਂ ਲੁਟਾ
ਤੇਰੀ ਰਹਿਬਰੀ ਕਾ ਸਵਾਲ ਹੈ। (ਵਿਰੋਧੀ ਧਿਰ ਵੱਲੋਂ ਥੰਪਿੰਗ)

ਅਸੀਂ ਕਹਿਣਾ ਚਾਹੁੰਦੇ ਹਾਂ ਕਿ ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ, ਪਰ ਇਹ ਤਾਂ ਉਹ ਗੱਲ ਹੋ ਗਈ ਕਿ "ਆਈ ਨੇੜੇ ਜੰਝ ਤੇ ਵਿੰਨੋ ਕੁੜੀ ਦੇ ਕੰਨ।" ਅੱਜ ਤੁਸੀਂ ਬਿਜਲੀ ਵਾਲੇ ਮਨਿਸਟਰ ਸਾਹਿਬ ਕੋਲ ਚਲੇ ਗਏ। ਚਾਰ ਦਿਨ ਪਹਿਲਾਂ ਉਥੇ ਚਲੇ ਗਏ। ਤੁਹਾਨੂੰ ਪਤਾ ਹੈ ਕਿ ਜਿਸ ਸਟੇਟ ਨੇ ਕਿਹਾ ਸੀ ਕਿ ਉਹ ਤੁਹਾਨੂੰ ਬਿਜਲੀ ਦੇਣਗੇ, ਉਨ੍ਹਾਂ ਨੇ ਤੁਹਾਨੂੰ ਬਿਜਲੀ ਨਹੀਂ ਦੇਣੀ, ਫਿਰ ਤੁਸੀਂ ਲੋਕਾਂ ਨੂੰ ਲਾਰਾ ਕਿਉਂ ਲਾਉਂਦੇ ਰਹੇ। ਹਾਲੇ ਤੱਕ ਤੁਸੀਂ ਕੇਵਲ ਮਨਿਸਟਰ ਸਾਹਿਬ ਕੋਲ ਹੀ ਪਹੁੰਚੇ ਹੋ। ਤੁਸੀਂ ਪੀ.ਐਮ. ਸਾਹਿਬ ਕੋਲ ਕਿਉਂ ਨਹੀਂ ਗਏ। ਪੀ.ਐਮ. ਸਾਹਿਬ ਪਹਿਲਾਂ ਤਾਂ ਇਥੇ ਹੀ ਸੀ। ਇਹ 2000 ਮੈਗਾਵਾਟ ਬਿਜਲੀ ਪੈਦਾ ਕਰਨ ਦੀ ਗੱਲ ਕਰਦੇ ਹਨ। ਮੈਨੂੰ ਆਸ ਹੈ, ਯਕੀਨ ਹੈ, ਮੈਂ ਆਪਣੇ ਸਾਰੇ ਸਾਥੀਆਂ ਨਾਲ ਜਾਵਾਂਗੀ ਔਰ ਪ੍ਰਾਈਮ ਮਨਿਸਟਰ ਸਾਹਿਬ ਤੋਂ ਘੱਟੋ ਘੱਟ 1000 ਮੈਗਾਵਾਟ ਬਿਜਲੀ ਸਸਤੇ ਰੇਟ ਤੇ ਲੈ ਕੇ ਆਵਾਂਗੇ। ਅਸੀਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗੇ। ਮੈਨੂੰ ਆਸ ਹੈ ਕਿ ਉਹ ਸਾਨੂੰ ਜ਼ਰੂਰ ਸੁਣਨਗੇ ਔਰ ਸਾਡੀ ਬੇਨਤੀ ਮੰਨਣਗੇ। (ਵਿਰੋਧੀ ਧਿਰ ਵੱਲੋਂ ਥੰਪਿੰਗ)

ਅੱਜ ਜ਼ਮਾਨਾ ਬਦਲ ਗਿਆ ਹੈ, ਗੰਭੀਰਤਾ ਵਾਲੀ ਗੱਲ ਹੈ। ਇਨ੍ਹਾਂ ਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਸ਼ੌਕ ਨਹੀਂ ਕਿ ਕਾਲੇ ਕੱਪੜੇ ਪਾ ਕੇ ਆਉਣ। ਇਹ ਪ੍ਰੋਟੈਸਟ ਦੇ ਤੌਰ ਤੇ ਕਾਲੇ ਕੱਪੜੇ ਪਾ ਕੇ ਆਏ ਹਨ। ਨਾ ਪਾਣੀ ਮਿਲ ਰਿਹਾ ਹੈ, ਨਾ ਬਿਜਲੀ ਮਿਲ ਰਹੀ ਹੈ। ਅੱਗੇ ਪੰਜਾਬ ਹਰਿਆ ਭਰਿਆ ਹੁੰਦਾ ਸੀ। ਅੱਜ ਸਾਰੇ ਪੰਜਾਬ ਵਿੱਚ ਹਾਹਾਕਾਰ ਮੱਚੀ ਹੋਈ ਹੈ। ਪਹਿਲਾਂ ਵੀ ਬਿਜਲੀ ਦੇ ਕੱਟ ਹੁੰਦੇ ਸੀ, ਬਾਰਸ਼ਾਂ ਵੀ ਲੇਟ ਹੁੰਦੀਆਂ ਰਹੀਆਂ ਹਨ ਪਰ ਸਮੇਂ ਦੀਆਂ ਸਰਕਾਰਾਂ ਇਸ ਦੇ ਬਕਾਇਦਾ ਇੰਤਜ਼ਾਮ ਕਰਦੀਆਂ ਰਹੀਆਂ ਹਨ। ਅੱਜ ਤਾਂ ਪੰਜਾਬ ਅੰਦਰ ਜਾਨਵਰਾਂ ਅੰਦਰ ਵੀ ਹਾਹਾਕਾਰ ਮੱਚੀ ਹੋਈ ਹੈ, ਤਿੱਤਰ ਬਟੇਰ ਵੀ ਬੋਲਦੇ ਹੁੰਦੇ ਸਨ ਪਰ ਹੁਣ ਤਾਂ ਉਹ ਵੀ ਵਿਚਾਰੇ ਨਜ਼ਰ ਨਹੀਂ ਆਉਂਦੇ। ਉਹ ਵੀ ਡਰਦੇ ਵਿਧਾਨ ਸਭਾ ਦੀਆਂ ਖੁੰਗਰਾਂ ਵਿੱਚ ਲੁਕੇ ਬੈਠੇ ਹਨ, ਆਪਣੀ ਪ੍ਰੋਟੈਕਸ਼ਨ ਮੰਗਦੇ ਹਨ। ਪੰਜਾਬ ਵਿੱਚ ਪਾਣੀ ਦੀ ਬਹੁਤ ਲੋੜ ਹੈ, ਮੋਟਰਾਂ ਨਹੀਂ ਚਲਦੀਆਂ, ਬਿਜਲੀ ਨਹੀਂ ਆਉਂਦੀ। ਪੰਜਾਬ ਵਿੱਚ ਅੱਜ ਬਹੁਤ ਮਾੜਾ ਹਾਲ ਹੋ ਚੁੱਕਾ ਹੈ। ਲੋਕਾਂ ਨੂੰ ਕੋਈ ਸਹੂਲਤ ਨਹੀਂ ਮਿਲ ਰਹੀ ਹੈ। ਸਰਕਾਰ ਜਾਗੇ ਔਰ ਵਕਤ ਸਿਰ ਕਦਮ ਚੁੱਕੇ। ਬਾਦਲ ਸਾਹਿਬ ਨੇ ਗੁਜਰਾਲ ਸਾਹਿਬ ਬਾਰੇ ਕਿਹਾ ਹੈ। ਮੈਂ ਉਨ੍ਹਾਂ ਦਾ ਨਾਂ ਲੈ ਕੇ ਕਿਹਾ ਹੈ ਕਿ ਉਨ੍ਹਾਂ ਨੇ ਇਕ ਕਿਸ਼ਤ ਮੁਆਫ ਕੀਤੀ। ਜੇਕਰ ਮੈਂ ਨਾਂ ਲੈ ਸਕਦੀ ਹਾਂ ਤਾਂ ਤੁਸੀਂ ਕਿਉਂ ਨਹੀਂ ਨਾਂ ਲੈ ਕੇ ਕਹਿੰਦੇ ਕਿ 3772 ਕਰੋੜ ਰੁਪਿਆ ਸਰਦਾਰ ਮਨਮੋਹਨ ਸਿੰਘ ਨੇ ਮੁਆਫ ਕੀਤਾ, ਸ਼੍ਰੀ ਨਰਸਿਮਹਾ ਰਾਓ ਨੇ ਮੁਆਫ ਕੀਤਾ।

**ਮੁੱਖ ਮੰਤਰੀ** : ਬੀਬੀ ਜੀ, ਉਨ੍ਹਾਂ ਨੇ ਮੁਆਫ ਕਰਨ ਦਾ ਫੈਸਲਾ ਕੀਤਾ। ਤੁਸੀਂ ਰਿਕਾਰਡ ਦੇਖ ਲਓ ਕਿ ਕਾਂਗਰਸ ਦੇ ਸੀ.ਐਮ. ਸਾਹਿਬ ਜੋ ਮੇਰੇ ਤੋਂ ਪਹਿਲਾਂ ਸਨ, ਉਨ੍ਹਾਂ ਨੇ ਤਾਂ ਕਿਸ਼ਤਾਂ ਵੀ ਦਿੱਤੀਆਂ ਹਨ। ਖਜ਼ਾਨੇ ਦੇ ਰਿਕਾਰਡ ਦੀ ਗੱਲ ਹੈ। ਸਰਦਾਰ ਮਨਪ੍ਰੀਤ ਸਿੰਘ, ਤੁਸੀਂ ਸਰਦਾਰ ਲਾਲ ਸਿੰਘ ਹੋਰਾਂ ਨੂੰ ਰਿਕਾਰਡ ਦਿਖਾ ਦਿਓ। ਤੁਸੀਂ ਕਹਿੰਦੇ ਹੋ ਕਿ ਬਿਜਲੀ ਦਾ ਇੰਤਜ਼ਾਮ ਨਹੀਂ ਕੀਤਾ। ਬਿਜਲੀ ਦੋ ਕਿਸਮ ਦੀ ਹੁੰਦੀ ਹੈ। ਇਕ ਬਾਰਟਰ ਸਿਸਟਮ ਹੁੰਦਾ ਹੈ ਕਿ ਅਸੀਂ ਸਰਦੀਆਂ ਵਿੱਚ ਬਿਜਲੀ ਉਨ੍ਹਾਂ ਨੂੰ ਵਾਪਸ ਦਿੰਦੇ ਹਾਂ ਅਤੇ ਗਰਮੀਆਂ ਵਿੱਚ ਉਹ ਸਾਨੂੰ ਬਿਜਲੀ ਦਿੰਦੇ ਹਨ। ਪਰ ਉਨ੍ਹਾਂ ਦੀ ਆਪਣੀ ਹਾਲਤ ਔਖੀ ਹੋ ਗਈ ਕਿ ਉਹ ਮੋੜ ਨਹੀਂ ਸਕੇ। ਜੇਕਰ ਕਿਸੇ ਦਾ ਦਿਵਾਲਾ ਹੀ ਨਿਕਲ ਜਾਵੇ ਅਤੇ ਆਪਾਂ ਕਹੀਏ ਕਿ ਕਰਜ਼ਾ ਵਾਪਸ ਕਰੋ ਤਾਂ ਇਹ ਤਾਂ ਉਨ੍ਹਾਂ ਦਾ ਕਸੂਰ ਹੈ। ਉਸ ਦਾ ਕੀ ਕੀਤਾ ਜਾ ਸਕਦਾ ਹੈ ? ਉਹ ਕਿਵੇਂ ਕਰਜ਼ਾ ਵਾਪਸ ਕਰ ਸਕਦਾ ਹੈ ? ਅਸੀਂ ਤਿੰਨ ਹਜ਼ਾਰ ਕਰੋੜ ਰੁਪਏ ਦੀ ਬਿਜਲੀ ਲੈ ਰਹੇ ਹਾਂ। ਕੋਈ ਮਾੜੀ ਮੋਟੀ ਗੱਲ ਨਹੀਂ ਹੈ। ਤੁਹਾਡੇ ਨਾਲੋਂ ਬਾਹਲੀ ਤਾਂ ਉਹ ਮੇਰੀ ਮੰਨ ਲੈਣਗੇ। ਤੁਹਾਡੀ ਲੋੜ ਨਹੀਂ ਹੈ। ਜੇਕਰ ਲੋੜ ਪਈ ਤਾਂ ਮੈਂ ਆਪੇ ਇਹ ਕੰਮ ਕਰ ਲਵਾਂਗਾ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਤੁਹਾਡੀ ਵਜ੍ਹਾ ਕਰਕੇ ਹੀ ਤਾਂ ਉਹ ਬਣੇ ਹਨ।

**ਮੁੱਖ ਮੰਤਰੀ** : ਤੁਹਾਡੇ ਵੀ ਸੀ.ਐਮ. ਰਹੇ ਹਨ, ਉਹ ਪ੍ਰਾਈਮ ਮਨਿਸਟਰ ਨੂੰ ਮਿਲਣ ਲਈ ਮਹੀਨਾ-ਮਹੀਨਾ ਬੈਠੇ ਰਹਿੰਦੇ ਸਨ। ਸਾਡਾ ਤਾਂ ਸਾਰੇ ਸਤਿਕਾਰ ਕਰਦੇ ਹਨ। ਕਰਨ ਵਾਲੀ ਜਿਹੜੀ ਗੱਲ ਹੈ, ਉਹ ਆਪਾਂ ਕਰੀਏ। ਤੁਸੀਂ ਤਾਂ ਸਾਡਾ ਬਿਲਕੁਲ ਹੀ ਬਾਈਕਾਟ ਕਰੀ ਜਾਂਦੇ ਹੋ। ਜਿਹੜੀਆ ਦੋ-ਚਾਰ ਗੱਲਾਂ ਮਨਾਉਣ ਵਾਲੀਆਂ ਹਨ, ਜੇਕਰ ਤੁਸੀਂ ਸਾਡੇ ਨਾਲ ਰਲ ਕੇ ਚੱਲੋ ਤਾਂ ਤੁਹਾਡਾ ਵੀ ਨਾਂ ਰਹਿ ਜਾਵੇਗਾ ਅਤੇ ਤੁਹਾਡਾ ਵੀ ਧੂੜ ਵਿਚ ਟੱਟੂ ਰਲ ਜਾਵੇਗਾ। ਜਿਥੋਂ ਤੱਕ ਸੈਂਟਰ ਸਰਕਾਰ ਦਾ ਸਵਾਲ ਹੈ, ਕਿਸਾਨਾਂ ਦੀ ਸਬਸਿਡੀ ਕੇਵਲ 600 ਕਰੋੜ ਰੁਪਏ ਹੈ ਪ੍ਰੰਤੂ ਅਸੀਂ ਆਪਣੇ ਪੰਜਾਬ ਦੇ ਬਜਟ ਵਿਚੋਂ 2400 ਕਰੋੜ ਰੁਪਏ ਦੀ ਸਬਸਿਡੀ ਦੇਣੀ ਹੈ। ਮੈਂ ਇਕ ਮੀਟਿੰਗ ਬੁਲਾ ਲੈਂਦਾ ਹਾਂ। ਤੁਸੀਂ ਸਾਰੇ ਆਓ ਤੇ ਸਾਰੇ ਬੈਠ ਕੇ ਗੱਲ ਕਰੀਏ। ਕੇਵਲ ਇਕ ਦੂਜੇ ਦੀ ਨਿੰਦਾ ਕਰੀ ਜਾਣੀ ਠੀਕ ਨਹੀਂ। ਤੁਸੀਂ ਸਾਨੂੰ ਨਿੰਦੀ ਜਾਂਦੇ ਹੋ, ਅਸੀਂ ਤੁਹਾਨੂੰ ਨਿੰਦੀ ਜਾਈਏ। ਬੇਸ਼ਕ ਕੋਈ ਇਹ ਕਹੀ ਜਾਵੇ ਕਿ ਬੀਬੀ ਜੀ, ਤੁਸੀਂ ਬੜਾ ਵਧੀਆ ਬੋਲੇ। ਮਨਪ੍ਰੀਤ ਬਾਦਲ ਨੇ ਤਾਂ ਕਮਾਲ ਹੀ ਕਰ ਦਿੱਤੀ। ਮੈਂ ਸੈਸ਼ਨ ਵਿਚ ਕਦੇ ਵੀ ਬਜਟ ਵਿਚ ਦਖਲ ਨਹੀਂ ਦਿੱਤਾ। ਮਨਪ੍ਰੀਤ ਆਪ ਹੀ ਸਭ ਕੁਝ ਕਰਦਾ ਹੈ। ਜਿਹੜਾ ਆਪਾਂ ਸੂਬੇ ਦਾ ਬੜਾ ਲੰਮਾ ਸਮਾਂ ਇਕ ਦੂਜੇ ਨਾਲ ਲੜ ਕੇ ਬਰਬਾਦ ਕੀਤਾ ਹੈ, ਉਸ ਨਾਲ ਕਿਸੇ ਨੂੰ ਕੋਈ ਫਾਇਦਾ ਨਹੀਂ ਹੋਇਆ। ਮੈਂ ਅੱਜ ਵੀ ਅਪੀਲ ਕਰਦਾ ਹਾਂ ਅਤੇ ਸੱਚੇ ਦਿਲੋਂ ਆਪੋਜ਼ੀਸ਼ਨ ਤੋਂ ਕੋਆਪਰੇਸ਼ਨ ਮੰਗਦਾ ਹਾਂ (ਥੰਪਿੰਗ) ਤਾਂ ਕਿ ਆਪਾਂ ਆਪਣੀਆਂ ਤਕਲੀਫਾਂ ਵਿਚੋਂ ਬਾਹਰ ਨਿਕਲ ਸਕੀਏ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਮੇਰਾ ਨਾਂ ਲੈ ਕੇ ਗੱਲ ਕੀਤੀ ਹੈ। ਇਹ ਇਕ ਡਾਕੂਮੈਂਟ ਹੈ (ਇਸ ਸਮੇਂ ਉਨ੍ਹਾਂ ਨੇ ਡਾਕੂਮੈਂਟ ਹਵਾ ਵਿਚ ਲਹਿਰਾਇਆ) ਜਿਹੜਾ ਸਾਨੂੰ ਪੇਸ਼ ਕੀਤਾ ਗਿਆ ਹੈ, ਜਿਸ ਦਾ ਨਾਂ ਹੈ Punjab Budget at a glance. ਇਸ ਵਿਚ ਇਨ੍ਹਾਂ ਵੱਲੋਂ ਜੋ ਸਾਲ 2006-07 ਦਾ ਕਰਜ਼ਾ ਲਿਖਿਆ ਗਿਆ ਹੈ, ਉਹ 4844 ਕਰੋੜ ਰੁਪਏ ਲਿਖਿਆ ਗਿਆ ਹੈ। ਇਸ ਦੇ ਥੱਲੇ ਫੁੱਟ-ਨੋਟ ਦਿੱਤਾ

ਗਿਆ ਹੈ ਕਿ ਭਾਰਤ ਸਰਕਾਰ ਵੱਲੋਂ 3072 ਕਰੋੜ ਰੁਪਏ ਸਾਡੇ ਪ੍ਰਾਈਮ ਮਨਿਸਟਰ ਵੱਲੋਂ ਸਪੈਸ਼ਲ ਟਰਮ ਲੋਨ ਮੁਆਫ ਕੀਤਾ ਗਿਆ ਹੈ। ਇਹ ਮਨਪ੍ਰੀਤ ਬਾਦਲ ਜੀ ਨੇ ਖੁਦ ਸਾਲ 2006-07 ਦੇ ਕਰਜ਼ੇ ਬਾਰੇ ਜ਼ਿਕਰ ਕੀਤਾ ਹੈ। ਇਹ ਡਾਕਟਰ ਮਨਮੋਹਨ ਸਿੰਘ ਵੇਲੇ ਹੋਇਆ ਹੈ। ਇਹ ਨੋਟ ਤੁਹਾਡੇ (ਵਿੱਤ ਮੰਤਰੀ ਵੱਲ ਇਸ਼ਾਰਾ) ਵੱਲੋਂ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਵੇਰੇ ਮੈਂ ਜਵਾਬ ਦੇਵਾਂਗਾ ਤਾਂ ਮੈਂ ਤੁਹਾਨੂੰ ਕਾਗਜ਼ ਪੇਸ਼ ਕਰ ਦੇਵਾਂਗਾ। ਸਾਰੀ ਫਾਈਲ ਹੀ ਲੈ ਆਵਾਂਗਾ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਆਪਾਂ ਕੋਈ ਕੰਮ ਦੀ ਗੱਲ ਕਰੀਏ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਬੀਬੀ ਜੀ, ਤੁਸੀਂ ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪਤਾ ਨਹੀਂ ਇਹ ਕਿਉਂ ਗੱਲਾਂ ਕਰਦੇ ਹਨ। ਮੈਂ ਇਨ੍ਹਾਂ ਗੱਲਾਂ ਦਾ ਜ਼ਿਕਰ ਕਰਨ ਵਾਲੀ ਹੀ ਸਾਂ ਜੋ ਬਰਾੜ ਜੀ ਅਤੇ ਸਰਦਾਰ ਲਾਲ ਸਿੰਘ ਹੋਰਾਂ ਨੇ ਕਹੀਆਂ ਹਨ। ਇਹ ਮੈਂ ਨਾ ਮਾਨੂੰ ਵਾਲੀ ਸਿਆਸਤ ਕਰਦੇ ਹਨ, ਮੰਨਦੇ ਹੀ ਨਹੀਂ। ਪਤਾ ਨਹੀਂ ਕਿਥੋਂ ਗੱਲਾਂ ਕਰੀ ਜਾਂਦੇ ਹਨ। ਤੁਸੀਂ ਕਹਿੰਦੇ ਹੋ ਕਿ ਸਰਦਾਰ ਮਨਮੋਹਨ ਸਿੰਘ ਤੁਹਾਡੀ ਗੱਲ ਮੋੜਦੇ ਨਹੀਂ ਅਤੇ ਸਾਰੇ ਹੀ ਤੁਹਾਡਾ ਮਾਣ-ਸਨਮਾਣ ਕਰਦੇ ਹਨ। ਜਦੋਂ ਉਥੇ ਇਕ ਪ੍ਰਮਾਣੂ ਸਮਝੌਤਾ ਲਿਆਂਦਾ ਗਿਆ ਜਿਸ ਦੇ ਨਾਲ ਕਿ ਸਾਰੇ ਦੇਸ਼ ਨੂੰ ਸਸਤੀ ਤੇ ਨਿਰਵਿਘਨ ਅਤੇ ਖੁੱਲ੍ਹੀ ਬਿਜਲੀ ਮਿਲਣੀ ਸੀ, ਉਸ ਮਾਮਲੇ ਦੇ ਉੱਪਰ ਵੀ ਉਸ ਗੁਰਸਿੱਖ, ਦਿਆਨਤਦਾਰ ਜਿਸਦੇ ਕੋਲ ਵਿਤਕਰਾ ਨਹੀਂ, ਉਸਦੇ ਖਿਲਾਫ ਵੀ ਇਨ੍ਹਾਂ ਦੇ ਸਾਸੰਦਾਂ ਨੇ ਵੋਟ ਪਾ ਕੇ ਉਸਦੀ ਪੱਗ ਉਤਾਰਨ ਦੀ ਕੋਸ਼ਿਸ ਕੀਤੀ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ, ਜੋ ਸਾਫ ਸੁਣਾਈ ਨਹੀਂ ਦੇ ਰਿਹਾ ਸੀ।).... (ਵਿਘਨ)......

ਤੁਸੀਂ ਕਸਰ ਕੀ ਛੱਡੀ ? ਪੂਰੀ ਤਰ੍ਹਾਂ ਉਸਦੇ ਖਿਲਾਫ ਗਏ, ਜਿਹੜਾ ਕਿ ਪੰਜਾਬ ਦੇ ਲੋਕਾਂ ਨਾਲ ਵੀ ਧੱਕਾ ਹੈ। ਇਹ ਤਾਂ ਉਹ ਗੱਲ ਹੈ, ਨਾ ਖੇਡਣਾ ਅਤੇ ਨਾ ਖੇਡਣ ਦੇਣਾ। ਇਹ ਨਾ ਤਾਂ ਬਿਜਲੀ ਪੈਦਾ ਕਰ ਸਕਦੇ ਹਨ ਅਤੇ ਨਾ ਸਮਾਜ ਨਾਲ ਖੜ੍ਹੇ ਹੁੰਦੇ ਹਨ। ਇਹ ਤਾਂ ਲੋਕਾਂ ਨੂੰ ਗੁੰਮਰਾਹ ਕਰਦੇ ਰਹਿੰਦੇ ਹਨ। ਤੁਸੀਂ ਜੋ ਮਰਜ਼ੀ ਕਰਦੇ ਰਹੋ ਲੇਕਿਨ ਸਾਰੇ ਦੇਸ਼ ਦੇ ਲੋਕਾਂ ਨੇ ਉਸ ਸਾਫ ਦਿਲ ਇਨਸਾਨ, ਸੋਨੇ ਵਰਗੇ ਇਨਸਾਨ ਅਤੇ ਕਾਂਗਰਸ ਪਾਰਟੀ ਨੂੰ ਵੋਟਾਂ ਪਾ ਕੇ ਅੱਗੇ ਭੇਜਿਆ ? ਅੱਜ ਲੋਕਾਂ ਨੇ ਉਂਗਲਾਂ ਖੜ੍ਹੀਆਂ ਕਰਕੇ ਉਸ ਮਹਾਨ ਸ਼ਖਸ਼ੀਅਤ ਨੂੰ ਦੇਸ਼ ਦੀ ਵਾਗਡੋਰ ਸੰਭਾਲੀ ਹੈ।

**Expunged as ordered by the Chair.

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਇਸੇ ਤਰ੍ਹਾਂ ਕਿਸਾਨਾਂ ਦੇ ਬਾਰੇ ਮੈਂ ਮੰਗ ਕਰਦੀ ਹਾਂ ਕਿ ਤੁਹਾਡੇ ਇੰਤਜ਼ਾਮਾਂ ਦੀ ਕਮੀ ਦੇ ਕਾਰਨ ਪੰਜਾਬ ਦਾ ਝੋਨਾ ਵੇਲੇ ਸਿਰ ਨਹੀਂ ਲੱਗ ਸਕਿਆ। ਮੈਂ ਮੰਗ ਕਰਦੀ ਹਾਂ ਕਿ ਜਿੰਨਾ ਨੁਕਸਾਨ ਕਿਸਾਨਾਂ ਦਾ ਹੋਇਆ ਹੈ, ਉਨ੍ਹਾਂ ਦਾ ਜੋ 8-10 ਕਰੋੜ ਰੁਪਏ ਦਾ ਖਰਚਾ ਹੋਇਆ ਹੈ, ਉਸਦਾ ਮੁਆਵਜ਼ਾ ਪੰਜਾਬ ਸਰਕਾਰ ਨੂੰ ਅਦਾ ਕਰਨਾ ਚਾਹੀਦਾ ਹੈ ਕਿਉਂਕਿ ਪੰਜਾਬ ਸਰਕਾਰ ਦੀ ਜ਼ਿੰਮੇਵਾਰੀ ਹੈ। ਇਨ੍ਹਾਂ ਨੇ ਉਨ੍ਹਾਂ ਨੂੰ ਜੂਨ ਵਿੱਚ ਝੋਨਾ ਲਾਉਣ ਤੋਂ ਰੋਕਿਆ ਸੀ ਅਤੇ ਵੇਲੇ ਸਿਰ ਇਹ ਸਰਵੇ ਨਹੀਂ ਕਰਵਾ ਸਕੇ ਸੀ। ਇਸ ਲਈ ਉਨ੍ਹਾਂ ਦਾ ਮੁਆਵਜ਼ਾ ਦਿੱਤਾ ਜਾਵੇ।

ਇਸੇ ਤਰ੍ਹਾਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਵਾਸਤੇ ਇਨ੍ਹਾਂ ਨੇ 2488 ਕਰੋੜ ਰੁਪਿਆ ਰੱਖਿਆ ਹੈ। ਪਿਛਲੇ ਸਾਲ 1792 ਕਰੋੜ ਰੁਪਿਆ ਭਾਵ 1800 ਕਰੋੜ ਰੁਪਿਆ ਰੱਖਿਆ ਸੀ। ਸਪੀਕਰ ਸਾਹਿਬ, ਇਸ ਦੇ ਰੱਖਣ ਦਾ ਕੀ ਫਾਇਦਾ ਜੇ ਕੋਈ ਖਰਚ ਹੀ ਨਹੀਂ ਕਰਨਾ। ਮੈਂ ਬੇਨਤੀ ਕਰਦੀ ਹਾਂ ਕਿ ਜਦੋਂ ਮੰਤਰੀ ਜੀ ਇਸ ਦਾ ਜਵਾਬ ਦੇਣ ਤਾਂ ਇਹ ਦੱਸਣ ਕਿ ਦਲਿਤਾਂ, ਗਰੀਬਾਂ ਅਤੇ ਕਮਜ਼ੋਰ ਵਰਗਾਂ ਦੇ ਲੋਕਾਂ ਲਈ ਕਿੰਨਾ ਖਰਚਾ ਪਿਛਲੇ ਸਾਲ ਕੀਤਾ ਗਿਆ ਹੈ। ਮੇਰੇ ਕੋਲ ਜੋ ਇਨਫਰਮੇਸ਼ਨ ਹੈ, ਉਸਦੇ ਮੁਤਾਬਿਕ ਕੇਵਲ 20-25% ਖਰਚਾ ਕੀਤਾ ਗਿਆ ਹੈ ਅਤੇ 1800 ਕਰੋੜ ਰੁਪਏ ਵਿਚੋਂ ਬਹੁਤ ਘੱਟ ਰਕਮ ਇਨ੍ਹਾਂ ਵਰਗਾਂ ਦੀ ਭਲਾਈ ਲਈ ਖਰਚ ਕੀਤੀ ਗਈ ਹੈ। ਹੁਣ ਵੀ ਬਜਟ ਪ੍ਰੋਵੀਜ਼ਨ ਕਰ ਦਿੱਤੀ ਹੈ ਪਰ ਖਰਚਾ ਕੁਝ ਨਹੀਂ ਕੀਤਾ ਜਾਣਾ। ਅੰਬੇਦਕਰ ਭਵਨਾਂ ਦੀ ਉਸਾਰੀ ਲਈ ਕੇਵਲ 5 ਕਰੋੜ ਰੁਪਏ ਹੀ ਰੱਖੇ ਗਏ ਹਨ। ਜਿਹੜੇ ਸ਼ਗਨ ਸਕੀਮ ਅਧੀਨ 15-15 ਹਜ਼ਾਰ ਰੁਪਏ ਦੇਣੇ ਹੁੰਦੇ ਹਨ, ਉਸਦੇ ਵਿੱਚ ਵੀ ਜੋ ਸ਼ਰਤ ਲਗਾਈ ਗਈ ਹੈ, ਦੋ ਮਹੀਨੇ ਪਹਿਲਾਂ, ਦੋ ਮਹੀਨੇ ਬਾਅਦ, ਇਨ੍ਹਾਂ ਨੇ ਲੋਕਾਂ ਨੂੰ ਚੱਕਰਾਂ ਵਿੱਚ ਪਾਇਆ ਹੋਇਆ ਹੈ ਅਤੇ ਉਹ ਵਿਚਾਰੇ ਗਰੀਬ ਚੱਕਰ ਮਾਰ-ਮਾਰ ਕੇ ਅੱਕ ਕੇ, ਥੱਕ ਕੇ ਬਹਿ ਜਾਂਦੇ ਹਨ ਅਤੇ ਪੱਲੇ ਕੁਝ ਨਹੀਂ ਪੈਂਦਾ। ਇਸ ਸਕੀਮ ਅਧੀਨ 70 ਕਰੋੜ ਰੁਪਏ ਰੱਖੇ ਗਏ ਹਨ ਅਤੇ ਇਸਦੇ ਨਾਲ 46000 ਲੋਕਾਂ ਨੂੰ ਲਾਭ ਹੋਣਾ ਹੈ। ਸਪੀਕਰ ਸਾਹਿਬ, ਸਾਰੇ ਪੰਜਾਬ ਵਿੱਚ ਕੇਵਲ 46000 ਲੋਕਾਂ ਨੂੰ ਲਾਭ ਹੋਣਾ ਹੈ, ਬਾਕੀਆਂ ਦਾ ਕੀ ਕਰਨਗੇ, ਕਿਧਰ ਭੇਜਣਗੇ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਮੱਦ ਅਧੀਨ ਪੈਸਾ ਵਧਾਇਆ ਜਾਵੇ।

ਇਸੇ ਤਰ੍ਹਾਂ ਧਰਮਸ਼ਾਲਾਵਾਂ ਦੀ ਉਸਾਰੀ ਲਈ ਕੇਵਲ 5 ਕਰੋੜ ਰੁਪਏ ਰੱਖੇ ਗਏ ਹਨ, ਇਸ ਸਬੰਧੀ ਵੀ ਸਾਡੀ ਡਿਮਾਂਡ ਹੈ ਕਿ ਇਸ ਨੂੰ ਵੀ ਵਧਾਇਆ ਜਾਵੇ।

ਅੱਗੇ ਡਿਫੈਂਸ ਸਰਵਿਸਿਜ਼ ਵਿੱਚ ਵੀ 4 ਕਰੋੜ ਰੁਪਿਆ ਰੱਖਿਆ ਗਿਆ ਹੈ ਅਤੇ 5-5 ਲੱਖ ਰੁਪਏ ਸ਼ਹੀਦਾਂ/ਅਪਾਹਜ ਫੌਜੀ ਜਵਾਨਾਂ ਦੀਆਂ ਵਿਧਵਾਵਾਂ ਲਈ ਪਲਾਟ ਖਰੀਦਣ ਲਈ ਦਿੱਤੇ ਜਾਣੇ ਹਨ। ਇਹ ਰਕਮ ਵੀ ਬਹੁਤ ਘੱਟ ਹੈ ਕਿਉਂਕਿ, ਸਪੀਕਰ ਸਾਹਿਬ, ਸਾਡੇ ਦੇਸ਼ ਦੇ ਇਹ ਜਵਾਨ ਬਾਰਡਰ ਤੇ ਖੜ੍ਹਦੇ ਹਨ ਅਤੇ ਸਾਡੇ ਦੇਸ਼ ਦੀ, ਸਾਡੀ ਰੱਖਿਆ ਕਰਦੇ ਹਨ। ਇਸ ਲਈ ਇੰਨਾ ਥੋੜ੍ਹਾ ਪੈਸਾ ਰੱਖਿਆ ਗਿਆ ਹੈ, ਇਸ ਨੂੰ ਵੀ ਵਧਾਇਆ ਜਾਵੇ ਕਿਉਂਕਿ ਉਹ ਦੇਸ਼ ਦੀ ਰੱਖਿਆ ਵਾਸਤੇ ਛਾਤੀਆਂ ਤਾਣ ਕੇ ਪਹਿਰਾ ਦਿੰਦੇ ਹਨ। ਮੈਂ ਮੰਗ ਕਰਦੀ ਹਾਂ ਕਿ ਇਸ ਮੱਦ ਅਧੀਨ ਵੀ ਪੈਸਾ ਵਧਾਇਆ ਜਾਵੇ।

ਅੱਗੇ ਇਹ ਦੇਖ ਕੇ ਬਹੁਤ ਦੁੱਖ ਹੋਇਆ ਹੈ ਕਿ ਸਾਡੇ ਫਰੀਡਮ ਫਾਈਟਰਜ਼ ਦੇ ਸਨਮਾਨ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਸਰਦਾਰ ਭਗਤ ਸਿੰਘ ਸ਼ਹੀਦ ਨੇ ਦੇਸ਼ ਦੀ ਆਜ਼ਾਦੀ ਲਈ ਫਾਂਸੀ ਦਾ ਰੱਸਾ ਚੁੰਮ ਲਿਆ ਅਤੇ ਆਜ਼ਾਦੀ ਦੇ ਪਰਵਾਨੇ ਘਰੋਂ ਬੇਘਰ ਹੋ ਗਏ। ਫਰੀਡਮ ਫਾਈਟਰਜ਼ ਦੇ ਨਾਲ ਸਬੰਧ ਰੱਖਣ ਵਾਲੇ ਪਰਿਵਾਰਾਂ ਨਾਲ ਸਬੰਧਤ ਕੁਝ ਮੈਂਬਰ ਇੱਧਰ ਵੀ ਬੈਠੇ ਹਨ ਅਤੇ ਉਧਰ ਵੀ ਬੈਠੇ ਹੋਣਗੇ। ਉਨ੍ਹਾਂ ਨੇ ਆਪਣਾ ਸਾਰਾ ਕੁਝ ਦੇਸ਼ ਦੀ ਆਜ਼ਾਦੀ ਲਈ ਵਾਰ ਦਿਤਾ ਅਤੇ ਅੱਜ ਤੱਕ ਉਨ੍ਹਾਂ ਦੇ ਪਰਿਵਾਰ ਨਹੀਂ ਸੰਭਲ ਸਕੇ, ਤੁਸੀਂ ਉਨ੍ਹਾਂ ਦੀ ਯਾਦ ਭੁੱਲ ਗਏ। ਆਪਾਂ ਸਰਕਾਰ ਵਿਚ ਬੈਠੇ ਹਾਂ। ਗੌਰਮਿੰਟ ਬਣੀ ਹੈ, ਆਜ਼ਾਦੀ ਮਿਲੀ ਹੈ। ਇਹ ਉਨ੍ਹਾਂ ਦੀ ਬਦੌਲਤ ਮਿਲੀ ਹੈ। ਜਿਸ ਦਾ ਖਾਈਏ, ਉਸ ਦੇ ਗੁਣ ਗਾਈਏ। ਤੁਸੀਂ ਕੁਝ ਨਹੀਂ ਕੀਤਾ। ਕੁਝ ਥੋੜ੍ਹਾ ਮੋਟਾ ਹੀ ਦੇ ਦਿੰਦੇ । ਉਹ ਪਰਿਵਾਰ ਹੱਥ ਅੱਡ ਕੇ ਨਹੀਂ ਮੰਗਦੇ। ਉਨ੍ਹਾਂ ਨੇ ਨਹੀਂ ਮੰਗਿਆ ਲੇਕਿਨ ਸਾਡੀ ਇਨਸਾਨੀਅਤ ਵੀ ਮਾੜੀ ਮੋਟੀ ਕੁਝ ਜ਼ਰੂਰ ਚਾਹੀਦੀ ਹੈ। ਤੁਸੀਂ ਤਾਂ ਉਨ੍ਹਾਂ ਨੂੰ ਭੁੱਲ ਹੀ ਗਏ। ਮੈਂ ਸੋਚਿਆ ਕਿ ਮੈਨੂੰ ਗਲਤਫਹਿਮੀ ਲੱਗ ਗਈ ਹੈ ਕਿ ਇਹ ਨਹੀਂ ਹੋ ਸਕਦਾ ਪਰ ਬੜਾ ਅਫਸੋਸ ਹੈ ਕਿ ਬਜਟ ਵਿੱਚ ਨਿਸ਼ਾਨ ਵੀ ਨਹੀਂ ਰੱਖਿਆ। ਫਰੀਡਮ ਫਾਈਟਰਾਂ ਵਾਸਤੇ ਮੇਰੀ ਪੁਰਜ਼ੋਰ ਅਪੀਲ ਹੈ ਕਿ ਵੱਧ ਤੋਂ ਵੱਧ ਪੈਸਾ ਇਨ੍ਹਾਂ ਵਾਸਤੇ ਰੱਖਿਆ ਜਾਵੇ, ਉਨ੍ਹਾਂ ਦੀ ਬਿਮਾਰੀ ਵਾਸਤੇ, ਸਾਧਨਾਂ ਵਾਸਤੇ, ਪੈਨਸ਼ਨਾਂ ਵਾਸਤੇ। ਐਸੇ ਪਰਿਵਾਰ ਕੁਝ ਵੀ ਨਹੀਂ ਹਨ। ਅੱਜ ਉਨ੍ਹਾਂ ਨੂੰ ਸਹਾਰੇ ਦੀ ਲੋੜ ਹੈ। ਉਨ੍ਹਾਂ ਨੂੰ ਸਹਾਰਾ ਦਿੱਤਾ ਜਾ ਸਕਦਾ ਹੈ। ਅਸੀਂ ਉਨ੍ਹਾਂ ਨੂੰ ਪੈਰਾਂ ਤੇ ਖੜ੍ਹੇ ਕਰੀਏ ਜਿਨ੍ਹਾਂ ਨੇ ਸਾਨੂੰ ਪੈਰ੍ਹਾਂ ਤੇ ਖੜ੍ਹਾ ਕੀਤਾ ਹੈ। ਇਹ ਮੇਰੀ ਖਜ਼ਾਨਾ ਮੰਤਰੀ ਜੀ ਨੂੰ ਬੇਨਤੀ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਅੱਜ ਪੰਜਾਬ ਵਿਚ ਬਿਜਲੀ ਦੀ ਹਾਲਤ ਠੀਕ ਨਹੀਂ, ਲਾਅ ਐਂਡ ਆਰਡਰ ਦੀ ਹਾਲਤ ਠੀਕ ਨਹੀਂ ਅਤੇ ਇੰਡਸਟਰੀ ਦੀ ਹਾਲਤ ਵੀ ਠੀਕ ਨਹੀਂ। ਲਾਅ ਐਂਡ ਆਰਡਰ ਦੀ ਸਿਚੂਏਸ਼ਨ ਪੰਜਾਬ ਵਿਚ ਮਾੜੀ ਹੈ, ਪਾਵਰ ਦੀ ਪਰਾਬਲਮ ਹੈ। ਸਪੀਕਰ ਸਾਹਿਬ, ਮੇਰੀ ਇਕ ਬੇਨਤੀ ਹੈ ਕਿ ਲੋਕ ਐਨ.ਓ.ਸੀ. ਲੈਣ ਲਈ ਲਾਈਨਾਂ ਵਿਚ ਖੜ੍ਹੇ ਰਹਿੰਦੇ ਹਨ, ਇਸ ਵਾਸਤੇ ਸਿੰਗਲ ਵਿੰਡੋ ਸਿਸਟਮ ਚਾਹੀਦਾ ਹੈ। ਇਸ ਵਿਚ ਕੋਈ ਵਿਘਨ ਸੀ, ਪੂਰੀ ਤਰ੍ਹਾਂ ਚੱਲ ਨਹੀਂ ਸਕਿਆ ਲੇਕਿਨ ਪੰਜਾਬ ਸਰਕਾਰ ਵਲੋਂ ਚੰਡੀਗੜ੍ਹ ਦੇ ਪੈਟਰਨ ਤੇ ਇਹ ਸਿਸਟਮ ਚਾਲੂ ਕੀਤਾ ਜਾਵੇ। ਮੈਨੂੰ ਦੱਸਿਆ ਗਿਆ ਕਿ ਚੰਡੀਗੜ੍ਹ ਵਿਚ ਇਹ ਸਿਸਟਮ ਵਧੀਆ ਚੱਲ ਰਿਹਾ ਹੈ। ਲੋਕਾਂ ਦੇ ਬਿਲਾਂ ਦੀ ਅਦਾਇਗੀ ਇੱਕੋ ਜਗ੍ਹਾ ਹੋਵੇ, ਲਾਇੰਸੈਂਸ ਇੱਕੋ ਖਿੜਕੀ ਤੋਂ ਮਿਲਣ। ਇਸ ਨੂੰ ਚੈੱਕ ਕਰੋ। ਸਿੰਗਲ ਵਿੰਡੋ ਸਿਸਟਮ ਵਾਸਤੇ ਅਫਸਰ ਡਿਪਿਊਟ ਕਰੋ ਤਾਂ ਕਿ ਲੋਕਾਂ ਨੂੰ ਪਰੇਸ਼ਾਨੀ ਨਾ ਆਵੇ। ਲੋਕਾਂ ਕੋਲ ਪੈਸਾ ਹੈ ਪਰ ਸਮਾਂ ਨਹੀਂ ਹੁੰਦਾ। ਮੈਂ ਕਹਿਣਾ ਚਾਹੁੰਦੀ ਹਾਂ ਕਿ ਜੇ ਪੰਜਾਬ ਵਿਚ ਇੰਡਸਟਰੀ ਖਤਮ ਹੋ ਗਈ, ਪੰਜਾਬ ਵਿਚ ਖੇਤੀ ਖਤਮ ਹੋ ਗਈ ਤਾਂ ਫਿਰ ਪੰਜਾਬ ਵਿਚ ਨੌਜਵਾਨਾਂ ਨੂੰ ਕਿਵੇਂ ਰੁਜ਼ਗਾਰ ਮਿਲੇਗਾ ? ਅਸੀਂ ਨੌਜਵਾਨਾਂ ਨੂੰ ਆਪਣੇ ਪੈਰਾਂ ਤੇ ਕਿਵੇਂ ਖੜ੍ਹਾ ਕਰਾਂਗੇ ? ਨੌਜਵਾਨ ਗਲਤ ਰਸਤਿਆਂ ਵਿਚ ਪੈਣਗੇ, ਨਸ਼ਿਆਂ ਵਿਚ ਜਾਣਗੇ। ਸਾਡਾ ਭਵਿੱਖ ਨੌਜਵਾਨ ਹਨ, ਸਾਡੇ ਬੱਚੇ ਹਨ। ਇਸ ਲਈ ਇਨ੍ਹਾਂ ਗੱਲਾਂ ਵਾਸਤੇ ਇਰਾਦੇ ਜੁਟਾਉਣ ਦੀ ਲੋੜ ਹੈ। ਉਨ੍ਹਾਂ ਨੂੰ ਅੱਛੀਆਂ ਰਵਾਇਤਾਂ, ਅੱਛੀਆਂ ਗੱਲਾਂ ਦੱਸਣ ਦੀ ਲੋੜ ਹੈ। ਇਸ ਵਾਸਤੇ ਸਾਡੀ ਜ਼ਿੰਮੇਵਾਰੀ ਬਣਦੀ ਹੈ।

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਸਪੀਕਰ ਸਾਹਿਬ, ਇੱਕ ਗੱਲ ਹੋਰ ਪੇਜ 19 ਤੇ ਕਹੀ ਗਈ ਹੈ। ਇਨ੍ਹਾਂ ਨੇ ਕਿਹਾ ਹੈ ਕਿ ਇਹ ਭਾਰਤ ਸਰਕਾਰ ਨੂੰ ਗੁਜ਼ਾਰਿਸ਼ ਕਰਦੇ ਹਨ ਕਿ ਦੂਜੇ ਪਹਾੜੀ ਸੂਬਿਆਂ ਦੀਆਂ ਰਿਆਇਤਾਂ 2010 ਤੋਂ ਬਾਅਦ ਨਾ ਵਧਾਈਆਂ ਜਾਣ। ਅਸੀਂ ਸਹਿਮਤ ਹਾਂ ਲੇਕਿਨ ਮੈਂ ਪੁੱਛਦੀ ਹਾਂ ਕਿ ਇਹ ਗੱਲ ਕਿਸ ਨੇ ਛੇੜੀ ਸੀ। ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ। ਮੈਨੂੰ ਦੱਸਿਆ ਗਿਆ ਹੈ ਕਿ ਉਸ ਵਕਤ ਐਨ.ਡੀ.ਏ. ਦੀ ਸਰਕਾਰ ਸੀ। ਸਾਡੇ ਮੰਤਰੀ ਢੀਂਡਸਾ ਸਾਹਿਬ ਉਥੇ ਬੈਠੇ ਸੀ। ਹੋਰ ਵੀ ਬੈਠੇ ਸੀ। ਪੂਰੇ ਨਾਂ ਮੈਨੂੰ ਨਹੀਂ ਯਾਦ, ਸ਼ਾਇਦ ਸੁਖਬੀਰ ਬਾਦਲ ਜੀ ਵੀ ਬੈਠੇ ਸੀ। ਇਹ ਉਸ ਸਮੇਂ ਉਥੇ ਬੈਠੇ ਸੀ ਜਦੋਂ ਪੰਜਾਬ ਦਾ ਫਾਤਿਹਾ ਪੜ੍ਹਿਆ ਜਾ ਰਿਹਾ ਸੀ, ਪੰਜਾਬ ਦਾ ਗਲ ਘੁੱਟਿਆ ਜਾ ਰਿਹਾ ਸੀ, ਪੰਜਾਬ ਨੂੰ ਇਗਨੋਰ ਕੀਤਾ ਜਾ ਰਿਹਾ ਸੀ। ਹੁਣ ਇਹ ਝੂਠੇ ਹੰਝੂ ਵਹਾਉਂਦੇ ਹਨ। ਬਾਦਲ ਸਾਹਿਬ ਨੂੰ ਤਕਲੀਫ ਹੁੰਦੀ ਹੈ ਜਦੋਂ ਅਸੀਂ ਸੱਚੀਆਂ ਗੱਲਾਂ ਕਹਿੰਦੇ ਹਾਂ। ਇਨ੍ਹਾਂ ਨੇ ਅੰਗੂਠਾ ਲਗਾਇਆ, ਮੋਹਰ ਲਗਾਈ। ਅੱਜ ਇਹ ਕਹਿੰਦੇ ਹਨ ਕਿ ਇਹ ਬੰਦ ਕੀਤਾ ਜਾਵੇ। ਸਾਨੂੰ ਪੂਰੀ ਆਸ ਹੈ ਕਿ ਆਉਣ ਵਾਲੇ 2010 ਤੋਂ ਬਾਅਦ ਅਜਿਹਾ ਨਹੀਂ ਹੋਵੇਗਾ ਪਰ ਮੈਂ ਇੱਕ ਗੱਲ ਕਹਿਣਾ ਚਾਹੁੰਦੀ ਹਾਂ ਕਿ ਅਸੀਂ ਇਸ ਹੱਕ ਵਿਚ ਨਹੀਂ ਕਿ ਪਹਾੜੀ ਸੂਬਿਆਂ ਨੂੰ ਇਹ ਰਿਆਇਤਾਂ ਨਾ ਦਿੱਤੀਆਂ ਜਾਣ ਸਗੋਂ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਨੂੰ ਵੀ ਇਸ ਵਿਚ ਜ਼ਰੂਰ ਸ਼ਾਮਲ ਕੀਤਾ ਜਾਵੇ। ਇਹ ਸਾਡੀ ਮੰਗ ਹੈ। (ਥੰਪਿੰਗ) ਅਸੀਂ ਵੀ ਯੂ.ਪੀ.ਏ. ਸਰਕਾਰ ਤੋਂ ਮੰਗ ਕਰਾਂਗੇ ਔਰ ਸਾਡੀ ਗੱਲ ਜ਼ਰੂਰ ਸਿਰੇ ਚੜ੍ਹੇਗੀ।

ਸਪੀਕਰ ਸਾਹਿਬ, ਬਿਜਲੀ ਦੇ ਪੱਖ ਤੋਂ, ਪਾਣੀ ਦੇ ਪੱਖ ਤੋਂ ਸੂਬੇ ਦਾ ਬਹੁਤ ਨੁਕਸਾਨ ਹੋਇਆ ਹੈ। ਇਹ ਆਪਣੀ ਜ਼ਿੰਮੇਵਾਰੀ ਤੋਂ ਬਚ ਨਹੀਂ ਸਕਦੇ। ਇਨ੍ਹਾਂ ਨੂੰ ਤਕਲੀਫ ਹੁੰਦੀ ਹੈ ਜਦੋਂ ਅਸੀਂ ਵਾਰ-ਵਾਰ ਯਾਦ ਕਰਵਾਉਂਦੇ ਹਾਂ। ਸਪੀਕਰ ਸਾਹਿਬ, ਘੱਗਰ ਦੀ ਗੱਲ ਆਈ ਹੈ। ਮੈਂ ਪਿਛਲੀ ਸਰਕਾਰ ਦੀ ਧੰਨਵਾਦੀ ਹਾਂ। ਘੱਗਰ ਦਾ ਮਾਮਲਾ ਪਟਿਆਲਾ ਤੋਂ ਮਾਨਸਾ ਤੱਕ ਜਾਂਦਾ ਹੈ। ਮੇਰਾ ਹਲਕਾ ਲਹਿਰਾ ਵੀ ਇਸ ਵਿਚ ਹੈ। ਕਰੋੜਾਂ ਰੁਪਏ ਦਾ ਮੁਆਵਜ਼ਾ ਸਾਨੂੰ ਕਿਸਾਨਾਂ ਨੂੰ ਦੇਣਾ ਪਿਆ। ਕਈ ਘਰ ਬੇਘਰ ਹੋ ਗਏ, ਲੋਕਾਂ ਦਾ ਉਜਾੜਾ ਹੋਇਆ ਪਰ ਇਸ ਬਾਰੇ ਕੁਝ ਨਹੀਂ ਕੀਤਾ ਗਿਆ। ਇਨ੍ਹਾਂ ਦੇ ਐਮ.ਐਲ.ਏ., ਐਮ.ਪੀ. ਵੀ ਆਏ। ਬਾਰ-ਬਾਰ ਨਾਅਰਾ ਲਗਾਇਆ ਗਿਆ ਕਿ ਕਾਂਗਰਸ ਨੂੰ ਚੁੱਕ ਦਿਓ, ਅਸੀਂ ਘੱਗਰ ਚੁੱਕ ਦੇਵਾਂਗੇ ਲੇਕਿਨ ਘੱਗਰ ਨਹੀਂ ਚੁੱਕਿਆ ਗਿਆ। ਮੈਂ ਉਸ ਹਲਕੇ ਵਿੱਚ ਵਿਆਹੀ ਹਾਂ, ਮੈਨੂੰ ਮਾਣ ਹੈ ਕਿ ਮੈਂ ਉਸ ਗਰੀਬ ਹਲਕੇ ਨਾਲ ਤਾਅਲੁੱਕ ਰੱਖਦੀ ਹਾਂ, ਉਸ ਹਲਕੇ ਦੀ ਦੁੱਖ ਤਕਲੀਫ ਵਿੱਚ ਸ਼ਾਮਿਲ ਹੁੰਦੀ ਹਾਂ। ਉਥੇ ਡਿਵੈਲਪਮੈਂਟ ਨਹੀਂ ਹੋਈ ਸੀ। ਅਸੀਂ ਪਿਛਲੇ ਸਮੇਂ ਵਿੱਚ ਡਿਵੈਲਪਮੈਂਟ ਕੀਤੀ। ਸਾਡੇ ਖਜ਼ਾਨਾ ਮੰਤਰੀ ਜੀ ਨਬਾਰਡ ਕੋਲ ਗਏ, ਪਵਨ ਬਾਂਸਲ ਮਨਿਸਟਰ ਸਾਹਿਬ ਨੂੰ ਬੇਨਤੀਆਂ ਕੀਤੀਆਂ। ਅਸੀਂ ਟਾਈਮ ਲੈ ਕੇ ਉਨ੍ਹਾਂ ਨੂੰ ਮਿਲੇ। ਸਾਡੇ ਖਜ਼ਾਨਾ ਮੰਤਰੀ ਲਾਲ ਸਿੰਘ ਜੀ ਸੀ, ਇਨ੍ਹਾਂ ਨੇ 10 ਕਰੋੜ ਰੁਪਏ ਐਡਵਾਂਸ ਦਿੱਤੇ ਕਿ ਇਹ ਸਾਰਾ ਹੱਲ ਕੀਤਾ ਜਾਵੇ। ਅਸੀਂ ਪੱਥਰ ਲਗਾ ਕੇ ਕੰਮ ਵੰਡ ਕੇ ਆਏ। ਮੈਂ ਸ਼ੁਕਰ ਕਰਦੀ ਹਾਂ ਨਬਾਰਡ ਦਾ, ਜਿਨ੍ਹਾਂ ਨੇ ਇਹ ਕੀਤਾ ਲੇਕਿਨ ਉਸ ਵਿੱਚ ਇੱਕ ਕਮੀ ਹੈ। ਉਸ ਵਿੱਚ ਖਨੌਰੀ ਤੋਂ ਮਕੌੜ ਸਾਹਿਬ ਤੱਕ ਇਨ੍ਹਾਂ ਨੇ ਕੰਮ ਕੀਤਾ ਹੈ ਪਰ ਅੱਗੇ 17 ਕਿਲੋਮੀਟਰ ਕੜੈਲ ਪਿੰਡ ਤੱਕ ਇਨ੍ਹਾਂ ਨੇ ਛੱਡ ਦਿੱਤਾ। ਪੈਸਾ ਲਗਾ ਦਿੱਤਾ, ਖਰਚ ਵੀ ਕਰ ਦਿੱਤਾ। ਹਰਿਆਣੇ ਤੋਂ

ਜਿਹੜਾ ਪਾਣੀ ਆਉਂਣਾ ਹੈ, ਉਸ ਨੂੰ ਤਰੀਕੇ ਨਾਲ ਹਰਿਆਣੇ ਵਿੱਚ ਕੱਢਣਾ ਹੈ। ਜੇ 17 ਕਿਲੋਮੀਟਰ ਨਹੀਂ ਬਣਾਵਾਂਗੇ ਤਾਂ ਪਿਛਲਾ ਲਗਾਇਆ ਪੈਸਾ ਵੀ ਖੂਹ ਵਿਚ ਪੈ ਜਾਣਾ ਹੈ। ਉਹ ਫਿਰ ਟੁੱਟ ਜਾਣਾ ਹੈ ਅਤੇ ਜਨਤਾ ਨੂੰ ਫਿਰ ਮੁਆਵਜ਼ਾ ਦੇਣਾ ਪਵੇਗਾ। 100 ਛਿੱਤਰ ਵੀ ਖਾ ਲੈਣੇ ਹਨ ਅਤੇ ਫਿਰ ਗੰਢੇ ਵੀ। ਮੈਂ ਦੱਸਣਾ ਚਾਹੁੰਦੀ ਹਾਂ ਕਿ...........

ਮਾਨਯੋਗ ਸਪੀਕਰ : ਛਿੱਤਰ ਵਾਲੇ ਲਫਜ਼...........

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਕੱਟ ਦੇਣਾ ਪਰ ਇਹ ਪੰਜਾਬੀ ਵਿੱਚ ਅਖੌਤ ਹੈ। ਇਹ ਸਾਡੇ ਪੰਜਾਬ ਦਾ ਕਲਚਰ ਹੈ। ਮੈਂ ਆਪਣੇ ਆਪ ਤੇ ਅਖੌਤ ਕਹੀ ਹੈ ਕਿ ਅਸੀਂ ਨੁਕਸਾਨ ਵੀ ਉਠਾਉਂਦੇ ਹਾਂ ਅਤੇ ਇਵਜ਼ਾਨਾ ਵੀ ਦਿੰਦੇ ਹਾਂ। ਇਹ ਮੈਂ ਸਾਰਿਆਂ ਨੂੰ ਕਿਹਾ ਹੈ।

ਮਾਨਯੋਗ ਸਪੀਕਰ : ਆਪਣੇ ਲਈ ਕਿਹੜੇ ਇਹ ਠੀਕ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਪੰਜਾਬ ਦੀ ਰਿਵਾਇਤ ਹੈ। ਇਹ ਆਪਣੇ ਸਾਰਿਆਂ ਤੇ ਢੁੱਕਦੀ ਹੈ। ਸਾਡੇ ਇਰੀਗੇਸ਼ਨ ਅਤੇ ਪਾਵਰ ਮਨਿਸਟਰ ਨੂੰ ਚਾਹੀਦਾ ਹੈ ਕਿ ਸਾਡੇ ਪੈਸੇ ਅਜਾਈਂ ਨਾ ਜਾਣ, ਉਹ ਹਰਿਆਣੇ ਨਾਲ ਗੱਲ ਕਰਨ ਤਾਂ ਕਿ 17 ਕਿਲੋਮੀਟਰ ਅੱਗੇ ਵੀ ਕੰਮ ਹੋ ਸਕੇ। ਇਸ ਵਿੱਚ 1000 ਏਕੜ ਜ਼ਮੀਨ ਅਤੇ ਕਰੀਬ 12 ਪਿੰਡ ਆਉਂਦੇ ਹਨ, ਜਿਨ੍ਹਾਂ ਨੂੰ ਫਾਇਦਾ ਹੁੰਦਾ ਹੈ। ਇਸ ਦਾ ਤਾਂ ਹੀ ਫਾਇਦਾ ਹੁੰਦਾ ਹੈ ਜੇ ਦੂਜੇ ਸਿਰੇ ਤੱਕ ਕੰਮ ਮੁਕੰਮਲ ਕਰੀਏ। ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਸਰਕਾਰ ਸੰਜਮ ਕਰਕੇ ਪੈਸਾ ਬਚਾਵੇ। ਸਾਡੇ ਸਾਹਮਣੇ ਵੀ ਸਮੱਸਿਆ ਆਈ ਸੀ, ਅਸੀਂ ਸੰਜਮ ਕੀਤੀ ਸੀ ਲੇਕਿਨ ਸਾਨੂੰ ਇਸ ਗੱਲ ਤੇ ਇਤਰਾਜ਼ ਹੈ। ਭਾਵੇਂ ਕਾਲੀਆ ਜੀ ਡਿਪਟੀ ਮੁੱਖ ਮੰਤਰੀ ਬਣਨ ਜਾਂ ਹੋਰ ਕੋਈ ਬਣੇ, ਸਾਨੂੰ ਇਤਰਾਜ ਨਹੀਂ। ਇਹ ਡਿਪਟੀ ਮੁੱਖ ਮੰਤਰੀ ਬਣਨ ਜਾਂ ਸੁਖਬੀਰ ਸਿੰਘ ਬਾਦਲ ਬਣੇ, ਇਹ ਇਨ੍ਹਾਂ ਦੀ ਪਾਰਟੀ ਦਾ ਮਾਮਲਾ ਹੈ, ਸਾਨੂੰ ਕੋਈ ਇਤਰਾਜ਼ ਨਹੀਂ। ਇਹ ਜਿਸ ਨੂੰ ਮਰਜ਼ੀ ਬਣਾਉਣ। ਇਤਰਾਜ਼ ਇਸ ਗੱਲ ਦਾ ਹੈ ਕਿ ਸਾਡੇ ਕੋਲ ਆਰਥਿਕ ਕਮੀ ਸੀ। ਤੁਸੀਂ ਡਿਪਟੀ ਮੁੱਖ ਮੰਤਰੀ ਦੀ ਅੰਮ੍ਰਿਤਸਰ ਵਿੱਚ ਸਹੁੰ ਚੁਕਾਈ। ਤੁਸੀਂ ਬਿਜਲੀ ਬੋਰਡ ਦਾ, ਸਾਰੇ ਟੀ.ਵੀ. ਮੀਡੀਏ ਤੇ ਅਤੇ ਲੋਕ ਇਕੱਠੇ ਕਰਕੇ, ਕਰੋੜਾਂ ਰੁਪਿਆ ਖਰਚ ਕੀਤਾ। ਇਸ ਵਿੱਚ ਤੁਸੀਂ ਕਿਹੜੀ ਮਾਰ ਮਾਰੀ ਸੀ। ਇੱਕ ਨਾਨ-ਐਮ.ਐਲ.ਏ. ਨੂੰ ਡਿਪਟੀ ਮੁੱਖ ਮੰਤਰੀ ਬਣਾ ਦਿੱਤਾ ਅਤੇ ਇਸ ਪਾਸੇ ਕਰੋੜਾਂ ਰੁਪਿਆ ਲਗਾ ਦਿੱਤਾ। ਉਸ ਪੈਸੇ ਨਾਲ ਤੁਸੀਂ ਗਰੀਬਾਂ ਦੇ ਮੂੰਹ ਵਿੱਚ ਰੋਟੀ ਪਾ ਦਿੰਦੇ। ਤੁਹਾਨੂੰ ਸੰਜਮ ਕਰਨਾ ਚਾਹੀਦਾ ਸੀ, ਜਿਹੜਾ ਤੁਸੀਂ ਨਹੀਂ ਕੀਤਾ।

ਮਾਨਯੋਗ ਸਪੀਕਰ : ਤੁਸੀਂ ਅੱਧਾ ਘੰਟਾ ਮੰਗਿਆ ਸੀ। ਬਾਕੀ ਕੰਟੀਨਿਊ ਕਰਨਾ ਹੈ ਤਾਂ ਕਰੋ, ਮੈਨੂੰ ਕੋਈ ਇਤਰਾਜ਼ ਨਹੀਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੇਰੀ ਸਪੀਚ ਖਤਮ ਹੀ ਹੈ। ਮੈਂ ਪਹਿਲਾਂ ਹੀ ਕਿਹਾ ਹੈ ਕਿ ਮੈਂ ਥੋੜ੍ਹਾ ਬੋਲਣਾ ਹੈ। ਸੋ, ਮੈਂ ਤਾਂ, ਸਪੀਕਰ ਸਾਹਿਬ, ਨੰਬਰਦਾਰਾਂ ਦਾ ਆਨਰੇਰੀਅਮ ਇਨਕਰੀਜ਼ ਕਰਨ ਵਾਸਤੇ ਵੀ ਰਿਕੁਐਸਟ ਕਰਦੀ ਹਾਂ। ਮੁਲਾਜ਼ਮਾਂ ਦੀ ਗੱਲ ਆਈ। ਪੰਜਵੇਂ ਤਨਖਾਹ ਕਮਿਸ਼ਨ ਬਾਰੇ ਫਲੋਰ ਆਫ ਦਿ ਹਾਊਸ ਤੇ ਐਸ਼ਿਊਰੈਂਸ ਆਈ ਹੈ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਕਿ 30 ਦਿਨਾਂ ਦੇ ਵਿੱਚ ਇਨ੍ਹਾਂ ਨੂੰ ਰਾਹਤ ਦੇ ਦਿੰਦੇ ਹਾਂ, ਇਹ ਰਹਿ ਨਾ ਜਾਵੇ। ਇਨ੍ਹਾਂ ਤੋਂ ਉਮੀਦ ਤਾਂ ਨਹੀਂ ਪਰ ਇਸ ਨੂੰ ਪੂਰਾ ਕੀਤਾ ਜਾਵੇ। ਪੈਨਸ਼ਨਰਾਂ ਨੂੰ ਪੰਜਵੇਂ ਪੰਜਾਬ ਪੇਅ ਕਮਿਸ਼ਨ ਵੱਲੋਂ ਦਿੱਤੇ ਗਏ ਬੈਨੀਫਿਟ ਦਿੱਤੇ ਜਾਣੇ ਚਾਹੀਦੇ ਹਨ। ਇਹ ਸਾਰਾ ਕੁਝ ਮਨਿਸਟਰ ਆਫ ਫਾਈਨਾਂਸ ਐਕਸਪਲੇਨ ਕਰਨ ਕਿ ਇਹ ਕਦੋਂ ਤੋਂ ਅਤੇ ਕਿਸ ਤਰ੍ਹਾਂ ਦਿੱਤਾ ਜਾ ਸਕਦਾ ਹੈ। ਉਨ੍ਹਾਂ ਨੇ ਸੇਵਾ ਕੀਤੀ ਹੈ। ਸਾਨੂੰ ਉਨ੍ਹਾਂ ਦਾ ਖਿਆਲ ਰੱਖਣਾ ਚਾਹੀਦਾ ਹੈ।

ਇਸੇ ਤਰ੍ਹਾਂ ਸ਼ਾਇਦ ਵਿੱਲੋਂ ਸਾਹਿਬ ਨੇ ਲੋਕਲ ਬਾਡੀਜ਼ ਦਾ ਮੁੱਦਾ ਉਠਾਇਆ ਸੀ। ਉਸ ਦੇ ਵਿਚ ਵੀ ਇਨ੍ਹਾਂ ਨੇ ਗਰਾਂਟ ਦਿੱਤੀ ਹੈ। ਇਹ ਬਾਦਲ ਸਾਹਿਬ ਨੇ ਦਿੱਤੀ ਹੈ ਤੇ ਇਸ ਹਾਊਸ ਦੇ ਵਿੱਚ ਜੋ ਕੁਮਿੱਟ ਕੀਤਾ ਹੈ, ਉਸ ਤੇ ਇਹ ਪੂਰਾ ਉਤਰਨਗੇ ਜਾਂ ਨਹੀਂ, ਪਤਾ ਨਹੀਂ। ਇਹ 238 ਕਰੋੜ ਰੁਪਿਆ ਬਣਦਾ ਹੈ, ਇਸ ਨੂੰ ਬਕਾਇਦਾ ਗਰਾਂਟ ਵਿਚ ਤਬਦੀਲ ਕੀਤਾ ਜਾਣਾ ਚਾਹੀਦਾ ਹੈ। ਐਵੇਂ ਹੀ ਲੋਕਾਂ ਦੇ ਉਤੇ ਭਾਰ ਨਹੀਂ ਪਾਉਣਾ ਚਾਹੀਦਾ। ਇਸ ਸਰਕਾਰ ਨੂੰ ਆਇਆਂ ਨੂੰ ਦੋ ਢਾਈ ਸਾਲ ਹੋ ਗਏ ਹਨ। ਉਦੋਂ ਦੇ ਰੌਲੇ ਹੀ ਰੌਲੇ, ਮਸਲੇ ਹੀ ਮਸਲੇ, ਸਾਰੇ ਪਾਸੇ ਡਾਂਗਾਂ ਹੀ ਖੜਕਦੀਆਂ ਹਨ। ਪੰਜਾਬ ਦੇ ਵਿਚ ਹਾਹਾਕਾਰ ਮਚੀ ਹੋਈ ਹੈ, ਅਫ਼ਸਰ ਕੁੱਟੇ ਗਏ, ਥਾਣੇਦਾਰ ਕੁੱਟੇ ਗਏ, ਮਨਿਸਟਰ ਕੁੱਟੇ ਗਏ, ਪਤਾ ਨਹੀਂ ਕੀ-ਕੀ ਕੁਝ ਹੋਇਆ ਹੈ ? ਇਥੇ ਕੋਈ ਲਾਅ ਦਾ ਰਾਜ ਨਹੀਂ ਹੈ, ਇਸ ਨੂੰ ਮੈਂ ਜੰਗਲ ਦਾ ਰਾਜ ਕਹਾਂਗੀ। ਆਰਥਿਕ ਸੰਕਟ ਤੁਹਾਡੇ ਕੋਲ ਹੈ, ਲਾਅ ਐਂਡ ਆਰਡਰ ਦਾ ਸੰਕਟ ਤੁਹਾਡੇ ਕੋਲ ਹੈ, ਸੈਸ਼ਨ ਤੁਸੀਂ ਨਹੀਂ ਵਧਾਉਂਦੇ ਤੇ ਕੰਮ ਕਿਸੇ ਦੇ ਤੁਸੀਂ ਨਹੀਂ ਕਰਦੇ। ਕੋਈ ਗੱਲ ਸੁਣਦੇ ਨਹੀਂ ਹੋ, ਕੋਈ ਗੱਲ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ। ਅੱਜ ਫਿਰ ਸਾਰੇ ਪੰਜਾਬ ਦੇ ਲੋਕ ਕਿਹੜੇ ਖੂਹ ਦੇ ਵਿਚ ਜਾਣ ਜਾਂ ਜਿਹੜੇ ਪਬਲਿਕ ਨੁਮਾਇੰਦੇ ਹਨ, ਉਹ ਕਿਥੇ ਜਾਣ। ਅੱਜ ਇਨ੍ਹਾਂ ਦੇ ਏ.ਜੀ. ਸਾਹਿਬ ਬੈਠੇ ਨਹੀਂ ਹਨ, ਉਹ ਕੱਲ੍ਹ ਬੈਠੇ ਸਨ। ਜੋ ਕੁਝ ਵੀ ਲੁੱਟ ਖਸੁੱਟ ਹੁੰਦੀ ਹੈ। ਅੱਜ ਇਨ੍ਹਾਂ ਮੰਤਰੀਆਂ ਦੇ ਵਿੱਚੋਂ ਅੱਧੇ ਨਾ ਹੁੰਦੇ ਜੇਕਰ ਉਹ ਵਿਚਾਰਾ ਕੋਰਟਾਂ ਦੇ ਵਿਚ ਜਾ-ਜਾ ਕੇ ਜਾਂ ਫਿਰ ਪਰਸਨਲ ਪੇਨ ਲੈ ਕੇ ਕੇਸ ਨਾ ਲੜਦਾ । ਮੇਰਾ ਖਿਆਲ ਹੈ ਕਿ ਉਹ ਇਕ ਦਫ਼ਤਰ ਇਨ੍ਹਾਂ ਨੂੰ ਮਾੜਾ ਮੋਟਾ ਬਚਾਈ ਬੈਠਾ ਹੈ ਪਰ ਇਹ ਲੋਕਾਂ ਨੂੰ ਅੱਗੇ ਬਚਾਉਣ। ਉਸ ਦੇ ਲਈ ਕੋਈ ਕਦਮ ਨਹੀਂ ਉਠਾਇਆ ਜਾਂਦਾ। ਆਹ ਕਾਲੀਆ ਜੀ ਬੈਠੇ ਹਨ, ਇਨ੍ਹਾਂ ਦੀ ਗੱਡੀ ਲਾਈਨ ਤੋਂ ਲਹੀ ਹੈ, ਇਹ ਹੁਣ ਬੋਲਦੇ ਨਹੀਂ ਹਨ। ਕੱਲ੍ਹ ਵੀ ਕੋਈ ਕਹਿ ਰਿਹਾ ਸੀ ਕਿ ਇਹ ਸ਼ਰੀਫ਼ ਬੰਦੇ ਹਨ ਅਤੇ ਜਲੰਧਰ ਤੋਂ ਜਿੱਤ ਕੇ ਆਏ ਹਨ। ਅਸੀਂ ਸਾਰੇ ਹੀ ਸ਼ਰੀਫ਼ ਹਾਂ। ਲੇਕਿਨ ਜਿਸ ਤਰੀਕੇ ਦੇ ਨਾਲ ਇਨ੍ਹਾਂ ਦੇ ਨਾਲ ਹੋਈ ਹੈ, ਇਹ ਵਿਚਾਰੇ ਨਾ ਬੋਲਣ ਜੋਗੇ ਹਨ ਤੇ ਨਾ ਹੀ ਦੱਸਣ ਜੋਗੇ ਹਨ। ਇਨ੍ਹਾਂ ਨੂੰ ਆਸ ਹੋਣੀ ਹੈ ਕਿ ਸ਼ਾਇਦ ਮੈਨੂੰ ਡਿਪਟੀ ਸੀ.ਐਮ. ਦਾ ਅਹੁਦਾ ਮਿਲ ਜਾਵੇ, ਮੈਨੂੰ ਬੋਲਣ ਦੀ ਕੀ ਲੋੜ ਹੈ। ਕਹਿੰਦੇ ਹਨ ਕਿ ਇਹ ਤਾਂ ਡਿਪਟੀ ਸੀ.ਐਮ . ਦਾ ਅਹੁਦਾ ਮੰਗਦੇ ਸੀ ਪਰ ਉਹ ਇਨ੍ਹਾਂ ਨੂੰ ਮੰਤਰੀ ਵਾਲੇ ਪਾਸੇ ਵੀ ਨਹੀਂ ਰਹਿਣ ਦੇਣਾਂ ਚਾਹੁੰਦੇ। ਇਨ੍ਹਾਂ ਨੇ ਉਥੇ ਜੋ ਇਨ੍ਹਾਂ ਨਾਲ ਕੁਪੱਤ ਕੀਤੀ, ਉਸ ਬਾਰੇ ਇਹ ਜਾਣਦੇ ਹਨ ਜਾਂ ਫਿਰ ਇਨ੍ਹਾਂ ਦਾ ਦਿਲ ਜਾਣਦਾ ਹੈ। ਜਿਸ ਤਰ੍ਹਾਂ ਇਕ ਕਹਾਵਾਤ ਹੈ : "ਉਹ ਫਿਰੇ ਨੱਥ ਕਢਾਉਣ ਨੂੰ ਤੇ ਉਹ ਫਿਰੇ ਨੱਕ ਵਢਾਉਣ ਨੂੰ।" ਤੁਸੀਂ ਡਿਪਟੀ ਸੀ.ਐਮ. ਦਾ ਅਹੁਦਾ ਭਾਲਦੇ ਹੋ ਪਰ ਉਹ ਤੁਹਾਨੂੰ ਇਥੇ ਵੀ ਨਹੀਂ ਰਹਿਣ ਦੇਣਾ ਚਾਹੁੰਦੇ। ਇਸ ਦੇ ਲਈ ਤੁਸੀਂ ਕੀ ਕਰੋਗੇ। ਸੋ, ਇਹ ਸਾਰੀਆਂ ਚੀਜ਼ਾਂ ਪੰਜਾਬ ਦੇ ਵਿਚ ਵਾਪਰ ਰਹੀਆਂ ਹਨ।

**ਮਾਨਯੋਗ ਸਪੀਕਰ** : ਕੀ ਇਹ ਵੀ ਬਜਟ ਦੀ ਗੱਲ ਹੈ ? (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਬਿਲਕੁਲ ਹੈ ਜੀ। ਇਹ ਇਸ ਕਰਕੇ ਬਜਟ ਦੀ ਗੱਲ ਹੈ ਕਿ ਇਹ ਸਾਰਾ ਮਾਮਲਾ ਇੱਕ ਮੰਤਰੀ ਨਾਲ ਤੇ ਦੋ ਪਾਰਟੀਆਂ ਦੇ ਵਿਚਾਲੇ ਸੀ। ਜੇਕਰ ਸਪੋਰਟਿੰਗ ਪਾਰਟੀ, ਜਿਸ ਦੀਆਂ ਪੌੜੀਆਂ ਤੇ ਚੜ੍ਹ ਕੇ ਇਹ ਸਰਕਾਰ ਬਣਾਈ ਬੈਠੇ ਹਨ, ਜੇਕਰ ਉਹ ਬੇਚੈਨ ਹਨ ਤਾਂ ਉਹ ਚੰਗੀ ਸਰਕਾਰ ਚਲਾਉਣ ਬਾਰੇ ਸੋਚ ਹੀ ਨਹੀਂ ਸਕਦੇ ਅਤੇ ਫਿਰ ਬਜਟ ਕਿਸ ਤਰ੍ਹਾਂ ਠੀਕ ਬਣੇਗਾ। ਇਸ ਲਈ ਇਹ ਗੱਲ ਬਜਟ ਦੇ ਨਾਲ ਤਾਅਲੁੱਕ ਰੱਖਦੀ ਹੈ। ਜੇਕਰ ਲੋਕਲ ਬਾਡੀਜ਼ ਮਨਿਸਟਰ ਮਾਨਸਿਕ ਤੌਰ ਤੇ ਅਪਸੈਟ ਹੋ ਜਾਵੇਗਾ ਤਾਂ ਆਪਣੇ ਮਹਿਕਮੇ ਦਾ ਕੰਮ ਠੀਕ ਤਰੀਕੇ ਦੇ ਨਾਲ ਕਿਸ ਤਰ੍ਹਾਂ ਕਰੇਗਾ। ਇਸ ਲਈ ਇਨ੍ਹਾਂ ਨੂੰ ਇਨਸਾਫ਼ ਮਿਲਣਾ ਚਾਹੀਦਾ ਹੈ।

**ਮੁੱਖ ਮੰਤਰੀ** : ਬੀਬੀ ਜੀ, ਸਾਡੀ ਫਿਕਰ ਨਾ ਕਰੋ, ਤੁਸੀਂ ਅਮਰਿੰਦਰ ਸਿੰਘ ਦਾ ਫਿਕਰ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਾਨੂੰ ਤਾਂ ਭੋਗਣੀਆਂ ਆਉਂਦੀਆਂ ਹਨ। ਸਾਡੇ ਵੱਡ-ਵਡੇਰੇ ਲੜ੍ਹਦੇ ਆਏ ਹਨ। ਅੰਗਰੇਜ਼ਾਂ ਤੇ ਰਾਜਿਆਂ ਨਾਲ ਵੀ ਅਸੀਂ ਲੜੇ। ਇਸ ਤੇ ਤੁਸੀਂ ਚਿੰਤਾ ਨਾ ਕਰੋ, ਤੁਹਾਡੇ ਨਾਲ ਵੀ ਲੜ ਰਹੇ ਹਾਂ। ਇਥੇ ਤਾਂ ਮੈਨੂੰ ਇਹ ਕਹਿੰਦੇ ਹਨ ਕਿ ਮੇਰੀ ਭੈਣ ਹੈ, ਮੇਰੀ ਫਲਾਣਾ ਹੈ। ਮੈਂ ਬੜੀ ਇੱਜ਼ਤ ਕਰਦਾ ਹਾਂ। ਮੈਂ ਕਹਿੰਦੀ ਹਾਂ ਕਿ ਬੜੀ ਇੱਜ਼ਤ ਕਰਦੇ ਹਨ।..............

**ਮਾਨਯੋਗ ਸਪੀਕਰ** : ਭੈਣ ਕਹਿਣਾ ਵੀ ਮਾੜਾ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਦੇਖੋ ਮੈਂ ਇਸੇ ਕਰਕੇ ਇਨ੍ਹਾਂ ਦੀ ਇੱਜ਼ਤ ਕਰਦੀ ਹਾਂ ਕਿ ਇਨ੍ਹਾਂ ਨੇ ਭੈਣ ਦਾ ਲਫ਼ਜ਼ ਵਰਤਿਆ ਹੈ, ਪਰ ਵਰਤਾਓ ਡੁਪਲੀਕੇਟ ਕਰਦੇ ਹਨ। ਇਹ ਕਹਿੰਦੇ ਕੁਝ ਹਨ ਤੇ ਕਰਦੇ ਕੁਝ ਹੋਰ ਹਨ। ਇਹ ਅੱਖਾਂ ਜਿਹੀਆਂ ਮੀਚ ਕੇ ਸਾਰਿਆਂ ਨੂੰ ਭਾਈ ਕਹਿੰਦੇ ਹਨ, ਅਸੀਂ ਇਨ੍ਹਾਂ ਦੀ ਸਾਰੇ ਇੱਜ਼ਤ ਕਰਦੇ ਹਾਂ ਕਿਉਂਕਿ ਇਹ ਸਾਡੇ ਨਾਲੋਂ ਉਮਰ ਦੇ ਵਿਚ ਵੱਡੇ ਹਨ ਤੇ ਸਾਡੇ ਵੱਡੇ ਭਰਾਵਾਂ ਵਰਗੇ ਹਨ। ਲੇਕਿਨ ਕਿਰਪਾ ਕਰਕੇ ਜਿੰਨਾਂ ਕੁਝ ਕਹਿੰਦੇ ਹੋ, ਉਸ ਤੋਂ ਅੱਧਾ ਪ੍ਰਸੈਂਟ ਵੀ ਖਰਾ ਉਤਰਿਆ ਕਰੋ। ਮੈਨੂੰ ਇਨ੍ਹਾਂ ਦੇ ਕੋਲ ਮੇਰੇ ਕੁਝ ਮੈਂਬਰ ਸਾਹਿਬਾਨ ਲੈ ਕੇ ਗਏ। ਠੇਕੇਦਾਰ ਸਾਹਿਬ ਕਹਿੰਦੇ, ਜੀ ਇਕ ਮਾਮਲਾ ਹੈ। ਮੈਂ ਇਨ੍ਹਾਂ ਨੂੰ ਕਿਹਾ ਕਿ ਤੁਸੀਂ ਮੈਨੂੰ ਨਾ ਲੈ ਕੇ ਜਾਓ ਕਿਉਂਕਿ ਬਾਦਲ ਸਾਹਿਬ ਦੇ ਕੋਲੋਂ ਮਿੱਠੀਆਂ ਗੋਲੀਆਂ ਤੋਂ ਬਿਨਾਂ ਕੁਝ ਨਹੀਂ ਮਿਲਣਾ, ਆਪਾਂ ਨਾ ਜਾਈਏ। ਇਹ ਮੈਨੂੰ ਚਾਰ ਪੰਜ ਮਾਮਲਿਆਂ ਦੇ ਵਿਚ ਲੈ ਗਏ, ਕੇਵਲ ਸਿੰਘ ਹੁਰੀਂ ਲੈ ਕੇ ਗਏ। ਮੈਂ ਤਾਂ ਸੋਚਿਆ ਸੀ ਕਿ ਇਸ ਮਸਲੇ ਦਾ ਹੱਲ ਹੋਵੇਗਾ। ਮੈਂ ਹਾਲੇ ਇਨ੍ਹਾਂ ਦੇ ਘਰ ਨਹੀਂ ਗਈ ਸੀ ਪਰ ਇਨ੍ਹਾਂ ਨੇ ਪਹਿਲਾਂ ਹੀ ਅਫ਼ਸਰ ਸੱਦ ਲਏ ਤੇ ਕਿਹਾ ਕਿ ਇਨ੍ਹਾਂ ਦਾ ਪਹਿਲਾਂ ਕੱਦੂ ਕਸ ਚੰਗੀ ਤਰ੍ਹਾਂ ਕਰੋ ਤੇ ਜੇ ਕੋਈ ਮਾੜੀ ਮੋਟੀ ਰਿਆਇਤ ਪਹਿਲਾਂ ਮਿਲਦੀ ਹੈ ਤਾਂ ਉਹ ਵੀ ਬੰਦ ਕਰ ਦਿਓ। ਚਲੋ ਇਹ ਪੁਲਿਟੀਕਲ ਡਿਫਰੈਂਸਿਜ਼ ਰਹਿਣਗੇ, ਇਹ ਤੇ ਮੈਂ, ਅੱਜ ਪਾਲਿਟਿਕਸ ਵਿਚ ਨਹੀਂ ਆਏ। ਇਹ ਆਪੋ ਆਪਣੀ ਖੁਲ੍ਹੀ ਸੋਚ ਹੁੰਦੀ ਹੈ, ਕੋਈ ਅਕਾਲੀ ਦਲ ਵਿਚ, ਬੀ.ਜੇ.ਪੀ. ਜਾਂ ਕਮਿਊਨਿਸਟ ਪਾਰਟੀ ਦੇ ਵਿਚ ਰਹੇ ਜਾਂ ਕਾਂਗਰਸ ਪਾਰਟੀ ਦੇ ਵਿਚ ਰਹੇ। ਦਲੀਲਾਂ ਤੇ ਸੋਚਾਂ ਨੂੰ ਕੋਈ ਬਦਲ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਨਹੀਂ ਸਕਦਾ। ਸਾਡੀ ਲੜਾਈ ਦਲੀਲਾਂ ਦੇ ਤੌਰ ਤੇ, ਆਈਡੀਆਲੋਜੀ ਦੇ ਤੌਰ ਤੇ ਹੁੰਦੀ ਹੈ, ਇਨ੍ਹਾਂ ਦੀ ਡਾਂਗ ਸੋਟੇ ਦੇ ਤੌਰ ਤੇ, ਇਨ੍ਹਾਂ ਦੇ ਜਥੇਦਾਰਾਂ ਦੇ ਨਾਲ ਜਥੇਦਾਰ ਲੜੀ ਜਾਂਦੇ ਹਨ, ਡੇਰਿਆਂ ਦੇ ਡੇਰਿਆਂ ਨਾਲ ਰੌਲੇ ਪਏ ਹੋਏ ਹਨ, ਬਾਬਿਆਂ ਦੇ ਬਾਬਿਆਂ ਨਾਲ ਰੌਲੇ ਪਏ ਹੋਏ ਹਨ। ਇਨ੍ਹਾਂ ਨੇ ਇੰਨੀ ਕੁਰਲਾਹਟ ਮਚਾਈ ਹੋਈ ਹੈ ਤੇ ਹੁਣ ਮਨਿਸਟਰੀ ਤੇ ਕੰਮ ਆ ਗਿਆ ਹੈ ਤੇ ਪਤਾ ਨਹੀਂ ਕਿਥੇ ਇਹ ਰੁਕੇਗਾ। ਇਹ ਇਸ ਥਾਂ ਤੇ ਆ ਗਿਆ ਹੈ। ਇਸ ਕਰਕੇ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ ਔਰ ਇਸ, ਨਿਕੰਮੇ ਬਜਟ ਨੂੰ, ਚਿੰਤਾ ਦੇ ਨਾਲ, ਦੁਖੀ ਦਿਲ ਦੇ ਨਾਲ ਬਿਲਕੁਲ ਰਿਜੈਕਟ ਕਰਦੀ ਹੋਈ ਇਸ ਦਾ ਵਿਰੋਧ ਕਰਦੀ ਹਾਂ।

**ਮਾਨਯੋਗ ਸਪੀਕਰ** : ਸਾਰੀਆਂ ਪਾਰਟੀਆਂ ਵਾਲੇ ਆਪਣਾ ਟਾਈਮ ਨੋਟ ਕਰ ਲੈਣ। ਸ਼੍ਰੋਮਣੀ ਅਕਾਲੀ ਦਲ 3 ਘੰਟੇ 44 ਮਿੰਟ, ਇੰਡੀਅਨ ਨੈਸ਼ਨਲ ਕਾਂਗਰਸ 3 ਘੰਟੇ 21 ਮਿੰਟ......

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਕਿੰਨਾ ਟਾਈਮ ਰਹਿ ਗਿਆ ?

**ਮਾਨਯੋਗ ਸਪੀਕਰ** : ਤੁਸੀਂ ਬੋਲਣ ਲੱਗੇ ਸੀ 11.44 ਤੇ ਅਤੇ ਹੁਣ 12.35 ਹੋ ਗਏ ਹਨ। 4-5 ਮਿੰਟ ਘੱਟ ਕਰ ਲਓ। ਤੁਹਾਡੇ 45-46 ਮਿੰਟ ਹੋ ਗਏ ਹਨ। (ਵਿਘਨ) ਪੰਜ ਮਿੰਟ ਮੈਂ ਕੱਟ ਲਏ ਹਨ, ਇੰਨੇ ਮੈਕਸੀਮਮ ਹਨ। 45-46 ਮਿੰਟ ਹੋ ਗਏ। ਬੀ.ਜੇ.ਪੀ. ਦੇ 1 ਘੰਟਾ 31 ਮਿੰਟ, ਇੰਡੀਪੈਂਡੈਂਟਸ ਜਿਹੜਾ ਤਿੰਨ ਮੈਂਬਰਾਂ ਦਾ ਗਰੁੱਪ ਹੈ, ਉਸ ਦੇ 15 ਮਿੰਟ ਅਤੇ ਜਿਹੜੇ ਦੂਜੇ ਦੋ ਹਨ, ਉਨ੍ਹਾਂ ਦੇ 9 ਮਿੰਟ। ਹੁਣ ਸਰਦਾਰ ਸਰਬਜੀਤ ਸਿੰਘ ਮੱਕੜ ਬੋਲਣਗੇ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਬੜੀ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਅੱਜ ਤੀਸਰੇ ਬਜਟ ਤੇ ਮੈਨੂੰ ਬੋਲਣ ਦਾ ਮੌਕਾ ਮਿਲ ਰਿਹਾ ਹੈ। ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਥੱਲੇ ਇਹ ਜਿਹੜਾ ਸਮਾਂ ਅਸੀਂ ਕੱਟਿਆ ਹੈ, ਉਸ ਵਿੱਚ ਬਹੁਤ ਵੱਡੀ ਵਰਕਿੰਗ ਹੋਈ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

*12.37 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਾਡੇ ਵਿੱਤ ਮੰਤਰੀ ਸਾਹਿਬ ਨੇ ਇਸ ਬਜਟ ਵਿੱਚ ਕਿਸੇ ਤਰ੍ਹਾਂ ਦੀ ਵੀ ਕੋਈ ਕਮੀ ਨਹੀਂ ਰਹਿਣ ਦਿੱਤੀ। ਖਾਸ ਕਰਕੇ ਗਰੀਬੀ ਨਾਲ ਛੂੰਹਦੀਆਂ ਸਾਰੀਆਂ ਗੱਲਾਂ ਇਸ ਬਜਟ ਵਿੱਚ ਪੂਰੀਆਂ ਕੀਤੀਆਂ ਹਨ। ਜਿਹੜੀਆਂ ਊਣਤਾਈਆਂ ਲਗਾਤਾਰ 60 ਸਾਲਾਂ ਤੋਂ ਚੱਲ ਰਹੀਆਂ ਸਨ, ਉਨ੍ਹਾਂ ਸਾਰੀਆਂ ਵਾਸਤੇ, ਬਹੁਤ ਵੱਡੇ ਫੰਡ ਰੱਖ ਕੇ, ਵੱਡੇ ਉਪਰਾਲੇ ਕੀਤੇ ਗਏ ਹਨ। ਪਹਿਲਾਂ ਤਾਂ ਮੈਂ ਇਮਾਨਦਾਰੀ ਦੀ ਗੱਲ ਕਰਾਂਗਾ ਕਿਉਂਕਿ ਜਿਹੜੇ ਪਰਿਵਾਰ ਵਿੱਚ, ਜਿਹੜੀ ਸਰਕਾਰ ਵਿੱਚ ਇਮਾਨਦਾਰੀ ਨਾਲ ਚਲਿਆ ਜਾਵੇ, ਉਹ ਸਰਕਾਰਾਂ ਹਮੇਸ਼ਾ ਉੱਨਤੀ ਕਰਦੀਆਂ ਹਨ। ਜਿਹੜੀਆਂ ਸਰਕਾਰਾਂ ਡੀਂਗਾਂ ਨਹੀਂ ਮਾਰਦੀਆਂ, ਜਿਹੜੀਆਂ ਸਰਕਾਰਾਂ ਕਦੀ ਫਾਲਤੂ

ਗੱਲਾਂ ਨਹੀਂ ਕਰਦੀਆਂ, ਲੋਕ ਹਮੇਸ਼ਾ ਉਨ੍ਹਾਂ ਸਰਕਾਰਾਂ ਨਾਲ ਸਹਿਮਤ ਰਹਿੰਦੇ ਹਨ। ਪਰ ਆਪੋਜ਼ੀਸ਼ਨ ਦਾ ਕੰਮ ਹੁੰਦਾ ਹੈ ਕਿ ਚੰਗੇ ਕੰਮ ਕਰਦਿਆਂ ਵੀ ਉਸ ਦੀ ਨਿੰਦਾ ਕਰਨੀ। ਮੈਨੂੰ ਹੁਣੇ ਸੁਣਨ ਦਾ ਮੌਕਾ ਮਿਲਿਆ ਹੈ। ਕਈ ਗੱਲਾਂ ਐਸੀਆਂ ਹੁੰਦੀਆਂ ਹਨ ਜਿਨ੍ਹਾਂ ਗੱਲਾਂ ਨੂੰ ਆਪੋਜ਼ੀਸ਼ਨ ਨੂੰ ਖੁੱਲ੍ਹੇ ਦਿਲ ਨਾਲ ਸਪੋਰਟ ਕਰਕੇ ਸਟੇਟ ਨੂੰ ਅੱਗੇ ਲਿਜਾਉਣਾ ਚਾਹੀਦਾ ਹੈ ਪਰ ਥੋੜ੍ਹੀ ਜਿਹੀ ਸੌੜੀ ਚਾਲ ਨਾਲ ਅਸੀਂ ਉਨ੍ਹਾਂ ਗੱਲਾਂ ਨੂੰ ਇਗਨੋਰ ਕਰਕੇ ਆਪਣੇ ਸਾਥੀਆਂ ਦਾ ਹੱਕ ਦਿਵਾਉਣ ਵਿੱਚ ਮਦਦ ਨਹੀਂ ਕਰਦੇ। ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਹਰ ਵੇਲੇ, ਹਰ ਮੰਤਰੀ ਨੂੰ, ਹਰ ਕੇਂਦਰ ਦੇ ਮੰਤਰੀ ਨੂੰ ਤੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਅਪਰੋਚ ਕਰਕੇ ਸਮੇਂ-ਸਮੇਂ ਸਿਰ ਪੰਜਾਬ ਦੇ ਹੱਕਾਂ ਦੀ ਯਾਦ ਦਿਵਾ ਕੇ, ਵੱਡੇ ਹੱਕ ਲਿਆ ਕੇ ਦਿੱਤੇ ਹਨ। ਅੱਜ ਜੇ ਮੈਂ ਵੈਟ ਦੀ ਵਸੂਲੀ ਨੂੰ ਦੇਖਦਾ ਹਾਂ ਤਾਂ ਪਿਛਲੇ ਸਾਲ ਨਾਲੋਂ 20.46% ਵਾਧਾ ਹੋਇਆ ਹੈ। ਇਹ ਇੱਕ ਇਮਾਨਦਾਰੀ ਦਾ ਸਬੂਤ ਹੈ, ਦਿਆਨਤਦਾਰੀ ਦਾ ਸਬੂਤ ਹੈ ਅਤੇ ਬਿਨਾਂ ਪਬਲਿਕ ਤੇ ਬੋਝ ਪਾਇਆਂ ਇਹ ਸਬੂਤ ਸਾਹਮਣੇ ਆਇਆ ਹੈ। ਦੂਸਰਾ ਮੈਂ ਸਰਾਹਣਾ ਕਰਾਂਗਾ ਰੈਵੇਨਿਊ ਮੰਤਰੀ ਜੀ ਦੀ ਜਿਨ੍ਹਾਂ ਦੀ ਮਿਹਨਤ ਸਦਕਾ ਅੱਜ ਸਟੈਂਪ ਡਿਊਟੀ ਵਿੱਚ 10.36 ਫੀਸਦੀ ਵਾਧਾ ਹੋਇਆ ਹੈ। ਮੈਂ ਇਹ ਤਾਂ ਗੱਲ ਕੀਤੀ ਹੈ, ਜਿਹੜੀ ਸਰਕਾਰ ਨੇ ਪਾਲਿਸੀ ਬਣਾਈ, ਉਸ ਨੂੰ ਇਮਾਨਦਾਰੀ ਨਾਲ ਲਾਗੂ ਕੀਤਾ ਹੈ। ਜੇਕਰ ਮੈਂ ਸੈਂਟਰ ਸਰਕਾਰ ਦੀ ਨਿੰਦਿਆ ਕਰਨੀ ਚਾਹਾਂ ਤਾਂ ਜਿੰਨੀ ਮਰਜ਼ੀ ਕਰੀ ਜਾਵਾਂ, ਉਨੀ ਹੀ ਥੋੜ੍ਹੀ ਹੈ। ਜਿਹੜੀਆਂ ਸਰਕਾਰਾਂ ਆਪਣੇ ਕਮਾਊ ਪੁੱਤਰ ਨੂੰ ਮਾਰਦੀਆਂ ਹਨ, ਜਿਹੜੀਆਂ ਸਰਕਾਰਾਂ ਸੂਬੇ ਦੀ ਇੰਡਸਟਰੀ ਵੱਲ ਧਿਆਨ ਨਹੀਂ ਦਿੰਦੀਆਂ, ਉਹ ਸਰਕਾਰਾਂ ਕਦੇ ਕਾਮਯਾਬ ਨਹੀਂ ਹੁੰਦੀਆਂ। ਸਤਿਕਾਰਯੋਗ ਬੀਬੀ ਭੱਠਲ ਜੀ ਨੇ ਵੀ ਆਖਿਆ ਸੀ ਕਿ ਜਿਹੜੀਆਂ ਇੰਡਸਟਰੀ ਵਾਸਤੇ ਛੋਟਾਂ ਛੇੜੀਆਂ ਹੋਈਆਂ ਹਨ, ਉਹ ਕਿਸ ਨੇ ਛੇੜੀਆਂ ਹਨ ? ਮੈਂ ਇਸ ਗੱਲ ਦੇ ਮਗਰ ਨਹੀਂ ਜਾਣਾ ਚਾਹੁੰਦਾ। ਸਾਨੂੰ ਸਾਰਿਆਂ ਨੂੰ ਰਲ ਕੇ ਇਸ ਗੱਲ ਦੀ ਸਪੋਰਟ ਕਰਨੀ ਚਾਹੀਦੀ ਹੈ ਕਿ ਸਾਡੇ ਕਮਾਊ ਪੁੱਤਰ ਨੂੰ, ਸਾਡੇ ਸੂਬੇ ਨੂੰ ਪ੍ਰੋਡੱਕਸ਼ਨ ਇਸ ਤਰੀਕੇ ਨਾਲ ਕਰਨੀ ਚਾਹੀਦੀ ਹੈ। ਸਾਨੂੰ ਪ੍ਰੋਡਕਸ਼ਨ ਵਧਾਉਣ ਵੱਲ ਧਿਆਨ ਕਰਨਾ ਚਾਹੀਦਾ ਹੈ। ਜੇਕਰ ਨਾਲ ਦੇ ਸੂਬਿਆਂ ਨੂੰ ਕਈ-ਕਈ ਤਰ੍ਹਾਂ ਦੀਆਂ ਰਿਆਇਤਾਂ ਲਗਾਤਾਰ ਕਈ-ਕਈ ਸਾਲ ਦਿੱਤੀਆਂ ਜਾਣਗੀਆਂ ਅਤੇ ਕਈ-ਕਈ ਸਾਲ ਦਿੰਦੇ ਰਹਿਣਗੇ ਅਤੇ ਅਸੀਂ ਆਪਣੇ ਸੂਬੇ ਲਈ ਇਹ ਰਿਆਇਤਾਂ ਮੰਗਣ ਲਈ ਜ਼ੋਰ ਨਹੀਂ ਲਾਵਾਂਗੇ ਤਾਂ ਅਸੀਂ ਘਾਟੇ ਵਿਚ ਰਹਾਂਗੇ। ਸਾਨੂੰ ਇਕ ਦਮ ਇਸ ਵਾਸਤੇ ਜ਼ੋਰ ਪਾਉਣਾ ਪਵੇਗਾ ਅਤੇ ਸੈਂਟਰ ਨਾਲ ਇਹ ਗੱਲ ਕਰਨੀ ਪਵੇਗੀ ਕਿ ਤੁਸੀਂ ਸਾਨੂੰ ਰਿਆਇਤਾਂ ਦੇ ਮਾਮਲੇ ਵਿਚ ਉਨ੍ਹਾਂ ਸੂਬਿਆਂ ਦੇ ਬਰਾਬਰ ਕਰੋ, ਤਾਂ ਕਿ ਸਾਡੇ ਲੋਕ ਆਪਣੇ ਘਰ ਅਤੇ ਆਪਣੀ ਇੰਡਸਟਰੀ ਛੱਡ ਕੇ ਦੂਸਰੇ ਸੂਬਿਆਂ ਵਿਚ ਨਾ ਜਾਣ। ਹੁਣ ਲੋਕ ਇਥੇ ਇਨਵੈਸਟਮੈਂਟ ਕਰਨ ਤੋਂ ਡਰਦੇ ਹਨ। ਪਹਿਲਾਂ ਕਾਫੀ ਪੈਸਾ ਇਨਵੈਸਟਮੈਂਟ ਕਰਕੇ ਅਤੇ ਵੱਡੀਆਂ-ਵੱਡੀਆਂ ਫੈਕਟਰੀਆਂ ਲਗਾ ਕੇ ਬਾਅਦ ਵਿਚ ਇਥੋਂ ਇੰਡਸਟਰੀ ਸ਼ਿਫਟ ਕਰ ਲਈ, ਇਹ ਕਿਉਂ ਕਰ ਲਈ ? ਕਿਉਂਕਿ ਉਹ ਆਪਣੀ ਪ੍ਰੋਡੱਕਸ਼ਨ ਕਿਸੇ ਨਾਲ ਦੇ ਦੂਸਰੇ ਸੂਬੇ ਵਿਚ ਨਹੀਂ ਭੇਜ ਸਕੇ, ਇਸ ਕਰਕੇ ਸਿਫਟ ਕਰਨਾ ਪਿਆ। ਸਾਨੂੰ ਸਾਰਿਆਂ ਨੂੰ ਇਕਮੁੱਤ ਹੋ ਕੇ ਇਸ ਗੱਲ ਦਾ ਸਾਹਮਣਾ ਕਰਨਾ ਚਾਹੀਦਾ ਹੈ। ਕਿਸੇ ਵੀ ਤਰ੍ਹਾਂ ਆਪਣੇ ਸੂਬੇ ਨੂੰ ਅੱਗੇ ਲੈ ਕੇ ਜਾਣਾ ਚਾਹੀਦਾ ਹੈ। ਸਾਡੀ ਇੰਡਸਟਰੀ ਪੰਜਾਬ ਤੋਂ ਬਾਹਰ ਸ਼ਿਫਟ ਨਾ ਹੋਵੇ ਇਹ ਉਪਰਾਲਾ ਸਾਨੂੰ

[ਸਰਦਾਰ ਸਰਬਜੀਤ ਸਿੰਘ ਮੱਕੜ]

ਕਰਨਾ ਚਾਹੀਦਾ ਹੈ। ਅੱਜ ਮੈਂ ਦੇਖਦਾ ਹਾਂ ਕਿ ਤਿੰਨ ਹਜ਼ਾਰ ਕਰੋੜ ਰੁਪਏ ਦਾ ਬੋਝ ਸਾਡੀ ਸਰਕਾਰ ਤੇ ਪੰਜਵੇਂ ਤਨਖਾਹ ਕਮਿਸ਼ਨ ਦਾ ਪਿਆ ਹੈ। ਲੇਕਿਨ ਇਹ ਬੋਝ ਚਲਦੀਆਂ ਸਰਕਾਰਾਂ ਤੇ ਹੀ ਪੈਂਦਾ ਹੈ। ਸਰਕਾਰਾਂ ਇਸ ਨੂੰ ਹਮੇਸ਼ਾ ਅੱਗੇ ਲੈ ਕੇ ਚਲਦੀਆਂ ਹਨ, ਲਗਾਤਾਰ ਸੂਬੇ ਦੀ ਸੇਵਾ ਕਰਨੀ ਇਹ ਸਾਡਾ ਫਰਜ਼ ਹੈ। ਜਿਹੜੇ ਪਿਛਲੇ ਕਰਜ਼ੇ ਬਹੁਤ ਵੱਡੀ ਤਾਦਾਦ ਵਿਚ ਕਾਂਗਰਸ ਪਾਰਟੀ ਨੇ ਛੱਡੇ ਹਨ, ਉਨ੍ਹਾਂ ਨੂੰ ਪੂਰੇ ਕਰਨ ਵਾਸਤੇ ਵੀ ਵਿੱਤ ਮੰਤਰੀ ਜੀ ਨੇ ਕਾਫੀ ਉਪਰਾਲੇ ਕੀਤੇ ਹਨ। ਜੇ ਬਜਟ ਦੇ ਅੰਕੜੇ ਵੇਖੇ ਜਾਣ, ਜਿਹੜੀ ਆਪਣੀ ਅਦਾਇਗੀ ਹੁੰਦੀ ਹੈ, ਉਹ ਤਾਂ ਕਰਨੀ ਹੀ ਹੈ ਪਰ ਸੌ ਪਰਸੈਂਟ ਨੂੰ 111% ਤੇ ਲਿਜਾ ਕੇ, 11% ਦਾ ਪਿਛਲਾ ਬੋਝ ਉਤਾਰਨਾ, ਇਹ ਚੰਗੀ ਨਿਸ਼ਾਨੀ ਹੈ, ਇਹ ਦਲੇਰੀ ਅਤੇ ਪਿਆਰ ਦੀ ਨਿਸ਼ਾਨੀ ਹੈ। ਜਿਹੜਾ ਬੰਦਾ ਪਰਿਵਾਰ ਵਿਚੋਂ ਕਰਜ਼ਾ ਉਤਾਰਨ ਵਾਲਾ ਹੋਵੇਗਾ, ਉਹ ਆਉਣ ਵਾਲੇ ਸਮੇਂ ਵਿਚ ਕੋਈ ਵੀ ਕਸਰ ਬਾਕੀ ਨਹੀਂ ਰਹਿਣ ਦੇਵੇਗਾ। ਹਾਲੇ ਬੜੀਆਂ ਮੰਜ਼ਿਲਾਂ ਪਈਆਂ ਹਨ। ਕਈ ਤਰ੍ਹਾਂ ਦੀ ਪਹਿਲ ਕਰਕੇ, ਕਈ ਤਰ੍ਹਾਂ ਦੇ ਸਿਸਟਮ ਠੀਕ ਕਰਕੇ ਜੇ 11% ਦਾ ਬੋਝ ਉਤਾਰਿਆ ਹੈ ਤਾਂ ਇਹ ਬੜੀ ਚੰਗੀ ਗੱਲ ਹੈ। ਕਾਂਗਰਸ ਸਰਕਾਰ ਵੱਲੋਂ ਸਾਡੀ ਸਰਕਾਰ ਨੂੰ ਬਹੁਤ ਵੱਡਾ ਕਰਜ਼ਾ ਵਿਰਾਸਤ ਵਿਚ ਮਿਲਿਆ ਹੈ। ਅੱਜ ਲਗਾਤਾਰ ਸਾਲ 2008-09 ਤੱਕ 4818 ਕਰੋੜ ਰੁਪਏ ਵਿਆਜ ਵਜੋਂ ਸਾਨੂੰ ਹਮੇਸ਼ਾ ਹਰ ਸਾਲ ਦੇਣੇ ਪੈਂਦੇ ਹਨ। ਕਿੰਨਾ ਵੱਡਾ ਬੋਝ ਪਹਿਲੀ ਸਰਕਾਰ ਸਾਨੂੰ ਦੇ ਕੇ ਗਈ ਹੈ ਜਿਸ ਕਰਕੇ ਸਾਡੀ ਸਰਕਾਰ ਨੂੰ ਕਈ ਤਰ੍ਹਾਂ ਦੀਆਂ ਗੱਲਾਂ ਤੋਂ ਵਾਂਝਾ ਰਹਿਣਾ ਪੈਂਦਾ ਹੈ। ਲੇਕਿਨ ਲਗਾਤਾਰ ਉਪਰਾਲੇ ਹੋ ਰਹੇ ਹਨ ਅਤੇ ਕਿਸੇ ਤਰ੍ਹਾਂ ਇਸ ਬੋਝ ਨੂੰ ਉਤਾਰਿਆ ਜਾ ਰਿਹਾ ਹੈ। ਸਾਲ 2008-09 ਵਿਚ 57369 ਕਰੋੜ ਰੁਪਏ ਦਾ ਕਰਜ਼ਾ ਬਾਕੀ ਹੈ। ਜਦੋਂ ਕਰਜ਼ੇ ਤੇ ਵਿਆਜ ਦੇਣਾ ਪੈਂਦਾ ਹੈ ਤਾਂ ਕਰਜ਼ਾ ਹਮੇਸ਼ਾ ਵਾਸਤੇ ਵੱਧਦਾ ਜਾਂਦਾ ਹੈ। ਇਹ ਬੜੀ ਸੋਚਣ ਅਤੇ ਸਮਝਣ ਵਾਲੀ ਗੱਲ ਹੈ ਕਿ ਜੇ ਅੱਜ ਸਰਕਾਰ ਨੇ 37% ਕਰਜ਼ਾ ਸੈਂਟਰਲ ਨੈਸ਼ਨਲ ਸਮਾਲ ਸੇਵਿੰਗਜ਼ ਤੋਂ ਲਿਆ ਹੋਇਆ ਹੈ, ਜੇ ਅਸੀਂ ਝਾਤੀ ਮਾਰੀਏ ਤਾਂ ਪੰਜਾਬ ਸਰਕਾਰ ਦੀ ਦਲੇਰੀ ਵੇਖੋ ਕਿ ਕਿਸ ਤਰੀਕੇ ਨਾਲ ਇਹ ਕਿਸਾਨਾਂ ਨੂੰ ਬਚਾ ਰਹੀ ਹੈ? ਕਿਸ ਤਰੀਕੇ ਨਾਲ ਕਿਸਾਨ ਨੂੰ ਬਚਾਉਣ ਦੇ ਉਪਰਾਲੇ ਕਰ ਰਹੀ ਹੈ? ਸਾਨੂੰ ਸਾਡੀ ਨੈਸ਼ਨਲ ਸਮਾਲ ਸੇਵਿੰਗਜ਼ ਸਕਿਓਰਟੀ ਫੰਡ ਤੇ 9½ % ਅਤੇ 10½% ਤਕਰੀਬਨ ਵਿਆਜ ਦੇਣਾ ਪੈਂਦਾ ਹੈ। ਪੰਜਾਬ ਸਰਕਾਰ 7%ਤੇ ਲੋਕਾਂ ਨੂੰ ਆਪਣਾ ਪੈਸਾ ਦੇ ਰਹੀ ਹੈ, ਕਿਸ ਤਰੀਕੇ ਨਾਲ ਕੁਰਬਾਨੀ ਭਰਿਆ ਕੰਮ ਕਰ ਰਹੀ ਹੈ ਅਤੇ ਕਿਸਾਨਾਂ ਨੂੰ ਬਚਾਉਣ ਵਾਸਤੇ ਵੱਡੇ ਉਪਰਾਲੇ ਕੀਤੇ ਜਾ ਰਹੇ ਹਨ।

ਹੁਣ ਮੁਲਾਜ਼ਮਾਂ ਦੀ ਭਲਾਈ ਦੀ ਗੱਲ ਕਰਦੇ ਹਾਂ। ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਪ੍ਰਵਾਨ ਕਰਕੇ ਪੰਜਾਬ ਸਰਕਾਰ ਨੇ ਪੰਜਾਬ ਦੇ ਮੁਲਾਜ਼ਮਾਂ ਨੂੰ ਬਹੁਤ ਵੱਡੀ ਰਾਹਤ ਦਿੱਤੀ ਹੈ। ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਮਨਜ਼ੂਰ ਕਰਦੇ ਹੋਏ ਪੰਜਾਬ ਸਰਕਾਰ ਮੁਲਾਜ਼ਮਾਂ ਨੂੰ 1 ਅਗਸਤ, 2009 ਤੋਂ ਵਧਿਆ ਹੋਇਆ ਵੇਤਨ ਦੇਵੇਗੀ। ਉਸ ਨਾਲ ਤਕਰੀਬਨ ਸਾਡੇ ਤੇ 3000 ਕਰੋੜ ਰੁਪਏ ਦਾ ਬੋਝ ਪਵੇਗਾ। ਸਾਡੀ ਸਰਕਾਰ ਨੇ ਕਿਸੇ ਤਰ੍ਹਾਂ ਦੇ ਨਵੇਂ ਟੈਕਸ ਨਹੀਂ ਲਗਾਏ ਅਤੇ ਬਿਨਾਂ ਟੈਕਸ ਲਾਇਆਂ ਕਦੇ ਇਹ ਨਹੀਂ ਆਖਿਆ ਕਿ ਸਾਡੇ ਕੋਲ ਕਿਸੇ ਗੱਲ ਦੀ ਕਮੀ ਹੈ। ਹਰ ਗੱਲ ਨੂੰ ਪੂਰਾ ਕੀਤਾ ਹੈ।

ਭਾਵੇਂ ਵਿੱਤ ਮੰਤਰੀ ਸਾਹਿਬ ਨੇ ਚਿੰਤਾ ਪ੍ਰਗਟਾਈ ਹੈ ਕਿ ਸਾਡੀ ਵਿੱਤ ਦੀ ਹਾਲਤ ਠੀਕ ਨਹੀਂ ਪਰ ਫਿਰ ਵੀ ਸਰਕਾਰ ਨੇ ਜੋ ਏਜੰਡਾ ਰੱਖਿਆ ਸੀ, ਜੋ ਆਖਿਆ ਸੀ, ਇੱਕ-ਇੱਕ ਗੱਲ ਅੱਜ ਪੰਜਾਬ ਵਿੱਚ ਪੂਰੀ ਹੋ ਰਹੀ ਹੈ। ਅੱਜ ਜੇਕਰ ਲੋਕਾਂ ਦਾ ਨੁਮਾਇੰਦਾ ਪੰਜਾਬ

ਦੇ ਵਿੱਚ ਜਾਂਦਾ ਹੈ ਤਾਂ ਪਰਾਊਡਲੀ ਖੜ੍ਹਾ ਹੋ ਕੇ ਕਹਿ ਸਕਦਾ ਹੈ ਕਿ ਅਸੀਂ ਲੋਕਾਂ ਨੂੰ ਕਿਸੇ ਚੀਜ਼ ਦੀ ਕਮੀ ਨਹੀਂ ਆਉਣ ਦਿੱਤੀ। ਜੋ ਤੁਸੀਂ ਆਖਿਆ ਸੀ, ਅਸੀਂ ਸਾਰਾ ਕੁਝ ਕਰ ਦਿਖਾਇਆ ਹੈ। ਇਸ ਵਾਰ ਪਿਛਲੇ ਸਾਲ ਦੇ 6925 ਕਰੋੜ ਰੁਪਏ ਦੀ ਜਗ੍ਹਾ 8625 ਕਰੋੜ ਰੁਪਿਆ ਖਰਚ ਕਰਨ ਦੀ ਤਜਵੀਜ਼ ਹੈ। ਇਹ ਵੀ ਇੱਕ ਬਹਾਦਰੀ ਦੀ ਗੱਲ ਹੈ ਔਰ ਇਹ ਤਜਵੀਜ਼ ਜਿਹੜੀ ਵਿੱਤ ਮੰਤਰੀ ਸਾਹਿਬ ਨੇ ਰੱਖੀ ਹੈ, 39% ਵੱਧ ਹੈ। ਇਸ ਵਿੱਚ ਬਿਜਲੀ ਲਈ ਵਿਸ਼ੇਸ ਧਿਆਨ ਦਿੱਤਾ ਗਿਆ ਹੈ ਔਰ ਇਸ ਵਿੱਚ 30% ਪੈਸਾ ਸਿਰਫ ਬਿਜਲੀ ਪੈਦਾ ਕਰਨ ਲਈ ਰੱਖਿਆ ਗਿਆ ਹੈ। ਕਿਵੇਂ ਅਸੀਂ ਆਪਣੇ ਪ੍ਰਾਜੈਕਟਾਂ ਨੂੰ ਕਾਮਯਾਬ ਕਰਨਾ ਹੈ ਅਤੇ ਕਿਸੇ ਚੀਜ਼ ਦੀ ਕਿੱਲਤ ਹੈ, ਉਸ ਨੂੰ ਕਿਵੇਂ ਪੂਰਨ ਕਰਨਾ ਇਸ ਵੱਲ ਵੀ ਪੂਰੀ ਤਵੱਜੋ ਦਿੱਤੀ ਗਈ ਹੈ। ਹਰ ਚੀਜ਼ ਪੂਰੀ ਕਰਕੇ ਰੱਖੀ ਹੈ। ਮੈਂ ਵਿੱਤ ਮੰਤਰੀ ਸਾਹਿਬ ਦੀ ਸ਼ਲਾਘਾ ਕਰਦਾ ਹਾਂ ਅਤੇ ਸਦਾ ਹੀ ਕਰਦਾ ਰਹਾਂਗਾ। ਉਨ੍ਹਾਂ ਨੇ ਆਪਣੀ ਵੱਡੀ ਪੜ੍ਹਾਈ ਅਤੇ ਐਕਸਪੀਰੀਐਂਸ ਕਰਕੇ ਪੰਜਾਬ ਨੂੰ ਬਹੁਤ ਵੱਡਾ ਮਾਣ ਅਤੇ ਸਤਿਕਾਰ ਦੁਆਇਆ ਹੈ। ਇਸ ਦੇ ਨਾਲ-ਨਾਲ ਸਮਾਜਿਕ ਕੰਮਾਂ ਵਾਸਤੇ ਅਤੇ ਬਜ਼ੁਰਗਾਂ ਦੀਆਂ ਪੈਨਸ਼ਨਾਂ ਵਾਸਤੇ ਉਪਰਾਲਾ ਕੀਤਾ ਹੈ। ਪੀਣ ਯੋਗ ਸਾਫ ਪਾਣੀ ਲਈ ਬੜਾ ਵੱਡਾ ਉਪਰਾਲਾ ਕੀਤਾ ਹੈ। ਸ਼ਹਿਰੀ ਤਰੱਕੀ ਅਤੇ ਕਮਜ਼ੋਰ ਤਬਕੇ ਦੀ ਭਲਾਈ ਵਾਸਤੇ ਬਜਟ ਵਿੱਚ 26% ਦੀ ਪ੍ਰੋਵੀਜ਼ਨ ਰੱਖੀ ਹੈ ਅਤੇ ਇਹ ਵੀ ਕਿਹਾ ਹੈ ਕਿ ਸੜਕਾਂ ਅਤੇ ਟ੍ਰਾਂਸਪੋਰਟ ਲਈ ਵੱਧ ਖਰਚਾ ਕੀਤਾ ਜਾਵੇਗਾ। ਲੋਕਾਂ ਨੂੰ ਪੂਰਾ ਹੌਂਸਲਾ ਦਿੱਤਾ ਹੈ। ਸਾਡਾ ਸੂਬਾ ਖੇਤੀਬਾੜੀ ਤੇ ਅਧਾਰਿਤ ਹੈ।

ਕਿਸਾਨ ਨੂੰ ਪੰਜਾਬ ਦੀ ਰੀੜ੍ਹ ਦੀ ਹੱਡੀ ਕਿਹਾ ਜਾਂਦਾ ਹੈ। ਪੰਜਾਬ ਦਾ ਕਿਸਾਨ 50% ਤੋਂ ਜ਼ਿਆਦਾ ਸੈਂਟਰਲ ਪੂਲ ਵਿੱਚ ਕਣਕ ਦਾ ਹਿੱਸਾ ਪਾਉਂਦਾ ਹੈ ਅਤੇ 40% ਤੋਂ ਜ਼ਿਆਦਾ ਚਾਵਲਾਂ ਦਾ ਹਿੱਸਾ ਸੈਂਟਰਲ ਪੂਲ ਵਿੱਚ ਪਾਉਂਦਾ ਹੈ। ਜਦੋਂ ਅਸੀਂ ਗੱਲ ਕਰਦੇ ਹਾਂ ਕਿ ਸੈਂਟਰ ਨੇ ਸਾਨੂੰ ਕੀ ਦਿੱਤਾ ਹੈ, ਸਾਨੂੰ ਹਰ ਮੈਂਬਰ ਨੂੰ ਜ਼ਰੂਰ ਇਸ ਬਾਰੇ ਆਵਾਜ਼ ਬੁਲੰਦ ਕਰਨੀ ਚਾਹੀਦੀ ਹੈ। ਜੇਕਰ ਸਾਡਾ ਕਿਸਾਨ 50% ਕਣਕ ਅਤੇ 40% ਚਾਵਲ ਸੈਂਟਰਲ ਪੂਲ ਵਿੱਚ ਪਾਉਂਦਾ ਹੈ ਤਾਂ ਇਸ ਕਰਕੇ ਪਾਉਂਦਾ ਹੈ ਕਿ ਸਾਰੇ ਦੇਸ਼ ਦਾ ਢਿੱਡ ਭਰਿਆ ਰਹੇ ਅਤੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਵੀ ਉਨ੍ਹਾਂ ਨੂੰ ਇਸੇ ਲਈ ਪ੍ਰਾਟੈਕਟ ਕਰਦੇ ਹਨ ਕਿਉਂਕਿ ਪੰਜਾਬ ਹਮੇਸ਼ਾਂ ਭਾਰਤ ਵਾਸੀਆਂ ਦਾ ਢਿੱਡ ਭਰਦਾ ਆਇਆ ਹੈ ਅਤੇ ਅੱਗੇ ਨੂੰ ਵੀ ਭਰਦਾ ਰਹੇਗਾ। ਪਰ ਜਦ ਅੰਕੜੇ ਦੇਖਦੇ ਹਾਂ ਬੜਾ ਅਫਸੋਸ ਹੁੰਦਾ ਹੈ। 167 ਲੱਖ ਮੀਟ੍ਰਿਕ ਟਨ ਅਸੀਂ ਝੋਨਾ ਖਰੀਦਿਆ ਸੀ, ਉਸ ਵਿਚੋਂ 132 ਲੱਖ ਮੀਟ੍ਰਿਕ ਟਨ ਝੋਨਾ ਇਸ ਵੇਲੇ ਸੈਂਟਰਲ ਗੌਰਮਿੰਟ ਵਾਸਤੇ ਰਿਜ਼ਰਵ ਰੱਖਿਆ ਹੋਇਆ ਹੈ। 157 ਲੱਖ ਮੀਟ੍ਰਿਕ ਟਨ ਕਣਕ ਵਿਚੋਂ 110 ਲੱਖ ਮੀਟ੍ਰਿਕ ਟਨ ਕਣਕ ਦੀ ਸੈਂਟਰ ਵਾਸਤੇ ਖਰੀਦ ਕੀਤੀ। ਅੱਜ ਪੇਂਡੂ ਖੇਤਰ ਵਿੱਚ 35000 ਕਰੋੜ ਰੁਪਿਆ ਕਰਜ਼ਾ ਪੰਜਾਬ ਵਿੱਚ ਹੈ ਜਿਸ ਵਿਚੋਂ 22000 ਕਰੋੜ ਰੁਪਏ ਸਥਾਨਕ ਕਰਜ਼ਾ ਹੈ ਅਤੇ 13000 ਕਰੋੜ ਆੜ੍ਹਤੀਆਂ ਦਾ ਹੈ। ਸੈਂਟਰ ਦੀ ਕਰਜ਼ਾ ਮੁਆਫੀ ਸਕੀਮ ਅਧੀਨ 71000 ਕਰੋੜ ਰੁਪਏ ਵਿਚੋਂ ਪੰਜਾਬ ਦੇ ਹਿੱਸੇ ਸਿਰਫ 1044 ਕਰੋੜ ਰੁਪਿਆ ਆਇਆ ਹੈ। ਜੇਕਰ ਮੈਂ ਇਹ ਅੰਕੜੇ ਦੇਖਦਾ ਹਾਂ ਕਿ ਇਕ ਪਾਸੇ ਪੰਜਾਬ ਦਾ ਕਿਸਾਨ ਤਕਰੀਬਨ 50% ਅਨਾਜ ਵਿੱਚ ਹਿੱਸਾ ਸੈਂਟਰਲ ਪੂਲ ਵਿਚ ਪਾਉਂਦਾ ਹੈ ਪਰ ਪੰਜਾਬ ਦੇ ਹਿੱਸੇ 71000 ਕਰੋੜ ਰੁਪਏ ਵਿਚੋਂ ਸਿਰਫ 1044 ਕਰੋੜ ਰੁਪਏ ਆਉਂਦੇ ਹਨ ਤਾਂ ਬੜਾ ਦੁੱਖ ਹੁੰਦਾ ਹੈ। ਇਹ ਬਹੁਤ ਧੱਕਾ ਹੈ। ਸੈਂਟਰ ਨੂੰ ਵਿਤਕਰਾ ਨਹੀਂ ਕਰਨਾ ਚਾਹੀਦਾ ਸਗੋਂ ਕਿਸਾਨ ਨੂੰ ਅੱਗੇ

[ਸਰਦਾਰ ਸਰਬਜੀਤ ਸਿੰਘ ਮੱਕੜ]

ਲਿਆਉਣ ਵਾਸਤੇ ਉਪਰਾਲੇ ਕਰਨੇ ਚਾਹੀਦੇ ਹਨ ਅਤੇ ਸਾਨੂੰ ਸਾਰਿਆਂ ਨੂੰ, ਰੂਲਿੰਗ ਵਾਲਿਆਂ ਅਤੇ ਆਪੋਜ਼ੀਸ਼ਨ ਵਾਲਿਆਂ ਨੂੰ, ਇੱਕਮਤ ਹੋ ਕੇ ਨਾਅਰਾ ਮਾਰਨਾ ਪਵੇਗਾ, ਤਾਂ ਹੀ ਪੰਜਾਬ ਸਟੇਟ ਅੱਗੇ ਵਧ ਸਕੇਗੀ। ਪੰਜਾਬ ਦੇ ਹਰ ਕਿਸਾਨ ਦੇ ਪਰਿਵਾਰ ਤੇ ਕਰਜ਼ੇ ਦਾ ਅੰਕੜਾ ਦੇਖਦਾ ਹਾਂ ਤਾਂ ਮੇਰੇ ਦਿਲ ਵਿੱਚ ਬੜਾ ਵੱਡਾ ਡਰ ਪੈਦਾ ਹੁੰਦਾ ਹੈ ਕਿ ਕਿਸ ਤਰੀਕੇ ਨਾਲ ਚਲਾਂਗੇ ? ਪੰਜਾਬ ਦਾ ਹਰ ਕਿਸਾਨ 41546/- ਰੁਪਏ ਦਾ ਕਰਜ਼ਾਈ ਹੈ। ਜੇਕਰ ਸੈਂਟਰ ਦੀ ਸਰਕਾਰ ਦੇ ਅੰਕੜਿਆਂ ਨੂੰ ਦੇਖਦੇ ਹਾਂ ਤਾਂ ਇਸ ਕਰਜ਼ੇ ਦੀ ਰਾਸ਼ੀ ਦੇ ਮੁਕਾਬਲੇ ਉਹ ਰਾਸ਼ੀ ਬਹੁਤ ਘੱਟ ਹੈ। ਇਸ ਗੱਲ ਦਾ ਪੂਰਾ ਧਿਆਨ ਕਰਕੇ ਸਾਨੂੰ ਇਕ ਵੱਖਰੇ ਸਿਸਟਮ ਦੇ ਨਾਲ ਇਸ ਬਰਾਬਰੀ ਦੇ ਹਿਸਾਬ ਨਾਲ ਸਾਨੂੰ ਗਰਾਂਟ ਦਾ ਹਿੱਸਾ ਮਿਲਣਾ ਚਾਹੀਦਾ ਹੈ ਤਾਂ ਕਿ ਅਸੀਂ ਪੰਜਾਬ ਨੂੰ ਅੱਗੇ ਲੈ ਜਾਣ ਦੇ ਉਪਰਾਲੇ ਕਰ ਸਕੀਏ।

ਖੇਤੀਬਾੜੀ ਦੇ ਖੇਤਰ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਵਿੱਤ ਮੰਤਰੀ ਸਾਹਿਬ ਨੂੰ ਜੋ ਵਿਰਸੇ ਵਿਚ ਮਿਲਿਆ, ਜੋ ਕਿਸਾਨੀ ਵਿੱਚੋਂ ਮਿਲਿਆ, ਜੋ ਪਰਿਵਾਰ ਵਿੱਚੋਂ ਮਿਲਿਆ, ਜੋ ਬਜ਼ੁਰਗਾਂ ਦੀ ਗੋਦ ਵਿੱਚੋਂ ਮਿਲਿਆ, ਉਸ ਦੇ ਮੁਤਾਬਿਕ ਅਤੇ ਆਪਣੇ ਐਕਸਪੀਰੀਐਂਸ ਦੇ ਮੁਤਾਬਿਕ ਬਹੁਤ ਵੱਡੇ ਉਪਰਾਲੇ ਉਨ੍ਹਾਂ ਨੇ ਕੀਤੇ ਹਨ। ਉਨ੍ਹਾਂ ਨੇ 65 ਕਰੋੜ ਰੁਪਏ ਦੀ ਰਾਸ਼ੀ ਰਾਸ਼ਟਰੀਯ ਕ੍ਰਿਸ਼ੀ ਵਿਕਾਸ ਯੋਜਨਾ ਵਿੱਚ ਰੱਖੀ ਹੈ। ਉਸ ਵਿੱਚ ਇਨ੍ਹਾਂ ਨੇ ਬਾਗਬਾਨੀ ਨੂੰ ਪਹਿਲ ਦਿੱਤੀ ਹੈ ਕਿਉਂਕਿ ਜੇਕਰ ਬਾਗਬਾਨੀ ਦਾ ਪ੍ਰਚਾਰ ਕਰਦੇ ਹਾਂ ਅਤੇ ਉਸ ਵਾਸਤੇ ਬਜਟ ਵਿੱਚ ਫੰਡਜ਼ ਦਾ ਉਪਬੰਧ ਨਹੀਂ ਕੀਤਾ ਜਾਂਦਾ ਤਾਂ ਮੈਂ ਸਮਝਦਾ ਹਾਂ ਕਿ ਇਹ ਕਿਸੇ ਤਰ੍ਹਾਂ ਵੀ ਵਾਜਿਬ ਨਹੀਂ ਹੁੰਦਾ । ਮੈਂ ਮਹਿਸੂਸ ਕਰਦਾ ਹਾਂ ਕਿ ਇਹ ਇਸ ਪਾਸੇ ਬੜੇ ਸਫ਼ਲ ਰਹੇ ਹਨ। ਇਨ੍ਹਾਂ ਨੇ ਬੜੀ ਅੱਛੀ ਸੋਚ ਦੇ ਨਾਲ ਬਾਗਬਾਨੀ ਵਾਸਤੇ 60 ਕਰੋੜ ਰੁਪਏ ਬਜਟ ਵਿੱਚ ਰੱਖੇ ਹਨ।

ਇਸੇ ਤਰੀਕੇ ਨਾਲ, ਡਿਪਟੀ ਸਪੀਕਰ ਸਾਹਿਬ, 10 ਕਰੋੜ ਰੁਪਏ ਖੱਟਾ ਪ੍ਰਜਾਤੀ ਪੌਦਿਆਂ ਦੀ ਬਿਜਾਈ ਲਈ ਰੱਖੇ ਗਏ ਹਨ ਅਤੇ 22 ਕਰੋੜ ਰੁਪਏ ਫਸਲੀ ਵੰਨ-ਸੁਵੰਨਤਾ ਲਈ ਪ੍ਰਾਜੈਕਟਾਂ ਵਾਸਤੇ ਰੱਖੇ ਗਏ ਹਨ। ਮੈਂ ਇਨ੍ਹਾਂ ਵੀ ਤਫਸੀਲ ਵਿੱਚ ਨਹੀਂ ਜਾਣਾ ਚਾਹੁੰਦਾ ਪਰ ਇਸ ਗੱਲ ਦੀ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿ ਕਿਸਾਨੀ ਨੂੰ ਬਚਾਉਣ ਵਾਸਤੇ ਜਿਹੜੀਆਂ ਸਕੀਮਾਂ ਘੜੀਆਂ ਗਈਆਂ ਹਨ, ਇਹ ਬਹੁਤ ਚੰਗੀਆਂ ਸਕੀਮਾਂ ਹਨ। ਇੱਕਲੇ ਕਰਜ਼ੇ ਲੈ ਲੈਣਾ, ਕਰਜ਼ੇ ਵਾਪਸ ਨਾ ਕਰਨਾ, ਟੈਕਸ ਲਾ ਦੇਣਾ ਜਾਂ ਟੈਕਸ ਨਾ ਲੈਣੇ ਅਤੇ ਵੱਡੀਆਂ-ਵੱਡੀਆਂ ਢੀਂਗਾਂ ਮਾਰ ਕੇ ਲੋਕਾਂ ਨੂੰ ਗੁੰਮਰਾਹ ਕਰਨਾ, ਇਹ ਕੰਮ ਬਹੁਤੀ ਦੇਰ ਨਹੀਂ ਚੱਲਦਾ ਅਤੇ ਨਾ ਹੀ ਇਹ ਲੋਕਾਂ ਨੂੰ ਚੰਗਾ ਲੱਗਦਾ ਹੈ। ਜਿਹੜੀ ਚੀਜ਼ ਗਰੀਬ ਆਦਮੀ ਨੂੰ ਅਪ੍ਰੋਚ ਕਰੇ, ਕਿਸਾਨ ਨੂੰ ਅਪ੍ਰੋਚ ਕਰੇ ਅਤੇ ਹਰ ਪੰਜਾਬ ਵਾਸੀ ਨੂੰ ਚੰਗੀ ਲੱਗੇ, ਉਸ ਨੂੰ ਮੁੱਖ ਰੱਖ ਕੇ ਵਿੱਤ ਮੰਤਰੀ ਸਾਹਿਬ ਨੇ ਇਹ ਬਜਟ ਤਿਆਰ ਕੀਤਾ ਹੈ। ਇਸ ਲਈ ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਵਧਾਈ ਦੇ ਪਾਤਰ ਹਨ ਕਿ ਇਨ੍ਹਾਂ ਨੇ ਲੋਕਾਂ ਨੂੰ ਇਨਸਾਫ ਦਿੱਤਾ ਹੈ ਅਤੇ ਇਹ ਇਨਸਾਫ ਦੇ ਰਹੇ ਹਨ।

ਡਿਪਟੀ ਸਪੀਕਰ ਸਾਹਿਬ, ਜੇਕਰ ਸਿਹਤ ਵਾਲੇ ਪਾਸੇ ਦੇਖਦੇ ਹਾਂ ਤਾਂ ਬਹੁਤ ਦੇਰ ਤੋਂ ਬਾਅਦ ਜਿਹੜੀਆਂ ਡਿਸਪੈਂਸਰੀਆਂ ਖਾਲੀ ਪਈਆਂ ਹਨ ਅਤੇ ਜਿੱਥੇ ਡਾਕਟਰ ਨਹੀਂ ਹੁੰਦੇ ਸਨ, ਉਥੇ ਅਸੀਂ 100 ਡਾਕਟਰ ਨਿਯੁਕਤ ਕੀਤੇ ਹਨ, 100 ਮੈਡੀਕਲ ਅਫਸਰ ਭਰਤੀ ਕੀਤੇ

ਹਨ। ਇਹ ਭਰਤੀ ਬਹੁਤ ਦੇਰ ਬਾਅਦ ਹੋਈ ਹੈ। ਜਦੋਂ ਵੀ ਪਹਿਲਾਂ ਇਥੇ ਹਾਊਸ ਵਿੱਚ ਕੋਈ ਵੀ ਮੈਂਬਰ ਬੋਲਦਾ ਸੀ ਤਾਂ ਉਸ ਦੀ ਡਿਮਾਂਡ ਹੁੰਦੀ ਸੀ ਕਿ ਡਾਕਟਰਾਂ ਦੀ ਘਾਟ ਹੈ, ਸਟਾਫ ਦੀ ਘਾਟ ਹੈ ਪਰ ਇਨ੍ਹਾਂ ਸਰਕਾਰਾਂ ਨੇ ਪਹਿਲਾਂ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੱਤਾ। ਇਸ ਚੀਜ਼ ਨੂੰ ਸੰਭਾਲਣ ਵਾਸਤੇ ਸਿੱਖਿਆ ਮੰਤਰੀ ਅਤੇ ਵਿੱਤ ਮੰਤਰੀ ਸਾਹਿਬ ਨੇ ਮੁੱਖ ਮੰਤਰੀ ਸਾਹਿਬ ਦੇ ਉਪਰਾਲਿਆਂ ਦੇ ਨਾਲ, ਦਲੇਰੀ ਨਾਲ, ਇਸ ਗੱਲ ਦਾ ਸਾਹਮਣਾ ਕਰਦੇ ਹੋਏ, ਡਾਕਟਰਾਂ ਅਤੇ ਟੀਚਰਾਂ ਦੀ ਭਰਤੀ ਕੀਤੀ। ਇਸ ਕੰਮ ਲਈ ਮੈਂ ਇਨ੍ਹਾਂ ਦੀ ਸ਼ਲਾਘਾ ਕਰਦਾ ਹਾਂ। 212 ਮੈਡੀਕਲ ਅਫਸਰ, ਪੰਜਾਬ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਭਰਤੀ ਕੀਤੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਜਿੱਥੇ ਸਿਹਤ ਚੰਗੀ ਨਹੀਂ ਹੋਵੇਗੀ, ਜਿੱਥੇ ਡਾਕਟਰੀ ਇਲਾਜ ਚੰਗੇ ਨਹੀਂ ਹੋਣਗੇ, ਜਿੱਥੇ ਪੂਰੀਆਂ ਡਾਕਟਰੀ ਸਹੂਲਤਾਂ ਨਹੀਂ ਹੋਣਗੀਆਂ, ਉਹ ਸਟੇਟ ਮੰਦਹਾਲੀ ਵਿੱਚ ਜਾਏਗੀ। ਨੈਸ਼ਨਲ ਰੂਰਲ ਹੈਲਥ ਪ੍ਰੋਗਰਾਮ ਅਧੀਨ 130 ਡਾਕਟਰ ਠੇਕੇ ਤੇ ਵੀ ਭਰਤੀ ਕੀਤੇ ਗਏ ਹਨ। ਜਣੇਪੇ ਵਿੱਚ ਗਰੀਬ ਔਰਤਾਂ ਇਹੋ ਜਿਹੀ ਲਾਚਾਰ ਸਥਿਤੀ ਵਿੱਚ ਹੁੰਦੀਆਂ ਹਨ ਕਿ ਉਨ੍ਹਾਂ ਨੂੰ ਹਸਪਤਾਲ ਤੱਕ ਜਾਣ ਤੋਂ ਵੀ ਮਜਬੂਰ ਹੋਣਾ ਪੈਂਦਾ ਹੈ। ਕਈ ਲੇਡੀਜ਼ ਨੂੰ ਇਸ ਹਾਲਾਤ ਵਿੱਚ ਬਿਮਾਰੀਆਂ ਦਾ ਸਾਹਮਣਾ ਕਰਨਾ ਪੈਂਦਾ ਸੀ ਔਰ ਪੈਸਿਆਂ ਦੀ ਕਮੀ ਕਾਰਨ ਉਹ ਹਸਪਤਾਲ ਨਹੀਂ ਜਾ ਸਕਦੀਆਂ ਸਨ ਔਰ ਉਨ੍ਹਾਂ ਕੋਲ ਸਹੂਲਤਾਂ ਦੀ ਕਮੀ ਹੁੰਦੀ ਸੀ, ਉਨ੍ਹਾਂ ਨੂੰ ਮਜਬੂਰੀਵਸ ਘਰ ਵਿੱਚ ਹੀ ਡਲਿਵਰੀ ਕਰਾਉਣੀ ਪੈਂਦੀ ਸੀ। ਇਸ ਸਥਿਤੀ ਨੂੰ ਧਿਆਨ ਵਿੱਚ ਰੱਖ ਕੇ, ਇਸ ਸਾਰੇ ਪਾਸੇ ਦੇਖ ਕੇ ਬਜਟ ਵਿੱਚ ਉਨ੍ਹਾਂ ਵਾਸਤੇ ਵਿਸ਼ੇਸ਼ ਉਪਬੰਧ ਕੀਤਾ ਗਿਆ ਹੈ ਅਤੇ ਫੰਡਜ਼ ਰੱਖੇ ਗਏ ਹਨ। ਇਸ ਨਾਲ ਹਸਪਤਾਲਾਂ ਦੇ ਅੰਦਰ ਹੁਣ ਪੇਸ਼ੈਂਟਸ ਦੀ ਗਿਣਤੀ ਬਹੁਤ ਵਧ ਗਈ ਹੈ। ਇਸ ਤਰ੍ਹਾਂ ਕਰਕੇ ਜਿਹੜੀਆਂ ਗਰੀਬ ਅਤੇ ਲਾਚਾਰ ਔਰਤਾਂ ਸਨ, ਉਨ੍ਹਾਂ ਨੂੰ ਪੰਜਾਬ ਸਰਕਾਰ ਨੇ ਇਕ ਚੰਗਾ ਅਤੇ ਸਸਤਾ ਇਲਾਜ ਦਿੱਤਾ ਹੈ। ਉਨ੍ਹਾਂ ਨੂੰ ਵੀ ਇਕ ਮੌਕਾ ਦਿੱਤਾ ਹੈ ਕਿ ਤੁਸੀਂ ਵੀ ਚੰਗੀ ਥਾਂ ਤੇ ਆਪਣੀ ਡਲਿਵਰੀ ਕਰਵਾ ਸਕਦੀਆਂ ਹੋ ਅਤੇ ਉਨ੍ਹਾਂ ਨੂੰ ਹੋਰ ਬਿਮਾਰੀਆਂ ਦਾ ਸਾਹਮਣਾ ਨਾ ਕਰਨਾ ਪਵੇ, ਇਹ ਵੀ ਇੰਤਜ਼ਾਮ ਕੀਤੇ ਹਨ।

ਇਸ ਤੋਂ ਇਲਾਵਾ ਬਜਟ ਅੰਦਰ ਕੁਝ ਗਰੀਬਾਂ ਵਾਸਤੇ ਬੀਮਾ ਸਕੀਮਾਂ ਵੀ ਦਿੱਤੀਆਂ ਗਈਆਂ ਹਨ, ਇਸ ਲਈ ਵੀ ਵਿੱਤ ਮੰਤਰੀ ਸਾਹਿਬ ਵਧਾਈ ਦੇ ਪਾਤਰ ਹਨ। ਪੰਜਾਬ ਦੇ 20 ਹਸਪਤਾਲਾਂ ਨੂੰ ਟੈਲੀਮੈਡੀਸਿਨ ਨਾਲ ਜੋੜਿਆ ਗਿਆ ਹੈ। ਇਹ ਇਕ ਬਹੁਤ ਵੱਡਾ ਕਦਮ ਹੈ। ਜੇਕਰ ਅੱਜ ਟੈਲੀਮੈਡੀਸਿਨ ਨਾਲ ਟ੍ਰੀਟਮੈਂਟ ਹੋਣਗੇ, ਉਸ ਨਾਲ ਮਰੀਜ਼ਾਂ ਨੂੰ ਇਕ ਬਹੁਤ ਵੱਡਾ ਫਾਇਦਾ ਹੋਏਗਾ ਅਤੇ ਡਾਕਟਰਾਂ ਨੂੰ ਵੀ ਵਧੇਰੇ ਨਾਲਿਜ ਮਿਲੇਗੀ ਅਤੇ ਇਸ ਨਾਲ ਕੰਟਰੋਲ ਵੀ ਅੱਛਾ ਹੋਏਗਾ। ਅਜਿਹਾ ਕਰਕੇ ਪੰਜਾਬ ਸਰਕਾਰ ਨੇ ਦੂਸਰੇ ਦੇਸ਼ਾਂ ਦੇ ਬਰਾਬਰ ਨਵਾਂ ਕਦਮ ਚੁੱਕਿਆ ਹੈ। ਇਸ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਨਾਲ ਹੀ ਮਹਿਸੂਸ ਕਰਦਾ ਹਾਂ ਕਿ ਇਸ ਨਾਲ ਸਾਡੇ ਹਸਪਤਾਲਾਂ ਦਾ ਵਰਕਿੰਗ ਸਟੈਂਡਰਡ ਵੀ ਬਿਹਤਰ ਹੋਵੇਗਾ ਅਤੇ ਆਉਣ ਵਾਲੇ ਸਮੇਂ ਵਿੱਚ ਸਾਡੇ ਪੰਜਾਬ ਦੇ ਅੰਦਰ ਦੂਸਰੇ ਦੇਸ਼ਾਂ ਤੋਂ ਵੀ ਇਲਾਜ ਕਰਵਾਉਣ ਲਈ ਲੋਕ ਇੱਥੇ ਆਉਣਗੇ। ਇਹ ਉਨ੍ਹਾਂ ਵਾਸਤੇ ਇਕ ਵੱਡੀ ਸਹੂਲਤ ਦਾ ਕਾਰਨ ਬਣੇਗਾ ਅਤੇ ਜਿਹੜੇ ਮੇਰੇ ਵੀਰ ਐਨ.ਆਰ.ਆਈ. ਹਨ, ਉਨ੍ਹਾਂ ਨੂੰ ਵੀ ਮਦਦ ਮਿਲੇਗੀ। ਸਿਹਤ ਵਿਭਾਗ ਲਈ 95 ਕਰੋੜ ਰੁਪਏ ਤੋਂ ਵਧਾ ਕੇ 169 ਕਰੋੜ ਰੁਪਏ ਰੱਖੇ ਗਏ ਹਨ। ਇਸ ਲਈ ਵੀ ਮੈਂ ਧੰਨਵਾਦ ਕਰਦਾ ਹਾਂ। ਜਦੋਂ ਵੀ ਅਸੀਂ ਕਿਧਰੇ ਜਾਂਦੇ ਹਾਂ

[ਸਰਦਾਰ ਸਰਬਜੀਤ ਸਿੰਘ ਮੱਕੜ]

ਤਾਂ ਸਭ ਤੋਂ ਪਹਿਲਾਂ ਉਨ੍ਹਾਂ ਦੀ ਸਿਹਤ ਬਾਰੇ ਪੁੱਛਦੇ ਹਾਂ ਅਤੇ ਆਪਣੀ ਸਿਹਤ ਬਾਰੇ ਦੱਸਣਾ ਪੈਂਦਾ ਹੈ। ਜਿਸ ਤਰੀਕੇ ਨਾਲ ਸਿਹਤ ਸੇਵਾਵਾਂ ਨੂੰ ਪੰਜਾਬ ਸਰਕਾਰ ਨੇ ਅੱਪ-ਗਰੇਡ ਕੀਤਾ ਹੈ, ਉਸ ਨਾਲ ਬੜੀ ਵੱਡੀ ਮਦਦ ਮਿਲੇਗੀ। ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਲਈ 182 ਕਰੋੜ ਰੁਪਿਆ ਰੱਖਿਆ ਗਿਆ ਹੈ। ਇਹ ਇਕ ਬੜੀ ਵੱਡੀ ਪਹਿਲ ਕਦਮੀ ਕੀਤੀ ਗਈ ਹੈ ਅਤੇ 182 ਕਰੋੜ ਰੁਪਏ ਖਰਚਣ ਨਾਲ ਇਕ ਬਹੁਤ ਹੀ ਵੱਡਾ ਫਾਇਦਾ ਹੋਵੇਗਾ। ਇਸ ਦੇ ਨਾਲ ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਅੱਪ-ਗਰੇਡ ਹੋਵੇਗਾ ਅਤੇ ਪੰਜਾਬ ਦੀ ਧਰਤੀ ਦੇ ਲੋਕਾਂ ਨੂੰ ਬੜਾ ਫਾਇਦਾ ਹੋਵੇਗਾ। ਇਸ ਦੇ ਨਾਲ ਹੀ ਸਰਕਾਰੀ ਮੈਡੀਕਲ ਕਾਲਜ ਫਰੀਦਕੋਟ ਨੂੰ ਅੱਪ-ਗਰੇਡ ਕਰਨ ਲਈ 72 ਕਰੋੜ ਰੁਪਏ ਅਤੇ ਸਰਕਾਰੀ ਮੈਡੀਕਲ ਕਾਲਜ ਪਟਿਆਲਾ ਨੂੰ ਅੱਪ-ਗਰੇਡ ਕਰਨ ਲਈ 30 ਕਰੋੜ ਰੁਪਏ ਰੱਖੇ ਗਏ ਹਨ। ਜਦੋਂ ਮੈਂ ਇਨ੍ਹਾਂ ਸਾਰੀਆਂ ਚੀਜ਼ਾਂ ਵੱਲ ਦੇਖਦਾ ਹਾਂ ਤਾਂ ਬੜੀ ਹੈਰਾਨੀ ਹੁੰਦੀ ਹੈ ਕਿ ਐਫ.ਐਮ. ਸਾਹਿਬ ਨੇ ਕਿਸੇ ਵੀ ਚੀਜ਼ ਤੋਂ ਵਾਝਿਆਂ ਨਹੀਂ ਰੱਖਿਆ। ਪੰਜਾਬ ਦੇ ਐਮ.ਐਲ.ਏ. ਸਾਹਿਬਾਨ ਨੇ ਜੋ ਕੁਝ ਵੀ ਉਨ੍ਹਾਂ ਨੂੰ ਦੱਸਿਆ, ਉਨ੍ਹਾਂ ਵੱਲੋਂ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਤੇ ਅਮਲ ਕੀਤਾ ਗਿਆ। ਇਥੇ ਵਧਾਈ ਦੇ ਪਾਤਰ ਹਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੇ ਹੋਣਹਾਰ ਵਿੱਤ ਮੰਤਰੀ ਜਿਨ੍ਹਾਂ ਨੇ ਉਨ੍ਹਾਂ ਦੀ ਇਜ਼ਤ ਵਧਾਈ ਹੈ, ਉਨ੍ਹਾਂ ਦਾ ਮਾਣ ਵਧਾਇਆ ਹੈ।

ਸਮਾਜਿਕ ਸੁਰੱਖਿਆ ਵਿਭਾਗ ਵਿਚ ਕਮਜ਼ੋਰ ਵਰਗ ਦੇ ਲੋਕਾਂ ਲਈ 657 ਕਰੋੜ ਰੁਪਏ ਵਿਚੋਂ 468 ਕਰੋੜ ਰੁਪਏ ਬੁਢਾਪਾ ਅਤੇ ਹੋਰ ਪੈਨਸ਼ਨਾਂ ਲਈ ਖਰਚ ਕੀਤੇ ਜਾਣਗੇ। ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਵੱਲੋਂ ਚਲਾਈ ਹੋਈ ਪੈਨਸ਼ਨ ਸਕੀਮ, ਪੈਨਸ਼ਨ ਲੈ ਰਹੇ ਲੋਕਾਂ ਵਾਸਤੇ ਨਿੱਘ ਬਣੀ, ਪਿਆਰ ਬਣੀ। ਅੱਜ ਜਿਹੜੀਆਂ ਪੈਨਸ਼ਨਾਂ ਮਿਲ ਰਹੀਆਂ ਹਨ, ਉਸ ਦੇ ਨਾਲ ਗਰੀਬ ਲੋਕਾਂ ਨੂੰ ਬੜੀ ਵੱਡੀ ਸਹੂਲਤ ਮਿਲੀ ਹੈ। ਇਸੇ ਕਰਕੇ ਹੀ ਇਸ ਵਿਚ ਹੋਰ ਰਿਲੀਫ ਵਧਾਇਆ ਗਿਆ ਹੈ। ਅੱਜ ਪੰਜਾਬ ਵਿਚ 16 ਲੱਖ ਵਿਅਕਤੀਆਂ ਨੂੰ 250/- ਰੁਪਏ ਪ੍ਰਤੀ ਮਹੀਨੇ ਦੀ ਦਰ ਨਾਲ ਪੈਨਸ਼ਨ ਦਿੱਤੀ ਜਾ ਰਹੀ ਹੈ। ਸਰਕਾਰ ਨੇ ਪੋਸ਼ਣ ਲਈ ਹੋਣ ਵਾਲੇ ਖਰਚ ਨੂੰ ਵੀ 55 ਕਰੋੜ ਤੋਂ ਵਧਾ ਕੇ 100 ਕਰੋੜ ਰੁਪਏ ਕੀਤਾ ਹੈ। ਜਦੋਂ ਵੀ ਗਰੀਬ ਦੇ ਘਰ ਪੈਸਾ ਜਾਂਦਾ ਹੈ ਤਾਂ ਗਰੀਬ ਅਸੀਸ ਦਿੰਦਾ ਹੈ ਅਤੇ ਉਨ੍ਹਾਂ ਦੀਆਂ ਅਸੀਸਾਂ ਸਦਕਾ ਹੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਚੌਥੀ ਵਾਰ ਮੁੱਖ ਮੰਤਰੀ ਬਣੇ ਹਨ। ਉਹ ਲੋਕ ਵਾਰ-ਵਾਰ ਇਹੋ ਚਾਹੁੰਦੇ ਹਨ ਕਿ ਉਨ੍ਹਾਂ ਦਾ ਨਿੱਘ ਬਣਿਆ ਰਹੇ, ਪਿਆਰ ਬਣਿਆ ਰਹੇ। ਉਹ ਹਮੇਸ਼ਾ ਸਾਡੇ ਲਈ ਸੋਚਦੇ ਰਹਿੰਦੇ ਹਨ।

ਇਸ ਸਾਲ 6487 ਨਵੇਂ ਆਂਗਨਵਾੜੀ ਕੇਂਦਰ ਚਾਲੂ ਕੀਤੇ ਜਾਣਗੇ। ਇਹ ਪਹਿਲਾਂ ਚਲ ਰਹੇ 20169 ਆਂਗਨਵਾੜੀ ਕੇਂਦਰਾਂ ਤੋਂ ਇਲਾਵਾ ਹੋਣਗੇ। ਇਨ੍ਹਾਂ ਛੋਟੀਆਂ-ਛੋਟੀਆਂ ਗੱਲਾਂ ਵਾਸਤੇ ਉਹੀ ਵਿਅਕਤੀ ਸੋਚਦਾ ਹੈ ਜਿਹੜਾ ਕਿ ਲੋਕਾਂ ਨਾਲ ਜੁੜਿਆ ਹੋਵੇ ਅਤੇ ਜਿਹੜਾ ਇਸ ਧਰਤੀ ਤੇ ਗਰੀਬਾਂ ਨੂੰ ਜਾ ਕੇ ਮਿਲਦਾ ਹੋਵੇ, ਉਹੋ ਵਿਅਕਤੀ ਹੀ ਹਮੇਸ਼ਾ ਇਹੋ ਜਿਹੇ ਉਪਰਾਲੇ ਕਰ ਸਕਦਾ ਹੈ। ਵੱਡੇ ਲੋਕਾਂ ਵਿਚ ਰਹਿਣ ਵਾਲੇ ਵਿਅਕਤੀ ਛੋਟੇ ਲੋਕਾਂ ਵੱਲ ਵੇਖਦੇ ਵੀ ਨਹੀਂ। ਇਸੇ ਕਰਕੇ ਉਨ੍ਹਾਂ ਨੂੰ ਕੁਝ ਮਿਲਦਾ ਵੀ ਨਹੀਂ। 14 ਲੱਖ ਬੱਚਿਆਂ ਅਤੇ ਮਾਵਾਂ ਲਈ ਖੁਰਾਕ ਭੱਤਾ ਵਧਾਇਆ ਗਿਆ ਹੈ। ਆਂਗਨਵਾੜੀ ਵਰਕਰਾਂ ਦਾ ਮਿਹਨਤਾਨਾ 1400/- ਰੁਪਏ ਤੋਂ ਵਧਾ ਕੇ 2100/- ਰੁਪਿਆ ਮਹੀਨਾ ਕੀਤਾ ਗਿਆ ਹੈ ਅਤੇ ਹੈਲਪਰਾਂ ਦਾ ਮਿਹਨਤਾਨਾ 700/- ਤੋਂ ਵਧਾ ਕੇ 1050/- ਰੁਪਏ ਕੀਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਨੰਨ੍ਹੀ-ਛਾਂ ਬਾਰੇ ਜ਼ਰੂਰ ਗੱਲ ਕਰਨੀ ਚਾਹੁੰਦਾ ਹਾਂ। ਪਿਛਲੇ ਕੁਝ ਸਮੇਂ ਤੋਂ ਟੀ.ਵੀ. ਤੇ ਬੋਲ ਸੁਣਿਆ ਤੇ ਵੇਖਣ ਨੂੰ ਮਿਲਿਆ। ਇਹ ਉਸ ਪਰਿਵਾਰ ਦੀ ਬੇਟੀ ਦੇ ਬੋਲ ਸਨ ਜਿਹੜੀ ਕਿ ਕਦੀ ਘਰੋਂ ਨਹੀਂ ਸੀ ਨਿਕਲੀ। ਉਸ ਨੇ ਸੋਚਿਆ ਕਿ ਜੇਕਰ ਮੇਰਾ ਸਾਰਾ ਪਰਿਵਾਰ ਹੀ ਸੇਵਾ ਕਰ ਰਿਹਾ ਹੈ ਤਾਂ ਮੈਂ ਵੀ ਕਿਉਂ ਨਾ ਸੇਵਾ ਕਰਾਂ । ਜਦੋਂ ਮੇਰੀ ਭੈਣ ਲੋਕਾਂ ਦੇ ਸਾਹਮਣੇ ਇਸ ਤਰੀਕੇ ਨਾਲ ਸੇਵਾ ਕਰ ਰਹੀ ਹੈ, ਉਸ ਨੰਨ੍ਹੀ-ਛਾਂ ਦੇ ਕੰਮ ਨੇ ਤੁਹਾਡੇ ਸਾਹਮਣੇ ਉਸ ਨੂੰ ਨਾ ਕੇਵਲ ਮੈਂਬਰ ਪਾਰਲੀਮੈਂਟ ਬਣਾਇਆ ਹੈ ਸਗੋਂ ਬੜੀ ਵੱਡੀ ਇੱਜ਼ਤ ਵੀ ਦਿੱਤੀ ਅਤੇ ਬੜੀ ਵੱਡੀ ਗਿਣਤੀ ਵਿਚ ਵੋਟਾਂ ਨਾਲ ਜਿਤਾਇਆ ਹੈ। ਇਹ ਤਾਂ ਇਕ ਉਦਾਹਰਣ ਸੀ ਕਿ ਜੋ ਲੋਕਾਂ ਦੀ ਸੇਵਾ ਕਰਦਾ ਹੈ, ਉਹ ਪ੍ਰਾਣੀ ਸੰਸਾਰ ਵਿਚ ਕਦੇ ਪਿੱਛੇ ਨਹੀਂ ਰਹਿੰਦਾ ਅਤੇ ਸੰਸਾਰ ਉਸ ਨੂੰ ਪਿੱਛੇ ਰਹਿਣ ਵੀ ਨਹੀਂ ਦਿੰਦਾ। ਇਸ ਕੰਮ ਵਾਸਤੇ 10 ਕਰੋੜ ਰੁਪਏ ਰੱਖੇ ਗਏ ਹਨ। ਇਹ ਅਵਾਜ਼ ਇਕ ਐਸੀ ਅਵਾਜ਼ ਬਣੀ ਹੈ ਜਿਸ ਨੇ ਮੇਰੀ ਭੈਣਾਂ, ਬੇਟੀਆਂ, ਮਾਵਾਂ ਅਤੇ ਸਾਰੇ ਭਰਾਵਾਂ ਨੂੰ ਦੱਸਿਆ ਹੈ ਕਿ ਇਕ ਚੰਗਾ ਕਲਚਰ ਅੱਗੇ ਆ ਰਿਹਾ ਹੈ। ਵਿੱਤ ਮੰਤਰੀ ਜੀ ਨੇ ਇਸ ਤੇ ਮੋਹਰ ਲਗਾਈ ਹੈ। ਗਰੀਬ ਪਰਿਵਾਰਾਂ ਵਿਚ ਜਨਮ ਲੈਣ ਵਾਲੀ ਲੜਕੀ ਦੇ ਨਾਂ ਤੇ ਐਲ.ਆਈ.ਸੀ. ਵਿਚ 13,000 ਰੁਪਿਆ ਜਮ੍ਹਾਂ ਕਰਵਾਇਆ ਜਾਵੇਗਾ। ਉਹ ਬਹੁਤ ਵੱਡੀ ਉਸਨੂੰ ਮਦਦ ਮਿਲੇਗੀ ਜਿਸ ਨਾਲ ਉਹ ਸਕੂਲ ਪੜ੍ਹਾਈ ਦੌਰਾਨ 50 ਹਜ਼ਾਰ ਰੁਪਏ ਤੱਕ ਵੱਖ-ਵੱਖ ਅਦਾਇਗੀਆਂ ਵਾਸਤੇ ਫੰਡ ਪ੍ਰਾਪਤ ਕਰ ਸਕੇਗੀ। ਇਹ ਉਪਰਾਲੇ ਕੀਤੇ ਗਏ ਹਨ। ਬੇਟੀ ਅਤੇ ਜੱਚਾ ਬੱਚਾ ਦੀ ਸੰਭਾਲ ਅੱਜ ਦੀ ਲੋੜ ਸੀ। ਬੜੀ ਦੇਰ ਤੋਂ ਸਾਡਾ ਦੇਸ਼ ਇਸ ਗੱਲ ਦਾ ਉਪਰਾਲਾ ਕਰ ਰਿਹਾ ਹੈ ਕਿ ਬੇਟੀਆਂ ਦੀ ਗਿਣਤੀ ਘਟ ਰਹੀ ਹੈ, ਇਸ ਨੂੰ ਕਿਵੇਂ ਵਧਾਉਣਾ ਹੈ ਅਤੇ ਜਦੋਂ ਸਰਕਾਰਾਂ ਉਤਸ਼ਾਹਤ ਕਰਨਗੀਆਂ, ਫੰਡ ਰੱਖਣਗੀਆਂ ਅਤੇ ਪਿਆਰ ਸਤਿਕਾਰ ਮਿਲੇਗਾ ਅਤੇ ਅਜਿਹੇ ਪ੍ਰਵਾਰ ਜਦੋਂ ਮੂਹਰੇ ਹੋ ਕੇ ਇਸ ਗੱਲ ਨੂੰ ਅੱਗੇ ਲਿਆਉਣਗੇ ਅਤੇ ਸਾਡੇ ਵਰਗੇ ਨਾਲ ਲੱਗ ਕੇ ਸੇਵਾ ਕਰਨਗੇ ਤਾਂ ਸਾਡਾ ਪੰਜਾਬ ਪਿੱਛੇ ਨਹੀਂ ਰਹਿ ਸਕਣਾ। ਇਹ ਬੜੇ ਮਾਣ ਅਤੇ ਸਤਿਕਾਰ ਵਾਲੀ ਗੱਲ ਹੈ।

ਹੁਣ ਮੈਂ ਐਲ.ਆਈ.ਸੀ. ਦੀ ਗੱਲ ਕਰਦਾ ਹਾਂ ਕਿ ਬੇਜ਼ਮੀਨ ਅਤੇ ਪੇਂਡੂ ਪ੍ਰਵਾਰਾਂ ਵਾਸਤੇ ਇਹ ਜਿਹੜੇ ਕਦਮ ਚੁੱਕੇ ਗਏ ਹਨ ਅਤੇ ਜਿਨ੍ਹਾਂ ਪ੍ਰਵਾਰਾਂ ਦੇ ਕੋਲ ਜ਼ਮੀਨ ਨਹੀਂ ਸੀ, ਆਮ ਆਦਮੀ ਲਈ ਵੀ ਇਹ ਸਕੀਮ ਸ਼ੁਰੂ ਕੀਤੀ ਗਈ ਹੈ ਅਤੇ ਉਹ ਵੀ ਇਸਦੀ ਸ਼ਲਾਘਾ ਕਰਦਾ ਹੈ। ਅੱਗੇ ਜੇਕਰ ਪਹਿਲਾਂ ਕੋਈ ਗਰੀਬ ਅਜਾਈਂ ਮੌਤ ਮਰ ਜਾਂਦਾ ਸੀ ਤਾਂ ਉਸਦਾ ਪ੍ਰਵਾਰ ਲਾਚਾਰ ਹੋ ਜਾਂਦਾ ਸੀ ਪਰ ਹੁਣ ਜੇ ਕਿਸੇ ਦੀ ਮੌਤ ਕਿਸੇ ਦੁਰਘਟਨਾ ਕਾਰਨ ਹੋ ਜਾਂਦੀ ਹੈ ਤਾਂ ਉਸਨੂੰ 75000 ਰੁਪਏ ਅਤੇ ਜੇ ਕਿਸੇ ਦੀ ਕੁਦਰਤੀ ਤੌਰ ਤੇ ਮੌਤ ਹੋ ਜਾਂਦੀ ਹੈ ਤਾਂ ਉਸਨੂੰ 30000 ਰੁਪਿਆ ਮਿਲੇਗਾ, ਜਦ ਕਿ ਇਸਦਾ ਪ੍ਰੀਮੀਅਮ ਸਿਰਫ 200 ਰੁਪਏ ਰੱਖਿਆ ਗਿਆ ਹੈ। ਹਰ ਗਰੀਬ ਆਦਮੀ ਇਸ ਦਾ ਮੈਂਬਰ ਬਣ ਸਕਦਾ ਹੈ। ਇਹ ਬਹੁਤ ਵੱਡੀ ਸੋਚ ਦਾ ਸਬੂਤ ਹੈ। ਮੈਂ ਇਸ ਦੀ ਸ਼ਲਾਘਾ ਕਰਦਾ ਹੋਇਆ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਅਤੇ ਨਾਲ ਹੀ ਗੱਲ ਕਰਦਾ ਹਾਂ ਕਿ ਅੱਜ ਖੇਤੀ ਦੇ ਨਾਲ-ਨਾਲ ਪਸ਼ੂ ਪਾਲਣ ਦਾ ਕਿੱਤਾ, ਜਿਹੜਾ ਕਿ ਪੰਜਾਬ ਵਿੱਚ ਬਹੁਤ ਸਹਾਈ ਹੋ ਸਕਦਾ ਹੈ, ਉਸਦੇ ਵਿੱਚ 750 ਕਮਰਸ਼ੀਅਲ ਡੇਅਰੀ ਫਾਰਮ ਕਾਇਮ ਕੀਤੇ ਗਏ ਹਨ ਅਤੇ 34 ਕਰੋੜ ਰੁਪਏ ਦੇ ਨਾਲ ਨਵੇਂ ਪਸ਼ੂ ਪੋਲੀਕਲੀਨਿਕ ਸਥਾਪਿਤ ਕੀਤੇ ਜਾ ਰਹੇ ਹਨ। ਇਸੇ ਤਰ੍ਹਾਂ ਪੇਂਡੂ ਖੇਤਰਾਂ ਦੀ

[ਸਰਦਾਰ ਸਰਬਜੀਤ ਸਿੰਘ ਮੱਕੜ]

ਸੰਭਾਲ ਲਈ 15 ਕਰੋੜ ਰੁਪਏ ਦੁੱਧ ਉਤਪਾਦਾਂ ਦੇ ਨਿਰਯਾਤ ਲਈ ਰੱਖੇ ਗਏ ਹਨ। ਮਿਲਕਫੈਡ ਦੀ ਆਪਣੀ ਕੁੱਲ ਵਿਕਰੀ ਲਗਭੱਗ 1150 ਕਰੋੜ ਰੁਪਏ ਸੀ ਅਤੇ 2009-10 ਲਈ ਸਾਲਾਨਾ ਮਨਸੂਬੇ ਲਈ 55 ਕਰੋੜ ਰੁਪਏ ਰੱਖੇ ਗਏ ਹਨ। ਮੈਂ ਇਸਦੀ ਵੀ ਸ਼ਲਾਘਾ ਕਰਦਾ ਹਾਂ। ਇਸ ਦੇ ਵਿੱਚ ਗੁਰੂ ਅੰਗਦ ਦੇਵ ਵੈਟਰਨਰੀ ਅਤੇ ਐਨੀਮਲ ਸਾਇੰਸਿਜ ਯੂਨੀਵਰਸਿਟੀ ਲਈ 8 ਕਰੋੜ ਰੁਪਏ ਸਹਾਇਤਾ ਲਈ ਰੱਖੇ ਗਏ ਹਨ। ਇਹ ਵੀ ਬੜੀ ਵੱਡੀ ਗੱਲ ਹੈ। ਵੈਟਰਨਰੀ ਪੋਲੀਕਲੀਨਿਕਾਂ ਦੀਆਂ ਸੰਸਥਾਵਾਂ ਲਈ 17 ਕਰੋੜ ਰੁਪਏ ਰੱਖੇ ਗਏ ਹਨ, ਇਹ ਵੀ ਬੜੀ ਵੱਡੀ ਸ਼ਲਾਘਾ ਵਾਲੀ ਗੱਲ ਹੈ। ਪੰਜਾਬ ਡੇਅਰੀ ਵਿਕਾਸ ਬੋਰਡ ਦੀ ਮਜ਼ਬੂਤੀ ਲਈ 10 ਕਰੋੜ ਰੁਪਏ ਰੱਖੇ ਗਏ ਹਨ। 50 : 50 ਦੀ ਹਿੱਸੇਦਾਰੀ ਸਕੀਮ ਅਧੀਨ ਦੁੱਧ ਯੂਨੀਅਨਾਂ ਲਈ 5 ਕਰੋੜ ਰੁਪਏ, ਮੱਛੀ ਪਾਲਣ ਲਈ 5.66 ਕਰੋੜ ਰੁਪਏ ਅਤੇ ਮੁਰਗੀ ਪਾਲਣ, ਸੂਰ ਪਾਲਣ ਅਤੇ ਭੇਡ ਪਾਲਣ ਲਈ 1 ਕਰੋੜ ਰੁਪਏ ਰੱਖੇ ਗਏ ਹਨ। ਇਸ ਤਰ੍ਹਾਂ ਦੇ ਉਪਰਾਲੇ ਕੀਤੇ ਗਏ ਹਨ। ਇਸ ਤਰ੍ਹਾਂ ਗਰੀਬ ਆਦਮੀ ਅਤੇ ਛੋਟਾ ਕਿਸਾਨ ਅਤੇ ਛੋਟਾ ਮਜ਼ਦੂਰ, ਜੋ ਆਪਣਾ ਗੁਜ਼ਾਰਾ ਕਰਨਾ ਚਾਹੁੰਦਾ ਹੈ, ਇਨ੍ਹਾਂ ਉਪਰਾਲਿਆਂ ਸਦਕਾ ਕਰ ਸਕਦਾ ਹੈ। ਪੰਜਾਬ ਸਰਕਾਰ ਉਸਦੀ ਪੂਰੀ ਮੱਦਦ ਲਈ ਖੜ੍ਹੀ ਹੈ।

ਇਸ ਤਰੀਕੇ ਨਾਲ ਇਸ ਬਜਟ ਵਿੱਚ ਦੱਸਿਆ ਗਿਆ ਹੈ ਕਿ ਕਿਸ ਤਰੀਕੇ ਨਾਲ ਹਰ ਗਰੀਬ ਦੀ ਮੱਦਦ ਲਈ ਉਪਰਾਲੇ ਕੀਤੇ ਗਏ ਹਨ। ਅੱਜ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ 70 ਕਰੋੜ ਰੁਪਏ ਸ਼ਗਨ ਸਕੀਮ ਅਧੀਨ ਰੱਖੇ ਗਏ ਹਨ, ਅੰਬੇਦਕਰ ਭਵਨਾਂ ਲਈ 5 ਕਰੋੜ ਰੁਪਏ ਅਤੇ ਪ੍ਰਾਇਮਰੀ ਪੱਧਰ ਦੀਆਂ ਅਨੁਸੂਚਿਤ ਜਾਤੀ ਦੀਆਂ ਲੜਕੀਆਂ ਲਈ ਵਜ਼ੀਫੇ ਦੇਣ ਲਈ 18 ਕਰੋੜ ਰੁਪਏ ਰੱਖੇ ਗਏ ਹਨ। ਇਹ ਸਾਰੀਆਂ ਗੱਲਾਂ ਦਰਸਾਉਂਦੀਆਂ ਹਨ ਕਿ ਕਿਸੇ ਕਿਸਮ ਦੀ ਕੋਈ ਵੀ ਕਮੀ ਪੰਜਾਬ ਸਰਕਾਰ ਨਹੀਂ ਰਹਿਣ ਦੇਵੇਗੀ। ਇਹ ਲੋਕਾਂ ਦੇ ਸਾਹਮਣੇ ਹੈ ਕਿ ਕਿਸ ਤਰੀਕੇ ਦੇ ਨਾਲ ਲੋਕਾਂ ਨੂੰ ਪ੍ਰੋਟੈਕਟ ਕੀਤਾ ਗਿਆ ਹੈ ਅਤੇ ਗਰੀਬਾਂ ਦੀ ਮੱਦਦ ਕੀਤੀ ਗਈ ਹੈ। ਪਰ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਨੇ ਕਿਹਾ ਸੀ ਕਿ 4 ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਦੇਵਾਂਗੇ ਤਾਂ ਲੋਕਾਂ ਨੂੰ ਹੈਰਾਨੀ ਲੱਗਦੀ ਸੀ ਕਿ ਇਹ ਕਿਵੇਂ ਦੇ ਸਕਦੇ ਹਨ। ਲੇਕਿਨ ਮੈਂ ਹੁਣ ਵਧਾਈ ਦਿੰਦਾ ਹਾਂ ਕਿ ਇਕ ਦਿਨ ਵੀ ਉਨ੍ਹਾਂ ਗਰੀਬਾਂ ਨਾਲ ਨਾਤਾ ਨਹੀਂ ਤੋੜਿਆ। ਜੇ ਕੋਈ ਗਰੀਬ ਕਿਸੇ ਪਾਰਟੀ ਕਰਕੇ ਰਹਿ ਗਿਆ ਸੀ ਤਾਂ ਫਿਰ ਪ੍ਰੋਵੀਜ਼ਨ ਰੱਖੀ ਗਈ ਕਿ ਹਰ ਗਰੀਬ ਦੀ ਮੱਦਦ ਕੀਤੀ ਜਾਵੇ। ਇਸੇ ਤਰ੍ਹਾਂ ਸ਼ਗਨ ਸਕੀਮ ਦੀ ਗੱਲ ਹੈ ਕਿ ਬਾਦਲ ਸਾਹਿਬ ਨੇ ਕਿਹਾ ਕਿ 15000 ਰੁਪਏ ਸ਼ਗਨ ਸਕੀਮ ਅਧੀਨ ਦਿੱਤੇ ਜਾਣਗੇ। ਅੱਜ ਨਿਰਵਿਘਨਤਾ ਨਾਲ, ਪਿਆਰ ਸਤਿਕਾਰ ਨਾਲ ਇੱਕ ਐਮ.ਐਲ.ਏ. ਬੇਟੀ ਵਾਲਿਆਂ ਦੇ ਘਰ ਜਾ ਕੇ 15,000 ਰੁਪਿਆ ਦਿੰਦਾ ਹੈ ਤਾਂ ਉਸ ਨੂੰ ਮਾਣ ਮਿਲਦਾ ਹੈ ਕਿ ਅਸੀਂ ਬੇਟੀ ਦੇ ਮਾਂ ਪਿਓ ਹਾਂ। ਸਾਨੂੰ ਵੱਡੀ ਸਹਾਇਤਾ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਦਿੱਤੀ ਹੈ। ਫਿਰ ਉਹ ਅਸੀਸਾਂ ਦਿੰਦਾ ਹੈ। ਮੈਂ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇੰਨਾ ਵਿੱਤੀ ਸੰਕਟ ਹੋਣ ਦੇ ਬਾਵਜੂਦ ਵੀ ਇਸ ਪਾਸੇ ਕਮੀ ਨਹੀਂ ਆਈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ** ** **

---

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ :** ਖਹਿਰਾ ਸਾਹਿਬ, ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ :** ਡਿਪਟੀ ਸਪੀਕਰ ਸਾਹਿਬ, ਅੱਜ ਮੈਂ 14500 ਕਿਲੋਮੀਟਰ ਨਹਿਰੀ ਨੈਟਵਰਕ ਦੀ ਗੱਲ ਕਰਦਾ ਹਾਂ। ਇਹ ਇੱਕ ਐਸਾ ਸਰਮਾਇਆ ਹੈ, ਇਹ ਇੱਕ ਐਸੀ ਵਿਰਾਸਤ ਹੈ, ਜਿਸ ਦੀ ਬਹੁਤ ਵੱਡੀ ਸੰਭਾਲ ਦੀ ਲੋੜ ਹੈ। ਅੱਜ ਅਸੀਂ ਜਦੋਂ ਵੀ ਕਿਸੇ ਦਰਿਆ ਤੋਂ ਲੰਘਦੇ ਹਾਂ, ਕਿਸੇ ਵੀ ਨਹਿਰ ਤੋਂ ਲੰਘਦੇ ਹਾਂ ਤਾਂ ਸਾਨੂੰ ਸ਼ਾਂਤੀ ਮਿਲਦੀ ਹੈ। ਜੇ ਇਹ ਨੈਟਵਰਕ ਖਰਾਬ ਹੋ ਜਾਵੇ ਤਾਂ ਇਸ ਨਾਲ ਬਹੁਤ ਵੱਡਾ ਨੁਕਸਾਨ ਹੁੰਦਾ ਹੈ। ਇਸਦੀ ਸੰਭਾਲ ਵਾਸਤੇ 3469 ਕਰੋੜ ਰੁਪਿਆ ਪ੍ਰਵਾਨ ਕੀਤਾ ਗਿਆ ਹੈ। ਇਸ ਤੋਂ ਇਲਾਵਾ ਜਲ ਪ੍ਰਬੰਧਾਂ ਲਈ 109 ਕਰੋੜ ਰੁਪਏ ਹੋਰ ਰੱਖੇ ਗਏ ਹਨ। ਜਿਵੇਂ ਮੇਰੇ ਹਲਕੇ ਆਦਮਪੁਰ ਵਿਚ ਬਿਸਤ ਦੁਆਬ ਨਹਿਰ ਲੰਘਦੀ ਹੈ। ਇਸ ਨਾਲ ਬੜਾ ਵੱਡਾ ਰਿਲੀਫ ਮਿਲਦਾ ਹੈ। ਇਸ ਦਾ ਰਿਲੀਫ ਕਿਸਾਨ ਨੂੰ ਕਿਉਂ ਨਹੀਂ ਮਿਲੇਗਾ ? ਇਸ ਦੀ ਸੰਭਾਲ ਵਾਸਤੇ ਵੀ ਵਿੱਤ ਮੰਤਰੀ ਸਾਹਿਬ ਨੇ ਪੈਸੇ ਰੱਖੇ ਹਨ। ਇਸਦੀ ਸੰਭਾਲ ਦੀ ਬਹੁਤ ਲੋੜ ਹੈ। ਇਸੇ ਤਰ੍ਹਾਂ ਹੁਸ਼ਿਆਰਪੁਰ ਵਿਚ ਕੰਡੀ ਨਹਿਰ ਵਾਸਤੇ 30 ਕਰੋੜ ਰੁਪਿਆ ਤੇ ਪਟਿਆਲਾ ਫਸਟ ਫੀਡਰ ਵਾਸਤੇ 40 ਕਰੋੜ ਰੁਪਿਆ ਰੱਖਿਆ ਗਿਆ ਹੈ। ਗੱਲ ਕੀ ਇਨ੍ਹਾਂ ਨੇ ਹਰ ਚੀਜ਼ ਨੂੰ ਲੋੜ ਅਨੁਸਾਰ ਇਸ ਬਜਟ ਵਿਚ ਸਿੰਜਿਆ ਹੈ ਤੇ ਤੀਜਾ ਬਜਟ ਤੁਹਾਡੇ ਸਾਹਮਣੇ ਰੱਖਿਆ ਹੈ।

ਬਿਜਲੀ ਦੀ ਮੈਂ ਗੱਲ ਕਰਾਂ। ਇਸ ਵਾਸਤੇ 2593 ਕਰੋੜ ਰੁਪਏ ਰੱਖੇ ਗਏ ਹਨ। ਇਸ ਵੇਲੇ ਪੰਜਾਬ ਵਿਚ 9000 ਮੈਗਾਵਾਟ ਤੋਂ ਵੱਧ ਬਿਜਲੀ ਦੀ ਮੰਗ ਹੈ। ਝੋਨਾ ਵੀ ਲੱਗਣਾ ਹੈ ਪਰ ਇਸ ਵੇਲੇ ਸਾਡੇ ਕੋਲ 6841 ਮੈਗਾਵਾਟ ਬਿਜਲੀ ਹੈ। ਬਿਜਲੀ ਹੋਰ ਪੈਦਾ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਲੇਕਿਨ ਕਿਸ ਤਰ੍ਹਾਂ ਦੀ ਸੋਚ ਹੈ ਕਿ ਜਿਹੜੀਆਂ ਪਾਰਟੀਆਂ ਬਿਜਲੀ ਦੇ ਨਾਅਰੇ ਲਗਾਉਂਦੀਆਂ ਹਨ, ਜਿਹੜੀਆਂ ਕਾਲੇ ਕੱਪੜੇ ਪਾ ਕੇ ਹਾਏ ਬਿਜਲੀ, ਹਾਏ ਬਿਜਲੀ ਕਹਿੰਦੀਆਂ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੂੰ ਹਾਏ ਬਿਜਲੀ ਦਾ ਨਾਅਰਾ ਵਾਪਸ ਲੈਣਾ ਚਾਹੀਦਾ ਹੈ। ਪਿਛਲੇ ਪੰਜ ਸਾਲਾਂ ਵਿਚ ਇੱਕ ਮੈਗਾਵਾਟ ਵੀ ਬਿਜਲੀ ਪੰਜਾਬ ਵਿਚ ਕਾਂਗਰਸ ਸਰਕਾਰ ਨੇ ਪੈਦਾ ਨਹੀਂ ਕੀਤੀ, ਕੋਈ ਨੀਂਹ ਪੱਥਰ ਨਹੀਂ ਰੱਖਿਆ। ਇਨ੍ਹਾਂ ਨੂੰ ਹਾਏ ਬਿਜਲੀ ਕਹਿਣ ਦਾ ਹੱਕ ਨਹੀਂ। ਅਸੀਂ ਲੋਕ ਪ੍ਰੈਕਟੀਕਲ ਲੋਕ ਹਾਂ, ਪੜ੍ਹੇ ਲਿਖੇ ਬੈਠੇ ਹਾਂ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਆਖਿਆ ਹੈ ਕਿ ਪੰਜਾਬ ਵਿਚ ਬਿਜਲੀ ਦੀ ਕਮੀ ਨਹੀਂ ਰਹਿਣ ਦਿਆਂਗਾ। ਅੱਜ ਖਹਿਰਾ ਸਾਹਿਬ ਕਹਿ ਰਹੇ ਸਨ ਕਿ ਸਾਡੇ ਡਿਪਟੀ ਮੁੱਖ ਮੰਤਰੀ ਤੇ ਕਿੰਨਾ ਖਰਚਾ ਕਰ ਦਿੱਤਾ ਪਰ ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੇ ਉਨ੍ਹਾਂ ਦੇ ਉਪਰਾਲਿਆਂ ਦੀ ਕੋਈ ਕਦਰ ਨਹੀਂ ਕੀਤੀ। ਉਨ੍ਹਾਂ ਦੀ ਵੱਡੀ ਸੋਚ ਹੈ। ਵਿੱਤ ਮੰਤਰੀ ਜੀ ਨੇ ਉਪਰਾਲੇ ਕੀਤੇ ਹਨ, ਮੁੱਖ ਮੰਤਰੀ ਜੀ ਦੀ ਸਾਂਝੀ ਵਿਚਾਰਧਾਰਾ ਹੈ ਤੇ ਉਨ੍ਹਾਂ ਦਾ ਸਾਰਾ ਐਕਸਪੀਰੀਐਂਸ ਆਉਣ ਵਾਲੇ ਸਮੇਂ ਵਿਚ ਰੰਗ ਲਿਆਏਗਾ। ਸਾਲ ਦੋ ਸਾਲ ਲੇਟ ਹੋ ਜਾਵੇ ਪਰ ਇਹ ਜ਼ਰੂਰ ਰੰਗ ਲਿਆਏਗਾ ਲੇਕਿਨ ਜਿਹੜੇ ਇਹ ਚਾਰ ਉਪਰਾਲੇ ਉਨ੍ਹਾਂ ਨੇ ਕੀਤੇ ਹਨ, ਇਹ ਸ਼ਲਾਘਾਯੋਗ ਹਨ। ਇਹ ਤੁਹਾਨੂੰ ਨਿੱਘ ਦੇਣਗੇ। ਪੰਜਾਬ ਵਿਚ ਕਿਸੇ ਤਰ੍ਹਾਂ ਦਾ ਕੋਈ ਟੈਕਸ ਨਹੀਂ ਲਗਾਇਆ ਗਿਆ। ਆਪਣੀ ਸੋਚ ਨਾਲ, ਆਪਣੀ ਸਮਝ ਨਾਲ, ਕਿੰਨੇ ਵੱਡੇ ਉਪਰਾਲੇ ਕੀਤੇ ਹਨ। ਅੱਜ ਇੱਕ

[ਸਰਦਾਰ ਸਰਬਜੀਤ ਸਿੰਘ ਮੱਕੜ]

ਦੁਕਾਨ ਤੋਂ ਵੱਡੇ-ਵੱਡੇ ਮਾਲ ਬਣਨੇ ਸ਼ੁਰੂ ਹੋ ਗਏ ਹਨ। ਆਪਾਂ ਕਿਸੇ ਨੇ ਇਹ ਦੇਖਿਆ ਸੀ ? ਇਸੇ ਤਰੀਕੇ ਨਾਲ ਥਰਮਲ ਪਲਾਂਟ ਲੱਗੇ ਹਨ। ਤਲਵੰਡੀ ਸਾਬੋ ਵਿਖੇ 1960 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ, ਇਸ ਦਾ ਕੰਮ ਚੱਲ ਰਿਹਾ ਹੈ। ਮੈਂ ਇਸ ਵਾਸਤੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ। ਗਿਦੱੜਬਾਹਾ, ਰਾਜਪੁਰਾ ਅਤੇ ਗੋਇੰਦਵਾਲ ਸਾਹਿਬ ਵਿਖੇ ਵੀ ਥਰਮਲ ਪਲਾਂਟ ਲੱਗ ਰਹੇ ਹਨ। ਗਿੱਦੜਬਾਹਾ ਵਿੱਚ 2640 ਮੈਗਾਵਾਟ, ਰਾਜਪੁਰਾ ਵਿੱਚ 1320 ਮੈਗਾਵਾਟ ਅਤੇ ਗੋਇੰਦਵਾਲ ਸਾਹਿਬ ਵਿਚ 1540 ਮੈਗਾਵਾਟ ਪਾਵਰ ਪ੍ਰੋਜੈਕਟ ਦਾ ਕੰਮ ਸ਼ੁਰੂ ਹੋ ਗਿਆ ਹੈ। ਇਸ ਵਾਸਤੇ ਲੱਖ-ਲੱਖ ਵਧਾਈ। ਜਿਹੜੇ ਫੰਡ ਰੱਖੇ ਗਏ ਹਨ, ਇਨ੍ਹਾਂ ਵਾਸਤੇ ਵਿੱਤ ਮੰਤਰੀ ਸਾਹਿਬ ਨੇ ਸੰਚਾਰ ਅਤੇ ਵੰਡ ਦੇ ਨੁਕਸਾਨ ਨੂੰ 22.05% ਘੱਟ ਕੀਤਾ ਹੈ। 22 ਪ੍ਰਤੀਸ਼ਤ ਨੁਕਸਾਨ ਘਟਾ ਕੇ ਬੜਾ ਵੱਡਾ ਉਪਰਾਲਾ ਕੀਤਾ। ਮੁੱਖ ਮੰਤਰੀ ਸਾਹਿਬ ਦੀ ਸੋਚ ਨੇ ਇਹ ਉਪਰਾਲੇ ਕੀਤੇ ਹਨ। ਇਸ ਵਾਸਤੇ ਕਿਸੇ ਤੇ ਵੱਡਾ ਬੋਝ ਨਹੀਂ ਪਾਇਆ, ਜ਼ੁਰਮਾਨਾ ਨਹੀਂ ਲਗਾਇਆ, ਕੋਈ ਵੱਡਾ ਨੁਕਸਾਨ ਨਹੀਂ ਕੀਤਾ। ਜੋ ਇਹ ਕੰਮ ਹੋਏ ਹਨ, ਇਸ ਦਾ ਸਿਹਰਾ ਪੰਜਾਬ ਸਰਕਾਰ ਨੂੰ ਜਾਂਦਾ ਹੈ। 2010 ਤੱਕ ਚਾਰ ਲੱਖ ਪੇਂਡੂ ਘਰਾਂ ਨੂੰ ਬਿਜਲੀ ਦੇ ਕੁਨੈਕਸ਼ਨ ਦਿੱਤੇ ਜਾਣਗੇ। ਇਸ ਵਾਸਤੇ ਮੈਂ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ। ਬੀ.ਪੀ.ਐਲ. ਅਧੀਨ 1.5 ਲੱਖ ਪਰਿਵਾਰਾਂ ਨੂੰ ਸਿੰਗਲ ਪੁਆਇੰਟ ਕੁਨੈਕਸ਼ਨ ਵੀ ਦੇਣੇ ਹਨ। ਇਸ ਵਾਸਤੇ ਪੂਰਾ ਉਪਰਾਲਾ ਕੀਤਾ ਹੈ। ਬਿਜਲੀ ਸੰਚਾਰ ਅਤੇ ਵੰਡ ਵਾਸਤੇ 1925 ਕਰੋੜ ਰੁਪਏ ਰੱਖੇ ਗਏ ਹਨ। ਬਿਜਲੀ ਪੈਦਾ ਕਰਨ ਲਈ 468 ਕਰੋੜ ਰੁਪਏ ਅਤੇ ਬਿਜਲੀ ਰੱਖ ਰਖਾਓ ਲਈ 200 ਕਰੋੜ ਰੁਪਏ ਰੱਖੇ ਗਏ ਹਨ।

ਮਾਨਯੋਗ ਡਿਪਟੀ ਸਪੀਕਰ : ਮੱਕੜ ਸਾਹਿਬ, ਵਾਈਂਡ ਅੱਪ ਕਰੋ।

ਸਰਦਾਰ ਸਰਬਜੀਤ ਸਿੰਘ ਮੱਕੜ : ਮੈਂ ਸੜਕਾਂ ਅਤੇ ਪੁਲਾਂ ਦੀ ਗੱਲ ਵੀ ਜ਼ਰੂਰ ਕਰਨੀ ਚਾਹਾਂਗਾ। ਅੱਜ ਇਸ ਵਾਸਤੇ ਬਹੁਤ ਵੱਡੇ ਉਪਰਾਲੇ ਹੋਏ ਹਨ। ਪੰਜਾਬ ਵਿੱਚ ਲੋਕਾਂ ਨੂੰ ਟੁੱਟੀਆਂ ਸੜਕਾਂ ਤੋਂ ਲੰਘਣਾ ਨਹੀਂ ਪਿਆ। ਕੈਪਟਨ ਅਮਰਿੰਦਰ ਸਿੰਘ ਦੇ ਰਾਜ ਵੇਲੇ ਸਾਢੇ ਤਿੰਨ ਸਾਲ ਸਾਡਾ ਬੁਰਾ ਹਾਲ ਸੀ। ਸਾਢੇ ਤਿੰਨ ਸਾਲ ਕਿਸੇ ਸੜਕ ਨੂੰ ਰਿਪੇਅਰ ਨਹੀਂ ਕੀਤਾ। ਕਾਂਗਰਸ ਸਰਕਾਰ ਨੇ ਕੋਈ ਗੱਲ ਨਹੀਂ ਉਠਾਈ। ਮੈਨੂੰ ਕਈ ਵਾਰ ਬੜੀ ਖੁਸ਼ੀ ਹੁੰਦੀ ਹੈ ਕਿ ਇਸ ਸੈਸ਼ਨ ਵਿੱਚ ਬੈਠ ਕੇ ਜਦੋਂ ਸਾਡਾ ਕੋਈ ਮੈਂਬਰ ਇਥੇ ਡਿਮਾਂਡ ਕਰਦਾ ਹੈ ਕਿ ਮੇਰੇ ਇਲਾਕੇ ਵਿਚ ਸੜਕ ਬਣਾਈ ਜਾਵੇ ਤਾਂ ਦੂਜੇ ਦਿਨ ਜਵਾਬ ਆ ਜਾਂਦਾ ਹੈ ਕਿ ਸੜਕ ਬਣ ਗਈ ਹੈ। ਇਹੀ ਸਨਮਾਨ ਸਾਨੂੰ ਅੱਗੇ ਲਿਜਾਂਦਾ ਹੈ। ਮੈਨੂੰ ਵਾਈਂਡ ਅੱਪ ਕਰਨ ਲਈ ਆਖਿਆ ਗਿਆ ਹੈ ਪਰ ਮੈਂ ਦੋ ਮਿੰਟ ਲਵਾਂਗਾ। ਅੱਜ ਜਲੰਧਰ ਦੇ ਵਿੱਚ ਜੋ ਪੁਲ ਨਿਰਮਾਣ ਅਧੀਨ ਚੱਲ ਰਹੇ ਹਨ, ਉਸ ਤੇ ਸੈਂਟਰ ਗੌਰਮਿੰਟ ਨੇ ਸਾਡੇ ਨਾਲ ਵਿਤਕਰਾ ਕੀਤਾ ਹੈ। ਅੱਜ ਵਿੱਤ ਮੰਤਰੀ ਸਾਹਿਬ ਵੱਲੋਂ ਹਰ ਚੀਜ਼, ਹਰ ਗੱਲ ਕੰਪਲੀਟ ਹੈ ਲੇਕਿਨ ਜਲੰਧਰ ਦੇ ਵਿੱਚ ਐਂਟਰ ਕਰਨ ਵਾਸਤੇ ਕੋਈ ਰਸਤਾ ਨਹੀਂ ਹੈ। ਅੱਜ ਉਥੇ ਤਿੰਨ ਪੁਲ ਬਣ ਰਹੇ ਹਨ। ਜੇ ਮੈਂ ਜਲੰਧਰ ਰੋਡ ਤੋਂ ਸ਼ਹਿਰ ਵਿੱਚ ਐਂਟਰੀ ਕਰਨੀ ਚਾਹਾਂ ਤਾਂ ਕਰ ਨਹੀਂ ਸਕਦਾ। ਉਥੇ ਰੇਲਵੇ ਨੇ ਛੋਟਾ ਜਿਹਾ ਬਹਾਨਾ ਬਣਾ ਕੇ ਕੰਮ ਰੋਕ ਰੱਖਿਆ ਹੈ। ਉਹ ਅਜੇ ਪੈਂਡਿੰਗ ਹੈ। ਜੇ ਅੰਮ੍ਰਿਤਸਰ ਰੋਡ ਤੋਂ ਜਲੰਧਰ ਐਂਟਰੀ ਕਰਨੀ ਹੋਵੇ ਤਾਂ ਰਸਤਾ ਬੰਦ ਹੈ। ਜੇ ਤੀਸਰੇ ਰਸਤੇ ਦਮੋਰੀਆ ਪੁਲ ਤੋਂ ਜਾਵਾਂ ਤਾਂ ਉਹ ਰਸਤਾ ਵੀ ਬੰਦ ਹੈ। ਜੇ ਇਸ ਨੂੰ ਮੈਂ ਵਿਤਕਰਾ ਨਾ ਸਮਝਾਂ ਤਾਂ ਹੋਰ ਕੀ ਹੈ?

ਇੱਕ ਪਾਸੇ ਸਾਡੇ ਲੀਡਰ ਆਫ ਦਿ ਆਪੋਜ਼ੀਸ਼ਨ ਕਹਿੰਦੇ ਸੀ ਕਿ ਸੈਂਟਰ ਦੇ ਦਰਵਾਜ਼ੇ ਖੁੱਲ੍ਹੇ ਹਨ ਅਤੇ ਇੱਕ ਪਾਸੇ ਛੋਟੇ ਪੁਲਾਂ ਵਾਸਤੇ ਕੰਮ ਰੋਕ ਦਿੱਤਾ ਜਾਂਦਾ ਹੈ, ਜਿਹੜਾ ਸਾਡੇ ਵਾਸਤੇ ਬੜਾ ਨੁਕਸਾਨਦੇਹ ਹੈ। ਜਿਵੇਂ ਜਲੰਧਰ ਵਿੱਚ ਇਹ ਪ੍ਰਾਬਲਮ ਹੈ, ਇਸੇ ਤਰ੍ਹਾਂ ਦੂਸਰੇ ਸ਼ਹਿਰਾਂ ਵਿੱਚ ਵੀ ਹੋਏਗੀ।

ਇੱਕ ਗੱਲ ਮੇਰੇ ਹਲਕੇ ਨਾਲ ਸਬੰਧਤ ਹੈ। ਮੁੱਖ ਮੰਤਰੀ ਸਾਹਿਬ ਨੇ ਬੜੇ ਵੱਡੇ ਉਪਰਾਲੇ ਕੀਤੇ ਹਨ। ਇਨ੍ਹਾਂ ਦੀ ਸੋਚ ਨਾਲ ਡੋਮੈਸਟਿਕ ਏਅਰਪੋਰਟ ਬਣ ਰਹੇ ਹਨ। ਇਹ ਗੱਲ ਹਮੇਸ਼ਾ ਉੱਨਤੀ ਵਿੱਚ ਜਾਂਦੀ ਹੈ ਕਿਉਂਕਿ ਸਾਡੀ ਪ੍ਰੋਡਕਸ਼ਨ ਹੁੰਦੀ ਹੈ, ਇਥੇ ਟੂਰਿਸਟ ਇੱਕ ਦੂਜੀ ਥਾਂ ਤੋਂ ਆਉਂਦੇ ਹਨ, ਉਹ ਟਰੈਵਲ ਕਰਦੇ ਹਨ ਅਤੇ ਇਸ ਨਾਲ ਬੜੀ ਵੱਡੀ ਉੱਨਤੀ ਮਿਲਦੀ ਹੈ। ਲੇਕਿਨ ਜਿਥੇ ਬੜੇ ਬੜੇ ਉਪਰਾਲੇ ਮੁੱਖ ਮੰਤਰੀ ਸਾਹਿਬ ਨੇ ਕੀਤੇ ਹਨ, ਜੋ ਗੱਲ ਮੂੰਹੋਂ ਕੱਢੀ, ਉਹ ਹਮੇਸ਼ਾ ਪੂਰੀ ਹੋ ਗਈ। ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ, ਚਾਹੇ ਏਅਰ ਫੋਰਸ ਸਟੇਸ਼ਨ ਹੈ, ਚਾਹੇ ਡੋਮੈਸਟਿਕ ਏਅਰਪੋਰਟ ਹੈ, ਚਾਹੇ ਇੰਟਰਨੈਸ਼ਨਲ ਏਅਰ ਪੋਰਟ ਹੈ, ਉਹ ਮੁਕੰਮਲ ਹੋਏ ਹਨ। ਇਸੇ ਤਰ੍ਹਾਂ ਆਦਮਪੁਰ ਵਿਖੇ ਵੀ ਏਅਰਪੋਰਟ ਬਣ ਸਕਦਾ ਹੈ, ਕਿਉਂਕਿ ਮੈਂ ਇਸ ਦਾ ਫਾਇਦਾ ਚੁੱਕਣਾ ਚਾਹੁੰਦਾ ਹਾਂ, ਇਸ ਤੇ ਕਿਰਪਾ ਕੀਤੀ ਜਾਵੇ। ਮੁੱਖ ਮੰਤਰੀ ਜੀ ਨੇ ਦੋ ਵਾਰ ਉਪਰਾਲੇ ਕੀਤੇ ਹਨ। ਸਾਡੇ ਡਿਪਟੀ ਮੁੱਖ ਮੰਤਰੀ ਜੀ ਨੇ ਵੀ ਦੋ ਵਾਰ ਉਪਰਾਲੇ ਕੀਤੇ ਹਨ। ਮੈਨੂੰ ਉਨ੍ਹਾਂ ਕੋਲ ਦਿੱਲੀ ਜਾਣ ਦਾ ਵੀ ਮੌਕਾ ਮਿਲਿਆ ਹੈ ਔਰ ਉਨ੍ਹਾਂ ਨੇ ਮੇਰੇ ਵਾਸਤੇ ਐਫਰਟਸ ਵੀ ਕੀਤੀਆਂ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਜਲੰਧਰ ਦੀ ਧਰਤੀ, ਦੁਆਬੇ ਦੀ ਧਰਤੀ ਵਿੱਚ ਕਪੂਰਥਲਾ, ਹੁਸ਼ਿਆਰਪੁਰ, ਫਗਵਾੜਾ, ਜਲੰਧਰ ਇਹ ਸਾਰੇ ਆ ਜਾਂਦੇ ਹਨ ਅਤੇ ਉਥੇ ਬਹੁਤ ਐਨ.ਆਰ.ਆਈ. ਵੀਰ ਹਨ, ਉਨ੍ਹਾਂ ਵਾਸਤੇ ਇਸ ਚੀਜ਼ ਦੀ ਜ਼ਰੂਰਤ ਹੈ। ਇਸ ਵਾਸਤੇ ਸਾਡੀ ਮਦਦ ਕੀਤੀ ਜਾਵੇ। ਇਸ ਤੋਂ ਇਲਾਵਾ ਮੈਂ ਇੱਕ ਗੱਲ ਕਹਿਣੀ ਚਾਹਾਂਗਾ ਕਿ ਜਿਹੜਾ ਸਾਡਾ ਅੰਮ੍ਰਿਤਸਰ ਦਾ ਏਅਰਪੋਰਟ ਹੈ, ਉਸ ਦੇ ਬਾਰੇ ਸਾਰੇ ਬਿਦੇਸ਼ਾਂ ਤੋਂ ਇਕੋ ਹੀ ਆਵਾਜ਼ ਹੈ ਕਿ ਇਸ ਏਅਰਪੋਰਟ ਨੇ ਸਾਨੂੰ ਬੜਾ ਵੱਡਾ ਰਿਲੀਫ ਦਿੱਤਾ ਹੈ ਤੇ ਇਸ ਏਅਰਪੋਰਟ ਦੇ ਨਾਲ ਅਸੀਂ ਆਪਣੇ ਘਰ ਦੇ ਨਾਲ ਜੁੜ ਗਏ ਹਾਂ। ਇਸ ਏਅਰਪੋਰਟ ਦੇ ਨਾਲ ਅਸੀਂ ਆਪਣੇ ਗੁਰੂ ਘਰ ਦੇ ਦਰਸ਼ਨ ਬੜੇ ਸੌਖੇ ਤਰੀਕੇ ਦੇ ਨਾਲ ਕਰਨ ਲੱਗ ਪਏ ਹਾਂ। ਲੇਕਿਨ ਕੋਈ ਨਜ਼ਰ ਇਸ ਏਅਰਪੋਰਟ ਨੂੰ ਲੱਗ ਗਈ ਹੈ। ਸੋ ਇਸ ਨੂੰ ਉਪਰ ਲਿਜਾਣ ਵਾਸਤੇ ਵਿੱਤ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਇਸ ਦੇ ਲਈ ਅਸੀਂ 48 ਏਕੜ ਜ਼ਮੀਨ ਐਕੁਆਇਅਰ ਕਰਨ ਜਾ ਰਹੇ ਹਾਂ ਪਰ ਇਸ ਨੂੰ ਵੀ ਇਕ ਦਮ ਪੂਰਾ ਕਰਵਾਇਆ ਜਾਵੇ। ਇਸ ਦੇ ਵਾਸਤੇ ਸਾਡਾ ਸਾਰਾ ਸਦਨ ਇਸ ਗੱਲ ਦੇ ਵਾਸਤੇ ਉਪਰਾਲੇ ਕਰੇ ਕਿ ਜਿਸ ਤਰ੍ਹਾਂ ਅੰਮ੍ਰਿਤਸਰ ਤੋਂ ਅੱਗੇ ਇੰਟਰਨੈਸ਼ਨਲ ਫਲਾਈਟਾਂ ਚਲਦੀਆਂ ਸਨ, ਉਸੇ ਤਰ੍ਹਾਂ ਇਥੋਂ ਫਲਾਈਟਾਂ ਵਧਾਈਏ ਤੇ ਲੋਕਾਂ ਨੂੰ ਸੁਖ ਦੇਈਏ। ਇਸ ਦੇ ਨਾਲ ਮੈਂ ਖੁਸ਼ੀ ਦਾ ਇਜ਼ਹਾਰ ਕਰਦਾ ਹੋਇਆ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਅਤੇ ਖਜ਼ਾਨਾ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਦੇ ਯਤਨਾਂ ਦੇ ਸਦਕਾ ਅੱਜ ਅਸੀਂ ਸਿਰ ਚੁੱਕ ਕੇ ਇਮਾਨਦਾਰੀ ਨਾਲ ਸੇਵਾ ਕਰ ਸਕਦੇ ਹਾਂ। ਇਨ੍ਹਾਂ ਦੇ ਸਦਕਾ ਅੱਜ ਅਸੀਂ ਲੋਕਾਂ ਦੇ ਵਿੱਚ ਕੰਮ ਕਰਕੇ ਲੋਕਾਂ ਤੋਂ ਥਾਪੜਾ ਲੈ ਰਹੇ ਹਾਂ। ਮੈਂ ਸਾਰਿਆਂ ਦਾ ਧੰਨਵਾਦ ਕਰਦਾ ਹਾਂ ਅਤੇ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਦੇ ਉਤੇ ਬੋਲਣ ਦਾ ਸਮਾਂ ਦਿੱਤਾ ਹੈ। ਜਿਸ ਦਿਨ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣਾ ਬਜਟ ਪੇਸ਼ ਕਰਨਾ ਸੀ, ਉਸ ਤੋਂ ਪਹਿਲਾਂ ਦਿਲ ਦੀਆਂ ਧੜਕਣਾਂ ਬਹੁਤ ਵਧੀਆਂ ਹੋਈਆਂ ਸਨ ਕਿਉਂਕਿ ਮੰਦੀ ਦਾ ਆਲਮ ਸੀ ਅਤੇ ਪੇਅ ਕਮਿਸ਼ਨ ਦੀਆਂ ਰਿਕੁਮੈਂਡੇਸ਼ਨਜ਼ ਵੀ ਲਾਗੂ ਕਰਨੀਆਂ ਸਨ। ਉਹ ਲਾਗੂ ਕਰਨ ਦੇ ਵਿਚ ਪੰਜਾਬ ਦਾ ਅੱਧਾ ਪਲਾਨ ਤਕਰੀਬਨ, 3000 ਕਰੋੜ ਰੁਪਏ ਦਾ ਖਰਚਾ ਆਉਣਾ ਸੀ ਤਾਂ ਮੈਂ ਸੋਚ ਰਿਹਾ ਸੀ ਕਿ ਕਿਸ ਕਿਸਮ ਦਾ ਬਜਟ ਇਸ ਵਾਰ ਆਵੇਗਾ। ਡਿਵੈਲਪਮੈਂਟ ਦੀ ਵਿਵਸਥਾ ਕਿਸ ਤਰ੍ਹਾਂ ਦੀ ਹੋਵੇਗੀ। ਠੀਕ ਹੈ ਬੀਬੀ ਭੱਠਲ ਜੀ, ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਸਿਆਸੀ ਮਜਬੂਰੀਆਂ ਵਾਲੀ ਪੁਰਾਣੀ ਬੁੱਢੀ ਪ੍ਰੰਪਰਾ ਨੂੰ ਨਿਭਾਇਆ ਹੈ, ਨਿੰਦਿਆ ਹੈ ਪਰ ਬਜਟ ਪੜ੍ਹ ਕੇ ਬਹੁਤ ਸੰਤੋਸ਼ ਹੋਇਆ ਹੈ ਕਿ ਪਲਾਨ ਸਾਈਜ਼ ਦੇ ਵਿਚ 30 ਪ੍ਰਤੀਸ਼ਤ ਵਾਧਾ ਵੇਖਣ ਵਿਚ ਆਇਆ ਹੈ। ਨਿੰਦਣਾ ਬੜਾ ਆਸਾਨ ਹੈ, ਡਿਕਸ਼ਨਰੀ ਦੇ ਵਿੱਚ ਨਿੰਦਣ ਦੇ, ਦੀਵਾਲੀਏ ਜਾਂ ਮਜਬੂਰੀ ਦੇ ਸ਼ਬਦ ਲੱਭ ਜਾਂਦੇ ਹਨ ਪਰ ਜੇਕਰ ਆਪਾਂ ਨੇ ਕਿਸੇ ਬਜਟ ਨੂੰ ਨਿੰਦਣਾ ਹੋਵੇ ਜਾਂ ਸ਼ਲਾਘਾ ਕਰਨੀ ਹੋਵੇ ਤਾਂ ਉਸ ਦੀ ਆਪਸ ਦੇ ਵਿਚ ਤੁਲਣਾ ਕਰਨੀ ਬਹੁਤ ਜ਼ਰੂਰੀ ਹੁੰਦੀ ਹੈ। ਆਪਣੇ ਪਿਛੋਕੜ ਦੇ ਨਾਲ, ਨਜ਼ਰੀਏ ਨਾਲ ਮੈਂ ਇਸ ਗੱਲ ਦੀ ਤੁਲਣਾ ਨਹੀਂ ਕਰਦਾ ਕਿ ਪਿਛਲੀ ਸਰਕਾਰ ਜੋ ਪੰਜ ਸਾਲ ਰਹੀ, ਉਦੋਂ ਕੀ ਹੋਇਆ, ਪਰ ਗਰੋਥ ਦੇਖਣ ਲਈ ਤੁਲਣਾ ਕਰਨੀ ਬਹੁਤ ਜ਼ਰੂਰੀ ਹੈ।

*1.19 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਸਾਲ 2002-03 ਦਾ ਪਲਾਨ ਸਾਈਜ਼ 2793 ਕਰੋੜ ਰੁਪਏ ਦਾ ਸੀ ਅਤੇ ਅਚੀਵ ਸਿਰਫ਼ 2033 ਕਰੋੜ ਰੁਪਏ ਹੋਇਆ। ਉਸ ਤੋਂ ਅਗਲੇ ਸਾਲ ਵਿਚ ਪਲਾਨ ਸਾਈਜ਼ 3200 ਕਰੋੜ ਰੁਪਏ ਦਾ ਸੀ ਤੇ ਉਸ ਦੇ ਵਿਚੋਂ ਅਚੀਵ ਸਿਰਫ਼ 1590 ਕਰੋੜ ਰੁਪਏ ਦਾ ਹੋਇਆ ਸੀ। ਉਸ ਤੋਂ ਅਗਲਾ ਪਲਾਨ ਸਾਈਜ਼ 3503 ਕਰੋੜ ਰੁਪਏ ਦਾ ਸੀ, ਜਿਸ ਵਿਚੋਂ ਅਚੀਵ 1955 ਕਰੋੜ ਰੁਪਏ ਦਾ ਹੋਇਆ। ਸਾਲ 2005-06 ਦੇ ਵਿਚ ਪਲਾਨ ਸਾਈਜ਼ 3557 ਕਰੋੜ ਰੁਪਏ ਦਾ ਸੀ ਤੇ ਇਸ ਵਿਚੋਂ ਅਚੀਵ ਹੋਇਆ 2000 ਕਰੋੜ ਰੁਪਏ ਦਾ। ਇਨ੍ਹਾਂ ਦਾ ਆਖਰੀ ਸਾਲ ਸੀ ਜਦੋਂ ਪਲਾਨ ਸਾਈਜ਼ 4000 ਕਰੋੜ ਰੁਪਏ ਦਾ ਰੱਖਿਆ ਗਿਆ ਤੇ ਉਹ ਅਚੀਵ ਵੀ ਹੋਇਆ ਤੇ ਉਸ ਸਾਲ ਐਕਸੀਡ ਵੀ ਹੋਇਆ ਕਿਉਂਕਿ ਉਸ ਸਾਲ ਇਲੈਕਸ਼ਨਾਂ ਦੇ ਮੰਤਵ ਦੇ ਨਾਲ ਅਖੀਰਲੇ ਸਾਲ ਹੀ ਪ੍ਰਯਾਸ ਕੀਤਾ। ਪਹਿਲੇ ਚਾਰ ਸਾਲ ਡਿਵੈਲਪਮੈਂਟ ਵੱਲ ਬਿਲਕੁਲ ਧਿਆਨ ਨਹੀਂ ਦਿਤਾ ਗਿਆ। ਜੇਕਰ ਉਸ ਸਰਕਾਰ ਦੇ ਪਹਿਲੇ ਚਾਰ ਸਾਲਾਂ ਦਾ ਪਲਾਨ ਸਾਈਜ਼ ਵੇਖੀਏ ਤਾਂ ਉਹ 7578 ਕਰੋੜ ਰੁਪਏ ਦਾ ਬਣਦਾ ਹੈ। ਪਰ ਕੇਵਲ ਪਿਛਲੇ ਸਾਲ ਦੇ 6925 ਕਰੋੜ ਰੁਪਏ ਦੇ ਪਲਾਨ ਸਾਈਜ਼ ਬਾਰੇ ਅੰਕੜੇ ਬੋਲਦੇ ਹਨ। ਇਹ ਮੈਂ ਕੋਈ ਆਪਣੇ ਆਪ ਦੇ ਕੋਲੋਂ ਨਹੀਂ ਕਹਿ ਰਿਹਾ ਹਾਂ। ਇਹ ਅੰਕੜੇ ਆਪਣੇ ਮੂੰਹੋਂ ਆਪਣੀ ਬੋਲੀ ਬੋਲਦੇ ਹਨ। ਇੱਕਲਾ ਇਹ ਹੀ ਨਹੀਂ, ਬਜਟ ਨੂੰ ਵੇਖੀਏ ਤੇ ਮੁਲਕ ਦੇ ਅੰਕੜਿਆਂ ਨਾਲ ਵੀ ਤੁਲਨਾ ਕਰੀਏ ਤਾਂ ਪ੍ਰਾਇਮਰੀ ਸੈਕਟਰ ਵਿਚ ਮੁਲਕ ਦੀ ਰਫ਼ਤਾਰ 2.82% ਤੇ ਪੰਜਾਬ ਦੀ 5.08%, ਸੈਕੰਡਰੀ ਸੈਕਟਰ ਦੀ ਮੁਲਕ ਦੀ 4.84% ਅਤੇ ਪੰਜਾਬ

ਦੀ 6.50%, Tertiary ਦੀ ਦੇਖੀਏ ਤਾਂ ਮੁਲਕ ਦੀ 7.60% ਅਤੇ ਪੰਜਾਬ ਦੀ 6.96%, ਇਸ ਤੁਲਨਾ ਵਿੱਚ ਵੀ ਜੇ ਦੇਖੀਏ ਤਾਂ ਪੰਜਾਬ ਦੀ ਜਿਹੜੀ ਖੁਸ਼ਹਾਲੀ ਦੀ ਗ੍ਰੋਥ ਹੈ, ਉਹ ਨੈਸ਼ਨਲ ਲੈਵਲ ਨਾਲੋਂ ਅੱਗੇ ਨਿਕਲਦੀ ਨਜ਼ਰ ਆ ਰਹੀ ਹੈ। ਗੱਲ ਕਰਜ਼ਿਆਂ ਦੀ ਕੀਤੀ, ਇਸ ਦੀ ਤੁਲਨਾ ਪਿਛੋਕੜ ਦੇ ਨਾਲ ਕਰੀਏ ਤਾਂ 2002-03 ਵਿੱਚ ਜੀ.ਡੀ.ਪੀ ਦੇ ਨਜ਼ਰੀਏ ਦੇ ਨਾਲ 44.76%, 2003-04 ਵਿੱਚ 46.11%, 2004-05 ਵਿੱਚ 46.54%, 2005-06 ਵਿੱਚ 44.95% ਅਤੇ 2006-07 ਵਿੱਚ ਆਖਰੀ ਸਾਲ ਵਿੱਚ ਜਾ ਕੇ ਟ੍ਰੈਂਡ (Trend) ਥੋੜ੍ਹਾ ਜਿਹਾ ਬਦਲਿਆ ਹੈ 39.89%। ਪਹਿਲੇ ਸਾਲ ਵਿੱਚ ਇਸ ਸਰਕਾਰ ਦੀ ਡੈੱਟ ਰੇਸ਼ੋ 38.22%, ਅਗਲੇ ਸਾਲ ਵਿੱਚ 37.60% ਅਤੇ ਹੁਣ ਦੇ ਅਨੁਮਾਨ ਅਨੁਸਾਰ 37.12% ਹੈ। ਇਸ ਵਿੱਚ ਇੱਕ ਐਨੂਅਲ ਬਜਟ ਦਾ ਅਕਸ ਨਜ਼ਰ ਆਉਂਦਾ ਹੈ ਕਿ ਡੈੱਟ ਰੇਸ਼ੋ ਨੂੰ ਘਟਾਉਣ ਲਈ ਵਿਉਂਤ ਕੀਤੀ ਜਾ ਰਹੀ ਹੈ ਅਤੇ ਰਿਜ਼ਲਟ ਵੀ ਸਾਹਮਣੇ ਆ ਰਹੇ ਹਨ। ਸਾਡੇ ਵਿੱਤ ਮੰਤਰੀ ਜੀ ਇਸ ਵੱਲ ਖਾਸ ਧਿਆਨ ਦੇਣ, ਇੱਕ ਟਾਰਗੈਟਿਡ ਡਿਕ੍ਰੀਜ਼ ਇਸ ਵਿੱਚ ਲਿਆਉਣ ਦੀ ਲੋੜ ਹੈ। ਜੇ ਕਿਤੇ 10 ਸਾਲਾਂ ਵਿੱਚ ਅਸੀਂ ਇਸ ਨੂੰ 20% ਦੇ ਲੈਵਲ ਤੇ ਲੈ ਆਈਏ ਤਾਂ ਪੰਜਾਬ ਦੀ ਆਰਥਿਕ ਸਥਿਤੀ ਬਹੁਤ ਸੁਧਰੇਗੀ।

ਸਪੀਕਰ ਸਾਹਿਬ, ਜੇਕਰ ਬਜਟ ਨੂੰ ਦੂਜੇ ਨਜ਼ਰੀਏ ਨਾਲ ਦੇਖੀਏ ਤਾਂ ਰੈਵੇਨਿਊ ਕੁਲੈਕਸ਼ਨ ਜੋ ਹੈ, ਉਸ ਵਿੱਚ ਮੇਰੇ ਸਾਥੀ ਦੱਸ ਚੁੱਕੇ ਹਨ ਕਿ ਉਸ ਵਿੱਚ ਵੀ ਵੈਟ ਗ੍ਰੋਥ 20% ਤੋਂ ਉੱਪਰ ਹੈ। ਸਟੈਂਪ ਡਿਊਟੀ ਵਿਚ ਵੀ ਮੰਦੀ ਦਾ ਹਾਲ ਦੇਖਦੇ ਹੋਏ ਵੀ 10% ਤੋਂ ਵੱਧ ਗ੍ਰੋਥ ਹੋਈ ਹੈ। ਬਜਟ ਨੂੰ ਵਾਚਣ ਲਈ ਕਿ ਇਹ ਚੰਗਾ ਹੈ ਜਾਂ ਮਾੜਾ ਹੈ, ਥਰੱਸਟ ਏਰੀਏ ਕਿਹੜੇ ਹਨ, ਇਹ ਵੇਖਣ ਦੀ ਲੋੜ ਹੈ। ਪਿਛਲੇ ਸਾਲ ਵਿੱਚ ਥਰੱਸਟ ਏਰੀਆ ਐਨਰਜੀ ਸੀ ਤੇ ਇਸ ਸਾਲ ਵੀ ਐਨਰਜੀ ਹੈ। 30% ਪਲਾਨ ਸਾਈਜ਼ ਐਨਰਜੀ ਲਈ ਡੈਡੀਕੇਟ ਕਰਨਾ, ਟ੍ਰਾਂਸਮਿਸ਼ਨ ਲਾਈਨਜ਼, ਜੈਨਰੇਸ਼ਨ ਅਤੇ ਮੇਨਟੇਨੈਂਸ ਤੇ ਖਾਸ ਤਰਜੀਹ ਦੇ ਕੇ ਐਲੋਕੇਸ਼ਨ ਕਰਨਾ, ਇਹ ਬ੍ਰਾਈਟ ਆਸਪੈਕਟ ਬਜਟ ਦਾ ਹੈ। ਇਸ ਦੇ ਇਲਾਵਾ ਵੀਕਰ ਸੈਕਸ਼ਨਜ਼ ਲਈ ਐਸ.ਸੀ., ਬੀ.ਸੀਜ਼. ਲਈ ਐਲੋਕੇਸ਼ਨ 29% ਹੋਣੀ, ਡਿਟੇਲਡ ਬਜਟ ਮੂੰਹੋਂ ਬੋਲਦਾ ਹੈ। ਇਹ ਵੈੱਲ ਪਲੈਨਡ ਬਜਟ ਹੈ। ਚਾਹੇ ਐਗਰੀਕਲਚਰ ਹੈ, ਐਨੀਮਲ ਹਸਬੈਂਡਰੀ ਹੈ ਪਰ ਹੈਲਥ ਐਂਡ ਮੈਡੀਕਲ ਐਜੂਕੇਸ਼ਨ ਤੇ ਅਗੇਨ ਇਸ ਬਜਟ ਵਿੱਚ ਪੂਰਾ ਪ੍ਰਯਾਸ ਕੀਤਾ ਹੈ ਕਿ ਹੈਲਥ ਸਿਸਟਮਜ਼ ਇੰਮਪਰੂਵ ਹੋਣੇ ਚਾਹੀਦੇ ਹਨ। ਚਾਹੇ ਡਾਕਟਰਜ਼ ਦੀ ਅਪੁਆਇੰਟਮੈਂਟ ਹੋਵੇ, ਚਾਹੇ ਡਿਸਪੈਂਸਰੀਜ਼ ਦੀ ਅੱਪਗ੍ਰੇਡੇਸ਼ਨ ਹੋਵੇ, ਚਾਹੇ 24 ਆਵਰ ਸਰਵਿਸਿਜ਼ ਡਲਿਵਰੀਜ਼ ਲਈ ਅਵੇਲੇਬਿਲਟੀ ਹੋਵੇ, ਚਾਹੇ 1500 ਰੁਪਿਆ ਹਰੇਕ ਡਲਿਵਰੀ ਕਰਵਾਉਣ ਆਈ ਔਰਤ ਨੂੰ ਦੇਣ ਦੀ ਵਿਵਸਥਾ ਹੋਵੇ, ਚਾਹੇ ਰਾਸ਼ਟਰੀ ਸਵਾਸਥ ਬੀਮਾ ਯੋਜਨਾ, ਚਾਹੇ ਇੰਸ਼ੋਰੈਂਸ ਇਸ ਮਕਸਦ ਲਈ ਕੀਤੀ ਜਾਵੇ ਤਾਂ ਕਿ ਲੋਕਾਂ ਦਾ ਇਲਾਜ ਹੋ ਸਕੇ। ਇੱਕਲਾ ਇਹ ਹੀ ਨਹੀਂ ਮੈਡੀਕਲ ਕਾਲਜ ਜਿਹੜੇ ਪਤਾ ਨਹੀਂ ਕਿੰਨੇ ਦਹਾਕਿਆਂ ਤੋਂ starved ਸਨ, ਉਨ੍ਹਾਂ ਦੀ ਗ੍ਰੋਥ ਨੈਗੇਟਿਵ ਸੀ, ਉਨ੍ਹਾਂ ਦੀ ਕੰਟਰੀਬਿਊਸ਼ਨ ਘਟਦੀ ਜਾ ਰਹੀ ਸੀ, ਉਨ੍ਹਾਂ ਲਈ ਮੈਂ ਸਮਝਦਾ ਹਾਂ ਕਿ ਦੋ ਸਾਲ ਐਸੇ ਬੀਤੇ ਹਨ, ਪਿਛਲਾ ਅਤੇ ਆਉਣ ਵਾਲਾ ਜੋ ਬਜਟ ਹੈ ਉਸ ਵਿੱਚ ਇਨ੍ਹਾਂ ਕਾਲਜਾਂ ਦੀ ਰਿਵਾਈਵਲ ਪਾਸੀਬਲ ਹੋਵੇਗੀ। 182 ਕਰੋੜ ਰੁਪਏ ਮੈਡੀਕਲ ਕਾਲਜ ਅੰਮ੍ਰਿਤਸਰ ਲਈ, ਫਰੀਦਕੋਟ ਲਈ 72 ਕਰੋੜ ਰੁਪਏ, ਪਟਿਆਲਾ ਲਈ 30 ਕਰੋੜ ਰੁਪਏ, ਹੈਲਥ ਇੰਸਟੀਟਿਊਸ਼ਨਜ਼ ਦੀ ਅੱਪਗ੍ਰੇਡੇਸ਼ਨ ਲਈ ਦਿੱਤੇ ਹਨ। ਇਸੇ ਬਜਟ ਵਿੱਚ 25 ਕਰੋੜ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਰੁਪਏ ਦੀ ਵਿਵਸਥਾ ਸਿਹਤ ਸੰਸਥਾਵਾਂ ਦਾ ਕਰਜਾ ਵਧਾਉਣ ਲਈ ਕੀਤੀ ਹੈ ਅਤੇ 15 ਕਰੋੜ ਰੁਪਏ ਨਾਲ ਲੁਧਿਆਣਾ, ਜਲੰਧਰ ਅਤੇ ਮਲੇਰਕੋਟਲਾ ਵਿੱਚ ਗਰੀਬ ਲੋਕਾਂ ਲਈ 4 ਸ਼ਹਿਰੀ ਸੰਭਾਲ ਕੇਂਦਰ ਖੋਲ੍ਹਣਾ, ਨੈਸ਼ਨਲ ਹੈਲਥ ਕਮਿਸ਼ਨ ਨੂੰ ਸਕਸੈਸਫੁਲੀ ਚਲਾਉਣਾ, 252 ਕਰੋੜ ਰੁਪਏ ਦਾ ਆਊਟ ਲੇਅ ਕਰਨਾ, ਇਹ ਸਾਰੀਆਂ ਡਾਇਰੈਕਸ਼ਨਜ਼ ਨਜ਼ਰ ਆਉਂਦੀਆਂ ਹਨ ਕਿ ਬਜਟ ਵਿੱਚ ਥਰੱਸਟ ਏਰੀਆ ਹੈਲਥ ਕੇਅਰ ਨੂੰ ਦਿੱਤਾ ਗਿਆ ਹੈ। ਇਸ ਦੇ ਇਲਾਵਾ ਰੂਰਲ ਡਿਵੈਲਪਮੈਂਟ, ਸ਼ੋਸ਼ਲ ਸਕਿਓਰਟੀਜ਼ ਲਈ, ਇੰਡਸਟਰੀ ਲਈ ਪਹਿਲੀ ਵਾਰ ਡਿਲੇਅਡ ਸਪੈਸ਼ਲ ਸਬਸਿਡੀ ਸ਼ੁਰੂ ਹੋਈ।

ਇਹ ਤੀਜਾ ਸਾਲ ਹੋਵੇਗਾ ਜਦੋਂ ਇੰਡਸਟਰੀ ਸਬਸਿਡੀ ਵਸੂਲ ਕਰੇਗੀ। ਇੱਕਲਾ ਇਹੀ ਨਹੀਂ, ਚਰਚਾ ਤਾਂ ਜਿੰਨੀ ਮਰਜ਼ੀ ਕਰ ਲਈਏ, ਵਰਲਡ ਬੈਂਕ ਨੇ ਲੇਟੈਸਟ ਫਾਈਡਿੰਗ ਵਿਚ ਪਾਇਆ ਹੈ ਕਿ ਲੁਧਿਆਣਾ ਸ਼ਹਿਰ ਵਪਾਰ ਤੇ ਇੰਡਸਟਰੀ ਚਲਾਉਣ ਲਈ ਸਭ ਤੋਂ ਕਨਜੀਨੀਅਲ (Congenial) ਟਾਊਨ ਪੂਰੇ ਕੰਟਰੀ ਵਿਚ ਹੈ। ਇਸ ਦੇ ਲਈ ਉਸਨੇ ਯਾਰਡਸਟਿਕ ਰੱਖਿਆ ਹੈ ਕਿ ਗੌਰਮਿੰਟ ਦੇ ਕੰਟਰੋਲ ਅਤੇ ਰੂਲਜ਼ ਬੜੇ ਹੀ ਸਿੰਪਲੀਫਾਈਡ ਹੋਣ, ਫਾਈਨਾਂਸ਼ੀਅਲ ਇੰਸਟੀਚਿਊਸ਼ਨਜ਼ ਦੀ ਵਰਕਿੰਗ ਅਤੇ ਗੌਰਮਿੰਟ ਦੀ ਅਸਿਸਟੈਂਸ ਵੀ ਹੋਵੇ! ਇਸ ਯਾਰਡਸਟਿਕ ਦੇ ਆਧਾਰ ਤੇ ਪੂਰੇ ਹਿੰਦੁਸਤਾਨ ਵਿਚ ਲੁਧਿਆਣੇ ਨੂੰ ਪਹਿਲਾ ਦਰਜਾ ਵਰਲਡ ਬੈਂਕ ਦੀ ਫਾਈਡਿੰਗ ਕਮੇਟੀ ਵੱਲੋਂ ਦੇਣਾ ਆਪਣੇ ਆਪ ਵਿਚ ਸਰਕਾਰ ਦੀਆਂ ਨੀਤੀਆਂ ਨੂੰ ਦਰਸਾਉਂਦਾ ਹੈ।

ਰੋਡਜ਼ ਅਤੇ ਬ੍ਰਿਜਿਜ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਕਦੇ ਵੀ ਪੰਜਾਬ ਵਿਚ ਇਹੋ ਜਿਹੀਆਂ ਸੜਕਾਂ ਨਹੀਂ ਰਹੀਆਂ ਜੋ ਕਿ ਅੱਜ ਨਜ਼ਰ ਆ ਰਹੀਆਂ ਹਨ। ਸਪੀਕਰ ਸਾਹਿਬ, ਕੋਈ ਵੀ ਸੜਕ ਐਸੀ ਨਹੀਂ ਜਿਸ ਦੀ ਅਪਗ੍ਰੇਡੇਸ਼ਨ ਅਤੇ ਰੀਕਾਰਪੈਟਿੰਗ ਨਾ ਹੋਈ ਹੋਵੇ। ਇੱਕਠੇ ਅੱਠ ਰੇਲਵੇ ਓਵਰ ਬ੍ਰਿਜਿਜ ਬਣਨਾ ਅਤੇ ਅਗਲੇ 17 ਦੀ ਵਿਉਂਤ ਬਜਟ ਵਿਚ ਹੋਣਾ ਆਪਣੇ ਆਪ ਵਿਚ ਇਨਫਰਾਸਟਰੱਕਚਰ ਵੱਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਲੀਡਰਸ਼ਿਪ ਵਿਚ ਬਣੀ ਸਰਕਾਰ ਦਾ ਇੰਟਰੱਸਟ ਜ਼ਾਹਿਰ ਕਰਦੀ ਹੈ। ਇਸ ਦੇ ਰਿਜਲਟਸ ਅਤੇ ਨਤੀਜੇ ਸਾਹਮਣੇ ਆਉਣ ਲੱਗ ਪਏ ਹਨ। ਚਾਹੇ ਉਹ ਰੋਡ ਕਾਰੀਡੋਰ ਦੀ ਗੱਲ ਹੋਵੇ, ਚਾਹੇ ਨਵੇਂ ਬੱਸ ਟਰਮੀਨਲ ਬਣਾਉਣ ਦੀ ਗੱਲ ਹੋਵੇ, ਨਵੇਂ ਏਅਰਪੋਰਟ ਬਣਾਉਣ ਦੀ ਗੱਲ ਹੋਵੇ, ਬ੍ਰਿਜਿਜ਼ ਅਤੇ ਡ੍ਰੇਨਾਂ ਬਣਾਉਣ ਦੀ ਚਾਹੇ ਗੱਲ ਹੋਵੇ, ਚਾਹੇ ਕੈਨਾਲ ਬਣਾਉਣ ਦੀ ਗੱਲ ਹੋਵੇ, ਕੋਈ ਵੀ ਆਸਪੈਕਟ ਇਨਫਰਾਸਟਰੱਕਚਰ ਦਾ ਐਸਾ ਨਹੀਂ ਹੈ ਜਿਸ ਨੂੰ ਅਪਗਰੇਡ ਅਤੇ ਇੰਪਰੂਵ ਕਰਨ ਦਾ ਪ੍ਰਯਾਸ ਨਹੀਂ ਕੀਤਾ ਗਿਆ। ਚਾਹੇ ਪਬਲਿਕ ਟਰਾਂਸਪੋਰਟ ਲੈ ਲਵੋ। ਪਬਲਿਕ ਟਰਾਂਸਪੋਰਟ ਲਈ ਏ.ਸੀ. ਬੱਸਾਂ ਦਾ ਚਲਣਾ, ਹੋਰ ਨਵੀਆਂ ਬੱਸਾਂ ਦੀ ਵਿਉਂਤ ਹੋਣੀ ਅਤੇ 680 ਬੱਸਾਂ ਦੇ ਨਵੇਂ ਫਲੀਟ ਦੀ ਇਸ ਬਜਟ ਵਿਚ ਪ੍ਰੋਵੀਜ਼ਨ ਕਰਨੀ, ਇਹ ਵੀ ਟਰਾਂਸਪੋਰਟ ਸਿਸਟਮ ਨੂੰ ਹੋਰ ਤਕੜਾ ਕਰਨ ਲਈ ਇਕ ਚੰਗਾ ਉਪਰਾਲਾ ਨਜ਼ਰ ਆਉਂਦਾ ਹੈ। ਸਿਵਲ ਏਵੀਏਸ਼ਨ ਨੂੰ ਵੀ ਪੂਰੀ ਤਰਜੀਹ ਦਿੱਤੀ ਗਈ ਹੈ। ਟੂਰਿਜ਼ਮ ਬਾਰੇ ਪੰਜਾਬ ਵਿਚ ਪਹਿਲੀ ਵਾਰ ਹੋਇਆ ਹੈ ਕਿ ਟੂਰਿਜ਼ਮ ਡਿਪਾਰਟਮੈਂਟ ਨੂੰ ਫਾਸਟ ਟਰੈਕ ਮਿਲਿਆ ਹੈ। ਮੁਲਕ ਦੇ ਚਾਰ ਸੂਬਿਆਂ ਵਿਚੋਂ ਪੰਜਾਬ ਇਕ ਸੂਬੇ ਦੇ ਤੌਰ ਤੇ ਪਾਇਲਟ ਪ੍ਰੋਜੈਕਟ ਵਾਸਤੇ ਚੂਜ਼ ਹੋਇਆ ਹੈ। ਮੈਂ ਇਸ ਦੀ ਖਾਸ ਸ਼ਲਾਘਾ ਕਰਦਾ ਹਾਂ। ਇਸ ਦੇ ਨਾਲ

550 ਕਰੋੜ ਰੁਪਏ ਦਾ ਪੈਕੇਜ਼ ਹੈ। (ਥੰਪਿੰਗ) ਆਰਟ ਐਂਡ ਕਲਚਰ ਲਈ ਵੀ ਇਸੇ ਤਰ੍ਹਾਂ ਹੀ ਹੈ। ਚਾਹੇ ਖਾਲਸਾ ਹੈਰੀਟੇਜ ਲਈ ਪੈਸਾ ਦੇਣਾ ਹੋਵੇ, ਚਾਹੇ ਸ਼ਹੀਦਾਂ ਦੇ ਮੈਮੋਰੀਅਲ ਲਈ ਦੇਣਾ ਹੋਵੇ ਜਾਂ ਘੱਲੂਘਾਰੇ ਦੀ ਯਾਦ ਮਨਾਉਣ ਲਈ ਪੈਸਾ ਦੇਣਾ ਹੋਵੇ। ਸ਼ਾਇਦ ਬੀਬੀ ਜੀ ਇਹ ਪੜ੍ਹ ਨਹੀਂ ਸਕੇ। ਇਹ ਕਹਿੰਦੇ ਹਨ ਕਿ ਮੈਨੂੰ ਅਜ਼ਾਦੀ ਦਿਵਾਉਣ ਵਾਲਿਆਂ ਦੀ ਯਾਦ ਲਈ ਕਿਤੇ ਕੁਝ ਪੜ੍ਹਣ ਨੂੰ ਨਹੀਂ ਮਿਲਿਆ। ਰੂਰਲ ਵਾਟਰ ਸਿਸਟਮ, ਡਰਿੰਕਿੰਗ ਪੋਟੇਬਲ ਵਾਟਰ ਸਿਸਟਮ, ਆਰ.ਓ. ਸਿਸਟਮ ਕਰੀਏਟ ਕਰਨ ਲਈ ਸਾਲ 2012 ਤੱਕ ਸਰਕਾਰ ਦੀ ਨੀਤੀ ਹੈ ਕਿ ਪੰਜਾਬ ਦੇ ਸਾਰੇ ਪਿੰਡਾਂ ਨੂੰ ਸਾਫ ਤੇ ਸਵੱਛ ਪਾਣੀ ਮੁਹੱਈਆ ਕਰਵਾਉਣਾ ਹੈ। ਇਹ ਆਪਣੇ ਆਪ ਵਿਚ ਹਿੰਦੁਸਤਾਨ ਵਿਚ ਪਹਿਲੀ ਪਹਿਲ ਹੈ।

ਅਰਬਨ ਡਿਵੈਲਪਮੈਂਟ ਸਬੰਧੀ ਇਥੇ ਸਵਾਲ ਉਠਾਇਆ ਗਿਆ ਹੈ। ਇੱਕ ਕਰੋੜ, ਦੋ ਕਰੋੜ ਜਾਂ ਤਿੰਨ ਕਰੋੜ ਦਾ ਲੋਨ ਕਿਹਾ ਹੈ ਜਾਂ ਪਤਾ ਨਹੀਂ ਕਿ ਕੀ ਕਿਹਾ ਗਿਆ ਹੈ। ਸਪੀਕਰ ਸਾਹਿਬ, ਵੇਖਣ ਵਾਲੀ ਇਹ ਚੀਜ਼ ਹੈ ਕਿ ਪਹਿਲੀ ਵਾਰ ਸਰਕਾਰ ਨੇ ਇਸ ਪੱਧਰ ਤੇ ਬੈਲੇਂਸਡ ਤਰੀਕੇ ਨਾਲ ਪੂਰੇ ਪੰਜਾਬ ਦੀਆਂ ਅਰਬਨ ਬਾਡੀਜ਼ ਨੂੰ ਪੈਸਾ ਮੁਹੱਈਆ ਕਰਵਾਇਆ ਹੈ। ਅੱਜ ਤੱਕ ਕਦੇ ਪਹਿਲਾਂ ਇਸ ਤਰ੍ਹਾਂ ਨਹੀਂ ਸੀ ਹੋਇਆ। ਇੱਕਲਾ ਇਹੀ ਨਹੀਂ, ਮਹਾਨਗਰਾਂ ਨੂੰ ਵੀ ਕਵਰ ਕੀਤਾ ਗਿਆ ਹੈ। ਲੁਧਿਆਣਾ ਨੂੰ 60 ਕਰੋੜ ਦੀ, ਅੰਮ੍ਰਿਤਸਰ ਨੂੰ 165 ਕਰੋੜ ਰੁਪਏ ਅਤੇ ਜਲੰਧਰ ਨੂੰ 101 ਕਰੋੜ ਰੁਪਏ ਅਤੇ ਪਟਿਆਲਾ ਨੂੰ 45 ਕਰੋੜ ਅਤੇ ਇਸੇ ਤਰ੍ਹਾਂ ਬਠਿੰਡੇ ਨੂੰ ਵੀ ਗ੍ਰਾਂਟ ਦੇਣ ਦੀ ਤਜ਼ਵੀਜ਼ ਬਣਾਈ ਹੈ।

ਮਾਨਯੋਗ ਸਪੀਕਰ ਸਾਹਿਬ, ਜੋ ਨਜ਼ਰ ਆਇਆ ਹੈ, ਕਲੀਅਰ ਡਾਇਰੈਕਸ਼ਨ ਅਤੇ ਥਰੱਸਟ ਐਜੂਕੇਸ਼ਨ ਲਈ ਹੈ। ਚਾਹੇ ਉਹ 14000 ਭਰਤੀਆਂ ਪਿਛਲੀ ਵਾਰ ਕਰ ਲਈਆਂ ਹਨ, 10000 ਦੀ ਵਿਉਂਤ ਇਸ ਸਾਲ ਦੀ ਹੈ। ਇਹ ਆਪਣੇ ਆਪ ਵਿਚ ਇਕ ਪਹਿਚਾਣ ਹੈ। ਪਹਿਲੀ ਵਾਰ ਪੰਜਾਬ ਨੂੰ ਆਈ.ਆਈ.ਟੀ., ਐਡਮਨਿਸਟਰੇਸ਼ਨ ਦੇ ਇੰਸਟੀਚਿਊਟ, ਰਾਜੀਵ ਗਾਂਧੀ ਲਾਅ ਯੂਨੀਵਰਸਿਟੀ ਲਈ ਪੈਸੇ ਦੀ ਵਿਉਂਤ ਬਣਾਉਣੀ ਅਤੇ ਇਸੇ ਤਰ੍ਹਾਂ ਟੈਕਨੀਕਲ ਐਜੂਕੇਸ਼ਨ ਲਈ ਸਬਸਟਾਂਸ਼ੀਅਲ ਫੰਡਜ਼ ਕਰੀਏਟ ਕਰਨੇ, ਇਸ ਬਜਟ ਦੀ ਇਹ ਵੈੱਲ ਬੈਲੇਂਸਡ ਅਪਰੋਚ ਨਜ਼ਰ ਆਉਂਦੀ ਹੈ। ਮੈਂ ਇਸ ਵਾਸਤੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਵਾਰ-ਵਾਰ ਚਰਚਾ ਹੁੰਦੀ ਹੈ, ਬਹੁਤ ਅਵਾਜ਼ ਆਉਂਦੀ ਹੈ, ਇਸ ਪਾਸਿਓਂ ਗੁਹਾਰ ਲਗਾਈ ਜਾਂਦੀ ਹੈ ਕਿ ਇਹ ਸੈਂਟਰ ਤੋਂ ਪੈਸਾ ਲੈ ਕੇ ਆਏ ਹਨ। ਸੈਂਟਰ ਦੀਆਂ ਸਕੀਮਾਂ ਆਈਆਂ ਹਨ, ਅੱਜ ਵੀ ਇਕ ਸਵਾਲ ਕੀਤਾ ਗਿਆ ਸੀ ਇਹ ਦੱਸੋ ਕਿ ਕੀ ਸੈਂਟਰ ਦੇ ਪੈਸੇ ਨਾਲ ਜਾਂ ਪੰਜਾਬ ਦੇ ਪੈਸੇ ਨਾਲ ਪੰਜਾਬ ਵਿਚ ਟਾਇਲਟਸ ਬਣਨ ਦਾ ਕੰਮ ਸ਼ੁਰੂ ਹੋ ਰਿਹਾ ਹੈ। 13ਵੀਂ ਫਾਇਨਾਂਸ ਕਮਿਸ਼ਨ, ਜਿਸਦੀ ਰਿਪੋਰਟ ਅਗਲੇ ਸਾਲ ਆਉਣ ਦੀ ਤਵੱਕੋ ਹੈ, ਤਾਂ ਮੈਂ ਚਾਹਾਂਗਾ ਕਿ ਜੇਕਰ ਅਸੀਂ ਸਾਰੇ ਪੰਜਾਬ ਨਾਲ ਪਿਆਰ ਕਰਦੇ ਹਾਂ ਤਾਂ ਕਮ-ਅਜ਼-ਕਮ ਸਾਨੂੰ ਇਹ ਪ੍ਰਯਾਸ ਜ਼ਰੂਰ ਕਰਨਾ ਚਾਹੀਦਾ ਹੈ ਕਿ ਪੰਜਾਬ ਦੇ ਜਿਹੜੇ ਇਰੀਗੇਸ਼ਨ ਚੈਨਲਜ਼ ਹਨ ਅਤੇ ਵਾਟਰ ਬਾਡੀਜ਼ ਹਨ, ਉਨ੍ਹਾਂ ਦੀ ਅਪਗਰੇਡੇਸ਼ਨ ਅਤੇ ਇੰਪਰੂਵਮੈਂਟ ਕਰਨ ਲਈ 50% ਮੈਚਿੰਗ ਗ੍ਰਾਂਟ ਸੈਂਟਰ ਵਲੋਂ ਲਈ ਜਾਵੇ, ਇਹ ਮਿਲਣੀ ਚਾਹੀਦੀ ਹੈ। ਪੰਜਾਬ ਦਾ ਮਿੱਠਾ ਪਾਣੀ ਹੀ ਪੰਜਾਬ ਦਾ ਸਭ ਤੋਂ ਵੱਡਾ ਐਸੇਟ ਹੈ। ਅੱਜ ਹਾਲਤ ਇਹ ਹੈ ਕਿ ਪਾਣੀ ਦਾ ਪੱਧਰ ਥੱਲੇ ਜਾ ਰਿਹਾ ਹੈ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਅਤੇ ਪਾਣੀ ਦਾ ਮਿੱਠਾ ਰਹਿਣਾ ਵੀ ਹੁਣ ਖਤਰੇ ਵਿੱਚ ਪੈ ਗਿਆ ਹੈ। ਜਿਸ ਦੀ ਵਜ੍ਹਾ ਹੈ ਕਿ ਪੰਜਾਬ ਨਾਲ ਪਿਛੋਕੜ ਵਿੱਚ ਕਾਫੀ ਧੱਕੇ ਕੀਤੇ ਗਏ। ਜੇਕਰ ਮੈਂ ਕਹਾਂ ਕਿ ਪੰਜਾਬ ਦੇ ਪਾਣੀ ਲੁੱਟੇ ਗਏ ਤਾਂ ਵੀ ਇਹ ਮੁਨਾਸਿਬ ਹੋਵੇਗਾ। ਪੰਜਾਬ ਦੇ ਦਰਿਆ ਵਗਦੇ ਇੱਥੇ ਹਨ ਅਤੇ ਉਨ੍ਹਾਂ ਦਾ ਪਾਣੀ ਰਾਜਸਥਾਨ ਪਹੁੰਚਾਇਆ ਗਿਆ। ਮੈਨੂੰ ਨਹੀਂ ਲੱਗਦਾ ਕਿ ਇਸ ਦਾ ਇਨਸਾਫ ਜਾਂ ਫੈਸਲਾ ਹੋਵੇਗਾ। ਜੇਕਰ ਪਿਛਲੇ 60 ਸਾਲਾਂ ਵਿੱਚ ਇਨਸਾਫ ਨਹੀਂ ਮਿਲਿਆ ਤਾਂ ਹੁਣ ਕੀ ਮਿਲੇਗਾ। ਇਸ ਬਾਰੇ ਇਨਸਾਫ ਆਉਣ ਵਾਲੇ ਸਮੇਂ ਵਿੱਚ ਵੀ ਮਿਲਦਾ ਨਹੀਂ ਜਾਪਦਾ। ਮੈਂ ਇੰਨੀ ਆਸ ਜ਼ਰੂਰ ਕਰਾਂਗਾ ਕਿ ਪੰਜਾਬ ਦੇ ਜਿਹੜੇ ਵਾਟਰ ਚੈਨਲਜ਼ ਹਨ, ਜੇਕਰ ਇਨ੍ਹਾਂ ਨੂੰ ਟਨਲਜ਼ ਵਿੱਚ ਕਨਵਰਟ ਕਰ ਦਿੱਤਾ ਜਾਵੇ ਤਾਂ ਜਿਹੜਾ 50% ਪਾਣੀ ਲੀਕੇਜ਼ ਅਤੇ ਇਵੈਪੋਰੇਸ਼ਨ ਵਿੱਚ ਜਾਇਆ ਹੁੰਦਾ ਹੈ ਉਸ ਨੂੰ ਬਚਾਇਆ ਜਾ ਸਕਦਾ ਹੈ। ਬੀਬੀ ਜੀ ਨੇ ਬੜੇ ਜ਼ੋਰ ਨਾਲ ਗੱਲਾਂ ਕੀਤੀਆਂ ਕਿ ਹਜ਼ਾਰ ਕਰੋੜ ਰੁਪਿਆ ਪੰਜਾਬ ਦਾ ਕਰਜ਼ਾ ਮੁਆਫ ਕਰ ਦਿੱਤਾ। ਸਪੀਕਰ ਸਾਹਿਬ, ਜਿਹੜੀ ਸੈਂਟਰ ਵੱਲੋਂ ਐਸਿਸਟੈਂਸ ਮਿਲਦੀ ਹੈ, ਇਹ ਸਾਨੂੰ ਕੋਈ ਖੈਰਾਤ ਨਹੀਂ ਮਿਲਦੀ। ਇਹ ਕਾਂਸਟੀਚਿਊਸ਼ਨ ਦੇ ਆਰਟੀਕਲ 275 ਅਤੇ 280 ਅਧੀਨ ਮੈਂਡੇਟਰੀ ਹੈ। ਸਾਡੇ ਡਿਫਾਈਂਡ ਰਾਈਟਸ ਹਨ। ਪਰ ਸਕੀਮਾਂ ਇਸ ਤਰ੍ਹਾਂ ਦੀਆਂ ਬਣਦੀਆਂ ਹਨ ਕਿ ਪੰਜਾਬ ਸਦਾ ਹੀ ਊਣਾ ਰਹਿ ਜਾਂਦਾ ਹੈ। ਸਾਰਿਆਂ ਨੂੰ ਅੰਕੜਿਆਂ ਦੀ ਜਾਣਕਾਰੀ ਵੀ ਹੈ ਕਿ ਸੈਂਟਰਲ ਫੂਡ ਸਿਕਿਊਰਟੀ ਵਿੱਚ ਪੰਜਾਬ ਦੀ ਕੀ ਕਾਂਟਰੀਬਿਊਸ਼ਨ ਹੈ ਪਰ ਫਿਰ ਵੀ ਪੰਜਾਬ ਨੂੰ 1000 ਕਰੋੜ ਰੁਪਏ ਕਰਜ਼ੇ ਦੀ ਮੁਆਫੀ, ਹਰਿਆਣਾ ਜਿਸ ਨਾਲ ਈਵਨ ਲੈਂਡ ਦੀ 60 : 40 ਦੀ ਰੇਸ਼ੋ ਹੈ, 2018 ਕਰੋੜ, ਮਹਾਰਾਸ਼ਟਰ ਨੂੰ 8951 ਕਰੋੜ, ਯੂ.ਪੀ. ਨੂੰ 9095 ਕਰੋੜ ਔਰ ਆਂਧਰਾ ਪ੍ਰਦੇਸ਼ ਨੂੰ 11353 ਕਰੋੜ ਰੁਪਏ ਦੀ ਮੁਆਫੀ ਦਿੱਤੀ ਗਈ ਹੈ। ਇਹ ਮੂੰਹੋ ਬੋਲਦੀ ਕਹਾਣੀ ਹੈ ਕਿ ਪੰਜਾਬ ਨਾਲ ਕਿਸ ਤਰ੍ਹਾਂ ਵਿਤਕਰਾ ਕੀਤਾ ਜਾਂਦਾ ਹੈ। ਵਜ੍ਹਾ ਇਹ ਹੈ ਕਿ ਅਜਿਹੇ ਮਾਪਦੰਡ ਤੈਅ ਕੀਤੇ ਜਾਂਦੇ ਹਨ ਜਿਹੜੇ ਪੰਜਾਬ ਨੂੰ ਸੂਟ ਨਹੀਂ ਕਰਦੇ। ਕਹਿੰਦੇ ਹਨ ਕਿ ਜੇ 85% ਪੰਜਾਬ ਦਾ ਜਿਮੀਂਦਾਰ ਕਰਜ਼ਾ ਮੋੜ ਦੇਵੇ ਤਾਂ ਤੁਹਾਨੂੰ ਕਰਜ਼ਾ ਮੁਆਫ ਕਰਨ ਦੀ ਲੋੜ ਨਹੀਂ। ਇਹ ਵਿਤਕਰੇ ਪੰਜਾਬ ਨਾਲ ਪਹਿਲੀ ਵਾਰ ਨਹੀਂ ਹੋਏ। ਬੜੀਆਂ ਹਾਈ ਪਿੱਚਜ਼ ਤੇ ਆਵਾਜ਼ਾਂ ਆਉਂਦੀਆਂ ਹਨ ਕਿ ਸੈਂਟਰ ਨੇ ਇਹ ਕਰ ਦਿੱਤਾ, ਸੈਂਟਰ ਨੇ ਉਹ ਕਰ ਦਿੱਤਾ। ਹਿੰਦੁਸਤਾਨ ਵਿੱਚ 18 ਸੈਂਟਰਲ ਯੂਨੀਵਰਸਿਟੀਜ਼ ਹਨ, ਪੰਜਾਬ ਵਿੱਚ ਇਕ ਵੀ ਨਹੀਂ। 7 ਆਈ.ਆਈ.ਟੀਜ਼ ਹਿੰਦੁਸਤਾਨ ਵਿੱਚ, ਪੰਜਾਬ ਵਿੱਚ ਇੱਕ ਵੀ ਨਹੀਂ, 5 ਆਈ.ਆਈ.ਐਮਜ਼ ਵਿਚੋਂ ਪੰਜਾਬ ਵਿੱਚ ਇੱਕ ਵੀ ਨਹੀਂ, 68 ਐਗਰੀਕਲਚਰ ਰਿਸਰਚ ਇੰਸਟੀਚਿਊਟਸ ਹਨ, ਪੰਜਾਬ ਵਿੱਚ ਸਿਰਫ ਇੱਕ ਹੈ। ਬਾਵਜੂਦ ਇਸਦੇ ਕਿ ਪੰਜਾਬ ਦੀ ਕੰਟਰੀਬਿਊਸ਼ਨ ਇੰਨੀ ਜ਼ਿਆਦਾ ਹੈ, ਜੇਕਰ ਪਰ ਕੈਪੀਟਾ ਡਿਵੈਲਪਮੈਂਟ ਐਕਸਪੈਂਡੀਚਰ ਦੇਖੀਏ ਤਾਂ ਪੰਜਾਬ ਦਾ 4,885 ਰੁਪਏ ਹੈ ਜਿਨ੍ਹਾਂ ਵਿਚੋਂ ਪੰਜਾਬ ਆਪਣੇ ਵਸੀਲਿਆਂ ਤੋਂ 4362 ਰੁਪਏ ਕਰਦਾ ਹੈ ਅਤੇ ਸੈਂਟਰ ਤੋਂ ਕੇਵਲ 1,612 ਰੁਪਏ ਆਉਂਦਾ ਹੈ ਜਦਕਿ ਬਿਹਾਰ ਦਾ ਟੋਟਲ 2,105 ਰੁਪਏ ਹੈ। ਉਨ੍ਹਾਂ ਦੀ ਆਪਣੇ ਵਸੀਲਿਆਂ ਤੋਂ 530 ਰੁਪਏ ਹੈ ਅਤੇ 1,952 ਰੁਪਏ ਸੈਂਟਰ ਤੋਂ ਆਉਂਦਾ ਹੈ। ਡੈਵੋਲਿਊਸ਼ਨ ਆਫ ਇੰਟਰੈਸਟ ਰੈਵਨਿਊ ਜੋ ਹੈ ਪੰਜਾਬ ਦਾ ਕੇਵਲ 1.14% ਹੈ ਜਦਕਿ ਸਕਸੈਸਿਵ ਫਾਇਨਾਂਸ ਕਮਿਸ਼ਨਜ਼ 11ਵੇਂ ਅਤੇ 12ਵੇਂ ਨੇ ਵੀ ਰਪੀਟਿਡਲੀ ਤਜਵੀਜ਼ ਦਿੱਤੀ ਕਿ................

**ਸਰਦਾਰ ਮੱਖਣ ਸਿੰਘ** : ਪੁਆਇੰਟ ਆਫ ਆਰਡਰ, ਸਰ।

**ਮਾਨਯੋਗ ਸਪੀਕਰ** : ਹਾਂ ਜੀ।

**ਸਰਦਾਰ ਮੱਖਣ ਸਿੰਘ** : ਜੋ ਢਾਂਡਾ ਸਾਹਿਬ ਸੈਂਟਰਲ ਯੂਨੀਵਰਸਿਟੀਆਂ ਦੇ ਬਾਰੇ ਵਿੱਚ ਬੋਲ ਰਹੇ ਹਨ ਇਹ ਬਿਲਕੁਲ ਤੱਥਾਂ ਦੇ ਆਧਾਰ ਤੇ ਨਹੀਂ ਹੈ। 2 ਸੈਂਟਰਲ ਯੂਨੀਵਰਸਿਟੀਆਂ ਆਲਰੇਡੀ ਪੰਜਾਬ ਲਈ ਸੈਂਕਸ਼ਨ ਹੋ ਗਈਆਂ ਹਨ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਦੋ ਯੂਨੀਵਰਸਿਟੀਆਂ ਪੰਜਾਬ ਦੇ ਵਾਸਤੇ ਸੈਂਟਰਲ ਯੂਨੀਵਰਸਿਟੀ ਦੇ ਤੌਰ ਤੇ ਸੈਂਕਸ਼ਨ ਹੋ ਗਈਆਂ ਹਨ। ਇਕ ਘੁੱਦਾ ਪਿੰਡ ਵਿੱਚ ਜ਼ਿਲ੍ਹਾ ਬਠਿੰਡਾ ਵਿੱਚ ਅਤੇ ਦੂਸਰੀ ਅੰਮ੍ਰਿਤਸਰ ਵਿੱਚ ਔਰ ਤੀਸਰੀ ਵੀ ਦੇਣ ਨੂੰ ਤਿਆਰ ਸੀ। ਕੇਂਦਰ ਸਰਕਾਰ ਸਾਡੀ ਪੰਜਾਬ ਯੂਨੀਵਰਸਿਟੀ ਨੂੰ ਇਕ ਸੈਂਟਰਲ ਯੂਨੀਵਰਸਿਟੀ ਸਟੇਟਸ ਦੇਣ ਵਾਸਤੇ ਤਿਆਰ ਸੀ ਅਤੇ ਪੰਜਾਬ ਸਰਕਾਰ ਨੇ ਹਾਂ ਵੀ ਕਰ ਦਿੱਤੀ ਸੀ......

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ, ਸਰ।

**ਮਾਨਯੋਗ ਸਪੀਕਰ** : ਤੁਸੀਂ ਬੋਲਣਾ ਹੈ ਹਾਲੇ ?

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਢਾਂਡਾ ਸਾਹਿਬ ਜਿਹੜੇ ਗਲਤ ਤੱਥ ਪੇਸ਼ ਕਰ ਰਹੇ ਹਨ, ਉਸ ਤੇ ਪੁਆਇੰਟ ਆਫ ਆਰਡਰ ਹੈ ਜੀ। ਸਪੀਕਰ ਸਾਹਿਬ, ਤੀਸਰੀ ਯੂਨੀਵਰਸਿਟੀ, ਪੰਜਾਬ ਯੂਨੀਵਰਸਿਟੀ ਨੂੰ ਕੇਂਦਰ ਸਰਕਾਰ ਸੈਂਟਰਲ ਯੂਨੀਵਰਸਿਟੀ ਦਾ ਸਟੇਟਸ ਦੇ ਰਹੀ ਸੀ। ਇਨ੍ਹਾਂ ਨੇ "ਹਾਂ" ਵੀ ਕਰ ਦਿੱਤੀ ਸੀ ਪਰ ਬਾਅਦ ਵਿੱਚ ਇਨ੍ਹਾਂ ਨੂੰ ਖਿਆਲ ਆਇਆ ਕਿ ਜੇਕਰ ਅੱਜ ਯੂਨੀਵਰਸਿਟੀ ਤੇ ਆਪਣਾ ਹੱਕ ਛੱਡ ਦਿੱਤਾ ਤਾਂ ਕੱਲ੍ਹ ਨੂੰ ਚੰਡੀਗੜ੍ਹ ਤੇ ਵੀ ਛੱਡ ਹੋ ਜਾਵੇਗਾ। ਫਿਰ ਇਨ੍ਹਾਂ ਨੇ ਆਪਣਾ ਫੈਸਲਾ ਵਾਪਸ ਲੈ ਲਿਆ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਪੀਕਰ ਸਾਹਿਬ, ਸੱਚ ਕੌੜਾ ਹੁੰਦਾ ਹੈ। ਮਾਨਯੋਗ ਸਰਦਾਰ ਮੱਖਣ ਸਿੰਘ ਜੀ ਨੂੰ ਵੀ ਇਹ ਕੌੜਾ ਲੱਗਿਆ ਹੈ। ਜਿਹੜੀਆਂ ਨਵੀਆਂ ਯੂਨੀਵਰਸਿਟੀਆਂ ਐਲੋਕੇਟ ਹੋਈਆਂ ਹਨ, ਹਾਲੇ ਸ਼ੁਰੂਆਤ ਨਹੀਂ ਹੋਈ। ਮੈਂ ਉਨ੍ਹਾਂ ਦਾ ਡਾਟਾ ਦੇ ਰਿਹਾ ਹਾਂ। ਇਕ ਵਰਲਡ ਕਲਾਸ ਯੂਨੀਵਰਸਿਟੀ, ਅੰਮ੍ਰਿਤਸਰ ਹੈ। ਮੁਲਕ ਵਿੱਚ ਪੰਜ ਯੂਨੀਵਰਸਿਟੀਆਂ ਪਹਿਲੀ ਵਾਰ ਸੈਂਟਰਲ ਗੌਰਮਿੰਟ ਦੀ ਸਕੀਮ ਵਿੱਚ ਆਈਆਂ ਹਨ। ਦੂਸਰੀ ਬਠਿੰਡਾ ਲਈ ਆਈ.ਆਈ.ਟੀ., ਆਈ.ਐਮ.ਏ. ਵੀ ਹੈ। ਪੰਜਾਬ ਵਿੱਚ ਇਹ ਪਹਿਲੀ ਵਾਰ ਹੋਇਆ ਹੈ, ਮੈਂ ਇਸ ਦੀ ਮੁਬਾਰਕਬਾਦ ਮੁੱਖ ਮੰਤਰੀ ਸਾਹਿਬ ਨੂੰ ਦੇਣੀ ਚਾਹੁੰਦਾ ਹਾਂ, ਜਿਨ੍ਹਾਂ ਦੀ ਰੈਗੂਲਰ ਪਰਸੂਏਸ਼ਨ ਦੇ ਨਾਲ ਇਹ ਪਹਿਲੀ ਵਾਰੀ ਪੰਜਾਬ ਵਿੱਚ ਆਈਆਂ ਹਨ। ਇਹ ਆਪਣੇ ਸਾਥੀ ਨਾਲ ਲੈਕੇ ਦਿੱਲੀ ਜਾਣ ਦੀਆਂ ਬੜੀਆਂ ਗੱਲਾਂ ਕਰਦੇ ਸਨ। ਮਾਨਯੋਗ ਮੁੱਖ ਮੰਤਰੀ ਜੀ ਨੇ ਜਿਵੇਂ ਕਾਨਫੀਡੈਂਸ ਨਾਲ ਕਿਹਾ ਸੀ ਕਿ ਉਹ ਇਕੱਲੇ ਜਾ ਕੇ ਮੰਗਵਾ ਸਕਦੇ ਹਨ। ਸੱਚ ਤਾਂ, ਸਪੀਕਰ ਸਾਹਿਬ, ਇਹ ਹੈ ਕਿ ਉਹ ਮੰਨਵਾ ਵੀ ਚੁੱਕੇ ਹਨ। ਮਾਨਯੋਗ ਮੁੱਖ ਮੰਤਰੀ ਜੀ ਦੇ ਉਪਰਾਲਿਆਂ ਸਦਕਾ ਹੀ ਇਹ ਐਲੋਕੇਟ ਹੋਈਆਂ ਹਨ। ਸਾਹਮਣੇ ਇਕ ਵੀਰ ਬੈਠੇ ਹਨ, ਕਾਲਾ ਕੁੜਤਾ ਪਾ ਕੇ ਆਏ ਹਨ। ਉਤੇ ਲਿਖਿਆ ਹੋਇਆ ਹੈ "ਹਾਏ ਬਿਜਲੀ" ਉਹ ਫਰੇਜ਼ (Phrase) ਪੂਰਾ ਕਰਨਾ ਰਹਿ ਗਿਆ ਇਸ ਦੇ ਅੰਤ ਵਿੱਚ ਲਿਖਣਾ ਚਾਹੀਦਾ ਸੀ "ਹਾਏ ਬਿਜਲੀ, ਹਾਏ ਕਾਂਗਰਸ" ਕਿਉਂਕਿ ਤੱਥ ਕੁਝ ਹੋਰ ਹੀ ਬੋਲਦੇ ਹਨ।

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਸਪੀਕਰ ਸਾਹਿਬ, ਬਿਜਲੀ ਕੋਈ ਇਹੋ ਜਿਹੀ ਚੀਜ਼ ਨਹੀਂ ਜਿਹੜੀ ਟੋਆ ਪੁੱਟ ਕੇ, ਮਿੱਟੀ ਭਰ ਕੇ, ਟਰਾਲੀ ਵਿੱਚ ਪਾ ਕੇ ਲੈ ਗਏ ਜਾਂ ਚੈੱਕ ਰਾਹੀਂ ਬੈਂਕ ਵਿੱਚੋਂ ਵਿਦਡਰਾਅ ਕਰ ਲਈ ਜਾਂ ਡੱਬੇ ਵਿੱਚ ਬੰਦ ਕਰਕੇ ਸਟੋਰ ਕਰ ਲਈ। ਬਿਜਲੀ ਲਗਾਤਾਰ perishable item ਰਹੀ ਹੈ ਜਿਹੜੀ ਕਿ ਕਰੀਏਟ ਕਰਨੀ ਪੈਂਦੀ ਹੈ। 1970-71 ਵਿੱਚ ਪੰਜਾਬ ਦੀ ਬਿਜਲੀ ਦੀ ਕੈਪੇਸਿਟੀ 680 ਮੈਗਾਵਾਟ ਸੀ, 1981-82 ਵਿੱਚ 1536, 1990-91 ਵਿੱਚ 3049 ਮੈਗਾਵਾਟ ਹੋ ਗਈ। 2000-01 ਵਿੱਚ 4344 ਅਤੇ 2006-07 ਵਿੱਚ ਇਹ 4346 ਹੋ ਗਈ। ਇਹ ਜਿਹੜਾ 2001 ਤੋਂ 2007 ਤੱਕ ਦਾ ਸਮਾਂ ਹੈ...........

**ਮਾਨਯੋਗ ਸਪੀਕਰ :** ਤੁਸੀਂ ਦੋ ਮਿੰਟ ਹੋਰ ਬੋਲ ਕੇ ਪੂਰਾ ਕਰ ਲਓ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਪੀਕਰ ਸਾਹਿਬ, ਪੰਜ ਮਿੰਟ ਹੋਰ ਲੱਗਣਗੇ। ਇਸ ਫੀਲਡ ਵਿੱਚ ਇਨ੍ਹਾਂ ਵੱਲੋਂ ਇੱਕ ਵੀ ਪ੍ਰਾਜੈਕਟ ਪੰਜਾਬ ਵਿੱਚ ਲਾਉਣ ਦਾ ਯਤਨ ਨਹੀਂ ਕੀਤਾ ਗਿਆ ਜਿਸ ਕਰਕੇ ਇਹ ਬਿਜਲੀ ਦੀ ਸ਼ਾਰਟੇਜ਼ ਹੈ। ਜੋ ਇਹ ਜੂਨ ਮਹੀਨੇ ਦੀ ਗੱਲ ਕਰ ਰਹੇ ਸੀ, ਮੈਂ ਉਹ ਵੀ ਦੱਸਦਾ ਹਾਂ ਕਿ ਪਿਛਲੇ ਸਾਲ ਜੂਨ ਵਿੱਚ ਡਿਮਾਂਡ ਸੀ 1440 ਮੈਗਾਵਾਟ ਅਤੇ ਇਹ ਅਵੇਲੇਬਲ ਸੀ 1380 ਮੈਗਾਵਾਟ। ਇਸ ਵਾਰ 1560 ਮੈਗਾਵਾਟ ਬਿਜਲੀ ਕ੍ਰੀਏਟ ਕੀਤੀ ਗਈ ਅਤੇ ਡਿਮਾਂਡ 1950 ਮੈਗਾਵਾਟ ਤੋਂ ਵੀ ਉਪਰ ਵਧ ਗਈ। ਇਹ ਜਿਹੜੀ ਡਿਮਾਂਡ ਵਧੀ ਹੈ, ਇਹ unprecedented demand ਹੈ। ਇਸ ਕਰਕੇ ਇਹ ਦਿੱਕਤ ਆਈ ਹੈ। ਸਪੀਕਰ ਸਾਹਿਬ, ਸਭ ਤੋਂ ਵੱਡੀ ਜਿਹੜੀ ਦਿੱਕਤ ਹੈ, ਸੈਂਟਰ ਸਟੇਟ ਰਿਲੇਸ਼ਨਜ਼ ਵਿੱਚ ਅੜਿੱਕਾ ਹੈ, ਉਹ ਇਹ ਹੈ ਕਿ ਸੂਬਿਆਂ ਦਾ ਬਰਡਨ ਬਹੁਤ ਵੱਡਾ ਹੈ ਅਤੇ ਡਿਵੈਲਪਮੈਂਟ ਐਕਸਪੈਂਡੀਚਰ ਬਹੁਤ ਜ਼ਿਆਦਾ ਹੈ। ਇਹ ਵੱਧ ਪਾਵਰ ਅਤੇ ਰੈਵੀਨਿਊ ਜੈਨਰੇਸ਼ਨ ਪਾਵਰ ਸੈਂਟਰ ਕੋਲ ਹੈ। ਇਹ ਸਾਰੇ ਸਬਜੈਕਟ ਸੈਂਟਰ ਕੋਲ ਹਨ। ਇਨ੍ਹਾਂ ਨੂੰ ਮੈਚ ਕਰਨ ਲਈ ਸੈਂਟਰ ਦੀਆਂ ਜਿਹੜੀਆਂ ਸਕੀਮਾਂ ਹਨ, ਉਹ ਇਹੋ ਜਿਹੀਆਂ ਹਨ ਕਿ ਉਹ ਟਰਾਂਸਫਰ ਕਰਨ ਤੋਂ ਗਲਾ ਘੁੱਟ ਲੈਂਦੀਆਂ ਹਨ। ਬੜੇ ਤਰੀਕੇ ਦੇ ਨਾਲ ਸੈਂਟਰ ਨੇ ਪਬਲਿਕ ਫੰਡਿੰਗਜ਼ ਸਿਸਟਮ ਨੂੰ ਇੰਬੈਲੈਂਸ ਕਰ ਦਿੱਤਾ। 1955-56 ਵਿੱਚ 50 : 50 ਸੀ। 50% ਸੈਂਟਰ ਕੋਲ ਸੀ ਅਤੇ 50% ਸਟੇਟ ਕੋਲ ਸੀ। ਅੱਜ ਸਟੇਟ ਦਾ ਘਟ ਕੇ 15% ਰਹਿ ਗਿਆ ਹੈ ਅਤੇ ਸੈਂਟਰ ਦੀ ਪਬਲਿਕ ਬੋਰੋਇੰਗ 85% ਹੈ। ਇੱਕਲਾ ਇਹੀ ਨਹੀਂ, ਸੈਂਟਰ-ਸਟੇਟ ਰਿਲੇਸ਼ਨਜ਼ ਵਿਚ ਸੈਂਟਰ ਨੇ ਆਈ.ਐਮ.ਐਫ. ਅਤੇ WTO ਦੇ ਰਿਜ਼ੀਮ ਤਹਿਤ ਜਿਹੜੀਆਂ ਪਾਲਿਸੀਆਂ ਬਣਾਈਆਂ, ਜਿਨ੍ਹਾਂ ਦੇ ਤਹਿਤ ਇੰਪੋਰਟ ਫਰੀ ਕੀਤੀਆਂ, ਹਿੰਦੁਸਤਾਨ ਵਿਚ ਆਉਣ ਲਈ ਡਿਊਟੀਜ਼ ਘਟਾਈਆਂ। ਉਸਦੇ ਨਾਲ ਜਿਹੜੀ 11ਵੇਂ ਤੇ 12ਵੇਂ ਫਾਈਨਾਂਸ ਕਮਿਸ਼ਨ ਵਿੱਚ ਟੈਕਸ ਕੁਲੈਕਸ਼ਨ ਇਨਵੀਸੇਜ਼ਿਡ ਸੀ, ਉਸਦਾ ਕੇਵਲ 26% ਹੀ ਸੈਂਟਰ ਰਿਕਵਰ ਕਰ ਸਕਿਆ ਅਤੇ ਇਸ ਵਜ੍ਹਾ ਕਰਕੇ ਸੂਬਿਆਂ ਦੀ 19% ਆਮਦਨ ਘਟੀ। ਇਹੀ ਸੈਂਟਰ ਦੀ further policy not to trace black money, ਉਸਨੂੰ ਵਾਈਟ ਵਿੱਚ ਕਨਵਰਟ ਕਰਨਾ, ਉਹ ਵੀ ਸੈਂਟਰ ਇਕ ਇਸ ਕਿਸਮ ਦਾ ਅੜਿਕਾ ਸੂਬਿਆਂ ਲਈ ਬਣ ਰਿਹਾ ਹੈ ਕਿ ਸੂਬੇ ਟੈਕਸ ਕੁਲੈਕਸ਼ਨ, ਜਿਹੜੀ ਰੈਵਨਿਊ ਜਨਰੇਸ਼ਨ ਹੈ, ਉਹ ਪੂਰੀ ਨਹੀਂ ਕਰ ਪਾਉਂਦੇ..........

**ਸ਼੍ਰੀ ਬ੍ਰਹਮ ਮਹਿੰਦਰਾ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਆਈ.ਐਮ.ਐਫ. ਅਤੇ WTO ਦੇ ਰਿਜ਼ੀਮ ਤਹਿਤ ਇੰਡੀਅਨ ਗੌਰਮਿੰਟ ਨੂੰ ਕੰਪੈੱਲ ਕੀਤਾ ਗਿਆ ਅਤੇ ਇਸ ਰਿਜ਼ੀਮ ਵਿਚ ਇੰਡੀਅਨ ਗੌਰਮਿੰਟ ਨੂੰ ਆਪਣੀਆਂ ਪਾਲਿਸੀਆਂ ਬਦਲਣੀਆਂ ਪਈਆਂ ਅਤੇ ਇਨ੍ਹਾਂ ਪਾਲਿਸੀਆਂ ਕਰਕੇ ਹੀ ਸਟੇਟਾਂ ਦੀ ਫਿਸਕਲ ਸਿਚੁਏਸ਼ਨ ਮਾੜੀ ਹੋਈ। ਆਈ.ਐਮ.ਐਫ. ਅਤੇ ਡਬਲਯੂ.ਟੀ.ਓ. ਨੇ ਬੈਕ-ਡੋਰ ਦੇ ਇਨਫਲੂਐਂਸ ਦੇ ਪਰੈਸ਼ਰ ਤਹਿਤ 12ਵੇਂ ਫਾਈਨਾਂਸ ਕਮਿਸ਼ਨ ਤੇ ਬੰਦਿਸ਼ ਲਗਾਈ ਅਤੇ ਸੂਬਿਆਂ ਦਾ 15% ਮੈਨਡੇਟਰੀ ਰੈਵਨਿਊ ਡੈਫੀਸਿਟ......

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੈਂਬਰ ਸਾਹਿਬ ਵਾਰ ਵਾਰ ਡਬਲਯੂ.ਟੀ.ਓ. ਦੀ ਗੱਲ ਕਰ ਰਹੇ ਹਨ ਕਿ ਇਸ ਨੇ ਸਾਡੇ ਕੰਟਰੀ ਤੇ ਪਰੈਸ਼ਰ ਪਾਇਆ ਅਤੇ ਉਸ ਪਰੈਸ਼ਰ ਕਾਰਨ ਇਥੇ ਆਹ ਹੋਇਆ, ਔਹ ਹੋਇਆ। ਇੰਡੀਅਨ ਗੌਰਮਿੰਟ ਦਾ ਡਬਲਯੂ.ਟੀ.ਓ. ਸਬੰਧੀ ਬੜਾ ਕਲੀਅਰ ਸਟੈਂਡ ਸੀ ਕਿ ਇੰਡੀਅਨ ਫਾਰਮਰ ਕਮਿਊਨਟੀ ਡਿਵੈਲਪਟਡ ਦੇਸ਼ਾਂ ਦੇ ਸਬਸੇਡਾਈਜ਼ਡ ਫਾਰਮਰ ਨਾਲ ਕੰਪੀਟ ਨਹੀਂ ਕਰ ਸਕੇਗੀ। ਆਸਟਰੇਲੀਆ ਅਤੇ ਅਮਰੀਕਾ ਵਰਗੇ ਡਿਵੈਲਪਡ ਦੇਸ਼ ਆਪਣੇ ਫਾਰਮਰਾਂ ਨੂੰ 80-90% ਸਬਸਿਡੀ ਦਿੰਦੇ ਹਨ। ਸਾਡੀ ਫਾਰਮਰ ਕਮਿਊਨਟੀ ਤਾਂ ਉਨ੍ਹਾਂ ਨਾਲ ਕੰਪੀਟ ਹੀ ਨਹੀਂ ਕਰ ਸਕਦੀ। ਇਸੇ ਕਰਕੇ ਹੀ ਡਬਲਯੂ.ਟੀ.ਓ. ਕੰਪਲੀਟ ਨਹੀਂ ਹੋਇਆ ਅਤੇ ਐਗਰੀਮੈਂਟ ਸਾਈਨ ਨਹੀਂ ਹੋਇਆ। ਮੈਂਬਰ ਸਾਹਿਬ ਇਸ ਗੱਲ ਨੂੰ ਸਮਝ ਕੇ ਕੁਝ ਕਹਿਣ। ਜੇਕਰ ਇਨ੍ਹਾਂ ਨੂੰ ਇਸ ਬਾਰੇ ਕੋਈ ਅਗਿਆਨਤਾ ਹੈ ਤਾਂ ਪਹਿਲਾਂ ਚੰਗੀ ਤਰ੍ਹਾਂ ਪੜ੍ਹ ਲੈਣ ਅਤੇ let us have a clear debate on this issue.

**ਮਾਨਯੋਗ ਸਪੀਕਰ** : ਹਾਂ ਜੀ, ਢਾਂਡਾ ਜੀ, ਤੁਸੀਂ ਵਾਈਂਡ ਅੱਪ ਕਰੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : 11ਵੇਂ ਫਾਈਨਾਂਸ ਕਮਿਸ਼ਨ ਨੇ ਸ਼ਰਤ ਲਗਾ ਦਿੱਤੀ ਕਿ ਮੈਨਡੇਟਿਡ ਰੈਵੇਨਿਊ ਡੈਫੀਸਿਟ ਕਾਰਨ ਪਹਿਲਾਂ ਦਿੱਤੀ ਗਈ 15% ਗਰਾਂਟ ਉਦੋਂ ਤੱਕ ਰਿਲੀਜ਼ ਨਹੀਂ ਕੀਤੀ ਜਾਵੇਗੀ ਜਦੋਂ ਤੱਕ ਸੂਬੇ 5% ਜਿਹੜਾ ਰੈਵਨਿਊ ਡੈਫੀਸਿਟ ਕਵਰ ਨਹੀਂ ਕਰਨਗੇ ਅਤੇ ਰੈਵਨਿਊ ਡੈਫੀਸਿਟ ਨੂੰ ਵੀ ਫਰਦਰ ਕਲੈਰੀਫਾਈ 12ਵੀਂ ਪਲਾਨ ਵਿੱਚ ਕਰ ਦਿੱਤਾ। ਏਡਿਡ ਸਕੂਲਾਂ, ਏਡਿਡ ਕਾਲਜ਼ਾਂ ਦੀਆਂ ਤਨਖਾਹਾਂ ਵੀ ਇਸ ਵਿੱਚ ਸ਼ਾਮਿਲ ਕਰ ਦਿੱਤੀਆਂ, ਹੈਲਥ ਸਰਵਿਸਿਜ਼ ਦੇ ਡਾਕਟਰਜ਼ ਦੀਆਂ ਤਨਖਾਹਾਂ ਵੀ ਇਸ ਦੇ ਵਿੱਚ ਐਡ ਕਰ ਦਿੱਤੀਆਂ ਅਤੇ ਗਰੀਬਾਂ ਨੂੰ ਦਿੱਤੀਆਂ ਜਾਣ ਵਾਲੀਆਂ ਦਵਾਈਆਂ ਵੀ ਇਸਦੇ ਵਿੱਚ ਐਡ ਕਰ ਦਿੱਤੀਆਂ ਅਤੇ ਪੂਰੇ ਦੇ ਪੂਰੇ ਹਿੰਦੁਸਤਾਨ ਦੇ ਸੂਬਿਆਂ ਨੇ ਸੈਂਟਰ ਦੀ ਇਸ ਪਾਲਿਸੀ ਕਰਕੇ ਇੰਮਪਲਾਈਮੈਂਟ ਤੇ ਬੈਨ ਲਗਾ ਦਿੱਤਾ। ਅਕਸਰ ਇਸ ਸਦਨ ਵਿੱਚ ਜਿਹੜੇ ਸਵਾਲ ਉਠਦੇ ਹਨ ਕਿ ਕਿਤੇ ਟੀਚਰ ਨਹੀਂ, ਕਿਧਰੇ

**Expunged as ordered by the Chair.

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਜੇ.ਈ. ਨਹੀਂ, ਕਿਧਰੇ ਹਾਕਮ ਜਾਂ ਮੁਲਾਜ਼ਮ ਨਹੀਂ, ਇੱਥੋਂ ਤੱਕ ਕਿ ਕਈ ਇੰਪਾਰਟੈਂਟ ਸਟ੍ਰੈਜਟਿਕ ਐਸਿਟਸ ਨੂੰ ਵੀ ਸੇਵ ਕਰਨ ਵਾਲੇ ਮੁਲਾਜ਼ਮਾਂ ਦੀ ਵੀ ਕਮੀ ਆਉਣ ਲੱਗੀ। ਇਸਦੇ ਲਈ ਮੇਨ ਜਿਹੜੀ ਕਲਪਰਿਟ ਹੈ, ਉਹ ਸੈਂਟਰ ਦੀ ਇਹ ਪਾਲਿਸੀ ਹੈ । ਉਸ ਦੇ ਤਹਿਤ ਹੀ ਸਾਰੇ ਦੇ ਸਾਰੇ ਸੂਬੇ ਇਸ ਦੁਰਦਸ਼ਾ ਵਿਚੋਂ ਗੁਜ਼ਰ ਰਹੇ ਹਨ। ਈਵਨ ਜਿਹੜੀ residual category ਦੇ ਸੈਂਟਰ ਲੋਨਜ਼ ਹਨ, ਉਨ੍ਹਾਂ ਤੇ ਵੀ ਇਸ ਪ੍ਰੈਸ਼ਰ ਦੇ ਅੰਡਰ ਰੈਵਨਿਊ ਡੈਫੀਸਿਟ ਡਿਕਰੀਜ਼ ਕਰਨ ਲਈ, ਬੰਦਸ਼ ਲਗਾਈ ਗਈ ਹੈ। ਇਸ 7-8 ਕੰਸਟੀਚੂਸ਼ਨਲ ਅਮੈਂਡਮੈਂਟਸ ਦੇ ਨਾਲ ਸਰਵਿਸ ਟੈਕਸ ਦੀ ਮਨਾਪਲੀ ਵੀ ਸੈਂਟਰ ਨੇ ਆਪਣੇ ਹੱਥ ਵਿੱਚ ਲੈ ਲਈ ਹੈ। ਜਿਸ ਕਰਕੇ ਹਰ ਫਾਈਨਾਂਸ ਕਮਿਸ਼ਨ ਕੋਲ ਸਾਰੀਆਂ ਟੋਟਲ ਦੀਆਂ ਟੋਟਲ ਸਟੇਟਾਂ, ਇਸ ਇਸ਼ੂ ਨੂੰ ਰੇਜ ਕਰਦੀਆਂ ਹਨ ਕਿ ਇਸ ਤੇ ਸਟੇਟਸ ਨੂੰ ਜ਼ਿਆਦਾ ਆਜ਼ਾਦੀ ਮਿਲਣੀ ਚਾਹੀਦੀ ਹੈ। ਇੱਕਲਾ ਇਹ ਹੀ ਨਹੀਂ, 12ਵੇਂ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਦੇ ਤਹਿਤ ਈਵਨ ਸਮਾਲ ਸੇਵਿੰਗਜ਼ ਵੀ ਸਟੇਟਸ (States) ਦੇ ਪ੍ਰਵਿਊ ਵਿੱਚੋਂ ਬਾਹਰ ਕੱਢ ਕੇ ਸੈਂਟਰ ਕੋਲ ਚਲੀਆਂ ਗਈਆਂ ਹਨ । ਇਹ ਜਿਹੜਾ ਉਹ ਰੀਫਲੈਕਟਿਡ debt status ਨਜ਼ਰ ਆ ਰਿਹਾ ਹੈ, ਇਹ ਉਹੀ ਨਜ਼ਰ ਆ ਰਿਹਾ ਹੈ। ਅੱਜ ਸਟੇਟਾਂ ਦੀ ਜਿਹੜੀ ਮਾੜੀ ਫਿਸਕਲ ਹਾਲਤ ਹੈ, ਇਸ ਦੀ ਟੋਟਲ ਰਿਸਪਾਂਸੀਬਿਲਟੀ ਸੈਂਟਰ ਦੀਆਂ ਮਾੜੀਆਂ ਪਾਲਿਸੀਆਂ ਕਰਕੇ ਹੈ। ਮੈਂ, ਸਪੀਕਰ ਸਾਹਿਬ, ਵਾਈਂਡ ਅੱਪ ਕਰਦਾ ਹੋਇਆ ਅੰਤ ਵਿੱਚ ਵਿੱਤ ਮੰਤਰੀ ਜੀ ਨੂੰ ਵਧਾਈ ਦਿੰਦਾਂ ਹਾਂ ਕਿ ਉਨ੍ਹਾਂ ਨੇ ਇਨ੍ਹਾਂ ਹਾਲਾਤਾਂ ਦੇ ਵਿੱਚ ਵੀ ਪਲਾਨ ਸਾਈਜ਼ ਨੂੰ ਇਨਕਰੀਜ਼ ਕਰਦੇ ਹੋਏ ਇੱਕ ਬਹੁਤ ਹੀ ਵੈੱਲ ਬੈਲੰਸਡ ਬਜਟ ਪੇਸ਼ ਕੀਤਾ ਹੈ ਅਤੇ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਇਸ ਨੂੰ ਇੱਕ ਆਵਾਜ਼ ਦੇ ਨਾਲ ਪਾਸ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ।

**ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲਾ ਰਾਏਪੁਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਡਿਸਕਸ਼ਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਵਿੱਤ ਮੰਤਰੀ ਜੀ ਨੇ ਬੜੇ ਹਲੂਸ ਦੇ ਨਾਲ, ਬੜੀ ਸਫਿਸਟੀਕੇਸ਼ਨ ਦੇ ਨਾਲ ਆਪਣਾ ਬਜਟ ਪੇਸ਼ ਕੀਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੀ ਆਪਣੀ ਈਮੇਜ਼ ਤਾਂ ਬਹੁਤ ਵਧੀਆ ਹੈ ਪਰ ਜੋ ਪ੍ਰੈਜ਼ੈਂਟੇਸ਼ਨ ਦਿਖੀ ਹੈ ਉਹ ਜ਼ਿਆਦਾ ਅੱਛੀ ਨਹੀਂ ਰਹੀ। ਸਪੀਕਰ ਸਾਹਿਬ, ਅੱਜ ਦੀ ਜੋ ਟੈਕਨਾਲੋਜੀ ਹੈ, ਉਹ ਅੱਛੀਆਂ ਸਰਕਾਰਾਂ ਅੱਛਾ ਈਮੇਜ਼ ਬਿਲਟ ਕਰਨ ਲਈ ਯੂਜ ਕਰਦੀਆਂ ਹਨ। ਸਪੀਕਰ ਸਾਹਿਬ, ਮੇਰੇ ਕੋਲ ਇਕ ਡਾਕੂਮੈਂਟ ਗਰੇਟਰ ਲੰਡਨ ਅਥਾਰਟੀ ਦਾ ਹੈ। ਉਹ ਅਤੇ ਹੋਰ ਡਾਕੂਮੈਂਟਸ ਸਟੱਡੀ ਕਰਕੇ ਮਨਪ੍ਰੀਤ ਸਿੰਘ ਜੀ ਇਹ ਇਸਟੈਬਲਿਸ਼ ਕਰ ਸਕਦੇ ਹਨ ਕਿ 2009 ਵਿੱਚ ਕਿਸ ਤਰ੍ਹਾਂ ਦੀ ਈਮੇਜ ਚਾਹੀਦੀ ਹੈ। ਅੱਜ ਜਿਹੜਾ ਬਜਟ ਡਾਕੂਮੈਂਟ ਸਾਨੂੰ ਦਿੱਤਾ ਗਿਆ ਹੈ, ਉਸ ਵਿੱਚ ਬਜਟ ਐਟ ਏ ਗਲਾਂਸ ਜੋ ਹੁੰਦਾ ਹੈ, ਜਦੋਂ ਅਸੀਂ ਇਹ ਵੇਖਦੇ ਹਾਂ ਤਾਂ ਮੇਰੇ ਖਿਆਲ ਨਾਲ ਬਹੁਤ ਸਾਰੇ ਮੈਂਬਰਜ਼ ਨੂੰ ਇਸ ਤੋਂ ਪੂਰੀ ਇਨਫਰਮੇਸ਼ਨ, ਜੋ ਉਹ ਭਾਲਦੇ ਹਨ, ਨਹੀਂ ਮਿਲਦੀ। ਦੂਜੇ ਪਾਸੇ ਜਿਹੜੀ ਸਪੀਚ ਹੁੰਦੀ ਹੈ, ਉਸ ਵਿੱਚ ਤਾਂ ਮਨਿਸਟਰ ਸਾਹਿਬ ਕੋਲ ਆਰਟਿਸਟਿਕ ਲਾਇਸੈਂਸ ਹੁੰਦਾ ਹੈ, ਉਹ ਆਪਣੇ ਕਪਲਿਟਸ (couplets) ਵੀ ਪਾ ਸਕਦੇ ਹਨ, ਜੋਕਸ ਵੀ ਸੁਣਾ ਸਕਦੇ ਹਨ ਅਤੇ ਆਪਣਾ ਵਿਊ ਵੀ ਦੇ ਸਕਦੇ ਹਨ ਅਤੇ ਸਿਆਸੀ ਖਿਆਲ ਵੀ ਰੱਖ ਸਕਦੇ ਹਨ ਪਰ

ਜਦੋਂ ਗੱਲ ਆ ਜਾਂਦੀ ਹੈ ਮੈਂਬਰਜ਼ ਦੀ ਅੰਡਰਸਟੈਂਡਿੰਗ ਦੀ, ਉਥੇ ਮੇਰੇ ਦੋ ਸੁਜੈਸ਼ਨਜ਼ ਹਨ। ਮਨਪ੍ਰੀਤ ਜੀ, ਇਕ ਤਾਂ ਰੂਲਿੰਗ ਗੌਰਮਿੰਟ ਦਾ ਪ੍ਰੈਰੋਗੇਟਿਵ ਹੁੰਦਾ ਹੈ ਕਿ ਉਹ ਬਜਟ ਵਿੱਚ ਜੋ ਮਰਜ਼ੀ ਲਿਖਣਾ ਚਾਹੁੰਦੇ ਹੋਣ, ਲਿਖ ਸਕਦੇ ਹਨ ਅਤੇ ਪੇਸ਼ ਕਰ ਸਕਦੇ ਹਨ, ਉਨ੍ਹਾਂ ਦਾ ਇਹ ਹੱਕ ਹੈ। ਪਰ ਇਸ ਵਿਸ਼ੇ ਤੇ ਜੋ ਆਪੋਜ਼ੀਸ਼ਨ ਦੇ ਮੈਂਬਰ ਹਨ ਅਤੇ ਆਜ਼ਾਦ ਮੈਂਬਰ ਵੀ ਇੱਧਰ ਬੈਠੇ ਹਨ, ਉਨ੍ਹਾਂ ਦਾ ਵੀ ਹੱਕ ਬਣਦਾ ਹੈ ਕਿ ਪੰਜਾਬ ਸਰਕਾਰ ਦੇ ਅਫਸਰ ਜੋ ਹਨ, ਬਜਟ ਪਲਾਨਿੰਗ ਤੋਂ ਪਹਿਲਾਂ ਸਾਨੂੰ ਵੀ ਮੌਕਾ ਦੇਣ, ਬਰੀਫ ਕਰਨ ਕਿ ਇਹ ਪੰਜਾਬ ਸਰਕਾਰ ਦਾ ਫਾਈਨਾਂਸ਼ੀਅਲ ਸਟੇਟੱਸ ਹੈ ਅਤੇ ਇਹ ਸਾਡੇ ਮਸਲੇ ਹਨ ਤਾਂ ਕਿ ਸਾਡੀ ਵੀ ਅੰਡਰ-ਸਟੈਂਡਿੰਗ ਬਣ ਸਕੇ। ਬਜਟ ਪੇਸ਼ ਕਰਨ ਤੋਂ ਬਾਅਦ ਤਾਂ ਆਪਾਂ ਇਕ ਦਿਨ ਦਾ ਗੈਪ ਛੱਡ ਦਿੱਤਾ। ਬਜਟ ਪੇਸ਼ ਹੋਇਆ ਅਤੇ ਇੱਕ ਦਿਨ ਦਾ ਗੈਪ ਛੱਡ ਕੇ ਫਿਰ ਤੀਸਰੇ ਦਿਨ ਡਿਸਕਸ਼ਨ ਸ਼ੁਰੂ ਹੋ ਗਈ ਹੈ। ਬਜਟ ਪੇਸ਼ ਕਰਨ ਤੋਂ ਬਾਅਦ ਮੈਂਬਰਾਂ ਦਾ ਇੱਕ ਵੱਖਰਾ ਸੈਸ਼ਨ ਰੱਖਣਾ ਚਾਹੀਦਾ ਹੈ ਜਿਸ ਵਿਚ ਮੈਂਬਰ ਸਾਹਿਬਾਨ ਅਫਸਰਾਂ ਨੂੰ ਸਵਾਲ ਕਰ ਸਕਣ ਅਤੇ ਮੈਂਬਰ ਸਾਹਿਬਾਨ ਸਵਾਲ ਪੁੱਛ ਸਕਣ। ਮਨਪ੍ਰੀਤ ਜੀ ਨੇ ਜੋ ਸਾਲ 2009-10 ਦਾ ਬਜਟ ਪੇਸ਼ ਕੀਤਾ ਹੈ, ਉਸ ਵਿਚ ਫੈਕਟਸ ਤਾਂ ਇੰਟਰੋਡਿਊਸ ਕੀਤੇ ਹਨ ਪਰ ਐਕਸਪਲੇਨੇਸ਼ਨ ਨਹੀਂ ਦਿੱਤੀ। ਬਜਟ ਦੀ ਐਕਸਰਸਾਈਜ਼ ਦਾ ਪਰਪਜ਼ ਕੀ ਹੈ ? ਫਾਇਨਾਂਸ ਮਨਿਸਟਰ ਦੀ ਜ਼ਿੰਮੇਵਾਰੀ ਕੀ ਹੈ ? ਪ੍ਰਾਇਮਰੀ ਜ਼ਿੰਮੇਵਾਰੀ ਤਾਂ ਇਹ ਹੈ ਕਿ ਸਰਕਾਰ ਦਾ ਪੈਸਾ ਜੋ ਹੈ, ਉਸ ਦਾ ਬੈਸਟ ਵੈਲਿਊ ਗੇਨ ਕੀਤਾ ਜਾਵੇ। ਦੂਸਰੀ ਜ਼ਿੰਮੇਵਾਰੀ ਇਹ ਹੈ ਕਿ ਜੋ ਵੀ ਸਰਕਾਰ ਦਾ ਪ੍ਰੋਗਰਾਮ ਹੈ, ਭਾਵੇਂ ਉਹ 10,000 ਕਰੋੜ ਰੁਪਏ ਦਾ ਪ੍ਰੋਗਰਾਮ ਹੈ ਤੇ ਭਾਵੇਂ ਲੱਖ ਕਰੋੜ ਦਾ ਪ੍ਰੋਗਰਾਮ ਹੈ, ਉਹ ਸਾਰਾ ਵਧੀਆ ਹੋਵੇ। ਮੈਂ ਮਨਪ੍ਰੀਤ ਜੀ ਨੂੰ ਬੇਨਤੀ ਕਰਾਂਗਾ ਕਿ ਅਗਲੇ ਸਾਲ ਦੇ ਬਜਟ ਲਈ ਜਿਹੜੇ ਸੁਜੈਸ਼ਨ ਦਿੱਤੇ ਹਨ, ਉਹ ਕੰਸਿਡਰ ਕਰ ਲਏ ਜਾਣ ਤੇ ਜੇ ਹੋ ਸਕੇ ਤਾਂ ਇਨ੍ਹਾਂ ਨੂੰ ਹਕੀਕਤ ਵਿਚ ਲਿਆਂਦਾ ਜਾਵੇ। ਗੱਲ ਹੈ ਇਮੇਜ਼ ਦੀ, ਇਸ ਬਜਟ ਵਿਚ ਕਰੈਕਸ ਹਨ। ਤੁਸੀਂ ਅੱਖੀਂ ਘੱਟਾ ਨਹੀਂ ਪਾ ਸਕਦੇ। ਮਨਪ੍ਰੀਤ ਜੀ, ਮੈਨੂੰ ਸਮਝ ਨਹੀਂ ਆਈ। ਇਸ ਹਾਊਸ ਵਿਚ ਤੁਸੀਂ ਸਭ ਤੋਂ ਕੂਲ ਮੈਂਬਰ ਹੋ ਪਰ ਜੋ ਅੱਜ ਇੱਕ ਦੋ ਗੱਲਾਂ ਕੀਤੀਆਂ ਗਈਆਂ ਹਨ, ਇਸ ਤੋਂ ਪਤਾ ਲੱਗਦਾ ਹੈ ਕਿ ਮਨਪ੍ਰੀਤ ਜੀ ਨੂੰ ਵੀ ਗੁੱਸਾ ਚੜ੍ਹਦਾ ਹੈ। ਜਿਹੜਾ ਬਜਟ ਪੇਸ਼ ਹੋਇਆ ਹੈ, ਸਰਕਾਰ ਦੀ ਡਿਊਟੀ ਬਣਦੀ ਹੈ ਕਿ ਬਜਟ ਦੇ ਕੰਟੈਂਟਸ ਸੀਕਰੇਟ ਰੱਖੇ ਜਾਣ ਪਰ ਜਿਵੇਂ ਮੀਡੀਆ ਕਈ ਵਾਰ ਸਪੈਕੁਲੇਟ ਕਰਦਾ ਹੈ, ਅਸੀਂ ਸਾਰੇ ਸਪੈਕੁਲੇਟ ਕਰ ਸਕਦੇ ਹਾਂ। ਜਦੋਂ ਬਜਟ ਦੇ ਕੰਟੇਂਟਸ ਅਤੇ ਪ੍ਰੀ-ਸਪੈਕੁਲੇਸ਼ਨ ਬਜਟ ਦਾ ਮੇਲ ਹੋ ਜਾਵੇ, ਬਜਟ ਨਾਲ ਮੈਚ ਹੋ ਜਾਵੇ ਤਾਂ ਇਸ ਬਾਰੇ ਸੋਚਣਾ ਚਾਹੀਦਾ ਹੈ। ਇਹ ਦੇਖਣਾ ਚਾਹੀਦਾ ਹੈ ਕਿ ਕਿਸ ਲੈਵਲ ਤੇ ਬਰੀਚ ਹੋਇਆ ਹੈ? ਕਿਸ ਅਫਸਰ ਨੇ ਜਰਨਲਿਸਟ ਨੂੰ ਇਨਫਰਮੇਸ਼ਨ ਦਿੱਤੀ ਹੈ? ਕਿਸ ਨੇ ਲੀਕ ਕੀਤੀ ਹੈ? ਅਫਸੋਸ ਦੀ ਗੱਲ ਹੈ ਕਿ ਅਸੀਂ ਆਪੋਜ਼ੀਸ਼ਨ ਦੇ ਮੈਂਬਰ ਹਾਂ ਔਰ ਸਾਨੂੰ ਬਜਟ ਸੀਲਡ ਮਿਲਦਾ ਹੈ, ਉਸ ਤੇ ਸਟੈਂਪ ਵੀ ਲੱਗੀ ਹੁੰਦੀ ਹੈ। ਬਜਟ ਪੇਸ਼ ਹੋਣ ਤੋਂ ਪਹਿਲਾਂ ਬਹੁਤ ਸਾਰੀ ਇਨਫਰਮੇਸ਼ਨ ਪਬਲਿਕ ਵਿਚ ਆ ਜਾਵੇ, ਸਪੀਕਰ ਸਾਹਿਬ, ਇਸ ਬਾਰੇ ਦੇਖਣਾ ਚਾਹੀਦਾ ਹੈ। ਇਹ ਬਹੁਤ ਵੱਡਾ ਮਸਲਾ ਹੈ। ਮੈਂ ਫਾਇਨਾਂਸ ਮਨਿਸਟਰ ਜੀ ਨੂੰ ਰਿਕੁਐਸਟ ਕਰਾਂਗਾ ਕਿ ਜਦੋਂ ਵੀ ਉਹ ਆਪਣਾ ਰਿਸਪਾਂਸ ਦੇਣ, ਡਿਸਕਸ਼ਨ ਦੇ ਐਂਡ (End) ਤੇ ਇਸ ਪੁਆਇੰਟ ਤੇ ਜ਼ਰੂਰ ਐਡਰੈੱਸ ਕਰਨ। ਮੀਡੀਆ ਵਿਚ ਖਬਰ ਆ ਗਈ, ਰਿਪੋਰਟ ਆ ਗਈ ਕਿ ਫਾਇਨਾਂਸ ਮਨਿਸਟਰ ਜੀ ਨੇ ਇਹ ਕਿਹਾ ਹੈ।

**ਮਾਨਯੋਗ ਸਪੀਕਰ :** ਤੁਹਾਡੇ ਕੋਲ ਕਾਪੀ ਪਹੁੰਚੀ ਹੈ ?

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਰ, ਪਰਸੋਂ ਮਿਲੀ ਹੈ। ਜਿਹੜਾ ਬਜਟ ਪੇਸ਼ ਹੋਇਆ ਹੈ, ਇਸ ਵਿਚ ਫਾਇਨਾਂਸ ਮਨਿਸਟਰ ਦੀ ਸੋਚ ਪੂਰੀ ਨਹੀਂ। ਇਹ ਸਰਕਾਰ ਦੀ ਸੋਚ ਹੈ ਔਰ ਮਨਪ੍ਰੀਤ ਜੀ ਤੁਸੀਂ ਇਸ ਨੂੰ ਭੁਗਤ ਰਹੇ ਹੋ। ਬਜਟ ਲੀਕ ਨਾ ਹੋਵੇ, ਇਸ ਕਰਕੇ ਬਜਟ ਦੀ ਇੰਟੇਗਰੇਟੀ ਮੈਨਟੇਨ ਕਰਨੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਲੀਕ ਨਹੀਂ ਹੋਇਆ, ਅਨੁਮਾਨ ਹੋ ਸਕਦੇ ਹਨ। ਕੋਈ ਕਿਤੇ ਇੱਕ ਅੱਧਾ ਇੰਸੀਡੈਂਸ ਹੋਇਆ ਹੋਵੇ ਪਰ ਬਜਟ ਕਦੇ ਲੀਕ ਨਹੀਂ ਹੋਇਆ। ਬਜਟ ਕਾਨਫੀਡੈਂਸ਼ੀਅਲ ਹੁੰਦਾ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੈਂ ਡੈਫੀਨੇਟ ਨਹੀਂ ਕਹਿੰਦਾ, ਪਰ ਅੱਗੋਂ ਲੀਕ ਨਾ ਹੋਵੇ, ਬਾਹਰਲੇ ਮੁਲਕਾਂ ਵਿਚ ਬਜਟ ਕਦੇ ਲੀਕ ਨਹੀਂ ਹੁੰਦਾ। ਅਗਰ ਲੀਕ ਹੁੰਦਾ ਹੈ ਤਾਂ ਕਰਿਮੀਨਲ ਪ੍ਰਾਸੀਕਿਊਸ਼ਨ ਹੁੰਦੀ ਹੈ। ਮਨਪ੍ਰੀਤ ਜੀ ਦੀ ਸਪੀਚ ਵਿਚ ਬਹੁਤ ਸਕੀਮਾਂ ਮੈਨਸ਼ਨ ਕੀਤੀਆਂ ਗਈਆਂ ਹਨ, ਜਿਹੜੀਆਂ ਸੈਂਟਰਲੀ ਸਪਾਂਸਰਡ ਹਨ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਬਜਟ ਲੀਕ ਹੋਇਆ ਹੈ। ਇਹ ਕੋਈ ਸਪੈਸੀਫਿਕ ਇੰਸੀਡੈਂਸ ਦੱਸ ਦੇਣ ਜਿਹੜਾ ਪ੍ਰੈਸ ਵਿਚ ਆ ਗਿਆ ਜਾਂ ਬਾਹਰ ਚਲਾ ਗਿਆ ਹੈ।

**ਮਾਨਯੋਗ ਸਪੀਕਰ :** ਮੈਂ ਕਹਿ ਦਿੱਤਾ ਹੈ ਕਿ ਲੀਕ ਨਹੀਂ ਹੋਇਆ। ਕਿਤੇ ਕੋਈ ਚਾਂਸ ਹੋਇਆ ਹੋਵੇ ਪਰ ਅਜਿਹਾ ਨਹੀਂ ਹੋਇਆ। (ਵਿਘਨ) ਖੰਗੂੜਾ ਜੀ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਮੈਂ ਤਾਂ ਜੋ ਅਖਬਾਰਾਂ ਵਿਚ ਕਵਰੇਜ ਹੋਈ ਹੈ, ਉਸ ਬਾਰੇ ਕਹਿ ਰਿਹਾ ਹਾਂ। ਜੋ ਫਾਇਨਾਂਸ ਮਨਿਸਟਰ ਸਾਹਿਬ ਨੇ ਬਜਟ ਪੇਸ਼ ਕੀਤਾ ਹੈ, ਇਸ ਵਿਚ ਮਨਪ੍ਰੀਤ ਜੀ ਦੀ ਮੋਹਰ ਪੂਰੀ ਨਹੀਂ ਹੈ, ਇਹ ਉਨ੍ਹਾਂ ਦੀ ਸੋਚ ਨਹੀਂ ਬਲਕਿ ਕੈਬਨਿਟ ਦੀ ਸੋਚ ਚੱਲ ਰਹੀ ਹੈ। ਜੇ ਅਜਿਹੀ ਗੱਲ ਹੈ ਤਾਂ ਬਾਦਲ ਸਾਹਿਬ ਨੂੰ ਕਿਸੇ ਹੋਰ ਮੰਤਰੀ ਦੀ ਡਿਊਟੀ ਬਜਟ ਪੇਸ਼ ਕਰਨ ਲਈ ਲਗਾ ਦੇਣੀ ਚਾਹੀਦੀ ਹੈ। ਜੇ ਮਨਪ੍ਰੀਤ ਜੀ ਦੀ ਮੋਹਰ ਹੈ, ਜੋ ਸੁਣਦੇ ਅਤੇ ਪੜ੍ਹਦੇ ਹਾਂ, ਉਸ ਲੈਵਲ ਤੱਕ ਦਾ ਇਹ ਬਜਟ ਨਹੀਂ ਹੈ। ਬਹੁਤ ਸਾਰੇ ਮੰਤਰੀ ਬੈਠੇ ਹਨ। ਸਾਰੇ ਮੰਤਰੀ ਆਪਣਾ ਪ੍ਰੋਗਰਾਮ ਸਰਕਾਰ ਦੇ ਨਾਲ ਨੈਗੋਸ਼ੀਏਟ ਕਰਦੇ ਹਨ ਲੇਕਿਨ ਜਦੋਂ ਓਵਰ-ਰੂਲਿੰਗ ਇਸ ਲੈਵਲ ਤੱਕ ਪਹੁੰਚ ਜਾਂਦੀ ਹੈ, ਉਦੋਂ ਮੰਤਰੀ ਜੀ ਨੂੰ ਆਪਣੀ ਪੁਜੀਸ਼ਨ ਰੀਕਨਸਿਡਰ ਕਰਨੀ ਚਾਹੀਦੀ ਹੈ। ਮੈਂ ਪਹਿਲਾਂ ਕਹਿ ਚੁੱਕਿਆ ਹਾਂ ਕਿ ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਇਸ ਵਿੱਚ ਸਬਸਟਾਂਸ ਨਹੀਂ ਹੈ। ਮੈਨੂੰ ਯਾਦ ਹੈ 1988 ਵਿੱਚ ਯੂ.ਐਸ. ਪ੍ਰੈਜੀਡੈਂਸ਼ੀਅਲ ਇਲੈਕਸ਼ਨ ਹੋ ਰਹੀ ਸੀ। ਉਦੋਂ ਰਿਪਬਲਿਕਨ ਪਾਰਟੀ ਦੇ ਜਾਰਜ ਬੁਸ਼ ਸੀਨੀਅਰ ਕੈਂਡੀਡੇਟ ਸਨ। ਉਦੋਂ ਟੀ.ਵੀ. ਤੇ ਇੱਕ ਇਸ਼ਤਿਹਾਰ ਆਇਆ ਸੀ। ਇੱਕ ਬਰਗਰ ਸੀ, ਬਰਗਰ ਦੇ ਵਿੱਚ ਉਹ ਦੇਖ ਰਹੇ ਸੀ। ਉਹ ਕਹਿੰਦੇ ਸੀ ਬਰਗਰ ਤਾਂ ਆ ਗਿਆ ਪਰ where is the meat. ਇਸ ਦੇ ਵਿੱਚ ਮੈਨੂੰ ਕੋਈ ਸਬਸਟਾਂਸ ਨਹੀਂ ਮਿਲਿਆ, ਮੈਨੂੰ ਕੋਈ ਮੀਟ ਨਹੀਂ ਮਿਲਿਆ। ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਗਲੋਬਲ ਰਿਸੈਸ਼ਨ ਹੈ। ਵੱਡੀਆਂ-ਵੱਡੀਆਂ ਕੰਟਰੀਜ਼ ਦੀ ਇਕਾਨਮੀ ਇਸ ਵੇਲੇ ਅਫੈਕਟ ਹੋ ਰਹੀ ਹੈ। ਪੰਜਾਬ ਵੀ

ਉਸ ਤੋਂ ਇਮਿਊਨ ਨਹੀਂ ਹੈ। ਨਾ ਜੋ ਨੈਸ਼ਨਲ ਸਲੋਅ ਡਾਊਨ ਹੋਇਆ ਹੈ, ਪੰਜਾਬ ਉਸ ਤੋਂ ਇਮਿਊਨ ਹੋ ਸਕਦਾ ਹੈ। ਪਹਿਲੇ ਬੁਲਾਰਿਆਂ ਨੇ ਕਾਫੀ ਅੰਕੜੇ ਪੇਸ਼ ਕੀਤੇ ਹਨ। ਮੇਰੇ ਖਿਆਲ ਵਿਚ ਫੈਕਟਸ ਪੇਸ਼ ਕਰਨ ਦੇ ਨਾਲ ਤੁਸੀਂ ਕੋਈ ਆਪਣੀ ਖਾਸ ਆਰਗੂਮੈਂਟ ਪੇਸ਼ ਨਹੀਂ ਕਰ ਸਕਦੇ। ਇਸ ਕਰਕੇ ਜੋ ਮੇਰਾ ਸਮਾਂ ਰਹਿ ਗਿਆ ਹੈ, ਉਸ ਵਿੱਚ ਮੈਂ ਫੈਕਟਸ ਗਰੁੱਪ ਨੂੰ ਮਿਨੀਮਮ ਰੱਖਾਂਗਾ। ਪਹਿਲਾਂ ਤਾਂ ਮੈਂ ਕਹਾਂਗਾ ਕਿ ਇਹ ਜਿਹੜਾ 4233.92 ਹਜ਼ਾਰ ਕਰੋੜ ਰੁਪਏ ਦਾ ਡੈਫੀਸਿਟ ਹੈ, ਇਹ ਬਹੁਤ ਵੱਡਾ ਰੈਵੇਨਿਊ ਡੈਫੀਸਿਟ ਹੈ। ਸਾਰੇ ਦੇਸ਼ ਵਿੱਚ ਸਿਰਫ ਦਸ ਸੂਬੇ ਹਨ, ਜਿਹੜੇ ਰੈਵੇਨਿਊ ਡੈਫੀਸਿਟ ਕਰ ਰਹੇ ਹਨ। ਬੜੇ ਅਫਸੋਸ ਦੀ ਗੱਲ ਹੈ, ਇੱਕ ਆਪਣਾ ਪੰਜਾਬ ਹੈ, ਦੂਜਾ ਮੈਨੂੰ ਲੱਗਦਾ ਹੈ ਜਾਂ ਸਿਕਿਮ ਹੈ ਜਾਂ ਵੈਸਟ ਬੰਗਾਲ ਹੈ। ਜਿਹੜੀ ਰੈਵੇਨਿਊ ਡੈਫੀਸਿਟ ਜੀ.ਐਸ.ਡੀ.ਪੀ. ਦੀ ਰੇਸ਼ੋ ਹੈ, ਉਹ ਹਰ ਸਾਲ ਵਧੀ ਜਾਂਦੀ ਹੈ। ਤਿੰਨ ਸਾਲ ਹੋ ਗਏ, ਹਰ ਸਾਲ ਇਹ ਵਧੀ ਹੈ। ਮੈਨੂੰ ਲਗਦਾ ਹੈ ਹੁਣ ਇਹ 2.49 ਪ੍ਰਤੀਸ਼ਤ ਤੇ ਖੜ੍ਹੀ ਹੈ। ਜਿਹੜਾ ਆਪਣਾ ਲੀਪਿੰਗ ਫਿਸਕਿਲ ਡੈਫੀਸਿਟ ਹੈ, ਆਪਾਂ ਤਿੰਨ ਬਜਟਾਂ ਵਿੱਚ 3000 ਕਰੋੜ ਰੁਪਏ ਵਧਾ ਲਿਆ ਹੈ। ਮੇਰੇ ਖਿਆਲ ਨਾਲ ਇਹ ਸਸਟੇਨੇਬਲ ਨਹੀਂ ਹੈ। ਆਪਾਂ ਸਾਰਿਆਂ ਨੂੰ ਸੋਚਣਾ ਚਾਹੀਦਾ ਹੈ ਕਿ ਅਲਟੀਮੇਟਲੀ ਇਸ ਦਾ ਹੱਲ ਕੀ ਹੈ? ਜਿਹੜੀ ਗੱਲ ਐਡੀਸ਼ਨਲ ਰਿਸੋਰਸਿਜ਼ ਮੋਬਲਾਈਜੇਸ਼ਨ ਦੀ ਆ ਜਾਂਦੀ ਹੈ, ਪਿਛਲੇ ਸਾਲ ਆਪਾਂ 1000 ਕਰੋੜ ਰੁਪਏ ਦਾ ਬਜਟ ਰੱਖਿਆ ਸੀ ਅਤੇ ਮੋਬਲਾਈਜ਼ ਕਿੰਨੇ ਕੀਤੇ ? ਬਿਲਕੁੱਲ ਜ਼ੀਰੋ। ਇਸ ਸਾਲ ਆਪਣਾ 2000 ਕਰੋੜ ਰੁਪਏ ਦਾ ਟਾਰਗਟ ਹੈ। ਆਪਾਂ ਨੂੰ ਕੀ ਵਿਸ਼ਵਾਸ ਹੋ ਸਕਦਾ ਹੈ ਕਿ ਜੇ ਪਿਛਲੇ ਸਾਲ ਆਪਾਂ 1000 ਕਰੋੜ ਪੂਰਾ ਨਹੀਂ ਕਰ ਸਕੇ ਤਾਂ 2000 ਕਰੋੜ ਰੁਪਏ ਕਿਧਰੋਂ ਪੂਰਾ ਕਰਾਂਗੇ। ਬਜਟ ਦੇ ਵਿੱਚ ਜਿਹੜਾ ਐਡੀਸ਼ਨਲ ਡੈੱਟ ਹੈ, ਜਿਹੜਾ ਡਾਇਰੈਕਟ ਟੂ ਗੌਰਮਿੰਟ ਡੈੱਟ ਹੈ, ਉਹ 6200 ਕਰੋੜ ਵਧ ਰਿਹਾ ਹੈ। ਰੇਟ ਆਫ ਡੈੱਟ ਤਾਂ ਆਪਾਂ ਵਧਾ ਲਿਆ ਲੇਕਿਨ ਫਿਰ ਵੀ ਬਿਜਲੀ ਖਰੀਦਣ ਜੋਗੇ ਆਪਣੇ ਕੋਲ ਪੈਸੇ ਨਹੀਂ ਹਨ। ਇੱਕ ਐਨਰਜ਼ੀ ਸੈਕਟਰ ਲਈ 2600 ਕਰੋੜ ਦਾ ਪਲੈਨ ਐਕਸਪੈਂਡੀਚਰ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 2600 ਕਰੋੜ ਰੁਪਿਆ ਹੈ, ਇਸ ਵਿੱਚ ਬਹੁਤ ਵੱਡਾ ਹਿੱਸਾ ਪੀ.ਐਸ.ਈ.ਬੀ. ਕੈਪੀਟਲ ਐਕਸਪੈਂਡੀਚਰ ਦਾ ਹੈ ਕੀ ਉਹ ਗੱਲ ਸਹੀ ਹੈ, ਉਹ ਤਾਂ ਪਲਾਨ ਐਕਸਪੈਂਡੀਚਰ ਹੋ ਹੀ ਨਹੀਂ ਸਕਦਾ । ਉਹ ਤਾਂ ਨਾਨ-ਪਲਾਨ ਐਕਸਪੈਂਡੀਚਰ ਹੈ ਕਿਉਂਕਿ ਪੀ.ਐਸ.ਈ.ਬੀ. ਇੱਕ ਲਿਮਟਿਡ ਕੰਪਨੀ ਹੈ, ਕਾਰਪੋਰੇਸ਼ਨ ਹੈ। ਉਸ ਦੀ ਬੈਲੇਂਸ ਸ਼ੀਟ ਵਿੱਚ ਹੋਣਾ ਚਾਹੀਦਾ ਹੈ। ਮੈਂ ਰਿਕੁਐਸਟ ਕਰਦਾ ਹਾਂ ਕਿ ਮੰਤਰੀ ਜੀ ਆਪਣੇ ਰਿਸਪਾਂਸ ਦੇ ਵਿੱਚ ਇਸ ਇਸ਼ੂ ਨੂੰ ਵੀ ਐਡਰੈੱਸ ਕਰਨ। ਮੈਂ ਇੱਕ ਵਾਰ ਹੋਰ ਕਹਾਂਗਾ ਕਿ ਇਹ ਜਿਹੜਾ ਬਜਟ ਹੈ, ਇਹ ਸਰਕਾਰ ਦੀ ਜੋ ਸਹੀ ਇਨਟੈਨਸ਼ਨ ਹੈ, ਉਸ ਨੂੰ ਰਿਫਲੈਕਟ ਨਹੀਂ ਕਰਦਾ। ਜਿਵੇਂ ਪਿਛਲੇ ਸਾਲ ਇੱਕ ਇਨਨੋਕੂਅਸ ਬਜਟ ਪੇਸ਼ ਕੀਤਾ ਸੀ ਅਤੇ ਉਸ ਤੋਂ ਬਾਅਦ ਬੈਕ-ਡੋਰ ਟੈਕਸੇਸ਼ਨ ਮਨਪ੍ਰੀਤ ਜੀ ਨੇ ਲੈ ਕੇ ਆਂਦਾ ਸੀ। ਤੁਸੀਂ ਇਹ ਦੇਖੋ ਜੀ, ਪਿਛਲੇ ਸਾਲ 17 ਮਾਰਚ ਨੂੰ ਐਫ.ਐਮ. ਜੀ ਨੇ ਬਜਟ ਪੇਸ਼ ਕੀਤਾ ਅਤੇ ਕਿਹਾ ਕਿ ਅਸੀਂ ਹੋਰ ਕੋਈ ਟੈਕਸ ਨਹੀਂ ਲਗਾਉਣਾ ਲੇਕਿਨ 14 ਦਿਨਾਂ ਦੇ ਅੰਦਰ ਇਨ੍ਹਾਂ ਦੀ ਮਨਿਸਟਰੀ ਪੀ.ਆਈ.ਡੀ.ਬੀ. ਦੀ ਲੈਵੀ ਇੱਕ ਪ੍ਰਤੀਸ਼ਤ ਤੋਂ ਦੋ ਪ੍ਰਤੀਸ਼ਤ ਤੇ ਲੈ ਗਈ। ਆਇਆ ਸਤੰਬਰ, ਇਹ ਦੋ ਤੋਂ ਤਿੰਨ ਪ੍ਰਤੀਸ਼ਤ ਕਰ ਦਿੱਤੀ। ਜਿਹੜੀ ਵੀ.ਏ.ਟੀ. (VAT) ਇਹ ਪਲਸਿਜ਼ ਤੇ ਲਗਾਉਂਦੇ

[ਸਰਦਾਰ ਜਸਬੀਰ ਸਿੰਘ ਖੰਗੂੜਾ]

ਹਨ, ਸਪੈਸ਼ਲੀ ਫੂਡ ਗਰੇਨਜ਼ ਤੇ, ਉਹ ਵੀ ਇਨ੍ਹਾਂ ਨੇ ਚੁੱਕ ਦਿੱਤੀ without any communication to the Legislature and without any consent, proactive or retrospective from the Legislature. ਬੈਕਡੋਰ ਟੈਕਸੇਸ਼ਨ ਲਗਾਉਣੀ, ਇਹ ਬੜੀ ਗਲਤ ਗੱਲ ਹੈ। ਫਾਈਨਾਂਸ ਮਨਿਸਟਰ ਦੀ ਫੰਡਾਮੈਂਟਲ ਡਿਊਟੀ ਬਣਦੀ ਹੈ ਕਿ ਜਿਹੜਾ ਆਉਣ ਵਾਲੇ 12 ਮਹੀਨਿਆਂ ਵਿੱਚ ਜਾਂ 9 ਮਹੀਨਿਆਂ ਵਿੱਚ ਲਾਈਕਲੀ ਫਿਸਕਲ ਸੀਨਾਰਿਓ ਆ ਰਿਹਾ ਹੈ, ਜਦੋਂ ਵੀ ਬਜਟ ਪੇਸ਼ ਹੁੰਦਾ ਹੈ ਤਾਂ ਇਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਬਈ ਇਹ ਬਜਟ ਉਹ ਕੰਡੀਸ਼ਨਜ਼ ਨੂੰ ਐਡਰੈੱਸ ਕਰਦਾ ਹੈ। ਜਦੋਂ 17 ਤਰੀਕ ਨੂੰ ਆਪਾਂ ਬਜਟ ਪੇਸ਼ ਕਰਦੇ ਹਾਂ ਅਤੇ 14 ਦਿਨ ਬਾਅਦ ਆਪਾਂ ਕਹਿੰਦੇ ਹਾਂ ਕਿ ਬਜਟ ਵਿੱਚ ਕਮਜ਼ੋਰੀ ਸੀ ਅਤੇ ਸਾਨੂੰ ਆਹ-ਆਹ ਲੈਵੀ ਵਧਾਉਣੀ ਚਾਹੀਦੀ ਹੈ, ਮੇਰੇ ਖਿਆਲ ਨਾਲ ਜਾਂ ਤਾਂ ਪਲੈਨਿੰਗ ਦੇ ਵਿੱਚ ਕੋਈ ਗਲਤੀ ਸੀ ਜਾਂ ਇਨਟੈਨਸ਼ਨ ਹੀ ਨਹੀਂ ਸੀ ਕਿ ਇਹ ਰਿਵੀਲ ਕਰਾਂਗੇ। ਆਪਾਂ ਸਾਰਿਆਂ ਨੂੰ ਬੈਕਡੋਰ ਟੈਕਸ਼ੇਸਨ ਨੂੰ ਕੰਡੈਮ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਅੱਜ ਉਹ ਹਾਊਸ ਨੂੰ ਕਮਿਟ ਕਰਨ ਕਿ ਜੋ ਸਰਕਾਰ ਦੇ ਟੈਕਸ ਰੇਜ਼ਿੰਗ ਮਈਅਰਜ਼ ਹਨ, ਉਹ ਸਾਰੇ ਬਜਟ ਵਿੱਚ ਆਏ ਹੋਏ ਹਨ, ਉਸ ਤੋਂ ਇਲਾਵਾ ਹੋਰ ਕੋਈ ਟੈਕਸ ਨਹੀਂ ਲਗਾਇਆ ਜਾਵੇਗਾ।

**ਮਾਨਯੋਗ ਸਪੀਕਰ** : ਖੰਗੂੜਾ ਜੀ, ਬੈਠੋ ਜ਼ਰਾ। ਤੁਸੀਂ ਹੁਣ ਜੋ ਸੈਸ਼ਨ ਵਿੱਚ ਗੱਲ ਸ਼ੁਰੂ ਕੀਤੀ ਹੈ, 3.00 ਵਜੇ ਵਾਲੇ ਸੈਸ਼ਨ ਵਿੱਚ ਉਸ ਨੂੰ ਕੰਟੀਨਿਊ ਕਰਨਾ। ਹੁਣ 2.00 ਵੱਜ ਗਏ ਹਨ।

ਹੁਣ ਸਦਨ ਵੀਰਵਾਰ ਮਿਤੀ 9 ਜੁਲਾਈ, 2009 ਦੇ 3.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.00 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਵੀਰਵਾਰ, ਮਿਤੀ 9 ਜੁਲਾਈ, 2009 ਦੇ 3.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

*12409/PVS—Govt. Press, U.T., Chd.*

# APPENDIX
# TO
# PUNJAB VIDHAN SABHA DEBATES

*Thursday, the 9th July, 2009*
*(Morning Sitting)*

**Vol. VII - No. 4**

---

## STARRED QUESTIONS AND ANSWERS

### ਆਟਾ ਦਾਲ ਸਕੀਮ ਦਾ ਖਰਚ

***1055. ਰਾਣਾ ਗੁਰਮੀਤ ਸਿੰਘ ਸੋਢੀ :** ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2007-08 ਅਤੇ 2008-09 ਦੇ ਦੌਰਾਨ ਸਾਲ ਵਾਰ ਰਾਜ ਸਰਕਾਰ ਦੀ ਇਮਦਾਦੀ "ਆਟਾ-ਦਾਲ ਸਕੀਮ" ਤੇ ਰਾਜ ਸਰਕਾਰ ਦੁਆਰਾ ਕੁੱਲ ਕਿੰਨਾ ਖਰਚਾ ਕੀਤਾ ਗਿਆ;

(ਅ) ਸਰਕਾਰ ਦੁਆਰਾ "ਆਟਾ-ਦਾਲ ਸਕੀਮ" ਤੇ ਉਪਰੋਕਤ ਖਰਚ ਕੀਤੀ ਰਾਸ਼ੀ ਦੇ ਸਾਧਨ ਕੀ ਹਨ ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** (ੳ) ਸਾਲ 2007-08 ਅਤੇ 2008-09 ਦੇ ਦੌਰਾਨ ਸਾਲਵਾਰ ਰਾਜ ਸਰਕਾਰ ਦੀ ਇਮਦਾਦੀ "ਆਟਾ-ਦਾਲ ਸਕੀਮ" ਤੇ ਰਾਜ ਸਰਕਾਰ ਦੁਆਰਾ ਕੁੱਲ ਖਰਚਾ ਹੇਠ ਅਨੁਸਾਰ ਕੀਤਾ ਗਿਆ ਹੈ।

| ਸਾਲ | ਬਜਟ ਪ੍ਰੋਵੀਜ਼ਨ | ਰਾਜ ਸਰਕਾਰ ਵੱਲੋਂ ਕੀਤਾ ਗਿਆ ਖਰਚਾ |
|---|---|---|
| 2007-08 | 251.97 ਕਰੋੜ | 196.33 ਕਰੋੜ |
| 2008-09 | 300.00 ਕਰੋੜ | 304.50 ਕਰੋੜ |

(ੳ) ਆਟਾ ਦਾਲ ਸਕੀਮ ਲਈ ਰਾਜ ਸਰਕਾਰ ਕੋਲ ਰੈਗੂਲਰ ਬਜਟ ਹੈ ਅਤੇ ਇਹ ਖਰਚਾ ਉਪਰੋਕਤ ਬਜਟ ਅਤੇ ਸਰਕਾਰ ਵੱਲੋਂ ਦਿੱਤੀ ਗਾਰੰਟੀ ਵਿਰੁੱਧ ਕਰਜ਼ਾ ਲੈ ਕੇ ਕੀਤਾ ਗਿਆ ਹੈ।

---

### ਦਿਹਾੜੀਦਾਰ ਕਾਮਿਆਂ ਦੀਆਂ ਸੇਵਾਵਾਂ ਨਿਯਮਤ ਕਰਨਾ

***1081. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਦੇ ਦਿਹਾੜੀ ਤੇ ਰੱਖੇ ਗਏ ਉਨ੍ਹਾਂ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜਿਨ੍ਹਾਂ ਦੀ 15 ਸਾਲਾਂ ਤੋਂ ਵੱਧ ਨਿਰੰਤਰ ਸਰਵਿਸ ਹੋ ਗਈ ਹੈ; ਜੇਕਰ ਹੈ ਤਾਂ ਇਸ ਤੇ ਕਦੋਂ ਅਮਲ ਕੀਤਾ ਜਾਵੇਗਾ ?

**ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ) :** ਸ਼੍ਰੀਮਾਨ ਜੀ, ਇਸ ਸਮੇਂ ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

5 H

OK

# PUNJAB VIDHAN SABHA

## DEBATES

*Thursday, the 9th July, 2009*
*(Afternoon Sitting)*

**Vol. VII – No. 5**

OFFICIAL REPORT




CONTENTS



**Punjab Vidhan Sabha Secretariat, Chandigarh.**

Price : Rs.________.

## PUNJAB VIDHAN SABHA

*Thursday, the 9th July, 2009*
*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 3.00 P.M. Mr. Speaker (Sardar Nirmal Singh Kahlon) in the Chair.*

---

### STARRED QUESTIONS AND ANSWERS

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1020**

(ਸਬੰਧਿਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਰਾਜ ਵਿਚ ਸਰਕਾਰੀ ਕਾਲਜ ਖੋਲ੍ਹਣਾ

***1075. ਚੌਧਰੀ ਮੋਹਨ ਲਾਲ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਵਿਚ ਹੋਰ ਸਰਕਾਰੀ ਕਾਲਜ ਖੋਲ੍ਹਣ ਦੀ ਤਜਵੀਜ਼ ਹੈ, ਜੇਕਰ ਹੈ ਤਾਂ ਕੀ ਬੰਗਾ ਵਿਖੇ ਵੀ ਸਰਕਾਰੀ ਕਾਲਜ ਖੋਲ੍ਹ ਦਿੱਤਾ ਜਾਵੇਗਾ?

**ਡਾਕਟਰ ਉਪਿੰਦਰਜੀਤ ਕੌਰ :** ਜੀ ਹਾਂ। ਪੰਜਾਬ ਵਿਚ ਵਿਦਿਅਕ ਤੌਰ ਤੇ ਪਛੜੇ ਜ਼ਿਲ੍ਹਿਆਂ ਵਿਚ 15 ਹੋਰ ਨਵੇਂ ਕਾਲਜ ਖੋਲ੍ਹਣ ਦੀ ਤਜਵੀਜ਼ ਹੈ। ਇਨ੍ਹਾਂ ਵਿਚੋਂ 13 ਕੰਸਟੀਚੂਐਂਟ ਕਾਲਜ ਅਤੇ 2 ਸਰਕਾਰੀ ਕਾਲਜ ਵਜੋਂ ਬਣਾਏ ਜਾਣ ਦੀ ਤਜਵੀਜ਼ ਹੈ।

ਜੀ ਨਹੀਂ। ਬੰਗਾ ਵਿਖੇ ਨਵਾਂ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਕੋਈ ਕਾਲਜ ਖੋਲ੍ਹਿਆ ਜਾ ਰਿਹਾ ਹੈ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਦੱਸ ਤਾਂ ਦਿੱਤਾ ਹੈ ਕਿ ਕੋਈ ਕਾਲਜ ਵਿਚਾਰ ਅਧੀਨ ਨਹੀਂ ਹੈ।

**ਚੌਧਰੀ ਮੋਹਨ ਲਾਲ :** ਇਨ੍ਹਾਂ ਨੇ ਬੰਗਾ ਬਾਰੇ ਕਿਹਾ ਹੈ, ਨਵਾਂ ਸ਼ਹਿਰ ਬਾਰੇ ਤਾਂ ਨਹੀਂ ਕਿਹਾ ਜੀ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਬਲਾਚੌਰ ਵਿਖੇ ਸਰਕਾਰੀ ਕਾਲਜ ਖੋਲ੍ਹਿਆ ਜਾ ਰਿਹਾ ਹੈ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਜ਼ਿਲ੍ਹਾ ਨਵਾਂ ਸ਼ਹਿਰ, ਸ਼ਹੀਦ ਭਗਤ ਸਿੰਘ ਨਗਰ ਵਿਚ ਤਿੰਨ ਹਲਕੇ ਬਲਾਚੌਰ, ਬੰਗਾ ਤੇ ਨਵਾਂ ਸ਼ਹਿਰ ਪੈਂਦੇ ਹਨ। ਬਲਾਚੌਰ ਵਿਖੇ ਇਕ ਸਰਕਾਰੀ ਕਾਲਜ ਪਹਿਲਾਂ ਹੀ ਚੱਲ ਰਿਹਾ ਹੈ ਅਤੇ ਦੂਸਰਾ ਵੀ ਉਥੇ ਹੀ ਖੋਲ੍ਹਿਆ ਜਾ ਰਿਹਾ ਹੈ। ਬੰਗਾ ਤੇ ਨਵਾਂ ਸ਼ਹਿਰ ਦੇ ਵਿਚ ਕੋਈ ਵੀ ਸਰਕਾਰੀ ਕਾਲਜ ਨਹੀਂ ਹੈ। ਮੇਰੇ ਹਲਕੇ ਬੰਗਾ ਵਿਚ ਬਹੁਤ ਸਾਰੇ ਅਜਿਹੇ ਇਲਾਕੇ ਹਨ ਜਿਥੇ ਕੋਈ ਵੀ ਸਰਕਾਰੀ ਕਾਲਜ ਨਹੀਂ ਜਿਸ ਕਾਰਨ ਬੱਚਿਆਂ ਨੂੰ ਪੜ੍ਹਾਈ ਕਰਨ ਵਾਸਤੇ ਦੂਰ-ਦੁਰਾਡੇ ਜਾਣਾ ਪੈਂਦਾ ਹੈ, ਫਗਵਾੜਾ ਵਿਖੇ ਜਾਣਾ ਪੈਂਦਾ ਹੈ। ਕੀ ਮਾਨਯੋਗ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਬੰਗਾ ਵਿਚ ਵੀ ਕਾਲਜ ਖੋਲ੍ਹਿਆ ਜਾਵੇਗਾ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜੋ ਸਰਕਾਰ ਵੱਲੋਂ ਨਿਰਣਾ ਲਿਆ ਗਿਆ ਹੈ, ਉਸ ਅਨੁਸਾਰ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਬਲਾਚੌਰ ਵਿਖੇ ਸਰਕਾਰੀ ਕਾਲਜ ਖੋਲ੍ਹਣ ਦਾ ਫੈਸਲਾ ਲਿਆ ਗਿਆ ਹੈ। ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਇਸ ਵੇਲੇ ਇਕ ਸਰਕਾਰੀ ਕਾਲਜ ਅਤੇ ਇੱਕ ਪ੍ਰਾਈਵੇਟ ਏਡਿਡ ਕਾਲਜ ਚੱਲ ਰਹੇ ਹਨ ਅਤੇ ਬੰਗਾ ਵਿਖੇ ਪਹਿਲਾਂ ਹੀ ਦੋ ਪ੍ਰਾਈਵੇਟ ਏਡਿਡ ਕਾਲਜ ਚੱਲ ਰਹੇ ਹਨ। ਇਕ ਕਾਲਜ ਗੜ੍ਹਸ਼ੰਕਰ ਵਿਖੇ ਹੈ ਤੇ ਪੰਜ ਕਾਲਜ ਫਗਵਾੜੇ ਵਿਖੇ ਹਨ ਜਿਹੜੇ ਕਿ ਜ਼ਿਲ੍ਹੇ ਤੋਂ ਬਾਹਰ ਹਨ ਪਰ ਇਹ ਸਾਰੇ ਕਾਲਜ 15 ਕਿਲੋਮੀਟਰ ਦੇ ਘੇਰੇ ਦੇ ਅੰਦਰ-ਅੰਦਰ ਆਉਂਦੇ ਹਨ। ਵਿਦਿਅਕ ਅਤੇ ਆਰਥਿਕ ਅਧਾਰ ਤੇ ਜੋ ਗੌਰਮਿੰਟ ਆਫ਼ ਇੰਡੀਆ ਦੀ ਕਸਵੱਟੀ ਰੱਖੀ ਗਈ ਹੈ, ਉਸ ਅਨੁਸਾਰ ਉਸ ਖੇਤਰ ਵਿਚ ਕਾਲਜ ਖੋਲ੍ਹਿਆ ਜਾਵੇਗਾ ਜਿਸ ਖੇਤਰ ਦੀ ਗਰੌਸ ਐਨਰੋਲਮੈਂਟ ਰੇਸ਼ੋ ਇੰਟਰਨੈਸ਼ਨਲ ਐਵਰੇਜ ਤੋਂ ਘੱਟ ਹੋਵੇਗੀ। ਸੋ, ਇਸ ਤਰ੍ਹਾਂ ਬਲਾਚੌਰ ਨੂੰ ਚੁਣਿਆ ਗਿਆ ਹੈ ਔਰ ਇਸ ਦੇ ਬਾਰੇ ਭਾਰਤ ਸਰਕਾਰ ਨੂੰ ਵੀ ਸੂਚਿਤ ਕਰ ਦਿੱਤਾ ਗਿਆ ਹੈ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਇਹ ਕਾਲਜ ਮੇਰੇ ਦੋਸਤ ਸ਼੍ਰੀ ਨੰਦ ਲਾਲ ਜੀ ਦੇ ਹਲਕੇ ਵਿਚ ਖੋਲ੍ਹਿਆ ਜਾ ਰਿਹਾ ਹੈ ਪਰ ਉਥੇ ਪਹਿਲਾਂ ਵੀ ਇਕ ਕਾਲਜ ਚਲਦਾ ਹੈ। ਇਸ ਤੋਂ ਇਲਾਵਾ ਉਥੇ ਰਿਆਤ ਵਾਲਿਆਂ ਦਾ, ਦੁਆਬਾ ਵਾਲਿਆਂ ਦਾ, ਆਈ.ਆਈ.ਟੀ. ਵਾਲਿਆਂ ਦਾ ਤੇ ਸੰਤ ਭੂਰੀ ਵਾਲਿਆਂ ਦਾ ਕਾਲਜ ਚੱਲ ਰਿਹਾ ਹੈ। ਇਸ ਲਈ ਸਾਡੇ ਹਲਕੇ ਵਿਚ ਵੀ ਕਾਲਜ ਖੋਲ੍ਹਿਆ ਜਾਣਾ ਚਾਹੀਦਾ ਹੈ ਪਰ ਸਾਡੇ ਇਲਾਕੇ ਵਿਚ ਤਾਂ ਸਿਰਫ਼ ਇੱਕੋ ਹੀ ਕਾਲਜ ਹੈ।

**ਮਾਨਯੋਗ ਸਪੀਕਰ :** ਜਿਹੜੇ ਕਾਲਜ ਖੋਲ੍ਹਣੇ ਸਨ, ਉਹ ਤਾਂ ਇਨ੍ਹਾਂ ਨੇ ਅਲਾਟ ਕਰ ਦਿੱਤੇ ਹਨ। ਇਸ ਬਾਰੇ ਕੱਲ੍ਹ ਵੀ ਗੱਲ ਆਈ ਸੀ। ਦੂਜਾ, ਤੁਸੀਂ ਜਿਹੜੇ ਕਾਲਜ ਬਾਰੇ ਕਿਹਾ ਹੈ, ਉਹ ਇਨ੍ਹਾਂ ਦੀ ਲਿਸਟ ਵਿਚ ਹੈ। ਬਾਕੀ ਇਨ੍ਹਾਂ ਨੇ ਦੱਸ ਦਿੱਤਾ ਹੈ ਕਿ ਨਹੀਂ ਖੁਲ੍ਹ ਰਹੇ।

ਚੌਧਰੀ ਮੋਹਨ ਲਾਲ : ਇਨ੍ਹਾਂ ਨੇ ਦੱਸਿਆ ਹੈ ਕਿ ਬੰਗਾ ਹਲਕੇ ਵਿਚ ਇਕ ਕਾਲਜ ਹੈ ਪਰ ਫਗਵਾੜਾ ਨੇੜੇ ਕਪੂਰਥਲਾ ਪੈਂਦਾ ਹੈ ਔਰ ਗੜ੍ਹਸ਼ੰਕਰ ਹੁਸ਼ਿਆਰਪੁਰ ਵਿਚ ਪੈਂਦਾ ਹੈ, ਉਥੇ ਕਾਲਜ ਹਨ। ਬਲਾਚੌਰ ਵਿਚ ਵੀ ਕਈ ਕਾਲਜ ਹਨ ਔਰ ਉਥੇ ਇਕ ਹੋਰ ਕਾਲਜ ਖੋਲ੍ਹਿਆ ਜਾ ਰਿਹਾ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਾਲਜ ਖੋਲ੍ਹਣ ਦਾ ਕੀ ਕ੍ਰਾਈਟੇਰੀਆ ਰੱਖਿਆ ਗਿਆ ਹੈ? ਇਸ ਬਾਰੇ ਦੱਸਿਆ ਜਾਵੇ।

ਮੰਤਰੀ : ਸਪੀਕਰ ਸਾਹਿਬ, ਜੋ ਭਾਰਤ ਸਰਕਾਰ ਵੱਲੋਂ ਕ੍ਰਾਈਟੇਰੀਆ ਰੱਖਿਆ ਗਿਆ ਹੈ, ਉਸ ਬਾਰੇ ਮੈਂ ਪਵਿੱਤਰ ਸਦਨ ਵਿਚ ਬੇਨਤੀ ਕੀਤੀ ਹੈ। ਸੋ, ਅਸੀਂ ਉਨ੍ਹਾਂ ਸਾਰਿਆਂ ਬਾਰੇ ਪ੍ਰੋਪੋਜ਼ਲ ਰੱਖੀ ਹੈ ਜਿਨ੍ਹਾਂ ਦੀ ਚੋਣ ਕੀਤੀ ਹੈ ਅਤੇ ਜਿਨ੍ਹਾਂ ਸਬੰਧੀ ਪ੍ਰਵਾਨਗੀ ਮਿਲੀ ਹੈ। ਉਨ੍ਹਾਂ ਸਬੰਧੀ ਅਸੀਂ ਭਾਰਤ ਸਰਕਾਰ ਨੂੰ ਸੂਚਿਤ ਕੀਤਾ ਹੈ।

ਸ਼੍ਰੀ ਬ੍ਰਹਮ ਮਹਿੰਦਰਾ : ਸਪਲੀਮੈਂਟਰੀ, ਸਪੀਕਰ ਸਾਹਿਬ। ਸਤਿਕਾਰਯੋਗ ਮੰਤਰੀ ਜੀ ਨੇ ਜਵਾਬ ਵਿਚ ਕਿਹਾ ਹੈ ਕਿ ਜਿਹੜੇ ਵਿਦਿਅਕ ਅਦਾਰੇ ਪਛੜੇ ਜ਼ਿਲ੍ਹਿਆਂ ਵਿਚ ਖੋਲ੍ਹੇ ਗਏ ਹਨ..., ਮੈਂ ਜਾਣਨਾ ਚਾਹੁੰਦਾ ਹਾਂ ਕਿ ਵਿਦਿਅਕ ਤੌਰ ਤੇ ਪਛੜੇ ਜ਼ਿਲ੍ਹੇ ਕਿੰਨੇ ਹਨ? ਇਸ ਤੋਂ ਇਲਾਵਾ ਇਹ ਵਿੱਦਿਅਕ ਤੌਰ ਤੇ ਪਛੜੇ ਕਹੇ ਜਾਂਦੇ ਜ਼ਿਲ੍ਹਿਆਂ ਨੂੰ ਕਿਸ ਅਧਾਰ ਤੇ ਡਿਕਲੇਅਰ ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਪਛੜੇ ਹੋਏ ਜ਼ਿਲ੍ਹਿਆਂ ਬਾਰੇ ਤੁਹਾਡੇ ਰਾਹੀਂ ਜਾਣਕਾਰੀ ਲੈਣਾ ਚਾਹੁੰਦਾ ਹਾਂ।

ਮੰਤਰੀ : ਸਪੀਕਰ ਸਾਹਿਬ, ਸਮੁੱਚੇ ਮੁਲਕ ਵਿਚ ਜੋ ਮੈਂ ਕਸੌਟੀ ਦੱਸੀ ਹੈ, ਉਸ ਅਨੁਸਾਰ 370 ਜ਼ਿਲ੍ਹੇ ਚੁਣੇ ਗਏ ਹਨ। ਇਹ ਉਹ ਜ਼ਿਲ੍ਹੇ ਹਨ ਜਿਨ੍ਹਾਂ ਵਿਚ 18-23 ਸਾਲ ਦੀ ਇੱਕ ਲੱਖ ਪਾਪੂਲੇਸ਼ਨ ਪਿੱਛੇ 12 ਤੋਂ ਘੱਟ ਕਾਲਜ ਹੋਣ। ਅਜਿਹੇ 370 ਜ਼ਿਲ੍ਹੇ ਭਾਰਤ ਵਿਚ ਹਨ। ਇਹੋ ਜਿਹੇ ਪੰਜਾਬ ਦੇ ਜ਼ਿਲ੍ਹਿਆਂ ਸਬੰਧੀ ਸੂਚਨਾ ਇਕੱਤਰ ਕਰਕੇ ਅਸੀਂ ਰੱਖੀ ਹੈ। ਉਨ੍ਹਾਂ ਵਿਚੋਂ ਵਿੱਦਿਅਕ ਤੇ ਆਰਥਿਕ ਪਛੜੇਵੇਂ ਦੇ ਪੱਖੋਂ ਇਹ ਕਾਲਜ ਚੁਣੇ ਗਏ ਹਨ ਜਿਨ੍ਹਾਂ ਨੂੰ ਪੰਜਾਬ ਸਰਕਾਰ ਵਲੋਂ ਪ੍ਰਵਾਨਗੀ ਦਿੱਤੀ ਗਈ ਹੈ ਅਤੇ ਭਾਰਤ ਸਰਕਾਰ ਨੂੰ ਪ੍ਰਵਾਨਗੀ ਲਈ ਪੇਸ਼ ਕੀਤਾ ਗਿਆ ਹੈ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ....

ਮਾਨਯੋਗ ਸਪੀਕਰ : ਜਵਾਬ ਆ ਗਿਆ ਸੀ ਔਰ ਸਪੱਸ਼ਟ ਜਵਾਬ ਆਇਆ ਹੈ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਪੂਰੇ ਭਾਰਤ ਬਾਰੇ ਦੱਸਿਆ ਹੈ। ਪੰਜਾਬ ਵਿਚ ਇਹ ਕਿਹੜੇ ਕਿਹੜੇ ਜ਼ਿਲ੍ਹੇ ਹਨ?

ਮਾਨਯੋਗ ਸਪੀਕਰ : ਪੰਜਾਬ ਦੇ 15 ਕਾਲਜ ਹਨ। ਬੀਬੀ ਜੀ, ਉਨ੍ਹਾਂ ਦੀ ਲਿਸਟ ਇਨ੍ਹਾਂ ਨੂੰ ਦੇ ਦਿਓ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਕਾਲਜਾਂ ਦੀ ਲਿਸਟ ਆ ਜਾਵੇਗੀ ਪਰ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਉਹ ਕਿਹੜੇ-ਕਿਹੜੇ ਜ਼ਿਲ੍ਹੇ ਹਨ?

**ਮਾਨਯੋਗ ਸਪੀਕਰ :** ਜਿਹੜੀ ਲਿਸਟ ਤੁਹਾਨੂੰ ਮਿਲੇਗੀ, ਉਹੀ ਪਛੜੇ ਹੋਏ ਜ਼ਿਲ੍ਹੇ ਹਨ। ਨੈਕਸਟ ਕੁਐਸਚਨ।

---

## ਗੜ੍ਹਸ਼ੰਕਰ-ਆਦਮਪੁਰ ਸੜਕ ਨੂੰ ਮਜ਼ਬੂਤ ਕਰਨਾ

*1074. **ਚੌਧਰੀ ਮੋਹਨ ਲਾਲ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਬਿਸਤ ਦੁਆਬ ਨਹਿਰ ਦੇ ਨਾਲ-ਨਾਲ ਚੌੜੀ ਅਤੇ ਮਜ਼ਬੂਤ ਕੀਤੀ ਜਾ ਰਹੀ ਸੜਕ ਦਾ ਕੰਮ ਗੜ੍ਹਸ਼ੰਕਰ ਵਾਲੇ ਪਾਸੇ ਤਾਂ ਠੀਕ ਰਫਤਾਰ ਨਾਲ ਚੱਲ ਰਿਹਾ ਹੈ ਪਰ ਆਦਮਪੁਰ ਵਾਲੇ ਪਾਸੇ ਇਸ ਦੀ ਰਫਤਾਰ ਬਹੁਤ ਧੀਮੀ ਹੈ, ਜੇਕਰ ਉੱਤਰ ਹਾਂ ਵਿਚ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਹ ਕੰਮ ਕਦੋਂ ਤੱਕ ਮੁਕੰਮਲ ਕਰਨ ਦੀ ਤਜਵੀਜ਼ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਇਸ ਸੜਕ ਦਾ ਕੰਮ ਗੜ੍ਹਸ਼ੰਕਰ ਵਾਲੇ ਪਾਸੇ 50% ਮੁਕੰਮਲ ਹੋ ਗਿਆ ਹੈ ਅਤੇ ਬਾਕੀ ਕੰਮ ਅਕਤੂਬਰ, 2009 ਤੱਕ ਮੁਕੰਮਲ ਹੋ ਜਾਵੇਗਾ। ਇਹ ਠੀਕ ਹੈ ਕਿ ਆਦਮਪੁਰ ਵਾਲੇ ਪਾਸੇ ਸੜਕ ਦਾ ਕੰਮ ਧੀਮਾ ਚੱਲ ਰਿਹਾ ਹੈ ਕਿਉਂਕਿ ਜੰਗਲਾਤ ਵਿਭਾਗ ਵੱਲੋਂ ਅਜੇ ਮੁਕੰਮਲ ਕਲੀਅਰੈਂਸ ਨਹੀਂ ਦਿੱਤੀ ਗਈ। ਜੰਗਲਾਤ ਵਿਭਾਗ ਵੱਲੋਂ ਬਕਾਇਆ ਕਲੀਅਰੈਂਸ ਪ੍ਰਾਪਤ ਹੋਣ ਤੇ ਇਹ ਕੰਮ ਨਵੰਬਰ, 2009 ਤੱਕ ਮੁਕੰਮਲ ਕਰ ਲਏ ਜਾਣ ਦੀ ਸੰਭਾਵਨਾ ਹੈ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਫਾਰੈਸਟ ਡਿਪਾਰਟਮੈਂਟ ਹੈ, ਜੰਗਲਾਤ ਮੰਤਰੀ ਜੀ ਵੀ ਇੱਥੇ ਬੈਠੇ ਹਨ, ਇਸ ਵਿਚ ਕਲੀਅਰੈਂਸ ਵਾਸਤੇ ਇੰਨੀ ਦੇਰੀ ਕਿਉਂ ਕੀਤੀ ਜਾ ਰਹੀ ਹੈ?

**ਮਾਨਯੋਗ ਸਪੀਕਰ :** ਜਵਾਬ ਢੀਂਡਸਾ ਜੀ ਨੇ ਦੇਣਾ ਹੈ, ਤੁਸੀਂ ਉਨ੍ਹਾਂ ਨੂੰ ਸਵਾਲ ਕਰੋ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਇੰਨੇ ਲੰਬੇ ਸਮੇਂ ਤੋਂ ਖਰਾਬ ਪਈ ਹੈ। ਇਸ ਉੱਪਰ ਕੰਮ ਸ਼ੁਰੂ ਕਰਵਾਇਆ ਗਿਆ ਹੈ ਪਰ ਬੜੀ ਹੌਲੀ ਚੱਲ ਰਿਹਾ ਹੈ। ਜਿਹੜੀ ਫਾਰੈਸਟ ਡਿਪਾਰਟਮੈਂਟ ਤੋਂ ਕਲੀਅਰੈਂਸ ਦੀ ਗੱਲ ਕੀਤੀ ਗਈ ਹੈ, ਉਸ ਨੂੰ ਲੈਣ ਵਿਚ ਇੰਨੀ ਦੇਰੀ ਕਿਉਂ ਹੋ ਰਹੀ ਹੈ?

**ਮੰਤਰੀ :** ਸਪੀਕਰ ਸਾਹਿਬ, ਇਹ ਪ੍ਰਾਸੈੱਸ ਹੁੰਦਾ ਹੈ ਜਿਹੜਾ ਕਿ ਅਸੀਂ ਪੂਰਾ ਕਰ ਦਿੱਤਾ ਹੈ। ਕੁਝ ਦਿਨ ਪਹਿਲਾਂ ਜਿਹੜੀ ਕਲੀਅਰੈਂਸ ਹੈ, ਉਹ ਫਾਈਨਲ ਮਿਲ ਗਈ ਹੈ ਅਤੇ ਜਿਵੇਂ ਮੈਂ ਦੱਸਿਆ ਹੈ ਕਿ ਨਵੰਬਰ, 2009 ਵਿਚ ਸੜਕ ਦਾ ਪੂਰਾ ਕੰਮ ਮੁਕੰਮਲ ਕਰ ਲਵਾਂਗੇ। ਇਸ ਵਿਚ ਸੜਕ ਦੀ ਵਾਈਡਨਿੰਗ, ਟ੍ਰੀ ਕਟਿੰਗ ਇਨਵਾਲਵਡ ਹੈ, ਦਰਖੱਤ

ਕੱਟਣੇ ਹਨ। ਇਸ ਸਭ ਨੂੰ ਸਮਾਂ ਲੱਗ ਜਾਂਦਾ ਹੈ। 4-5 ਮਹੀਨੇ ਵਿਚ ਵਧੀਆ ਸੜਕ ਬਣਾ ਦਿੱਤੀ ਜਾਵੇਗੀ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਇਸ ਸੜਕ ਦੀ ਬਹੁਤ ਦੇਰ ਤੋਂ ਮੰਗ ਸੀ। ਇਸ ਤੇ ਲਗਭਗ 26 ਕਰੋੜ ਰੁਪਿਆ ਖਰਚ ਹੋਣਾ ਹੈ ਅਤੇ ਸੀ.ਐਮ. ਸਾਹਿਬ ਇਸ ਦਾ ਨੀਂਹ ਪੱਥਰ ਰੱਖ ਕੇ ਆਏ ਹਨ...

**ਮਾਨਯੋਗ ਸਪੀਕਰ :** ਇਹੋ ਸੜਕ, ਜਿਸ ਦੀ ਗੱਲ ਹੋ ਰਹੀ ਹੈ?

**ਸਰਦਾਰ ਸੋਹਣ ਸਿੰਘ ਠੰਡਲ :** ਹਾਂ ਜੀ, ਇਹੋ ਸੜਕ। ਇਹ ਮੇਰੇ ਹਲਕੇ ਵਿਚੋਂ ਜਾਂਦੀ ਹੈ ਅਤੇ ਇਹ ਪੰਜ ਹਲਕਿਆਂ ਨੂੰ ਟੱਚ ਕਰਦੀ ਹੈ - ਗੜ੍ਹਸ਼ੰਕਰ, ਮਾਹਿਲਪੁਰ, ਫਗਵਾੜਾ, ਸ਼ਾਮਚੁਰਾਸੀ ਅਤੇ ਆਦਮਪੁਰ। ਜਲੰਧਰ ਜ਼ਿਲ੍ਹੇ ਵਿਚ ਜਿਹੜਾ ਏਰੀਆ ਪੈਂਦਾ ਹੈ, ਮੈਂ ਪਹਿਲਾਂ ਵੀ ਸੀ.ਐਮ. ਸਾਹਿਬ ਨੂੰ ਸਵਾਲ ਕੀਤਾ ਸੀ, ਇਸ ਤੇ ਹਾਲੇ ਵੀ ਕੰਮ ਸ਼ੁਰੂ ਨਹੀਂ ਹੋਇਆ ਜਦ ਕਿ ਸਭ ਪਾਸੇ ਕੰਮ ਸ਼ੁਰੂ ਹੋ ਗਿਆ ਹੈ। ਫਾਰੈਸਟ ਡਿਪਾਰਟਮੈਂਟ ਨੇ ਜਿਹੜਾ ਖਰਚਾ ਪਾਇਆ ਸੀ, ਉਹ ਵੀ ਦਿੱਤਾ ਜਾ ਚੁੱਕਾ ਹੈ। ਕੀ ਕਾਰਨ ਹੈ ਕਿ ਇੰਨੀ ਡਿਲੇਅ ਹੋ ਰਹੀ ਹੈ? ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਕੰਮ ਸ਼ੁਰੂ ਨਹੀਂ ਹੋਇਆ ਹੈ ਔਰ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਉਂ ਸ਼ੁਰੂ ਨਹੀਂ ਹੋ ਰਿਹਾ? ਮੇਰੀ ਇਹ ਵੀ ਬੇਨਤੀ ਹੈ ਕਿ ਫਾਰੈਸਟ ਵਾਲਿਆਂ ਵੱਲੋਂ ਤਾਂ ਪੈਸੇ ਜਮ੍ਹਾਂ ਕਰਵਾ ਦਿੱਤੇ ਗਏ ਹਨ। ਉਨ੍ਹਾਂ ਦਾ ਤਾਂ ਹੁਣ ਕੋਈ ਰੌਲਾ ਨਹੀਂ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਨਵੰਬਰ ਤੱਕ ਦਾ ਟੀਚਾ ਦੱਸਿਆ ਹੈ ਕਿ ਉਦੋਂ ਤੱਕ ਇਹ ਕੰਮ ਮੁਕੰਮਲ ਹੋ ਜਾਣਾ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਕਲੀਅਰੈਂਸਿਜ਼ ਕੁਝ ਦਿਨ ਪਹਿਲਾਂ ਹੀ ਮਿਲੀਆਂ ਹਨ ਜਿਹੜੀਆਂ ਕਿ ਕੰਪਲੀਟ ਕਲੀਅਰੈਂਸਿਜ਼ ਹਨ। ਜਲੰਧਰ ਵਾਲਿਆਂ ਦੀ ਕਲੀਅਰੈਂਸ ਹੈ। ਹੁਸ਼ਿਆਰਪੁਰ ਦੀ ਪਹਿਲਾਂ ਮਿਲ ਗਈ ਹੈ। ਹੁਣ ਦਰਖਤ ਕੱਟ ਕੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

---

## ਇੰਜੀਨੀਅਰਿੰਗ ਕਾਲਜਾਂ ਵਿਚ ਵਿਦਿਆਰਥੀਆਂ ਦੀ ਲੁੱਟ

*1051. **ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਸਰਕਾਰ ਦੇ ਧਿਆਨ ਵਿਚ ਹੈ ਕਿ ਪ੍ਰਾਈਵੇਟ ਇੰਜੀਨੀਅਰਿੰਗ ਅਤੇ ਬਹੁਤਕਨੀਕੀ ਕਾਲਜਾਂ ਦੀਆਂ ਮੈਨੇਜਮੈਂਟਾਂ ਦੁਆਰਾ ਮੈਨੇਜਮੈਂਟ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਕੋਟਾ ਸੀਟਾਂ ਵਿਰੁੱਧ ਦਾਖਲੇ ਲਈ ਵਿਦਿਆਰਥੀਆਂ ਤੋਂ ਦਾਨ ਜਾਂ ਦੂਸਰੇ ਹੋਰ ਤਰੀਕਿਆਂ ਨਾਲ ਗੈਰ-ਕਾਨੂੰਨੀ ਤੌਰ ਤੇ ਭਾਰੀ ਰਕਮਾਂ ਬਟੋਰੀਆਂ ਜਾ ਰਹੀਆਂ ਹਨ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਸਰਕਾਰ ਦੁਆਰਾ ਇਸ ਗੈਰ-ਕਾਨੂੰਨੀ ਪ੍ਰਥਾ ਨੂੰ ਰੋਕਣ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ?

**ਸ਼੍ਰੀ ਸਵਰਨਾ ਰਾਮ :** ਨਹੀਂ ਜੀ। ਪ੍ਰਾਈਵੇਟ ਇੰਜੀਨੀਅਰਿੰਗ ਅਤੇ ਬਹੁ ਤਕਨੀਕੀ ਕਾਲਜਾਂ ਦੀਆਂ ਮੈਨੇਜਮੈਂਟਾਂ ਦੁਆਰਾ ਮੈਨੇਜਮੈਂਟ ਕੋਟੇ ਦੀਆਂ ਸੀਟਾਂ ਵਿਰੁੱਧ ਦਾਖਲੇ ਲਈ ਵਿਦਿਆਰਥੀਆਂ ਤੋਂ ਦਾਨ ਜਾਂ ਦੂਸਰੇ ਹੋਰ ਤਰੀਕਿਆਂ ਨਾਲ ਗੈਰ-ਕਾਨੂੰਨੀ ਤੌਰ ਤੇ ਭਾਰੀ ਰਕਮਾਂ ਬਟੋਰਨ ਸਬੰਧੀ ਵਿਭਾਗ ਕੋਲ ਕੋਈ ਜਾਣਕਾਰੀ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਬਹੁਤ ਸਾਰੇ ਪ੍ਰਾਈਵੇਟ ਇੰਜੀਨੀਅਰਿੰਗ ਕਾਲਜ ਖੁੱਲ੍ਹੇ ਹਨ। ਅੱਜ ਹਾਲਾਤ ਇਹ ਹਨ ਕਿ ਇੰਨੇ ਕਾਲਜ ਖੁੱਲ੍ਹਣ ਦੇ ਬਾਵਜੂਦ ਬਹੁਤ ਜ਼ਿਆਦਾ ਵਿਦਿਆਰਥੀ ਸੜਕਾਂ ਤੇ ਰੁਲਦੇ ਫਿਰਦੇ ਹਨ, ਉਨ੍ਹਾਂ ਨੂੰ ਉਥੇ ਐਡਮਿਸ਼ਨ ਨਹੀਂ ਮਿਲਦੀ। ਬਾਹਰਲੀਆਂ ਸਟੇਟਾਂ ਦੇ ਬੱਚੇ ਵੱਧ ਫ਼ੀਸ ਦੇ ਕੇ ਉਥੇ ਐਡਮਿਸ਼ਨ ਲੈ ਲੈਂਦੇ ਹਨ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਇਹੋ ਜਿਹੀ ਕਮੇਟੀ ਬਣਾਈ ਜਾਵੇ, ਜੋ ਫਿਰ ਤੋਂ ਫੀਸਾਂ ਨਿਰਧਾਰਤ ਕਰੇ ਅਤੇ ਨਾਲ ਹੀ ਸਰਕਾਰ ਦੀ ਦਖਲ ਅੰਦਾਜ਼ੀ ਵੀ ਜ਼ਰੂਰ ਹੋਵੇ ਤਾਂ ਕਿ ਪ੍ਰਾਇਰਟੀ ਪੰਜਾਬ ਦੇ ਬੱਚਿਆਂ ਨੂੰ ਮਿਲ ਸਕੇ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕੀਤਾ ਕੀ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰਾ ਸਵਾਲ ਇਹੀ ਹੈ ਕਿ ਕੀ ਸਰਕਾਰ ਆਸ਼ਵਾਸਨ ਦੇਵੇਗੀ ਕਿ ਕੋਈ ਅਜਿਹੀ ਕਮੇਟੀ ਬਣਾਈ ਜਾਵੇਗੀ ਜਾਂ ਸਰਕਾਰ ਦੀ ਦਖਲ ਅੰਦਾਜ਼ੀ ਵਾਸਤੇ ਬਕਾਇਦਾ ਕੋਈ ਪਾਲਿਸੀ ਇਹ ਬਣਾਉਣਗੇ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਸਵਾਲ ਕੀਤਾ ਸੀ, ਉਸ ਦਾ ਜਵਾਬ ਤਾਂ ਮੈਂ ਦੇ ਦਿੱਤਾ ਹੈ। ਲੇਕਿਨ ਹੁਣ ਇਨ੍ਹਾਂ ਨੇ ਅਗਲੀ ਗੱਲ ਫੀਸਾਂ ਸਬੰਧੀ ਛੇੜ ਲਈ ਹੈ ਕਿ ਕੋਈ ਕਮੇਟੀ ਬਣੇਗੀ ਜਾਂ ਨਹੀਂ? ਅਸੀਂ ਕਮੇਟੀ ਦੇ ਲਈ ਐਕਟ ਬਣਾ ਰਹੇ ਹਾਂ। ਇਸ ਦੇ ਵਾਸਤੇ ਪ੍ਰੋਵੀਜ਼ਨ ਕੀਤੀ ਜਾ ਰਹੀ ਹੈ। ਥੋੜ੍ਹੀ ਦੇਰ ਬਾਅਦ ਇਹ ਸਦਨ ਵਿਚ ਪੇਸ਼ ਕਰਾਂਗੇ। ਮੇਰੀ ਬੇਨਤੀ ਹੈ ਕਿ ਐਕਟ ਬਣਨ ਤੱਕ ਇਨ੍ਹਾਂ ਨੂੰ ਵੇਟ ਕਰਨੀ ਚਾਹੀਦੀ ਹੈ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਪ੍ਰਾਈਵੇਟ ਆਈ.ਟੀ.ਆਈਜ਼ ਪੰਜਾਬ ਵਿਚ ਖੁੱਲ੍ਹੀਆਂ

ਹਨ, ਉਨ੍ਹਾਂ ਵਿਚ ਜਿਹੜੀਆਂ ਰਿਜ਼ਰਵ ਸ਼੍ਰੇਣੀਆਂ ਲਈ ਸੀਟਾਂ ਰੱਖੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਵੀ ਜਨਰਲ ਕੈਟਾਗਰੀ ਵਿਚ ਹੀ ਭਰ ਲੈਂਦੇ ਹਨ ਅਤੇ ਰਿਜ਼ਰਵ ਕੈਟਾਗਰੀ ਦੇ ਸਟੂਡੈਂਟਸ ਤੋਂ ਵੀ ਪੂਰੀ ਫੀਸ ਲਈ ਜਾਂਦੀ ਹੈ। ਉਸ ਨੂੰ ਇਹ ਕਹਿ ਦਿੱਤਾ ਜਾਂਦਾ ਹੈ ਕਿ ਸਟੂਡੈਂਟ ਨੂੰ ਸੀਟ ਜਨਰਲ ਕੈਟਾਗਰੀ ਵਿਚ ਦਿੱਤੀ ਗਈ ਹੈ। ਮੇਰੀ ਬੇਨਤੀ ਹੈ ਕਿ ਰਿਜ਼ਰਵ ਕੈਟਾਗਰੀ ਦੇ ਬੱਚਿਆਂ ਨੂੰ ਰਿਜ਼ਰਵ ਸੀਟ ਹੀ ਦਿੱਤੀ ਜਾਵੇ ਅਤੇ ਰਿਜ਼ਰਵ ਸੀਟ ਤੇ ਹੀ ਉਸ ਦੀ ਐਡਮਿਸ਼ਨ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ ਇਹ ਵੀ ਯਕੀਨੀ ਬਣਾਇਆ ਜਾਵੇ ਕਿ ਉਸ ਤੋਂ ਰਿਜ਼ਰਵ ਸ਼੍ਰੇਣੀ ਤਹਿਤ ਹੀ ਫੀਸ ਲਈ ਗਈ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਗਰੀਬ ਬੱਚਿਆਂ ਤੋਂ ਤਾਂ ਅਸੀਂ ਫੀਸ ਲੈਂਦੇ ਹੀ ਨਹੀਂ ਹਾਂ। ਉਨ੍ਹਾਂ ਤੋਂ ਇੱਕ ਐਫੀਡੈਵਿਟ ਲੈਂਦੇ ਹਾਂ ਕਿ ਸਾਡੀ ਆਮਦਨ ਇੱਕ ਲੱਖ ਰੁਪਏ ਤੋਂ ਘੱਟ ਹੈ। ਦੂਸਰਾ ਇਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਸੀਟਾਂ ਹੀ ਨਹੀਂ ਮਿਲਦੀਆਂ, ਸੀਟਾਂ ਦੂਜੀਆਂ ਜਨਰਲ ਕੈਟਾਗਰੀ ਨਾਲ ਭਰ ਲਈਆਂ ਜਾਂਦੀਆਂ ਹਨ। ਇਹ ਮੈਨੂੰ ਕਿਸੇ ਵੀ ਆਈ.ਟੀ.ਆਈ ਦਾ ਵਾਤਾਵਰਨ ਦਿਖਾ ਦੇਣ। ਅਸੀਂ ਉਸ ਆਈ.ਟੀ.ਆਈ ਦੀ ਮਾਨਤਾ ਖਤਮ ਕਰਾਂਗੇ। ਮੈਂ ਇਸ ਸਬੰਧੀ ਇਨ੍ਹਾਂ ਦੇ ਨਾਲ ਜਾਣ ਨੂੰ ਵੀ ਤਿਆਰ ਹਾਂ। ਚਾਹੇ ਉਹ ਆਈ.ਟੀ.ਆਈ ਪ੍ਰਾਈਵੇਟ ਹੈ ਜਾਂ ਸਰਕਾਰੀ ਹੈ। ਇਹ ਮੈਨੂੰ ਦਿਖਾ ਦੇਣ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਉਨ੍ਹਾਂ ਦੇ ਖਿਲਾਫ ਕਾਰਵਾਈ ਹੀ ਨਹੀਂ ਬਲਕਿ ਉਨ੍ਹਾਂ ਦੀ ਮਾਨਤਾ ਹੀ ਖਤਮ ਕਰਾਂਗੇ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਨਵਾਂ ਸ਼ਹਿਰ ਜਿਹੜੀ ਆਈ.ਟੀ.ਆਈ ਖੁਲ੍ਹੀ ਹੈ, ਉਥੇ ਰਿਜ਼ਰਵ ਕੈਟਾਗਰੀਆਂ ਦੇ ਬੱਚਿਆਂ ਨੂੰ ਜਨਰਲ ਕੈਟਾਗਰੀ ਵਿਚ ਐਡਮਿਸ਼ਨ ਦਿੱਤੀ ਗਈ ਹੈ। ਉਨ੍ਹਾਂ ਨੂੰ ਰਿਜ਼ਰਵ ਸੀਟਾਂ ਦੇ ਅਗੇਂਸਟ ਰਿਆਇਤ ਮਿਲਣੀ ਚਾਹੀਦੀ ਸੀ ਪਰ ਉਨ੍ਹਾਂ ਨੂੰ ਕੋਈ ਰਿਆਇਤ ਨਹੀਂ ਦਿੱਤੀ ਗਈ। ਉਸ ਤੋਂ ਉਹ ਵਾਂਝੇ ਰਹਿ ਗਏ ਹਨ।

**ਮਾਨਯੋਗ ਸਪੀਕਰ :** ਠੰਡਲ ਸਾਹਿਬ, ਮੈਂ ਸਿੱਧੂ ਸਾਹਿਬ ਨਾਲ ਵੀ ਗੱਲ ਕਰ ਲੈਂਦਾ ਹਾਂ ਅਤੇ ਦੂਸਰੇ ਮੈਂਬਰ ਸਾਹਿਬਾਨ ਨੂੰ ਵੀ ਕਹਿੰਦਾ ਹਾਂ ਕਿ ਜਦੋਂ ਆਪਾਂ ਕੁਐਸਚਨ ਦਿੰਦੇ ਹਾਂ ਤਾਂ ਸਪਲੀਮੈਂਟਰੀ ਦੀ ਵੀ ਤਿਆਰੀ ਤਕਰੀਬਨ ਨਾਲ ਹੀ ਕਰ ਲੈਂਦੇ ਹਾਂ। ਕਿਸੇ ਕਮੇਟੀ ਦੇ ਖਿਲਾਫ ਜਾਂ ਕਾਲਜ ਦੇ ਖ਼ਿਲਾਫ ਜਾਂ ਇੰਸਟੀਚਿਊਟ ਦੇ ਖਿਲਾਫ ਜਦੋਂ ਵੀ ਗੱਲ ਕਰਦੇ ਹਾਂ ਜਾਂ ਉਸ ਦੇ ਖਿਲਾਫ ਜਦ ਆਪਾਂ ਕਿਸੇ ਤਰ੍ਹਾਂ ਦਾ ਇਲਜ਼ਾਮ ਲਗਾਉਂਦੇ ਹਾਂ ਤਾਂ ਉਹ ਕਿਸੇ ਐਫੀਡੈਵਿਟ ਜਾਂ ਹੋਰ ਡਾਕੂਮੈਂਟ ਨਾਲ ਸੁਪੋਰਟਿਡ ਹੋਣਾ ਚਾਹੀਦਾ ਹੈ ਤਾਂ ਕਿ ਉਸ ਦੀ ਪੁਣ-ਛਾਣ ਹੋ ਸਕੇ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਬੜੀ ਜ਼ਿੰਮੇਵਾਰੀ ਨਾਲ ਗੱਲ ਆਖ ਰਿਹਾ ਹਾਂ ਜੀ, ਨਵਾਂ ਸ਼ਹਿਰ ਜਿਹੜੀ ਆਈ.ਟੀ.ਆਈ ਖੁੱਲ੍ਹੀ ਹੈ। ਉਥੇ ਰਿਜ਼ਰਵ ਵਾਲੇ, ਗਰੀਬ ਪਰਿਵਾਰ ਵਾਲੇ ਬੱਚਿਆਂ ਦਾ ਘੱਟ ਫੀਸ ਦਾ ਹੱਕ ਸੀ, ਪਰ ਉਨ੍ਹਾਂ

[ ਸਰਦਾਰ ਸੋਹਣ ਸਿੰਘ ਠੰਡਲ ]

ਨੂੰ ਜਨਰਲ ਬੱਚਿਆਂ ਦੇ ਬਰਾਬਰ ਫੀਸ ਦੇਣੀ ਪਈ ਹੈ।

**ਸ਼੍ਰੀ ਅਨਿਲ ਜੋਸ਼ੀ :** ਸਰ, ਮੈਂ ਵੀ ਇਹ ਕੁਐਸਚਨ ਲਾਇਆ ਸੀ ਪਰ ਮੈਨੂੰ ਪਤਾ ਨਹੀਂ ਹੈ ਕਿ ਉਹ ਲੱਗ ਗਿਆ ਹੈ ਜਾਂ ਨਹੀਂ। ਜੇ ਲੱਗ ਗਿਆ ਤਾਂ ਉਦੋਂ ਵੀ ਗੱਲ ਹੋ ਜਾਵੇਗੀ...

**ਮਾਨਯੋਗ ਸਪੀਕਰ :** ਫਿਰ ਉਡੀਕ ਕਰ ਲਓ। (ਹਾਸਾ)

**ਸ਼੍ਰੀ ਅਨਿਲ ਜੋਸ਼ੀ :** ਠੀਕ ਹੈ ਜੀ।

**ਮਾਨਯੋਗ ਸਪੀਕਰ :** ਨਹੀਂ, ਸਪਲੀਮੈਂਟਰੀ ਕਰ ਲਓ ਹੁਣ। ਸਵਾਲ ਨਹੀਂ ਲਾਵਾਂਗੇ ਫਿਰ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਇਹ ਜਿਹੜੀ ਇਨ੍ਹਾਂ ਨੇ ਐਫੀਡੈਵਿਟ ਦੀ ਗੱਲ ਕੀਤੀ ਹੈ, ਇਸ ਬਾਰੇ ਬੇਨਤੀ ਹੈ ਕਿ ਜਿਹੜਾ ਬੱਚਾ ਦਾਖਲਾ ਲੈਣਾ ਚਾਹੁੰਦਾ ਹੈ, ਉਸ ਨੂੰ ਆਪਣੇ ਦਾਖਲੇ ਦੀ ਪਈ ਹੁੰਦੀ ਹੈ। 10-20 ਹਜ਼ਾਰ ਵਧੇ ਜਾਂ ਘਟੇ, ਇਸ ਨਾਲ ਉਸ ਨੂੰ ਫਰਕ ਨਹੀਂ ਪੈਂਦਾ। ਐਫੀਡੈਵਿਟ ਤਾਂ ਕੋਈ ਨਹੀਂ ਦਿੰਦਾ। ਮੈਂ ਆਪ ਇੱਕ ਪਰੋਫੈਸ਼ਨਲ ਕਾਲਜ ਦੇ ਨਾਲ ਗੱਲ ਕੀਤੀ ਹੈ ਅਤੇ ਉਨ੍ਹਾਂ ਨੇ ਤਿੰਨ ਲੱਖ ਰੁਪਿਆ ਮੰਗਿਆ ਹੈ। ਪੇਰੈਂਟਸ ਨੇ ਮੈਨੂੰ ਕਿਹਾ ਕਿ ਸਾਡੇ ਪੈਸੇ ਘੱਟ ਕਰਾਓ...

**ਮਾਨਯੋਗ ਸਪੀਕਰ :** ਚੌਧਰੀ ਸਾਹਿਬ, ਧਿਆਨ ਨਾਲ ਗੱਲ ਸੁਣੋ।

**ਸ਼੍ਰੀ ਅਨਿਲ ਜੋਸ਼ੀ :** ਮੈਂ ਕਾਲਜ ਦੇ ਐਮ.ਡੀ. ਜਾਂ ਮੈਨੇਜਰ ਨਾਲ ਗੱਲ ਕੀਤੀ। ਮੈਂ ਕਿਹਾ ਕਿ ਤੁਸੀਂ ਸਾਡਾ ਮਾਣ ਹੀ ਕਰ ਦਿਓ ਕਿ ਐਮ.ਐਲ.ਏ ਨੇ ਰਿਕੁਐਸਟ ਕੀਤੀ ਹੈ। ਕੁਝ ਘਟਾ ਲਓ। ਤੁਸੀਂ ਕਿਹੜਾ ਕੋਈ ਰਸੀਦ ਦੇਣੀ ਹੈ। ਆਖਦੇ ਰਸੀਦ ਤਾਂ ਨਹੀਂ ਦੇਣੀ ਔਰ ਕਹਿੰਦੇ ਜਿਹੜੇ ਜੰਮੂ ਤੋਂ ਆਏ ਹਨ, ਇਹ ਉਨ੍ਹਾਂ ਦਾ ਮਾਣ ਹੀ ਹੈ ਕਿ ਤਿੰਨ ਲੱਖ ਰੁਪਏ ਉਨ੍ਹਾਂ ਕਰਕੇ ਕਰ ਦਿੱਤਾ ਹੈ। ਹੋਰ ਕੀ ਕਰੀਏ। ਇਹ, ਸਪੀਕਰ ਸਾਹਿਬ, ਨੁਮਾਇੰਦਿਆਂ ਦਾ ਮਾਣ ਸਤਿਕਾਰ ਹੋ ਰਿਹਾ ਹੈ। ਫਿਰ ਮੈਂ ਉਸ ਨੂੰ ਕਿਹਾ ਕਿ ਮੈਂ ਬਾਦਲ ਸਾਹਿਬ ਨੂੰ ਕਹਿ ਕੇ ਇਨਕੁਆਇਰੀ ਕਰਵਾਵਾਂਗਾ ਜਿਹੜੀ ਇਹ ਤੁਸੀਂ ਲੁੱਟਮਾਰ ਪਾਈ ਹੈ। ਜਦੋਂ ਬੱਚੇ ਕਾਲਜ ਤੋਂ ਬਾਹਰ ਕੋਰਸ ਕਰਕੇ ਚਲੇ ਜਾਂਦੇ ਹਨ, ਉਨ੍ਹਾਂ ਨੂੰ ਨੌਕਰੀ ਮਿਲਦੀ ਨਹੀਂ, ਉਹ ਦੁਕਾਨਾਂ ਅਤੇ ਆੜ੍ਹਤੀਆਂ ਦੇ ਧੱਕੇ ਖਾਂਦੇ ਹਨ ਕਿ ਸਾਨੂੰ ਕੰਪਿਊਟਰ ਤੇ ਹਿਸਾਬ-ਕਿਤਾਬ ਬਣਾਉਣ ਵਾਸਤੇ ਹੀ ਰੱਖ ਲਓ। ਮੈਂ ਜਦ ਕਿਹਾ ਕਿ ਮੈਂ ਤੁਹਾਡੀ ਇਨਕੁਆਇਰੀ ਕਰਵਾਵਾਂਗਾ ਤਾਂ ਫਿਰ ਕਹਿੰਦੇ ਕਿ ਸਾਡੇ ਕੋਲ ਤਾਂ ਸੀਟ ਹੀ ਨਹੀਂ ਹੈ। ਮੈਂ ਉਸ ਨੂੰ ਕਿਹਾ ਕਿ ਤੂੰ ਸੀਟ ਨਾ ਦੇ, ਮੈਂ ਤੇਰੀ ਸਾਰੀ ਗੱਲ ਦੀ ਮੋਬਾਈਲ ਵਿਚ ਰਿਕਾਰਡਿੰਗ ਕਰ ਲਈ ਹੈ ਤੇ ਮੈਂ ਹੁਣ ਤੈਨੂੰ ਦੱਸਾਂਗਾ। ਵੈਸੇ ਤਾਂ ਮੈਂ ਰਿਕਾਰਡਿੰਗ ਕੀਤੀ ਨਹੀਂ ਸੀ ਪਰ ਉਸ ਨੇ 50000/- ਰੁਪਿਆ ਘਟਾ ਕੇ ਬੱਚੇ ਨੂੰ ਐਡਮਿਸ਼ਨ ਦੇ ਦਿੱਤੀ। ਇਹ ਲੁੱਟ-ਖਸੁੱਟ ਅੰਮ੍ਰਿਤਸਰ ਵਿਚ ਹੀ ਨਹੀਂ, ਸਾਰੇ ਪਾਸੇ ਹੈ। ਜਿਵੇਂ ਇੱਥੇ ਰਿਆਤ ਕਾਲਜ ਹੈ

ਜਾਂ ਕੋਈ ਹੋਰ ਹੈ। ਇੱਥੇ ਇੰਨੇ ਕਾਲਜ ਖੁੱਲ੍ਹ ਗਏ ਹਨ ਕਿ ਹਰ ਸਾਲ ਉਹ ਦੂਸਰਾ ਨਵਾਂ ਕਾਲਜ ਪਾ ਲੈਂਦੇ ਹਨ ਔਰ ਸਰਕਾਰੀ ਕਾਲਜ ਘਾਟੇ ਵਿਚ ਜਾ ਰਹੇ ਹਨ। ਅੰਨ੍ਹੀ ਲੁੱਟ ਬੱਚਿਆਂ ਦੀ ਹੋ ਰਹੀ ਹੈ। ਫਿਰ ਬੱਚੇ ਲੁੱਟਮਾਰ ਨਾ ਕਰਨ ਤਾਂ ਕੀ ਕਰਨ। ਉਨ੍ਹਾਂ ਲੱਖਾਂ ਰੁਪਏ ਤਾਂ ਪਹਿਲਾਂ ਹੀ ਦਿੱਤੇ ਹੁੰਦੇ ਹਨ। ਮੇਰਾ ਸੁਆਲ ਹੈ ਕਿ ਜ਼ਿਲ੍ਹੇ ਦੇ 2-3 ਨੁਮਾਇੰਦਿਆਂ ਨੂੰ ਵਿਚ ਪਾ ਕੇ ਐਡਮਿਸ਼ਨਾਂ ਹੋਣ ਤਾਂ ਕਿ ਪੂਰੀ ਟ੍ਰਾਂਸਪੇਰੈਂਸੀ ਹੋਵੇ ਜਾਂ ਫਿਰ ਨੁਮਾਇੰਦਿਆਂ ਰਾਹੀਂ ਐਡਮਿਸ਼ਨ ਹੋਵੇ। ਡੋਨੇਸ਼ਨ ਦੀ 10-20 ਹਜ਼ਾਰ ਰੁਪਿਆ ਕੋਈ ਲਿਮਿਟ ਹੋਵੇ। ਇਹ ਤਾਂ ਗੱਲ 4-5 ਲੱਖ ਰੁਪਏ ਤੱਕ ਹੁਣ ਪਹੁੰਚ ਗਈ ਹੈ। ਕੀ ਮੰਤਰੀ ਸਾਹਿਬ ਇਹ ਐਸ਼ੋਰੈਂਸ ਦਿਵਾਉਣਗੇ ਕਿ ਚੁਣੇ ਹੋਏ ਨੁਮਾਇੰਦਿਆਂ ਦੀ ਨਿਗਰਾਨੀ ਵਿਚ ਇਹ ਕੰਮ ਹੋਵੇਗਾ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਆਪਣੇ ਮਨ ਦੀ ਪੀੜਾ ਵਿਅਕਤ ਕੀਤੀ ਹੈ। ਇਨ੍ਹਾਂ ਦੇ ਗਿਆਂ ਦਾ ਮਾਣ ਘੱਟ ਹੋਇਆ ਜਾਂ ਵੱਧ ਹੋਇਆ, ਮੈਂ ਉਥੇ ਨਹੀਂ ਸੀ। ਮੈਨੂੰ ਨਹੀਂ ਪਤਾ। ਨਹੀਂ ਪਛਾਣ ਵਿਚ ਆਏ ਹੋਣਗੇ। ਕਿਸੇ ਨੇ ਨਹੀਂ ਕਿਹਾ ਹੋਣਾ ਕਿ ਤੁਸੀਂ ਕੁਰਸੀ ਤੇ ਬੈਠ ਜਾਓ ਪਰ ਇਸ ਦਾ ਕੀ ਮਤਲਬ ਕਿ ਉਥੇ ਲੁੱਟ ਪੈ ਗਈ ਹੈ? (ਸ਼ੋਰ) ਮੈਂਬਰ ਸਾਹਿਬ ਗੱਲ ਸੁਣੋ, ਇਹ ਦਬਕੇ ਨਾਲ ਨਹੀਂ ਠੀਕ। ਗੱਲ ਸੁਣੋ। ਇੱਥੇ ਇਹ ਕਹਿ ਦੇਣਾ ਕਿ ਇੰਸਟੀਚਿਊਸ਼ਨ ਨੇ ਲੁੱਟ ਪਾਈ ਹੈ, ਇਹ ਗੱਲ ਵਾਰਾ ਨਹੀਂ ਖਾਂਦੀ। ਮੈਂ ਹੁਣ ਵੀ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਜੇ ਉਸ ਬੰਦੇ ਨੇ 2.5 ਲੱਖ ਰੁਪਏ ਆਮਦਨ ਦਾ ਸਰਟੀਫਿਕੇਟ ਦਿੱਤਾ ਹੈ ਤਾਂ ਇਸ ਕਰਕੇ ਦਿੱਤਾ ਹੈ ਕਿਉਂਕਿ ਉਸ ਨੇ ਉਨ੍ਹਾਂ 10% ਸੀਟਾਂ ਵਿਚੋਂ ਸੀਟ ਲਈ ਹੈ ਜਿਹੜੀਆਂ ਅਸੀਂ ਇਕਨਾਮਿਕਲੀ ਬੈਕਵਰਡਜ਼ ਵਾਸਤੇ ਰਿਜ਼ਰਵ ਕੀਤੀਆਂ ਹਨ। ਇਹ ਸਾਰੀਆਂ ਖਾਲੀ ਹਨ। ਮੈਂ ਇਨ੍ਹਾਂ ਦੀ ਇਸ ਗੱਲ ਨਾਲ ਐਗਰੀ ਹੋ ਸਕਦਾ ਹਾਂ ਕਿ ਕਮੇਟੀ ਬਣਾਉਣੀ ਚਾਹੀਦੀ ਹੈ ਲੇਕਿਨ ਇਹ ਗੱਲ ਤੁਸੀਂ ਮੇਰੇ ਨਾਲ ਬੈਠ ਕੇ ਮੇਰੇ ਦਫ਼ਤਰ ਵਿਚ ਵੀ ਕਰ ਸਕਦੇ ਸੀ। ਸਾਰੇ ਐਮ.ਐਲ.ਏਜ਼ ਸਾਹਿਬਾਨ ਵਿਚੋਂ ਕੋਈ ਵੀ ਮੇਰੇ ਨਾਲ ਬੈਠ ਕੇ ਦਫ਼ਤਰ ਵਿਚ ਆ ਕੇ ਵਿਚਾਰ ਕਰ ਸਕਦਾ ਹੈ। ਇਹ ਨਹੀਂ ਕਿ ਹਾਊਸ ਵਿਚ ਬੈਠ ਕੇ ਰੌਲਾ ਪਾ ਦਿੱਤਾ ਤੇ ਤੁਹਾਡੀ ਗੱਲ ਮੰਨਣੀ ਹੈ। ਜਿਹੜੀ ਗੱਲ ਠੀਕ ਹੈ, ਉਹ ਮੈਂ ਉਸ ਤਰ੍ਹਾਂ ਹੀ ਮੰਨਣ ਲਈ ਤਿਆਰ ਹਾਂ।

**ਮਾਨਯੋਗ ਸਪੀਕਰ :** ਇਹ ਗੱਲ ਮੈਂ ਵੀ ਮਹਿਸੂਸ ਕੀਤੀ ਹੈ, ਸਾਰੇ ਹਾਊਸ ਨੇ ਵੀ ਮਹਿਸੂਸ ਕੀਤੀ ਹੈ ਕਿ ਐਮ.ਐਲ.ਏ ਨੇ ਟੈਲੀਫੂਨ ਕੀਤਾ। ਉਹ ਪਤਾ ਨਹੀਂ ਕੀ ਕੀਤਾ। ਉਸ ਤੋਂ ਪਹਿਲਾਂ ਜਵਾਬ ਮਿਲਿਆ। ਫਿਰ 50,000 ਰੁਪਿਆ ਘਟਿਆ। ਇਹ ਐਮ.ਐਲ.ਏ ਸਾਹਿਬ ਗੱਲ ਕਰ ਰਹੇ ਹਨ। ਹਾਊਸ ਵਿਚ ਇਹ ਗੱਲ ਕਰ ਰਹੇ ਹਨ। ...(ਵਿਘਨ)... ਮੇਰੀ ਗੱਲ ਧਿਆਨ ਨਾਲ ਸੁਣੋ। ਜੇਕਰ ਹਾਊਸ ਵਿਚ ਕੋਈ ਗੱਲ ਆਉਂਦੀ ਹੈ ਤਾਂ ਹਾਊਸ ਵਿਚ ਹੀ ਜਵਾਬ ਦੇਣਾ ਬਣਦਾ ਹੈ ਤਾਂ ਕਿ ਬਾਕੀ ਵੀ ਸਾਰੇ ਸੁਣ ਲੈਣ ਕਿਉਂਕਿ ਉਸ ਗੱਲ ਦੇ ਜਵਾਬ ਬਾਰੇ ਬਾਕੀ ਮੈਂਬਰਾਂ ਨੂੰ ਵੀ ਪਤਾ ਲੱਗੇ। ਦਫ਼ਤਰ ਵਿਚ ਤੁਹਾਡੇ ਨਾਲ ਹੋ ਗਈ, ਉਸ ਬਾਰੇ ਕਿਸੇ ਦੂਸਰੇ ਮੈਂਬਰ ਨੂੰ ਕੀ ਪਤਾ, ਕੀ ਹੋਇਆ ਹੈ। ਜਿਹੜੀ ਗੱਲ ਇੱਥੇ ਹਾਊਸ ਵਿਚ ਆਉਂਦੀ ਹੈ, ਉਹ ਸਾਰਿਆਂ ਦੇ ਨਾਲਿਜ ਵਿਚ ਆਉਂਦੀ ਹੈ। ਜੇਕਰ

[ ਮਾਨਯੋਗ ਸਪੀਕਰ ]

ਹਾਊਸ ਵਿਚ ਗੱਲ ਹੁੰਦੀ ਹੈ ਤਾਂ ਉਸ ਤੇ ਉਸ ਨਜ਼ਰੀਏ ਨਾਲ ਹੀ ਜਵਾਬ ਦੇਣਾ ਚਾਹੀਦਾ ਹੈ। (ਥੰਪਿੰਗ) 3 ਲੱਖ ਰੁਪਏ ਵਿਚੋਂ 50,000/- ਰੁਪਏ ਬਾਅਦ ਵਿਚ ਘਟਾਏ ਗਏ। ਇਹ ਗੱਲ ਤਾਂ ਸੀਰੀਅਸ ਹੈ। ਇਸ ਦਾ ਤੁਸੀਂ ਨੋਟਿਸ ਲਓ।

**ਮੰਤਰੀ :** ਸਪੀਕਰ ਸਾਹਿਬ, ਜੋ ਕਾਨੂੰਨੀ ਕਾਰਵਾਈ ਕਰਨੀ ਬਣਦੀ ਹੈ, ਉਹ ਕਰਾਂਗੇ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ... (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਦਿੱਤਾ ਹੈ ਕਿ 2.5 ਲੱਖ ਰੁਪਏ ਤੱਕ ਦੇ ਇਕਨਾਮੀਕਲੀ ਬੈਕਵਰਡ ਕਲਾਸ ਦੇ ਜਿਹੜੇ ਲੋਕ ਹਨ, ਉਨ੍ਹਾਂ ਵਾਸਤੇ ਅਸੀਂ ਕਨਸੈਸ਼ਨ ਦਿੱਤਾ ਕਿ ਤੁਹਾਡੇ ਲਈ 10% ਸੀਟਾਂ ਪੰਜਾਬ ਵਿਚ ਰਿਜ਼ਰਵ ਹਨ। ਜੇਕਰ ਤੁਹਾਡਾ ਬੱਚਾ ਠੀਕ ਹੈ ਔਰ ਤੁਸੀਂ ਘੱਟ ਆਮਦਨ ਦਾ ਐਫੀਡੇਵਿਟ ਲਿਆ ਕੇ ਦਿੰਦੇ ਹੋ ਤਾਂ ਤੁਹਾਡਾ ਬੱਚਾ ਦਾਖਲ ਕਰਾਂਗੇ। ਇਸ ਵਿਚ ਇੰਸਟੀਚਿਊਸ਼ਨ ਵਾਲਿਆਂ ਨੇ ਕੋਈ ਗਲਤੀ ਨਹੀਂ ਕੀਤੀ।

**ਮਾਨਯੋਗ ਸਪੀਕਰ :** ਇਹ ਗੱਲ ਕੀ ਹੋਈ... (ਵਿਘਨ)... ਇਹ ਮੈਂਬਰ ਸਾਹਿਬ ਨੇ ਤੁਹਾਡੇ ਨੋਟਿਸ ਵਿਚ ਇਹ ਗੱਲ ਲਿਆਂਦੀ ਹੈ। ਆਨਰੇਬਲ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਂਦੀ ਹੈ। ਤੁਸੀਂ ਇਨ੍ਹਾਂ ਮੈਂਬਰ ਸਾਹਿਬ ਦੀ ਗੱਲ ਛੱਡ ਕੇ ਇਕ ਅਦਾਰੇ ਨੂੰ ਪ੍ਰੋਟੈਕਟ ਕਰਨ ਵਾਲੀ ਗੱਲ ਕਰਦੇ ਹੋ, ਤੁਸੀਂ ਮੈਂਬਰ ਸਾਹਿਬ ਦੀ ਗੱਲ ਸੁਣੋ ਤੇ ਉਸ ਪਾਸੇ ਵੱਲ ਤੁਰ ਕੇ ਜਵਾਬ ਦਿਓ।

**ਮੰਤਰੀ :** ਇਸ ਵਿਚ ਸੁਧਾਰ ਕਰਾਂਗੇ। ਉਸ ਨੂੰ ਪ੍ਰੋਟੈਕਟ ਨਹੀਂ ਕਰ ਰਿਹਾ। ਲੇਕਿਨ ਇਹ ਕਹਿਣਾ... ਇਨ੍ਹਾਂ ਨੇ ਇਕ ਹੋਰ ਦੂਜਾ ਸਵਾਲ ਵੀ ਲਾਇਆ ਹੈ ਇਸ ਗੱਲ ਉਤੇ... ।

**ਮਾਨਯੋਗ ਸਪੀਕਰ :** ਉਹ ਤੇ ਹੋ ਗਿਆ। ਹੁਣ ਦੂਸਰੇ ਸਵਾਲ ਦਾ ਮਤਲਬ ਨਹੀਂ ਰਹਿ ਗਿਆ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ, ਹੁਣ ਕਾਫੀ ਸਪਲੀਮੈਂਟਰੀਜ਼ ਇਸ ਇਸ਼ੂ ਤੇ ਹੋ ਗਈਆਂ ਹਨ। ਕਾਫੀ ਗੱਲਾਂ ਹੋ ਗਈਆਂ ਹਨ... (ਵਿਘਨ)... ਚੌਧਰੀ ਸਾਹਿਬ ਕੀ ਕਰਦੇ ਹਨ, ਉਹ ਹੁਣ ਆਪ ਹੀ ਦੱਸਣਗੇ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮਾਮਲਾ ਹੈ। ਚਾਹੀਦਾ ਤਾਂ ਇਹ ਹੈ ਕਿ ਇਹ ਇਸ ਦੀ ਇਨਕੁਆਇਰੀ ਕਰਾਉਣ, ਬਜਾਏ ਇਸ ਦੇ ਕਿ ਇਹ ਉਸ ਨੂੰ ਪ੍ਰੋਟੈਕਟ ਕਰਨ। ਇਹ ਇਕੱਲੇ ਇਕ ਐਮ.ਐਲ.ਏ ਦਾ ਸਵਾਲ ਨਹੀਂ। ਸਾਰੇ ਐਮ.ਐਲ.ਏਜ਼ ਨਾਲ ਇਸ ਤਰ੍ਹਾਂ ਹੁੰਦਾ ਹੈ। ਇਸ ਦੀ ਬਕਾਇਦਾ ਇਨਕੁਆਇਰੀ

ਹੋਣੀ ਚਾਹੀਦੀ ਹੈ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਪਹਿਲਾਂ ਉਸ ਨੇ ਨਾਂਹ ਕਰ ਦਿੱਤੀ। ਜੇਕਰ ਇਹ ਕਹਿੰਦੇ ਹਨ ਕਿ ਇਕਨਾਮੀਕਲੀ ਬੈਕਵਰਡ ਵਾਸਤੇ ਸੀਟ ਸੀ ਤਾਂ ਫਿਰ ਢਾਈ ਲੱਖ ਰੁਪਿਆ ਕਿਉਂ ਲਿਆ? ਉਸ ਕੋਟੇ ਵਿਚੋਂ ਇਸ ਨੂੰ ਸੀਟ ਕਿਵੇਂ ਦਿੱਤੀ ਗਈ? ਮੇਰੇ ਕੋਲ ਟੈਲੀਫੂਨ ਦਾ ਰਿਕਾਰਡ ਵੀ ਹੈ ਜਿਸ ਮਿਤੀ ਨੂੰ ਉਨ੍ਹਾਂ ਨਾਲ ਟੈਲੀਫੂਨ ਤੇ ਗੱਲ ਹੋਈ। ਟੈਲੀਫੂਨ ਡਿਟੇਲ/ਰਿਕਾਰਡ ਕਢਾਇਆ ਜਾ ਸਕਦਾ ਹੈ।

**ਮਾਨਯੋਗ ਸਪੀਕਰ :** ਇਸ ਦੀ ਪੜਤਾਲ ਕਰਾਓ। ਜੋਸ਼ੀ ਜੀ, ਹੁਣ ਬੈਠੋ। ਕਾਫੀ ਗੱਲ ਹੋ ਗਈ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੈਨੂੰ ਵੀ ਇਕ ਸਪਲੀਮੈਂਟਰੀ ਅਲਾਓ ਕਰ ਦਿਓ, ਕਾਫੀ ਸੀਰੀਅਸ ਮਸਲਾ ਹੈ।

**ਮਾਨਯੋਗ ਸਪੀਕਰ :** ਇਸ ਤੇ ਪਹਿਲਾਂ ਹੀ ਕਾਫੀ ਸਪਲੀਮੈਂਟਰੀਜ਼ ਹੋ ਗਈਆਂ ਹਨ।... (ਵਿਘਨ)... ਹਾਂ ਜੀ, ਚੌਧਰੀ ਸਾਹਿਬ, ਕੀ ਕਹਿਣਾ ਚਾਹੁੰਦੇ ਹੋ? (ਸ਼ੋਰ) (ਵਿਘਨ...) ਗੱਲ ਤਾਂ ਸੁਣੋ। ਗੱਲ ਬੜੇ ਵਿਸਥਾਰ ਨਾਲ ਹੋਈ ਹੈ। ਇਸ ਦੇ ਵਿਚ ਤੁਸੀਂ ਹੋਰ ਕੀ ਅੱਗੇ ਵਾਧਾ ਕਰਨਾ ਚਾਹੁੰਦੇ ਹੋ।

(ਕੁਝ ਆਵਾਜ਼ਾਂ: ਅਸੀਂ ਇਨਕੁਆਇਰੀ ਚਾਹੁੰਦੇ ਹਾਂ।)

ਉਹ ਤਾਂ ਮੈਂ ਵੀ ਕਹਿ ਰਿਹਾ ਹਾਂ। ਬੈਠੋ ਜੀ, ਬੈਠੋ, ਸਾਰੇ ਬੈਠੋ। ਗੱਲ ਸੁਣੋ। ਜਵਾਬ ਦੇਣ ਦਿਓ।

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਕਲੀਅਰ ਤਾਂ ਕਰੋ ਕਿ ਮੈਂਬਰ ਸਾਹਿਬ ਕੀ ਪੁੱਛਣਾ ਚਾਹੁੰਦੇ ਹਨ। (ਸ਼ੋਰ) (ਵਿਘਨ)

**ਮੁੱਖ ਮੰਤਰੀ :** ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਸ ਗੱਲ ਦੀ ਕਿਸੇ ਵੱਡੇ ਸੀਨੀਅਰ ਅਫ਼ਸਰ ਕੋਲੋਂ ਪੜਤਾਲ ਕਰਵਾ ਲਵਾਂਗੇ।

---

## ਲਾਡ-ਵਣਜਾਰਾ ਰਜਵਾਹਾ ਢਹਿ ਜਾਣ ਬਾਰੇ

*1079. **ਸਰਦਾਰ ਸੁਰਜੀਤ ਸਿੰਘ ਧੀਮਾਨ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਲਾਡ-ਵਣਜਾਰਾ ਰਜਵਾਹਾ, ਮਾਈਨਰ ਨੰ: 2, ਜ਼ਿਲ੍ਹਾ ਸੰਗਰੂਰ ਢਹਿ ਗਿਆ ਹੈ ਅਤੇ ਇਸ ਵਿਚਲਾ ਪਾਣੀ ਦਾ ਵਹਾਅ ਰੁਕ ਗਿਆ ਹੈ?

[ ਸਰਦਾਰ ਸੁਰਜੀਤ ਸਿੰਘ ਧੀਮਾਨ ]

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਹੋਵੇ ਤਾਂ ਕੀ ਸਰਕਾਰ ਇਸ ਰਜਵਾਹੇ ਨੂੰ ਪਹਿਲਤਾ ਦੇ ਅਧਾਰ ਤੇ ਦੁਬਾਰਾ ਬਣਾਉਣ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ) :** (ੳ) ਹਾਂ ਜੀ, ਲਾਡ ਵਣਜਾਰਾ ਰਜਵਾਹੇ ਦਾ ਮਾਈਨਰ ਨੰ: 2 ਬੁਰਜੀ 1400 ਤੋਂ ਲੈ ਕੇ 6774 ਟੇਲ ਤੱਕ ਢਹਿ ਗਿਆ ਹੈ ਅਤੇ ਬੁਰਜੀ 0 ਤੋਂ 1400 ਤੱਕ ਇਸ ਦਾ ਅੰਦਰਲਾ ਪਲੱਸਤਰ ਦੁਬਾਰਾ ਹੋਣ ਵਾਲਾ ਹੈ। ਇਸ ਸਮੇਂ ਇਸ ਮਾਈਨਰ ਵਿਚ ਬੁਰਜੀ 0 ਤੋਂ ਮੋਘਾ ਬੁਰਜੀ 3415 ਤੱਕ ਪਾਣੀ ਚੱਲ ਰਿਹਾ ਹੈ।

(ਅ) ਇਸ ਮਾਈਨਰ ਬੁਰਜੀ 1400 ਤੋਂ 6774 ਟੇਲ ਤੱਕ ਦੁਬਾਰਾ ਬਣਾਉਣ ਅਤੇ ਬੁਰਜੀ 0 ਤੋਂ 1400 ਤੱਕ ਇਸ ਵਿਚ ਦੁਬਾਰਾ ਪਲੱਸਤਰ ਕਰਨ ਲਈ ਸਰਕਾਰ ਵੱਲੋਂ 22.68 ਲੱਖ ਰੁਪਏ ਦੀ ਤਜਵੀਜ਼ ਦੀ ਮਨਜ਼ੂਰੀ ਦੇ ਦਿੱਤੀ ਗਈ ਹੈ। ਵਿੱਤ ਵਿਭਾਗ ਵੱਲੋਂ ਫੰਡ ਜਾਰੀ ਹੋਣ ਤੇ ਇਹ ਕੰਮ ਛੇ ਮਹੀਨੇ ਵਿਚ ਕਰਵਾ ਦੇਣ ਦੀ ਤਜਵੀਜ਼ ਹੈ।

**ਸਰਦਾਰ ਸੁਰਜੀਤ ਸਿੰਘ ਧੀਮਾਨ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਟੇਲਾਂ ਕਿੰਨੇ ਚਿਰ ਤੋਂ ਢਹੀਆਂ ਹੋਈਆਂ ਹਨ ਅਤੇ ਇਨ੍ਹਾਂ ਵਿਚ ਪਾਣੀ ਬੰਦ ਹੋਇਆਂ ਨੂੰ ਕਿੰਨਾ ਚਿਰ ਹੋਇਆ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਵੇਲੇ ਇਹ ਤਾਂ ਦੱਸ ਨਹੀਂ ਸਕਦਾ ਕਿਉਂਜੋ ਇਹ ਮਹਿਕਮਾ ਮੇਰੇ ਕੋਲ ਨਹੀਂ ਹੈ ਪਰ ਮੈਂ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਨੂੰ 6 ਮਹੀਨੇ ਦੇ ਅੰਦਰ-ਅੰਦਰ ਪੂਰੀ ਤਰ੍ਹਾਂ ਚਾਲੂ ਕਰ ਦਿੱਤਾ ਜਾਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਪੁੱਛਣਾ ਚਾਹੁੰਦਾ ਹਾਂ, ਇਸ ਬਾਰੇ ਮੁੱਖ ਮੰਤਰੀ ਸਾਹਿਬ ਨੇ ਪਹਿਲਾਂ ਵਿਸ਼ਵਾਸ ਦਿਵਾਇਆ ਸੀ ਕਿ ਸੈਸ਼ਨ ਤੋਂ ਬਾਅਦ ਮੈਂ ਤੁਰੰਤ ਐਸ਼ਿਓਰ ਕਰਾਂਗਾ ਕਿ ਪਿੰਡਾਂ ਵਿਚ ਟੇਲਾਂ ਤੇ ਪਾਣੀ ਪਹੁੰਚ ਰਿਹਾ ਹੈ ਜਾਂ ਨਹੀਂ। ਜਦੋਂ ਮੈਂ ਇਹ ਗੱਲ ਉਠਾਈ ਸੀ ਤਾਂ ਮੁੱਖ ਮੰਤਰੀ ਸਾਹਿਬ ਨੇ ਵਿਸ਼ਵਾਸ ਦਿਵਾਇਆ ਸੀ ਕਿ ਉਹ ਅਫਸਰਾਂ ਦੀ ਡਿਊਟੀ ਲਗਾਉਣਗੇ ਤੇ ਉਹ ਮੌਕੇ ਤੇ ਜਾ ਕੇ ਸਰਪੰਚ ਕੋਲੋਂ ਲਿਖ ਕੇ ਲੈਣਗੇ ਕਿ ਟੇਲਾਂ ਤੇ ਪਾਣੀ ਪਹੁੰਚ ਰਿਹਾ ਹੈ ਜਾਂ ਨਹੀਂ। ਮੈਂ ਆਪਣੇ ਹਲਕੇ ਵਿਚ ਇਕ ਪਿੰਡ ਦੀ ਸਾਰੀ ਪੰਚਾਇਤ ਤੋਂ ਲਿਖਵਾ ਕੇ ਇਸ ਹਾਊਸ ਦੀ ਟੇਬਲ ਤੇ ਰੱਖਿਆ ਸੀ। ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਬੋਹਰ ਅਤੇ ਬਲੂਆਣਾ ਹਲਕਿਆਂ ਵਿਚ ਟੇਲਾਂ ਤੇ ਪਾਣੀ ਪਹੁੰਚ ਰਿਹਾ ਹੈ ਜਾਂ ਨਹੀਂ? ਕੀ ਇਹ ਇਸ ਗੱਲ ਦੀ ਕੋਈ ਤਹਿਕੀਕਾਤ ਕਰਾਉਣਗੇ? ਮੈਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ।

ਮਾਨਯੋਗ ਸਪੀਕਰ : ਇਰੀਗੇਸ਼ਨ ਮਨਿਸਟਰ ਇਥੇ ਨਹੀਂ ਹਨ।

ਸ਼੍ਰੀ ਸੁਨੀਲ ਕੁਮਾਰ ਜਾਖੜ : ਇਹ ਆਸ਼ਵਾਸਨ ਖੁਦ ਮੁੱਖ ਮੰਤਰੀ ਜੀ ਨੇ ਦਿੱਤਾ ਸੀ।

ਮੁੱਖ ਮੰਤਰੀ : ਮੇਰੀ ਅਰਜ਼ ਹੈ ਕਿ ਇਸ ਵਾਰੀ ਕੁਝ ਖਾਸ ਮੁਸ਼ਕਲਾਤਾਂ ਹੋ ਗਈਆਂ ਹਨ ਅਤੇ ਡੈਮਾਂ ਵਿਚ ਪਾਣੀ 50% ਘਟ ਗਿਆ ਹੈ। ਫਿਰ ਵੀ ਜੇਕਰ ਆਨਰੇਬਲ ਮੈਂਬਰ ਸਾਹਿਬ ਚਾਹੁੰਦੇ ਹਨ ਕਿ ਇਨਕੁਆਇਰੀ ਕਰਵਾਈ ਜਾਵੇ ਤਾਂ ਇਸ ਦੀ ਇਨਕੁਆਇਰੀ ਕਰਵਾ ਲਵਾਂਗੇ ਅਤੇ ਜੋ ਰਿਪੋਰਟ ਹੋਵੇਗੀ, ਉਹ ਤੁਹਾਡੇ ਅੱਗੇ ਪਹੁੰਚ ਜਾਵੇਗੀ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਰਿਪੋਰਟ ਨੂੰ ਮੈਂ ਕੀ ਕਰਨਾ ਹੈ। ਸਾਡੇ ਹਲਕੇ ਦਾ ਇਹ ਅਹਿਮ ਮਸਲਾ ਹੈ। ਉਥੇ ਤਿੰਨ-ਤਿੰਨ ਵਾਰੀਆਂ ਮਿਸ ਹੋ ਚੁੱਕੀਆਂ ਹਨ। ਟੇਲਾਂ ਤੇ ਪਾਣੀ ਨਹੀਂ ਪਹੁੰਚਦਾ। ਉਥੇ ਤਾਂ ਪੀਣ ਵਾਲਾ ਪਾਣੀ ਵੀ ਨਹੀਂ ਮਿਲ ਰਿਹਾ। ਪਾਣੀ ਤਾਂ ਪਹਿਲਾਂ ਵੀ ਡੈਮਾਂ ਵਿਚ ਘਟਦਾ ਰਿਹਾ ਹੈ ਪਰ ਹੁਣ ਤਾਂ ਡਿਸਟਰੀਬਿਊਸ਼ਨ ਸਿਸਟਮ ਵੀ ਕੁਲੈਪਸ ਹੋ ਗਿਆ ਹੈ। ਮਗਰਲੇ ਲੋਕਾਂ ਨੇ ਹੇਠਾਂ ਮੋਘੇ ਲਾਏ ਹੋਏ ਹਨ। ਸਪੀਕਰ ਸਾਹਿਬ, ਮੈਂ ਇਹ ਗੱਲ ਤੁਹਾਡੇ ਜ਼ਰੀਏ ਆਨਰੇਬਲ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿਉਂਜੋ ਮੁੱਖ ਮੰਤਰੀ ਸਾਹਿਬ ਖੁਦ ਵੱਡੇ ਜ਼ਿਮੀਂਦਾਰ ਪਰਿਵਾਰ ਨਾਲ ਸਬੰਧਿਤ ਹਨ ਅਤੇ ਜਿੰਨੀ ਐਗਰੀਕਲਚਰ ਵਿਚ ਇਨ੍ਹਾਂ ਨੂੰ ਨਾਲੇਜ ਹੈ, ਕਿਸੇ ਹੋਰ ਨੂੰ ਨਹੀਂ ਹੋਣੀ। ਇਹ ਮੋਘਿਆਂ ਨੂੰ ਸਹੀ ਕਰਵਾਉਣ ਤਾਂ ਜੋ ਟੇਲਾਂ ਤੇ ਬੈਠੇ ਲੋਕਾਂ ਨੂੰ ਪਾਣੀ ਪਹੁੰਚ ਸਕੇ। ਮੈਂ ਰਿਪੋਰਟ ਨੂੰ ਦੇਖ ਕੇ ਕੀ ਕਰਨਾ ਹੈ, ਮੈਂ ਤਾਂ ਆਪ ਭੁਗਤ ਰਿਹਾ ਹਾਂ। ਅਸੀਂ ਤਾਂ ਟੇਲਾਂ ਤੇ ਬੈਠੇ ਹਾਂ। ਸਾਡੇ ਤੋਂ ਬਾਅਦ ਤਾਂ ਪਾਣੀ ਪਾਕਿਸਤਾਨ ਨੂੰ ਹੀ ਜਾਵੇਗਾ, ਹੋਰ ਕਿਧਰੇ ਨਹੀਂ ਜਾਂਦਾ। ਇਹ ਐਸ਼ਿਓਰ ਕਰਨ ਕਿ distribution of water is there whatever the dam level is. ਮੇਰੀ ਬੇਨਤੀ ਹੈ। ਮੈਂ, ਸਪੀਕਰ ਸਾਹਿਬ, ਗੁਸਤਾਖੀ ਕਰ ਰਿਹਾ ਹਾਂ। ਮੈਂ ਟੇਲ ਤੇ ਬੈਠਾ ਹਾਂ। ਸਾਨੂੰ ਇਕ ਐਡਵਾਂਟੇਜ ਹੈ ਕਿ ਸਾਨੂੰ ਭਾਖੜੇ ਤੋਂ ਵੀ ਪਾਣੀ ਮਿਲਦਾ ਹੈ ਅਤੇ ਸਤਲੁਜ ਤੋਂ ਵੀ ਮਿਲ ਜਾਂਦਾ ਹੈ। This is not for scoring political point or a debate for the gallery. It is a serious matter.

ਮੁੱਖ ਮੰਤਰੀ : ਮੈਂ ਅਰਜ਼ ਕਰ ਦਿੰਦਾ ਹਾਂ ਕਿ ਮੈਂ ਕੱਲ੍ਹ ਹੀ ਟਾਈਮ ਮੁਕੱਰਰ ਕਰ ਦਿੰਦਾ ਹਾਂ। ਚੌਧਰੀ ਸਾਹਿਬ ਵੀ ਤਸ਼ਰੀਫ ਲੈ ਆਉਣ ਅਤੇ ਇਰੀਗੇਸ਼ਨ ਦੇ ਅਫਸਰਾਂ ਨੂੰ ਵੀ ਬੁਲਾ ਲਵਾਂਗੇ। ਆਪਾਂ ਬੈਠ ਕੇ ਇਸ ਦਾ ਕੋਈ ਹੱਲ ਕੱਢ ਲਵਾਂਗੇ। ਇਹ ਹੀ ਹੋ ਸਕਦਾ ਹੈ ਜੀ।

ਸ਼੍ਰੀ ਸੁਨੀਲ ਕੁਮਾਰ ਜਾਖੜ : ਧੰਨਵਾਦ ਜੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1031**

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਰ, ਇਸ ਦਾ ਅੱਗੇ ਵੀ ਕੋਈ ਸਮਾਂ ਦੇ ਦਿਓ ਜੀ।

ਮਾਨਯੋਗ ਸਪੀਕਰ : ਉਦੋਂ ਹੀ ਸਮਾਂ ਦੇ ਦਿੰਦੇ ਹਾਂ ਜਦੋਂ ਐਕਸਟੈਂਸ਼ਨ ਦਿੱਤੀ ਜਾਂਦੀ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1021

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋ ਸਕਿਆ।)

---

## ਸਿੱਖਿਆ ਸੰਸਥਾਵਾਂ ਵਿਚ ਆਰਥਿਕ ਤੌਰ ਤੇ ਪਛੜੇ ਵਰਗ ਨਾਲ ਸਬੰਧਿਤ ਵਿਦਿਆਰਥੀਆਂ ਲਈ ਸੀਟਾਂ ਦਾ ਰਾਖਵਾਂਕਰਨ

*1052. ਸਰਦਾਰ ਬਲਬੀਰ ਸਿੰਘ ਸਿੱਧੂ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਨਿੱਜੀ ਪ੍ਰਬੰਧ ਅਧੀਨ ਅਤੇ ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿਚ ਵੱਖ-ਵੱਖ ਕਲਾਸਾਂ ਲਈ ਰਾਜ ਦੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਨਾਲ ਸਬੰਧਿਤ ਵਿਦਿਆਰਥੀਆਂ ਲਈ ਰਾਖਵੀਆਂ ਸੀਟਾਂ ਸਬੰਧੀ ਸਰਕਾਰ ਦੀ ਨੀਤੀ ਕੀ ਹੈ?

(ਅ) ਜੇਕਰ ਰਾਜ ਵਿਚ ਅਜਿਹੀ ਕੋਈ ਨੀਤੀ ਨਹੀਂ ਹੈ ਤਾਂ ਕੀ ਨੇੜਲੇ ਭਵਿੱਖ ਵਿਚ ਸਰਕਾਰ ਅਜਿਹੀ ਨੀਤੀ ਬਣਾਏਗੀ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

ਡਾਕਟਰ ਉਪਿੰਦਰਜੀਤ ਕੌਰ : (ੳ) ਨਹੀਂ, ਸ਼੍ਰੀਮਾਨ ਜੀ।

(ਅ) ਨਹੀਂ, ਸ਼੍ਰੀਮਾਨ ਜੀ।

---

**For Starred Question No. 1031 and reply thereto, please see Appendix to this Debates.

ਸਰਦਾਰ ਬਲਬੀਰ ਸਿੰਘ ਸਿੱਧੂ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੁਹਾਲੀ ਸ਼ਹਿਰ ਦੀ ਇਹ ਬੜੀ ਪ੍ਰਾਈਮ ਲੈਂਡ ਹੈ ਅਤੇ ਸਕੂਲਾਂ ਨੂੰ ਬੜੇ ਰੀਜ਼ਨੇਬਲ ਰੇਟਸ ਤੇ ਅਲਾਟ ਕੀਤੀ ਜਾਂਦੀ ਹੈ ਪਰ ਜਦੋਂ ਬੱਚੇ, ਭਾਵੇਂ ਉਹ ਇੰਟੈਲੀਜੈਂਟ ਵੀ ਹਨ, ਉਥੇ ਐਡਮਿਸ਼ਨ ਲੈਣ ਲਈ ਜਾਂਦੇ ਹਨ ਤਾਂ ਉਹ ਉਨ੍ਹਾਂ ਨੂੰ ਜਵਾਬ ਦੇ ਦਿੰਦੇ ਹਨ। ਸਰਕਾਰੀ ਸਕੂਲਾਂ ਵਿਚ ਤਾਂ ਕੋਈ ਪ੍ਰਾਬਲਮ ਨਹੀਂ ਪਰ ਪ੍ਰਾਈਵੇਟ ਸਕੂਲਾਂ ਵਿਚ ਜ਼ਰੂਰ ਕੋਟਾ ਫਿਕਸ ਕਰਨਾ ਚਾਹੀਦਾ ਹੈ।

ਮੰਤਰੀ : ਸਪੀਕਰ ਸਾਹਿਬ, ਪ੍ਰਾਪਤ ਸੂਚਨਾ ਅਨੁਸਾਰ ਜਿਹੜਾ ਵੀ ਵਿਦਿਆਰਥੀ ਸਕੂਲ ਵਿਚ ਦਾਖਲਾ ਲੈਣਾ ਚਾਹੁੰਦਾ ਹੈ, ਉਸਨੂੰ ਦਾਖਲਾ ਮਿਲ ਜਾਂਦਾ ਹੈ। ਕੇਵਲ ਪ੍ਰੋਫੈਸ਼ਨਲ ਕੋਰਸਿਜ਼ ਹਨ ਜਿੱਥੇ ਪਛੜੀਆਂ ਸ਼੍ਰੇਣੀਆਂ ਲਈ 5% ਰਿਜ਼ਰਵੇਸ਼ਨ ਲਾਗੂ ਹੈ ਜਿਵੇਂ ਬੀ.ਐਡ, ਲਾਅ, ਐਮ.ਬੀ.ਏ ਆਦਿ। ਜਨਰਲ ਕਲਾਸਿਜ਼ ਵਿਚ ਸਕੂਲਾਂ ਅਤੇ ਕਾਲਜਾਂ ਵਿਚ ਕੋਈ ਰਿਜ਼ਰਵੇਸ਼ਨ ਨਹੀਂ ਹੈ।

---

## ਜ਼ਿਲ੍ਹਾ ਅੰਮ੍ਰਿਤਸਰ ਵਿਚ ਵਿਧਵਾ/ਬੁਢਾਪਾ ਪੈਨਸ਼ਨਾਂ ਦੀ ਵੰਡ

*1015. ਸ਼੍ਰੀ ਅਨਿਲ ਜੋਸ਼ੀ : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਅੰਮ੍ਰਿਤਸਰ ਵਿਚ ਵਿਧਵਾ ਪੈਨਸ਼ਨ ਤੇ ਬੁਢਾਪਾ ਪੈਨਸ਼ਨ ਲਈ ਬਲਾਕਵਾਰ ਕਿੰਨੇ-ਕਿੰਨੇ ਚੈੱਕ ਵੰਡੇ ਗਏ ਹਨ;

(ਅ) ਪਿਛਲੇ ਪੰਜ ਸਾਲਾਂ ਤੋਂ ਹੁਣ ਤੱਕ ਕਿੰਨੇ ਕੇਸ ਇਨ੍ਹਾਂ ਉਕਤ ਸਕੀਮਾਂ ਦੇ ਪੈਂਡਿੰਗ ਪਏ ਹਨ ਅਤੇ ਉਸ ਦੇ ਕੀ ਕਾਰਨ ਹਨ?

ਸ਼੍ਰੀ ਸਵਰਨਾ ਰਾਮ : (ੳ) ਕ੍ਰਿਪਾ ਕਰਕੇ ਲੋੜੀਂਦੀ ਸੂਚਨਾ ਅਨੁਲੱਗ-"ੳ" ਅਨੁਸਾਰ ਵੇਖੀ ਜਾਵੇ ਜੀ।

(ਅ) ਕ੍ਰਿਪਾ ਕਰਕੇ ਲੋੜੀਂਦੀ ਸੂਚਨਾ ਅਨੁਲੱਗ- "ਅ" ਅਨੁਸਾਰ ਵੇਖੀ ਜਾਵੇ ਜੀ।

[ ਸਮਾਜਿਕ ਸੁਰੱਖਿਆ ਮੰਤਰੀ ]

ਅਨੁਲੱਗ-'ੳ'

ਸਾਲ 2008-09 ਦੌਰਾਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਵਿਧਵਾ ਪੈਨਸ਼ਨ ਅਤੇ ਬੁਢਾਪਾ ਪੈਨਸ਼ਨ ਸਕੀਮਾਂ ਅਧੀਨ ਬਲਾਕਵਾਰ ਜਾਰੀ ਕੀਤੀ ਰਾਸ਼ੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਬਲਾਕ ਦਾ ਨਾਂ | ਵਿਧਵਾ ਪੈਨਸ਼ਨ ਸਕੀਮ ਅਧੀਨ ਰਿਲੀਜ਼ ਕੀਤੀ ਗਈ ਰਾਸ਼ੀ | ਬੁਢਾਪਾ ਪੈਨਸ਼ਨ ਸਕੀਮ ਅਧੀਨ ਰਿਲੀਜ਼ ਕੀਤੀ ਗਈ ਰਾਸ਼ੀ |
|---|---|---|---|
| 1. | ਅਜਨਾਲਾ | 31,62,000 | 2,46,57,000 |
| 2. | ਵੇਰਕਾ | 36,15,000 | 2,54,49,000 |
| 3. | ਮਜੀਠਾ | 25,77,000 | 2,95,59,000 |
| 4. | ਰਈਆ | 39,21,000 | 2,54,46,000 |
| 5. | ਚੋਗਾਵਾਂ | 47,49,000 | 3,38,74,000 |
| 6. | ਹਰਸ਼ਾਛੀਨਾ | 22,56,000 | 2,25,24,000 |
| 7. | ਤਰਸਿੱਕਾ | 34,83,000 | 2,25,75,000 |
| 8. | ਜੰਡਿਆਲਾ ਗੁਰੂ | 26,70,000 | 2,60,55,000 |
| | ਕੁੱਲ ਜੋੜ | 2,64,33,000 | 21,01,39,000 |

## ਅਨੁਲੱਗ-'ਅ'

ਜ਼ਿਲ੍ਹਾ ਅੰਮ੍ਰਿਤਸਰ ਵਿਚ ਬਲਾਕਵਾਰ ਪੈਂਡਿੰਗ ਪਈਆਂ ਅਰਜ਼ੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਸਮਾਂ | ਵਿਧਵਾ ਪੈਨਸ਼ਨ ਸਕੀਮ ਅਧੀਨ ਪੈਂਡਿੰਗ ਅਰਜ਼ੀਆਂ | ਬੁਢਾਪਾ ਪੈਨਸ਼ਨ ਸਕੀਮ ਅਧੀਨ ਪੈਂਡਿੰਗ ਅਰਜ਼ੀਆਂ |
|---|---|---|---|
| 1. | 2004-05 | 295 | 2000 |
| 2. | 2005-06 | 2033 | 12785 |
| 3. | 2006-07 | 1342 | 9434 |
| 4. | 2007-08 | 2469 | 13600 |
| 5. | 2008-09 | 1481 | 9233 |
| 6. | ਮਿਤੀ 1.4.2009 ਤੋਂ 31.5.2009 ਤੱਕ | 1256 | 6823 |

*ਨੋਟ:*- ਪਿਛਲੇ ਸਾਲ ਦੀਆਂ ਪੈਂਡਿੰਗ ਅਰਜ਼ੀਆਂ ਅਗਲੇ ਸਾਲ ਵਿਚ ਸ਼ਾਮਿਲ ਕਰ ਲਈਆਂ ਜਾਂਦੀਆਂ ਹਨ। ਇਸ ਸਮੇਂ ਪਿਛਲੇ 4 ਸਾਲਾਂ ਦੀ ਕੋਈ ਵੀ ਅਰਜ਼ੀ ਪੈਂਡਿੰਗ ਨਹੀਂ ਹੈ। ਸਾਲ 2008-09 ਨਾਲ ਸਬੰਧਿਤ ਪੈਂਡਿੰਗ ਅਤੇ ਹੁਣ ਤੱਕ ਪ੍ਰਾਪਤ ਹੋਈਆਂ ਅਰਜ਼ੀਆਂ ਵਿਚੋਂ ਵਿਧਵਾ ਪੈਨਸ਼ਨ ਸਕੀਮ ਦੀਆਂ 1256 ਅਤੇ ਬੁਢਾਪਾ ਪੈਨਸ਼ਨ ਸਕੀਮ ਦੀਆਂ 6823 ਅਰਜ਼ੀਆਂ ਅਧੂਰੀਆਂ ਹਨ ਅਤੇ ਲੋਕ ਸਭਾ ਚੋਣਾਂ ਦੌਰਾਨ ਚੋਣ ਜ਼ਾਬਤਾ ਲੱਗਣ ਕਾਰਣ ਪੈਂਡਿੰਗ ਹਨ ਜਿਨ੍ਹਾਂ ਸਬੰਧੀ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ।

ਸ਼੍ਰੀ ਅਨਿਲ ਜੋਸ਼ੀ : ਸਪੀਕਰ ਸਾਹਿਬ, ਇਕ ਤਾਂ ਜਿਹੜਾ ਵੇਰਵਾ ਆਇਆ ਹੈ, ਉਸਦੇ ਵਿਚ ਅੰਮ੍ਰਿਤਸਰ ਦਾ ਕੋਈ ਵੇਰਵਾ ਨਹੀਂ ਕਿਉਂਕਿ ਮੈਂ ਹਲਕਾ-ਵਾਈਜ਼ ਇਨਫਰਮੇਸ਼ਨ ਮੰਗੀ ਸੀ ਪਰ ਇਸ ਦੀ ਬਜਾਏ ਬਲਾਕ-ਵਾਈਜ਼ ਦੱਸੀ ਹੈ। ਫਿਰ ਵੀ ਅੰਮ੍ਰਿਤਸਰ ਦਾ ਵੇਰਵਾ ਦੇਣਾ ਚਾਹੀਦਾ ਸੀ ਕਿ ਉਥੇ ਕਿੰਨੀਆਂ ਅਰਜ਼ੀਆਂ ਪੈਂਡਿੰਗ ਹਨ। 1256 ਵਿਧਵਾ ਪੈਨਸ਼ਨ ਦੀਆਂ ਅਤੇ 6823 ਬੁਢਾਪਾ ਪੈਨਸ਼ਨ ਦੀਆਂ ਅਰਜ਼ੀਆਂ ਪੈਂਡਿੰਗ ਹਨ। ਇਕ ਤਾਂ ਇਹ ਦੱਸਣ ਕਿ ਕਿੰਨੀ ਦੇਰ ਵਿਚ ਇਹ ਪੈਨਸ਼ਨਾਂ ਲੱਗ ਜਾਣਗੀਆਂ ਕਿਉਂਕਿ ਬਜ਼ੁਰਗ ਖਹਿੜੇ ਪੈ ਜਾਂਦੇ ਹਨ ਅਤੇ ਰੋਜ਼ ਆ ਜਾਂਦੇ ਹਨ। ਉਨ੍ਹਾਂ ਨੂੰ ਦਫਤਰਾਂ ਵਿਚ ਧੱਕੇ ਖਾਣੇ ਪੈਂਦੇ ਹਨ। ਇਕ ਤਾਂ ਇਹ ਦੱਸਣ ਕਿ ਕਦੋਂ ਤੱਕ ਇਹ ਪੈਨਸ਼ਨਾਂ ਲੱਗ

[ ਸ਼੍ਰੀ ਅਨਿਲ ਜੋਸ਼ੀ ]

ਜਾਣਗੀਆਂ? ਦੂਸਰਾ, ਸਪੀਕਰ ਸਾਹਿਬ, ਕਈ ਕਾਪੀਆਂ ਲਈ ਫਿਰਦੇ ਹਨ ਅਤੇ ਉਹ ਕਹਿੰਦੇ ਹਨ ਕਿ ਸਾਡੀ ਪੈਨਸ਼ਨ ਲੱਗੀ ਹੋਈ ਹੈ ਅਤੇ ਖਾਤੇ ਵੀ ਖੁਲ੍ਹਵਾਏ ਹੋਏ ਹਨ ਪਰ ਉਨ੍ਹਾਂ ਦੀ ਪੈਨਸ਼ਨ ਨਹੀਂ ਆਈ। ਇਹ ਜਿਹੜੇ ਕੇਸ ਹਨ, ਇਹ ਕਿੰਨੀ ਦੇਰ ਵਿਚ ਨਿਪਟਾਉਣਗੇ? ਦੂਸਰੀ ਗੱਲ ਇਹ ਹੈ ਕਿ ਕੀ ਇਹ ਇਸ ਮਾਮਲੇ ਵਿਚ ਲੋਕਾਂ ਦੇ ਨੁਮਾਇੰਦਿਆਂ ਨੂੰ ਸ਼ਾਮਲ ਕਰਨਗੇ ਤਾਂ ਕਿ ਅਫਸਰਾਂ ਨਾਲ ਬੈਠ ਕੇ ਸਾਰਾ ਕੁਝ ਹੱਲ ਕਰ ਲੈਣ। ਕੀ ਇਹ ਪ੍ਰੋਵੀਜ਼ਨ ਕਰਨਗੇ? ਇਸ ਬਾਰੇ ਜਵਾਬ ਦਿੱਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀਆਂ ਪੈਂਡਿੰਗ ਐਪਲੀਕੇਸ਼ਨਜ਼ ਹਨ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਅਸੈਂਬਲੀ ਸੀਟਾਂ ਦੀ ਚੋਣ ਹੋ ਰਹੀ ਹੈ। ਉਸ ਤੋਂ ਤੁਰੰਤ ਬਾਅਦ ਇਨ੍ਹਾਂ ਦਾ ਨਿਪਟਾਰਾ ਕਰ ਦਿੱਤਾ ਜਾਵੇਗਾ। ਦੂਸਰੀ ਗੱਲ ਇਹ ਹੈ ਕਿ ਅੰਮ੍ਰਿਤਸਰ ਦਾ ਜ਼ਿਕਰ ਨਹੀਂ ਕੀਤਾ ਗਿਆ। ਮੈਂ ਇਸ ਵਾਸਤੇ ਮਹਿਕਮੇ ਤੋਂ ਜਾਣਕਾਰੀ ਲੈ ਕੇ ਮਾਨਯੋਗ ਮੈਂਬਰ ਸਾਹਿਬ ਨੂੰ ਭੇਜ ਦਿਆਂਗਾ। ਤੀਸਰੀ ਗੱਲ ਇਹ ਕਹੀ ਹੈ ਕਿ ਸਾਡੀਆਂ ਕਮੇਟੀਆਂ ਬਣਾਈਆਂ ਜਾਣ ਔਰ ਮੈਂਬਰ ਸ਼ਾਮਲ ਕੀਤੇ ਜਾਣ ਤਾਂ ਕਿ ਉਨ੍ਹਾਂ ਦੀ ਇੰਪਲੀਮੈਨਟੇਸ਼ਨ ਕੀਤੀ ਜਾ ਸਕੇ। ਮੈਨੂੰ ਕੋਈ ਇਤਰਾਜ਼ ਨਹੀਂ ਹੈ। ਮੈਂ ਇਹ ਕਮੇਟੀਆਂ ਬਣਾਉਣ ਨੂੰ ਤਿਆਰ ਹਾਂ ਔਰ ਮਹਿਕਮੇ ਦੀ ਸਲਾਹ ਕਰਕੇ ਕਿਨ੍ਹਾਂ-ਕਿਨ੍ਹਾਂ ਨੂੰ ਕਮੇਟੀਆਂ ਵਿਚ ਪਾਉਣਾ ਹੈ, ਐਮ.ਐਲ.ਏਜ਼ ਵੀ ਸ਼ਾਮਲ ਕਰਾਂਗੇ, ਇਹ ਬਣਾ ਦਿੱਤੀਆਂ ਜਾਣਗੀਆਂ। ਇਸ ਦੀ ਮੈਂ ਐਸ਼ਿਓਰੈਂਸ ਦਿੰਦਾ ਹਾਂ।

**ਮਾਨਯੋਗ ਸਪੀਕਰ :** ਕੀ ਤੁਸੀਂ ਕਮੇਟੀਆਂ ਦੀ ਗੱਲ ਕੀਤੀ ਹੈ?

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਤਾਂ ਨੁਮਾਇੰਦੇ ਸ਼ਾਮਲ ਕਰਨ ਦੀ ਗੱਲ ਕੀਤੀ ਹੈ ਤਾਂ ਕਿ ਪੈਂਡਿੰਗ ਅਰਜ਼ੀਆਂ ਦਾ ਨਿਪਟਾਰਾ ਕੀਤਾ ਜਾ ਸਕੇ। ਇਹ ਇਸ ਬਾਰੇ ਦੱਸ ਦੇਣ ਤਾਂ ਕਿ ਅਫਸਰਾਂ ਨਾਲ ਬੈਠ ਕੇ ਇਸ ਦਾ ਨਿਪਟਾਰਾ ਹੋ ਸਕੇ। ਦੂਸਰੀ ਗੱਲ ਇਹ ਹੈ ਕਿ ਔਰਤਾਂ ਨੇ ਕਾਪੀਆਂ ਫੜੀਆਂ ਹੁੰਦੀਆਂ ਹਨ ਜਾਂ ਬਜ਼ੁਰਗ ਹਨ, ਉਨ੍ਹਾਂ ਨੇ ਕਾਪੀਆਂ ਫੜੀਆਂ ਹੁੰਦੀਆਂ ਹਨ। ਦਸ ਬੰਦਿਆਂ ਦੀ ਪੈਨਸ਼ਨ ਲੱਗੀ ਹੁੰਦੀ ਹੈ ਤੇ 50 ਨਾਲ ਹੋਰ ਹੋ ਜਾਂਦੇ ਹਨ ਕਿ ਸਾਡੀ ਵੀ ਪੈਨਸ਼ਨ ਲਗਾਓ। ਕਈਆਂ ਕੋਲ ਕਾਪੀਆਂ ਹੁੰਦੀਆਂ ਹਨ ਤੇ ਪੈਨਸ਼ਨ ਨਹੀਂ ਲੱਗੀ ਹੁੰਦੀ। ਇਸ ਬਾਰੇ ਦੱਸਿਆ ਜਾਵੇ ਕਿ ਕਿਸ ਤਰ੍ਹਾਂ ਹਲਕੇ ਦੇ ਨੁਮਾਇੰਦੇ ਨੂੰ ਨਾਲ ਲੈ ਕੇ ਅਫਸਰਾਂ ਨੇ ਰਿਕੁਮੈਂਡ ਕਰਨਾ ਹੈ? ਇਸ ਬਾਰੇ ਦੱਸਿਆ ਜਾਵੇ।

**ਮਾਨਯੋਗ ਸਪੀਕਰ :** ਜੋਸ਼ੀ ਜੀ, ਅੰਮ੍ਰਿਤਸਰ ਦੀ ਜਿਹੜੀ ਇਨਫਰਮੇਸ਼ਨ ਹੈ, ਉਹ ਜਵਾਬ ਵਿਚ ਨਹੀਂ ਹੈ। ਉਹ ਮੰਗਵਾ ਲੈਂਦੇ ਹਾਂ। ਤੁਸੀਂ ਇਨ੍ਹਾਂ ਨਾਲ ਗੱਲ ਕਰ ਲਓ।

**ਸਰਦਾਰ ਇੰਦਰਬੀਰ ਸਿੰਘ ਬੁਲਾਰੀਆ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਗੱਲ ਲਿਆਉਣਾ ਚਾਹੁੰਦਾ ਹਾਂ। ਪੈਨਸ਼ਨਾਂ ਦੀ ਜਿਹੜੀ

ਪ੍ਰਣਾਲੀ ਹੈ, ਇਹ ਬੜੀ ਪੇਚੀਦਾ ਹੈ। ਬਜ਼ੁਰਗਾਂ ਨੂੰ ਦਫਤਰਾਂ ਵਿਚ ਜਾਣਾ ਪੈਂਦਾ ਹੈ, ਵਿਧਵਾ ਭੈਣਾਂ ਨੂੰ ਦਫਤਰਾਂ ਵਿਚ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜਿਸ ਨਾਲ ਇਸ ਪ੍ਰਣਾਲੀ ਨੂੰ ਦਰੁਸਤ ਕੀਤਾ ਜਾ ਸਕੇ? ਇਸ ਨੂੰ ਛੇਤੀ ਅਮਲ ਵਿਚ ਲਿਆਇਆ ਜਾਵੇ ਤਾਂ ਕਿ ਬਜ਼ੁਰਗਾਂ ਅਤੇ ਵਿਧਵਾ ਭੈਣਾਂ ਨੂੰ ਕੋਈ ਪਰੇਸ਼ਾਨੀ ਨਾ ਆਵੇ।

ਮੰਤਰੀ : ਸਪੀਕਰ ਸਾਹਿਬ, ਮੈਂ ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ ਤਾਂ ਅਸੀਂ ਕੈਂਪ ਲਗਾ ਸਕਦੇ ਹਾਂ। ਪਹਿਲਾਂ ਜਦੋਂ ਇਹ ਲੱਗਦੇ ਸੀ ਤਾਂ ਇਸ ਤੇ ਬਹੁਤ ਸਾਰਾ ਇਤਰਾਜ਼ ਹੋਇਆ ਸੀ। ਇੱਕ ਇਤਰਾਜ਼ ਤਾਂ ਬੈਂਕਾਂ ਵਾਲਿਆਂ ਨੂੰ ਸੀ। ਇਸ ਨੂੰ ਹੱਲ ਕਰਨ ਲਈ ਫਿਰ ਇਹੀ ਪ੍ਰਣਾਲੀ ਲਾਗੂ ਰੱਖੀ ਗਈ ਲੇਕਿਨ ਅਗਰ ਹਾਊਸ ਦੇ ਸਾਰੇ ਮੈਂਬਰਾਂ ਦੀ ਇਸ ਵਿਚ ਰਜ਼ਾਮੰਦੀ ਹੈ ਤਾਂ ਇਸ ਕੈਂਪ ਪ੍ਰਥਾ ਨੂੰ ਫਿਰ ਲਾਗੂ ਕਰ ਦਿੰਦੇ ਹਾਂ। ਮੈਂ ਇਸ ਨੂੰ ਲਾਗੂ ਕਰਨ ਵਿਚ ਤਿਆਰ ਹਾਂ ਜਿੱਥੇ ਸਾਰੇ ਅਫਸਰਾਂ ਨੂੰ ਇੱਕ ਛੱਤ ਥੱਲੇ ਬੁਲਾ ਕੇ ਸਾਰਾ ਕੁਝ ਕੀਤਾ ਜਾਵੇਗਾ। ਸਾਰਿਆਂ ਦੇ ਫਾਰਮ ਮੁਕੰਮਲ ਕੀਤੇ ਜਾਣਗੇ।

**ਮਾਨਯੋਗ ਸਪੀਕਰ** : ਇਸ ਵਿਚ ਕੋਈ ਗੱਲ ਨਹੀਂ, ਡਿਫੀਕਲਟੀ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਸੁਝਾਓ ਦੇਣਾ ਚਾਹੁੰਦਾ ਹਾਂ। ਸਾਡੇ ਜਿਹੜੇ ਡਿਸਟ੍ਰਿਕਟ ਵੈਲਫੇਅਰ ਅਫਸਰ ਹਨ, (ਵਿਘਨ) ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਮੰਥਲੀ ਰਿਪੋਰਟ ਹਲਕੇ ਦੇ ਐਮ.ਐਲ.ਏ. ਨੂੰ ਦੇਣ ਕਿ ਕਿੰਨੀਆਂ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ।

**ਮਾਨਯੋਗ ਸਪੀਕਰ** : ਤੁਸੀਂ ਆਪਣਾ ਸੁਝਾਓ ਮੰਤਰੀ ਜੀ ਨੂੰ ਦੱਸ ਦੇਣਾ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਸਦਨ ਵਿਚ ਜੇ ਇਹ ਗੱਲ ਹੋਈ ਤਾਂ ਉਸ ਤੇ ਫੁੱਲ ਚੜ੍ਹ ਜਾਣਗੇ। ਕੀ ਇਸ ਤਰ੍ਹਾਂ ਦੀ ਕਮੇਟੀ ਬਣਾਈ ਜਾਵੇਗੀ?

**ਮਾਨਯੋਗ ਸਪੀਕਰ** : ਸਵਾਲ ਪੁੱਛੋ।

**ਰਾਣਾ ਗੁਰਮੀਤ ਸਿੰਘ ਸੋਢੀ** : ਕੀ ਇਹ ਤਜਵੀਜ਼ ਬਣਾਉਣਗੇ ਜਿਸ ਨਾਲ ਬਜ਼ੁਰਗਾਂ ਅਤੇ ਔਰਤਾਂ ਨੂੰ ਫਾਇਦਾ ਹੋਵੇ ?

**ਮਾਨਯੋਗ ਸਪੀਕਰ** : ਜਿਹੜੀ ਪਹਿਲੀ ਗੱਲ ਕੈਂਪ ਦੀ ਹੈ, ਕੈਂਪ ਵਾਲਾ ਸਿਸਟਮ ਅਡਾਪਟ ਹੋ ਸਕਦਾ ਹੈ, ਜੇ ਇਹ ਕਰ ਲੈਣ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਲੋਕਲ ਐਮ.ਐਲ.ਏ. ਨੂੰ ਡਿਸਟ੍ਰਿਕਟ ਵੈਲਫੇਅਰ ਅਫਸਰ ਮੰਥਲੀ ਰਿਪੋਰਟ ਦੇ ਦੇਵੇ ਕਿ ਪੈਨਸ਼ਨ ਦੇ ਇੰਨੇ ਕੇਸ ਰਿਲੀਜ਼ ਕਰ ਦਿੱਤੇ ਹਨ ਅਤੇ ਇੰਨੇ ਬਕਾਇਆ ਪਏ ਹਨ।

**ਮਾਨਯੋਗ ਸਪੀਕਰ** : ਚੌਧਰੀ ਸਾਹਿਬ, ਸਵਾਲ ਸਮਝ ਲਿਆ?

**ਮੰਤਰੀ :** ਸਪੀਕਰ ਸਾਹਿਬ, ਸਮਝ ਲਿਆ ਜੀ। ਇਹ ਕਹਿੰਦੇ ਹਨ ਕਿ ਮਹਿਕਮੇ ਵਾਲੇ ਐਮ.ਐਲ.ਏ. ਸਾਹਿਬ ਨੂੰ ਦੱਸਣ ਕਿ ਕਿੰਨੀ ਪੈਨਸ਼ਨ ਉਨ੍ਹਾਂ ਦੇ ਹਲਕੇ ਵਿਚ ਲਗਾ ਦਿੱਤੀ। ਮੈਂ ਸਾਰੀ ਰਿਪੋਰਟ ਬਾਰੇ ਕਹਿ ਦਿੰਦਾ ਹਾਂ ਕਿ ਇਕੱਲੇ-ਇਕੱਲੇ ਐਮ.ਐਲ.ਏ. ਨੂੰ ਦੱਸ ਦਿੱਤਾ ਜਾਵੇ ਕਿ ਕਿੰਨੀਆਂ ਵਿਧਵਾ, ਕਿੰਨੇ ਨਿਆਸ਼ਰਿਤ ਬੱਚਿਆਂ ਨੂੰ ਪੈਨਸ਼ਨਾਂ ਲੱਗ ਗਈਆਂ ਹਨ। ਇਹ ਰਿਪੋਰਟ ਸਾਰਿਆਂ ਨੂੰ ਪਹੁੰਚ ਜਾਵੇਗੀ। (ਥੰਪਿੰਗ)

---

## ਨਿਕਾਸੀ ਡਰੇਨ ਨੂੰ ਡੂੰਘਾ ਕਰਨਾ

*1089. **ਸਰਦਾਰ ਸੁਰਜੀਤ ਸਿੰਘ ਧੀਮਾਨ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਿਕਾਸੀ ਡਰੇਨ ਨੰ: 2, ਦਿੜ੍ਹਬਾ, ਜ਼ਿਲ੍ਹਾ ਸੰਗਰੂਰ ਨੂੰ ਡੂੰਘਾ ਕਰਨ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ) :** ਦਿੜ੍ਹਬਾ ਜ਼ਿਲ੍ਹਾ ਸੰਗਰੂਰ ਵਿਖੇ ਨਿਕਾਸੀ ਡਰੇਨ ਨੰ: 2 ਨਾਂ ਦੀ ਕੋਈ ਵੀ ਡਰੇਨ ਨਹੀਂ ਹੈ ਪਰੰਤੂ ਇਥੇ ਇਕ ਲਿੰਕ ਡਰੇਨ ਐਲ-1 ਹੈ, ਜਿਸ ਨੂੰ ਨਰੇਗਾ ਅਧੀਨ ਡੂੰਘਾ ਕਰਨ ਦੀ ਤਜਵੀਜ਼ ਹੈ। ਇਸ ਸਬੰਧੀ ਡਿਪਟੀ ਕਮਿਸ਼ਨਰ, ਸੰਗਰੂਰ ਨੂੰ ਨਰੇਗਾ ਅਧੀਨ ਲੋੜੀਂਦੇ ਫੰਡ ਜਾਰੀ ਕਰਨ ਲਈ ਬੇਨਤੀ ਕੀਤੀ ਹੋਈ ਹੈ। 6 ਮਹੀਨਿਆਂ ਦੇ ਅੰਦਰ-ਅੰਦਰ ਇਸ ਦੀ ਡੀਪਨਿੰਗ ਕਰਵਾ ਦਿਆਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਸਵਾਲ ਸਿੰਜਾਈ ਅਤੇ ਖਜ਼ਾਨਾ, ਦੋਨਾਂ ਮਹਿਕਮਿਆਂ ਨਾਲ ਤਾਅਲੁੱਕ ਰੱਖਦਾ ਹੈ। ਮੈਂ ਸਵੇਰੇ ਵੀ ਇਸ ਬਾਰੇ ਗੱਲ ਕੀਤੀ ਸੀ ਕਿ ਸਾਡੇ ਖਨੌਰੀ ਤੋਂ ਕੜੈਲ ਤੱਕ ਘੱਗਰ ਦੇ ਪਾਣੀ ਦਾ ਕੰਮ ਹੋ ਗਿਆ ਹੈ। ਇਹ ਟੋਟਲ 46 ਕਿਲੋਮੀਟਰ ਹੈ ਪਰ 17 ਕਿਲੋਮੀਟਰ ਰਹਿੰਦਾ ਹੈ। ਇਹ ਕੰਮ ਵਿਚਕਾਰ ਪਿਆ ਹੈ। ਹੁਣ ਬਾਰਸ਼ਾਂ ਵੀ ਆ ਗਈਆਂ ਹਨ। ਮੈਂ ਚਾਹੁੰਦੀ ਹਾਂ ਕਿ ਇਹ ਫਾਈਨਾਂਸ ਵੱਲੋਂ ਐਸ਼ੋਰੈਂਸ ਦੇ ਦੇਣ ਕਿ ਇਹ ਅਧੂਰਾ ਕੰਮ ਸਿਰੇ ਚੜ੍ਹਾਇਆ ਜਾਏਗਾ। ਦੂਸਰਾ, ਸੀ.ਐਮ. ਸਾਹਿਬ ਬੈਠੇ ਹਨ। ਇਹ 17 ਕਿਲੋਮੀਟਰ ਦਾ ਕੰਮ ਖੜ੍ਹਾ ਹੈ। ਇਸ ਦਾ ਹੱਲ ਵਿੱਚੇ ਹੀ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਪ੍ਰੇਸ਼ਾਨੀ ਨਾ ਹੋਵੇ। ਕੀ ਇਹ ਐਸ਼ੋਰੈਂਸ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੁਹਤਰਮਾ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੱਲ੍ਹ ਜਿਸ ਵੇਲੇ ਮੈਂ ਬਜਟ ਐਸਟੀਮੇਟਸ ਡਿਬੇਟ ਨੂੰ ਕਨਕਲੂਡ ਕਰਾਂਗਾ, ਉਸ ਵਿਚ ਇਨ੍ਹਾਂ ਨੂੰ ਜਵਾਬ ਦੇ ਦੇਵਾਂਗਾ।

---

## ਟਿਊਬਵੈੱਲ ਕੁਨੈਕਸ਼ਨ ਮਨਜ਼ੂਰ ਕਰਨੇ

*1032. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਮਾਨਸਾ ਦੇ ਸਰਦੂਲਗੜ੍ਹ ਉਪ-ਮੰਡਲ ਵਿਚ ਜਨਵਰੀ ਤੋਂ ਮਈ, 2009 ਤੱਕ ਓ.ਵਾਈ.ਟੀ. ਸਕੀਮ ਅਧੀਨ ਮਨਜ਼ੂਰ ਕੀਤੇ ਗਏ ਨਵੇਂ ਟਿਊਬਵੈੱਲ ਕੁਨੈਕਸ਼ਨਾਂ ਦੀ ਮਹੀਨਾਵਾਰ ਗਿਣਤੀ ਕਿੰਨੀ ਹੈ;

(ਅ) ਜ਼ਿਲ੍ਹਾ ਮਾਨਸਾ ਦੇ ਸਰਦੂਲਗੜ੍ਹ ਉਪ-ਮੰਡਲ ਵਿਚ ਜਨਵਰੀ ਤੋਂ ਮਈ, 2009 ਤੱਕ ਮਨਜ਼ੂਰ ਕੀਤੇ ਗਏ "ਸਿੰਗਲ ਬੱਤੀ" ਕੁਨੈਕਸ਼ਨਾਂ ਦੀ ਗਿਣਤੀ ਕਿੰਨੀ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਜ਼ਿਲ੍ਹਾ ਮਾਨਸਾ ਦੇ ਸਰਦੂਲਗੜ੍ਹ ਉਪ ਮੰਡਲ ਵਿਚ ਜਨਵਰੀ ਤੋਂ ਮਈ, 2009 ਤੱਕ ਓ.ਵਾਈ.ਟੀ. ਸਕੀਮ ਅਧੀਨ ਜਾਰੀ ਕੀਤੇ ਗਏ ਨਵੇਂ ਟਿਊਬਵੈੱਲ ਕੁਨੈਕਸ਼ਨਾਂ ਦੀ ਮਹੀਨਾਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :-

ਜਨਵਰੀ ਤੋਂ ਮਈ, 2009 ਤੱਕ : 320

(ਅ) ਜ਼ਿਲ੍ਹਾ ਮਾਨਸਾ ਦੇ ਸਰਦੂਲਗੜ੍ਹ ਉਪ ਮੰਡਲ ਵਿਚ ਜਨਵਰੀ ਤੋਂ ਮਈ, 2009 ਤੱਕ ਮਨਜ਼ੂਰ ਕੀਤੇ ਗਏ "ਸਿੰਗਲ ਬੱਤੀ" ਕੁਨੈਕਸ਼ਨਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :-

ਜਨਵਰੀ ਤੋਂ ਮਈ, 2009 ਤੱਕ : 1709

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 320 ਕੁਨੈਕਸ਼ਨ ਮਈ, 2009 ਤੱਕ ਦਿੱਤੇ ਗਏ ਹਨ ਜਦੋਂ ਕਿ ਕੁਨੈਕਸ਼ਨ ਦੇਣ ਦੀ ਗਿਣਤੀ ਤਕਰੀਬਨ 1600 ਦੇ ਕਰੀਬ ਬਣਦੀ ਹੈ। ਉਥੇ ਲੋਕਾਂ ਨੇ ਪੈਸੇ ਦੇ ਦਿੱਤੇ ਅਤੇ ਲੱਖ-ਲੱਖ ਰੁਪਿਆ ਡਿਪਾਜਿਟ ਹੋਇਆ ਹੈ। ਉਥੇ ਘੱਟੋ ਘੱਟ 100 ਬੰਦੇ ਅਜਿਹੇ ਹਨ, ਜਿਨ੍ਹਾਂ ਨੂੰ ਮਹਿਕਮੇ ਵਾਲੇ ਕਹਿ ਰਹੇ ਹਨ ਕਿ ਆਪਣੇ ਆਕਾ ਤੋਂ ਚਿੱਠੀ ਲੈ ਕੇ ਆਓ ਜਦੋਂ ਕਿ ਬਿਜਲੀ ਬੋਰਡ ਦੇ ਰੂਲ ਕਹਿੰਦੇ ਹਨ ਕਿ 'ਫਸਟ ਕਮ ਫਸਟ ਸਰਵਡ', ਜਿਹੜਾ ਪਹਿਲਾਂ ਪੈਸੇ ਜਮ੍ਹਾਂ ਕਰਵਾਉਂਦਾ ਹੈ, ਉਸ ਨੂੰ ਪਹਿਲਾਂ ਕੁਨੈਕਸ਼ਨ ਦਿੱਤੇ ਜਾਂਦੇ ਹਨ। ਕੀ ਮੁੱਖ ਮੰਤਰੀ ਸਾਹਿਬ ਇਸ ਦੀ ਪੜਤਾਲ ਕਰਵਾਉਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਥੋੜ੍ਹਾ ਜਿਹਾ ਕੰਮ ਇਸ ਕਰਕੇ ਰਹਿ ਗਿਆ ਹੈ ਕਿ ਇਲੈਕਸ਼ਨ ਕੋਡ ਲੱਗ ਗਿਆ ਸੀ। ਅਸੀਂ ਇਲੈਕਸ਼ਨ ਕਮਿਸ਼ਨ ਨੂੰ ਲਿਖ ਕੇ ਵੀ

[ ਮੁੱਖ ਮੰਤਰੀ ]

ਪੁੱਛਿਆ ਅਤੇ ਇਲੈਕਸ਼ਨ ਕਮਿਸ਼ਨ ਨੇ ਓ.ਵਾਈ.ਟੀ ਦੀ ਮਨਜ਼ੂਰੀ ਦੇ ਦਿੱਤੀ ਕਿ ਤੁਸੀਂ ਲਗਾ ਸਕਦੇ ਹੋ। ਕਿਉਂਕਿ ਲੋਕਾਂ ਦੇ ਪੈਸੇ ਜਮ੍ਹਾਂ ਹਨ, ਉਨ੍ਹਾਂ ਦਾ ਕੋਈ ਕਸੂਰ ਨਹੀਂ। ਇਸ ਕਰਕੇ ਜਿਹੜੇ ਰਹਿੰਦੇ ਹਨ, ਉਨ੍ਹਾਂ ਨੂੰ ਛੇਤੀ ਤੋਂ ਛੇਤੀ ਮੈਂ ਆਪ ਖੁਦ ਇੰਟਰੈਸਟ ਲੈ ਕੇ ਕੁਨੈਕਸ਼ਨ ਲਗਵਾਉਣ ਦਾ ਯਤਨ ਕਰਾਂਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮਿਹਰਬਾਨੀ। ਵੈਸੇ ਪਹਿਲਾਂ ਬਿਜਲੀ ਬੋਰਡ ਵਿਚ ਇਹ ਕਦੇ ਨਹੀਂ ਹੋਇਆ। ਜਿਹੜੀ ਤੁਸੀਂ ਪਹਿਲਾਂ ਜਾਣਕਾਰੀ ਦਿੱਤੀ....।

**ਮਾਨਯੋਗ ਸਪੀਕਰ :** ਮੋਫਰ ਜੀ, ਤੁਹਾਡੀ ਗੱਲ ਹੋ ਗਈ ਹੈ। ਉਸ ਦਾ ਜਵਾਬ ਤਾਂ ਤੁਹਾਡੇ ਕੋਲ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜੇਕਰ ਤੁਸੀਂ ਨਹੀਂ ਚਾਹੁੰਦੇ ਤਾਂ ਅਸੀਂ ਚੁੱਪ ਕਰ ਜਾਂਦੇ ਹਾਂ।

**ਮਾਨਯੋਗ ਸਪੀਕਰ :** ਨਹੀਂ, ਜਵਾਬ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਚਲੋ, ਦੂਸਰਾ ਪੁੱਛ ਲੈਂਦਾ ਹਾਂ। ਇਨ੍ਹਾਂ ਨੇ ਸਿੰਗਲ ਬੱਤੀ ਕੁਨੈਕਸ਼ਨ ਦੀ ਗੱਲ ਕਰ ਦਿੱਤੀ ਹੈ। ਸਾਡੀ ਸਰਕਾਰ ਵੇਲੇ ਪੰਜ ਹਜ਼ਾਰ ਕਰੋੜ ਰੁਪਏ ਜਮ੍ਹਾਂ ਕਰਵਾਏ ਗਏ ਸਨ ਤੇ ਫਿਰ ਤੁਸੀਂ ਆ ਗਏ। ਤੁਸੀਂ ਸਿੰਗਲ ਬੱਤੀ ਵਾਲੇ ਕੁਨੈਕਸ਼ਨ ਇਲੈਕਸ਼ਨਾਂ ਤੋਂ ਪਹਿਲਾਂ ਇਸ਼ੂ ਕਰਵਾਏ। ਸਭ ਤੋਂ ਪਹਿਲਾਂ ਮੈਂ ਇੱਕ ਕੁਨੈਕਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਪਿੰਡ ਝੰਡਾਵਾਲਾ ਹੈ ਜਿਥੋਂ ਦੇ ਸਰਪੰਚ ਵੱਲੋਂ ਸਾਰਿਆਂ ਤੋਂ ਪਹਿਲਾਂ ਪੈਸੇ ਜਮ੍ਹਾਂ ਕਰਵਾਏ ਗਏ ਸਨ ਅਤੇ ਉਥੇ ਪੰਜ ਕਲਸਟਰ ਵਾਲਿਆਂ ਨੂੰ ਕੁਨੈਕਸ਼ਨ ਮਿਲਣਾ ਸੀ। ਉਸ ਬੰਦੇ ਨੂੰ ਜਵਾਬ ਦਿੱਤਾ ਗਿਆ, ਲੱਗੇ ਖੰਭੇ ਪੁੱਟ ਕੇ ਵਾਪਸ ਭਿਜਵਾਏ ਗਏ, ਲੱਗਿਆ ਟਰਾਂਸਫਾਰਮਰ ਵਾਪਸ ਭੇਜਿਆ ਗਿਆ ਤੇ ਉਸ ਦੇ ਘਰ ਅੱਜ ਬਿਜਲੀ ਨਹੀਂ ਹੈ। ਜਿਹੜਾ ਤੁਸੀਂ 1700 ਕੁਨੈਕਸ਼ਨਾਂ ਦਾ ਜ਼ਿਕਰ ਕੀਤਾ ਹੈ, ਉਹ ਸਾਰੇ ਲੱਗ ਚੁੱਕੇ ਹਨ ਪਰ ਉਹ ਪਹਿਲਾ ਬੰਦਾ ਰਹਿ ਗਿਆ ਹੈ। ਕੀ ਇਸ ਦਾ ਕਾਰਨ ਦੱਸ ਸਕਦੇ ਹੋ? ਜਿਹੜੇ ਬੰਦੇ ਨੇ ਪਹਿਲਾਂ ਪੈਸੇ ਜਮ੍ਹਾਂ ਕਰਵਾਏ ਸਨ, ਉਸ ਨੂੰ ਇਗਨੋਰ ਕੀਤਾ ਗਿਆ ਤੇ ਬਾਕੀਆਂ ਨੂੰ ਕੁਨੈਕਸ਼ਨ ਦਿੱਤੇ ਗਏ। ਕੀ ਇਸ ਤਰ੍ਹਾਂ ਦੀ ਹੀ ਤੁਹਾਡੀ ਪਾਲਿਸੀ ਹੈ ਕਿ ਜਿਸ ਤਰ੍ਹਾਂ ਤੁਹਾਡੇ ਬੰਦੇ ਕਹਿਣ, ਉਸ ਤਰ੍ਹਾਂ ਹੀ ਹੋਵੇ, ਸਾਡੇ ਬੰਦਿਆਂ ਦੀ ਕੋਈ ਵੈਲਿਊ ਨਹੀਂ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੰਦੇ ਤਾਂ ਪ੍ਰਮਾਤਮਾ ਦੇ ਹਨ। ਇਸ ਕਰਕੇ ਜਿਹੜੀ ਵੀ ਤੁਹਾਨੂੰ ਤਕਲੀਫ਼ ਹੈ, ਤੁਸੀਂ ਮੈਨੂੰ ਮਿਲਦੇ ਕਿਉਂ ਨਹੀਂ ਹੋ? ਤੁਸੀਂ ਮੇਰਾ ਬਾਈਕਾਟ ਕਿਉਂ ਕੀਤਾ ਹੋਇਆ ਹੈ? ਜਿਹੜਾ ਵੀ ਤੁਹਾਡਾ ਕੋਈ ਜੈਨੂਅਨ ਕੰਮ ਹੈ, ਉਸ ਦੇ ਲਈ ਤੁਸੀਂ ਜਦੋਂ ਮਰਜ਼ੀ ਆ ਜਾਇਆ ਕਰੋ ਤੇ ਜਿਹੜਾ ਵੀ ਚੀਫ਼ ਮਨਿਸਟਰ ਹੁੰਦਾ ਹੈ,

ਉਹ ਸਾਰਿਆਂ ਦਾ ਹੀ ਹੁੰਦਾ ਹੈ। ਤੁਸੀਂ ਸਾਡੇ ਕੋਲ ਆ ਜਾਇਆ ਕਰੋ, ਸਾਡੇ ਕੋਲ ਆ ਕੇ ਚਾਹ ਦੀ ਪਿਆਲੀ ਵੀ ਪੀਆ ਕਰੋ ਤੇ ਆਪਣੇ ਕੰਮ ਵੀ ਕਰਵਾ ਲਿਆ ਕਰੋ। ਜੇਕਰ ਤੁਸੀਂ ਨਹੀਂ ਆਉਂਦੇ ਤਾਂ ਮੇਰੇ ਕੋਲ ਅਜਿਹਾ ਕੋਈ ਥਰਮਾਮੀਟਰ ਤਾਂ ਨਹੀਂ ਹੈ ਜਿਸ ਦੇ ਰਾਹੀਂ ਮੈਨੂੰ ਪਤਾ ਲੱਗ ਜਾਵੇ ਕਿ ਤੁਹਾਡਾ ਕੰਮ ਹੋਇਆ ਹੈ ਜਾਂ ਨਹੀਂ। ਇਸ ਲਈ ਜੇਕਰ ਤੁਸੀਂ ਆ ਨਹੀਂ ਸਕਦੇ, ਟੈਲੀਫੂਨ ਕਰ ਦਿਆ ਕਰੋ ਤਾਂ ਵੀ ਕੰਮ ਕਰਵਾ ਦਿਆ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਇਸ ਕੁਨੈਕਸ਼ਨ ਦੇ ਬਾਰੇ ਆਸ਼ਵਾਸਨ ਦੇ ਦੇਣ ਕਿ ਇਹ ਚਾਲੂ ਕਰਵਾ ਦਿੱਤਾ ਜਾਵੇਗਾ। ਚਲੋ, ਮੈਂ ਤੁਹਾਡੇ ਕੋਲ ਆ ਵੀ ਜਾਵਾਂਗਾ।

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਬੜੇ ਚੰਗੇ ਢੰਗ ਨਾਲ ਗੱਲ ਹੋ ਗਈ ਹੈ ਤੇ ਇਸ ਕੁਨੈਕਸ਼ਨ ਦੀ ਗੱਲ ਆਟੋਮੈਟੀਕਲੀ ਇਸ ਦੇ ਵਿਚ ਕਵਰ ਹੋ ਗਈ ਹੈ। ਫਿਰ ਤੁਸੀਂ ਗੱਲ ਕਰੀ ਜਾਂਦੇ ਹੋ। ਸੀ.ਐਮ. ਸਾਹਿਬ ਨੇ ਆਸ਼ਵਾਸਨ ਦਿਵਾ ਦਿੱਤਾ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰੇ ਕੋਲ ਸਾਲ 1990-91 ਦੇ ਲੋਕਾਂ ਨੇ ਕੁਨੈਕਸ਼ਨ ਅਪਲਾਈ ਕੀਤੇ ਹੋਏ ਹਨ। ਇਸ ਬਾਰੇ ਰਿਕਾਰਡ ਮੇਰੇ ਹੱਥਾਂ ਦੇ ਵਿਚ ਹੈ ਜਿਨ੍ਹਾਂ ਨੂੰ ਹਾਲੇ ਤਕ ਕੁਨੈਕਸ਼ਨ ਜਾਰੀ ਨਹੀਂ ਕੀਤੇ ਗਏ। ਨਵੀਆਂ-ਨਵੀਆਂ ਸਕੀਮਾਂ ਬਣਾ ਕੇ ਹੋਰ ਲੋਕਾਂ ਨੂੰ ਕੁਨੈਕਸ਼ਨ ਦਿੱਤੇ ਜਾ ਰਹੇ ਹਨ ਪਰ ਜਿਹੜੇ ਲੋਕਾਂ ਨੇ 16-17 ਸਾਲਾਂ ਤੋਂ ਅਪਲਾਈ ਕੀਤਾ ਹੋਇਆ ਹੈ, ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਦਿੱਤੇ ਜਾ ਰਹੇ। ਮੇਰੇ ਕੋਲ ਸਾਲ 1990-91 ਦੇ ਅਪਲਾਈ ਕੀਤੇ ਹੋਏ 8-10 ਕੁਨੈਕਸ਼ਨ ਹਨ। ਜਿਥੋਂ ਤੱਕ ਬਾਦਲ ਸਾਹਿਬ ਕੋਲ ਜਾਣ ਦੀ ਗੱਲ ਹੈ, ਇਕ ਦਿਨ ਅਸੀਂ ਪੰਜ ਛੇ ਜਣੇ ਬੜੇ ਮਾਣ ਦੇ ਨਾਲ ਚਲੇ ਗਏ। ਕੱਲ੍ਹ ਕਹਿੰਦੇ ਸਨ ਕਿ ਸਾਡੇ ਬੜੇ ਪੁਰਾਣੇ ਦੋਸਤ ਹਨ, ਸੱਜਣ ਮਿੱਤਰ ਹਨ। ਅਸੀਂ ਬਾਦਲ ਸਾਹਿਬ ਨੂੰ ਕਿਹਾ ਕਿ ਸਾਡੇ ਇਲਾਕੇ ਦੇ ਵਿਚ ਝੂਠੇ ਮੁਕੱਦਮੇ, ਧੱਕੇ ਹੋ ਰਹੇ ਹਨ, ਕਿਰਪਾ ਕਰਕੇ ਤੁਸੀਂ ਇਸ ਦਾ ਕੋਈ ਬੰਦੋਬਸਤ ਕਰੋ ਤਾਂ ਬਾਦਲ ਸਾਹਿਬ ਪੋਲਾ ਜਿਹਾ ਮੂੰਹ ਕਰਕੇ ਕਹਿੰਦੇ ਹਨ ਕਿ ਇਹ ਤਾਂ ਐਵੇਂ ਹੀ ਚੱਲੇਗਾ ਜੀ। (ਹਾਸਾ)

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

---

## ਪਿੰਡ ਬਿਲਗਾ ਦੀ ਫਿਰਨੀ ਲਈ ਭੋਂ ਪ੍ਰਾਪਤ ਕਰਨਾ

*1039. **ਸਰਦਾਰ ਅਮਰਜੀਤ ਸਿੰਘ ਸਮਰਾ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਫਿਲੌਰ ਵਿਚ ਪਿੰਡ ਬਿਲਗਾ ਦੀ

[ ਸਰਦਾਰ ਅਮਰਜੀਤ ਸਿੰਘ ਸਮਰਾ ]

ਆਬਾਦੀ ਦੇ ਆਲੇ-ਦੁਆਲੇ ਕੋਈ "ਫਿਰਨੀ" ਦੀ ਨਿਸ਼ਾਨਦੇਹੀ ਨਹੀਂ ਕੀਤੀ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਇਥੇ "ਫਿਰਨੀ" ਬਣਾਉਣ ਲਈ ਜ਼ਮੀਨ ਦੀ ਪ੍ਰਾਪਤੀ ਲਈ ਪ੍ਰਬੰਧ ਕਰੇਗੀ;

(ਅ) ਜੇਕਰ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਨਹੀਂ ਜੀ, ਪਿੰਡ ਬਿਲਗਾ ਵਿਖੇ ਚੱਕ-ਬੰਦੀ ਸਮੇਂ ਲਾਲ ਲਕੀਰ ਦੇ ਬਾਹਰ ਆਬਾਦੀ ਦੇਹ ਦੇ ਦੁਆਲੇ ਦੋ ਕਰਮ ਚੌੜੀ ਫਿਰਨੀ ਛੱਡੀ ਹੋਈ ਹੈ।

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਬ੍ਰਹਮਪੁਰਾ ਸਾਹਿਬ ਨੂੰ ਜੋ ਮਹਿਕਮੇ ਵਾਲਿਆਂ ਨੇ ਗਾਈਡ ਕੀਤਾ ਹੈ, ਉਹ ਠੀਕ ਨਹੀਂ ਕੀਤਾ ਹੈ। ਬਿਲਗਾ ਪਿੰਡ ਸਾਡੇ ਪੰਜਾਬ ਦਾ ਇੱਕ ਸਿਰਕੱਢ ਪਿੰਡ ਹੈ। ਇਸ ਪਿੰਡ ਦੇ 78 ਫਰੀਡਮ ਫਾਈਟਰ ਹੋਏ ਹਨ। 12-13 ਸੜਕਾਂ ਇਸ ਪਿੰਡ ਵਿਚ ਆਉਂਦੀਆਂ ਹਨ। ਗੁਰੂ ਅਰਜਨ ਦੇਵ ਜੀ ਦੀ ਛੋਹ ਪ੍ਰਾਪਤ ਇਹ ਪਿੰਡ ਹੈ ਅਤੇ ਇੱਕ ਬਹੁਤ ਹੀ ਮਸ਼ਹੂਰ ਪਿੰਡ ਹੈ। ਜਿਹੜੀ ਬਾਇ-ਇਲੈਕਸ਼ਨ ਹੁਣੇ ਜਿਹੇ ਹੋਈ ਹੈ, ਉਸ ਵੇਲੇ ਬਹੁਤ ਸਾਰੇ ਮੰਤਰੀ ਸਾਡੇ ਪਿੰਡ ਗਏ ਹਨ। ਪਿੰਡ ਵਾਲਿਆਂ ਦੀ ਇੱਕੋ ਮੰਗ ਸੀ ਕਿ ਸਾਡੇ ਪਿੰਡ ਦੇ ਦੁਆਲੇ ਜਿਹੜੀ ਫਿਰਨੀ ਕਿਸੇ ਵੇਲੇ ਰਹਿ ਗਈ ਸੀ, ਉਹ ਹੁਣ ਬਣਾ ਦਿੱਤੀ ਜਾਵੇ ਪਰ ਅੱਜ ਤੱਕ ਜਦੋਂ ਦੀਆਂ ਇਲੈਕਸ਼ਨਾਂ ਹੋਣ ਲੱਗੀਆਂ ਹਨ, ਕਾਂਗਰਸ ਦੀਆਂ ਵੋਟਾਂ ਉਥੇ ਸਨ। ਹੁਣ ਇਸ ਵਾਰੀ ਪਿੰਡ ਵਾਲਿਆਂ ਨੇ ਭਾਵੁਕ ਹੋ ਕੇ 1195 ਵੋਟਾਂ ਉਥੋਂ ਵਧਾਈਆਂ ਹਨ...

**ਮਾਨਯੋਗ ਸਪੀਕਰ :** ਸਿੱਧਾ ਸਵਾਲ ਕਰੋ, ਵੋਟਾਂ ਦੀ ਗੱਲ ਕਰਨ ਦੀ ਜ਼ਰੂਰਤ ਨਹੀਂ ਹੈ।

**ਸਰਦਾਰ ਅਮਰਜੀਤ ਸਿੰਘ ਸਮਰਾ :** ਉਥੇ ਜਾ ਕੇ ਇਨ੍ਹਾਂ ਨੇ ਪ੍ਰਾਮਿਸ ਕੀਤਾ ਸੀ ਕਿ ਉਥੇ ਫਿਰਨੀ ਬਣਾ ਰਹੇ ਹਾਂ। 6 ਜੁਲਾਈ ਨੂੰ ਕੋਹਾੜ ਸਾਹਿਬ ਉਥੇ ਜਾ ਕੇ ਆਏ ਹਨ, ਅਖ਼ਬਾਰਾਂ ਵਿਚ ਵੀ ਨਿਕਲਿਆ ਕਿ ਅਸੀਂ ਉਥੇ ਫਿਰਨੀ ਬਣਾ ਰਹੇ ਹਾਂ। ਇਹ ਸਰਾਸਰ ਗਲਤ ਹੈ। ਜੇ ਇਹ ਗੱਲ ਸਹੀ ਹੁੰਦੀ ਤਾਂ ਪਿੰਡ ਵਾਲਿਆਂ ਨੇ ਮੰਤਰੀਆਂ ਕੋਲ ਗੱਲ ਕਿਸ ਵਾਸਤੇ ਉਠਾਉਣੀ ਸੀ।

**ਮੰਤਰੀ :** ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪੂਰੀ ਜਾਣਕਾਰੀ ਨਹੀਂ ਹੈ। ਮੈਂ ਇਨ੍ਹਾਂ ਨੂੰ ਇਨਫਰਮੇਸ਼ਨ ਦੇਣੀ ਚਾਹੁੰਦਾ ਹਾਂ ਕਿ ਜਦੋਂ 1951-52 ਵਿਚ ਕੰਸੋਲੀਡੇਸ਼ਨ ਹੋਈ ਸੀ, ਮੁਰੱਬੇਬੰਦੀ ਹੋਈ ਸੀ, ਉਸ ਵੇਲੇ ਪਿੰਡ ਛੋਟਾ ਸੀ, ਅਬਾਦੀ ਥੋੜ੍ਹੀ ਸੀ ਅਤੇ ਦੋ ਕਰਮ ਦੀ ਫਿਰਨੀ ਬਣੀ ਸੀ। ਪਿੰਡ ਵੱਡਾ ਹੋ ਗਿਆ, ਅਬਾਦੀ ਬਾਹਰ ਚਲੀ ਗਈ, ਇਨ੍ਹਾਂ ਨੇ ਕਿਹਾ ਕਿ ਉਸ ਦੇ ਉੱਪਰ ਦੀ ਵੀ ਫਿਰਨੀ ਬਣੇ। ਪਹਿਲੀ

ਗੱਲ ਇਹ ਜਿਹੜਾ ਕੰਮ ਕਰਨਾ ਹੈ, ਇਹ ਕਰਨਾ ਹੈ ਚੱਕਬੰਦੀ ਵਿਭਾਗ ਨੇ। ਇਹ ਕੰਸੋਲੀਡੇਸ਼ਨ ਡਿਪਾਰਟਮੈਂਟ ਨੇ ਕਰਨਾ ਹੈ। ਇਹ ਰੂਰਲ ਡਿਵੈਲਪਮੈਂਟ ਦਾ ਕੰਮ ਨਹੀਂ ਹੈ। ਇਸ ਕਰਕੇ ਪਹਿਲਾਂ ਇਨ੍ਹਾਂ ਨੇ ਸਵਾਲ ਗਲਤ ਕੀਤਾ ਹੈ। ਇਨ੍ਹਾਂ ਨੂੰ ਪਤਾ ਨਹੀਂ ਕਿ ਕੰਸੋਲੀਡੇਸ਼ਨ ਵੇਲੇ ਕਿੰਨੀ ਬਣਾ ਦਿੱਤੀ ਹੈ ਅਤੇ ਮੌਜੂਦਾ ਕਿੰਨੀ ਹੈ।

**ਮਾਨਯੋਗ ਸਪੀਕਰ :** ਠੀਕ ਹੈ, ਬੈਠੋ। ਸਮਰਾ ਜੀ ਗੱਲ ਸੁਣੋ। ਇਹ ਰੂਰਲ ਡਿਵੈਲਪਮੈਂਟ ਦਾ ਕੰਮ ਨਹੀਂ ਹੈ। ਫਿਰਨੀ ਬਣਾਉਣ ਦਾ ਕੰਮ ਜਿਹੜਾ ਹੈ ਮੈਨੂੰ ਵੀ ਪਤਾ ਹੈ ਇਸ ਗੱਲ ਦਾ। ਫਿਰਨੀ ਦੀ ਪਹਿਲਾਂ ਡੀਮਾਰਕੇਸ਼ਨ ਕਰਵਾਓ, ਇਹ ਮਾਲ ਮਹਿਕਮੇ ਨੇ ਕੱਢਣੀ ਹੈ। (ਵਿਘਨ) ਪਹਿਲਾਂ ਮੇਰੀ ਗੱਲ ਸੁਣੋ, ਬਹਿ ਕੇ। ਹਾਲਾਂ ਕਿ ਕੰਮ ਤੁਹਾਡਾ ਹੈ ਸਵਾਲ ਪੁੱਛਣ ਦਾ, ਮੈਂ ਵਿਚ ਦਖ਼ਲ ਦੇ ਦਿੱਤਾ ਕਿਉਂਕਿ ਮਹਿਕਮਾ ਰੂਰਲ ਡਿਵੈਲਪਮੈਂਟ ਬਾਰੇ ਮੈਨੂੰ ਪਤਾ ਹੈ। (ਵਿਘਨ) ਬਹਿ ਕੇ ਗੱਲ ਨਹੀਂ ਸੁਣ ਸਕਦੇ ਤੁਸੀਂ? (ਹਾਸਾ) ਕਿਉਂ ਉੱਠ ਕੇ ਕਾਹਲੇ ਪੈਂਦੇ ਹੋ? ਤੁਸੀਂ ਸਵਾਲ ਜਿਹੜਾ ਕੀਤਾ ਹੈ, ਇਹ ਕੋਹਾੜ ਸਾਹਿਬ ਨੂੰ ਕਰਨਾ ਸੀ। ਉਹ ਮਾਲ ਮਹਿਕਮੇ ਵਿਚੋਂ ਕਿਸੇ ਦੀ ਡਿਊਟੀ ਲਗਾਉਣਗੇ। ਪਹਿਲਾਂ ਉਸ ਦੀ ਨਿਸ਼ਾਨਦੇਹੀ ਕਰ ਲਓ। ਫੇਰ ਜਿਹੜੀ ਫਿਰਨੀ ਬਣਨੀ ਹੈ, ਉਹ ਇਨ੍ਹਾਂ ਨੇ ਨਹੀਂ ਬਣਾਉਣੀ। ਉਹ ਜਾਂ ਤਾਂ ਲੰਗਾਹ ਸਾਹਿਬ ਬਣਾਉਣਗੇ ਜਾਂ ਫੇਰ ਢੀਂਡਸਾ ਸਾਹਿਬ ਬਣਾਉਣਗੇ। ਇਹ ਜਿਹੜੀ ਫਿਰਨੀ ਦਾ ਸਿਸਟਮ ਹੈ, ਇਸ ਦੀ ਪਹਿਲਾਂ ਨਿਸ਼ਾਨਦੇਹੀ ਕਰਾ ਲਓ। ਤੁਹਾਡਾ ਸਵਾਲ ਇੱਥੇ ਮੁੱਕ ਜਾਂਦਾ ਹੈ। ਅਗਲਾ ਸਵਾਲ।

**ਸਰਦਾਰ ਅਮਰਜੀਤ ਸਿੰਘ ਸਮਰਾ :** ਕੋਹਾੜ ਸਾਹਿਬ ਜਿਹੜੇ ਸਬੰਧਿਤ ਮੰਤਰੀ ਹਨ, ਇਹ ਉਥੇ ਜਾ ਕੇ ਵੀ ਆਏ ਹਨ, ਇਨ੍ਹਾਂ ਦੀ ਉਥੇ ਡਿਊਟੀ ਲੱਗੀ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਫਿਰਨੀ ਬਣਾ ਰਹੇ ਹਨ ਕਿ ਨਹੀਂ?

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਪੁੱਛਣ ਦਾ ਹੁਣ ਕੋਈ ਮਤਲਬ ਨਹੀਂ।

**ਸਰਦਾਰ ਅਮਰਜੀਤ ਸਿੰਘ ਸਮਰਾ :** ਉਹ ਬੈਠੇ-ਬੈਠੇ ਜਵਾਬ ਦੇ ਰਹੇ ਹਨ। ਜੇਕਰ ਉੱਚੀ ਕਹਿ ਦੇਣਗੇ ਤਾਂ ਰਿਕਾਰਡ ਤੇ ਆ ਜਾਵੇਗਾ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ, ਮੈਂ ਵਜ਼ੀਰ ਸਾਹਿਬ ਤੋਂ ਜਵਾਬ ਨਹੀਂ ਮੰਗਦਾ ਸਗੋਂ ਮੈਂ ਸਮਰਾ ਸਾਹਿਬ ਤੋਂ ਜਵਾਬ ਮੰਗਦਾ ਹਾਂ ਕਿ ਇਹ ਵੀ ਮਾਲ ਮੰਤਰੀ ਰਹੇ ਹਨ ਪਰ ਇਨ੍ਹਾਂ ਨੇ ਹੁਣ ਤੱਕ ਨਾ ਫਿਰਨੀ ਕਢਵਾਈ, ਨਾ ਨਿਸ਼ਾਨਦੇਹੀ ਕਰਵਾਈ। ਇਹ ਹੁਣ ਤੱਕ ਕੀ ਕਰਦੇ ਰਹੇ ਹਨ? (ਹਾਸਾ) (ਟਰੈਜ਼ਰੀ ਬੈਂਚਿੰਗ ਵੱਲੋਂ ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੇਰੀ ਇਸ ਸਬੰਧ ਵਿਚ ਬੇਨਤੀ ਹੈ ਕਿ ਚਾਹੇ ਇਹ ਮਹਿਕਮਾ ਰੂਰਲ ਡਿਵੈਲਪਮੈਂਟ ਨਾਲ ਤਾਅਲੁਕ ਰੱਖਦਾ ਹੈ ਜਾਂ ਮਾਲ ਮਹਿਕਮੇ ਨਾਲ ਤਾਅਲੁਕ ਰੱਖਦਾ ਹੈ, ਦੇਸ਼ਭਗਤਾਂ ਦਾ ਪਿੰਡ

[ ਸਰਦਾਰ ਅਵਤਾਰ ਸਿੰਘ ਬਰਾੜ ]

ਹੈ। ਬਹੁਤ ਵੱਡੀ ਗਿਣਤੀ ਵਿਚ ਇੱਥੇ ਦੇਸ਼ ਭਗਤ ਹੋਏ ਹਨ। ਪਿਛਲੇ ਦਿਨੀਂ ਬਿਲਗਾ ਸਾਹਿਬ ਦਾ ਸਸਕਾਰ ਉਥੇ ਹੋਇਆ ਹੈ। ਸਾਰਾ ਪੰਜਾਬ ਉਥੇ ਜਾ ਕੇ ਆਇਆ ਹੈ। ਇਹ ਬਹੁਤ ਛੋਟੀ ਜਿਹੀ ਟੈਕਨੀਕਲ ਗੱਲ ਹੈ। ਇਸ ਨੂੰ ਮੁੱਖ ਮੰਤਰੀ ਜੀ ਯਕੀਨੀ ਬਣਾਉਣ। ਆਪਾਂ ਦੇਸ਼ ਭਗਤਾਂ ਦਾ ਜ਼ਿਕਰ ਕਰਦੇ ਹਾਂ, ਇਹੀ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ। ਇਹ ਨਿੱਕੀਆਂ-ਨਿੱਕੀਆਂ ਗੱਲਾਂ ਤੋਂ ਉਪਰ ਉਠ ਕੇ ਇਹ ਕੰਮ ਕਰਨ। ਇਸ ਬਾਰੇ ਮੁੱਖ ਮੰਤਰੀ ਸਾਹਿਬ ਉਠ ਕੇ ਗੱਲ ਕਰਨ।

**ਮਾਨਯੋਗ ਸਪੀਕਰ :** ਬਾਦਲ ਸਾਹਿਬ ਨੂੰ ਉਠ ਕੇ ਖਲੋ ਕੇ ਗੱਲ ਕਰਨ ਦੀ ਲੋੜ ਨਹੀਂ ਹੈ। ਇਹ ਇਸੇ ਤਰ੍ਹਾਂ ਹੀ ਕੋਹਾੜ ਸਾਹਿਬ ਨੂੰ ਕਹਿ ਦੇਣਗੇ। ਅਗਲਾ ਸਵਾਲ।

---

## ਸਮਾਜ ਸੇਵਾ ਸੰਸਥਾ ਨੂੰ ਜ਼ਮੀਨ ਦੀ ਅਲਾਟਮੈਂਟ

***1104. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸੋਸ਼ਲ ਐਕਸ਼ਨ ਗਰੁੱਪ ਨਾਮੀ ਸੰਸਥਾ ਅਧੀਨ ਕੰਮ ਕਰਦੀ "ਏਕ ਪ੍ਰਯਾਸ" ਸੰਸਥਾ ਨੂੰ ਦਿਮਾਗੀ ਤੌਰ ਤੇ ਪੱਛੜੇ ਬੱਚਿਆਂ ਦੀ ਭਲਾਈ ਲਈ ਟ੍ਰੇਨਿੰਗ ਸੈਂਟਰ ਚਲਾਉਣ ਲਈ ਨਗਰ ਨਿਗਮ, ਲੁਧਿਆਣਾ ਨੇ ਮਿਤੀ 11.05.2000, ਮਿਤੀ 07.07.2003 ਅਤੇ ਮਿਤੀ 28.07.2008 ਨੂੰ ਮਤੇ ਪਾ ਕੇ ਸੰਸਥਾ ਨੂੰ 4500 ਵਰਗ ਗਜ਼ ਥਾਂ 7508/- ਰੁ: ਪ੍ਰਤੀ ਮਹੀਨਾ ਲੀਜ਼ ਤੇ ਦੇਣ ਦਾ ਫੈਸਲਾ ਕੀਤਾ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਵੱਲੋਂ ਇਸ ਸਮਾਜ ਸੇਵੀ ਸੰਸਥਾ ਨੂੰ ਥਾਂ ਦਿੱਤੇ ਜਾਣ ਦੀ ਮਨਜ਼ੂਰੀ ਜਾਰੀ ਕਰ ਦਿੱਤੀ ਗਈ ਹੈ, ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ?

**ਸ੍ਰੀ ਮਨੋਰੰਜਨ ਕਾਲੀਆ :** (ੳ) ਹਾਂ ਜੀ।

(ਅ) ਹਾਂ ਜੀ, ਵਿਭਾਗ ਦੀ ਮੌਜੂਦਾ ਪਾਲਿਸੀ ਅਨੁਸਾਰ ਜ਼ਮੀਨ ਦਾ ਬਜ਼ਾਰੀ ਮੁੱਲ ਦਾ 10% ਬਤੌਰ ਸਾਲਾਨਾ ਲੀਜ਼ ਮਨੀ ਲਿਆ ਜਾਣਾ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਇਹ ਸੰਸਥਾ ਹੈ, ਇਹ ਅਪਾਹਿਜ ਬੱਚਿਆਂ ਵਾਸਤੇ ਕੰਮ ਕਰ ਰਹੀ ਹੈ। ਕੀ ਸਰਕਾਰ ਦੀ ਪਾਲਿਸੀ ਇਹ ਹੈ ਕਿ ਇਨ੍ਹਾਂ ਨੂੰ ਜਿਹੜਾ ਕਿਰਾਇਆ ਹੈ, ਉਹ ਕਮਰਸ਼ੀਅਲ ਰੇਟ ਤੇ ਦਿੱਤਾ ਜਾਵੇ? ਇਕ ਪਾਸੇ ਤਾਂ ਸਰਕਾਰ ਆਦਰਸ਼ ਸਕੂਲ ਬਣਾ ਕੇ ਗਰੀਬ ਬੱਚਿਆਂ ਨੂੰ ਮੁਫਤ ਵਿਚ ਵਿਦਿਆ ਦੇ ਰਹੀ

ਹੈ। ਦੂਜੇ ਪਾਸੇ ਜਿਹੜੇ ਅਪਾਹਿਜ ਬੱਚੇ ਹਨ, ਜਿਹੜੇ ਬੋਲ ਨਹੀਂ ਸਕਦੇ, ਗੂੰਗੇ ਅਤੇ ਬੋਲੇ ਹਨ, ਉਨ੍ਹਾਂ ਵਾਸਤੇ ਆਪਾਂ ਕਮਰਸ਼ੀਅਲ ਰੇਟ ਲਗਾ ਕੇ ਜਗ੍ਹਾ ਦੇ ਰਹੇ ਹਾਂ। ਕੀ ਮੰਤਰੀ ਜੀ ਇਸ ਬਾਰੇ ਦੱਸਣਗੇ?

ਮੰਤਰੀ : ਸਪੀਕਰ ਸਾਹਿਬ, ਇਹ ਕਮਰਸ਼ੀਅਲ ਰੇਟ ਨਹੀਂ ਹੈ। ਇਹ ਲੀਜ਼ ਮਨੀ ਜਿਹੜੀ ਹੈ, ਇਸ ਦਾ ਰੇਟ 10% ਆਫ ਦਿ ਮਾਰਕੀਟ ਪ੍ਰਾਈਸ ਡਿਪਟੀ ਕਮਿਸ਼ਨਰ ਵੱਲੋਂ ਬਤੌਰ ਕੁਲੈਕਟਰ ਰੇਟ ਨਿਸ਼ਚਿਤ ਕੀਤਾ ਜਾਂਦਾ ਹੈ। 'ਏਕ ਪ੍ਰਯਾਸ' ਇੱਕ ਸੋਸ਼ਲ ਐਕਸ਼ਨ ਗਰੁੱਪ ਹੈ, ਇਨ੍ਹਾਂ ਨੇ ਆਪ ਕਹਿ ਦਿੱਤਾ ਸੀ ਕਿ ਅਸੀਂ ਲੀਜ਼ ਤੇ ਲੈਣ ਨੂੰ ਤਿਆਰ ਹਾਂ। ਅਸੀਂ ਫਿਰ ਉਨ੍ਹਾਂ ਨੂੰ ਆਫਰ ਕਰ ਦਿੱਤਾ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮਾਲ ਮਹਿਕਮੇ ਦੇ ਰਿਕਾਰਡ ਵਿਚ ਵੀ ਇਹ ਜਗ੍ਹਾ ਗਰੀਬ ਅਤੇ ਹਰੀਜਨ ਬੱਚਿਆਂ ਵਾਸਤੇ ਰਾਖਵੀਂ ਰੱਖੀ ਗਈ ਹੈ। ਇਸ ਨੂੰ ਦੂਜੇ ਰੇਟ ਤੇ ਲੀਜ਼ ਤੇ ਨਹੀਂ ਦਿੱਤਾ ਜਾ ਸਕਦਾ।

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਵਾਰੀ ਮੰਨਿਆ ਹੈ। ਇੱਕ ਤਾਂ ਹੈ ਕਿ 'ਏਕ ਪ੍ਰਯਾਸ' ਸੰਸਥਾ ਨੇ ਬੇਨਤੀ ਕੀਤੀ ਅਤੇ ਉਸ ਅਨੁਸਾਰ ਕਮਿਸ਼ਨਰ, ਨਗਰ ਨਿਗਮ ਲੁਧਿਆਣਾ ਦੇ ਹੁਕਮ ਮਿਤੀ 11.5.2000 ਰਾਹੀਂ ਜ਼ਿਲ੍ਹਾਧੀਸ਼ ਲੁਧਿਆਣਾ ਜੀ ਨੂੰ ਦੁਬਾਰਾ ਜਗ੍ਹਾ ਦੇ ਰੇਟ ਨਿਸ਼ਚਿਤ ਕਰਨ ਲਈ ਲਿਖਿਆ ਗਿਆ। ਸੋ, 'ਏਕ ਪ੍ਰਯਾਸ' ਸੰਸਥਾ ਨੇ ਕਮਿਸ਼ਨਰ ਨੂੰ ਲਿਖਿਆ ਕਿ ਅਸੀਂ ਲੀਜ਼ ਤੇ ਲੈਣ ਨੂੰ ਤਿਆਰ ਹਾਂ। ਫਿਰ ਇਨ੍ਹਾਂ ਨੇ 'ਏਕ ਪ੍ਰਯਾਸ' ਨੂੰ ਮਿਤੀ 2.9.2005 ਨੂੰ ਜਗ੍ਹਾ ਲੀਜ਼ ਤੇ ਦੇਣ ਲਈ ਮੁੜ ਬੇਨਤੀ ਪੱਤਰ ਦਿੱਤਾ। ਦਫ਼ਤਰੀ ਰਿਪੋਰਟ ਉਪਰੰਤ ਕਮਿਸ਼ਨਰ, ਨਗਰ ਨਿਗਮ ਵੱਲੋਂ ਮਿਤੀ 17.11.2005 ਰਾਹੀਂ ਬੇਨਤੀ ਕੀਤੀ ਗਈ ਕਿ ਸਰਕਾਰ ਦੇ ਫੈਸਲੇ ਤੇ ਮੁੜ ਗੌਰ ਕਰਦੇ ਹੋਏ 'ਏਕ ਪ੍ਰਯਾਸ' ਸੰਸਥਾ ਨੂੰ 7508 /- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਲੀਜ਼ ਤੇ ਜਗ੍ਹਾ ਦੇਣ ਦੀ ਪ੍ਰਵਾਨਗੀ ਦਿੱਤੀ ਜਾਵੇ। ਇਸ ਉਪਰੰਤ ਸ਼੍ਰੀ ਦਰਸ਼ਨ ਸਿੰਘ ਸ਼ਿਵਾਲਿਕ ਐਮ.ਐਲ.ਏ. ਵੱਲੋਂ ਪਹਿਲੇ ਮਤੇ ਨੰ: 275 ਮਿਤੀ 11.5.2000 ਨੂੰ ਮੁੜ ਹਾਊਸ ਵਿਚ ਰੱਖਣ ਸਬੰਧੀ ਲਿਖਿਆ ਗਿਆ ਕਿ ਇਸ ਬਾਰੇ ਸਰਕਾਰ ਨੂੰ ਮਨਜ਼ੂਰੀ ਵਾਸਤੇ ਭੇਜਣ ਲਈ ਲਿਖਿਆ ਜਾਵੇ ਤਾਂ ਜੋ ਇਸ ਮਤੇ ਦਾ ਸਪੱਸ਼ਟੀਕਰਨ ਕੀਤਾ ਜਾ ਸਕੇ। ਨਗਰ ਨਿਗਮ ਨੇ ਆਪਣੇ ਮਤਾ ਨੰ: 909 ਮਿਤੀ 28.7.2008 ਰਾਹੀਂ ਇਨ੍ਹਾਂ ਦੀ ਮੰਗ ਨੂੰ ਮੰਨਦੇ ਹੋਏ ਪ੍ਰਵਾਨ ਕੀਤਾ ਹੈ ਅਤੇ ਇਹ ਵੀ ਨਾਲ ਲਿਖਿਆ ਹੈ ਕਿ ਇਹ ਕੇਸ ਸਰਕਾਰ ਨੂੰ ਭੇਜਿਆ ਜਾਵੇ। ਇਸ ਉਪਰੰਤ ਸਥਾਨਕ ਸਰਕਾਰ ਵਿਭਾਗ, ਪੰਜਾਬ ਦੇ ਮੀਮੋ ਮਿਤੀ 3.10.2008 ਰਾਹੀਂ ਕਮਿਸ਼ਨਰ, ਨਗਰ ਨਿਗਮ ਨੂੰ ਲਿਖਿਆ ਗਿਆ ਕਿ ਡਿਪਟੀ ਕਮਿਸ਼ਨਰ, ਲੁਧਿਆਣਾ ਵੱਲੋਂ ਮੌਜੂਦਾ ਸਬੰਧਤ ਜਗ੍ਹਾ ਦੀ ਰਾਖਵੀਂ ਕੀਮਤ ਲੈਣ ਉਪਰੰਤ ਸਰਕਾਰ ਨੂੰ ਲਿਖਿਆ ਜਾਵੇ। ਸਰਕਾਰ ਦਾ ਪੱਤਰ ਆਉਣ ਉਪਰੰਤ ਡਿਪਟੀ ਕਮਿਸ਼ਨਰ, ਲੁਧਿਆਣਾ ਨਾਲ ਪੱਤਰ ਵਿਹਾਰ ਕਰਨ ਉਪਰੰਤ ਉਨ੍ਹਾਂ ਵੱਲੋਂ ਪੱਤਰ ਮਿਤੀ 15.12.2008 ਰਾਹੀਂ ਇਸ ਜਗ੍ਹਾਂ ਦੇ ਕੁਲੈਕਟਰ ਰੇਟ

[ ਸਥਾਨਕ ਸਰਕਾਰ ਮੰਤਰੀ ]

6000/- ਰੁਪਏ ਪ੍ਰਤੀ ਵਰਗ ਗਜ਼ ਨਿਰਧਾਰਤ ਕੀਤੇ ਗਏ। ਇਸ ਉਪਰੰਤ ਨਗਰ ਨਿਗਮ ਵੱਲੋਂ ਪੱਤਰ ਮਿਤੀ 15.1.2009 ਰਾਹੀਂ ਸਰਕਾਰ ਦੀ ਮੰਗ ਅਨੁਸਾਰ ਡਿਪਟੀ ਕਮਿਸ਼ਨਰ ਵੱਲੋਂ ਨਿਰਧਾਰਤ ਰੇਟਾਂ ਬਾਰੇ ਸੂਚਿਤ ਕਰ ਦਿੱਤਾ ਗਿਆ ਸੀ। ਸੋ, ਜੋ ਇਨ੍ਹਾਂ ਦੀ ਮੰਗ ਸੀ... (ਵਿਘਨ) ਇਨ੍ਹਾਂ ਚੀਜ਼ਾਂ ਦੀ ਡਿਮਾਂਡ ਮੰਨ ਲਈ ਹੈ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਤਾਂ ਇਥੇ ਆਪਣਾ ਲੈਟਰ ਪੈਡ ਹੀ ਪੜ੍ਹਨ ਲੱਗ ਪਏ ਹਨ...

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਲੈਰੀਫਿਕੇਸ਼ਨ ਦੱਸੀ ਹੈ। ਇਨ੍ਹਾਂ ਨੇ ਖੁਦ ਮੰਨਿਆ ਹੈ ਕਿ ਅਸੀਂ ਲੀਜ਼ ਤੇ ਜਗ੍ਹਾ ਲੈਣ ਨੂੰ ਤਿਆਰ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਰਾਜ ਵਿਚ ਆਦਰਸ਼ ਸਕੂਲ ਖੋਲ੍ਹਣ ਬਾਰੇ

***1069. ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਸਥਾਪਿਤ ਕੀਤੇ ਗਏ ਆਦਰਸ਼ ਸਕੂਲਾਂ ਦੀ ਗਿਣਤੀ ਕਿੰਨੀ ਹੈ;

(ਅ) ਪੀ.ਪੀ.ਪੀ. ਸਕੀਮ ਹੇਠ ਆਦਰਸ਼ ਸਕੂਲਾਂ ਦੇ ਨਿਰਮਾਣ ਲਈ ਅਸਲ ਵਿਚ ਕਿੰਨੇ ਲੋਕ ਸ਼ਾਮਿਲ ਹੋਣ ਲਈ ਰਜ਼ਾਮੰਦ ਹੋਏ ਹਨ;

(ੲ) ਹਰ ਇੱਕ ਬਲਾਕ ਵਿਚ ਇੱਕ ਆਦਰਸ਼ ਸਕੂਲ ਖੋਲ੍ਹਣ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ?

**ਡਾਕਟਰ ਉਪਿੰਦਰਜੀਤ ਕੌਰ** : (ੳ) ਰਾਜ ਵਿਚ ਸਥਾਪਿਤ ਕੀਤੇ ਗਏ ਆਦਰਸ਼ ਸਕੂਲਾਂ ਦੀ ਗਿਣਤੀ 9 ਹੈ।

(ਅ) ਪੀ.ਪੀ.ਪੀ. ਸਕੀਮ ਹੇਠ ਆਦਰਸ਼ ਸਕੂਲਾਂ ਦੇ ਨਿਰਮਾਣ ਲਈ ਅਸਲ ਵਿਚ 12 ਪਾਰਟੀਆਂ ਸ਼ਾਮਿਲ ਹੋਣ ਲਈ ਰਜ਼ਾਮੰਦ ਹਨ।

(ੲ) ਹਾਲ ਦੀ ਘੜੀ ਵਿਚ ਕਹਿਣਾ ਸੰਭਵ ਨਹੀਂ ਹੈ ਕਿ ਹਰ ਬਲਾਕ ਵਿਚ ਇਕ ਆਦਰਸ਼ ਸਕੂਲ ਖੋਲ੍ਹਣ ਦਾ ਕੰਮ ਕਦੋਂ ਤੱਕ ਮੁਕੰਮਲ ਹੋਵੇਗਾ।

---

## ਆਂਗਨਵਾੜੀ ਵਰਕਰਾਂ ਦੀ ਮੰਗਾਂ

*1035. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਪ੍ਰੋਟੈਸਟ ਕਰ ਰਹੇ ਆਂਗਨਵਾੜੀ ਵਰਕਰਾਂ ਦੀਆਂ ਮੰਗਾਂ ਕੀ ਹਨ ਅਤੇ ਉਨ੍ਹਾਂ ਦੀਆਂ ਮੰਗਾਂ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ/ਚੁੱਕੇ ਜਾਣੇ ਤਜਵੀਜ਼ਤ ਹਨ?

**ਸ਼੍ਰੀ ਸਵਰਨਾ ਰਾਮ** : ਆਂਗਨਵਾੜੀ ਵਰਕਰਾਂ ਦੀਆਂ ਮੁੱਖ ਮੰਗਾਂ ਅਤੇ ਵਿਭਾਗ ਵੱਲੋਂ ਕੀਤੀ ਗਈ ਕਾਰਵਾਈ ਦਾ ਵੇਰਵਾ ਅਨੁਲੱਗ 'ੳ' ਅਨੁਸਾਰ ਹੈ ਜੀ।

[ ਸਮਾਜਿਕ ਸੁਰੱਖਿਆ ਮੰਤਰੀ ]

ਅਨੁਲੱਗ-'ੳ'

## ਆਂਗਨਵਾੜੀ ਵਰਕਰਾਂ ਦੀਆਂ ਮੁੱਖ ਮੰਗਾਂ ਅਤੇ ਵਿਭਾਗ ਵੱਲੋਂ ਕੀਤੀ ਗਈ ਕਾਰਵਾਈ

| ਲੜੀ ਨੰ: | ਆਂਗਨਵਾੜੀ ਵਰਕਰਾਂ ਦੀਆਂ ਮੁੱਖ ਮੰਗਾਂ | ਵਿਭਾਗ ਵਲੋਂ ਕੀਤੀ ਕਾਰਵਾਈ |
|---|---|---|
| 1. | ਆਈ.ਸੀ.ਡੀ.ਐਸ. ਸਕੀਮ ਅਧੀਨ ਕੰਮ ਕਰਦੀਆਂ ਮੁਲਾਜ਼ਮਾਂ ਅਤੇ ਹੈਲਪਰਾਂ ਨੂੰ ਕ੍ਰਮਵਾਰ ਦਰਜਾ 3 ਅਤੇ 4 ਸਰਕਾਰੀ ਮੁਲਾਜ਼ਮਾਂ ਦਾ ਗਰੇਡ ਦਿੱਤਾ ਜਾਵੇ। | ਆਂਗਨਵਾੜੀ ਵਰਕਰਾਂ/ਹੈਲਪਰ ਸਿਰਫ ਮਾਨਭੱਤੇ ਤੇ ਨਿਯੁਕਤ ਹਨ। ਮਾਨਯੋਗ ਸੁਪਰੀਮ ਕੋਰਟ ਵੱਲੋਂ ਸਪੈਸ਼ਲ ਲੀਵ ਪਟੀਸ਼ਨ (ਸਿਵਲ) ਨੰ: 4953-4957 ਆਫ 1998 (ਸਟੇਟ ਆਫ ਕਰਨਾਟਕਾ ਅਤੇ ਹੋਰ ਅਤੇ ਬਨਾਮ ਅਮੀਰਵੀ ਅਤੇ ਹੋਰ) ਆਂਗਨਵਾੜੀ ਵਰਕਰ/ਹੈਲਪਰ ਦੀ ਪੋਸਟ ਨੂੰ ਸਿਵਲ ਪੋਸਟ ਨਹੀਂ ਮੰਨਿਆ ਹੈ। ਇਸ ਲਈ ਆਂਗਨਵਾੜੀ ਵਰਕਰ ਨੂੰ ਦਰਜਾ 3 ਅਤੇ ਆਂਗਨਵਾੜੀ ਹੈਲਪਰ ਦਰਜਾ 4 ਦੀ ਮੰਗ ਪ੍ਰਵਾਨ ਨਹੀਂ ਕੀਤੀ ਜਾ ਸਕਦੀ। |
| 2. | ਆਂਗਨਵਾੜੀ ਵਰਕਰਾਂ/ਹੈਲਪਰਾਂ ਨੂੰ ਸਰਕਾਰੀ ਮੁਲਾਜ਼ਮਾਂ ਦਾ ਗਰੇਡ ਦਿੱਤੇ ਜਾਣ ਤੱਕ ਘੱਟੋ-ਘੱਟ ਮਾਨਭੱਤਾ 5000/- ਰੁਪਏ ਤੇ ਹੈਲਪਰ ਲਈ 3000/- ਰੁਪਏ ਪ੍ਰਤੀ ਮਹੀਨਾ ਲਾਗੂ ਕੀਤਾ ਜਾਵੇ। | ਭਾਰਤ ਸਰਕਾਰ ਵੱਲੋਂ ਵਿੱਤੀ ਸਾਲ 2007-08 ਤੋਂ ਆਂਗਨਵਾੜੀ ਵਰਕਰਾਂ ਅਤੇ ਹੈਲਪਰਾਂ ਦੇ ਮਾਨਭੱਤੇ ਵਿਚ ਕ੍ਰਮਵਾਰ 500/- ਅਤੇ 250/- ਰੁਪਏ ਅਤੇ ਰਾਜ ਸਰਕਾਰ ਵਲੋਂ 200/- ਅਤੇ 100/- ਰੁਪਏ ਪ੍ਰਤੀ ਮਹੀਨਾ ਦੇ ਹਿਸਾਬ ਨਾਲ ਵਾਧਾ ਕੀਤਾ ਗਿਆ ਹੈ। ਇਸ ਤਰ੍ਹਾਂ ਆਂਗਨਵਾੜੀ ਵਰਕਰ ਨੂੰ ਇਸ ਸਮੇਂ ਕੇਂਦਰ ਸਰਕਾਰ ਵੱਲੋਂ 1500/- ਰੁਪਏ + 600/- ਰੁਪਏ ਰਾਜ ਸਰਕਾਰ ਵੱਲੋਂ ਕੁੱਲ 2100/- ਰੁਪਏ ਅਤੇ ਆਂਗਨਵਾੜੀ ਹੈਲਪਰਾਂ ਨੂੰ ਕੇਂਦਰ ਸਰਕਾਰ ਵੱਲੋਂ 750/- ਰੁਪਏ + ਰਾਜ ਸਰਕਾਰ ਵੱਲੋਂ 350/- ਰੁਪਏ ਕੁੱਲ |

| ਲੜੀ ਨੰ: | ਆਂਗਨਵਾੜੀ ਵਰਕਰਾਂ ਦੀਆਂ ਮੁੱਖ ਮੰਗਾਂ | ਵਿਭਾਗ ਵਲੋਂ ਕੀਤੀ ਕਾਰਵਾਈ |
|---|---|---|
| | | 1050/- ਰੁਪਏ ਮਾਨਭੱਤਾ ਦਿੱਤਾ ਜਾ ਰਿਹਾ ਹੈ। ਇਸ ਲਈ ਆਂਗਨਵਾੜੀ ਵਰਕਰਾਂ ਨੂੰ 5000/- ਅਤੇ ਹੈਲਪਰਾਂ ਨੂੰ 3000/- ਰੁਪਏ ਦਾ ਮਾਨਭੱਤਾ ਦਿੱਤੇ ਜਾਣ ਦੀ ਮੰਗ ਨਹੀਂ ਮੰਨੀ ਜਾ ਸਕਦੀ। |
| 3. | ਆਂਗਨਵਾੜੀ ਮੁਲਾਜ਼ਮਾਂ ਲਈ ਭਲਾਈ ਫੰਡ ਚਾਲੂ ਕਰਕੇ ਵਰਕਰ ਲਈ 1000/- ਰੁ: ਅਤੇ ਹੈਲਪਰ ਲਈ 500/- ਰੁ: ਪੈਨਸ਼ਨ ਲਾਗੂ ਕੀਤੀ ਜਾਵੇ ਅਤੇ ਇਸ ਦੇ ਨਾਲ ਹੀ ਇਨ੍ਹਾਂ ਵਾਸਤੇ ਪ੍ਰਾਵੀਡੈਂਟ ਫੰਡ ਸਕੀਮ ਵੀ ਲਾਗੂ ਕੀਤੀ ਜਾਵੇ। | ਆਂਗਨਵਾੜੀ ਵਰਕਰਾਂ/ਆਂਗਨਵਾੜੀ ਹੈਲਪਰਾਂ ਮਾਨਭੱਤੇ ਤੇ ਹੀ ਨਿਯੁਕਤ ਹਨ ਅਤੇ ਸਰਕਾਰੀ ਕਰਮਚਾਰੀ ਨਹੀਂ ਹਨ। ਇਸ ਲਈ ਇਨ੍ਹਾਂ ਲਈ ਪੈਨਸ਼ਨ ਜਾਂ ਪ੍ਰਾਵੀਡੈਂਟ ਫੰਡ ਦੀ ਸਕੀਮ ਲਾਗੂ ਨਹੀਂ ਕੀਤੀ ਜਾ ਸਕਦੀ। |
| 4. | ਐਡਵਾਈਜ਼ਰੀ ਬੋਰਡ ਤੇ ਚਾਈਲਡ ਵੈਲਫੇਅਰ ਕੌਂਸਲ ਅਧੀਨ ਚਲਦੇ ਪ੍ਰਾਜੈਕਟਾਂ ਨੂੰ ਮੁੜ ਆਈ.ਸੀ.ਡੀ.ਐਸ. ਸਕੀਮ ਅਧੀਨ ਲਿਆਂਦਾ ਜਾਵੇ। | ਭਾਰਤ ਸਰਕਾਰ ਵੱਲੋਂ ਜਾਰੀ ਗਾਈਡ ਲਾਈਨਜ਼ ਅਨੁਸਾਰ ਹੀ 5 ਪ੍ਰਾਜੈਕਟ ਪੰਜਾਬ ਸਟੇਟ ਸੋਸ਼ਲ ਵੈਲਫੇਅਰ ਐਡਵਾਇਜ਼ਰੀ ਬੋਰਡ ਅਤੇ 3 ਪ੍ਰਾਜੈਕਟ ਚਾਈਲਡ ਵੈਲਫੇਅਰ ਕੌਂਸਲ ਪੰਜਾਬ ਚੰਡੀਗੜ੍ਹ ਨੂੰ ਇੱਕ ਐਨ.ਜੀ.ਓ. ਦੇ ਤੌਰ ਤੇ ਦਿੱਤੇ ਗਏ ਹਨ। ਇਸ ਲਈ ਇਨ੍ਹਾਂ ਪ੍ਰਾਜੈਕਟਾਂ ਨੂੰ ਵਾਪਸ ਨਹੀਂ ਲਿਆ ਜਾ ਸਕਦਾ। |
| 5. | ਆਂਗਨਵਾੜੀ ਮੁਲਾਜ਼ਮਾਂ ਨੂੰ ਸਰਕਾਰੀ ਇਸਤਰੀ ਮੁਲਾਜ਼ਮਾਂ ਬਰਾਬਰ 6 ਮਹੀਨੇ ਦੀ ਪ੍ਰਸੂਤਾ ਛੁੱਟੀ ਦਿੱਤੀ ਜਾਵੇ। | ਆਂਗਨਵਾੜੀ ਵਰਕਰਾਂ/ਆਂਗਨਵਾੜੀ ਹੈਲਪਰਾਂ, ਜਿਨ੍ਹਾਂ ਦੀ ਇੱਕ ਸਾਲ ਦੀ ਸੇਵਾ ਪੂਰੀ ਹੋ ਚੁੱਕੀ ਹੋਵੇ, ਨੂੰ 135 ਦਿਨਾਂ ਦੀ ਪ੍ਰਸੂਤਾ ਛੁੱਟੀ 2 ਮੌਕਿਆਂ ਤੇ ਅਤੇ ਮਿਸਕੈਰਿਜ/ਗਰਭਪਾਤ ਲਈ ਇੱਕ ਵਾਰ 45 ਦਿਨਾਂ ਦੀ ਛੁੱਟੀ ਦਿੱਤੀ ਜਾਂਦੀ ਹੈ। |

[ ਸਮਾਜਿਕ ਸੁਰੱਖਿਆ ਮੰਤਰੀ ]

| ਲੜੀ ਨੰ: | ਆਂਗਨਵਾੜੀ ਵਰਕਰਾਂ ਦੀਆਂ ਮੁੱਖ ਮੰਗਾਂ | ਵਿਭਾਗ ਵਲੋਂ ਕੀਤੀ ਕਾਰਵਾਈ |
|---|---|---|
| 6. | ਆਂਗਨਵਾੜੀ ਕੇਂਦਰ ਵਿਚ ਪੰਚਾਇਤੀ ਦਖਲਅੰਦਾਜ਼ੀ ਬੰਦ ਕਰਕੇ ਸਾਰਾ ਪ੍ਰਬੰਧ ਸਰਕਾਰੀ ਹੱਥਾਂ ਵਿਚ ਲਿਆ ਜਾਵੇ। | ਇਹ ਮੰਗ ਪ੍ਰਵਾਨ ਨਹੀਂ ਕੀਤੀ ਜਾ ਸਕਦੀ ਕਿਉਂਕਿ ਭਾਰਤ ਸਰਕਾਰ ਆਈ.ਸੀ.ਡੀ.ਐਸ. ਸਕੀਮ ਅਧੀਨ ਚਲਾਏ ਜਾ ਰਹੇ ਆਂਗਨਵਾੜੀ ਸੈਂਟਰਾਂ ਪ੍ਰਤੀ ਪੰਚਾਇਤੀ ਰਾਜ ਸੰਸਥਾਵਾਂ ਦਾ ਪੂਰਾ-ਪੂਰਾ ਸਹਿਯੋਗ ਲੈਣਾ ਚਾਹੁੰਦੀ ਹੈ। |
| 7. | ਸੁਪਰਵਾਈਜ਼ਰਾਂ ਦੀ ਭਰਤੀ ਸੀਨੀਅਰਤਾ ਸੂਚੀ ਬਣਾ ਕੇ ਵਰਕਰਾਂ ਵਿੱਚੋਂ ਹੀ 100% ਕੀਤੀ ਜਾਵੇ ਅਤੇ ਉਮਰ ਦੀ ਹੱਦ ਖਤਮ ਕੀਤੀ ਜਾਵੇ। | ਆਂਗਨਵਾੜੀ ਵਰਕਰਾਂ ਇਕ ਸਰਕਾਰੀ ਕਰਮਚਾਰੀ ਨਹੀਂ ਹਨ। ਉਹ ਸਿਰਫ ਨਿਰਧਾਰਤ ਵਿਦਿਅਕ ਯੋਗਤਾ ਅਤੇ ਬਤੌਰ ਆਂਗਨਵਾੜੀ ਵਰਕਰ ਤਜਰਬਾ ਪੂਰਾ ਹੋਣ ਦੇ ਅਧਾਰ ਤੇ ਸੁਪਰਵਾਈਜ਼ਰ ਦੀ ਅਸਾਮੀ ਲਈ ਅਪਲਾਈ ਕਰਨ ਦੇ ਯੋਗ ਹੀ ਬਣਦੀਆਂ ਹਨ। ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਆਂਗਨਵਾੜੀ ਵਰਕਰ ਦੀ ਸੁਪਰਵਾਈਜ਼ਰ ਦੀ ਅਸਾਮੀ ਲਈ ਵੱਧ ਤੋਂ ਵੱਧ ਉਮਰ ਦੀ ਸੀਮਾ 45 ਸਾਲ ਹੈ। |
| 8. | ਮਿੰਨੀ ਆਂਗਨਵਾੜੀ ਸੈਂਟਰ ਨਾ ਖੋਲ੍ਹ ਕੇ ਵਰਕਰ ਹੈਲਪਰ ਸਮੇਤ ਪੂਰਾ ਸੈਂਟਰ ਖੋਲ੍ਹਿਆ ਜਾਵੇ। | ਭਾਰਤ ਸਰਕਾਰ ਦੇ ਨਾਰਮ/ਹਦਾਇਤਾਂ ਦੇ ਪ੍ਰਤੀਕੂਲ ਮਿੰਨੀ ਆਂਗਨਵਾੜੀ ਸੈਂਟਰ ਵਿਚ ਹੈਲਪਰ ਦੀ ਅਸਾਮੀ ਦੀ ਵਿਵਸਥਾ ਨਹੀਂ ਕੀਤੀ ਜਾ ਸਕਦੀ। |
| 9. | ਸਾਰੇ ਆਂਗਨਵਾੜੀ ਸੈਂਟਰਾਂ ਲਈ ਸਰਕਾਰੀ ਬਿਲਡਿੰਗਾਂ ਬਣਾਈਆਂ ਜਾਣ। | ਭਾਰਤ ਸਰਕਾਰ ਵੱਲੋਂ ਮਾਡਲ ਆਂਗਨਵਾੜੀ ਸੈਂਟਰਾਂ ਲਈ ਪ੍ਰਵਾਨ ਕੀਤੀ ਗ੍ਰਾਂਟ ਵਿਚੋਂ 559 ਮਾਡਲ ਆਂਗਨਵਾੜੀ ਸੈਂਟਰਾਂ ਦੀਆਂ ਇਮਾਰਤਾਂ ਮੁਕੰਮਲ ਕਰਵਾਈਆਂ ਜਾ ਚੁੱਕੀਆਂ ਹਨ। ਸਾਰੇ ਆਂਗਨਵਾੜੀ ਸੈਂਟਰਾਂ ਲਈ ਸਰਕਾਰੀ ਖਰਚੇ ਤੇ ਇਮਾਰਤਾਂ ਨਹੀਂ ਬਣਾਈਆਂ ਜਾ ਸਕਦੀਆਂ। ਇਸ ਸਕੀਮ |

| ਲੜੀ ਨੰ: | ਆਂਗਨਵਾੜੀ ਵਰਕਰਾਂ ਦੀਆਂ ਮੁੱਖ ਮੰਗਾਂ | ਵਿਭਾਗ ਵਲੋਂ ਕੀਤੀ ਕਾਰਵਾਈ |
|---|---|---|
| | | ਅਧੀਨ ਪੇਂਡੂ ਖੇਤਰਾਂ ਦੇ ਆਂਗਨਵਾੜੀ ਸੈਂਟਰਾਂ ਲਈ 200/- ਰੁਪਏ ਅਤੇ ਸ਼ਹਿਰੀ ਸਲੱਮ ਖੇਤਰ ਲਈ 750/- ਰੁਪਏ ਪ੍ਰਤੀ ਮਹੀਨਾ ਦੇ ਹਿਸਾਬ ਨਾਲ ਕਿਰਾਇਆ ਦੇਣ ਦੀ ਵਿਵਸਥਾ ਕੀਤੀ ਗਈ ਹੈ। |
| 10. | ਵਿਭਾਗ ਵਿਚ ਕਲਰਕਾਂ ਅਤੇ ਦਰਜਾ ਚਾਰ ਮੁਲਾਜ਼ਮਾਂ ਦੀਆਂ ਖਾਲੀ ਅਸਾਮੀਆਂ ਆਂਗਨਵਾੜੀ ਮੁਲਾਜ਼ਮਾਂ ਅਤੇ ਹੈਲਪਰਾਂ ਵਿਚੋਂ ਭਰੀਆਂ ਜਾਣ। | ਆਂਗਨਵਾੜੀ ਵਰਕਰਾਂ/ਆਂਗਨਵਾੜੀ ਹੈਲਪਰਾਂ ਮਾਨਭੱਤੇ ਤੇ ਹੀ ਨਿਯੁਕਤ ਹਨ ਅਤੇ ਸਰਕਾਰੀ ਕਰਮਚਾਰੀ ਨਹੀਂ ਹਨ। ਇਸ ਲਈ ਆਂਗਨਵਾੜੀ ਵਰਕਰਾਂ ਨੂੰ ਕਲਰਕਾਂ ਦੀਆਂ ਅਸਾਮੀਆਂ ਅਤੇ ਹੈਲਪਰਾਂ ਵਿਚੋਂ ਸੇਵਾਦਾਰ ਦੀਆਂ ਅਸਾਮੀਆਂ ਪਦ-ਉਨਤੀ ਰਾਹੀਂ ਨਹੀਂ ਭਰੀਆਂ ਜਾ ਸਕਦੀਆਂ। |

---

## ਸਹਿਕਾਰੀ ਸੰਸਥਾਵਾਂ ਦੁਆਰਾ ਦਿੱਤੇ ਜਾਂਦੇ ਕਰਜ਼ੇ ਦੀ ਹੱਦ

*1067. **ਸਰਦਾਰ ਈਸ਼ਰ ਸਿੰਘ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਹਿਕਾਰੀ ਸੰਸਥਾਵਾਂ ਦੁਆਰਾ ਖੇਤੀਬਾੜੀ ਅਤੇ ਗੈਰ-ਖੇਤੀਬਾੜੀ ਮੰਤਵਾਂ ਲਈ ਦਿੱਤੇ ਜਾਣ ਵਾਲੇ ਕਰਜ਼ਿਆਂ ਦੀ ਸਰਕਾਰ ਦੁਆਰਾ ਕਿੰਨੀ ਹੱਦ ਨਿਸ਼ਚਿਤ ਕੀਤੀ ਗਈ ਹੈ ਅਤੇ ਮੌਜੂਦਾ ਸਮੇਂ ਵਿਚ ਇਨ੍ਹਾਂ ਦੋਨੋਂ ਪ੍ਰਕਾਰ ਦੇ ਕਰਜ਼ਿਆਂ ਤੇ ਵਿਆਜ ਦੀ ਦਰ ਕਿੰਨੀ-ਕਿੰਨੀ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਉੱਤਰ ਸਦਨ ਦੇ ਮੇਜ਼ ਤੇ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ।

[ ਮੁੱਖ ਮੰਤਰੀ ]

## ਅਨੁਲੱਗ 'ੳ'

**ਸਹਿਕਾਰੀ ਸੰਸਥਾਵਾਂ ਦੁਆਰਾ ਖੇਤੀਬਾੜੀ ਅਤੇ ਗੈਰ-ਖੇਤੀਬਾੜੀ ਮੰਤਵਾਂ ਲਈ ਦਿੱਤੇ ਜਾਣ ਵਾਲੇ ਕਰਜ਼ਿਆਂ ਦੀ ਸਰਕਾਰ ਦੁਆਰਾ ਜਿੰਨੀ ਹੱਦ ਨਿਸ਼ਚਿਤ ਕੀਤੀ ਗਈ ਹੈ ਅਤੇ ਮੌਜੂਦਾ ਸਮੇਂ ਵਿਚ ਇਨ੍ਹਾਂ ਦੋਨੋ ਪ੍ਰਕਾਰ ਦੇ ਕਰਜ਼ਿਆਂ ਤੇ ਵਿਆਜ ਦੀ ਦਰ ਹੇਠ ਲਿਖੇ ਅਨੁਸਾਰ ਹੈ :-**

1. ਪੰਜਾਬ ਰਾਜ ਸਹਿਕਾਰੀ ਬੈਂਕ ਲਿਮ: ਚੰਡੀਗੜ੍ਹ/ਕੇਂਦਰੀ ਸਹਿਕਾਰੀ ਬੈਂਕ ਲਿਮ:

| ਕਰਜ਼ੇ ਦੀ ਕਿਸਮ | ਕਰਜ਼ੇ ਦੀ ਹੱਦ | ਕਰਜ਼ੇ ਤੇ ਵਿਆਜ ਦੀ ਸਲਾਨਾ ਦਰ |
|---|---|---|
| (ੳ) ਖੇਤੀਬਾੜੀ ਕਰਜ਼ੇ | | |
| 1. ਥੋੜ੍ਹੇ ਸਮੇਂ ਦੇ ਖੇਤੀਬਾੜੀ ਕਰਜ਼ੇ | ਕਰਜ਼ੇ ਦੀ ਹੱਦ, ਸਕੇਲ ਆਫ ਫਾਈਨਾਂਸ ਦੇ ਅਧਾਰ ਤੇ ਨਿਸ਼ਚਿਤ ਕੀਤੀ ਜਾਂਦੀ ਹੈ ਪ੍ਰੰਤੂ ਕਰਜ਼ੇ ਦੀ ਕੋਈ ਉਪਰਲੀ ਸੀਮਾ ਨਿਰਧਾਰਤ ਨਹੀਂ ਹੈ। | 7.0% |
| 2. ਮੱਧ ਸਮੇਂ ਦੇ ਖੇਤੀਬਾੜੀ ਕਰਜ਼ੇ | ਮੱਧਵਰਤੀ ਖੇਤੀਬਾੜੀ ਕਰਜ਼ੇ ਦੀਆਂ ਭਿੰਨ ਭਿੰਨ ਸਕੀਮਾਂ ਲਈ ਕਰਜ਼ੇ ਦੀ ਹੱਦ ਯੂਨਿਟ ਲਾਗਤ ਮੁਤਾਬਿਕ ਨਿਰਧਾਰਤ ਕੀਤੀ ਜਾਂਦੀ ਹੈ। | 12.75% |
| (ਅ) ਗੈਰ-ਜ਼ਰਾਇਤੀ ਕਰਜ਼ੇ | | |
| 1. ਰਿਵਾਲਵਿੰਗ ਕੈਸ਼ ਕਰੈਡਿਟ ਲਿਮਟ | 6.00 ਲੱਖ ਰੁਪਏ | 11.0% |
| 2. ਦੋ ਪਹੀਆ ਵਾਹਨ ਖਰੀਦਣ ਲਈ ਕਿਸਾਨਾਂ ਨੂੰ ਕਰਜ਼ਾ | 0.50 ਲੱਖ ਰੁਪਏ | 12.75% |
| 3. ਮਿਨੀ ਡੇਅਰੀ ਲਈ ਕਰਜ਼ਾ | 5.00 ਲੱਖ ਰੁਪਏ | 11.00% |

| ਕਰਜ਼ੇ ਦੀ ਕਿਸਮ | ਕਰਜ਼ੇ ਦੀ ਹੱਦ | ਕਰਜ਼ੇ ਤੇ ਵਿਆਜ ਦੀ ਸਲਾਨਾ ਦਰ |
|---|---|---|
| 4. ਵਪਾਰਕ ਡੇਅਰੀ ਲਈ ਕਰਜ਼ਾ | 25.00 ਲੱਖ ਰੁਪਏ | 10.00% |
| 5. ਦੁੱਧ ਉਤਪਾਦਕ ਸਹਿਕਾਰੀ ਸਭਾਵਾਂ ਦੇ ਮੈਂਬਰਾਂ ਲਈ ਕਰਜ਼ਾ | 0.30 ਲੱਖ ਰੁਪਏ | 11.00% |
| 6. ਗਾਂ ਖਰੀਦਣ ਲਈ ਕਰਜ਼ਾ | 0.50 ਲੱਖ ਰੁਪਏ | 10.50% |
| 7. ਗੈਰ ਜ਼ਰਾਇਤੀ ਸੈਕਟਰ ਲਈ ਕਰਜ਼ਾ | 60.00 ਲੱਖ ਰੁਪਏ | 0.50 ਲੱਖ ਰੁਪਏ ਤੱਕ 13.25%<br>0.50 ਲੱਖ ਰੁਪਏ ਤੋਂ ਉੱਪਰ 13.75% |
| 8. ਵਪਾਰੀਆਂ ਲਈ ਕੈਸ਼ ਕਰੈਡਿਟ ਲਿਮਟ | 25.00 ਲੱਖ ਰੁਪਏ | 14.00% |
| 9. ਪਰਸਨਲ ਲੋਨ | 2.00 ਲੱਖ ਰੁਪਏ | 14.00% |
| 10. ਘਰੇਲੂ ਵਸਤੂਆਂ ਖਰੀਦਣ ਲਈ ਕਰਜ਼ਾ | 1.00 ਲੱਖ ਰੁਪਏ | 14.00% |
| 11. ਵਹੀਕਲ ਲੋਨ | 10.00 ਲੱਖ ਰੁਪਏ | 3.00 ਲੱਖ ਰੁਪਏ ਤੱਕ 13%<br>3.00 ਲੱਖ ਰੁਪਏ ਤੋਂ ਉਪਰ 13.50% |
| 12. ਪੁਰਾਣੇ ਵਹੀਕਲ ਖਰੀਦਣ ਲਈ ਕਰਜ਼ਾ | 5.00 ਲੱਖ ਰੁਪਏ | 13.50% |
| 13. ਪੇਂਡੂ ਮਕਾਨ ਕਰਜ਼ਾ | 15.00 ਲੱਖ ਰੁਪਏ | 11.00% |
| 14. ਸ਼ਹਿਰੀ ਮਕਾਨ ਕਰਜ਼ਾ | 25.00 ਲੱਖ ਰੁਪਏ | 11.50% |

[ ਮੁੱਖ ਮੰਤਰੀ ]

| ਕਰਜ਼ੇ ਦੀ ਕਿਸਮ | ਕਰਜ਼ੇ ਦੀ ਹੱਦ | ਕਰਜ਼ੇ ਤੇ ਵਿਆਜ ਦੀ ਸਲਾਨਾ ਦਰ |
|---|---|---|
| 15. ਸਿੱਖਿਆ ਲਈ ਕਰਜ਼ਾ | 10.00 ਲੱਖ ਰੁਪਏ | 9.00% |
| 16. ਗਰੀਬ ਕਿਸਾਨ, ਦਲਿਤ ਅਤੇ ਪੱਛੜੀ ਸ਼੍ਰੇਣੀ ਆਦਿ ਦੇ ਬੱਚਿਆਂ ਦੀ ਪੜ੍ਹਾਈ ਲਈ ਸਹਿਕਾਰੀ ਸਿੱਖਿਆ ਕਰਜ਼ਾ | 10.00 ਲੱਖ ਰੁਪਏ | 7.25% |
| 17. ਕਿਰਾਏ ਦੀ ਆਮਦਨ ਵਿਰੁੱਧ ਕਰਜ਼ਾ | 120 ਮਹੀਨਿਆਂ ਦੇ ਕਿਰਾਏ | 14% |
| 18. ਜਾਇਦਾਦ ਵਿਰੁੱਧ ਕਰਜ਼ਾ | 25.00 ਲੱਖ ਰੁਪਏ | 14% |
| 19. ਅਰਨੈਸਟ ਮਨੀ ਲਈ ਕਰਜ਼ਾ | ਹਾਊਸਿੰਗ ਏਜੰਸੀ ਦੀ ਸਕੀਮ ਮੁਤਾਬਿਕ | ਬੈਂਕ ਵੱਲੋਂ ਸਮੇਂ ਸਮੇਂ ਤੇ ਨਿਰਧਾਰਤ ਕੀਤਾ ਜਾਂਦਾ ਹੈ। |
| 20. ਮਾਈ ਭਾਗੋ ਇਸਤਰੀ ਸ਼ਕਤੀ ਸਕੀਮ ਲਈ ਕਰਜ਼ਾ | 0.25 ਲੱਖ ਰੁਪਏ | 10.75% |
| 21. ਭਾਈ ਲਾਲੋ ਸਹਿਕਾਰੀ ਕਿਰਤ ਸ਼ਕਤੀ ਸਕੀਮ ਲਈ ਕਰਜ਼ਾ | 0.25 ਲੱਖ ਰੁਪਏ | 11.50% |

2. **ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ ਲਿਮਟਿਡ, ਚੰਡੀਗੜ੍ਹ/ ਪ੍ਰਾਇਮਰੀ ਖੇਤੀਬਾੜੀ ਵਿਕਾਸ ਬੈਂਕ ਲਿਮ:**

ਖੇਤੀਬਾੜੀ ਅਤੇ ਗੈਰ-ਖੇਤੀਬਾੜੀ ਮੰਤਵਾਂ ਲਈ, ਕਰਜ਼ਿਆਂ ਤੇ ਵਿਆਜ ਦਰ ਕਰਜ਼ੇ ਦੀ ਰਕਮ ਤੇ ਨਿਰਭਰ ਹੈ ਅਤੇ ਹੇਠ ਲਿਖੇ ਅਨੁਸਾਰ ਹੈ :

50,000/- ਰੁਪਏ ਤੱਕ - 10.5%

50,000/- ਰੁਪਏ ਤੋਂ ਉਪਰ - 11.75%

ਕਰਜ਼ੇ ਦੀ ਹੱਦ – ਹੇਠ ਲਿਖੇ ਮੰਤਵਾਂ ਲਈ ਕਰਜ਼ੇ ਦੀ ਮਿੱਥੀ ਹੱਦ ਹੇਠ ਲਿਖੇ ਅਨੁਸਾਰ ਹੈ:-

1. **ਜ਼ਮੀਨ ਖਰੀਦਣ ਵਾਸਤੇ** – ਕੋਈ ਵੀ ਲਾਭਪਾਤਰ ਬੈਂਕ ਦੇ ਕਰਜ਼ੇ ਨਾਲ ਇਤਨੀ ਜ਼ਮੀਨ ਖਰੀਦ ਸਕਦਾ ਹੈ ਜਿਸ ਨਾਲ ਉਸਦੀ ਚਾਹੀ ਜ਼ਮੀਨ ਦੀ ਕੁਲ ਮਲਕੀਅਤ, ਖਰੀਦ ਜਾਣ ਵਾਲੀ ਜ਼ਮੀਨ ਸਣੇ, ਰਾਜ ਦੇ ਵੱਖ ਵੱਖ ਜ਼ਿਲ੍ਹਿਆਂ ਵਿਚ 5.5-8 ਏਕੜ ਤੋਂ ਨਾ ਵਧੇ।
2. **ਗਹਿਣੇ ਪਈ ਜ਼ਮੀਨ ਛੁਡਾਉਣ ਵਾਸਤੇ** – ਵੱਧ ਤੋਂ ਵੱਧ 1.00 ਲੱਖ ਰੁਪਏ ਤੱਕ।
3. **ਟਰੈਕਟਰ ਦੀ ਮੁਰੰਮਤ ਵਾਸਤੇ** – 50,000/- ਰੁਪਏ
4. **ਐਗਰੀਕਲਚਰ ਸਰਵਿਸ ਸੈਂਟਰ ਸਥਾਪਿਤ ਕਰਨ ਲਈ** – 10.00 ਲੱਖ ਰੁਪਏ।
5. **ਵੈਨਚਰ ਕੈਪੀਟਲ ਫੰਡ ਫਾਰ ਡੇਅਰੀ** – 20.00 ਲੱਖ ਰੁਪਏ।
6. **ਕਿਸਾਨ ਕਰੈਡਿਟ ਕਾਰਡ ਸਕੀਮ ਲਈ** – 3.00 ਲੱਖ ਰੁਪਏ।
7. **ਉਚੇਰੀ ਸਿੱਖਿਆ ਵਾਸਤੇ** – 10.00 ਲੱਖ ਰੁਪਏ।
8. **ਪਿੰਡਾਂ ਵਿਚ ਨਵੇਂ ਘਰ ਦੀ ਉਸਾਰੀ ਲਈ** – 15.00 ਲੱਖ ਰੁਪਏ ਤੱਕ।
9. **ਪਿੰਡਾਂ ਵਿਚ ਪੁਰਾਣੇ ਘਰ ਦੀ ਮੁਰੰਮਤ ਲਈ** – 5.00 ਲੱਖ ਰੁਪਏ।

ਇਸ ਤੋਂ ਇਲਾਵਾ ਬਾਕੀ ਦੇ ਖੇਤੀਬਾੜੀ ਤੇ ਗੈਰ-ਖੇਤੀਬਾੜੀ ਮੰਤਵਾਂ ਲਈ ਕਰਜ਼ੇ ਦੀ ਕੋਈ ਹੱਦ ਨਹੀਂ ਮਿੱਥੀ ਗਈ ਅਤੇ ਇਹ ਕਰਜ਼ੇ ਮੰਤਵ ਦੀ ਪ੍ਰਾਜੈਕਟ ਕਾਸਟ ਅਨੁਸਾਰ ਮਨਜ਼ੂਰ ਕੀਤੇ ਜਾਂਦੇ ਹਨ।

3. **ਹਾਊਸਫੈੱਡ**

ਹਾਊਸਫੈੱਡ ਵੱਲੋਂ ਦਿੱਤੇ ਜਾਂਦੇ ਵੱਖ ਵੱਖ ਕਰਜ਼ਿਆਂ ਦੀ ਹੱਦ ਅਤੇ ਵਿਆਜ ਦੀ ਦਰ ਹੇਠ ਲਿਖੇ ਅਨੁਸਾਰ ਹੈ :-

| ਕਰਜ਼ੇ ਦੀ ਕਿਸਮ | ਕਰਜ਼ੇ ਦੀ ਹੱਦ | ਵਿਆਜ ਦੀ ਦਰ |
|---|---|---|
| ਪੇਂਡੂ ਕਰਜ਼ੇ | 5.00 ਲੱਖ | 11.75% |
| ਸ਼ਹਿਰੀ ਕਰਜ਼ੇ | 10.00 ਲੱਖ | 11.75% |
| ਸ਼ਹਿਰੀ (ਬਣੇ ਹੋਏ ਮਕਾਨ ਦੀ ਖਰੀਦ ਲਈ) | 15.00 ਲੱਖ | 11.75% |

## ਜਲੰਧਰ ਵਿਚ ਅੱਗ ਬੁਝਾਊ ਗੱਡੀਆਂ ਅਲੱਗ-ਅਲੱਗ ਢੁਕਵੀਆਂ ਥਾਵਾਂ ਤੇ ਰੱਖਣਾ

***1011. ਸਰਦਾਰ ਜਗਬੀਰ ਸਿੰਘ ਬਰਾੜ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਸੱਚ ਹੈ ਕਿ ਜਲੰਧਰ ਸ਼ਹਿਰ ਵਿਚ ਅੱਗ ਬੁਝਾਉਣ ਵਾਲੀਆਂ ਗੱਡੀਆਂ ਕੇਵਲ ਇਕ ਥਾਂ ਜੇਲ੍ਹ ਰੋਡ ਤੇ ਖੜ੍ਹੀਆਂ ਕੀਤੀਆਂ ਜਾਂਦੀਆਂ ਹਨ?

(ਅ) ਕੀ ਇਨ੍ਹਾਂ ਗੱਡੀਆਂ ਨੂੰ ਕਿਸੇ ਮੰਦਭਾਗੀ ਘਟਨਾ ਨੂੰ ਸੁਚਾਰੂ ਢੰਗ ਨਾਲ ਨਿਪਟਾਉਣ ਲਈ ਮੌਜੂਦਾ ਥਾਂ ਤੋਂ ਇਲਾਵਾ ਕੰਟੋਨਮੈਂਟ ਏਰੀਆ, ਜਲੰਧਰ ਜਾਂ ਸ਼ਹਿਰ ਦੇ ਹੋਰ ਵੱਖ-ਵੱਖ ਢੁਕਵੇਂ ਥਾਵਾਂ ਤੇ ਖੜ੍ਹੀਆਂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵੇ ਦਿੱਤੇ ਜਾਣ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਨਹੀਂ ਜੀ।

(ਅ) ਕੰਟੋਨਮੈਂਟ ਏਰੀਏ ਅੰਦਰ ਅੱਗ ਬੁਝਾਉਣ ਵਾਲੀ ਗੱਡੀ ਖੜ੍ਹੀ ਕਰਨ ਸਬੰਧੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

## ਪਿੰਡ ਖਿਆਲਾ ਕਲਾਂ, ਬਲਾਕ ਚੋਗਾਵਾਂ ਦੇ ਟੋਭੇ ਉਪਰ ਨਜਾਇਜ਼ ਕਬਜ਼ਾ

***1044. ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਖਿਆਲਾ ਕਲਾਂ, ਬਲਾਕ ਚੋਗਾਵਾਂ, ਜ਼ਿਲ੍ਹਾ ਅੰਮ੍ਰਿਤਸਰ ਦੇ ਟੋਭੇ ਦੀ ਥਾਂ ਤੇ ਕੁਝ ਲੋਕਾਂ ਦੁਆਰਾ ਨਜਾਇਜ਼ ਕਬਜ਼ਾ ਕੀਤਾ ਗਿਆ ਹੈ; ਜੇਕਰ ਹੈ ਤਾਂ ਸਰਕਾਰ ਦੁਆਰਾ ਉਕਤ ਟੋਭੇ ਦੀ ਥਾਂ ਨੂੰ ਖਾਲੀ ਕਰਵਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਜੀ ਹਾਂ। ਪਿੰਡ ਖਿਆਲਾ ਕਲਾਂ, ਬਲਾਕ ਚੋਗਾਵਾਂ ਦੀ ਅਬਾਦੀ ਦੇਹ ਦੇ ਅੰਦਰ ਲਗਭਗ 2 ਏਕੜ ਰਕਬੇ ਦਾ ਟੋਭਾ ਹੈ। ਇਸ ਦੇ ਕੁਝ ਰਕਬੇ ਉਪਰ ਸਰਵਸ਼੍ਰੀ ਅਜੀਤ ਸਿੰਘ ਪੁੱਤਰ ਊਧਮ ਸਿੰਘ, ਜਗੀਰ ਸਿੰਘ ਪੁੱਤਰ ਮੱਖਣ ਸਿੰਘ, ਬਲਰਾਜ ਸਿੰਘ ਪੁੱਤਰ ਸਵਿੰਦਰ ਸਿੰਘ, ਹਰਦੇਵ ਸਿੰਘ ਪੁੱਤਰ ਦਰਸ਼ਨ ਸਿੰਘ ਅਤੇ ਰਘਬੀਰ ਸਿੰਘ ਪੁੱਤਰ ਤਾਰਾ ਸਿੰਘ ਨੇ ਨਜਾਇਜ਼ ਕਬਜ਼ਾ ਕਰ ਲਿਆ ਹੈ। ਇਸ ਨਜਾਇਜ਼ ਕਬਜ਼ੇ ਨੂੰ ਕਾਨੂੰਨੀ ਵਿਧੀ ਨਾਲ ਦੂਰ ਕਰਨ ਹਿੱਤ ਕੁਲੈਕਟਰ-ਕਮ-ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਅੰਮ੍ਰਿਤਸਰ ਦੀ ਅਦਾਲਤ ਵਿਚ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਬੇਦਖਲੀ ਦੇ ਕੇਸ ਦਾਇਰ ਹੋ ਚੁੱਕੇ ਹਨ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1070*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 955**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## MATTERS RAISED DURING ZERO HOUR AND STATEMENTS BY THE CHIEF MINISTER AND THE MINISTER THEREON

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਤੁਸੀਂ ਮੈਨੂੰ ਗੱਲ ਪੂਰੀ ਤਾਂ ਕਰਨ ਦਿਆ ਕਰੋ। ਅਗਲੀ ਆਈਟਮ...

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਇੱਕ ਬਹੁਤ ਜ਼ਰੂਰੀ ਮੁੱਦੇ ਤੇ ਗੱਲ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਕਰ ਲਓ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦਾ ਧਿਆਨ ਇੱਕ ਬਹੁਤ ਅਹਿਮ ਮੁੱਦੇ ਤੇ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਜੋ ਵੀ ਬਜਟ ਪਾਸ ਹੁੰਦਾ ਹੈ, ਉਸ ਅਨੁਸਾਰ ਸਾਰੇ ਪੰਜਾਬ ਵਿਚ ਜ਼ਿਲ੍ਹਾ ਲੈਵਲ ਤੇ ਜ਼ਿਲ੍ਹਾ ਪਲਾਨਿੰਗ ਬੋਰਡ ਵਿਚ ਤਜਵੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ। ਪਹਿਲਾਂ ਉਸ ਪਲਾਨਿੰਗ ਬੋਰਡ ਦੇ ਚੇਅਰਮੈਨ ਕੈਬਨਿਟ ਮੰਤਰੀ ਹੁੰਦੇ ਸਨ ਪਰ ਮੌਜੂਦਾ ਸਰਕਾਰ ਨੇ ਹਾਰੇ ਹੋਏ ਐਮ.ਐਲ.ਏਜ਼ ਨੂੰ ਚੇਅਰਮੈਨ ਬਣਾ ਦਿੱਤਾ ਹੈ। ਹੋਰ ਵਿਤਕਰਾ ਕੀਤਾ ਕਿ ਉਸ ਵਿਚ ਸਿਰਫ ਕੁਝ ਹੀ ਚੁਣੇ ਹੋਏ ਮੈਂਬਰ ਪਾ ਦਿੱਤੇ ਜਦਕਿ ਉਸ ਵਿਚ ਸਾਰੇ ਜ਼ਿਲ੍ਹੇ ਦੇ ਚੁਣੇ ਹੋਏ ਐਮ.ਐਲ.ਏਜ਼, ਮੈਂਬਰ ਪਾਰਲੀਮੈਂਟ, ਲੋਕਲ ਬਾਡੀਜ਼ ਅਤੇ ਪੰਚਾਇਤਾਂ ਦੇ 2-3 ਮੈਂਬਰ ਵੀ ਹੁੰਦੇ ਹਨ। ਸਪੀਕਰ ਸਾਹਿਬ, ਸਰਕਾਰ ਦੀਆਂ ਨੀਤੀਆਂ ਇੱਕ ਹਾਰੇ ਹੋਏ ਐਮ.ਐਲ.ਏ ਦੀ ਚੇਅਰਮੈਨਸ਼ਿੱਪ ਥੱਲੇ ਲਾਗੂ ਨਹੀਂ ਹੋ ਸਕਦੀਆਂ ਕਿਉਂਕਿ ਕੈਬਨਿਟ ਦਾ ਮਨਿਸਟਰ, ਜੇਕਰ ਕੋਈ ਤਰੁੱਟੀ ਰਹਿ ਜਾਂਦੀ ਹੈ ਤਾਂ ਉਹ ਕੈਬਨਿਟ ਵਿਚ

---

*Reply to Starred Question No. 1070 has not been received till 20.12.10 i.e. the date on which this Debates was sent to the Press for final printing.

**For Starred Question No. 955 and reply thereto, please see Appendix to this Debates.

[ ਸਰਦਾਰ ਈਸ਼ਰ ਸਿੰਘ ]

ਅਤੇ ਮੁੱਖ ਮੰਤਰੀ ਸਾਹਿਬ ਨਾਲ ਉਸ ਦਾ ਨਿਪਟਾਰਾ ਕਰ ਸਕਦਾ ਹੈ। ਇਸ ਤੋਂ ਇਲਾਵਾ ਉਹ ਆਪਣੇ ਲੈਵਲ ਤੇ ਕੋਈ ਫੈਸਲਾ ਵੀ ਕਰ ਸਕਦਾ ਹੈ ਪਰ ਹਾਰਿਆ ਹੋਇਆ ਮੈਂਬਰ, ਜਿਹੜਾ ਹਾਊਸ ਦਾ ਮੈਂਬਰ ਵੀ ਨਹੀਂ ਹੈ, ਉਹ ਚੇਅਰ ਕਰੇ, ਬਹੁਤ ਹਾਸੋਹੀਣੀ ਗੱਲ ਹੈ। ਇਹ ਡੈਮੋਕਰੇਸੀ ਦਾ ਕਤਲ ਹੈ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਹਾਰੇ ਹੋਏ ਮੈਂਬਰਾਂ ਨੂੰ ਹਟਾ ਕੇ ਦੁਬਾਰਾ ਕੈਬਨਿਟ ਮੰਤਰੀਆਂ ਨੂੰ ਚੇਅਰਮੈਨ ਲਗਾਉਣ ਅਤੇ ਚੁਣੇ ਹੋਏ ਐਮ.ਐਲ.ਏਜ਼ ਅਤੇ ਐਮ.ਪੀਜ਼ ਨੂੰ ਮੈਂਬਰ ਬਣਾਉਣ, ਇਹ ਐਸ਼ੋਰੈਂਸ ਦੇਣ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਹ ਨਵੀਂ ਪ੍ਰਥਾ ਡੈਮੋਕ੍ਰੇਸੀ ਦਾ ਘਾਣ ਹੈ। ਹਾਰੇ ਹੋਏ ਮੈਂਬਰਾਂ ਨੂੰ ਤਾਂ ਸਰਕਾਰ ਨੇ ਸਿਰ ਤੇ ਬਿਠਾ ਦਿੱਤਾ ਅਤੇ ਚੁਣੇ ਹੋਏ ਨੁਮਾਇੰਦਿਆਂ ਨੂੰ ਮੈਂਬਰ ਨਹੀਂ ਬਣਾਇਆ। ਜਿਹੜੇ ਹਾਰੇ ਹੋਏ ਹਨ, ਉਹ ਚੇਅਰ ਕਰਦੇ ਹਨ ਜਦਕਿ ਉਨ੍ਹਾਂ ਨੂੰ ਤਾਂ ਕੁਝ ਪਤਾ ਹੀ ਨਹੀਂ। ਜੇਕਰ ਇੰਨੀ ਗੱਲ ਸੀ ਤਾਂ ਉਹ ਲੋਕਾਂ ਦੁਆਰਾ ਚੁਣ ਕੇ ਆਉਂਦੇ। ਜਿਹੜੇ ਪਹਿਲੇ ਕੈਬਨਿਟ ਮਨਿਸਟਰ ਉੱਥੇ ਬੈਠ ਕੇ ਫੈਸਲੇ ਲਾਗੂ ਕਰਵਾਉਂਦੇ ਸੀ, ਉਹ ਹੁਣ ਨਹੀਂ ਹੁੰਦੇ, ਇਹ ਸਾਰਾ ਸਿਸਟਮ ਬਿਲਕੁਲ ਤਹਿਸ ਨਹਿਸ ਹੋ ਗਿਆ ਹੈ। ਕੀ ਇਸ ਤੇ ਮੁੜ ਵਿਚਾਰ ਕਰਨ ਦਾ ਮੁੱਖ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ?

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਬੈਠੋ ਜੀ।

**ਸ਼੍ਰੀ ਬ੍ਰਹਮ ਮਹਿੰਦਰਾ :** ਸਰ, ਮੇਰਾ ਪੁਆਇੰਟ ਆਫ਼ ਆਰਡਰ ਹੈ।

**ਮਾਨਯੋਗ ਸਪੀਕਰ :** ਪੁਆਇੰਟ ਆਫ ਆਰਡਰ ਵਾਲੀ ਤਾਂ ਕੋਈ ਗੱਲ ਨਹੀਂ ਆਈ। ਗੱਲ ਦਸੋ, ਕੀ ਕਹਿਣਾ ਚਾਹੁੰਦੇ ਹੋ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪਲਾਨਿੰਗ ਬੋਰਡ ਦੇ ਮੈਂਬਰ... (ਸ਼ੋਰ) ਸਰ, ਤੁਸੀਂ ਮੈਨੂੰ ਅਲਾਓ ਕੀਤਾ ਹੈ। ਪਲਾਨਿੰਗ ਬੋਰਡ ਦੀ ਵਰਕਿੰਗ ਨੂੰ ਡਿਸਟ੍ਰਿਕਟ ਪਲੈਨਿੰਗ ਬੋਰਡ ਬਣਾ ਕੇ ਇਸ ਲਈ ਡੀਸੈਂਟਰਲਾਈਜ਼ ਕੀਤਾ ਤਾਂ ਕਿ ਪਲਾਨਿੰਗ ਪਰਾਪਰਲੀ ਲੋਕੇਲਾਈਜ਼ਡ ਹੋ ਸਕੇ ਔਰ ਅੱਜ ਤੱਕ ਪ੍ਰਥਾ ਇਹ ਰਹੀ ਹੈ ਕਿ ਕੈਬਨਿਟ ਮਨਿਸਟਰ ਉਨ੍ਹਾਂ ਬੋਰਡਾਂ ਦੇ ਚੇਅਰਮੈਨ ਰਹੇ ਹਨ। ਹਾਰੇ ਹੋਏ ਮੈਂਬਰਾਂ ਨੂੰ ਚੇਅਰਮੈਨ ਬਣਾ ਕੇ ਡੀਸੈਂਟਰੇਲਾਈਜ਼ਡ ਪਲਾਨਿੰਗ ਦਾ ਕੰਸੈਪਟ ਖਰਾਬ ਹੋ ਰਿਹਾ ਹੈ ਔਰ ਬੜੀ ਗਲਤ ਪ੍ਰਥਾ ਪੈਦਾ ਕੀਤੀ ਜਾ ਰਹੀ ਹੈ। ਮੈਂ ਸਮਝਦਾ ਕਿ ਜੇਕਰ ਕੈਬਨਿਟ ਰੈਂਕ ਦਾ ਮੰਤਰੀ ਉਥੇ ਨਹੀਂ ਚੇਅਰ ਕਰੇਗਾ ਤਾਂ ਪਲਾਨਿੰਗ ਅਫੈਕਟ ਹੋਵੇਗੀ ਅਤੇ ਲੋਕਾਂ ਦੇ ਡਿਵੈਲਪਮੈਂਟ ਦੇ, ਰੋਜ਼ਮਰਾ ਦੇ ਕੰਮ ਅਫੈਕਟ ਹੋਣਗੇ। ਸੋ, ਇਸ ਗੱਲ ਦੀ ਮੈਂ ਮੁੱਖ ਮੰਤਰੀ ਸਾਹਿਬ ਤੋਂ ਸਟੇਟਮੈਂਟ ਚਾਹਾਂਗਾ ਕਿ ਕੀ ਹਾਰੇ

ਹੋਏ ਐਮ.ਐਲ.ਏਜ਼ ਨੂੰ ਹਟਾ ਕੇ ਦੁਬਾਰਾ ਪੁਰਾਣੀ ਪ੍ਰਥਾ ਅਨੁਸਾਰ ਇਹ ਕਾਰਵਾਈ ਕਰਨਗੇ?

**ਮਾਨਯੋਗ ਸਪੀਕਰ :** ਅਗਲੀ ਆਈਟਮ, ਧਿਆਨ ਦਿਵਾਊ ਮਤਾ। ਸਮਰਾ ਜੀ, ਤੁਸੀਂ ਆਪਣਾ ਧਿਆਨ ਦਿਵਾਊ ਮਤਾ ਪੜ੍ਹੋ... (ਵਿਘਨ)...

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ :** ਸਪੀਕਰ ਸਾਹਿਬ, ਸਾਰੇ ਹੀ ਸਤਿਕਾਰਯੋਗ ਮੈਂਬਰ ਸਾਹਿਬ ਬੜੇ ਹੀ ਪੜ੍ਹੇ ਲਿਖੇ ਮੈਂਬਰ ਹਨ। ਇੱਕ ਨਵਾਂ ਸੈਂਟਰਲ ਐਕਟ ਆਇਆ ਹੈ, ਉਸ ਬਾਰੇ ਇਨ੍ਹਾਂ ਨੇ ਸ਼ਾਇਦ ਪੜ੍ਹਿਆ ਨਹੀਂ ਲੱਗਦਾ ਜਾਂ ਇਨ੍ਹਾਂ ਨੂੰ ਉਸ ਬਾਰੇ ਪਤਾ ਨਹੀਂ ਹੈ। ਇਹ ਜਿਹੜੇ ਪਲਾਨਿੰਗ ਬੋਰਡ ਸਨ ਜਾਂ ਹੁਣ ਪਲਾਨਿੰਗ ਕਮੇਟੀਜ਼ ਹਨ, ਉਸ ਵਿਚ ਉਨ੍ਹਾਂ ਦੀਆਂ ਹਦਾਇਤਾਂ ਹਨ ਕਿ ਜੇਕਰ ਉਹ ਢਾਂਚਾ ਨਹੀਂ ਬਦਲੋਗੇ ਤਾਂ ਅਸੀਂ ਤੁਹਾਡੀ ਸੈਂਟਰਲ ਏਡ ਬੰਦ ਕਰ ਦਿਆਂਗੇ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਕੁਝ ਨਹੀਂ ਹੈ ਜੀ। ...(ਵਿਰੋਧੀ ਧਿਰ ਵੱਲੋਂ ਵਿਘਨ)...

**ਮਾਨਯੋਗ ਸਪੀਕਰ :** ਗੱਲ ਸੁਣਨ ਦਾ ਹੌਸਲਾ ਕਰ ਲਓ ...(ਵਿਘਨ)... ਬ੍ਰਹਮਪੁਰਾ ਜੀ, ਬੈਠੋ। ...ਪਲੀਜ਼ ਗੱਲ ਤਾਂ ਸੁਣ ਲਓ, ਫਿਰ ਤੁਸੀਂ ਆਪਣੀ ਗੱਲ ਕਰ ਲੈਣਾ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ :** ਸਪੀਕਰ ਸਾਹਿਬ, ਜੋ ਕੁਝ ਅਸੀਂ ਕੀਤਾ ਹੈ, ਉਹ ਬਕਾਇਦਾ ਕਾਨੂੰਨ ਅਨੁਸਾਰ ਕੀਤਾ ਹੈ। ਸਾਨੂੰ ਪਤਾ ਹੈ ਕਿ ਲੋਕ ਹਾਈ ਕੋਰਟ ਵਿਚ ਵੀ ਜਾ ਸਕਦੇ ਹਨ, ਹੋਰ ਕਿਤੇ ਵੀ ਜਾ ਸਕਦੇ ਹਨ। ...(ਵਿਘਨ)... ਪਹਿਲਾਂ ਸੁਣ ਤਾਂ ਲਓ। ਉਸ ਐਕਟ ਨੂੰ ਪੜ੍ਹ ਲਓ। ਐਵੇਂ ਰੌਲਾ ਪਾਉਣ ਦਾ ਕੋਈ ਫਾਇਦਾ ਨਹੀਂ... (ਵਿਘਨ)...

**ਮਾਨਯੋਗ ਸਪੀਕਰ :** ਇਨ੍ਹਾਂ ਨੇ ਨਵੇਂ ਆਦੇਸ਼ਾਂ ਅਨੁਸਾਰ, ਨਵੀਆਂ ਡਾਇਰੈਕਸ਼ਨਾਂ ਅਨੁਸਾਰ ਕਾਰਵਾਈ ਕੀਤੀ ਹੈ। ਉਨ੍ਹਾਂ ਨੇ ਤੁਹਾਨੂੰ ਸਪੱਸ਼ਟ ਕਰ ਦਿੱਤਾ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਜਿਹੜਾ ਸੈਂਟਰਲ ਐਕਟ ਹੈ, ਉਸ ਦੀ ਇਕ ਕਾਪੀ ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਦੇ ਦਿਆਂਗਾ। ਇਹ ਉਸ ਨੂੰ ਇਕ ਵਾਰ ਪੜ੍ਹ ਲੈਣ, ਉਸ ਤੋਂ ਬਾਅਦ ਕੱਲ੍ਹ ਸਾਡੇ ਨਾਲ ਗੱਲ ਕਰ ਲੈਣਾ।

**ਸਰਦਾਰ ਲਾਲ ਸਿੰਘ :** ਉਹ ਅਸੀਂ ਵੀ ਪੜ੍ਹਿਆ ਹੈ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਮੇਰਾ ਖਿਆਲ ਹੈ ਕਿ ਆਨਰੇਬਲ ਮੈਂਬਰ ਆਫ ਆਪੋਜ਼ੀਸ਼ਨ ਐਵੇਂ ਇਰੀਟੇਟ ਹੋ ਗਏ ਹਨ। ਜੋ ਕੁਝ ਅਸੀਂ

[ ਮੁੱਖ ਮੰਤਰੀ ]

ਕੀਤਾ ਹੈ, ਉਹ ਕਾਨੂੰਨ ਤਹਿਤ ਕੀਤਾ ਹੈ। ਜੇਕਰ ਕਾਨੂੰਨੀ ਤੌਰ ਤੇ ਨਾ ਕੀਤਾ ਹੋਵੇ ਤਾਂ ਅੱਜ ਕੱਲ ਦੇ ਜ਼ਮਾਨੇ ਵਿਚ ਇਕ ਦਿਨ ਵਿਚ ਹੀ ਹਾਈ ਕੋਰਟ ਵਿਚ ਰਿਟ ਹੋ ਸਕਦੀ ਹੈ, ਸਟੇਅ ਹੋ ਜਾਂਦੀ ਹੈ। ਇਹ ਮੈਂ ਐਕਟ ਪੜ੍ਹ ਕੇ ਸੁਣਾ ਦਿੰਦਾ ਹਾਂ ਜੀ :

"As per Constitution of India, Chairman of the Planning Committee is to be nominated from among elected and nominated Members."

(Noises... interruption)

Speaker Sahib, I have said 'elected and nominated Members.'

**Sardar Sukhpal Singh Khaira** : Speaker Sahib, half a minute please.

**ਮੁੱਖ ਮੰਤਰੀ** : ਲਿਖਿਆ ਹੈ 'ਇਲੈਕਟਿਡ ਐਂਡ ਨਾਮੀਨੇਟਿਡ ਮੈਂਬਰ' (ਵਿਘਨ)। ਮੇਰੀ ਅਰਜ਼ ਸੁਣ ਲਓ। ਲਿਖਿਆ ਹੈ ਕਿ ਇਲੈਕਟਿਡ ਔਰ ਨਾਮੀਨੇਟਿਡ। ਇਸ ਵਿਚ ਸਰਕਾਰ ਨੂੰ ਅਧਿਕਾਰ ਹੈ ਕਿ ਉਹ ਜਿਸ ਨੂੰ ਮਰਜ਼ੀ ਨਾਮੀਨੇਟ ਕਰ ਲਵੇ। ਮਨਿਸਟਰ ਤਾਂ ਫਿਰ ਵੀ ਇਸ ਵਿਚ ਨਹੀਂ ਆਉਂਦਾ। ਜੇਕਰ ਤੁਹਾਡੀ ਗੱਲ ਮੰਨੀਏ ਤਾਂ ਵੀ ਮਨਿਸਟਰ ਨਾ ਇਲੈਕਟਿਡ ਮੈਂਬਰ ਹੈ ਅਤੇ ਨਾ ਨਾਮੀਨੇਟਿਡ ਮੈਂਬਰ ਹੈ। ...(ਵਿਘਨ)...

**ਮਾਨਯੋਗ ਸਪੀਕਰ** : ਲੀਡਰ ਆਫ ਦੀ ਆਪੋਜ਼ੀਸ਼ਨ ਦੀ ਗੱਲ ਸੁਣੋ,

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੋ ਮੁੱਖ ਮੰਤਰੀ ਜੀ ਨੇ ਦੱਸਿਆ ਹੈ, ਜੋ ਇਹ ਐਕਟ ਦੀ ਗੱਲ ਕਰਦੇ ਹਨ, ਉਥੇ ਓਬਲੀਕ ਲਿਖਿਆ ਹੋਇਆ ਹੈ। ਇਲੈਕਟਿਡ ਐਂਡ ਨਾਮੀਨੇਟਿਡ। ਅੱਜ ਇਹ ਸਾਰੀ ਆਪੋਜ਼ੀਸ਼ਨ ਇਸ ਗੱਲ ਦੀ ਰਿਕੁਐਸਟ ਕਰਦੀ ਹੈ ਕਿ ਆਪਾਂ ਡੈਮੋਕ੍ਰੇਟਿਕ ਮੁਲਕ ਦੇ ਰਹਿਣ ਵਾਲੇ ਹਾਂ। ਡੈਮੋਕ੍ਰੇਸੀ ਚਾਹੁੰਦੇ ਹਾਂ। ਇਸ ਕਰਕੇ ਸਾਰਿਆਂ ਦੀ ਰਿਕੁਐਸਟ ਹੈ ਕਿ ਜਿਨ੍ਹਾਂ ਵਿਅਕਤੀਆਂ ਨੂੰ ਲੋਕਾਂ ਨੇ ਰਿਜੈਕਟ ਕਰ ਦਿੱਤਾ, ਉਨ੍ਹਾਂ ਨੂੰ ਨਾਮੀਨੇਟ ਕਰਨਾ ਛੱਡੋ ਅਤੇ ਇਲੈਕਸ਼ਨ ਵਾਲੇ ਪ੍ਰਾਸੈੱਸ ਦੀ ਤਿਆਰੀ ਕਰ ਲਓ। ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੋਏਗਾ।

**ਮਾਨਯੋਗ ਸਪੀਕਰ** : ਮੇਰਾ ਖਿਆਲ ਹੈ ਕਿ ਜਿਸ ਤਰ੍ਹਾਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਗੱਲ ਕੀਤੀ ਹੈ, ਇਹ ਜਿਹੜਾ ਲਿਖਿਆ ਹੈ ਸੈਂਟਰਲ ਐਕਟ ਔਰ ਬਾਦਲ ਸਾਹਿਬ ਨੇ ਵੀ ਗੱਲ ਕੀਤੀ ਹੈ, ਪਹਿਲਾਂ ਉਸ ਨੂੰ ਸਟੱਡੀ ਕਰ ਲਓ। ਗੱਲ ਵਕਤੀ ਹੈ। ਜੇਕਰ ਤੁਹਾਨੂੰ ਸਪੱਸ਼ਟ ਹੋ ਜਾਵੇਗਾ ਤਾਂ ਕੱਲ੍ਹ ਨੂੰ ਇਸ ਆਵਰ ਵਿਚ (ਜ਼ੀਰੋ ਆਵਰ ਵਿਚ) ਗੱਲ ਕਰ ਲੈਣਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਲੀਅਰ ਕਰ ਦਿਆਂ। ਸਪੀਕਰ ਸਾਹਿਬ, ਅਸੀਂ ਇਹ ਸਾਰਾ ਕੁਝ ਬੜਾ ਸੋਚ ਸਮਝ ਕੇ ਕੀਤਾ ਹੈ and the government

is not going to change its decision. ਅਸੀਂ ਬੜਾ ਸੋਚ ਸਮਝ ਕੇ ਕੀਤਾ ਹੈ ਔਰ ਸਾਨੂੰ ਵੀ ਡੈਮੋਕ੍ਰੇਸੀ ਉਨੀ ਹੀ ਪਿਆਰੀ ਹੈ ਜਿੰਨੀ ਇਨ੍ਹਾਂ ਨੂੰ ਪਿਆਰੀ ਹੈ। ਐਮਰਜੈਂਸੀ ਵਿਚ ਡੈਮੋਕ੍ਰੇਸੀ ਕਤਲ ਹੋਈ ਸੀ ਤਾਂ ਇਨ੍ਹਾਂ ਲੋਕਾਂ ਨੇ ਕੀਤੀ। ਅਸੀਂ ਤਾਂ ਡੈਮੋਕ੍ਰੇਸੀ ਬਚਾਈ ਹੈ। ਤੁਸੀਂ ਤਾਂ ਕਤਲ ਕਰਨ ਵਾਲੇ ਹੋ। ਜਿਹੜੀ ਚੀਜ਼ ਤੁਹਾਨੂੰ ਸੂਟ ਨਹੀਂ ਕਰਦੀ, ਉਹ ਤੁਸੀਂ ਕਹਿ ਦਿੰਦੇ ਹੋ ਕਿ ਇਹ ਡੈਮੋਕ੍ਰੇਸੀ ਦੇ ਖਿਲਾਫ ਹੈ। ਜੇਕਰ ਐਕਟ ਦੇ ਖਿਲਾਫ ਅਸੀਂ ਕੀਤਾ ਹੈ ਤਾਂ ਤੁਸੀਂ ਕਹਿ ਸਕਦੇ ਹੋ। ਜੇਕਰ ਤੁਸੀਂ ਨਹੀਂ ਮੰਨਦੇ ਤਾਂ ਫਿਰ ਹਾਈ ਕੋਰਟ ਵਿਚੋਂ ਜਾ ਕੇ ਸਟੇਅ ਲੈ ਆਵੋ। ਜਿਹੜੀ ਸਾਡੇ ਕੋਲ ਲਿਖਤੀ ਗੱਲ ਹੈ, ਉਹ ਤੁਹਾਡੇ ਸਾਹਮਣੇ ਹੈ :

"As per Constitution of India, Chairman of the Planning Committee is to be nominated from among elected and nominated Members."

Speaker Sahib elected and nominated, elected/nominated. ਇਹ ਸਰਕਾਰ ਦੀ ਮਰਜ਼ੀ ਹੈ ਕਿ ਕਿਵੇਂ ਕਰਨਾ ਹੈ। This provision is of Constitution of India, not of a State, ਇਹ ਐਕਟ ਕੋਈ ਅਸੀਂ ਨਹੀਂ ਬਣਾਇਆ। ਇਹ ਐਕਟ ਸਾਰੇ ਦੇਸ਼ ਵਾਸਤੇ ਹੈ। ਜੋ ਕੁਝ ਅਸੀਂ ਕੀਤਾ ਹੈ, ਬੜਾ ਸੋਚ ਸਮਝ ਕੇ, ਜ਼ਿੰਮੇਵਾਰੀ ਨਾਲ ਕੀਤਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸੀ.ਐਮ. ਸਾਹਿਬ ਨੇ ਜਿਹੜੀਆਂ ਸੈਂਟਰ ਦੇ ਐਕਟ ਦੀਆਂ ਹਦਾਇਤਾਂ ਪੜ੍ਹ ਕੇ ਸੁਣਾਈਆਂ ਹਨ, ਉਨ੍ਹਾਂ ਵਿਚ ਇਲੈਕਟਿਡ ਮੈਂਬਰਾਂ ਵਿਚ ਇਹ ਕਿਧਰੇ ਨਹੀਂ ਲਿਖਿਆ ਹੋਇਆ ਕਿ ਹਾਰਿਆਂ ਹੋਇਆਂ ਨੂੰ ਬਣਾਓ।...

**ਮਾਨਯੋਗ ਸਪੀਕਰ :** ਇਹ ਤਾਂ ਤੁਸੀਂ ਆਪ ਹੀ ਮੰਨ ਰਹੇ ਹੋ ਕਿ ਇਹ ਕਿਧਰੇ ਵੀ ਨਹੀਂ ਲਿਖਿਆ ਕਿ ਹਾਰਿਆ ਹੋਇਆਂ ਨੂੰ ਨਾ ਬਣਾਓ।

**ਸਰਦਾਰ ਅਵਤਾਰ ਸਿੰਘ ਬਰਾੜ :** ਸੀ.ਐਮ. ਸਾਹਿਬ ਨੇ ਹਾਈ ਕੋਰਟ ਤੋਂ ਸਟੇਅ ਬਾਰੇ ਕਿਹਾ ਹੈ। ਹਾਈ ਕੋਰਟ ਤੋਂ ਇਲਾਵਾ ਕੁਝ ਕਦਰਾਂ-ਕੀਮਤਾਂ ਵੀ ਹੁੰਦੀਆਂ ਹਨ। ਨਿਰਾ ਹਾਈ ਕੋਰਟ ਦਾ ਡਰ ਤਾਂ ਨਹੀਂ ਵੇਖਣਾ। ਅਸੀਂ ਤਾਂ ਡੈਮੋਕਰੇਸੀ ਬਹਾਲ ਕਰਨ ਦੀ ਗੱਲ ਕਰ ਰਹੇ ਹਾਂ। ਤੁਸੀਂ ਤਾਂ ਡੈਮੋਕਰੇਸੀ ਪੰਚਾਇਤ ਚੋਣਾਂ ਅਤੇ ਮਿਉਂਸਪਲ ਚੋਣਾਂ ਵਿਚ ਮਾਰ ਕੇ ਰੱਖ ਦਿੱਤੀ ਹੈ। ਹੁਣ ਤੁਸੀਂ ਕਿਹੜੀ ਡੈਮੋਕਰੇਸੀ ਦੀਆਂ ਗੱਲਾਂ ਕਰਦੇ ਹੋ। ਤੁਸੀਂ ਹਾਰਿਆਂ ਹੋਇਆਂ ਨੂੰ ਨਾਮੀਨੇਟ ਕੀਤਾ ਹੈ ਤਾਂ ਜੋ ਉਨ੍ਹਾਂ ਨੂੰ ਕਾਰਾਂ ਦਿੱਤੀਆਂ ਜਾ ਸਕਣ, ਉਨ੍ਹਾਂ ਨੂੰ ਐਡਜਸਟ ਕੀਤਾ ਜਾ ਸਕੇ, ਅਕਾਮੋਡੇਟ ਕੀਤਾ ਜਾ ਸਕੇ। ਇਹ ਜਿੱਤੇ ਹੋਏ ਲੋਕਾਂ ਦਾ ਅਪਮਾਨ ਕੀਤਾ ਗਿਆ ਹੈ।

**ਮੁੱਖ ਮੰਤਰੀ :** ਮੈਂ ਵੀ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਕੋਈ ਜਿੱਤ ਗਿਆ, ਕੋਈ ਹਾਰ ਗਿਆ, ਇਹ ਤਾਂ ਚਲਦਾ ਰਹਿੰਦਾ ਹੈ। ਉਹ ਬੰਦੇ ਸਟੇਟੱਸ ਵਾਲੇ ਹਨ ਅਤੇ

[ ਮੁੱਖ ਮੰਤਰੀ ]

ਇਸ ਹਾਊਸ ਦੇ ਮੈਂਬਰ ਰਹੇ ਹਨ। ਤੁਸੀਂ ਵੀ ਬਰਾੜ ਸਾਹਿਬ ਬੜੇ ਜੋਸ਼ ਵਿਚ ਹੋ। ਤੁਸੀਂ ਵੀ ਕਦੀ ਜਿੱਤ ਗਏ, ਕਦੀ ਹਾਰ ਗਏ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਪਰ ਮੈਂ ਕੋਈ ਚੇਅਰਮੈਨੀ ਨਹੀਂ ਸੀ ਲਈ। ...(ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਲੀਡਰ ਆਫ ਦੀ ਹਾਊਸ ਬੋਲ ਰਹੇ ਹਨ। ਧਿਆਨ ਨਾਲ ਸੁਣੋ।

**ਮੁੱਖ ਮੰਤਰੀ :** ਜਿਹੜੇ ਸਟੇਟੱਸ ਵਾਲੇ ਬੰਦੇ ਹਾਊਸ ਦੇ ਮੈਂਬਰ ਰਹੇ ਹਨ, ਕੀ ਉਹ ਹੁਣ ਬਿਲਕੁਲ ਹੀ ਹੇਠਾਂ ਚਲੇ ਗਏ ਹਨ? ਜੇਕਰ ਉਨ੍ਹਾਂ ਦੇ ਤਜਰਬੇ ਤੋਂ ਕੋਈ ਫਾਇਦਾ ਉਠਾ ਲਿਆ ਜਾਵੇ ਤਾਂ ਆਪਾਂ ਨੂੰ ਉਠਾਉਣਾ ਚਾਹੀਦਾ ਹੈ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਤੁਹਾਡੀ ਮਾਰਫਤ ਕੇਵਲ ਇਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਚੁਣੇ ਹੋਏ ਮੈਂਬਰਾਂ ਨੂੰ ਕਿਉਂ ਨਹੀਂ ਬਣਾਇਆ ਗਿਆ? ਚੁਣੇ ਹੋਏ ਕਿਸੇ ਇਕ ਨੂੰ ਵੀ ਮੈਂਬਰ ਨਹੀਂ ਬਣਾਇਆ ਗਿਆ। ਅੱਧੇ ਹੀ ਬਣਾ ਦਿੰਦੇ। ਅਸੀਂ ਨਹੀਂ ਕਹਿੰਦੇ ਕਿ ਤੁਸੀਂ ਸਾਨੂੰ ਬਣਾਓ। ਆਹ ਜਿਹੜੇ ਵਿਚਾਰੇ ਬੈਠੇ ਹਨ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ), ਇਨ੍ਹਾਂ ਵਿਚੋਂ ਤਾਂ ਬਣਾ ਦਿੰਦੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ :** ਸਪੀਕਰ ਸਾਹਿਬ, ਇਹ ਮੇਰੇ ਵੀਰ ਪਾਣੀ ਵਿਚ ਮਧਾਣੀ ਪਾਈ ਬੈਠੇ ਹਨ। ਇਸ ਵਿਚੋਂ ਨਿਕਲਣਾ ਤਾਂ ਕੁਝ ਹੈ ਨਹੀਂ। ਜੋ ਕੁਝ ਵੀ ਕੀਤਾ ਗਿਆ ਹੈ, ਉਹ ਐਕਟ ਦੇ ਮੁਤਾਬਿਕ ਹੀ ਕੀਤਾ ਗਿਆ ਹੈ। ਅਸੀਂ ਵੀ ਤੁਹਾਡੇ ਨਾਲ ਸਹਿਮਤ ਹਾਂ ਪਰ ਸਾਨੂੰ ਸੈਂਟਰਲ ਐਕਟ ਮਜ਼ਬੂਰ ਕਰ ਰਿਹਾ ਸੀ ਕਿ ਅਸੀਂ ਇਸ ਤਰ੍ਹਾਂ ਕਰੀਏ, ਤਾਂ ਹੀ ਅਸੀਂ ਇਸ ਤਰ੍ਹਾਂ ਕੀਤਾ ਹੈ।

**ਮਾਨਯੋਗ ਸਪੀਕਰ :** ਹੁਣ ਅਗਲੀ ਆਈਟਮ ਕਾਲ ਅਟੈਨਸ਼ਨ ਲਈਏ। ਸਰਦਾਰ ਅਮਰਜੀਤ ਸਿੰਘ ਸਮਰਾ ਜੀ। ...(ਸ਼ੋਰ) (ਵਿਘਨ)... ਇਸ ਇਸ਼ੂ ਉਤੇ ਬਹੁਤ ਗੱਲ ਹੋ ਗਈ ਹੈ। ਆਪਾਂ ਕਿਉਂ ਬਹਿਸ ਦਾ ਵਕਤ ਜਾਇਆ ਕਰ ਰਹੇ ਹਾਂ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਸੈਂਟਰਲ ਐਕਟ ਪੜ੍ਹ ਕੇ ਦੱਸਿਆ ਹੈ। ਇਸ ਵਿਚ ਲਿਖਿਆ ਹੈ elected/nominated. ਤੁਸੀਂ ਪੜ੍ਹਾ ਕੇ ਵੇਖ ਲਵੋ। ਇਸ ਦਾ ਮਤਲਬ ਹੈ ਕਿ ਇਲੈਕਟਿਡ ਮੈਂਬਰਾਂ ਵਿਚੋਂ ਹੀ ਨਾਮੀਨੇਟ ਕੀਤੇ ਜਾਣੇ ਹਨ ...(ਸ਼ੋਰ) (ਵਿਘਨ)

**ਮੁੱਖ ਮੰਤਰੀ :** ਆਪਾਂ ਹਾਊਸ ਦਾ ਇੰਨਾਂ ਵਕਤ ਕਿਉਂ ਖਰਾਬ ਕਰ ਰਹੇ ਹਾਂ। ਪਤਾ ਤੁਹਾਨੂੰ ਵੀ ਹੈ। You know every thing. ਇਹ ਤਾਂ ਪਾਣੀ ਵਿਚ ਮਧਾਣੀ ਪਾਈ ਹੈ, ਮੱਖਣ ਤਾਂ ਨਿਕਲਣਾ ਨਹੀਂ। ਫਿਰ ਆਪਾਂ ਕਿਸ ਵਾਸਤੇ ਟਾਈਮ ਵੇਸਟ ਕਰ ਰਹੇ ਹਾਂ।

ਬਜਟ ਤੇ ਤਾਂ ਆਪਾਂ ਬੋਲਦੇ ਨਹੀਂ। ਜਿਹੜੀ ਲੀਗਲ ਪੁਜੀਸ਼ਨ ਹੈ, ਉਹ ਇਹ ਹੈ ਕਿ ਇਹ ਕਾਂਗਰਸ ਗੌਰਮਿੰਟ ਨੇ ਬਣਾਇਆ। ਐਨ.ਡੀ.ਏ. ਨੇ ਨਹੀਂ ਬਣਾਇਆ। ਉਸਦੇ ਮੁਤਾਬਿਕ ਅਸੀਂ ਕੰਮ ਕਰ ਰਹੇ ਹਾਂ।

**ਮਾਨਯੋਗ ਸਪੀਕਰ :** ਸਮਰਾ ਜੀ, ਤੁਸੀ ਆਪਣੀ ਕਾਲ ਅਟੈਂਸ਼ਨ ਕਿਉਂ ਨਹੀਂ ਪੜ੍ਹਦੇ?

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਕੱਲੇ ਅਸੀਂ ਹੀ ਇਹ ਨਹੀਂ ਕੀਤਾ। ਹਿੰਦੁਸਤਾਨ ਵਿਚ ਹੋਰ ਵੀ ਬਹੁਤ ਸਾਰੀਆਂ ਸਟੇਟਾਂ ਵਿਚ ਇਹ ਕਮੇਟੀਆਂ ਬਣਾਈਆਂ ਗਈਆਂ ਹਨ ਅਤੇ ਜਿੱਥੇ ਇਨ੍ਹਾਂ ਦੀਆਂ ਸਰਕਾਰਾਂ ਹਨ, ਉਥੇ ਵੀ ਬਣਾਈਆਂ ਗਈਆਂ ਹਨ।

(ਇਸ ਸਮੇਂ ਸਦਨ ਵਿਚ ਬਹੁਤ ਸਾਰੇ ਮੈਂਬਰ ਸਾਹਿਬ ਖੜ੍ਹੇ ਸਨ ਅਤੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਸਮਰਾ ਸਾਹਿਬ, ਜੇ ਤੁਸੀਂ ਨਹੀਂ ਬੋਲਣਾ ਤਾਂ ਮੈਂ ਅਗਲੀ ਆਈਟਮ ਲੈ ਲੈਂਦਾ ਹਾਂ।

---

## CALL ATTENTION NOTICE UNDER RULE 66

(ਕ੍ਰਮ ਨੰ: 12)

**ਸਰਦਾਰ ਅਮਰਜੀਤ ਸਿੰਘ ਸਮਰਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤੀ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਦੋਆਬਾ ਦੋ ਦਰਿਆਵਾਂ ਵਿਚਕਾਰ ਵਾਲਾ ਇਲਾਕਾ ਹੁੰਦਿਆਂ ਹੋਇਆਂ ਵੀ ਨਹਿਰੀ ਪਾਣੀ ਤੋਂ ਸੱਖਣਾ ਪਿਆ ਹੈ। ਇਥੋਂ ਦੇ ਇਲਾਕੇ ਦੇ ਕਿਸਾਨਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਇਸ ਇਲਾਕੇ ਦੀ ਸਿੰਚਾਈ ਲਈ ਨਹਿਰੀ ਪਾਣੀ ਲਈ ਬਿਸਤ ਦੁਆਬ ਨਹਿਰ ਜੋ ਕਿ 1954-55 ਵਿਚ ਰੋਪੜ ਹੈੱਡ ਵਰਕਸ ਤੋਂ ਕੱਢੀ ਗਈ ਸੀ, ਦੀ ਕੁੱਲ ਲੰਬਾਈ ਤਕਰੀਬਨ 800 ਕਿਲੋਮੀਟਰ ਹੈ। ਇਹ ਦੁਆਬੇ ਦੇ 4.92 ਲੱਖ ਏਕੜ ਰਕਬੇ ਦੀ ਸਿੰਚਾਈ ਕਰਦੀ ਹੈ ਅਤੇ ਇਸ ਨਹਿਰ ਦੀ ਪਾਣੀ ਸਮਰੱਥਾ ਉਸ ਵਕਤ 1452 ਕਿਊਸਿਕ ਰੱਖੀ ਗਈ ਸੀ ਜਦੋਂ ਕਿ ਸਾਰੇ ਦੁਆਬੇ ਵਿਚ ਛੋਲੇ, ਮੱਕੀ, ਕਣਕ ਆਦਿ ਘੱਟ ਪਾਣੀ ਵਾਲੀਆਂ ਫਸਲਾਂ ਬੀਜੀਆਂ ਜਾਂਦੀਆਂ ਸਨ। ਉਸ ਮੁਤਾਬਕ ਹੀ ਸਾਨੂੰ 1.95 ਕਿਊਸਿਕ ਪਾਣੀ ਪ੍ਰਤੀ ਹਜ਼ਾਰ ਏਕੜ ਦੇ ਹਿਸਾਬ ਨਾਲ ਦਿੱਤਾ ਗਿਆ ਸੀ ਪਰ ਹੁਣ ਆਜ਼ਾਦੀ ਤੋਂ ਬਾਅਦ ਤਕਰੀਬਨ 53-54 ਸਾਲ ਹੋ ਗਏ ਹਨ, ਪਰ ਸਾਨੂੰ ਅੱਜ ਵੀ ਛੋਲੇ, ਮੱਕੀ ਦੀਆਂ ਫਸਲਾਂ ਮੁਤਾਬਕ ਹੀ ਪਾਣੀ ਦਿੱਤਾ

[ ਸਰਦਾਰ ਅਮਰਜੀਤ ਸਿੰਘ ਸਮਰਾ ]

ਜਾ ਰਿਹਾ ਹੈ ਜਦੋਂ ਕਿ ਪਿਛਲੇ ਕਈ ਸਾਲਾਂ ਤੋਂ ਝੋਨਾ, ਚਾਵਲ, ਗੰਨਾ ਆਦਿ ਵੱਧ ਪਾਣੀ ਵਾਲੀਆਂ ਫਸਲਾਂ ਬੀਜੀਆਂ ਜਾਂਦੀਆਂ ਹਨ ਜਿਸ ਕਰਕੇ ਦੁਆਬੇ ਵਿਚ ਨਹਿਰੀ ਪਾਣੀ ਦੀ ਬਹੁਤ ਵੱਡੀ ਸਮੱਸਿਆ ਬਣੀ ਹੋਈ ਹੈ।

ਆਜ਼ਾਦੀ ਤੋਂ ਬਾਅਦ ਮਾਲਵੇ ਤੇ ਮਾਝੇ ਦੇ ਇਲਾਕੇ ਦਾ ਪਾਣੀ 3-4 ਵਾਰੀ ਵਧਾਇਆ ਜਾ ਚੁੱਕਾ ਹੈ। ਜਿੱਥੇ ਕਿ ਇਸ ਸਮੇਂ 4-5 ਕਿਊਸਿਕ ਪਾਣੀ ਹਜ਼ਾਰ ਏਕੜ ਮਗਰ ਦਿੱਤਾ ਜਾ ਰਿਹਾ ਹੈ ਜਦੋਂ ਕਿ ਦੁਆਬੇ ਦੇ ਕਿਸਾਨਾਂ ਨੂੰ 1.95 ਕਿਊਸਿਕ ਹੀ ਮਿਲ ਰਿਹਾ ਹੈ ਅਤੇ ਅੱਜ ਤੱਕ ਕਿਸੇ ਵੀ ਸਰਕਾਰ ਨੇ ਦੁਆਬੇ ਦਾ ਪਾਣੀ ਨਹੀਂ ਵਧਾਇਆ ਅਤੇ ਬਾਕੀ ਰਹਿੰਦੀ-ਖੂੰਹਦੀ ਕਸਰ ਮਹਿਕਮੇ ਨੇ ਪੂਰੀ ਕਰ ਦਿੱਤੀ। ਜਿਸ ਨਹਿਰ ਦੀ ਪੂਰੀ ਸਮੱਰਥਾ 1452 ਕਿਊਸਿਕ ਦੀ ਹੈ, ਉਹ ਕਾਗਜ਼ਾਂ ਵਿਚ ਤਾਂ 1452 ਕਿਊਸਿਕ ਹੀ ਚਲਾ ਦਿੱਤੀ ਜਾਂਦੀ ਹੈ ਪਰ ਅਸਲ ਵਿਚ ਪਾਣੀ ਰੋਪੜ ਤੋਂ 1000 ਕਿਊਸਿਕ ਹੀ ਆ ਰਿਹਾ ਹੈ। ਇਹ ਨਹਿਰ ਰੋਪੜ ਤੋਂ ਹੀ ਆਪਣੀ ਸਮਰੱਥਾ ਮੁਤਾਬਕ ਪਾਣੀ ਨਹੀਂ ਲੈ ਰਹੀ ਕਿਉਂਕਿ ਸਾਰੀ ਨਹਿਰ ਮਿੱਟੀ ਅਤੇ ਗਾਰ ਨਾਲ ਭਰੀ ਪਈ ਹੈ।

ਅਸੀਂ ਸਰਕਾਰ ਦੇ ਧਿਆਨ ਵਿਚ ਇਹ ਲਿਆਉਣਾ ਚਾਹੁੰਦੇ ਹਾਂ ਕਿ ਇਸ ਇਲਾਕੇ ਵਿਚ ਧਰਤੀ ਹੇਠਲੇ ਪਾਣੀ ਦੀ ਸਤਹ ਜੋ ਕਿ ਪਹਿਲਾਂ 30-40 ਫੁੱਟ ਸੀ, ਹੁਣ ਵੱਧ ਕੇ ਤਕਰੀਬਨ 90-100 ਫੁੱਟ ਹੋ ਗਈ ਹੈ ਜਿਸ ਕਰਕੇ ਘਰੇਲੂ ਨਲਕੇ ਤੇ ਟਿਊਬਵੈਲ ਚੱਲਣੋਂ ਬੰਦ ਹੋ ਗਏ ਹਨ। ਛੋਟੇ ਕਿਸਾਨ ਡੂੰਘਾ ਟਿਊਬਵੈਲ ਨਹੀਂ ਲਗਾ ਸਕਦੇ। ਉਹ ਨਹਿਰੀ ਪਾਣੀ ਤੇ ਹੀ ਨਿਰਭਰ ਹਨ, ਜਿਸ ਕਰਕੇ ਉਨ੍ਹਾਂ ਦੀ ਜ਼ਮੀਨ ਬੰਜਰ ਹੋ ਰਹੀ ਹੈ। ਉਸ ਨੂੰ ਬਚਾਉਣ ਲਈ ਅਤੇ ਟੇਲ ਏਰੀਆ ਨਕੋਦਰ, ਸ਼ਾਹਕੋਟ, ਗੁਰਾਇਆ, ਨੂਰਮਹਿਲ, ਫਿਲੌਰ, ਜਲੰਧਰ, ਕਪੂਰਥਲਾ ਦੀਆਂ ਜ਼ਮੀਨਾਂ ਨੂੰ ਬਚਾਉਣ ਲਈ ਉਥੇ ਨਹਿਰੀ ਪਾਣੀ ਪਹੁੰਚਾਉਣਾ ਬਹੁਤ ਜ਼ਰੂਰੀ ਹੈ। ਬਿਸਤ ਦੁਆਬ ਨਹਿਰ ਸਿਸਟਮ, ਜਿਸ ਦੀ ਹਾਲਤ ਬਹੁਤ ਬੁਰੀ ਤਰ੍ਹਾਂ ਵਿਗੜ ਚੁੱਕੀ ਹੈ, ਉਸ ਦੀ ਹੈੱਡ ਤੋਂ ਟੇਲ ਤੱਕ ਸਫ਼ਾਈ ਕਰਵਾਈ ਜਾਵੇ ਅਤੇ ਪਾਣੀ, ਝੋਨੇ ਆਦਿ ਵੱਧ ਪਾਣੀ ਵਾਲੀਆਂ ਫਸਲਾਂ ਮੁਤਾਬਕ ਵਧਾਇਆ ਜਾਵੇ।

ਜੇਕਰ ਦੁਆਬੇ ਦੀਆਂ ਨਹਿਰਾਂ ਦਾ ਇਹੀ ਹਾਲ ਰਿਹਾ ਤਾਂ ਉਹ ਦਿਨ ਦੂਰ ਨਹੀਂ ਜਦੋਂ ਕਿ ਦੁਆਬੇ ਦੇ ਸਾਰੇ ਕਿਸਾਨ ਬਰਬਾਦ ਹੋ ਜਾਣਗੇ ਅਤੇ ਦੁਆਬੇ ਦੀ ਸਾਰੀ ਜ਼ਮੀਨ ਬੰਜਰ ਹੋ ਜਾਵੇਗੀ ਅਤੇ ਸਾਰਾ ਦੁਆਬਾ ਪੀਣ ਵਾਲੇ ਪਾਣੀ ਨੂੰ ਵੀ ਤਰਸੇਗਾ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਮਾਨਯੋਗ ਸਪੀਕਰ ਸਾਹਿਬ, ਬਿਸਤ ਦੁਆਬ ਨਹਿਰ ਰੋਪੜ ਹੈੱਡ ਵਰਕਸ ਦੇ ਸੱਜੇ ਪਾਸੇ ਤੋਂ ਨਿਕਲਦੀ ਹੈ ਅਤੇ ਇਸ ਦੀ ਉਸਾਰੀ ਸਾਲ 1954-55 ਵਿਚ

ਪੂਰੀ ਕਰ ਲਈ ਗਈ ਸੀ ਅਤੇ ਇਸ ਦਾ ਨੈੱਟਵਰਕ 800 ਕਿਲੋਮੀਟਰ ਦੀ ਲੰਬਾਈ ਵਿਚ ਫੈਲਿਆ ਹੋਇਆ ਹੈ। ਇਸ ਨਹਿਰ ਦੀ ਮਨਜ਼ੂਰ-ਸ਼ੁਦਾ ਸਮਰੱਥਾ 1452 ਕਿਊਸਿਕ ਹੈ। ਵਾਹੀਯੋਗ ਰਕਬਾ 1.99 ਲੱਖ ਹੈਕਟੇਅਰ (4.92 ਲੱਖ ਏਕੜ) ਹੈ। ਸਮਾਂ ਬੀਤਣ ਤੇ ਨਹਿਰ ਦੀ ਪਾਣੀ ਲੈਣ ਦੀ ਸਮਰੱਥਾ ਘੱਟ ਕੇ 1060 ਕਿਊਸਿਕ ਰਹਿ ਗਈ ਹੈ। ਇਸ ਸਿਸਟਮ ਦੀ ਪੂਰੀ ਤਰ੍ਹਾਂ ਮੁੜ ਵਸੇਵਾਂ/ਰੈਨੋਵੇਸ਼ਨ ਦੀ ਜ਼ਰੂਰਤ ਹੈ। ਭਾਖੜਾ ਨੰਗਲ ਪ੍ਰੋਜੈਕਟ (1951) ਅਨੁਸਾਰ ਬਿਸਤ ਦੁਆਬ ਨਹਿਰ ਸਿਸਟਮ ਦਾ ਵਾਟਰ ਅਲਾਊਂਸ ਫਸਲਾਂ ਦੇ ਬਿਜਾਈ ਦੇ ਸਿਸਟਮ ਨੂੰ ਮੁੱਖ ਰੱਖਦੇ ਹੋਏ 1.95 ਕਿਊਸਿਕ ਪ੍ਰਤੀ ਹਜ਼ਾਰ ਏਕੜ ਨਿਸ਼ਚਿਤ ਕੀਤਾ ਗਿਆ ਸੀ।

ਖਾਲਿਆਂ ਦੀ ਉਸਾਰੀ/ਵਿਕਾਸ ਦੀ ਘਾਟ ਕਰਕੇ ਬਿਸਤ ਦੁਆਬ ਨਹਿਰ ਸਿਸਟਮ ਦੀ ਸਿੰਚਾਈ ਦੀ ਮਿੱਥੀ ਇਨਟੈਂਸਟੀ 45% ਦੀ ਬਜਾਏ ਲਗਭਗ 17% ਹੀ ਰਹਿ ਗਈ ਹੈ। ਧਰਤੀ ਦੇ ਪਾਣੀ ਦੀ ਸਤਹ ਦੇ ਘਟਣ ਕਰਕੇ ਅਤੇ ਫਸਲੀ ਚੱਕਰ ਦੀ ਤਬਦੀਲੀ ਕਰਕੇ ਪਾਣੀ ਦੀ ਮੰਗ ਵੱਧ ਗਈ ਹੈ। ਇਹ ਸਹੀ ਹੈ ਕਿ ਦੁਆਬੇ ਏਰੀਏ ਵਿਚ ਪਾਣੀ ਦੀ ਸਤਹ ਧਰਤੀ ਦੇ ਲੈਵਲ ਤੋਂ 60-70 ਫੁੱਟ ਤੱਕ ਨੀਵੀਂ ਹੈ। ਲੇਕਿਨ ਇਹ ਇਲਾਕੇ ਦਾ ਵਾਟਰ ਅਲਾਊਂਸ ਨਹੀਂ ਵਧਾਇਆ ਜਾ ਸਕਦਾ ਕਿਉਂਕਿ ਇਸ ਇਲਾਕੇ ਵਿਚ ਦਰਿਆਵਾਂ ਦਾ ਪਾਣੀ ਸੀਮਤ ਹੈ। ਫਿਰ ਵੀ ਦੁਆਬੇ ਏਰੀਏ ਵਿਚ ਬਿਸਤ ਦੁਆਬ ਨਹਿਰ ਸਿਸਟਮ ਦੇ ਮੁੜ ਵਸੇਵੇਂ ਦਾ ਪ੍ਰੋਜੈਕਟ ਅਨੁਮਾਨ ਜਿਸ ਦੀ ਲਾਗਤ 187.54 ਕਰੋੜ ਰੁਪਏ ਹੈ, ਤਿਆਰ ਕੀਤਾ ਗਿਆ ਹੈ, ਜੋ ਕਿ ਕੇਂਦਰੀ ਜਲ ਆਯੋਗ, ਨਵੀਂ ਦਿੱਲੀ ਵਿਚ ਪੜਤਾਲ ਅਧੀਨ ਹੈ। ਇਸ ਪ੍ਰੋਜੈਕਟ ਦਾ ਮੰਤਵ ਬਿਸਤ ਦੁਆਬ ਨਹਿਰ ਸਿਸਟਮ ਦਾ ਨਵੀਨੀਕਰਨ ਹੈ ਤਾਂ ਜੋ ਇਹ ਯਕੀਨੀ ਬਣਾਇਆ ਜਾ ਸਕੇ ਕਿ ਇਹ ਨਹਿਰ ਆਪਣੇ ਅਧਿਕਾਰਤ ਡਿਸਚਾਰਜ ਮੁਤਾਬਿਕ ਚੱਲ ਸਕੇ। ਇਸ ਪ੍ਰੋਜੈਕਟ ਦੇ ਮੁਕੰਮਲ ਹੋਣ ਨਾਲ ਬਿਸਤ ਦੁਆਬ ਨਹਿਰ ਆਪਣਾ ਮਨਜ਼ੂਰਸ਼ੁਦਾ ਡਿਸਚਾਰਜ 1452 ਕਿਊਸਿਕ ਲੈ ਸਕੇਗੀ, ਜਿਸ ਨਾਲ ਫਸਲਾਂ ਨੂੰ ਪੂਰਾ ਪਾਣੀ ਮਿਲ ਸਕੇਗਾ। ਇਸ ਪ੍ਰੋਜੈਕਟ ਦੇ ਕੇਂਦਰੀ ਜਲ ਆਯੋਗ ਕੋਲ ਲੰਬਿਤ ਹੋਣ ਤੱਕ, ਬਹੁਤ ਹੀ ਨਾਜ਼ੁਕ ਰੀਚਾਂ ਦੀ ਅੰਦਰੂਨੀ ਸਫ਼ਾਈ ਤੁਰੰਤ ਕਰਵਾਉਣ ਲਈ ਨਰੇਗਾ ਅਧੀਨ ਫੰਡਜ਼ ਉਪਲਬਧ ਕਰਵਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ।

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਮਾਮਲੇ ਦੀ ਮਹੱਤਤਾ ਦੇ ਮੱਦੇ-ਨਜ਼ਰ ਸਾਰਾ ਪ੍ਰਬੰਧ ਕੀਤਾ ਹੈ ਪਰ ਮੈਂ ਇਹੀ ਬੇਨਤੀ ਕਰਦਾ ਹਾਂ ਕਿ ਜਿੰਨੀ ਛੇਤੀ ਹੋ ਸਕੇ, ਇਸ ਨੂੰ ਲਾਗੂ ਕੀਤਾ ਜਾਵੇ। ਧੰਨਵਾਦ।

**ਸਰਦਾਰ ਜਤਿੰਦਰ ਸਿੰਘ ਕਰੀਹਾ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮਨਪ੍ਰੀਤ ਜੀ ਨੇ ਕਿਹਾ ਹੈ...

**ਮਾਨਯੋਗ ਸਪੀਕਰ :** ਮਾਈਕ ਅੱਗੇ ਗੱਲ ਕਰੋ।

ਸਰਦਾਰ ਜਤਿੰਦਰ ਸਿੰਘ ਕਰੀਹਾ : ਬਿਸਤ ਦੁਆਬ ਨਹਿਰ ਦੀ ਮਹੱਤਤਾ ਵਾਲੀ ਗੱਲ ਕੀਤੀ ਹੈ। 25 ਸਾਲ ਪਹਿਲਾਂ ਜਦੋਂ ਟਿਊਬਵੈੱਲਾਂ ਦੇ ਕੁਨੈਕਸ਼ਨ ਦਿੱਤੇ ਜਾਣ ਲੱਗੇ ਤਾਂ ਨਹਿਰ ਦੇ ਪਾਣੀ ਦੀ ਮਹੱਤਤਾ ਬਿਲਕੁਲ ਹੀ ਬੰਦ ਕਰ ਦਿੱਤੀ ਸੀ। ਹੁਣ ਲਗਾਤਾਰ 20-25 ਸਾਲ ਤੋਂ ਖਾਲਿਆਂ ਵਿਚ ਪਾਣੀ ਨਹੀਂ ਹੈ। ਜਿਥੇ ਬਿਸਤ ਦੁਆਬ ਨਹਿਰ ਦੀ ਸਫਾਈ ਦੀ ਲੋੜ ਹੈ...

ਮਾਨਯੋਗ ਸਪੀਕਰ : ਕਰੀਹਾ ਜੀ, ਜਿਸ ਨੇ ਨੋਟਿਸ ਦਿੱਤਾ ਹੁੰਦਾ ਹੈ, ਉਸ ਨੇ ਸਪਲੀਮੈਂਟਰੀ ਕਰਨੀ ਹੈ। ਦੂਸਰੇ ਨੂੰ ਅਲਾਓ ਨਹੀਂ ਕੀਤਾ ਜਾ ਸਕਦਾ।

ਸਰਦਾਰ ਜਤਿੰਦਰ ਸਿੰਘ ਕਰੀਹਾ : ਮੁੱਖ ਮੰਤਰੀ ਜੀ ਮਿਹਰਬਾਨ ਹਨ...।

ਮਾਨਯੋਗ ਸਪੀਕਰ : ਇਸ ਵਿਚ ਇੱਕ ਸਪਲੀਮੈਂਟਰੀ ਕੀਤੀ ਜਾ ਸਕਦੀ ਹੈ, ਉਹ ਹੋ ਗਈ ਹੈ। ਪਲੀਜ਼ ਬੈਠੋ। ਅਗਲੀ ਆਈਟਮ। ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸੂਦ ਜੀ।

---

## PAPERS LAID ON THE TABLE OF THE HOUSE

ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) : ਸ਼੍ਰੀਮਾਨ ਜੀ, ਮੈਂ-

1. ਪੰਜਾਬ ਪੁਲਿਸ (ਸੋਧਨਾ) ਆਰਡੀਨੈਂਸ, 2009 (2009 ਦਾ ਪੰਜਾਬ ਆਰਡੀਨੈਂਸ ਨੰ: 2) ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2. ਪੰਜਾਬ ਉਦਯੋਗਿਕ ਸਹੂਲਤਾਂ ਨਿਯਮਾਵਲੀ 2008 ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਉਦਯੋਗਿਕ ਸਹੂਲਤਾਂ ਐਕਟ, 2005 ਦੀ ਧਾਰਾ 28(3) ਅਧੀਨ ਲੋੜੀਂਦਾ ਹੈ।

3. ਸਾਲ 2009-10 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਸਾਲਾਨਾ ਵਿੱਤੀ ਵਿਵਰਣ ਅਤੇ ਉਕਤ ਵਿਵਰਣ ਪੇਸ਼ ਕਰਨ ਲਈ ਉਦੇਸ਼ਾਂ ਅਤੇ ਕਾਰਣਾਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 61 ਅਧੀਨ ਲੋੜੀਂਦਾ ਹੈ।

4. ਸਾਲ 2007-08 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ (ਪੁਡਾ) ਦੇ ਸਾਲਾਨਾ ਲੇਖੇ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ,

1995 ਦੀ ਧਾਰਾ 53(1) ਅਧੀਨ ਲੋੜੀਂਦਾ ਹੈ।

5. ਸਾਲ 2007-08 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੇ ਸਾਲਾਨਾ ਲੇਖਿਆਂ ਦਾ ਵਿਵਰਣ ਅਤੇ ਆਡਿਟ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਬਿਜਲੀ ਰੈਗੂਲੇਟਰੀ ਕਮਿਸ਼ਨ ਐਕਟ, 1998 ਦੀ ਧਾਰਾ 34(4) ਅਧੀਨ ਲੋੜੀਂਦਾ ਹੈ।

6. ਸਾਲ 2006-07 ਲਈ ਪੰਜਾਬ ਰਾਜ ਬਿਜਲੀ ਬੋਰਡ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਅਤੇ ਉਕਤ ਰਿਪੋਰਟ ਨੂੰ ਪੇਸ਼ ਕਰਨ ਲਈ ਉਦੇਸ਼ਾਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 75 ਅਧੀਨ ਲੋੜੀਂਦਾ ਹੈ।

7. ਸਾਲ 2006-07 ਲਈ ਗਰੇਟਰ ਮੁਹਾਲੀ ਖੇਤਰ ਵਿਕਾਸ ਅਥਾਰਿਟੀ (ਗਮਾਡਾ) ਦੇ ਸਾਲਾਨਾ ਲੇਖਿਆਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

8. ਸਾਲ 2006-07 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 33(4) ਅਧੀਨ ਲੋੜੀਂਦਾ ਹੈ।

9. ਸਾਲ 2005-06 ਲਈ ਵਿੱਤ ਵਿਭਾਗ (ਸਥਾਨਕ ਆਡਿਟ) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ।

10. ਸਾਲ 2000-01, 2001-02, 2002-03 ਅਤੇ 2003-04 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਦੀਆਂ ਸਾਲਾਨਾ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਮਨੁੱਖੀ ਅਧਿਕਾਰ ਐਕਟ, 1998 ਦੀ ਧਾਰਾ 28 ਅਧੀਨ ਲੋੜੀਂਦਾ ਹੈ।

---

## RESOLUTION RE: DEMANDING ROLL-BACK OF HIKE IN PETROL AND DIESEL PRICES FROM THE CENTRAL GOVERNMENT

ਮਾਨਯੋਗ ਸਪੀਕਰ : ਅਗਲੀ ਆਈਟਮ, ਸਰਕਾਰੀ ਮਤਾ। ਮਾਨਯੋਗ ਮੁੱਖ ਮੰਤਰੀ ਜੀ ਮਤਾ ਪੇਸ਼ ਕਰਨ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ

[ ਮੁੱਖ ਮੰਤਰੀ ]

ਪ੍ਰਸਤਾਵ ਕਰਦਾ ਹਾਂ ਕਿ -

"ਇਹ ਸਦਨ ਕੇਂਦਰ ਸਰਕਾਰ ਵੱਲੋਂ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਕੀਤੇ ਗਏ ਵਾਧੇ ਉੱਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ। ਪੈਟਰੋਲ ਦੀ ਕੀਮਤ ਵਿਚ 4/- ਰੁਪਏ ਪ੍ਰਤੀ ਲਿਟਰ ਅਤੇ ਡੀਜ਼ਲ ਦੀ ਕੀਮਤ ਵਿਚ 2/- ਰੁਪਏ ਪ੍ਰਤੀ ਲਿਟਰ ਦੇ ਕੀਤੇ ਗਏ ਵਾਧੇ ਨਾਲ ਜਿਥੇ ਪਹਿਲੋਂ ਹੀ ਲੱਕ ਤੋੜਵੀਂ ਮਹਿੰਗਾਈ ਨਾਲ ਤਰਾਹ-ਤਰਾਹ ਕਰ ਰਹੇ ਆਮ ਆਦਮੀ ਉੱਤੇ ਨਾ-ਬਰਦਾਸ਼ਤ ਕਰਨ ਵਾਲਾ ਭਾਰ ਪਿਆ ਹੈ ਉਥੇ ਇਸ ਨੇ ਖੇਤੀ ਅਰਥਚਾਰੇ ਅਤੇ ਉਦਯੋਗ ਦੇ ਭਵਿੱਖ ਨੂੰ ਭਾਰੀ ਸੱਟ ਮਾਰੀ ਹੈ। ਕੇਂਦਰ ਸਰਕਾਰ ਦੇ ਇਸ ਫੈਸਲੇ ਦਾ ਸਭ ਤੋਂ ਵੱਧ ਮਾਰੂ ਅਸਰ ਪੰਜਾਬ ਤੇ ਪੰਜਾਬੀਆਂ ਉਤੇ ਪਿਆ ਹੈ ਕਿਉਂਕਿ ਜਿਥੇ ਪੰਜਾਬ ਦਾ ਅਰਥਚਾਰਾ ਖੇਤੀਬਾੜੀ ਉੱਤੇ ਨਿਰਭਰ ਹੈ ਅਤੇ ਗੁਆਂਢੀ ਸੂਬਿਆਂ ਨੂੰ ਦਿੱਤੀਆਂ ਗਈਆਂ ਰਿਆਇਤਾਂ ਕਾਰਨ ਇਥੋਂ ਦਾ ਉਦਯੋਗ ਵੀ ਭਾਰੀ ਸੰਕਟ ਦਾ ਸਾਹਮਣਾ ਕਰ ਰਿਹਾ ਹੈ। ਇਨ੍ਹਾਂ ਦੋਨਾਂ ਖੇਤਰਾਂ ਵਿਚ ਡੀਜਲ ਦੀ ਮਹਿੰਗਾਈ ਨਾਲ ਬੇਹੱਦ ਬੁਰਾ ਅਸਰ ਪਿਆ ਹੈ।

ਇਸ ਤੋਂ ਇਲਾਵਾ ਪੰਜਾਬੀਆਂ ਦਾ ਇੱਕ ਵੱਡਾ ਹਿੱਸਾ ਟਰਾਂਸਪੋਰਟ ਖੇਤਰ ਨਾਲ ਜੁੜਿਆ ਹੋਇਆ ਹੈ। ਕੇਂਦਰ ਦੇ ਫੈਸਲੇ ਨੇ ਇਸ ਖੇਤਰ ਨੂੰ ਵੀ ਭਾਰੀ ਸੱਟ ਮਾਰੀ ਹੈ ਜਿਸ ਨਾਲ ਵਿਆਪਕ ਮੰਦਹਾਲੀ ਦਾ ਖਤਰਾ ਪਹਿਲਾਂ ਨਾਲੋਂ ਵੀ ਵਧ ਗਿਆ ਹੈ।

ਇਨ੍ਹਾਂ ਸਾਰੇ ਤੱਥਾਂ ਨੂੰ ਮੁੱਖ ਰੱਖਦੇ ਹੋਏ, ਇਹ ਸਦਨ ਸਰਬ-ਸੰਮਤੀ ਨਾਲ ਕੇਂਦਰ ਸਰਕਾਰ ਤੋਂ ਮੰਗ ਕਰਦਾ ਹੈ ਕਿ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਕੀਤੇ ਗਏ ਵਾਧੇ ਨੂੰ ਤੁਰੰਤ ਵਾਪਸ ਲਿਆ ਜਾਵੇ।"

ਇਸ ਦੇ ਵਧਣ ਨਾਲ ਪੰਜਾਬ ਵਿਚ ਖੇਤੀਬਾੜੀ ਅਤੇ ਬਾਕੀ ਚੀਜ਼ਾਂ ਤੇ 500 ਕਰੋੜ ਰੁਪਏ ਦਾ ਹੋਰ ਬੋਝ ਹੋਏਗਾ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ ਕਿ -

"ਇਹ ਸਦਨ ਕੇਂਦਰ ਸਰਕਾਰ ਵੱਲੋਂ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਕੀਤੇ ਗਏ ਵਾਧੇ ਉੱਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ। ਪੈਟਰੋਲ ਦੀ ਕੀਮਤ ਵਿਚ 4 ਰੁਪਏ ਪ੍ਰਤੀ ਲਿਟਰ ਅਤੇ ਡੀਜ਼ਲ ਦੀ ਕੀਮਤ ਵਿਚ 2 ਰੁਪਏ ਪ੍ਰਤੀ ਲਿਟਰ ਦੇ ਕੀਤੇ ਗਏ ਵਾਧੇ ਨਾਲ ਜਿਥੇ ਪਹਿਲੋਂ ਹੀ ਲੱਕ ਤੋੜਵੀਂ ਮਹਿੰਗਾਈ ਨਾਲ ਤਰਾਹ-ਤਰਾਹ ਕਰ ਰਹੇ ਆਮ ਆਦਮੀ ਉੱਤੇ ਨਾ-ਬਰਦਾਸ਼ਤ ਕਰਨ ਵਾਲਾ ਭਾਰ ਪਿਆ ਹੈ ਉੱਥੇ ਇਸਨੇ ਖੇਤੀ ਅਰਥਚਾਰੇ ਅਤੇ ਉਦਯੋਗ ਦੇ ਭਵਿੱਖ ਨੂੰ ਭਾਰੀ ਸੱਟ ਮਾਰੀ ਹੈ। ਕੇਂਦਰ ਸਰਕਾਰ ਦੇ ਇਸ ਫੈਸਲੇ ਦਾ ਸਭ ਤੋਂ ਵੱਧ ਮਾਰੂ ਅਸਰ

ਪੰਜਾਬ ਤੇ ਪੰਜਾਬੀਆਂ ਉੱਤੇ ਪਿਆ ਹੈ ਕਿਉਂਕਿ ਜਿਥੇ ਪੰਜਾਬ ਦਾ ਅਰਥਚਾਰਾ ਖੇਤੀਬਾੜੀ ਉੱਤੇ ਨਿਰਭਰ ਹੈ ਅਤੇ ਗੁਆਂਢੀ ਸੂਬਿਆਂ ਨੂੰ ਦਿੱਤੀਆਂ ਗਈਆਂ ਰਿਆਇਤਾਂ ਕਾਰਨ ਇਥੋਂ ਦਾ ਉਦਯੋਗ ਵੀ ਭਾਰੀ ਸੰਕਟ ਦਾ ਸਾਹਮਣਾ ਕਰ ਰਿਹਾ ਹੈ। ਇਨ੍ਹਾਂ ਦੋਨਾਂ ਖੇਤਰਾਂ ਵਿਚ ਡੀਜ਼ਲ ਦੀ ਮਹਿੰਗਾਈ ਨਾਲ ਬੇਹੱਦ ਬੁਰਾ ਅਸਰ ਪਿਆ ਹੈ।

ਇਸ ਤੋਂ ਇਲਾਵਾ ਪੰਜਾਬੀਆਂ ਦਾ ਇੱਕ ਵੱਡਾ ਹਿੱਸਾ ਟਰਾਂਸਪੋਰਟ ਖੇਤਰ ਨਾਲ ਜੁੜਿਆ ਹੋਇਆ ਹੈ। ਕੇਂਦਰ ਦੇ ਫੈਸਲੇ ਨੇ ਇਸ ਖੇਤਰ ਨੂੰ ਵੀ ਭਾਰੀ ਸੱਟ ਮਾਰੀ ਹੈ ਜਿਸ ਨਾਲ ਵਿਆਪਕ ਮੰਦਹਾਲੀ ਦਾ ਖਤਰਾ ਪਹਿਲਾਂ ਨਾਲੋਂ ਵੀ ਵਧ ਗਿਆ ਹੈ।

ਇਨ੍ਹਾਂ ਸਾਰੇ ਤੱਥਾਂ ਨੂੰ ਮੁੱਖ ਰੱਖਦੇ ਹੋਏ, ਇਹ ਸਦਨ ਸਰਬ-ਸੰਮਤੀ ਨਾਲ ਕੇਂਦਰ ਸਰਕਾਰ ਤੋਂ ਮੰਗ ਕਰਦਾ ਹੈ ਕਿ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਕੀਤੇ ਗਏ ਵਾਧੇ ਨੂੰ ਤੁਰੰਤ ਵਾਪਸ ਲਿਆ ਜਾਵੇ।"

ਬਹਿਸ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਸਪੀਚ ਨਹੀਂ ਕਰਨੀ। ਮੇਰਾ ਸਵਾਲ ਇਹ ਹੈ ਕਿ ਜਿਹੜੀਆਂ ਇਹ ਕੀਮਤਾਂ ਵਧੀਆਂ ਹਨ, ਇਹ ਸਾਰੇ ਮੁਲਕ ਵਿਚ ਵਧੀਆਂ ਹਨ, ਇਕੱਲੇ ਪੰਜਾਬ ਵਿਚ ਵਾਧਾ ਨਹੀਂ ਹੋਇਆ। ਇਹ ਇੰਟਰਨੈਸ਼ਨਲ ਪ੍ਰਾਈਸ ਨਾਲ ਜੁੜੀਆਂ ਹੋਈਆਂ ਹਨ। ਮੇਰਾ ਸਵਾਲ ਕੇਵਲ ਇਹ ਹੈ ਕਿ ਹਰਿਆਣੇ ਵਿਚ ਪੈਟਰੋਲ, ਡੀਜ਼ਲ ਪੰਜਾਬ ਨਾਲੋਂ ਸਸਤਾ ਹੈ। ਇਹ ਇਸ ਕਰਕੇ ਹੈ ਕਿ ਅਸੀਂ ਸੈੱਸ ਲਗਾਇਆ ਹੋਇਆ ਹੈ। ਮੈਂ ਮੁੱਖ ਮੰਤਰੀ ਜੀ ਤੋਂ, ਪੰਜਾਬ ਦੀ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਜਿਹੜਾ ਸੈੱਸ ਅਸੀਂ ਚਾਰਜ਼ ਕਰ ਰਹੇ ਹਾਂ ਇਸ ਨੂੰ ਹਰਿਆਣੇ ਦੇ ਬਰਾਬਰ ਲਿਆਂਦਾ ਜਾਵੇ। ਸਾਨੂੰ ਇਸ ਮਤੇ ਨਾਲ ਕੋਈ ਇਤਰਾਜ਼ ਨਹੀਂ, ਮੇਰੀ ਮੰਗ ਇਹ ਹੈ ਕਿ ਪੰਜਾਬ ਵਿਚ ਪੰਜਾਬ ਦੇ ਲੋਕ ਜਿਹੜੀ ਵੱਧ ਕੀਮਤ ਦੇ ਰਹੇ ਹਨ, ਕੀ ਉਸ ਨੂੰ ਘਟਾਉਣ ਵਾਸਤੇ ਇਹ ਸੈੱਸ ਵਾਪਸ ਲੈਣ ਵਾਸਤੇ ਤਿਆਰ ਹਨ? ਇਹ ਵੀ ਮਤੇ ਦਾ ਹਿੱਸਾ ਹੋਣਾ ਚਾਹੀਦਾ ਹੈ। ਪੰਜਾਬ ਸਰਕਾਰ ਜਿਹੜਾ ਸੈੱਸ ਚਾਰਜ ਕਰ ਰਹੀ ਹੈ, ਉਸ ਨੂੰ ਵਿਦਡਰਾਅ ਕਰੇ ਤਾਂ ਕਿ ਹਰਿਆਣੇ ਦੇ ਬਰਾਬਰ ਅਸੀਂ ਲੈ ਕੇ ਆਈਏ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)(ਬੈਠੇ-ਬੈਠੇ)** : ਡੀਜ਼ਲ ਦੀ ਕੀਮਤ ਹਰਿਆਣੇ ਦੇ ਬਰਾਬਰ ਹੈ।

**ਸਰਦਾਰ ਲਾਲ ਸਿੰਘ** : ਜੇ ਇਥੇ ਜ਼ਿਆਦਾ ਹੈ ਤਾਂ ਉਸ ਦੇ ਬਰਾਬਰ ਲਿਆਓ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ)** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਇੱਕ ਰੈਜ਼ੋਲਿਊਸ਼ਨ ਪੈਟਰੋਲ ਤੇ ਡੀਜ਼ਲ ਦੀਆਂ ਵਧੀਆਂ ਕੀਮਤਾਂ ਉਤੇ

[ ਸਰਦਾਰ ਮੱਖਣ ਸਿੰਘ ]

ਲੈ ਕੇ ਆਏ ਹਨ ਔਰ ਉਨ੍ਹਾਂ ਨੇ ਮੰਗ ਕੀਤੀ ਹੈ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਸਪੀਕਰ ਸਾਹਿਬ, ਆਪਾਂ ਸਾਰੇ ਜਾਣਦੇ ਹਾਂ ਕਿ ਕੁਝ ਚੀਜ਼ਾਂ ਅਜਿਹੀਆਂ ਹਨ ਜਿਵੇਂ ਸੋਨਾ ਹੈ, ਤੇਲ ਹੈ ਜਾਂ ਹੋਰ ਕਈ ਕਿਸ਼ਮ ਦੀਆਂ ਚੀਜ਼ਾਂ ਹਨ, ਜਿਨ੍ਹਾਂ ਦਾ ਸਬੰਧ ਕੌਮਾਂਤਰੀ ਮੰਡੀ ਨਾਲ ਹੁੰਦਾ ਹੈ। ਕੌਮਾਂਤਰੀ ਮੰਡੀ ਵਿਚ ਜਿਸ ਤਰ੍ਹਾਂ ਕੱਚੇ ਤੇਲ ਦਾ ਵਾਧਾ ਹੁੰਦਾ ਹੈ ਤਾਂ ਇਕੱਲਾ ਹਿੰਦੁਸਤਾਨ ਹੀ ਨਹੀਂ, ਇਕੱਲਾ ਪੰਜਾਬ ਹੀ ਨਹੀਂ, ਇਕੱਲਾ ਹੋਰ ਪ੍ਰਾਂਤ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਤੇਲ ਦੀਆਂ ਕੀਮਤਾਂ ਪ੍ਰਭਾਵਿਤ ਹੁੰਦੀਆਂ ਹਨ। ਇਕ ਸਮਾਂ ਅਜਿਹਾ ਵੀ ਸੀ ਜਦੋਂ ਕੌਮਾਂਤਰੀ ਮੰਡੀ ਵਿਚ ਤੇਲ ਦੀਆਂ ਕੀਮਤਾਂ ਘਟੀਆਂ ਸਨ ਤਾਂ ਡੀਜ਼ਲ ਦੀ ਕੀਮਤ ਵਿਚ ਦੋ ਰੁਪਏ ਪ੍ਰਤੀ ਲਿਟਰ ਕਟੌਤੀ ਕੀਤੀ ਗਈ ਸੀ, ਘਟਾਇਆ ਗਿਆ ਸੀ। ਅਸੀਂ ਇੱਥੇ ਸਾਰੇ ਪੜ੍ਹੇ-ਲਿਖੇ ਬੈਠੇ ਹਾਂ, ਸੂਝਵਾਨ ਹਾਂ। ਇਹ ਇੱਕ ਅਜਿਹੀ ਚੀਜ਼ ਹੈ ਜਿਸ ਦਾ ਸਬੰਧ ਕੌਮਾਂਤਰੀ ਮੰਡੀ ਦੇ ਨਾਲ ਹੈ ਔਰ ਦੇਸ਼ਾਂ ਦੀ ਇਕ ਮਜ਼ਬੂਰੀ ਹੋ ਜਾਂਦੀ ਹੈ ਜਦੋਂ ਕੌਮਾਂਤਰੀ ਮੰਡੀ ਵਿਚ ਤੇਲ ਦੀਆਂ ਕੀਮਤਾਂ ਵਿਚ ਇਸ ਤਰ੍ਹਾਂ ਦਾ ਵਾਧਾ ਹੋ ਜਾਂਦਾ ਹੈ। ਦੂਸਰਾ, ਇਸ ਵਿਚ ਜ਼ਿਕਰ ਹੈ ਕਿ ਇਸ ਵੇਲੇ ਜਦੋਂ ਲੱਕ ਤੋੜਵੀਂ ਮਹਿੰਗਾਈ ਹੈ ਤਾਂ ਉਸ ਵੇਲੇ ਇਸ ਵਿਚ ਵਾਧਾ ਕਰਕੇ ਪੰਜਾਬ ਦੇ ਲੋਕਾਂ ਦੀ ਮੁਸ਼ਕਲ ਵਿਚ ਹੋਰ ਵਾਧਾ ਕਰ ਦਿੱਤਾ ਗਿਆ ਹੈ। ਮੈਨੂੰ ਇਸ ਗੱਲ ਦਾ ਬੜਾ ਫਖਰ ਤੇ ਮਾਣ ਹੈ ਕਿ ਅੱਜ ਸਾਰੀ ਦੁਨੀਆਂ ਵਿਚ ਜੇ ਕਿਸੇ ਦੇਸ਼ ਦੀ ਆਰਥਿਕ ਅਵਸਥਾ ਮਜ਼ਬੂਤ ਹੈ ਤਾਂ ਹਿੰਦੁਸਤਾਨ ਹੀ ਇੱਕ ਅਜਿਹਾ ਦੇਸ਼ ਹੈ ਜਿਸ ਦੀ ਆਰਥਿਕ ਅਵਸਥਾ ਸਾਰਿਆਂ ਤੋਂ ਮਜ਼ਬੂਤ ਹੈ। (ਥੰਪਿੰਗ) ਅਮਰੀਕਾ ਵਰਗੇ ਦੇਸ਼, ਯੂਰਪ ਵਰਗੇ ਦੇਸ਼ਾਂ ਨੂੰ ਇਸ ਵੇਲੇ ਬੜੀ ਭਾਰੀ ਮੰਦੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਵਿਦੇਸ਼ਾਂ ਵਿਚ ਕਾਰਖਾਨੇ, ਕੰਪਨੀਆਂ ਬੰਦ ਹੋ ਗਈਆਂ ਹਨ ਔਰ ਲੱਖਾਂ ਦੀ ਗਿਣਤੀ ਵਿਚ ਉਨ੍ਹਾਂ ਦੇਸ਼ਾਂ ਵਿਚ ਲੋਕ ਬੇਰੁਜ਼ਗਾਰ ਹੋ ਗਏ ਹਨ। ਕੱਲ੍ਹ ਹੀ ਮੈਨੂੰ ਮੇਰੇ ਕਿਸੇ ਦੋਸਤ ਦਾ ਜਰਮਨੀ ਤੋਂ ਫੋਨ ਆਇਆ ਸੀ ਤੇ ਉਸ ਨੇ ਦੱਸਿਆ ਕਿ ਇਥੇ ਜਰਮਨੀ ਵਿਚ ਲੱਖਾਂ ਲੋਕ ਸੜਕਾਂ ਉਤੇ ਵਿਹਲੇ ਫਿਰ ਰਹੇ ਹਨ ਔਰ ਅਮਰੀਕਾ ਤੇ ਯੂਰਪ ਦੇ ਦੂਜੇ ਦੇਸ਼ਾਂ ਵਿਚ ਵੀ ਇਸ ਤਰ੍ਹਾਂ ਦਾ ਹਾਲ ਹੋਇਆ ਹੈ, ਪਰ ਹਿੰਦੁਸਤਾਨ ਹੀ ਇਕ ਅਜਿਹਾ ਦੇਸ਼ ਹੈ, ਜਿਸ ਦੀ ਇਕਾਨਮੀ ਨੇ ਇਸ ਕੌਮਾਂਤਰੀ ਮੰਦੀ ਦਾ, ਰਿਸੈਸ਼ਨ ਦਾ ਪ੍ਰਭਾਵ ਤਾਂ ਕਬੂਲ ਕੀਤਾ ਹੈ ਪਰ ਫਿਰ ਵੀ ਸਿਰੜ ਦੇ ਨਾਲ ਆਪਣੇ ਪੈਰਾਂ ਉਤੇ ਖੜ੍ਹੇ ਰਹਿਣ ਦਾ ਇਸ ਨੂੰ ਮਾਣ ਪ੍ਰਾਪਤ ਹੈ। ਸਾਡੇ ਮੌਨਟੇਕ ਸਿੰਘ ਆਹਲੂਵਾਲੀਆ, ਜਿਹੜੇ ਕਿ ਪਲਾਨਿੰਗ ਕਮਿਸ਼ਨ ਦੇ ਚੇਅਰਮੈਨ ਹਨ ਔਰ ਸਾਡੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਜਿਹੜੇ ਕਿ ਆਪ ਬੜੇ ਇਕਨਾਮਿਸਟ ਹਨ ਔਰ ਉਹ ਰਿਜ਼ਰਵ ਬੈਂਕ ਦੇ ਗਵਰਨਰ ਵੀ ਰਹੇ ਹਨ ਔਰ ਬਹੁਤ ਜ਼ਿਆਦਾ ਆਰਥਿਕਤਾ ਦੇ ਮਾਹਿਰ ਵੀ ਹਨ, ਉਨ੍ਹਾਂ ਨੂੰ ਦੂਸਰੇ ਦੇਸ਼ਾਂ ਵਿਚੋਂ ਸੱਦੇ ਆ ਰਹੇ ਹਨ ਕਿ ਸਾਰੀ ਦੁਨੀਆਂ ਵਿਚ ਬੈਂਕਿੰਗ ਸਿਸਟਮ ਫੇਲ੍ਹ ਹੋ ਚੁੱਕਾ ਹੈ ਪਰ ਹਿੰਦੁਸਤਾਨ ਦੀਂ ਬੈਂਕਿੰਗ ਪ੍ਰਣਾਲੀ ਤੁਹਾਡੇ ਯਤਨਾਂ ਦੇ ਸਦਕਾ ਬਹੁਤ ਹੀ ਜ਼ਿਆਦਾ ਕਾਮਯਾਬ ਤਰੀਕੇ ਨਾਲ ਚੱਲ ਰਹੀ ਹੈ। ਦੁਨੀਆਂ ਦੇ ਦੇਸ਼ ਅੱਜ ਸਾਡੇ ਇਕਨਾਮਿਸਟਾਂ ਨੂੰ ਇਨਵਾਈਟ ਕਰ ਰਹੇ ਹਨ... ।

**ਮਾਨਯੋਗ ਸਪੀਕਰ :** ਤੁਸੀਂ ਪੈਟਰੋਲ ਡੀਜ਼ਲ ਦੇ ਬਾਰੇ ਵੀ ਗੱਲ ਕਰੋ।

**ਸਰਦਾਰ ਮੱਖਣ ਸਿੰਘ :** ਹੁਣ G-20 ਦੇਸ਼ਾਂ ਦੀ ਕਾਨਫਰੰਸ ਹੋਈ ਸੀ ਤਾਂ ਉਨ੍ਹਾਂ ਨੇ ਅਖੀਰਲੇ ਦਿਨ ਉਤੇ ਇੱਕ ਰੈਜ਼ੋਲਿਊਸ਼ਨ ਲਿਆਂਦਾ ਹੈ, ਜਿਸ ਵਿਚ ਸਰਬਸੰਮਤੀ ਨਾਲ ਡਾਕਟਰ ਮਨਮੋਹਨ ਸਿੰਘ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਦੀ ਤਾਰੀਫ ਕੀਤੀ ਗਈ ਹੈ ਕਿ ਜੇਕਰ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਸਿਆਣਾ ਸਿਆਸਤਦਾਨ ਹੈ ਤਾਂ ਉਹ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਜੀ ਹਨ। (ਥੰਪਿੰਗ)

**ਮਾਨਯੋਗ ਸਪੀਕਰ :** ਤੁਸੀਂ ਪੈਟਰੋਲ ਤੇ ਡੀਜ਼ਲ ਬਾਰੇ ਗੱਲ ਕਰੋ।

**ਸਰਦਾਰ ਮੱਖਣ ਸਿੰਘ :** ਇਹੋ ਕਾਰਨ ਹੈ ਕਿ ਮੈਂ ਅੱਜ ਇਸ ਪਵਿੱਤਰ ਸਦਨ ਵਿਚ ਇਹ ਗੱਲ ਬੜੇ ਮਾਣ ਨਾਲ ਕਹਿ ਰਿਹਾ ਹਾਂ, ਬੜੇ ਫਖਰ ਨਾਲ ਕਹਿ ਰਿਹਾ ਹਾਂ ਕਿ ਪਹਿਲੀ ਵਾਰ ਹਿੰਦੁਸਤਾਨ ਦੀ ਅਜ਼ਾਦੀ ਦੇ ਇਤਿਹਾਸ ਵਿਚ ਇਨਫਲੇਸ਼ਨ ਦਾ ਰੇਟ ਜ਼ੀਰੋ ਹੋ ਗਿਆ...

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਸੈਂਸੈਕਸ ਹੈ, ਇਹ 20,000 ਤੇ ਚਲਾ ਗਿਆ ਸੀ, ਉਦੋਂ ਮਨਮੋਹਨ ਸਿੰਘ ਇੱਥੇ ਹੀ ਸੀ ਅਤੇ ਫੇਰ ਭੌਂਅ ਕੇ 10,000 ਤੇ ਆ ਗਿਆ, 9,000 ਹੋ ਗਿਆ, ਦੇਸ਼ ਬਰਬਾਦ ਹੋ ਗਿਆ ਅਤੇ ਹਾਹਾਕਾਰ ਮੱਚ ਗਈ। ਉਦੋਂ ਤੁਹਾਡੀ ਆਰਥਿਕਤਾ ਕਿੱਥੇ ਗਈ ਸੀ?

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਨੂੰ ਛੋਟਾ ਕਰਕੇ ਕਰੋ, ਨਹੀਂ ਤਾਂ ਇਹ ਤੁਹਾਡੇ ਭਾਸ਼ਣ ਦੇ ਸਮੇਂ ਨੂੰ ਖਾ ਜਾਏਗਾ।

**ਸਰਦਾਰ ਮੱਖਣ ਸਿੰਘ :** ਮੈਂ ਕਹਿ ਰਿਹਾ ਸੀ ਕਿ ਪਹਿਲੀ ਵਾਰ ਹੈ ਕਿ ਹਿੰਦੁਸਤਾਨ ਵਿਚ ਮੁਦਰਾ ਸਫੀਤੀ ਦੀ ਦਰ ਸਿਫ਼ਰ ਤੇ ਆ ਗਈ।

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਸਰਦਾਰ ਮੱਖਣ ਸਿੰਘ ਕਹਿ ਰਹੇ ਹਨ ਕਿ 4/- ਰੁਪਏ ਜਿਹੜਾ ਰੇਟ ਵਧਾਇਆ ਹੈ, ਉਹ 8/- ਰੁਪਏ ਵਧਾਉਣਾ ਚਾਹੀਦਾ ਸੀ ਅਤੇ ਇਸ ਤਰ੍ਹਾਂ ਦਾ ਪ੍ਰਸਤਾਵ ਪੇਸ਼ ਕਰਨਾ ਚਾਹੀਦਾ ਹੈ ਕਿਉਂਕਿ ਮਨਮੋਹਨ ਸਿੰਘ ਮਜਬੂਤ ਆਦਮੀ ਹੈ। ਮੈਨੂੰ ਇਹ ਗੱਲ ਸਮਝ ਨਹੀਂ ਲੱਗੀ ਕਿ ਇਹ ਕੀ ਕਹਿਣਾ ਚਾਹੁੰਦੇ ਹਨ? ਲੀਡਰ ਆਫ਼ ਦਿ ਹਾਊਸ ਨੇ ਸਦਨ ਵਿਚ ਪ੍ਰਸਤਾਵ ਪੇਸ਼ ਕੀਤਾ ਹੈ ਕਿ 4/- ਰੁਪਏ ਪੈਟਰੋਲ ਦਾ ਰੇਟ ਵਧਾਇਆ ਹੈ ਅਤੇ 2/- ਰੁਪਏ ਡੀਜ਼ਲ ਦਾ ਰੇਟ ਵਧਾਇਆ ਹੈ, ਬਿਜਾਈ ਦਾ ਸੀਜ਼ਨ ਹੈ ਅਤੇ ਜਿਹੜੀਆਂ ਇਹ ਕੀਮਤਾਂ ਕੇਂਦਰ ਸਰਕਾਰ ਵਲੋਂ ਵਧਾਈਆਂ ਗਈਆਂ ਹਨ, ਇਨ੍ਹਾਂ ਨੂੰ ਵਾਪਸ ਲਿਆ ਜਾਵੇ ਪਰ ਤੁਸੀਂ ਪ੍ਰਸ਼ੰਸਾ ਕਰਨ ਲੱਗ ਪਏ ਹੋ ਕਿ ਮਨਮੋਹਨ ਸਿੰਘ ਨੇ ਫਲਾਣਾ ਕੀਤਾ, ਢਿਮਕਾ ਕੀਤਾ। ਤੁਸੀਂ ਸਿੱਧੀ ਗੱਲ ਕਰੋ ਕਿ ਕੀ ਤੁਸੀਂ ਇਸ ਪ੍ਰਸਤਾਵ ਨਾਲ ਸਹਿਮਤ ਹੋ ਕਿ ਕੀਮਤਾਂ ਵਾਪਸ ਲਈਆਂ

[ ਟ੍ਰਾਂਸਪੋਰਟ ਮੰਤਰੀ ]

ਜਾਣ ਜਾਂ ਨਹੀਂ? ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਹ ਮਤੇ ਨਾਲ ਰਿਲੇਟਡ ਗੱਲ ਕਰਨ। (ਵਿਘਨ)

**ਮਾਨਯੋਗ ਸਪੀਕਰ :** ਜਿਹੜੀ ਗੱਲ ਹੈ, ਉਹ ਟੂ ਦਿ ਪੁਆਇੰਟ ਕਰੋ।

**ਟ੍ਰਾਂਸਪੋਰਟ ਮੰਤਰੀ :** ਇਹ ਮਤੇ ਦਾ ਵਿਰੋਧ ਕਰਨ ਜਾਂ ਉਸ ਦੀ ਸਪੋਰਟ ਕਰਨ, ਇਨ੍ਹਾਂ ਦੋਹਾਂ ਵਿਚੋਂ ਇੱਕ ਗੱਲ ਕਰਨ।

**ਮਾਨਯੋਗ ਸਪੀਕਰ :** ਮੱਖਣ ਸਿੰਘ ਜੀ, ਤੁਸੀਂ ਕਿੰਨਾ ਟਾਈਮ ਤਾਂ ਇੰਟਰੋਡਕਸ਼ਨ ਵਿਚ ਹੀ ਲੈ ਗਏ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਦੂਸਰੇ ਆਪਣੇ ਗਵਾਂਢੀ ਸੂਬਿਆਂ ਵਿਚ ਜਾਈਏ ਜਾਂ ਹਰਿਆਣੇ ਵਿਚ ਜਾਈਏ ਤਾਂ ਉਥੇ ਦੀਆਂ ਜਿਹੜੀਆਂ ਸਟੇਟ ਗੌਰਮਿੰਟਾਂ ਹਨ, ਉਨ੍ਹਾਂ ਨੇ ਲੋਕਾਂ ਨੂੰ ਰਿਲੀਫ ਦੇਣ ਵਾਸਤੇ ਵੈਟ ਜਾਂ ਹੋਰ ਜਿਹੜੇ ਟੈਕਸ ਲਾਏ ਹਨ, ਉਨ੍ਹਾਂ ਨੇ ਲੋਕਾਂ ਨੂੰ ਰਾਹਤ ਦੇਣ ਵਾਸਤੇ ਉਹ ਵਿਦਡਰਾਅ ਕਰ ਲਏ ਹਨ ਜਾਂ ਘਟਾ ਲਏ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਅਗਰ ਪੰਜਾਬ ਗੌਰਮਿੰਟ ਲੋਕਾਂ ਦੇ ਪੱਖ ਵਿਚ ਨਿਤਰਦੀ ਹੈ ਅਤੇ ਜਿਵੇਂ ਲੋਕਾਂ ਨੂੰ ਮਹਿੰਗਾਈ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਇਨ੍ਹਾਂ ਨੇ ਲੋਕਾਂ ਨੂੰ ਉਸ ਤੋਂ ਰਾਹਤ ਦੇਣੀ ਹੈ ਅਤੇ ਜੇ ਇਨ੍ਹਾਂ ਨੂੰ ਕਿਸਾਨਾਂ ਦਾ ਦਰਦ ਹੈ ਕਿਉਂਕਿ ਬਾਰਸ਼ ਨਹੀਂ ਪੈ ਰਹੀ, ਝੋਨੇ ਸੁੱਕ ਰਹੇ ਹਨ ਅਤੇ ਉਨ੍ਹਾਂ ਨੂੰ ਮਹਿੰਗਾ ਡੀਜ਼ਲ ਲੈਣਾ ਪੈ ਰਿਹਾ ਹੈ, ਉਨ੍ਹਾਂ ਦਾ ਕੋਈ ਦੁੱਖ ਦਰਦ ਹੈ, ਟ੍ਰਾਂਸਪੋਰਟ ਇਨ੍ਹਾਂ ਦਾ ਆਪਣਾ ਵੀ ਹੈ ਅਤੇ ਦੂਸਰਿਆਂ ਦਾ ਫ਼ਿਕਰ ਵੀ ਹੈ ਤਾਂ ਸਟੇਟ ਗੌਰਮਿੰਟ ਨੂੰ ਆਪਣੇ ਟੈਕਸ ਵਿਦਡਰਾਅ ਕਰ ਲੈਣੇ ਚਾਹੀਦੇ ਹਨ ਅਤੇ ਲੋਕਾਂ ਨੂੰ ਰਾਹਤ ਪਹੁੰਚਾਉਣ ਦਾ ਯਤਨ ਕਰਨਾ ਚਾਹੀਦਾ ਹੈ, ਇਹੀ ਮੇਰੀ ਬੇਨਤੀ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ...

**ਮਾਨਯੋਗ ਸਪੀਕਰ :** ਤੁਸੀਂ ਵੀ ਇਸ ਤਰ੍ਹਾਂ ਦਾ ਇੰਟਰੋਡਕਟਰੀ ਕੰਮ ਕਰਨਾ ਹੈ ਜਾਂ ਕੋਈ ਸਿੱਧੀ ਗੱਲ ਕਰਨੀ ਹੈ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ ਇਹ ਗੱਲ ਕਰਨੀ ਹੈ ਕਿ ਜੋ ਰੈਜ਼ੋਲਿਊਸ਼ਨ ਮਾਨਯੋਗ ਮੁੱਖ ਮੰਤਰੀ ਜੀ ਲੈ ਕੇ ਆਏ ਹਨ, ਠੀਕ ਹੈ ਕਿ ਇਸ ਦਾ ਖੇਤੀਬਾੜੀ ਨਾਲ ਬੜਾ ਵੱਡਾ ਕਨਸਰਨ ਹੈ, ਟ੍ਰਾਂਸਪੋਰਟ ਨਾਲ ਅਤੇ ਸਾਰਿਆਂ ਨਾਲ ਇਹ ਤਾਅਲੁਕ ਰੱਖਦਾ ਹੈ। ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਕਰੂਡ ਪ੍ਰਾਈਸਿਜ਼ ਜਿਸ ਵੇਲੇ ਥੱਲੇ ਆਈਆਂ ਸਨ, ਉਸ ਵੇਲੇ ਬੜਾ ਵੱਡਾ ਰੌਲਾ ਪਿਆ ਸੀ। ਸਾਰੀਆਂ ਸਰਕਾਰਾਂ ਨੇ ਇਹ ਗੱਲ ਕੀਤੀ ਸੀ। ਉਸ ਵੇਲੇ ਸੈਂਟਰ ਗੌਰਮਿੰਟ ਨੇ ਤੁਹਾਨੂੰ ਗੱਲ ਪੁੱਛੀ ਸੀ ਕਿ ਅਸੀਂ ਤੁਹਾਨੂੰ ਸਬਸਿਡੀਜ਼ ਕਿੰਨੀਆਂ ਦੇ ਰਹੇ ਹਾਂ we have to withdraw all subsidies, ਅਸੀਂ ਪ੍ਰਾਈਸਿਜ਼ ਥੱਲੇ ਲੈ ਆਉਂਦੇ ਹਾਂ। ਸਾਰੀਆਂ

ਸਰਕਾਰਾਂ ਨੂੰ ਪੁੱਛਿਆ ਸੀ ਕਿ ਕੀ ਤੁਸੀਂ ਇਸ ਨਾਲ ਸਹਿਮਤ ਹੋ ਕਿ ਸਬਸਿਡੀਜ਼ ਵਾਪਸ ਲਈਆਂ ਜਾਣ ਅਤੇ ਨਾਲ ਦੇ ਨਾਲ ਇਹ ਕਿਹਾ ਸੀ ਕਿ ਜਦੋਂ ਕਰੂਡ ਪ੍ਰਾਈਸਿਜ਼ ਥੱਲੇ ਆਉਣ ਤਾਂ ਕੀਮਤਾਂ ਥੱਲੇ ਲਿਜਾਵਾਂਗੇ, ਅਗਰ ਉੱਤੇ ਆਉਣਗੀਆਂ ਤਾਂ ਇਨ੍ਹਾਂ ਨੂੰ ਉੱਤੇ ਲਿਜਾਵਾਂਗੇ, ਜਿਵੇਂ ਅਮਰੀਕਾ ਵਿਚ ਹੈ। ਇਸ ਦੇ ਨਾਲ ਹੀ ਜਿਵੇਂ ਇਨ੍ਹਾਂ ਨੇ ਕਿਹਾ ਹੈ ਆਪਾਂ ਆਪਣੀ ਸਰਕਾਰ ਵੱਲੋਂ ਵੀ 1-2 ਰੁਪਏ ਘਟਾ ਦੇਈਏ ਤਾਂ ਕੋਈ ਫਰਕ ਨਹੀਂ ਪੈਂਦਾ। ਅਸੀਂ ਤੁਹਾਡੇ ਨਾਲ ਸਹਿਮਤ ਹੋਵਾਂਗੇ। ਜ਼ਰੂਰ ਇਸ ਤਰ੍ਹਾਂ ਦੀ ਗੱਲ ਕਰਨੀ ਚਾਹੀਦੀ ਹੈ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਸਵੇਰ ਦੇ ਸੈਸ਼ਨ ਵਿਚ ਵੀ ਇਹ ਗੱਲ ਲਿਆਂਦੀ ਸੀ। ਖੁਸ਼ੀ ਦੀ ਗੱਲ ਹੈ ਕਿ ਲੀਡਰ ਆਫ਼ ਦਿ ਹਾਊਸ ਨੇ ਇਹ ਮਤਾ ਲਿਆਂਦਾ ਹੈ। ਜਿਸ ਵੇਲੇ ਸਾਰੀ ਦੁਨੀਆਂ ਵਿਚ ਕੱਚੇ ਤੇਲ ਦੀਆਂ ਕੀਮਤਾਂ 150 ਡਾਲਰ ਬੈਰਲ ਤੇਲ ਦੀਆਂ ਸਨ, ਉਸ ਸਮੇਂ ਵੀ ਹਿੰਦੁਸਤਾਨ ਵਿਚ ਅੱਜ ਵਾਲੇ ਰੇਟ ਵਿਚ ਤੇਲ ਮਿਲ ਰਿਹਾ ਸੀ। ਅੱਜ ਹਾਲਾਤ ਇਹ ਹਨ ਕਿ 70-71 ਡਾਲਰ ਪ੍ਰਤੀ ਬੈਰਲ ਕੱਚਾ ਤੇਲ ਦੁਨੀਆਂ ਦੀ ਮਾਰਕੀਟ ਵਿਚ ਹੈ। ਅੱਜ ਸਵੇਰੇ ਜੋ ਨਿਊਜ਼ ਆਈ ਹੈ, ਉਸ ਵਿਚ ਜੋ ਕੀਮਤ ਹੈ, ਉਹ ਹੋਰ ਵੀ ਘੱਟ ਹੈ। ਜੇ ਦੁਨੀਆਂ ਵਿਚ ਕੱਚੇ ਤੇਲ ਦੀਆਂ ਕੀਮਤਾਂ ਘੱਟ ਰਹੀਆਂ ਹਨ ਤਾਂ ਹਿੰਦੁਸਤਾਨ ਦੇ ਵਿਚ ਇਹ ਕਿਉਂ ਵਧ ਰਹੀਆਂ ਹਨ? ਇਸ ਕਰਕੇ ਆਪਾਂ ਨੂੰ ਵਾਦ-ਵਿਵਾਦ ਵਿਚ ਪੈਣ ਦੀ ਲੋੜ ਨਹੀਂ ਹੈ ਕਿ ਸਰਦਾਰ ਮਨਮੋਹਨ ਸਿੰਘ ਜੀ ਨੇ ਕੀ ਕੀਤਾ ਹੈ? ਜੇ ਆਪਾਂ ਸਾਰੇ ਹਿੰਦੁਸਤਾਨ ਦੀ ਇਕਾਨਮੀ ਦੀ ਗੱਲ ਕਰਦੇ ਹਾਂ ਤਾਂ ਪਤਾ ਨਹੀਂ ਕਿੰਨੇ ਹੀ ਵਿਅਕਤੀ ਜਿਹੜੇ ਸ਼ੇਅਰ ਬਜ਼ਾਰ ਨਾਲ ਜੁੜੇ ਹੋਏ ਸਨ, ਖੁਦਕੁਸ਼ੀ ਕਰ ਗਏ ਹਨ। ਉਨ੍ਹਾਂ ਦਾ ਕਰੋੜਾਂ ਰੁਪਿਆ ਡੁੱਬ ਗਿਆ ਹੈ। ਅੱਜ ਅਜਿਹੇ ਸੈਂਕੜੇ ਅਤੇ ਹਜ਼ਾਰਾਂ ਲੋਕ ਹਨ, ਜੋ ਲਾਚਾਰ ਹੋ ਗਏ ਹਨ। ਉਨ੍ਹਾਂ ਦੀਆਂ ਗੱਲਾਂ ਆਪਾਂ ਨਹੀਂ ਕਰ ਰਹੇ, ਪਰ ਇਹ ਪ੍ਰਸਤਾਵ ਸਾਰੇ ਪੰਜਾਬ ਦੇ ਹਿਤ ਵਿਚ ਹੈ। ਪੰਜਾਬ ਦੇ ਕਿਸਾਨ ਅਤੇ ਪੰਜਾਬ ਦੇ ਟਰਾਂਸਪੋਰਟਰ ਦੇ ਹਿੱਤ ਵਿਚ ਹੈ। ਇਹ ਪੰਜਾਬ ਦੇ ਮਜ਼ਦੂਰ ਦੇ ਹਿੱਤ ਵਿਚ ਹੈ। ਜੇ ਆਪਾਂ ਸਾਰੇ ਚਾਹੁੰਦੇ ਹਾਂ ਕਿ ਸਾਡੇ ਇਥੇ ਮਹਿੰਗਾਈ ਹੋਰ ਨਾ ਵਧੇ, ਪੰਜਾਬ ਦੇ ਕਿਸਾਨ ਨੂੰ ਝੋਨੇ ਦੀ ਬਿਜਾਈ ਵਿਚ ਕੋਈ ਰਾਹਤ ਮਿਲ ਸਕੇ ਤਾਂ ਆਪਾਂ ਸਾਰਿਆਂ ਨੂੰ ਸਰਬਸੰਮਤੀ ਨਾਲ ਇਹ ਮਤਾ ਪਾਸ ਕਰਨਾ ਚਾਹੀਦਾ ਹੈ ਔਰ ਪੰਜਾਬ ਦੇ ਹਿੱਤ ਦੀ ਗੱਲ ਕਰਨੀ ਚਾਹੀਦੀ ਹੈ। ਮੇਰੀ ਇਹੀ ਬੇਨਤੀ ਹੈ।

**ਮਾਨਯੋਗ ਸਪੀਕਰ :** ਗੱਲ ਜੋ ਹੈ, ਉਹ ਸਾਰੇ ਪੰਜਾਬ ਦੀ ਤਕਲੀਫ ਨਾਲ ਸਬੰਧਿਤ ਹੈ। ਸਾਰੇ ਪੰਜਾਬ ਦੀ ਪੀੜ ਦੀ ਇਹ ਗੱਲ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ -

"ਇਹ ਸਦਨ ਕੇਂਦਰ ਸਰਕਾਰ ਵੱਲੋਂ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਕੀਤੇ ਗਏ ਵਾਧੇ ਉਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ। ਪੈਟਰੋਲ ਦੀ ਕੀਮਤ ਵਿਚ 4/- ਰੁਪਏ ਪ੍ਰਤੀ ਲਿਟਰ ਅਤੇ ਡੀਜ਼ਲ ਦੀ ਕੀਮਤ ਵਿਚ 2/-

[ ਮਾਨਯੋਗ ਸਪੀਕਰ ]

ਰੁਪਏ ਪ੍ਰਤੀ ਲਿਟਰ ਦੇ ਕੀਤੇ ਗਏ ਵਾਧੇ ਨਾਲ ਜਿੱਥੇ ਪਹਿਲੋਂ ਹੀ ਲੱਕ ਤੋੜਵੀਂ ਮਹਿੰਗਾਈ ਨਾਲ ਤਰਾਹ-ਤਰਾਹ ਕਰ ਰਹੇ ਆਮ ਆਦਮੀ ਉੱਤੇ ਨਾ-ਬਰਦਾਸ਼ਤ ਕਰਨ ਵਾਲਾ ਭਾਰ ਪਿਆ ਹੈ, ਉਥੇ ਇਸ ਨੇ ਖੇਤੀ ਅਰਥਚਾਰੇ ਅਤੇ ਉਦਯੋਗ ਦੇ ਭਵਿੱਖ ਨੂੰ ਭਾਰੀ ਸੱਟ ਮਾਰੀ ਹੈ। ਕੇਂਦਰ ਸਰਕਾਰ ਦੇ ਇਸ ਫੈਸਲੇ ਦਾ ਸਭ ਤੋਂ ਵੱਧ ਮਾਰੂ ਅਸਰ ਪੰਜਾਬ ਤੇ ਪੰਜਾਬੀਆਂ ਉੱਤੇ ਪਿਆ ਹੈ ਕਿਉਂਕਿ ਜਿਥੇ ਪੰਜਾਬ ਦਾ ਅਰਥਚਾਰਾ ਖੇਤੀਬਾੜੀ ਉੱਤੇ ਨਿਰਭਰ ਹੈ ਅਤੇ ਗੁਆਂਢੀ ਸੂਬਿਆਂ ਨੂੰ ਦਿੱਤੀਆਂ ਗਈਆਂ ਰਿਆਇਤਾਂ ਕਾਰਨ ਇਥੋਂ ਦਾ ਉਦਯੋਗ ਵੀ ਭਾਰੀ ਸੰਕਟ ਦਾ ਸਾਹਮਣਾ ਕਰ ਰਿਹਾ ਹੈ। ਇਨ੍ਹਾਂ ਦੋਨਾਂ ਖੇਤਰਾਂ ਵਿਚ ਡੀਜ਼ਲ ਦੀ ਮਹਿੰਗਾਈ ਨਾਲ ਬੇਹੱਦ ਬੁਰਾ ਅਸਰ ਪਿਆ ਹੈ।

ਇਸ ਤੋਂ ਇਲਾਵਾ ਪੰਜਾਬੀਆਂ ਦਾ ਇੱਕ ਵੱਡਾ ਹਿੱਸਾ ਟਰਾਂਸਪੋਰਟ ਖੇਤਰ ਨਾਲ ਜੁੜਿਆ ਹੋਇਆ ਹੈ। ਕੇਂਦਰ ਦੇ ਫੈਸਲੇ ਨੇ ਇਸ ਖੇਤਰ ਨੂੰ ਵੀ ਭਾਰੀ ਸੱਟ ਮਾਰੀ ਹੈ ਜਿਸ ਨਾਲ ਵਿਆਪਕ ਮੰਦਹਾਲੀ ਦਾ ਖਤਰਾ ਪਹਿਲਾਂ ਨਾਲੋਂ ਵੀ ਵਧ ਗਿਆ ਹੈ।

ਇਨ੍ਹਾਂ ਸਾਰੇ ਤੱਥਾਂ ਨੂੰ ਮੁੱਖ ਰੱਖਦੇ ਹੋਏ, ਇਹ ਸਦਨ ਸਰਬ-ਸੰਮਤੀ ਨਾਲ ਕੇਂਦਰ ਸਰਕਾਰ ਤੋਂ ਮੰਗ ਕਰਦਾ ਹੈ ਕਿ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਕੀਤੇ ਗਏ ਵਾਧੇ ਨੂੰ ਤੁਰੰਤ ਵਾਪਸ ਲਿਆ ਜਾਵੇ।"

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜਿਹੜਾ ਤੁਸੀਂ ਇਹ 'ਸਰਬਸੰਮਤੀ' ਸ਼ਬਦ ਕਿਹਾ ਹੈ, ਮੈਂ ਇਸ ਬਾਰੇ ਕੁਝ ਕਹਿਣਾ ਚਾਹੁੰਦੀ ਹਾਂ। ਤੁਸੀਂ ਜੋ ਇਹ ਪੜ੍ਹਿਆ ਹੈ, ਇਨ੍ਹਾਂ ਸਾਰੀਆਂ ਚੀਜ਼ਾਂ ਨਾਲ ਸਾਡੀ ਵੀ ਪੂਰੀ ਹਮਦਰਦੀ ਪੰਜਾਬ ਦੇ ਲੋਕਾਂ ਨਾਲ ਹੈ। ਅਸੀਂ ਵੀ ਸਮਝਦੇ ਹਾਂ ਕਿ ਮਦਦ ਹੋਣੀ ਚਾਹੀਦੀ ਹੈ। ਲੇਕਿਨ ਇਸ ਦੇ ਵਿਚ ਸਾਡੀਆਂ ਦੋ ਗੱਲਾਂ ਹਨ। ਇਕ, ਸਾਡੇ ਸਰਦਾਰ ਲਾਲ ਸਿੰਘ ਜੀ ਵੱਲੋਂ ਇਸ ਸਬੰਧੀ ਅਮੈਂਡਮੈਂਟ ਆਈ ਹੈ। ਸਾਨੂੰ ਕੋਈ ਇਤਰਾਜ਼ ਨਹੀਂ ਹੈ, ਅਸੀਂ ਇਹ ਮਤਾ ਕੇਂਦਰ ਨੂੰ ਭੇਜ ਦੇਵਾਂਗੇ ਲੇਕਿਨ ਜਿੰਨੀ ਦੇਰ ਤੱਕ ਇਸ ਦਾ ਫੈਸਲਾ ਨਹੀਂ ਹੁੰਦਾ, ਉਨੀ ਦੇਰ ਤੱਕ ਸੂਬੇ ਦੀ ਸਰਕਾਰ, ਆਪਣਾ ਬਜਟ ਸੈਸ਼ਨ ਚੱਲ ਰਿਹਾ ਹੈ, ਆਪਾਂ ਬਜਟ ਸੈਸ਼ਨ ਦੇ ਵਿਚ ਬੈਠੇ ਹਾਂ, ਰਾਹਤ ਦੇਣ ਵਾਸਤੇ ਇਹ ਆਪਣੀ ਸਟੇਟ ਦੇ ਟੈਕਸ ਘਟਾਉਣ ਔਰ ਜੋ ਸਾਡਾ ਖੇਤੀ ਦੇ ਵਾਸਤੇ ਪਿਛਲੇ ਸਮੇਂ ਵਿਚ ਭਾਅ ਵਧਾ ਕੇ ਜਾਂ ਹੋਰ ਕਰਜ਼ਾ ਮੁਆਫ ਕਰਕੇ ਸਰਦਾਰ ਮਨਮੋਹਨ ਸਿੰਘ ਜੀ ਨੇ ਸਾਡੀ ਮਦਦ ਕੀਤੀ ਹੈ, ਉਸ ਦੇ ਧੰਨਵਾਦ ਦਾ ਮਤਾ ਵੀ ਵਿਚ ਸ਼ਾਮਲ ਕਰ ਲੈਣ। ਅਸੀਂ ਸਰਬ-ਸੰਮਤੀ ਨਾਲ ਇਸ ਨੂੰ ਪਾਸ ਕਰਨ ਵਾਸਤੇ ਤਿਆਰ ਹਾਂ ਪਰ ਇਹ ਅਮੈਂਡਮੈਂਟ ਇਸ ਵਿਚ ਸ਼ਾਮਲ ਕਰ ਲਵੋ।

**ਮਾਨਯੋਗ ਸਪੀਕਰ :** ਜੋ ਮੇਰੇ ਕੋਲ ਆਇਆ ਹੈ, ਮੈਂ ਤਾਂ ਉਹ ਪੜ੍ਹ ਰਿਹਾ ਹਾਂ। ਜੇਕਰ ਤੁਹਾਡੀ ਸਹਿਮਤੀ ਹੋਵੇਗੀ ਤਾਂ ਜੀ ਸਦਕੇ। ਜੇ ਨਹੀਂ ਹੋਵੇਗੀ ਤਾਂ ਤੁਹਾਡੀ

ਮਰਜ਼ੀ।

**ਸਰਦਾਰ ਲਾਲ ਸਿੰਘ :** ਸਾਡੀ ਸਹਿਮਤੀ ਹੈ ਜੀ ਪਰ...

**ਮਾਨਯੋਗ ਸਪੀਕਰ :** ਜੋ ਮਤਾ ਮੇਰੇ ਕੋਲ ਆਇਆ ਹੈ, ਮੈਂ ਉਹ ਪੜ੍ਹ ਰਿਹਾ ਹਾਂ, ਮੇਰੀ ਤੁਸੀਂ ਗੱਲ ਸੁਣ ਲਵੋ। ਜੇਕਰ ਤੁਸੀਂ ਸਹਿਮਤ ਨਹੀਂ ਹੋ ਤਾਂ ਤੁਹਾਡੀ ਮਰਜ਼ੀ ਹੈ। ਇਸ ਦਾ ਜਵਾਬ ਤੁਸੀਂ ਦੇਣਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਜੇ ਵਾਕਿਆ ਹੀ ਅਸੀਂ ਸਾਰੇ ਚਾਹੁੰਦੇ ਹਾਂ ਕਿ ਪੰਜਾਬ ਦਾ ਜਿਹੜਾ ਕਿਸਾਨ ਹੈ ਜਾਂ ਹੋਰ ਵਰਗ ਹਨ, ਜੇਕਰ ਉਨ੍ਹਾਂ ਨੂੰ ਸਹੂਲਤਾਂ ਦੇਣੀਆਂ ਹਨ ਅਤੇ ਉਨ੍ਹਾਂ ਦਾ ਕੰਮ ਅਸਾਨ ਕਰਨਾ ਹੈ ਤਾਂ ਇਮੀਜੀਏਟ ਇਹ ਕੀਤਾ ਜਾਵੇ ਕਿ ਸਟੇਟ ਦੇ ਟੈਕਸਿਜ਼ ਘਟਾਏ ਜਾਣ, ਰਿਡਿਊਸ ਕੀਤੇ ਜਾਣ... (ਵਿਘਨ) ਪਰ ਜੇ ਗੱਲਾਂ ਦੇ ਨਾਲ ਹੀ ਕੰਮ ਸਾਰਦੇ ਹਾਂ ਤਾਂ ਮੈਂ ਸਮਝਦਾ ਹਾਂ ਕਿ ਰੈਜ਼ੋਲਿਊਸ਼ਨ ਪਾਸ ਕਰਨ ਦਾ...

**ਮਾਨਯੋਗ ਸਪੀਕਰ :** ਟਰੇਜ਼ਰੀ ਬੈਂਚਿਜ਼ ਨੇ ਕਿਹਾ ਹੈ ਕਿ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਹੁਣ ਇਹ ਤੁਸੀਂ ਕਰਨਾ ਹੈ... (ਵਿਘਨ)

**ਸਰਦਾਰ ਲਾਲ ਸਿੰਘ :** ਸਾਡੀ ਸਬਮਿਸ਼ਨ ਇਹ ਹੈ ਕਿ ਇਸ ਵਿਚ ਤੁਸੀਂ ਅਮੈਂਡਮੈਂਟ ਐਡ ਕਰ ਲਓ।

**ਮਾਨਯੋਗ ਸਪੀਕਰ :** ਜੇ ਸਹਿਮਤੀ ਨਹੀਂ ਹੈ, ਤੁਸੀਂ ਇਨ੍ਹਾਂ ਦਾ ਮਤਾ ਰਿਜੈਕਟ ਕਰ ਦਿਓ... (ਵਿਘਨ) ਸਰਬਸੰਮਤੀ ਨਾਲ। (ਵਿਘਨ) ਮੈਂ ਵੋਟਿੰਗ ਕਰਵਾਉਣ ਲੱਗਾ ਹਾਂ।

**ਸਰਦਾਰ ਲਾਲ ਸਿੰਘ :** ਅਸੀਂ ਰਿਜੈਕਟ ਕਰਨ ਵਾਸਤੇ ਨਹੀਂ ਕਹਿੰਦੇ ਪਰ ਅਸੀਂ ਚਾਹੁੰਦੇ ਹਾਂ ਕਿ ਸਾਡੀ ਅਮੈਂਡਮੈਂਟ ਇਸ ਵਿਚ ਐਡ ਕਰ ਲਓ।

**ਮਾਨਯੋਗ ਸਪੀਕਰ :** ਜੋ ਮੇਰੇ ਕੋਲ ਆਇਆ ਹੈ, ਮੈਂ ਉਹ ਪੜ੍ਹਨ ਲੱਗਾ ਹਾਂ। ਤੁਸੀਂ ਜਿਸ ਤਰ੍ਹਾਂ ਕਰਨਾ ਹੋਵੇਗਾ, ਕਰ ਲੈਣਾ।

ਮਾਨਯੋਗ ਸਪੀਕਰ : ਪ੍ਰਸ਼ਨ ਹੈ ਕਿ -

"ਇਹ ਸਦਨ ਕੇਂਦਰ ਸਰਕਾਰ ਵੱਲੋਂ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਕੀਤੇ ਗਏ ਵਾਧੇ ਉੱਤੇ ਗਹਿਰੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ। ਪੈਟਰੋਲ ਦੀ ਕੀਮਤ ਵਿਚ 4 ਰੁਪਏ ਪ੍ਰਤੀ ਲਿਟਰ ਅਤੇ ਡੀਜ਼ਲ ਦੀ ਕੀਮਤ ਵਿਚ 2 ਰੁਪਏ ਪ੍ਰਤੀ ਲਿਟਰ ਦੇ ਕੀਤੇ ਗਏ ਵਾਧੇ ਨਾਲ ਜਿਥੇ ਪਹਿਲੋਂ ਹੀ ਲੱਕ ਤੋੜਵੀਂ ਮਹਿੰਗਾਈ ਨਾਲ ਤਰਾਹ-ਤਰਾਹ ਕਰ ਰਹੇ ਆਮ ਆਦਮੀ ਉੱਤੇ ਨਾ-ਬਰਦਾਸ਼ਤ ਕਰਨ ਵਾਲਾ ਭਾਰ ਪਿਆ ਹੈ ਉਥੇ ਇਸਨੇ ਖੇਤੀ ਅਰਥਚਾਰੇ ਅਤੇ ਉਦਯੋਗ ਦੇ ਭਵਿੱਖ ਨੂੰ ਭਾਰੀ ਸੱਟ ਮਾਰੀ ਹੈ। ਕੇਂਦਰ ਸਰਕਾਰ ਦੇ ਇਸ ਫੈਸਲੇ ਦਾ ਸਭ ਤੋਂ ਵੱਧ ਮਾਰੂ ਅਸਰ

[ ਮਾਨਯੋਗ ਸਪੀਕਰ ]

ਪੰਜਾਬ ਤੇ ਪੰਜਾਬੀਆਂ ਉੱਤੇ ਪਿਆ ਹੈ ਕਿਉਂਕਿ ਜਿਥੇ ਪੰਜਾਬ ਦਾ ਅਰਥਚਾਰਾ ਖੇਤੀਬਾੜੀ ਉੱਤੇ ਨਿਰਭਰ ਹੈ ਅਤੇ ਗੁਆਂਢੀ ਸੂਬਿਆਂ ਨੂੰ ਦਿੱਤੀਆਂ ਗਈਆਂ ਰਿਆਇਤਾਂ ਕਾਰਨ ਇਥੋਂ ਦਾ ਉਦਯੋਗ ਵੀ ਭਾਰੀ ਸੰਕਟ ਦਾ ਸਾਹਮਣਾ ਕਰ ਰਿਹਾ ਹੈ। ਇਨ੍ਹਾਂ ਦੋਨਾਂ ਖੇਤਰਾਂ ਵਿਚ ਡੀਜ਼ਲ ਦੀ ਮਹਿੰਗਾਈ ਨਾਲ ਬੇਹੱਦ ਬੁਰਾ ਅਸਰ ਪਿਆ ਹੈ।

ਇਸ ਤੋਂ ਇਲਾਵਾ ਪੰਜਾਬੀਆਂ ਦਾ ਇੱਕ ਵੱਡਾ ਹਿੱਸਾ ਟਰਾਂਸਪੋਰਟ ਖੇਤਰ ਨਾਲ ਜੁੜਿਆ ਹੋਇਆ ਹੈ। ਕੇਂਦਰ ਦੇ ਫੈਸਲੇ ਨੇ ਇਸ ਖੇਤਰ ਨੂੰ ਵੀ ਭਾਰੀ ਸੱਟ ਮਾਰੀ ਹੈ ਜਿਸ ਨਾਲ ਵਿਆਪਕ ਮੰਦਹਾਲੀ ਦਾ ਖਤਰਾ ਪਹਿਲਾਂ ਨਾਲੋਂ ਵੀ ਵਧ ਗਿਆ ਹੈ।

ਇਨ੍ਹਾਂ ਸਾਰੇ ਤੱਥਾਂ ਨੂੰ ਮੁੱਖ ਰੱਖਦੇ ਹੋਏ, ਇਹ ਸਦਨ ਸਰਬ-ਸੰਮਤੀ ਨਾਲ ਕੇਂਦਰ ਸਰਕਾਰ ਤੋਂ ਮੰਗ ਕਰਦਾ ਹੈ ਕਿ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਕੀਤੇ ਗਏ ਵਾਧੇ ਨੂੰ ਤੁਰੰਤ ਵਾਪਸ ਲਿਆ ਜਾਵੇ।"

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਸਾਡੀ ਡਿਸੈਂਟ ਨੋਟ ਕਰ ਲਓ।

ਮਾਨਯੋਗ ਸਪੀਕਰ : ਇਹ ਤਾਂ ਇੱਥੇ ਆ ਗਿਆ ਜੀ ਤੁਹਾਡਾ। ਮੈਂ ਇਸ ਦੇ ਵਿਚ ਤਾਂ ਨਹੀਂ ਲਿਖਣਾ। ਇਹ ਆ ਗਿਆ ਹੈ।

---

## RESUMPTION OF GENERAL DISCUSSION ON THE BUDGET ESTIMATES FOR THE YEAR 2009-10

**ਮਾਨਯੋਗ ਸਪੀਕਰ :** ਅਗਲੀ ਆਈਟਮ, ਬਜਟ ਅਨੁਮਾਨਾਂ ਤੇ ਬਹਿਸ। ਅੱਜ ਸਵੇਰੇ ਜਦੋਂ ਸਦਨ ਦੀ ਕਾਰਵਾਈ ਖ਼ਤਮ ਹੋਈ ਤਾਂ ਸਰਦਾਰ ਜਸਬੀਰ ਸਿੰਘ ਖੰਗੂੜਾ, ਵਿਧਾਇਕ ਬੋਲ ਰਹੇ ਸਨ, ਉਹ ਆਪਣਾ ਭਾਸ਼ਣ ਜਾਰੀ ਰੱਖਣ।

**ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲਾ ਰਾਏਪੁਰ) :** ਸਪੀਕਰ ਸਾਹਿਬ, ਬਰੇਕ ਤੋਂ ਪਹਿਲਾਂ ਮੈਂ ਕਈ ਗੱਲਾਂ ਕੀਤੀਆਂ ਸਨ। ਹੁਣ ਸਮਾਂ ਥੋੜ੍ਹਾ ਹੈ। ਇੱਕ ਮੈਂ ਕਿਹਾ ਸੀ ਕਿ ਜੋ ਬਜਟ ਡਾਕੂਮੈਂਟ ਵਿਚ ਲਿਖਿਆ ਗਿਆ ਹੈ, ਇਹ ਸਰਕਾਰ ਦੀਆਂ ਟਰੂ ਅਤੇ ਸਿੰਸਿਅਰ ਇੰਟੈਂਸ਼ਨਜ਼ ਨਹੀਂ ਹਨ। ਗੱਲ ਕੀਤੀ ਸੀ ਕਿ ਜੇਕਰ ਗਲੋਬਲ ਡਾਊਨ ਟਰਨ ਹੋਵੇ ਤਾਂ ਪੰਜਾਬ ਦੀ ਫੰਡਾਮੈਂਟਲ ਡਿਊਟੀ ਹੈ ਕਿ ਉਹ ਇੱਕ ਕੈਟੇਲਿਸਟ ਦੀ ਤਰ੍ਹਾਂ ਐਕਟ ਕਰੇ। ਇਹ ਜਿਹੜਾ ਰੈਵੀਨਿਊ ਡੈਫੀਸਿਟ ਬਜਟ 4300 ਕਰੋੜ ਰੁਪਏ ਦਾ ਪੇਸ਼ ਕੀਤਾ ਗਿਆ ਹੈ, ਇਸ ਵਿਚ ਕੋਈ ਸਟਿਮੂਲੱਸ ਨਹੀਂ ਹੈ, ਨਾ ਕੰਜ਼ਿਊਮਰ ਵਾਸਤੇ ਔਰ ਨਾ ਹੀ ਇੰਡਸਟਰੀਅਲਿਸਟ ਵਾਸਤੇ। ਯੂਨੀਅਨ ਗੌਰਮਿੰਟ ਨੇ ਰੈਵੇਨਿਊ ਡੈਫੀਸਿਟ ਬਜਟ

ਪੇਸ਼ ਕੀਤਾ ਪਰ ਫਿਰ ਵੀ ਉਸ ਵਿਚ ਕੰਜ਼ਿਊਮਰ ਸਪੈਂਡਿੰਗ ਲਈ ਬਹੁਤ ਸਟਿਮੂਲੱਸ ਹਨ ਅਤੇ ਥੋੜ੍ਹੇ ਬਹੁਤ ਇੰਡਸਟਰੀ ਲਈ ਵੀ ਹਨ, ਪਰ ਪੰਜਾਬ ਸਰਕਾਰ ਦੇ ਇੰਨੇ ਫਾਇਨਾਂਸਿਜ਼ ਨਹੀਂ ਹਨ ਕਿ ਅਸੀਂ ਕੋਈ ਸਟਿਮੂਲੱਸ ਦੇ ਸਕਦੇ। ਮੈਂ ਪੀ.ਆਈ.ਡੀ.ਬੀ ਦੀ ਗੱਲ ਕਰ ਰਿਹਾ ਸੀ ਅਤੇ ਬੈਕਡੋਰ ਟੈਕਸੇਸ਼ਨ ਦੀ ਵੀ ਗੱਲ ਕਰ ਰਿਹਾ ਸੀ। ਐਫ.ਐਮ.ਸਾਹਿਬ ਹਾਊਸ ਵਿਚ ਇੰਨਾ ਜ਼ਰੂਰ ਦੱਸਣ ਕਿ ਕੋਈ ਵੀ ਲੈਵੀ, ਭਾਵੇਂ ਉਹ ਪੀ.ਆਈ.ਡੀ.ਬੀ ਦੀ ਲੈਵੀ ਹੈ, ਮਾਰਕਿਟ ਲੈਵੀ ਹੈ, ਭਾਵੇਂ ਪੰਜਾਬ ਐਗਰੋ ਡਿਵੈਲਪਮੈਂਟ ਬੋਰਡ ਦੀ ਇਨਕਮ ਹੈ, ਹਾਊਸ ਦੀ ਕੰਸੈਂਟ ਤੋਂ ਬਿਨਾਂ ਕੋਈ ਵੀ ਐਗਜ਼ੈਕਟਿਵ ਆਰਡਰ ਪਾਸ ਨਾ ਕਰਨ। ਐਫ.ਐਮ. ਸਾਹਿਬ ਦੀ ਸਾਲ ਦੇ ਫਾਇਨਾਂਸਿਜ਼ ਪ੍ਰੋਜੈਕਟ ਕਰਨ ਦੀ ਡਿਊਟੀ ਹੈ। ਇਨ੍ਹਾਂ ਨੇ ਲਾਈਕਲੀ ਸਿਨਾਰਿਓ ਵਿਚ ਆਪਣਾ ਬਜਟ ਪੇਸ਼ ਕਰਨਾ ਹੁੰਦਾ ਹੈ ਔਰ ਕਾਂਟੀਂਜੈਂਸੀ ਵੀ ਰੱਖਣੀ ਹੈ। ਸਾਰੇ ਕਾਗਜ਼ ਮੈਂ ਦੇਖ ਲਏ ਹਨ। ਕੋਈ ਕਾਂਟੀਜੈਂਸੀ ਨਹੀਂ ਹੈ। ਮੈਂ ਐਫ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਰੇਟ ਆਫ ਇਨਫਲੇਸ਼ਨ ਕਿਵੇਂ ਐਜਿਊਮ ਕੀਤਾ ਹੈ ਕਿਉਂਕਿ ਆਪਾਂ ਸਾਰਿਆਂ ਨੂੰ ਪਤਾ ਹੈ ਕਿ ਇਨਫਲੇਸ਼ਨ ਵਧਦੀ ਅਤੇ ਘਟਦੀ ਹੈ, ਇਸ ਵੇਲੇ ਬਹੁਤ ਲੋਅ ਹੈ ਅਤੇ ਪਿੱਛੇ ਜਿਹੇ ਕੁਝ ਸਮੇਂ ਨੈਗੇਟਿਵ ਵੀ ਰਹੀ ਹੈ। ਹੁਣ ਕੰਜ਼ਿਊਮਰ ਪ੍ਰਾਈਸ ਇੰਡੈਕਸ ਅਤੇ ਹੋਲਸੇਲ ਪ੍ਰਾਈਸ ਇੰਡੈਕਸ ਬੜੇ ਲੋਅ ਲੈਵਲ ਤੇ ਹਨ। ਸੋ, ਉਹ ਦੱਸਣ ਕਿ ਇਸ ਨੂੰ ਐਜ਼ਿਊਮ ਕਰਨ ਦੇ ਕੀ ਬੇਸਿਸ ਹਨ?

ਹੁਣ ਪੇ-ਕਮਿਸ਼ਨ ਦੀ ਗੱਲ ਕਰੀਏ। ਐਫ.ਐਮ ਸਾਹਿਬ ਨੂੰ ਸ਼ਾਇਦ ਯਾਦ ਹੋਵੇ, ਮੈਂ ਪਿਛਲੇ ਸੈਸ਼ਨ ਵਿਚ ਇਨ੍ਹਾਂ ਨੂੰ ਪੁੱਛਿਆ ਸੀ ਕਿ ਤੁਸੀਂ ਇਸ ਵਾਸਤੇ ਪ੍ਰੋਵੀਜ਼ਨ ਰੱਖੀ ਹੈ ਕਿ ਨਹੀਂ ਰੱਖੀ ਔਰ ਇਨ੍ਹਾਂ ਨੇ ਮੈਨੂੰ ਇਸ਼ਾਰਾ ਕੀਤਾ ਸੀ ਕਿ ਰੱਖੀ ਹੈ। ਹੁਣ ਗੱਲ ਸਾਹਮਣੇ ਆਉਂਦੀ ਹੈ ਕਿ ਸ਼ਾਇਦ ਇਨ੍ਹਾਂ ਨੇ ਪ੍ਰੋਵੀਜ਼ਨ ਰੱਖੀ ਹੋਵੇ ਪਰ ਇਨ ਦਿ ਲਾਈਟ ਆਫ ਦੀ ਰਿਪੋਰਟ ਉਹ ਇਨਐਡੀਕੁਏਟ ਹੈ। ਵਿੱਤ ਮੰਤਰੀ ਸਾਹਿਬ ਹਾਊਸ ਨੂੰ ਦੱਸਣ ਕਿ ਪਿਛਲੇ ਸਾਲ ਇਨ੍ਹਾਂ ਨੇ ਪੇ-ਕਮਿਸ਼ਨ ਅਵਾਰਡ ਲਈ ਕੀ ਪ੍ਰੋਵੀਜ਼ਨ ਰੱਖੀ ਸੀ ਅਤੇ ਉਹ ਕਿਹੜੇ ਬੇਸਿਸ ਤੇ ਰੱਖੀ ਸੀ। ਉਹ ਇਹ ਵੀ ਐਕਸਪਲੇਨ ਕਰਨ ਕਿ ਜਿਸ ਦਿਨ ਇਹ ਅਵਾਰਡ ਹੋਇਆ ਸੀ, ਉਨ੍ਹਾਂ ਨੇ ਇਸ ਨੂੰ ਨੋਟੀਫਾਈ ਕਿਉਂ ਨਹੀਂ ਕੀਤਾ? ਸਰਕਾਰ ਦੀ ਇਹ ਡਿਊਟੀ ਬਣਦੀ ਸੀ ਪਰ ਸਰਕਾਰ ਨੇ ਨੋਟੀਫਾਈ ਕਿਉਂ ਨਹੀਂ ਕੀਤਾ? ਮੇਰਾ ਖਿਆਲ ਹੈ ਕਿ ਸਰਕਾਰ ਨੋਟੀਫਾਈ ਕਰਨਾ ਨਹੀਂ ਚਾਹੁੰਦੀ। ਮੁਲਾਜ਼ਮਾਂ ਦਾ ਨੁਕਸਾਨ ਹੋ ਰਿਹਾ ਹੈ। ਇਹ ਜ਼ਿਆਦਾ ਤੋਂ ਜ਼ਿਆਦਾ ਫਿਗਰ ਏਰੀਅਰਜ਼ ਦੇ ਵਿਚ ਪਾਉਣਾ ਚਾਹੁੰਦੇ ਹਨ ਕਿਉਂਕਿ ਜੇਕਰ ਕੱਲ੍ਹ ਨੂੰ ਸੈਂਟਰ ਨਾਲ ਕੋਈ ਸੈਟਲਮੈਂਟ ਹੋਵੇ ਤਾਂ ਇਹ ਕਹਿਣਗੇ ਕਿ ਜ਼ਿਆਦਾ ਪੈਸਾ ਏਰੀਅਰਜ਼ ਵਾਸਤੇ ਦਿੱਤਾ ਜਾਵੇ।

ਮਨਪ੍ਰੀਤ ਜੀ, ਮੈਂ ਤੁਹਾਨੂੰ ਸਪੀਕਰ ਸਾਹਿਬ ਰਾਹੀਂ ਸੁਜੈਸ਼ਨ ਦਿੰਦਾ ਹਾਂ ਕਿ ਬਹੁਤ ਸਾਰੀਆਂ ਕਾਰਪੋਰੇਸ਼ਨਜ਼, ਮਿਊਂਸਪੈਲਟੀਜ਼ ਅਤੇ ਸਰਕਾਰਾਂ ਦੁਨੀਆਂ ਵਿਚ ਆਪਣੀ ਬਜਟਿੰਗ ਕਰਦੀਆਂ ਹਨ। ਸਾਨੂੰ ਪਤਾ ਹੁੰਦਾ ਹੈ ਕਿ ਲਾਈਕਲੀ ਸਿਨਾਰਿਓ ਕੀ ਹੈ। ਆਪਾਂ ਲਾਈਕਲੀ ਸਿਨਾਰਿਓ ਦੇ ਬੇਸ ਤੇ ਬਜਟ ਪੇਸ਼ ਕਰਦੇ ਹਾਂ। ਇਸ ਵਿਚ ਲਾਈਕਲੀ

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਸਿਨਾਰਿਓ, ਵਰਸਟ ਕੇਸ ਸਿਨਾਰਿਓ, ਬੇਸਟ ਕੇਸ ਸਿਨਾਰਿਓ ਸਭ ਆ ਜਾਂਦੇ ਹਨ ਅਤੇ ਸਾਨੂੰ ਇੱਕ ਰੇਂਜ ਮਿਲ ਜਾਂਦੀ ਹੈ। ਸਾਨੂੰ ਪਤਾ ਹੁੰਦਾ ਹੈ ਕਿ ਜੇਕਰ ਬਜਟਰੀ ਐਸਟੀਮੇਟਸ ਦੀਆਂ ਫਿਗਰਜ਼ ਇਧਰ-ਉਧਰ ਜਾਂਦੀਆਂ ਹਨ ਤਾਂ ਕਿਹੜੀ ਲਿਮਿਟ ਤੱਕ ਜਾਂਦੀਆਂ ਹਨ। ਪਿਛਲੇ ਸਾਲ ਐਫ.ਐਮ. ਸਾਹਿਬ ਨੇ ਕਿਹਾ ਸੀ ਕਿ ਰੈਵੇਨਿਊ ਡੈਫੀਸਿਟ 1000 ਕਰੋੜ ਰੁਪਏ ਦਾ ਹੋਵੇਗਾ ਪਰ ਹੁਣ ਰਿਵਾਈਜ਼ਡ ਐਸਟੀਮੇਟ ਵਿਚ ਇਹ ਫਿਗਰ 3800 ਕਰੋੜ ਰੁਪਏ ਤੇ ਪਹੁੰਚ ਗਈ ਹੈ। 5% ਜਾਂ 25% ਤੱਕ ਦੀ ਵੈਰੀਏਸ਼ਨ ਤਾਂ ਚਲੋ ਮੰਨੀ ਜਾ ਸਕਦੀ ਹੈ ਕਿਉਂਕਿ ਕਈ ਵਾਰੀ ਐਸਟੀਮੇਸ਼ਨ ਗਲਤ ਹੋ ਜਾਂਦੀ ਹੈ ਲੇਕਿਨ 1000 ਕਰੋੜ ਰੁਪਏ ਤੋਂ ਸਿੱਧਾ 3800 ਕਰੋੜ ਰੁਪਏ, ਮੈਂ ਤਾਂ ਨਹੀਂ ਮੰਨਦਾ ਕਿ ਇਹ ਕੋਈ ਐਰਰ ਸੀ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਕਲੈਰੀਫਾਈ ਕਰਨ।

*4.47 ਵਜੇ ਸ਼ਾਮ

(ਇਸ *ਸਮੇਂ ਸਰਦਾਰ ਸੋਹਣ ਸਿੰਘ ਠੰਡਲ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਮੈਨੂੰ ਬਹੁਤ ਫਿਕਰ ਹੈ ਕਿ ਜਿਸ ਰੇਟ ਤੇ ਅੱਜ ਕਰਜ਼ਾ ਚੁੱਕਿਆ ਜਾ ਰਿਹਾ ਹੈ, ਉਸ ਹਿਸਾਬ ਨਾਲ ਆਪਾਂ ਸਟੇਟ ਨੂੰ ਸਰਵਿਸਿਜ਼ ਕਿਵੇਂ ਪ੍ਰੋਵਾਈਡ ਕਰ ਪਾਵਾਂਗੇ? ਸਾਨੂੰ ਹੈਡਲਾਈਨ ਫਿਗਰ ਤਾਂ ਉਹੀ ਦਿਸਦੀ ਹੈ। ਇਸ ਸਾਲ ਸਰਕਾਰ ਨੇ 6,000 ਕਰੋੜ ਰੁਪਏ ਹੋਰ ਡਾਇਰੈਕਟ ਲੋਨ ਲੈ ਲਿਆ। ਹੁਣ ਇਹ 62,000 ਕਰੋੜ ਰੁਪਏ ਦਾ ਲੋਨ ਸਾਡੀ ਸਟੇਟ ਦੇ ਸਿਰ ਹੋ ਗਿਆ ਹੈ ਔਰ ਇਸ ਤੋਂ ਇਲਾਵਾ ਜਿਹੜੇ ਬੋਰਡਾਂ ਅਤੇ ਕਾਰਪੋਰੇਸ਼ਨਾਂ ਨੇ ਲੋਨ ਲਏ ਹੋਏ ਹਨ ਔਰ ਸਰਕਾਰ ਨੇ ਜਿਹੜੀਆਂ ਗਰੰਟੀਆਂ ਦਿੱਤੀਆਂ ਹੋਈਆਂ ਹਨ, ਉਸ ਪਾਸੇ ਵੀ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਅੱਜ ਦਾ ਇਹ ਕਰਜ਼ਾ 62000 ਕਰੋੜ ਰੁਪਿਆ ਹੋ ਗਿਆ ਹੈ। ਪਿਛਲੇ 22 ਮਹੀਨਿਆਂ ਵਿਚ ਸਰਕਾਰ ਬਣਨ ਤੋਂ ਬਾਅਦ ਆਰ.ਟੀ.ਆਈ ਰਾਹੀਂ ਮੈਂ 31 ਜਨਵਰੀ ਤੱਕ ਲੋਨ ਦੀਆਂ ਫਿਗਰਜ਼ ਲਈਆਂ ਸਨ ਕਿਉਂਕਿ ਉਸ ਤੋਂ ਬਾਅਦ ਹੁਣ ਇਹ ਹੋਰ ਵਧ ਗਿਆ ਹੋਵੇਗਾ। ਕੁਝ ਵੇਰੀਏਸ਼ਨ ਜ਼ਰੂਰ ਹੋਈ ਹੋਏਗੀ। ਲੇਕਿਨ ਪਹਿਲੇ 22 ਮਹੀਨਿਆਂ ਵਿਚ ਪੀ.ਐਸ.ਈ.ਬੀ. ਦਾ ਕਰਜ਼ਾ ਵਧਿਆ ਸੀ 10,400 ਕਰੋੜ ਰੁਪਏ ਤੋਂ 16,000 ਕਰੋੜ ਰੁਪਏ ਤੱਕ। ਪਬਲਿਕ ਅੰਡਰ ਟੇਕਿੰਗਜ਼ ਦਾ ਲੋਨ 185 ਕਰੋੜ ਰੁਪਏ ਤੱਕ ਵਧਿਆ ਸੀ। ਜਿਹੜੀਆਂ ਗਰੰਟੀਆਂ ਸਨ, ਉਹ 16,200 ਕਰੋੜ ਰੁਪਏ ਤੋਂ ਵੱਧ ਸਨ। ਐਗਰੀਗੇਟ ਕਰ ਲਈਏ ਤਾਂ ਸਟੇਟ ਕਰਜ਼ਾ, ਪਬਲਿਕ ਅੰਡਰ ਟੇਕਿੰਗਜ਼ ਅਤੇ ਸਰਕਾਰ ਦੀਆਂ ਗਰੰਟੀਆਂ ਤਕਰੀਬਨ 92,000 ਤੋਂ 94,000 ਕਰੋੜ ਰੁਪਏ ਤੇ ਪਹੁੰਚ ਜਾਂਦੀਆਂ ਹਨ ਜੋ ਕਿ ਬਹੁਤ ਹੀ ਜ਼ਿਆਦਾ ਹੈ ਅਤੇ ਅਨਸਸਟੇਨੇਬਲ ਹੈ। ਹੁਣ ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਇਕ ਹੋਰ ਰਿਕੁਐਸਟ ਕਰਦਾ ਹਾਂ ਕਿ ਗਰੰਟੀਆਂ ਅਤੇ ਲੋਨ ਦੀਆਂ ਫਿਗਰਜ਼, ਇਹ ਸਾਨੂੰ ਸੈਪਰੇਟ ਕਰਕੇ ਦੱਸਣ, whether this portion is liable to be invoked and which portion of guarantee is not likely to be invoked? ਆਪਾਂ ਨੂੰ ਪਤਾ ਹੋਵੇ ਕਿਉਂਕਿ ਇਹ ਰਕਮਾਂ ਬਹੁਤ ਜ਼ਿਆਦਾ ਹਨ। ਜੇਕਰ ਸਰਕਾਰ ਨੇ ਗਰੰਟੀਆਂ ਦਿੱਤੀਆਂ ਹੋਈਆਂ ਹਨ 28,000-30,000

ਕਰੋੜ ਰੁਪਏ ਦੀਆਂ ਤਾਂ ਕਿੰਨੀਆਂ ਗਰੰਟੀਆਂ ਐਕਚੂਅਲੀ ਸਰਕਾਰ ਦੇ ਗਲ ਪੈਣਗੀਆਂ। ਇਹ ਇਸ ਬਾਰੇ ਹਾਊਸ ਨੂੰ ਸੰਤੁਸ਼ਟ ਕਰਨ।

ਪੀ.ਆਈ.ਡੀ.ਬੀ. ਇਕ ਇੰਸਟੀਚਿਊਸ਼ਨ ਹੈ। ਬਾਦਲ ਸਾਹਿਬ ਨੇ ਆਪ ਹੀ ਬਣਾਈ ਸੀ। 1998 ਵਿਚ ਇਹ ਬਣਾਈ ਸੀ, ਕੋਈ ਕਾਨੂੰਨ ਪਾਸ ਕੀਤਾ ਸੀ। 2002 ਵਿਚ ਇਸ ਵਿਚ ਸੋਧ ਕੀਤੀ ਗਈ ਸੀ। ਇਕ ਇੰਸਟੀਚਿਊਸ਼ਨ, ਜਿਸ ਦੇ ਲਈ 1% ਲੈਵੀ ਰੱਖੀ ਗਈ ਸੀ on fuel and on some market purchases, ਜਿਸ ਦਾ ਪਿਛਲੀ ਸਰਕਾਰ ਵਿਚ aggregated revenue 120 ਕਰੋੜ ਰੁਪਏ ਸੀ, ਉਸ ਤੋਂ ਬਾਅਦ ਇਕਾਨਮੀ ਵਧੀ, ਕਾਰੋਬਾਰ ਵਧਿਆ ਅਤੇ ਉਸ ਦੇ ਕਾਰਨ ਵੀ ਕੁਲੈਕਸ਼ਨਜ਼ ਵਧ ਗਈਆਂ। ਕਿਉਂਕਿ ਹੁਣ ਜਿਹੜਾ ਰੇਟ ਰਵੀਜ਼ਨ ਹੋਇਆ ਹੈ, ਉਸ ਕਾਰਨ ਵੀ ਇਸ ਸਾਲ ਰੈਵੀਨਿਊ ਪਿਛਲੇ ਸਾਲ 600 ਕਰੋੜ ਰੁਪਏ ਹੋਇਆ ਸੀ, ਇਸ ਸਾਲ ਇਹ 800 ਕਰੋੜ ਦਾ ਹੋਏਗਾ। 1,500 ਕਰੋੜ ਰੁਪਏ ਦਾ ਕਰਜ਼ਾ ਚੁੱਕਿਆ ਹੋਇਆ ਹੈ। ਜਿਹੜੇ ਰਿਵਾਈਜ਼ਡ ਰੈਵੀਨਿਊ ਐਸਟੀਮੇਟਸ ਹਨ ਪੀ.ਆਈ.ਡੀ.ਬੀ. ਦੇ, ਇਸ ਦਾ ਮਤਲਬ ਹੈ ਕਿ ਸਰਕਾਰ ਚਾਹੇ ਤਾਂ 1,500 ਕਰੋੜ ਰੁਪਏ, ਬਲਕਿ 6,500 ਕਰੋੜ ਤੱਕ ਦਾ ਕਰਜ਼ਾ ਚੁੱਕ ਸਕਦੀ ਹੈ। ਫਾਇਨਾਂਸ ਮਨਿਸਟਰ ਸਾਹਿਬ ਪੀ.ਆਈ.ਡੀ.ਬੀ ਦੇ ਚੇਅਰਮੈਨ ਵੀ ਹਨ। ਪੀ.ਆਈ.ਡੀ.ਬੀ ਦਾ ਆਪਣਾ ਓਬਜੈਕਟਿਵ ਨਹੀਂ ਸੀ ਕਿ ਤੁਸੀਂ ਮਾਰਕੀਟ ਤੋਂ ਬਾਂਡ ਰੇਜ਼ ਕਰੋ, ਡੈੱਟ ਰੇਜ਼ ਕਰੋ ਅਤੇ ਪੈਸਾ ਡਾਈਵਰਟ ਕਰੋ ਆਨ ਅਦਰ ਪ੍ਰਾਜੈਕਟਸ। ਜੇ ਇਸ ਸਾਲ ਆਪਣੀ 800 ਕਰੋੜ ਰੁਪਏ ਦੀ ਇਨਕਮ ਹੈ ਤਾਂ ਆਪਣੀ ਪਹਿਲੀ ਪ੍ਰਾਇਰਟੀ ਬਣੀ ਹੈ ਕਿ ਡੈਫੀਸਿਟ ਫੰਡਿੰਗ ਦੇ ਗੈਪ ਨੂੰ ਪਲੱਗ ਕੀਤਾ ਜਾਵੇ। ਜਦੋਂ ਆਪਾਂ ਪ੍ਰਾਈਵੇਟ-ਪਬਲਿਕ ਪਾਰਟਨਰਸ਼ਿਪ ਕਰਦੇ ਹਾਂ ਤਾਂ ਕਈ ਪ੍ਰਾਜੈਕਟ ਜਿਹੜੇ ਵਾਏਬਲ ਹੁੰਦੇ ਹਨ, ਉਹ ਤਾਂ ਪ੍ਰਾਈਵੇਟ ਸੈਕਟਰ ਆ ਕੇ ਫਟਾ-ਫਟ ਲੈ ਲੈਂਦੇ ਹਨ ਅਤੇ ਜਿਹੜੇ ਅਨਵਾਏਬਲ ਹੁੰਦੇ ਹਨ, ਉਸਦੇ ਲਈ ਪ੍ਰੋਮੋਟਰ ਸਰਕਾਰ ਨੂੰ ਕਹਿੰਦੇ ਹਨ ਕਿ ਤੁਸੀਂ ਸਾਨੂੰ ਇਕਵਿਟੀ ਦੀ ਅਸਿਸਟੈਂਸ ਕਰੋ ਜਾਂ ਤੁਸੀਂ ਸਾਡੀ ਰੈਵੀਨਿਊ ਦੀ ਅਸਿਸਟੈਂਸ ਕਰੋ ਜਾਂ ਦੋਨੋਂ ਕਰੋ। ਸੋ, ਮੇਰੀ ਬੇਨਤੀ ਹੈ ਕਿ ਜਿਹੜੀ ਇਹ ਪ੍ਰੋਜੈਕਟਿਡ ਇਨਕਮ ਹੈ 800 ਕਰੋੜ ਰੁਪਏ ਦੀ, ਇਸ ਵਿਚ 50% ਤੁਸੀਂ ਰੱਖੋ ਕੈਪੈਕਸ ਅਤੇ ਇਕਵਿਟੀ ਪਾਰਟੀਸੀਪੇਸ਼ਨ ਦੀ ਅਤੇ ਜਿਹੜਾ ਬੈਲੈਂਸ 50% ਰਹਿ ਗਿਆ, ਸਰਕਾਰ ਦੀ ਡਿਊਟੀ ਬਣਦੀ ਹੈ ਕਿ ਜੇ ਆਪਾਂ ਪੀ.ਆਈ.ਡੀ.ਬੀ ਦੀ ਲੈਵੀ ਫੀਸ ਨੂੰ ਕੈਟਾਲਿਟੀਕਲ ਇਫੈਕਟ ਦੇਣਾ ਹੈ ਤਾਂ ਉਸ ਨੂੰ ਸਿਰਫ ਗੈਪ ਫੰਡਿੰਗ ਲਈ ਰੱਖੀਏ। ਜੇ ਗੈਪ ਫੰਡਿੰਗ ਲਈ ਆਪਾਂ ਸਪੋਜਿੰਗ 400 ਕਰੋੜ ਰੁਪਿਆ ਰੱਖੀਏ ਤਾਂ ਇਸ ਦਾ ਮਤਲਬ ਇਹ ਹੈ ਕਿ ਜੇ ਆਪਾਂ ਐਵਰੇਜ ਗਰਾਂਟ ਦੇਈਏ ਹਰੇਕ ਵੱਡੇ ਪ੍ਰਾਜੈਕਟ ਨੂੰ ਪੰਜ ਕਰੋੜ ਰੁਪਏ ਦੀ ਤਾਂ 80 ਪ੍ਰਾਜੈਕਟ ਪੀ.ਆਈ.ਡੀ.ਬੀ ਦੀ ਲੈਵੀ ਸਪੋਰਟ ਕਰ ਰਹੀ ਹੈ।

ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੀ ਪਾਲਿਸੀ ਹੈ ਪੀ.ਆਈ.ਡੀ.ਬੀ. ਦੀ ਫੰਡਜ਼ ਐਪਲੀਕੇਸ਼ਨ ਦੀ, ਉਹ ਰਿਵਿਊ ਕੀਤੀ ਜਾਵੇ। ਐਫ.ਐਮ.

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਸਾਹਿਬ ਇਕ ਪਾਸੇ ਕਹਿੰਦੇ ਹਨ ਕਿ ਰੈਵੀਨਿਊ ਮੋਬੇਲਾਈਜ਼ ਕਰਨਾ ਹੈ। ਦੂਜੇ ਪਾਸੇ ਸਟੇਟ ਦੀਆਂ ਫਿਗਰਜ਼ ਦਿੱਤੀਆਂ ਹਨ। ਉਸ ਦੇ ਅਨੁਸਾਰ ਕੋਈ ਰਿਸੋਰਸਿਜ਼ ਮੋਬੇਲਾਈਜ਼ ਨਹੀਂ ਹੁੰਦੇ। ਜਿਹੜਾ ਸਰਕਾਰ ਦਾ Tax to Gross G.D.P. Ratio ਹੈ, ਉਹ ਇੰਪਰੂਵ ਨਹੀਂ ਹੋ ਰਿਹਾ। ਜੇਕਰ ਹੋ ਰਿਹਾ ਹੈ ਤਾਂ ਉਹ ਬਹੁਤ ਘੱਟ ਹੋ ਰਿਹਾ ਹੈ। ਕੇਰਲ ਤੇ ਯੂ.ਪੀ. ਵਿਚ ਇਹ ਹੋ ਰਿਹਾ ਹੈ। ਕਿੰਨੀ ਅਫਸੋਸ ਵਾਲੀ ਗੱਲ ਹੈ ਕਿ ਅੱਜ ਸਾਡਾ ਮੁਕਾਬਲਾ ਕੇਰਲ ਤੇ ਯੂ.ਪੀ. ਨਾਲ ਹੋਣ ਲੱਗ ਪਿਆ ਹੈ। ਅਸਲ ਵਿਚ ਉਨ੍ਹਾਂ ਸਟੇਟਾਂ ਦਾ Tax to Gross G..D.P. Ratio ਪੰਜਾਬ ਨਾਲੋਂ ਜ਼ਿਆਦਾ ਵਧ ਰਿਹਾ ਹੈ। ਸਬਸਿਡੀਜ਼ ਦਾ ਸਰਕਾਰ ਤੇ ਬਹੁਤ ਵੱਡਾ ਬੋਝ ਹੈ। ਕਾਂਗਰਸ ਪਾਰਟੀ ਇਹ ਕਦੇ ਨਹੀਂ ਕਹਿੰਦੀ ਕਿ ਸਬਸਿਡੀ ਖਤਮ ਕਰੋ। ਅਸੀਂ ਕਹਿੰਦੇ ਹਾਂ ਕਿ ਇਸ ਨੂੰ ਰਿਵਿਊ ਜ਼ਰੂਰ ਕਰੋ। ਜ਼ਿਆਦਾ ਐਫੀਸ਼ੀਐਂਸੀ ਲੈ ਕੇ ਆਓ। ਫਾਇਨਾਂਸ ਮਨਿਸਟਰ ਸਾਹਿਬ ਨੂੰ ਮੈਂ ਇਸ ਬਾਰੇ ਇਕ ਲੈਟਰ ਵੀ ਲਿਖਿਆ ਸੀ ਕਿ ਆਪਾਂ ਐਫੀਸੀਐਂਸੀ ਨੂੰ ਵਧਾਈਏ। ਹੋ ਸਕਦਾ ਹੈ ਕਿ ਇਨ੍ਹਾਂ ਨੇ ਉਸ ਪਾਸੇ ਧਿਆਨ ਦਿੱਤਾ ਹੋਵੇ। ਜੇ ਦਿੱਤਾ ਹੈ ਤਾਂ ਜਦੋਂ ਇਹ ਇਸ ਬਾਰੇ ਸਮਅੱਪ ਕਰਨਗੇ ਤਾਂ ਉਹ ਇਸ ਬਾਰੇ ਜ਼ਰੂਰ ਰਿਪਲਾਈ ਕਰਨ ਦੀ ਖੇਚਲ ਕਰਨ।

**ਸ਼੍ਰੀ ਸਭਾਪਤੀ :** ਖੰਗੂੜਾ ਜੀ, ਤੁਸੀਂ ਹੋਰ ਕਿੰਨਾ ਸਮਾਂ ਲਵੋਗੇ?

**ਸਰਦਾਰ ਜਸਬੀਰ ਸਿੰਘ ਖੰਗੂੜਾ :** ਪਹਿਲਾਂ ਇਟਰੱਪਸ਼ਨ ਹੋ ਗਈ। ਮੈਨੂੰ ਅਜੇ 5-10 ਮਿੰਟ ਹੋਰ ਚਾਹੀਦੇ ਹਨ।

**ਸ਼੍ਰੀ ਸਭਾਪਤੀ :** ਤੁਹਾਡਾ ਟਾਈਮ ਹੋ ਗਿਆ ਹੈ। ਤੁਸੀਂ ਵਾਈਂਡ-ਅੱਪ ਕਰੋ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਇਸ ਸਰਕਾਰ ਨੇ ਫੰਡਿੰਗ ਦੇ ਸਬੰਧ ਵਿਚ ਇਕ ਫੰਡਾਮੈਂਟਲ ਗਲਤੀ ਕੀਤੀ ਹੈ। ਸਰਕਾਰ ਨੂੰ ਪਹਿਲੇ ਦੋ ਸਾਲਾਂ ਵਿਚ ਸਖ਼ਤ ਵਿੱਤੀ ਫੈਸਲੇ ਲੈਣੇ ਹੁੰਦੇ ਹਨ ਤਾਂ ਜੋ ਰਿਸੋਰਜਿਜ਼ ਮੋਬੇਲਾਈਜ਼ ਹੋ ਸਕਣ। ਹੁਣ ਪੁਲੀਟੀਕਲ ਕੰਪਲਸ਼ਨ ਕਰਕੇ ਜਾਂ ਇਲੈਕਟੋਰਲ ਕੰਪਲਸ਼ਨ ਕਰਕੇ ਕੁਝ ਕਰ ਨਹੀਂ ਸਕਦੇ। ਸਰਕਾਰ ਨੂੰ ਹਰਿਆਣਾ ਵੱਲ ਹੀ ਵੇਖਣਾ ਚਾਹੀਦਾ ਹੈ। ਜਦੋਂ ਉਥੇ ਪ੍ਰੋਹਿਬਿਸ਼ਨ ਕੀਤੀ ਗਈ ਸੀ ਤਾਂ ਉਨ੍ਹਾਂ ਸਾਰੇ ਆਲਟਰਨੇਟਿਵ ਮਯੀਅਰਜ਼ ਲਏ ਸਨ। ਇਸੇ ਤਰ੍ਹਾਂ ਆਂਧਰਾ ਪ੍ਰਦੇਸ਼ ਵਿਚ ਵੀ ਜਦੋਂ ਪ੍ਰੋਹਿਬਿਸ਼ਨ ਕੀਤੀ ਗਈ ਸੀ ਤਾਂ ਉਸ ਸਟੇਟ ਨੇ ਉਹ ਸਾਰੇ ਮਯੀਅਰਜ਼ ਲਏ ਸਨ ਜਿਨ੍ਹਾਂ ਨਾਲ ਰਿਸੋਰਸਿਜ਼ ਰੇਜ਼ ਕੀਤੇ ਜਾ ਸਕਣ। ਸਾਡੀ ਪਿਛਲੀ ਸਰਕਾਰ ਸਮੇਂ ਕੇਵਲ ਤਿੰਨ ਕੁ ਮਹੀਨਿਆਂ ਲਈ ਇਕ ਟਰਾਇਲ ਹੋਇਆ ਸੀ। ਇਸ ਵਿਚ ਸਾਰੇ ਪੰਜਾਬ ਵਿਚ ਇਹ ਚੈੱਕ ਕੀਤਾ ਗਿਆ ਸੀ ਕੀ ਕਿਥੋਂ ਗੁੱਡਜ਼ ਚੱਲੀਆਂ ਅਤੇ ਕਿਥੇ-ਕਿਥੇ ਮੂਵ ਹੋ ਰਹੀਆਂ ਹਨ? ਇਸ ਸਿੰਪਲ ਸਟੈੱਪ ਨਾਲ ਐਕਸਾਈਜ਼ ਮਹਿਕਮੇ ਨੂੰ ਵੈਟ ਰਾਹੀਂ 3 ਮਹੀਨਿਆਂ ਵਿਚ 50% ਦਾ ਵਾਧਾ ਪ੍ਰਾਪਤ ਹੋਇਆ ਸੀ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਐਕਸਪੈਰੀਮੈਂਟ ਭਾਵੇਂ ਸਾਡੀ ਸਰਕਾਰ ਦੇ ਅਖੀਰਲੇ ਸਮੇਂ ਵਿਚ ਹੋਇਆ ਸੀ ਪਰ ਕੀ ਐਫ.ਐਮ. ਸਾਹਿਬ ਨੇ ਉਸ ਨੂੰ ਸਟੱਡੀ ਕੀਤਾ ਹੈ? ਜੇਕਰ ਕੀਤਾ ਹੈ ਤਾਂ ਫਿਰ

ਇੰਪਲੀਮੈਂਟ ਕਿਉਂ ਨਹੀਂ ਕੀਤਾ?

ਅੱਗੇ ਐਫ.ਐਮ. ਸਾਹਿਬ ਨੇ ਕਿਹਾ ਹੈ ਕਿ ਸੋਸ਼ਲ ਵੈਲਫੇਅਰ ਸਪੈਂਡਿੰਗ ਦਾ ਇਕ ਬਹੁਤ ਵੱਡਾ ਹੈੱਡ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਸਕੀਮਾਂ ਦੀ ਐਲੀਮੀਨੇਸ਼ਨ ਬਾਰੇ ਸੋਚਣ ਕਿ ਜਿਥੇ ਤੁਸੀਂ ਕੈਸ਼ ਅਸਿਸਟੈਂਸ ਸਬਸਟੀਚਿਊਟ ਕਰ ਸਕਦੇ ਹੋ। ਜਿਨ੍ਹਾਂ ਸਕੀਮਾਂ ਵਿਚ ਪੰਜਾਬ ਸਰਕਾਰ ਦਾ ਪੈਸਾ ਲੱਗਣਾ ਹੈ, ਉਨ੍ਹਾਂ ਸਕੀਮਾਂ ਦਾ ਇਹ ਨਾਂ ਨਹੀਂ ਲੈਂਦੇ। ਜਿਨ੍ਹਾਂ ਸਕੀਮਾਂ ਵਿਚ ਪੰਜਾਬ ਸਰਕਾਰ ਦਾ ਇੱਕ ਰੁਪਿਆ ਵੀ ਨਹੀਂ ਲੱਗਣਾ ਅਤੇ ਸਾਰੀ ਸਕੀਮ ਤੇ ਪੈਸਾ ਬਾਹਰੋਂ ਲੱਗਣਾ ਹੈ ਉਨ੍ਹਾਂ ਸਕੀਮਾਂ ਦਾ ਐਫ.ਐਮ. ਸਾਹਿਬ ਨੂੰ ਨਾਂ ਨਹੀਂ ਲੈਣਾ ਚਾਹੀਦਾ, ਮੈਨਸ਼ਨ ਨਹੀਂ ਕਰਨਾ ਚਾਹੀਦਾ। ਇਕ ਮੇਰੀ ਛੋਟੀ ਜਿਹੀ ਸੁਜੈਸ਼ਨ ਹੈ ਕਿ ਜਿਹੜੇ ਐਨ.ਆਰ.ਆਈਜ਼. ਬਾਹਰੋਂ ਕਿਸੇ ਵੀ ਤਰ੍ਹਾਂ ਦੀ ਇਨਵੈਸਟਮੈਂਟ ਲੈ ਕੇ ਆਉਂਦੇ ਹਨ, ਉਨ੍ਹਾਂ ਵਾਸਤੇ ਇਕ ਨਵਾਂ ਕਾਨੂੰਨ ਐਨ.ਆਰ.ਆਈ ਹਾਊਸਿੰਗ ਬਾਰੇ ਬਣਾਇਆ ਜਾਵੇ। ਉਨ੍ਹਾਂ ਨੂੰ ਹਾਊਸ ਪ੍ਰੋਵਾਈਡ ਕਰਾਏ ਜਾਣ ਭਾਵੇਂ ਉਨ੍ਹਾਂ ਕੋਲੋਂ ਪ੍ਰੀਮੀਅਮ 15 ਤੋਂ 25% ਤੱਕ ਵੱਧ ਲੈ ਲਿਆ ਜਾਵੇ, ਭਾਵੇਂ ਇਹ ਸਰਕਾਰੀ ਪ੍ਰੋਜੈਕਟ ਹੋਵੇ ਜਾਂ ਪ੍ਰਾਈਵੇਟ ਵੀ ਹੋ ਸਕਦਾ ਹੈ। ਜੇਕਰ ਪ੍ਰਾਈਵੇਟ ਖੇਤਰ ਵਿਚ ਇਕ ਹਾਊਸ ਇਕ ਕਰੋੜ ਰੁਪਏ ਦਾ ਮਿਲਦਾ ਹੈ ਤਾਂ ਐਨ. ਆਰ.ਆਈਜ਼ ਕੋਲੋਂ 1.20 ਕਰੋੜ ਰੁਪਿਆ ਲੈ ਲਿਆ ਜਾਵੇ। ਅਜੇ ਸਰਕਾਰ ਦੇ ਢਾਈ ਸਾਲ ਰਹਿੰਦੇ ਹਨ। ਕਈ ਸ਼ਹਿਰਾਂ ਵਿਚ ਬੜੀ ਡਿਵੈਲਪਮੈਂਟ ਹੋਈ ਹੈ ਜਿਵੇਂ ਜ਼ੀਰਕਪੁਰ, ਮੋਹਾਲੀ ਅਤੇ ਲੁਧਿਆਣਾ ਵਰਗੇ ਸ਼ਹਿਰਾਂ ਵਿਚ ਪਰ ਅੱਜਕਲ੍ਹ ਉਥੇ ਬਾਇਰ ਨਹੀਂ ਮਿਲ ਰਿਹਾ। ਉਥੇ ਐਨ.ਆਰ.ਆਈਜ਼ ਨੂੰ ਇਨਸੈਂਟਿਵ ਸਰਕਾਰ ਦੇਵੇ ਅਤੇ ਸ਼ਿਓਰਟੀ ਦੇਵੇ। 20,000 ਯੂਨਿਟਾਂ ਤੱਕ ਐਨ.ਆਰ.ਆਈਜ਼ ਲੈ ਸਕਦੇ ਹਨ ਅਤੇ ਇੱਕ ਯੂਨਿਟ ਜੇ ਇੱਕ ਕਰੋੜ ਰੁਪਏ ਦਾ ਹੋਵੇ ਤਾਂ ਫਰਜ਼ ਕਰੋ ਜੇਕਰ ਮਾਰਕੀਟ ਵਿਚ 20,000 ਫਲੈਟਸ ਵਿਕਣ ਅਤੇ ਇੱਕ ਪਿਛੇ ਸਰਕਾਰ ਕੋਲ 25 ਲੱਖ ਰੁਪਏ ਆਉਣ ਤਾਂ ਐਨ.ਆਰ. ਆਈਜ਼ ਕੋਲੋਂ ਇਸ ਤਰ੍ਹਾਂ 25 ਲੱਖ ਰੁਪਏ ਪ੍ਰਤੀ ਯੂਨਿਟ ਲਏ ਜਾਣ ਪਰ ਨਾਲ ਹੀ ਉਨ੍ਹਾਂ ਨੂੰ ਗਰੰਟੀ ਕੀਤੀ ਜਾਵੇ ਕਿ ਉਨ੍ਹਾਂ ਦੇ ਹਾਊਸ ਕਿਸੇ ਵੱਲੋਂ ਵੀ ਦੱਬੇ ਨਹੀਂ ਜਾਣਗੇ। ਮੇਰੇ ਖਿਆਲ ਵਿਚ ਇਸ ਤਰ੍ਹਾਂ ਕਰਨ ਨਾਲ 5,000 ਕਰੋੜ ਰੁਪਏ ਦਾ ਰੈਵਨਿਊ ਰੇਜ਼ ਕੀਤਾ ਜਾ ਸਕਦਾ ਹੈ। It is a big figure, I think, it warrants consideration.

ਸ਼੍ਰੀ ਸਭਾਪਤੀ : ਖੰਗੂੜਾ ਜੀ, ਵਾਈਂਡ-ਅੱਪ ਕਰੋ ਜੀ।

ਸਰਦਾਰ ਜਸਬੀਰ ਸਿੰਘ ਖੰਗੂੜਾ : ਹੁਣ ਮੈਂ ਐਮ.ਐਸ.ਪੀ. ਦੀ ਗੱਲ ਕਰਨੀ ਚਾਹੁੰਦਾ ਹਾਂ। ਸਾਡੀ ਪਿਛਲੀ ਕਾਂਗਰਸ ਸਰਕਾਰ ਸਮੇਂ ਅਕਤੂਬਰ, 1997 ਵਿਚ ਕਣਕ ਦੀ ਐਮ.ਐਸ.ਪੀ. 750/- ਰੁਪਏ ਤੋਂ 1000/- ਰੁਪਏ ਕੀਤੀ ਗਈ ਅਤੇ ਇਸ ਨਾਲ 33% ਦਾ ਇੰਕਰੀਮੈਂਟ ਮਿਲਿਆ। ਇਸ ਤੋਂ ਬਾਅਦ 25% ਦਾ ਇੰਕਰੀਮੈਂਟ ਮਿਲਿਆ। ਪੰਜ ਫਸਲਾਂ ਇਸ ਸਰਕਾਰ ਨੇ ਚੁੱਕੀਆਂ ਹਨ। ਇਸ ਨਾਲ 12,500 ਕਰੋੜ ਰੁਪਏ ਦੇ ਐਡੀਸ਼ਨਲ ਫੰਡ ਜ਼ਿਆਦਾ ਆਏ ਹਨ। ਪਹਿਲਾਂ ਸੈਂਟਰਲ ਅਸਿਸਟੈਂਸ ਤੇ 13-14% ਵਿਆਜ ਦਿੰਦੇ ਰਹੇ

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਹਨ। ਹੁਣ ਆਪਣਾ ਜਿਹੜਾ ਇੰਟਰੈਸਟ ਰੇਟ ਰਜ਼ੀਮ ਹੈ, ਉਹ ਲੋਅ ਇੰਟਰੈਸਟ ਰੇਟ ਰਜ਼ੀਮ ਹੈ। ਇਸ ਕਰਕੇ ਸਰਕਾਰ ਤੇ ਬੋਝ ਘੱਟ ਪੈਣਾ ਹੈ। ਇਨਫਲੇਸ਼ਨ ਲੋਅ ਹੈ as compared to before. ਜਦੋਂ ਇਨਫਲੇਸ਼ਨ ਘਟਦੀ ਹੈ ਤਾਂ ਸਰਕਾਰ ਤੇ ਘੱਟ ਬੋਝ ਪੈਂਦਾ ਹੈ। ਹੁਣ ਆਪਾਂ sale of public land ਦੀ ਗੱਲ ਕਰਦੇ ਹਾਂ। ਜਦੋਂ ਸਰਕਾਰ ਨੂੰ ਮਾੜੀ ਮੋਟੀ ਕਮੀ ਮਹਿਸੂਸ ਹੁੰਦੀ ਹੈ ਤਾਂ ਸਾਰਿਆਂ ਤੋਂ ਪਹਿਲਾਂ ਇਨ੍ਹਾਂ ਨੇ ਜ਼ਮੀਨਾਂ ਵੇਚ ਕੇ ਸਾਰਿਆ। ਜ਼ਮੀਨ ਵੇਚਣ ਤੋਂ ਬਿਨਾਂ ਇਹ ਸਰਵਾਈਵ ਨਹੀਂ ਕਰ ਸਕਦੇ। ਇਸ ਤੋਂ ਬਿਨਾਂ ਇਨ੍ਹਾਂ ਕੋਲ ਹੋਰ ਕੋਈ ਚਾਰਾ ਨਹੀਂ ਅਤੇ ਇਨ੍ਹਾਂ ਨੂੰ ਫਿਊਚਰ ਜੈਨਰੇਸ਼ਨ ਦਾ ਵੀ ਕੋਈ ਖਿਆਲ ਨਹੀਂ।

ਮੈਂ ਹੁਣ ਟੈਕਸੇਸ਼ਨ ਤੇ ਆਉਂਦਾ ਹਾਂ। ਸਰਕਾਰ ਨੇ ਜੋ ਬਜਟ ਟੈਕਸ ਰਹਿਤ ਪੇਸ਼ ਕੀਤਾ ਹੈ, ਮੈਂ ਤਾਂ ਸਮਝਦਾ ਹਾਂ ਕਿ ਆਉਣ ਵਾਲੇ ਦਿਨਾਂ ਵਿਚ ਹੀ ਅਸਲ ਬਜਟ ਦਾ ਪਤਾ ਲੱਗ ਜਾਣਾ ਹੈ। ਹੋ ਸਕਦਾ ਹੈ ਕਿ ਮਹੀਨੇ ਵਿਚ ਹੀ ਪਤਾ ਲੱਗ ਜਾਵੇ ਕਿ ਕੋਈ ਟੈਕਸ ਲੱਗ ਰਿਹਾ ਹੈ ਜਾਂ ਨਹੀਂ। ਵਿੱਤ ਮੰਤਰੀ ਨੇ 336 ਮੈਗਾ ਪ੍ਰੋਜੈਕਟ ਤੇ 12 ਲੱਖ ਜਾਬਜ਼ ਦੀ ਗੱਲ ਕੀਤੀ ਹੈ। ਮੈਨੂੰ ਤਾਂ ਕਿਧਰੇ ਦਿੱਸਦੇ ਨਹੀਂ ਹਨ ਕਿ 336 ਮੈਗਾ ਪ੍ਰੋਜੈਕਟ ਕਿੱਥੇ ਲੱਗਣੇ ਹਨ। ਇਨ੍ਹਾਂ ਦੀ ਇੰਪਲੀਮੈਂਟੇਸ਼ਨ ਮੈਨੂੰ ਤਾਂ ਕਿੱਧਰੇ ਦਿੱਸੀ ਨਹੀਂ। ਪਾਵਰ ਬਾਰੇ ਅਤੇ ਐਜੂਕੇਸ਼ਨ ਬਾਰੇ ਬਹੁਤ ਸਾਰੇ ਬੁਲਾਰਿਆਂ ਨੇ ਬੋਲਿਆ ਹੈ। ਮੈਂ ਵੀ ਬੋਲਣਾ ਸੀ ਪਰ ਮੈਂ ਸਮ-ਅੱਪ ਕਰਨ ਲੱਗਿਆ ਹਾਂ। ਵਿੱਤ ਮੰਤਰੀ ਜੀ ਨੂੰ ਮੈਂ ਪਹਿਲੀ ਰਿਕੁਐਸਟ ਕਰਦਾ ਹਾਂ ਕਿ ਜੋ ਮੈਂ ਸਮ-ਅੱਪ ਕੀਤਾ ਹੈ, ਉਸ ਦਾ ਰਿਸਪਾਂਸ ਇਹ ਦੇਣ। ਇਨ੍ਹਾਂ ਨੂੰ ਮੇਰੀ ਹੰਬਲ ਰਿਕੁਐਸਟ ਹੈ ਕਿ ਜੋ ਅਗਲੇ ਸਾਲ ਇਹ ਬਜਟ ਪੇਸ਼ ਕਰਨ ਤਾਂ ਇਕ ਬੜਾ ਟਰਾਂਸਪੇਰੈਂਟ ਬਜਟ ਆਵੇ। ਸਾਰੇ ਮੈਂਬਰਜ਼ ਦਾ ਬਰੀਫਿੰਗ ਸੈਸ਼ਨ before the Budget & after the budget ਹੋਵੇ। ਇਕ ਅਜਿਹਾ ਡਾਕੂਮੈਂਟ ਬਜਟ ਹੋਵੇ ਜਿਸ ਨੂੰ ਸਾਰੇ ਮੈਂਬਰਜ਼, ਮੀਡੀਆ ਵਾਲੇ ਅਤੇ ਇੰਟੈਲੀਜੈਂਟ ਪਰਸਨਜ਼ ਪੜ੍ਹਨ ਅਤੇ ਪੜ੍ਹ ਕੇ ਉਨ੍ਹਾਂ ਨੂੰ ਪਤਾ ਲਗ ਜਾਵੇ ਕਿ ਬਜਟ ਕੀ ਹੈ ਅਤੇ ਸਰਕਾਰ ਦਾ ਫਾਈਨਾਂਸ਼ੀਅਲ ਸਟੇਟਸ ਕੀ ਹੈ ਅਤੇ ਸਰਕਾਰ ਕੀ ਕਰ ਰਹੀ ਹੈ? ਵਿੱਤ ਮੰਤਰੀ ਜੀ, ਇਹ pain and agony ਹੈ ਅਤੇ ਜਿਹੜੀ ਸਰਕਾਰ ਤੇ embarrasment ਹੈ, is it not worth agony. ਕਿਉਂਕਿ ਕੈਬਨਿਟ ਦੀ ਸੋਚ ਕੁਝ ਹੋਰ ਹੈ ਅਤੇ ਵਿੱਤ ਮੰਤਰੀ ਦੀ ਸੋਚ ਕੁਝ ਹੋਰ ਹੈ। ਇਸ ਲਈ ਮੈਂ ਰਿਕੁਐਸਟ ਕਰਦਾ ਹਾਂ ਕਿ ਜਦੋਂ ਅਗਲੀ ਵਾਰੀ ਇਹ ਬਜਟ ਪੇਸ਼ ਕਰਨ ਤਾਂ ਦੋ ਬਜਟ ਪੇਸ਼ ਕਰਨ, ਇਕ ਸਰਕਾਰ ਵਲੋਂ ਅਤੇ ਇਕ ਆਪਣੇ ਵਲੋਂ।

**ਸ਼੍ਰੀ ਸਭਾਪਤੀ :** ਸਮਾਂ ਹੋ ਗਿਆ ਹੈ, ਤੁਸੀਂ ਵਾਂਈਡ-ਅੱਪ ਕਰੋ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਮੈਂ ਤਾਂ ਇਹੀ ਕਹਾਂਗਾ ਕਿ ਇਹ true budget ਨਹੀਂ ਹੈ ਕਿਉਂਕਿ ਆਉਣ ਵਾਲੇ ਦੋ ਤਿੰਨ ਮਹੀਨਿਆਂ ਵਿਚ ਪਤਾ ਲੱਗ ਜਾਵੇਗਾ ਕਿ ਇਹ ਤਾਂ ਇਕ ਫਰਾਡ, evasive ਬਜਟ ਹੈ। ਮੈਂ ਮੈਂਬਰਜ਼ ਨੂੰ ਰਿਕੁਐਸਟ ਕਰਦਾ ਹਾਂ ਕਿ ਇਹ ਬਜਟ ਰੀਜੈਕਟ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ।

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ)** : ਸਤਿਕਾਰਯੋਗ ਚੇਅਰਮੈਨ ਸਾਹਿਬ, ਮੈਂ ਆਪ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸਾਲ ਦੀਆਂ ਬਜਟ ਪ੍ਰੋਪੋਜ਼ਲਜ ਤੇ ਬੋਲਣ ਵਾਸਤੇ ਮੌਕਾ ਦਿੱਤਾ ਹੈ। ਇਸ ਦੇ ਨਾਲ ਹੀ ਜਿਹੜੀਆਂ ਬਜਟ ਪ੍ਰੋਪੋਜ਼ਲਜ ਸਤਿਕਾਰਯੋਗ ਵਿੱਤ ਮੰਤਰੀ ਸਾਹਿਬ ਨੇ ਸਾਲ 2009-10 ਲਈ ਰੱਖੀਆਂ ਹਨ, ਇਨ੍ਹਾਂ ਤਜਵੀਜ਼ਾਂ ਦੀ ਮੈਂ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਸ ਦੇ ਹੱਕ ਵਿਚ ਵਿਚਾਰ ਰੱਖਦਾ ਹਾਂ। ਅੱਜ ਆਪਾਂ ਸਾਰਿਆਂ ਨੂੰ ਪਤਾ ਹੈ ਕਿ ਸਾਡੇ ਸਤਿਕਾਰਯੋਗ ਵਿੱਤ ਮੰਤਰੀ ਸਾਹਿਬ ਇਕ ਬਹੁਤ ਹੀ ਕਾਬਲ, ਤਜ਼ਰਬੇਕਾਰ ਅਤੇ ਪੜ੍ਹੇ ਲਿਖੇ ਨੌਜਵਾਨ ਹਨ ਅਤੇ ਇਨ੍ਹਾਂ ਨੇ ਫਾਈਨਾਂਸ ਨਾਲ ਸਬੰਧਿਤ ਉਚੇਰੀ ਵਿਦਿਆ ਪ੍ਰਾਪਤ ਕੀਤੀ ਹੋਈ ਹੈ। ਇਨ੍ਹਾਂ ਨੇ ਪਿਛਲੇ ਜਿਹੜੇ ਵੀ ਬਜਟ ਪੇਸ਼ ਕੀਤੇ ਹਨ, ਉਨ੍ਹਾਂ ਦੀ ਵੀ ਸਾਰੇ ਹਾਊਸ ਨੇ ਸ਼ਲਾਘਾ ਕੀਤੀ ਹੈ ਅਤੇ ਇਸ ਸਾਲ ਵੀ ਜਿਹੜੀਆਂ ਇਨ੍ਹਾਂ ਨੇ ਬਜਟ ਤਜਵੀਜ਼ਾਂ ਰੱਖੀਆਂ ਹਨ, ਇਸ ਮੰਦੀ ਦੀ ਹਾਲਤ ਵਿਚ ਜਦ ਕਿ ਪੰਜਾਬ ਗੁਜ਼ਰ ਰਿਹਾ ਹੈ, ਜੇ ਇਹ ਕਿਹਾ ਜਾਵੇ ਕਿ ਇਨ੍ਹਾਂ ਨੇ ਸੁਚੱਜੇ ਢੰਗ ਨਾਲ ਹੀ ਸਾਰੇ ਪੱਖ ਰੱਖੇ ਹਨ ਅਤੇ ਇਹ ਵੀ ਕਹਿਣਾ ਕਿ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਪੰਜਾਬ ਜੀ ਜਿਨ੍ਹਾਂ ਨੂੰ ਚਾਰ ਵੇਰ ਮੁੱਖ ਮੰਤਰੀ ਬਣਕੇ ਪੰਜਾਬ ਸਰਕਾਰ ਨੂੰ ਚਲਾਉਣ ਦਾ ਤਜ਼ਰਬਾ ਹੈ, ਉਨ੍ਹਾਂ ਦੀ ਵੀ ਛਾਪ ਸਾਡੇ ਵਿੱਤ ਮੰਤਰੀ ਸਾਹਿਬ ਤੇ ਹੈ ਅਤੇ ਉਨ੍ਹਾਂ ਦੇ ਤਜਰਬੇ ਦਾ ਵੀ ਇਨ੍ਹਾਂ ਨੇ ਫਾਇਦਾ ਲੈ ਕੇ ਇਸ ਹਾਊਸ ਦੇ ਅੱਗੇ ਬਹੁਤ ਹੀ ਅੱਛੀਆਂ-ਅੱਛੀਆਂ ਪੰਜਾਬ ਦੀ ਬਿਹਤਰੀ ਲਈ ਤਜਵੀਜ਼ਾਂ ਰੱਖੀਆਂ ਹਨ, ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਸਤਿਕਾਰਯੋਗ ਚੇਅਰਮੈਨ ਸਾਹਿਬ, ਆਪਾਂ ਸਾਰੇ ਜਾਣਦੇ ਹਾਂ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਜਿਹੜੇ ਹਨ, ਉਨ੍ਹਾਂ ਦੀ ਜੋ ਇਨਸਾਨੀਅਤ ਹੈ, ਜੋ ਉਨ੍ਹਾਂ ਦੀ ਸ਼ਖਸੀਅਤ ਹੈ, ਉਹ ਬੜੀ ਲਾਸਾਨੀ ਔਰ ਕਾਬਲ-ਏ-ਤਾਰੀਫ ਹੈ। ਉਨ੍ਹਾਂ ਦੀ ਕਾਰਗੁਜ਼ਾਰੀ ਬਹੁਤ ਵਧੀਆ ਰਹੀ ਹੈ ਔਰ ਉਨ੍ਹਾਂ ਨੇ ਪੰਜਾਬ ਸਰਕਾਰ ਨੂੰ ਚਲਾਉਣ ਲਈ ਬਹੁਤ ਮਿਹਨਤ ਕੀਤੀ ਹੈ। ਆਪਾਂ ਸਾਰਿਆਂ ਨੇ ਬਜਟ ਪੜ੍ਹਿਆ ਹੈ। ਸਾਡੇ ਸਤਿਕਾਰਯੋਗ ਫਾਇਨਾਂਸ ਮਨਿਸਟਰ ਸਾਹਿਬ ਨੇ ਹਰ ਇੱਕ ਵਰਗ ਨੂੰ ਔਰ ਖਿੱਤੇ ਨੂੰ ਟੱਚ ਕੀਤਾ ਹੈ ਔਰ ਕੋਸ਼ਿਸ਼ ਕੀਤੀ ਹੈ ਕਿ ਕੁਝ ਨਾ ਕੁਝ ਹਰ ਇੱਕ ਮਹਿਕਮੇ ਜਾਂ ਹਰ ਇੱਕ ਖਿੱਤੇ ਨੂੰ ਜ਼ਰੂਰ ਦਿੱਤਾ ਜਾਵੇ। ਸਿੱਖ ਧਰਮ ਦਾ ਅਸੂਲ ਹੈ :

ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬੱਤ ਦਾ ਭਲਾ॥

ਇਸ ਤਰ੍ਹਾਂ ਇੱਕ ਸੱਚੇ ਸਿੱਖ ਦੀ ਤਰ੍ਹਾਂ ਸਾਡੇ ਫਾਇਨਾਂਸ ਮਨਿਸਟਰ ਸਾਹਿਬ ਨੇ ਬਜਟ ਵਿਚ ਸਾਰਿਆਂ ਦੇ ਭਲੇ ਦੀ ਗੱਲ ਕੀਤੀ ਹੈ ਔਰ ਤਜਵੀਜ਼ਾਂ ਪੇਸ਼ ਕੀਤੀਆਂ ਹਨ। ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਪੰਜਾਬ ਦੇ ਭਲੇ ਲਈ ਬਜਟ ਤਜਵੀਜ਼ਾਂ ਪੇਸ਼ ਕਰਨ ਤੇ ਵਧਾਈ ਵੀ ਦਿੰਦਾ ਹਾਂ। ਮਾਨਯੋਗ ਚੇਅਰਮੈਨ ਸਾਹਿਬ, ਮੈਂ ਆਪ ਜਿਹੜੀ ਰਵਾਇਤੀ ਬਜਟ ਸਪੀਚ ਹੁੰਦੀ ਹੈ, ਉਸ ਤੋਂ ਹਟ ਕੇ ਹਾਊਸ ਦੇ ਅੱਗੇ ਆਪਣੀਆਂ ਪਰਪੋਜ਼ਲਾਂ ਰੱਖਣੀਆਂ ਚਾਹੁੰਦਾ ਹਾਂ। ਜਿਸ ਵੇਲੇ ਪਿਛਲੀ ਸੈਂਟਰ ਦੀ ਸਰਕਾਰ ਬਣੀ ਸੀ, ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਬਹੁਤ ਵਾਰੀ ਪ੍ਰਾਈਮ ਮਨਿਸਟਰ ਸਾਹਿਬ ਨੂੰ

[ ਡਾਕਟਰ ਦਲਬੀਰ ਸਿੰਘ ]

ਮਿਲੇ ਸਨ ਔਰ ਇਸ ਤੋਂ ਇਲਾਵਾ ਸੈਂਟਰ ਦੇ ਵੱਖ-ਵੱਖ ਮੰਤਰੀਆਂ ਨੂੰ ਵੀ ਮਿਲੇ ਸਨ। ਆਪ ਮਿਲ ਕੇ ਆਏ ਔਰ ਪੰਜਾਬ ਵਾਸਤੇ ਫੰਡਜ਼ ਦੀ ਬੇਨਤੀ ਕੀਤੀ ਔਰ ਫੰਡਜ਼ ਲੈਣ ਵਿਚ ਕਾਮਯਾਬ ਵੀ ਹੋਏ। ਬਹੁਤ ਸਾਰੇ ਫੰਡਜ਼ ਪੰਜਾਬ ਦੇ ਫਾਇਦੇ ਵਾਸਤੇ ਲਿਆਏ ਹਨ। ਸੋ, ਮੈਂ ਇਸ ਗੱਲ ਤੇ ਸਟਰੈੱਸ ਦਿੰਦਾ ਹਾਂ। ਸਾਡੇ ਮਾਨਯੋਗ ਵਿਰੋਧੀ ਧਿਰ ਦੇ ਮੈਂਬਰ ਬੈਠੇ ਹਨ। ਇਹ ਸ਼ਾਇਦ ਹਮੇਸ਼ਾ ਹੀ ਜਦੋਂ ਬਜਟ ਤੇ ਬੋਲਦੇ ਹਨ ਤਾਂ ਵਿਰੋਧ ਵਿਚ ਬੋਲਦੇ ਹਨ। ਅੱਜ ਸਤਿਕਾਰਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਵੀ ਰਵਾਇਤੀ ਢੰਗ ਨਾਲ ਆਪਣੀ ਗੱਲ ਕੀਤੀ ਔਰ ਕਿਹਾ ਕਿ ਅਸੀਂ ਬਜਟ ਦੀ ਵਿਰੋਧਤਾ ਕਰਨ ਵਾਸਤੇ ਖੜ੍ਹੇ ਹੋਏ ਹਾਂ। ਇੱਕ ਵੀ ਲਫਜ਼ ਸ਼ਲਾਘਾ ਵਾਲਾ ਨਹੀਂ ਕਿਹਾ ਤੇ ਕਿਹਾ ਕਿ ਇਹ ਸ਼ੇਖ ਚਿੱਲੀ ਵਾਲਾ ਬਜਟ ਹੈ।

ਚੇਅਰਮੈਨ ਸਾਹਿਬ, ਮੈਂ ਹਾਊਸ ਦੇ ਅੱਗੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਸੇ ਵੇਲੇ ਪਾਲੀਟੀਸ਼ਨਾਂ ਦਾ ਬਹੁਤ ਮਾਣ ਅਤੇ ਸਤਿਕਾਰ ਹੋਇਆ ਕਰਦਾ ਸੀ ਲੇਕਿਨ ਅੱਜ ਤੁਸੀਂ ਜੇ ਚੰਗੀ ਤਰ੍ਹਾਂ ਦੇਖੋ, ਪਬਲਿਕ ਵਿਚ ਲੋਕਾਂ ਦੀ ਜੋ ਰਾਏ ਹੈ ਜਾਂ ਹੋਰ ਕਿਤੇ ਇਕੱਠ ਵਿਚ ਜਿੰਨੇ ਲੋਕ ਜਾਂ ਨੌਜਵਾਨ ਬੋਲਦੇ ਹਨ, ਉਨ੍ਹਾਂ ਦੀ ਰਾਏ ਸੁਣੀਏ ਤਾਂ ਉਹ ਪਾਲੀਟੀਸ਼ੀਨਾਂ ਨੂੰ ਬਹੁਤ ਹੀ ਭੱਦਾ ਮਜ਼ਾਕ ਕਰਦੇ ਹਨ। ਉਨ੍ਹਾਂ ਦੇ ਮਨਾਂ ਵਿਚ ਪਾਲੀਟੀਸ਼ਨਾਂ ਦੀ ਬਿਲਕੁਲ ਹੀ ਇੱਜ਼ਤ ਨਹੀਂ ਰਹੀ। ਇਹ ਕਿਉਂ ਹੈ? ਆਪਾਂ ਜੋ ਹਾਊਸ ਵਿਚ ਗੱਲਾਂ ਕਰਦੇ ਹਾਂ, ਆਪਾਂ ਬਹਿਸ ਵਿਚ ਹਿੱਸਾ ਲੈਂਦੇ ਹਾਂ, ਉਹ ਬਹਿਸ ਉਚ ਦਰਜੇ ਦੀ ਹੋਣੀ ਚਾਹੀਦੀ ਹੈ, ਸਪੱਸ਼ਟ ਹੋਣੀ ਚਾਹੀਦੀ ਹੈ ਔਰ ਸਦਨ ਵਿਚ ਗੱਲ ਰੱਖਣ ਦਾ ਕੋਈ ਸਟੈਂਡਰਡ ਹੋਣਾ ਚਾਹੀਦਾ ਹੈ। ਹੁਣ ਉਹ ਲੈਵਲ ਨਹੀਂ ਹੈ। ਇਹੀ ਕਾਰਨ ਹੈ ਕਿ ਸਾਡੇ ਪਾਲੀਟੀਸ਼ੀਨਾਂ ਦਾ ਆਦਰ-ਮਾਣ ਜਿਹੜਾ ਹੈ, ਉਹ ਦਿਨ-ਬ-ਦਿਨ ਘਟ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਵੀਰ ਆਪੋਜ਼ੀਸ਼ਨ ਵਿਚ ਬੈਠੇ ਹਨ, ਇਨ੍ਹਾਂ ਦੀ ਪਾਰਟੀ ਸੈਂਟਰ ਵਿਚ ਸੱਤਾ ਵਿਚ ਹੈ। ਪੰਜਾਬ ਜਿਨ੍ਹਾਂ ਹਾਲਾਤਾਂ ਵਿਚੋਂ ਗੁਜ਼ਰ ਰਿਹਾ ਹੈ, ਆਪਾਂ ਸਾਰੇ ਜਾਣਦੇ ਹਾਂ ਕਿ ਪਹਿਲਾਂ ਜਿਸ ਵੇਲੇ ਹਿੰਦੁਸਤਾਨ ਦੀ ਵੰਡ ਹੋਈ ਸੀ, ਉਸ ਵੇਲੇ ਪੰਜਾਬ ਬਹੁਤ ਜ਼ਿਆਦਾ ਉੱਜੜ ਗਿਆ ਸੀ। ਉਸ ਤੋਂ ਬਾਅਦ, ਮਾਨਯੋਗ ਚੇਅਰਮੈਨ ਸਾਹਿਬ,...

**ਸਰਦਾਰ ਮੱਖਣ ਸਿੰਘ :** ਚੇਅਰਮੈਨ ਸਾਹਿਬ, ਮੈਂ ਕੋਰਮ ਬਾਰੇ ਪੁੱਛਦਾ ਹਾਂ...।

**ਸ਼੍ਰੀ ਸਭਾਪਤੀ :** 12 ਮੈਂਬਰਾਂ ਦਾ ਕੋਰਮ ਹੁੰਦਾ ਹੈ। ਮੈਂਬਰ ਪੂਰੇ ਹਨ, ਕੋਰਮ ਹੈ।

**ਡਾਕਟਰ ਦਲਬੀਰ ਸਿੰਘ :** ਮੈਂ ਬੇਨਤੀ ਕਰ ਰਿਹਾ ਸੀ ਕਿ ਦੇਸ਼ ਦੀ ਵੰਡ ਤੋਂ ਬਾਅਦ ਦੋ-ਤਿੰਨ ਦਹਾਕੇ ਪੰਜਾਬ ਨੇ ਬਹੁਤ ਤਰੱਕੀ ਕੀਤੀ ਲੇਕਿਨ ਸਾਡੇ ਪੰਜਾਬ ਦੀ ਇਹ ਬਦ-ਕਿਸਮਤੀ ਹੋਈ ਕਿ ਪੰਜਾਬ ਵਿਚ ਅੱਤਵਾਦ ਦਾ ਜਿਹੜਾ ਦੌਰ ਚੱਲਿਆ, ਜਿਸ ਨਾਲ ਪੰਜਾਬ ਵਿਚ ਗਵਰਨਰੀ ਰੂਲ ਅਤੇ ਸੈਂਟਰਲ ਰੂਲ ਵੀ ਹੋਇਆ, ਉਸ ਰੂਲ ਕਰਕੇ ਹੀ ਪੰਜਾਬ ਅੱਜ ਵੱਡੇ ਕਰਜ਼ੇ ਦੇ ਬੋਝ ਥੱਲੇ ਦੱਬਿਆ ਗਿਆ, ਜਿਸ ਨਾਲ ਸਾਡੀ ਵਿਦਿਆ ਤੇ ਅਸਰ ਪਿਆ ਔਰ ਲੋਕਾਂ ਦੀ ਸਿਹਤ ਤੇ ਵੀ ਅਸਰ ਪਿਆ। ਨਾਲ ਹੀ ਨਾਲ ਪੰਜਾਬ ਵਿਚ ਅੱਜ ਮੰਦਹਾਲੀ ਹੈ, ਜਿਸ ਨਾਲ ਬੇਰੁਜ਼ਗਾਰੀ, ਅਨਪੜ੍ਹਤਾ ਅਤੇ ਵਿੱਤੀ ਮੰਦਹਾਲੀ ਦਾ ਸਾਨੂੰ

ਸਾਹਮਣਾ ਕਰਨਾ ਪੈ ਰਿਹਾ ਹੈ। ਮੈਂ ਇਹ ਵੀ ਕਹਾਂਗਾ ਕਿ ਇਹੋ ਜਿਹੇ ਹਾਲਤਾਂ ਵਿਚ ਸਾਡੇ ਰੈਵੇਨਿਊ ਘਟੇ ਹਨ। ਉਹ ਇਸ ਕਰਕੇ ਘਟ ਗਏ ਹਨ ਕਿ ਸਾਡਾ ਪੰਜਾਬ ਮੰਦਹਾਲੀ ਦੇ ਦੌਰ ਵਿਚੋਂ ਗੁਜ਼ਰਿਆ, ਇਸ ਕਰਕੇ ਟੈਕਸ ਕੁਲੈਕਸ਼ਨ ਘਟ ਗਈ ਹੈ। ਇਸ ਸਭ ਦੇ ਉੱਤੇ ਜਿਵੇਂ ਬਾਰ-ਬਾਰ ਕਿਹਾ ਗਿਆ ਕਿ ਸੈਂਟਰ ਨੇ ਹਮੇਸ਼ਾ ਇਹੋ ਜਿਹੀਆਂ ਸਕੀਮਾਂ ਬਣਾਈਆਂ ਜਿਹੜੀਆਂ ਪੰਜਾਬ ਨੂੰ ਸੂਟੇਬਲ ਨਹੀਂ ਹਨ ਔਰ ਜਿਸ ਨਾਲ ਪੰਜਾਬ ਨੂੰ ਬਹੁਤ ਹਿੱਸਾ ਨਾ ਦੇਣਾ ਪਵੇ। ਪੰਜਾਬ ਕਿਸੇ ਵੇਲੇ ਹਿੰਦੁਸਤਾਨ ਦਾ ਇੱਕ ਸਿਰ ਸਮਝਿਆ ਜਾਂਦਾ ਸੀ। ਮੇਰਾ ਭਾਵ ਇਹ ਹੈ ਕਿ ਪੰਜਾਬ ਨਾਲ ਜਿਹੜਾ ਵਿਤਕਰੇ ਵਾਲਾ ਇਹ ਬਿਹੇਵੀਅਰ ਹੈ, ਇਸ ਕਰਕੇ ਆਪਾਂ ਦੇਖ ਰਹੇ ਹਾਂ ਕਿ ਬਹੁਤ ਸਾਰੀਆਂ ਸਟੇਟਾਂ ਤੋਂ ਪੰਜਾਬ ਪਿੱਛੇ ਰਹਿ ਗਿਆ ਹੈ। ਮਾਨਯੋਗ ਚੇਅਰਮੈਨ ਸਾਹਿਬ, ਪੰਜਾਬੀਆਂ ਨੇ ਹਮੇਸ਼ਾ ਦੇਸ਼ ਦੀ ਆਜ਼ਾਦੀ ਵਾਸਤੇ, ਦੇਸ਼ ਦੀ ਤਰੱਕੀ ਲਈ, ਦੇਸ਼ ਦੀ ਇੰਟੈਗਰੇਸ਼ਨ ਵਾਸਤੇ ਅਤੇ ਸਾਰੇ ਦੇਸ਼ ਵਾਸੀਆਂ ਦਾ ਢਿੱਡ ਭਰਨ ਲਈ ਕਿਸਾਨ ਨੇ ਡਟ ਕੇ ਕੰਮ ਕੀਤਾ ਹੈ ਔਰ ਹਮੇਸ਼ਾ ਵੱਧ ਤੋਂ ਵੱਧ ਆਪਣੇ ਦੇਸ਼ ਵਿਚ ਇਨ੍ਹਾਂ ਸਾਰਿਆਂ ਖਿੱਤਿਆਂ ਵਿਚ ਹਿੱਸਾ ਪਾਇਆ ਲੇਕਿਨ ਅੱਜ ਪੰਜਾਬ ਵਿਚ ਮੰਦਹਾਲੀ ਦਾ ਦੌਰ ਆਇਆ ਹੈ। ਸੈਂਟਰ ਨੇ ਇਨ੍ਹਾਂ ਸਾਰੀਆਂ ਕਦਰਾਂ-ਕੀਮਤਾਂ ਦੀ ਕਦਰ ਕਰਨ ਦੀ ਬਜਾਏ ਪੰਜਾਬ ਨਾਲ ਧੱਕਾ ਕੀਤਾ ਹੈ। ਮੈਂ ਇਸ ਬਾਰੇ ਐਗਜ਼ਾਂਪਲਜ਼ ਦੇਣੀਆਂ ਚਾਹੁੰਦਾ ਹਾਂ। ਆਪਾਂ ਸਾਰਿਆਂ ਨੂੰ ਪਤਾ ਹੈ ਕਿ ਜਿਹੜੇ ਟੈਕਸ ਪੰਜਾਬ ਵਿਚੋਂ, ਸਟੇਟਾਂ ਵਿਚੋਂ ਇਕੱਠੇ ਹੋ ਕੇ ਸੈਂਟਰ ਵਿਚ ਆਉਂਦੇ ਹਨ, ਸਾਡਾ ਕਾਂਸਟੀਚਿਊਸ਼ਨਲ ਹੱਕ ਹੈ ਕਿ ਇੰਨੇ ਪ੍ਰਤੀਸ਼ਤ ਇਸ ਰੈਵੀਨਿਊ ਕੁਲੈਕਸ਼ਨ ਵਿਚੋਂ ਪੰਜਾਬ ਵਿਚੋਂ ਟੈਕਸਿਜ਼ ਦੇ ਰੂਪ ਵਿਚ ਜੋ ਜਾਂਦਾ ਹੈ, ਉਹ ਪੰਜਾਬ ਨੂੰ ਦਿੱਤਾ ਜਾਵੇ। ਲੇਕਿਨ ਜਿਵੇਂ ਸਾਡੇ ਮਾਨਯੋਗ ਐਫ.ਐਮ. ਸਾਹਿਬ ਨੇ ਕੋਟ ਕੀਤਾ ਹੈ ਕਿ ਸੈਂਟਰ ਤੋਂ ਸੂਬੇ ਨੂੰ ਸਿਰਫ 1.30 ਪ੍ਰਤੀਸ਼ਤ ਟੈਕਸ ਵਾਪਸ ਮਿਲਦਾ ਹੈ।

ਮੈਂ ਦੂਸਰੀ ਐਗਜ਼ਾਂਪਲ ਇਹ ਵੀ ਦੇਣੀ ਚਾਹੁੰਦਾ ਹਾਂ ਕਿ ਆਪਾਂ ਸਾਰਿਆਂ ਨੂੰ ਪਤਾ ਹੈ ਕਿ ਸੈਂਟਰ ਦੀ ਸਰਕਾਰ ਨੇ 71,000 ਕਰੋੜ ਰੁਪਿਆ ਕਿਸਾਨਾਂ ਦੇ ਕਰਜ਼ੇ ਦਾ ਮੁਆਫ ਕੀਤਾ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਉਸ ਵਿਚ ਸਾਡੇ ਪੰਜਾਬ ਦੇ ਕਿਸਾਨ ਦਾ ਕਰਜ਼ਾ ਸਿਰਫ 1,044 ਕਰੋੜ ਰੁਪਏ ਮੁਆਫ ਕੀਤਾ ਹੈ। ਇਹ ਬਹੁਤ ਨਾਮੀਨਲ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਹੜੇ ਇਹ ਵਿਤਕਰੇ ਹੋ ਰਹੇ ਹਨ, ਅੱਜ ਲੋੜ ਹੈ, ਸੈਂਟਰ ਦੀ ਮਦਦ ਦੀ। ਪੰਜਾਬ ਵਿਚੋਂ ਟੋਟਲ ਰੈਵੇਨਿਊ ਕੁਲੈਕਸ਼ਨ ਜੋ ਹੈ, ਉਹ ਲਗਭਗ 42,000 ਕਰੋੜ ਰੁਪਏ ਤੋਂ ਘੱਟ ਹੈ। ਚਲੋ ਮੈਂ ਅਪਰੌਕਸੀਮੇਟਲੀ ਇੰਨੀ ਕਹਿ ਦਿੰਦਾ ਹਾਂ ਔਰ ਹਿੰਦੁਸਤਾਨ ਦੀ ਜਿਹੜੀ ਟੋਟਲ ਰਿਸੀਟ ਹੈ, ਉਹ 10,20,838 ਕਰੋੜ ਰੁਪਏ ਦੀ ਹੈ। ਜਿਹੜੀਆਂ ਹਿੰਦੁਸਤਾਨ ਸਰਕਾਰ ਦੀਆਂ ਪਲਾਨਜ਼ ਹਨ, ਉਹ 6 ਲੱਖ 25 ਹਜ਼ਾਰ 149 ਕਰੋੜ ਰੁਪਏ ਦੀਆਂ ਹਨ। ਮੇਰਾ ਕਹਿਣ ਦਾ ਭਾਵ ਹੈ ਕਿ ਇੰਨੀ ਵੱਡੀ ਪਲੈਨ ਵਿਚੋਂ ਜੇਕਰ ਪੰਜਾਬ ਨੂੰ 4 ਜਾਂ 5 ਹਜ਼ਾਰ ਕਰੋੜ ਰੁਪਿਆ ਬਤੌਰ ਮਦਦ ਦੇ ਦਿੱਤੀ ਜਾਵੇ ਤਾਂ ਇਹ ਸੈਂਟਰ ਦੀ ਸਰਕਾਰ ਵਾਸਤੇ ਕਿੰਨੀ ਕੁ ਵੱਡੀ ਗੱਲ ਹੈ। ਆਪਣੀ ਸਟੇਟ ਇੰਨੀ ਮਹਾਨਤਾ ਵਾਲੀ ਸਟੇਟ ਹੈ ਜਿਸ ਨੇ ਹਰ ਖੇਤਰ ਵਿਚ ਹਿੰਦੁਸਤਾਨ ਦੀ ਹਰ ਤਰ੍ਹਾਂ ਨਾਲ ਸੇਵਾ ਕੀਤੀ ਹੈ।

[ ਡਾਕਟਰ ਦਲਬੀਰ ਸਿੰਘ ]

ਮੇਰਾ ਕਹਿਣ ਦਾ ਭਾਵ ਹੈ ਕਿ ਸੈਂਟਰ ਇਹ ਚਾਹੁੰਦਾ ਹੀ ਨਹੀਂ ਹੈ ਕਿ ਪੰਜਾਬ ਜਿਹੜਾ ਹੈ, ਉਹ ਤਰੱਕੀ ਕਰੇ, ਪੰਜਾਬ ਵਧੇ ਫੁੱਲੇ, ਪੰਜਾਬ ਦੇ ਜਿਹੜੇ ਲੋਕ ਹਨ, ਉਹ ਪੂਰੀ ਸ਼ਾਨੋ-ਸ਼ੌਕਤ ਦੇ ਨਾਲ ਇਸ ਦੇਸ਼ ਵਿਚ ਵਧਣ ਫੁੱਲਣ। ਜਿਸ ਵੇਲੇ ਸੈਂਟਰ ਕੋਲੋਂ ਸਟੇਟਾਂ ਨੂੰ ਰੈਵੀਨਿਊ ਦੇਣ ਦੀਆਂ ਕੋਈ ਸਕੀਮਾਂ ਬਣਦੀਆਂ ਹਨ ਤਾਂ ਜਿਹੜੇ ਮੰਤਰੀ ਜਾਂ ਅਫ਼ਸਰ ਸਾਹਿਬਾਨ ਪੰਜਾਬ ਦੇ ਵਿਰੁੱਧ ਹਨ, ਉਹ ਸਕੀਮਾਂ ਬਣਾਉਣ ਵੇਲੇ ਹੀ ਅਜਿਹੀਆਂ ਸਕੀਮਾਂ ਬਣਾਉਂਦੇ ਹਨ ਜਿਸ ਨਾਲ ਪੰਜਾਬ ਨੂੰ ਕੋਈ ਫਾਇਦਾ ਨਾ ਹੋਵੇ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਟੇਟਾਂ ਨੂੰ ਰੈਵੀਨਿਊ ਵਾਪਸ ਕਰਨ ਦੇ ਰੂਲਜ਼ ਬਣਾਏ ਹੋਏ ਹਨ, ਇਹ ਉਨ੍ਹਾਂ ਸਟੇਟਾਂ ਲਈ ਹਨ ਜਿਹੜੇ ਕੋਈ ਕਰਜ਼ਾ ਵਾਪਸ ਨਹੀਂ ਕਰਦੇ ਜਾਂ ਫਿਰ ਟੈਕਸਿਜ਼ ਪੇਅ ਨਹੀਂ ਕਰਦੇ। ਉਨ੍ਹਾਂ ਸਟੇਟਾਂ ਨੂੰ ਸੈਂਟਰ ਦੀ ਸਰਕਾਰ ਵੱਲੋਂ ਕਰਜ਼ਾ ਵੀ ਜ਼ਿਆਦਾ ਮਿਲਦਾ ਹੈ, ਗਰਾਂਟਾਂ ਵੀ ਜ਼ਿਆਦਾ ਮਿਲਦੀਆਂ ਹਨ ਅਤੇ ਮਦਦ ਵੀ ਜ਼ਿਆਦਾ ਕੀਤੀ ਜਾਂਦੀ ਹੈ। ਪੰਜਾਬ ਸਟੇਟ ਇੱਕ ਅਜਿਹੀ ਸਟੇਟ ਹੈ ਜਿਸ ਵਿਚ ਮਿਹਨਤੀ ਲੋਕੀਂ ਆਪਣਾ ਕਰਜ਼ਾ ਵੀ ਵਾਪਸ ਕਰਦੇ ਹਨ, ਟੈਕਸ ਵੀ ਠੀਕ ਤਰੀਕੇ ਨਾਲ ਪੇਅ ਕਰਦੇ ਹਨ। ਇਸ ਲਈ ਉਹ ਕਹਿ ਦਿੰਦੇ ਹਨ ਕਿ ਪੰਜਾਬ ਕੋਲ ਪਹਿਲਾਂ ਹੀ ਬਹੁਤ ਕੁਝ ਹੈ ਤੇ ਇਸ ਤਰ੍ਹਾਂ ਇਸ ਨੂੰ ਕੋਈ ਮੱਦਦ ਕਰਨ ਦੀ ਲੋੜ ਨਹੀਂ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਉਨ੍ਹਾਂ ਦੇ ਮਨ ਵਿਚ ਇਕੋ ਹੀ ਗੱਲ ਹੁੰਦੀ ਹੈ ਕਿ ਪੰਜਾਬ ਦੀ ਮਦਦ ਨਾ ਕੀਤੀ ਜਾਵੇ। ਮਾਨਯੋਗ ਚੇਅਰਮੈਨ ਸਾਹਿਬ, ਅੱਜ ਇਹੋ ਜਿਹੇ ਹਾਲਾਤ ਵਿਚੋਂ ਪੰਜਾਬ ਨੂੰ ਤਰੱਕੀ ਦੀਆਂ ਲੀਹਾਂ ਤੇ ਖੜ੍ਹਾ ਕਰਨ ਵਾਸਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਾਡੇ ਮਾਨਯੋਗ ਖਜ਼ਾਨਾ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦੀ ਮਿਹਨਤ ਹੈ ਔਰ ਇਨ੍ਹਾਂ ਦਾ ਤਜਰਬਾ ਹੈ ਅਤੇ ਕੁਸ਼ਲਤਾ ਹੈ। ਇਨ੍ਹਾਂ ਨੇ ਅੱਜ ਵੀ ਅਜਿਹੇ ਪਲੈਨ ਜਾਂ ਪ੍ਰੋਗਰਾਮ ਬਣਾਏ ਹਨ ਜਿਸ ਤੋਂ ਆਉਣ ਵਾਲੇ ਸਮੇਂ ਵਿਚ, ਜਿਹੜਾ ਪੰਜਾਬ ਜਿਵੇਂ ਪਹਿਲਾਂ ਤਰੱਕੀ ਦੀ ਰਾਹ ਤੇ ਚੱਲ ਰਿਹਾ ਸੀ, ਉਹ ਫਿਰ ਦੁਬਾਰਾ ਇਸੇ ਤਰ੍ਹਾਂ ਚਲੇਗਾ। ਪਿਛਲੀ ਸਰਕਾਰ ਦਾ ਜੋ ਸਾਲ 2005-06 ਦਾ ਐਨੂਅਲ ਪਲੈਨ ਸੀ, ਉਹ 3557.86 ਕਰੋੜ ਰੁਪਏ ਦਾ ਸੀ, 2006-07 ਵਿਚ ਚਾਰ ਹਜ਼ਾਰ ਕਰੋੜ ਰੁਪਏ ਦਾ ਸੀ। 2007-08 ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਇਸ ਨੂੰ 4,000 ਕਰੋੜ ਰੁਪਏ ਤੋਂ ਵਧਾ ਕੇ 5,111 ਕਰੋੜ ਰੁਪਏ ਤੇ ਲੈ ਗਏ ਔਰ ਸਾਲ 2008-09 ਦੇ ਵਿਚ 6,210 ਕਰੋੜ ਰੁਪਏ ਦਾ ਐਨੂਅਲ ਪਲਾਨ ਤਿਆਰ ਕੀਤਾ ਗਿਆ। ਅੱਜ ਜਿਹੜਾ ਪਲਾਨ ਪੇਸ਼ ਕੀਤਾ ਗਿਆ ਹੈ, ਉਹ 8,625 ਕਰੋੜ ਰੁਪਏ ਦਾ ਕੀਤਾ ਗਿਆ ਹੈ ਔਰ ਇਸ ਵਿਚ 39 ਪ੍ਰਤੀਸ਼ਤ ਦਾ ਵਾਧਾ ਕੀਤਾ ਗਿਆ ਹੈ। ਸੋ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅੱਜ ਮੰਦਹਾਲੀ ਦੇ ਹਾਲ ਵਿਚ ਇਸ ਤਰ੍ਹਾਂ ਦੀਆਂ ਵਧੀਆ ਤਰੀਕੇ ਨਾਲ ਤਜਵੀਜ਼ਾਂ ਤਿਆਰ ਕੀਤੀਆਂ ਗਈਆਂ ਹਨ। ਮੈਂ ਇੱਥੇ ਇਹ ਵੀ ਮੈਨਸ਼ਨ ਕਰਨਾ ਚਾਹੁੰਦਾ ਹਾਂ ਕਿ ਸਾਲ 2002-03 ਵਿਚ ਸਮੁੱਚੀ ਵਿਕਾਸ ਦਰ ਜੋ ਸੀ, ਉਹ 2.81% ਸੀ, 2003-04 ਵਿਚ 2.52% ਹੋ ਗਈ, 2004-05 ਵਿਚ 5.2% ਅਤੇ ਸਾਲ 2005-06 ਦੇ ਵਿਚ 5.54% ਅਤੇ ਸਾਲ 2006-07 ਵਿਚ ਜਦੋਂ ਅਸੀਂ ਬਜਟ

ਪੇਸ਼ ਕੀਤਾ ਸੀ ਤਾਂ ਉਸ ਵੇਲੇ 6.62% ਵਿਕਾਸ ਦਰ ਸੀ ਤੇ ਇਸ ਵੇਲੇ ਇਹ 6-9% ਤੋਂ ਉਪਰ ਚੱਲ ਰਹੀ ਹੈ। ਸੋ, ਜੋ ਖਜ਼ਾਨਾ ਮੰਤਰੀ ਜੀ ਨੇ ਇਸ ਬਜਟ ਵਿਚ ਤਜਵੀਜ਼ਾਂ ਰੱਖੀਆਂ ਹਨ, ਉਨ੍ਹਾਂ ਬਾਰੇ ਮੈਂ ਖਾਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਜੋ 8,625 ਕਰੋੜ ਰੁਪਏ ਦਾ ਪਲਾਨ ਤਿਆਰ ਕੀਤਾ ਗਿਆ ਹੈ, ਉਸ ਵਿਚ ਪਾਵਰ ਜੈਨਰੇਸ਼ਨ ਵਾਸਤੇ ਵੀ ਬਹੁਤ ਪੈਸਾ ਰੱਖਿਆ ਗਿਆ ਹੈ। ਅੱਜ ਦੇ ਜੋ ਪੰਜਾਬ ਦੇ ਬਿਜਲੀ ਦੇ ਹਾਲਾਤ ਹਨ ਉਸ ਵਿਚ, ਪਾਵਰ ਸੈਕਟਰ ਜੋ ਹੈ, ਉਹ ਭਾਵੇਂ ਆਮ ਪਬਲਿਕ ਦੀ ਗੱਲ ਕਰੀਏ, ਇੰਡਸਟਰੀ ਦੀ ਗੱਲ ਕਰੀਏ , ਕਿਸਾਨ ਦੀ ਗੱਲ ਕਰੀਏ ਤਾਂ ਪਾਵਰ ਸੈਕਟਰ ਦੀ ਬਹੁਤ ਮਹਾਨਤਾ ਹੈ, ਇੰਪਾਰਟੈਂਸ ਹੈ। ਪਾਵਰ ਦੀ ਸਾਨੂੰ ਬਹੁਤ ਜ਼ਿਆਦਾ ਲੋੜ ਹੈ। ਇਸ ਨੂੰ ਮੱਦੇ-ਨਜ਼ਰ ਰੱਖ ਕੇ ਪਾਵਰ ਸੈਕਟਰ ਵਿਚ ਤਜਵੀਜ਼ ਹੈ ਕਿ 30% ਪੈਸਾ ਐਫ.ਐਮ. ਸਾਹਿਬ ਨੇ ਇਸ ਪਲਾਨ ਵਿਚ ਰੱਖਿਆ ਹੈ। ਮੈਂ ਇਸ ਦੀ ਸ਼ਲਾਘਾ ਕਰਦਾ ਹਾਂ।

ਦੂਸਰੇ ਨੰਬਰ ਤੇ ਇਨ੍ਹਾਂ ਨੇ ਉਸ ਸੈਕਟਰ ਵਾਸਤੇ ਪੈਸਾ ਰੱਖਿਆ ਹੈ ਜਿਸ ਨੂੰ ਲੋੜ ਹੈ, ਉਹ ਹੈ ਸ਼ੋਸ਼ਲ ਸਕਿਉਰਟੀ ਵਾਸਤੇ, ਗਰੀਬ ਲੋਕਾਂ ਵਾਸਤੇ, ਉਨ੍ਹਾਂ ਨੂੰ ਪੈਨਸ਼ਨਾਂ ਦੇਣ ਵਾਸਤੇ, ਵਿਡੋਜ਼ ਵਾਸਤੇ, ਸਮਾਜਿਕ ਸੇਵਾਵਾਂ ਵਾਸਤੇ। ਦੂਸਰੇ ਪਾਸੇ ਜਿਹੜੇ ਬਜ਼ੁਰਗ ਹਨ, ਸਮਾਜ ਦੇ ਹੋਰ ਗਰੀਬ ਤਬਕੇ ਹਨ, ਜਿਨ੍ਹਾਂ ਕੋਲ ਦੋ ਵਕਤ ਦੀ ਰੋਟੀ ਨਹੀਂ ਹੈ, ਉਨ੍ਹਾਂ ਵਾਸਤੇ ਵੀ ਪੈਸਾ ਰੱਖਿਆ ਗਿਆ ਹੈ। ਐਸ.ਸੀਜ਼, ਬੀ.ਸੀਜ਼ ਦੇ ਜਿਹੜੇ ਭਰਾ ਹਨ, ਉਨ੍ਹਾਂ ਨੂੰ ਕੰਮਾਂ ਵਾਸਤੇ ਵੱਡੀ ਅਮਾਊਂਟ ਰੱਖ ਕੇ ਇਸ ਵਰਗ ਨੂੰ ਰਾਹਤ ਦੇਣ ਦੀ ਐਫ.ਐਮ. ਸਾਹਿਬ ਨੇ ਕੋਸ਼ਿਸ਼ ਕੀਤੀ ਹੈ। ਇਸ ਤੋਂ ਇਲਾਵਾ ਟ੍ਰਾਂਸਪੋਰਟ ਸੈਕਟਰ ਵਾਸਤੇ ਵੀ 23 ਫੀਸਦੀ ਬਜਟ ਰੱਖ ਕੇ ਟ੍ਰਾਂਸਪੋਰਟ ਨੂੰ ਉਤਸ਼ਾਹਤ ਕਰਨ ਦਾ ਯਤਨ ਕੀਤਾ ਹੈ। ਸਤਿਕਾਰਯੋਗ ਚੇਅਰਮੈਨ ਸਾਹਿਬ, ਹੋਰ ਵੀ ਬਹੁਤ ਸਾਰੇ ਮਹਿਕਮੇ ਹਨ ਜਿਨ੍ਹਾਂ ਦੀਆਂ ਪਲੈਨਾਂ ਵਿਚ ਵਾਧਾ ਕੀਤਾ ਗਿਆ ਹੈ, ਨਵੇਂ ਪਲੈਨ ਬਣਾਏ ਗਏ ਹਨ। ਖੇਤੀਬਾੜੀ ਵਿਚ ਇੱਕ ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ ਹੈ। ਉਸ ਵਿਚ ਰਾਜ ਸਰਕਾਰ ਨੇ ਪੰਜਾਬ ਵਿਚ ਪਾਣੀ ਦੇ ਤਲ ਨੂੰ ਘਟਣ ਤੋਂ ਰੋਕਣ ਵਾਸਤੇ ਕਾਨੂੰਨ ਲਿਆਂਦਾ ਹੈ। ਉਸ ਵਾਸਤੇ ਵੀ ਮੈਂ ਪੰਜਾਬ ਸਰਕਾਰ ਅਤੇ ਐਫ.ਐਮ. ਸਾਹਿਬ ਦੀ ਸ਼ਲਾਘਾ ਕਰਦਾ ਹਾਂ। ਇਸ ਦੇ ਨਾਲ-ਨਾਲ ਪਸ਼ੂ ਪਾਲਣ ਅਤੇ ਡੇਅਰੀ ਡਿਵੈਲਪਮੈਂਟ ਵਿਚ ਕਾਫ਼ੀ ਫੰਡ ਰੱਖੇ ਗਏ ਹਨ, ਜਿਵੇਂ ਕਿ ਗੁਰੂ ਅੰਗਦ ਦੇਵ ਵੈਟਰਨਰੀ ਐਂਡ ਐਨੀਮਲ ਸਾਇੰਸਜ਼ ਯੂਨੀਵਰਸਿਟੀ ਵਾਸਤੇ 8 ਕਰੋੜ ਰੁਪਏ ਰੱਖੇ ਗਏ ਹਨ, ਪੋਲੀਕਲੀਨਿਕਾਂ ਵਾਸਤੇ 17 ਕਰੋੜ ਰੁਪਏ ਅਤੇ ਪੰਜਾਬ ਡੇਅਰੀ ਵਿਕਾਸ ਬੋਰਡ ਦੀ ਮਜ਼ਬੂਤੀ ਲਈ 10 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। ਇਸ ਦੇ ਨਾਲ ਹੀ ਸਿਹਤ ਅਤੇ ਡਾਕਟਰੀ ਸਿੱਖਿਆ ਵਿਭਾਗ ਵਿਚ ਵੀ ਬਹੁਤ ਕੰਮ ਹੋਏ ਹਨ। ਡਾਕਟਰ ਰੱਖੇ ਗਏ ਹਨ, ਠੇਕੇ ਤੇ ਵੀ ਰੱਖੇ ਗਏ ਹਨ। ਇਸ ਦੇ ਨਾਲ ਹੀ ਜਿਹੜੀਆਂ ਗਰੀਬਾਂ ਲਈ ਹੋਰ ਸਕੀਮਾਂ ਹਨ, ਜਿਵੇਂ ਕਿ ਇੰਸਟੀਚਿਊਸ਼ਨਲ ਡਿਲਿਵਰੀ ਕੇਸਿਜ਼ ਚਾਲੂ ਕੀਤੇ ਗਏ ਹਨ, ਭਾਈ ਘਨ੍ਹੱਈਆ ਸਿਹਤ ਬੀਮਾ ਸਕੀਮ ਚਾਲੂ ਕੀਤੀ ਗਈ ਹੈ। ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਸਕੀਮਾਂ ਦੇ ਨਾਲ-ਨਾਲ ਅੰਮ੍ਰਿਤਸਰ ਗੌਰਮਿੰਟ ਮੈਡੀਕਲ ਕਾਲਜ ਵਾਸਤੇ 182

[ ਡਾਕਟਰ ਦਲਬੀਰ ਸਿੰਘ ]

ਕਰੋੜ ਰੁਪਏ ਰੱਖੇ ਗਏ ਹਨ। ਇਸ ਵਾਸਤੇ ਵੀ ਮੈਂ ਐਫ.ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇੱਕ ਸ਼ਲਾਘਾਯੋਗ ਕਦਮ ਚੁੱਕਿਆ ਹੈ।

ਇਸੇ ਤਰ੍ਹਾਂ ਹੀ ਹੋਰ ਬਹੁਤ ਸਾਰੇ ਪ੍ਰੋਗਰਾਮ ਹੈਲਥ ਡਿਪਾਰਟਮੈਂਟ ਵਿਚ ਰੱਖੇ ਗਏ ਹਨ। ਹੈਲਥ ਮਨਿਸਟਰ ਇਸ ਵਕਤ ਬੈਠੇ ਨਹੀਂ ਹਨ। ਮੈਂ ਐਫ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹੈਲਥ ਵਾਸਤੇ ਬਹੁਤ ਕੁਝ ਕੀਤਾ ਗਿਆ ਹੈ, ਫੰਡਜ਼ ਵੀ ਰੱਖੇ ਗਏ ਹਨ ਪਰ ਜਿਹੜਾ ਪੰਜਾਬ ਵਿਚ ਹੈਲਥ ਹੈਜ਼ਾਰਡ ਹੈ, ਉਸ ਨੂੰ ਕਿਸੇ ਨੇ ਵੀ ਟੱਚ ਨਹੀਂ ਕੀਤਾ ਹੈ। ਹਸਪਤਾਲਾਂ ਵਿਚ ਫੈਮਿਲੀ ਪਲੈਨਿੰਗ ਦਾ ਕੰਮ ਨੋ-ਡਾਊਟ ਚੱਲ ਰਿਹਾ ਹੈ। ਪੰਜਾਬ ਵਿਚ ਇਸ ਵੇਲੇ ਜਿਹੜਾ ਦੁਖਾਂਤ ਹੈ, ਉਹ ਇਹ ਹੈ ਕਿ ਜਿਹੜੀ ਪਾਪੂਲੇਸ਼ਨ ਹੈ, ਉਹ ਡਰੈਡਫੁਲ ਲੈਵਲ ਤੇ ਚਲੀ ਗਈ ਹੈ। ਇਸ ਵਾਸਤੇ ਮੈਂ ਬੇਨਤੀ ਕਰਦਾ ਹਾਂ ਬਰਥ ਕੰਟਰੋਲ ਅਤੇ ਫੈਮਿਲੀ ਪਲੈਨਿੰਗ ਵਾਸਤੇ ਇਸ ਪਾਸੇ ਜ਼ਰੂਰ ਫੰਡਜ਼ ਰੱਖੇ ਜਾਣ।

ਆਪਾਂ ਸਾਰੇ ਜਾਣਦੇ ਹਾਂ, ਮੈਂ ਵੀ ਕਿਸਾਨੀ ਕਰਦਾ ਰਿਹਾ ਹਾਂ, ਕਿਸਾਨਾਂ ਵਿਚੋਂ ਆਪਾਂ ਆਉਂਦੇ ਹਾਂ, ਦਿਹਾਤ ਨਾਲ ਸਾਡਾ ਸਬੰਧ ਹੈ, ਕਿ ਅੱਜ ਜਿਹੜੇ ਸਾਡੇ ਪੰਜਾਬ ਦੇ ਪਿੰਡ ਹਨ, ਉਨ੍ਹਾਂ ਦਾ ਪ੍ਰਵਾਸੀ ਮਜ਼ਦੂਰ ਤੋਂ ਬਿਨਾਂ ਕੋਈ ਗੁਜ਼ਾਰਾ ਨਹੀਂ ਹੈ। ਮੈਂ ਇਸ ਗੱਲ ਨੂੰ ਮੰਨਦਾ ਹਾਂ। ਇੱਥੇ ਉਹ ਰੇਲਾਂ ਦੀਆਂ ਰੇਲਾਂ ਭਰ ਕੇ ਆਉਂਦੇ ਹਨ ਅਤੇ ਪੰਜਾਬ ਵਿਚ ਆ ਕੇ ਜ਼ਮੀਨਾਂ ਖਰੀਦਦੇ ਹਨ ਅਤੇ ਇੱਥੋਂ ਦੇ ਪਰਮਾਨੈਂਟ ਰੈਜ਼ੀਡੈਂਟ ਬਣ ਜਾਂਦੇ ਹਨ। ਜਿੱਥੇ ਇਕਾਨਮੀ ਸਾਡੀ ਥੱਲੇ ਜਾ ਰਹੀ ਹੈ, ਉਥੇ ਉਹ ਆ ਕੇ, ਜਿਹੜੀ ਪੰਜਾਬ ਦੀ ਪਾਪੂਲੇਸ਼ਨ ਹੈ, ਉਸ ਨੂੰ ਇਨਕ੍ਰੀਜ਼ ਕਰ ਰਹੇ ਹਨ।

**ਸ਼੍ਰੀ ਸਭਾਪਤੀ :** ਡਾਕਟਰ ਸਾਹਿਬ, ਤੁਸੀਂ ਹੋਰ ਕਿੰਨਾ ਸਮਾਂ ਲਉਗੇ?

**ਡਾਕਟਰ ਦਲਬੀਰ ਸਿੰਘ :** ਜਿੰਨਾ ਟਾਈਮ ਤੁਸੀਂ ਦੇ ਦਿਉਗੇ। ਇਹ ਤਾਂ ਸਾਡੀ ਪਾਰਟੀ ਦਾ ਟਾਈਮ ਕੱਟਿਆ ਜਾਣਾ ਹੈ। ਮੈਨੂੰ ਬੋਲਣ ਦਿਉ।

**ਸ਼੍ਰੀ ਸਭਾਪਤੀ :** ਤੁਸੀਂ ਹੋਰ ਕਿੰਨਾ ਸਮਾਂ ਬੋਲੋਗੇ?

**ਡਾਕਟਰ ਦਲਬੀਰ ਸਿੰਘ :** ਜਿੰਨਾ ਵੀ ਤੁਸੀਂ ਦਿਉਗੇ।

**ਸ਼੍ਰੀ ਸਭਾਪਤੀ :** ਤੁਸੀਂ ਵਾਈਂਡ-ਅੱਪ ਕਰੋ ਜੀ।

**ਡਾਕਟਰ ਦਲਬੀਰ ਸਿੰਘ :** ਠੀਕ ਹੈ ਜੀ। ਮੈਂ ਬੇਨਤੀ ਕਰਦਾ ਹੈ ਕਿ ਹੋਰ ਵੀ ਫੈਕਟਸ ਹਨ। ਫੈਮਿਲੀ ਪਲਾਨਿੰਗ ਸਬੰਧੀ ਰੂਲਜ਼ ਵੀ ਆਪਾਂ ਗੌਰਮਿੰਟ ਜੌਬ ਵਿਚ ਰੱਖੇ ਹਨ। ਉਨ੍ਹਾਂ ਅਨੁਸਾਰ ਦੋ ਤੋਂ ਵੱਧ ਬੱਚੇ ਗੌਰਮਿੰਟ ਇੰਪਲਾਈਜ਼ ਦੇ ਨਹੀਂ ਹੋਣੇ ਚਾਹੀਦੇ। ਇਸ ਦੇ ਉਤੇ ਵੀ ਗੌਰ ਕਰਕੇ, ਜੇ ਕਿਤੇ ਕੋਈ ਲੈਪਸ ਹੈ ਤਾਂ ਆਪਾਂ ਨੂੰ ਵੀ ਇਸ ਪਾਸੇ ਵੱਲ ਜ਼ਰੂਰ ਤੁਰਨਾ ਚਾਹੀਦਾ ਹੈ। ਕਿਉਂਕਿ ਉਂਜ ਆਪਾਂ ਜਿੰਨਾ ਮਰਜ਼ੀ ਬੋਲੀ ਜਾਈਏ, ਜੇ ਗਰੋਥ ਰੇਟ ਵਧਦਾ ਹੈ ਤਾਂ ਫਿਰ ਪਾਪੂਲੇਸ਼ਨ ਵਧ ਜਾਂਦੀ ਹੈ ਅਤੇ ਆਪਣੀ ਕੀਤੀ-ਕਰਾਈ ਮਿਹਨਤ

ਖੂਹ ਵਿਚ ਪੈ ਜਾਂਦੀ ਹੈ। ਇਸ ਤਰ੍ਹਾਂ ਸਟੇਟ ਦੀ ਡਿਵੈਲਪਮੈਂਟ ਨਹੀਂ ਹੋ ਸਕਦੀ। ਮੇਰੀ ਬੇਨਤੀ ਹੈ ਕਿ ਇਸ ਫੈਕਟਰ ਨੂੰ, ਇਸ ਮੁੱਦੇ ਨੂੰ ਟੱਚ ਕਰਕੇ ਇਸ ਦੇ ਵਾਸਤੇ ਵੀ ਵੱਧ ਫੰਡ ਰੱਖੇ ਜਾਣ ਔਰ ਜ਼ਰੂਰ ਇਸ ਵਾਸਤੇ ਕੋਈ ਨਾ ਕੋਈ ਪਲੈਨ ਬਣਾਈ ਜਾਵੇ।

ਸਮਾਜਿਕ ਸੁਰੱਖਿਆ ਫੰਡ ਦੇ ਤਹਿਤ ਕਮਜ਼ੋਰ ਵਰਗਾਂ ਲਈ 667 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ ਜਿਸ ਵਿਚੋਂ ਪੈਨਸ਼ਨਾਂ ਲਈ 468 ਕਰੋੜ ਰੁਪਏ ਰੱਖੇ ਗਏ ਹਨ। ਇਹ ਬੜਾ ਸ਼ਲਾਘਾਯੋਗ ਕਦਮ ਹੈ। ਜਿਵੇਂ ਸਾਡੇ ਸੀ.ਐਮ. ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਇਲੈਕਸ਼ਨਾਂ ਦੌਰਾਨ ਵਾਅਦਾ ਕੀਤਾ ਸੀ ਕਿ ਪੈਨਸ਼ਨਾਂ 200/- ਰੁਪਏ ਤੋਂ ਵਧਾ ਕੇ 250/- ਰੁਪਏ ਕਰਾਂਗੇ ਔਰ 16 ਲੱਖ ਵਿਅਕਤੀਆਂ ਨੂੰ 250/- ਰੁਪਏ ਦੇ ਹਿਸਾਬ ਨਾਲ ਅੱਜ ਬੁਢਾਪਾ ਪੈਨਸ਼ਨ ਮਿਲ ਰਹੀ ਹੈ। ਇਹ ਸ਼ਲਾਘਾਯੋਗ ਕੰਮ ਹੈ। ਇਸੇ ਤਰ੍ਹਾਂ ਹੋਰ ਬਹੁਤ ਸਾਰੇ ਵੈਲਫੇਅਰ ਦੇ ਪ੍ਰੋਗਰਾਮ ਚਲ ਰਹੇ ਹਨ। ਉਨ੍ਹਾਂ ਵਾਸਤੇ ਫੰਡ ਵੀ ਪਿਛਲੇ ਸਾਲ ਨਾਲੋਂ ਵੱਧ ਸਾਡੇ ਸਤਿਕਾਰਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਰੱਖੇ ਹਨ ਜਿਸ ਵਿਚ ਮਹਿਕਮਿਆਂ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ/ਵਰਕਰਾਂ ਦੀਆਂ ਤਨਖਾਹਾਂ ਨੂੰ ਵਧਾਉਣਾ ਵੀ ਸ਼ਾਮਲ ਹੈ। ਮੈਂ ਇਸ ਦੀ ਸ਼ਲਾਘਾ ਕਰਦਾ ਹਾਂ।

ਫਾਈਨਾਂਸ ਮਨਿਸਟਰ ਸਾਹਿਬ ਨੇ ਇਕ ਨਵਾਂ ਪ੍ਰੋਗਰਾਮ ਬਣਾਇਆ ਹੈ, 'ਨੰਨੀ ਛਾਂ', ਉਸ ਦੀ ਵੀ ਸ਼ਲਾਘਾ ਕਰਨੀ ਬਣਦੀ ਹੈ ਜਿਸ ਦੇ ਤਹਿਤ ਗਰੀਬ ਬਾਲੜੀਆਂ ਦੇ ਲਈ ਜੀਵਨ ਬੀਮਾ ਨਿਗਮ ਕੋਲ 13,000 ਰੁਪਏ ਦੀ ਰਕਮ ਜਮ੍ਹਾਂ ਕਰਵਾਉਣ ਦੀ ਯੋਜਨਾ ਹੈ, ਜਿਹੜਾ ਕਿ ਵੱਖ-ਵੱਖ ਸਟੇਜਾਂ ਤੇ ਉਸ ਬੱਚੀ ਨੂੰ ਆਪਣੀ ਪੜ੍ਹਾਈ ਅਤੇ ਹੋਰ ਕੰਮਾਂ ਲਈ ਪੈਸਾ ਮਿਲ ਸਕਦਾ ਹੈ। ਆਮ ਆਦਮੀ ਲਈ ਵੀ ਬੀਮਾ ਯੋਜਨਾ ਬਣਾਈ ਹੈ। ਇਸ ਦੇ ਨਾਲ ਵੀ ਕਾਫੀ ਲੋਕ ਕਵਰ ਹੋਣ ਦਾ ਟੀਚਾ ਹੈ। ਇਹ ਵੀ ਐਫ.ਐਮ. ਸਾਹਿਬ ਦਾ ਬਹੁਤ ਚੰਗਾ ਕਦਮ ਹੈ।

ਮਾਨਯੋਗ ਚੇਅਰਮੈਨ ਸਾਹਿਬ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਵਾਸਤੇ ਵੀ ਕਾਫ਼ੀ ਚੰਗਾ ਉਪਰਾਲਾ ਬਜਟ ਵਿਚ ਕੀਤਾ ਗਿਆ ਹੈ। ਪਿਛਲੀ ਵਾਰ ਵੀ ਇਸ ਫੰਡ ਨੂੰ ਕਾਫੀ ਇਨਕਰੀਜ਼ ਕੀਤਾ ਸੀ। ਪਹਿਲਾਂ 1,792 ਕਰੋੜ ਰੁਪਏ ਰੱਖੇ ਸਨ ਅਤੇ ਇਸ ਸਾਲ ਇਸ ਰਾਸ਼ੀ ਨੂੰ ਵਧਾ ਕੇ 2,488 ਕਰੋੜ ਰੁਪਏ ਕਰ ਦਿੱਤਾ ਹੈ। ਇਹ ਗਰੀਬ ਵਰਗ ਦੇ ਲੋਕਾਂ ਲਈ ਬਹੁਤ ਹੀ ਚੰਗਾ ਕਦਮ ਚੁੱਕਿਆ ਹੈ। ਗਰੀਬ ਵਰਗ ਦੀ ਹੌਸਲਾ ਅਫਜ਼ਾਈ ਤੁਸੀਂ ਕੀਤੀ ਹੈ। ਵੱਖੋ ਵੱਖਰੀਆਂ ਸਕੀਮਾਂ ਇਸ ਵੇਲੇ ਭਲਾਈ ਦੀਆਂ ਚਲ ਰਹੀਆਂ ਹਨ। ਮੇਰੇ ਕੋਲ ਸਮਾਂ ਥੋੜ੍ਹਾ ਹੈ। ਨਹੀਂ ਤਾਂ ਉਨ੍ਹਾਂ ਤੇ ਚਾਨਣਾ ਵੀ ਪਾਉਂਦਾ।

ਉਦਯੋਗਿਕ ਵਿਕਾਸ ਜੋ ਹੈ, ਉਸ ਦੇ ਬਾਰੇ ਮੈਂ ਸਾਹਮਣੇ ਬੈਠੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਸਾਰਿਆਂ ਨੂੰ ਪੰਜਾਬ ਦੀ ਮਦਦ ਕਰਨੀ ਚਾਹੀਦੀ ਹੈ। ਜਿਸ ਤਰ੍ਹਾਂ ਆਪਣੇ ਗੁਆਂਢੀ ਸੂਬਿਆਂ ਨੂੰ ਉਨ੍ਹਾਂ ਨੇ ਇੰਡਸਟਰੀ ਦਾ ਪੈਕੇਜ ਦਿੱਤਾ ਹੈ, ਸਾਨੂੰ ਵੀ ਪੈਕੇਜ ਮਿਲਣਾ ਚਾਹੀਦਾ ਹੈ। ਮੈਨੂੰ ਆਪ ਪਤਾ ਹੈ, ਮੇਰਾ ਮੁਹਾਲੀ ਵਿਚ ਇੱਕ ਯੂਨਿਟ ਸੀ, ਉਹ ਇਸ ਕਰਕੇ ਬੰਦ ਹੋ ਗਿਆ ਕਿ ਸਾਨੂੰ ਸਹੂਲਤ ਹੀ ਕੋਈ ਨਹੀਂ ਸੀ। ਨਾਲ ਦੇ ਸਾਰੇ

[ ਡਾਕਟਰ ਦਲਬੀਰ ਸਿੰਘ ]

ਯੂਨਿਟ ਗੁਆਂਢੀ ਸੂਬਿਆਂ ਵਿਚ ਚਲੇ ਗਏ ਅਤੇ ਸਾਡੀ ਮਾਰਕੀਟ ਹੀ ਬੰਦ ਹੋ ਗਈ। ਮੇਰੇ ਕਹਿਣ ਦਾ ਮਤਲਬ ਹੈ ਕਿ ਐਫ.ਐਮ. ਸਾਹਿਬ ਵੱਲੋਂ ਬਜਟ ਵਿਚ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ ਕਿ ਇਨ੍ਹਾਂ ਰਿਆਇਤਾਂ ਨੂੰ ਸਾਲ 2010 ਤੋਂ ਬਾਅਦ ਹੋਰ ਨਾ ਵਧਾਇਆ ਜਾਵੇ। ਮੈਂ ਤੁਹਾਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਬੇਨਤੀ ਕਰਦਾ ਹਾਂ ਕਿ ਸੈਂਟਰ ਵਿਚ ਤੁਹਾਡੀ ਸਰਕਾਰ ਹੈ, ਤੁਸੀਂ ਵੀ ਇਸ ਕੰਮ ਵਿਚ ਸਾਡੀ ਰਲ ਕੇ ਮਦਦ ਕਰੋ। ਆਪਾਂ ਸੱਚੇ ਪੰਜਾਬੀਆਂ ਦੀ ਤਰ੍ਹਾਂ, ਪੰਜਾਬ ਦੇ ਲੋਕਾਂ ਦੇ ਨੁਮਾਇੰਦੇ ਹੋਣ ਦੇ ਨਾਤੇ ਜ਼ਰੂਰ ਪੰਜਾਬ ਦੇ ਭਲੇ ਲਈ ਕੋਈ ਨਾ ਕੋਈ ਕਦਮ ਚੁੱਕੀਏ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਜੀ। ਮੇਰੀ ਬੇਨਤੀ ਹੈ ਕਿ ਜਦੋਂ ਸਾਡੇ ਆਪੋਜ਼ੀਸ਼ਨ ਦੇ ਲੀਡਰ ਬਜਟ ਤੇ ਬੋਲ ਰਹੇ ਸਨ ਤਾਂ ਉਨ੍ਹਾਂ ਨੇ ਇਸ ਦਾ ਜ਼ਿਕਰ ਕੀਤਾ ਸੀ ਕਿ ਜਿਹੜੀਆਂ ਹਿਮਾਚਲ ਪ੍ਰਦੇਸ਼ ਨੂੰ ਰਿਆਇਤਾਂ ਦਿੱਤੀਆਂ ਗਈਆਂ ਹਨ, ਉਹ ਉਦੋਂ ਦਿੱਤੀਆਂ ਗਈਆਂ ਸਨ, ਜਦੋਂ ਭਾਰਤ ਦੇ ਪ੍ਰਧਾਨ ਮੰਤਰੀ ਸ਼੍ਰੀ ਵਾਜਪਾਈ ਜੀ ਸਨ। ਹੁਣ ਵੀ ਅਸੀਂ ਤਿਆਰ ਹਾਂ ਕਿ ਇਹ ਰਿਆਇਤਾਂ ਉਨ੍ਹਾਂ ਤੋਂ ਬੇਸ਼ੱਕ ਨਾ ਖੋਹੀਆਂ ਜਾਣ, ਪ੍ਰੰਤੂ ਸਾਨੂੰ ਵੀ ਜ਼ਰੂਰ ਇਹ ਮਿਲਣ। ਸਾਨੂੰ ਵਾਰ-ਵਾਰ ਤਾਕੀਦ ਕਰਨ ਦੀ ਲੋੜ ਨਹੀਂ ਹੈ। ਮੇਰਾ ਖਿਆਲ ਹੈ ਕਿ ਜਦੋਂ ਭੈਣ ਜੀ ਬੋਲ ਰਹੇ ਸਨ, ਸ਼ਾਇਦ ਇਨ੍ਹਾਂ ਨੇ ਉਨ੍ਹਾਂ ਨੂੰ ਸੁਣਿਆ ਨਹੀਂ। ਜੇਕਰ ਸੁਣਿਆ ਹੁੰਦਾ ਤਾਂ ਸਾਨੂੰ ਤਾਕੀਦ ਕਰਨ ਦੀ ਬਜਾਏ ਆਪਣੇ ਆਪ ਨੂੰ ਦੋਸ਼ੀ ਠਹਿਰਾਉਂਦੇ।

**ਡਾਕਟਰ ਦਲਬੀਰ ਸਿੰਘ :** ਮੈਂ ਧੰਨਵਾਦੀ ਹਾਂ ਮੈਂਬਰ ਸਾਹਿਬ ਦਾ ਕਿ ਇਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ ਕਿ ਇਸ ਮੁੱਦੇ ਤੇ ਉਹ ਗੱਲ ਕਰਨਗੇ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪੈਕੇਜ ਇਕ ਵਾਰੀ ਨਹੀਂ ਦਿੱਤਾ ਗਿਆ, ਇਸ ਨੂੰ ਵਾਰ ਵਾਰ ਐਕਸਟੈਂਡ ਕੀਤਾ ਗਿਆ ਹੈ। ਮੈਂ ਐਫ.ਐਮ. ਸਾਹਿਬ ਦੀ ਵੀ ਸਿਫਤ ਕਰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਹ ਇੰਡਸਟਰੀ ਦੀ ਪਾਲਿਸੀ ਵੀ ਲਿਆਉਣਗੇ। ਮੈਂ ਇਹ ਨਹੀਂ ਕਹਿੰਦਾ ਕਿ ਇਹ ਪੈਕੇਜ ਉਥੇ 2010 ਤੋਂ ਬਾਅਦ ਐਕਸਟੈਂਡ ਨਾ ਕੀਤਾ ਜਾਵੇ ਪਰ ਇਹ ਜ਼ਰੂਰ ਕਹਿੰਦਾ ਹਾਂ ਕਿ ਇਹ ਪੰਜਾਬ ਨੂੰ ਵੀ ਦਿੱਤਾ ਜਾਵੇ।

ਸਾਡੇ ਐਫ.ਐਮ. ਸਾਹਿਬ ਨੇ ਇਹ ਬਜਟ ਪੇਸ਼ ਕਰਦਿਆਂ ਸਾਰੇ ਹਾਊਸ ਨੂੰ ਅਖੀਰ ਵਿਚ ਬੇਨਤੀ ਕੀਤੀ ਹੈ, ਉਹ 4-5 ਲਾਈਨਾਂ, ਜੇਕਰ ਹਾਊਸ ਆਬਜੈਕਸ਼ਨ ਨਾ ਕਰੇ ਤਾਂ ਪੜ੍ਹ ਕੇ ਸੁਣਾਉਣਾ ਚਾਹਾਂਗਾ ਕਿ ਇਹੋ ਜਿਹੇ ਹਾਲਾਤਾਂ ਦੇ ਵਿਚ ਸਟੇਟ ਨੂੰ ਅੱਗੇ ਕਿਵੇਂ ਚਲਾਉਣਾ ਹੈ। ਜੇ ਅਸੀਂ ਰਲ ਕੇ ਮਿਹਨਤ ਕਰਾਂਗੇ, ਕੁਲੈਕਟਿਵਲੀ ਹੰਭਲਾ ਮਾਰਾਂਗੇ, ਤਾਂ ਹੀ ਇਹ ਪਾਸੀਬਲ ਹੈ। ਇਹ ਦੋ ਕੁ ਲਾਈਨਾਂ ਮੈਂ ਪੜ੍ਹਨੀਆਂ ਚਾਹਾਂਗਾ ਔਰ ਮੈਂ ਬੇਨਤੀ ਕਰਾਂਗਾ ਕਿ ਸਾਰੇ ਇਸ ਹੰਬਲ ਰਿਕੁਐਸਟ ਨੂੰ ਪ੍ਰਵਾਨ ਕਰਨ। ਇਸੇ ਵਿਚ ਹੀ ਪੰਜਾਬ ਦੀ, ਪੰਜਾਬ ਦੇ ਲੋਕਾਂ ਦੀ ਬਿਹਤਰੀ ਹੈ ਅਤੇ ਇਹ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਅਤੇ ਪੰਜਾਬ ਦੇ ਮਾਣ ਸਤਿਕਾਰ ਨੂੰ ਵਧਾਉਣ ਵਾਸਤੇ ਜ਼ਰੂਰ ਇਸ ਨਾਲ ਐਗਰੀ ਕਰਨ। ਮਾਨਯੋਗ

ਐਫ.ਐਮ. ਸਾਹਿਬ ਨੇ ਕਿਹਾ ਹੈ ਕਿ "ਪੰਜਾਬ ਤੁਹਾਡੀ ਪਹਿਚਾਣ ਤੇ ਵਿਰਾਸਤ ਹੈ ਜਿਸ ਦੀ ਹਿਫਾਜ਼ਤ ਤੇ ਕਦਰ ਕਰਨਾ ਸਾਡਾ ਸਭ ਦਾ ਪਹਿਲਾ ਫਰਜ਼ ਹੈ। ਦੋ ਸਾਲ ਪਹਿਲਾਂ ਜੋ ਪੰਜਾਬ ਦੇ ਮਸਾਇਲ (ਮਸਲੇ) ਸਨ, ਉਨ੍ਹਾਂ ਨੂੰ ਅਸੀਂ ਵਸਾਇਲ (ਸਾਧਨ) ਨਾਲ ਬਦਲਣ ਦੀ ਕੋਸ਼ਿਸ਼ ਕੀਤੀ ਹੈ। ਅੱਜ ਮਸਾਇਲ ਘਟੇ ਹਨ, ਵਸਾਇਲ ਵਧਾਏ ਗਏ ਹਨ। ਅਸਾਂ ਆਪਣੇ ਪੰਜਾਬੀ ਵਿਰਸੇ ਦੀ ਹਿਫਾਜ਼ਤ ਕੀਤੀ ਹੈ। ਸੂਬੇ ਅਤੇ ਵਿਰਸੇ ਨੂੰ ਚਾਰ ਚੰਨ ਲਗਾਉਣ ਲਈ ਪਹਿਲਾਂ ਵੀ ਅਤੇ ਭਵਿੱਖ ਵਿਚ ਵੀ ਕੋਸ਼ਿਸ਼ ਜਾਰੀ ਰਹੇਗੀ। ਪੰਜਾਬ ਲਈ ਤਾਮੀਰੀ ਕਦਮ ਸਾਰੇ ਪੰਜਾਬੀਆਂ ਨੂੰ ਮਿਲ-ਜੁਲ ਕੇ ਚੁੱਕਣੇ ਪੈਣਗੇ।" ਐਫ.ਐਮ. ਸਾਹਿਬ ਨੇ ਇਸ ਤਰ੍ਹਾਂ ਸ਼ੁਰੂ ਕੀਤਾ ਹੈ ਕਿ ਅਸੀਂ ਐਡਮਿਨਿਸਟਰੇਸ਼ਨ ਦੀ ਥਾਂ ਸੇਵਾ ਭਾਵ ਰੱਖਣਾ ਹੈ।

ਚੇਅਰਮੈਨ ਸਾਹਿਬ, ਸਮਾਂ ਕਾਫੀ ਹੋ ਗਿਆ ਹੈ। ਜੇਕਰ ਤੁਸੀਂ ਮੈਨੂੰ ਦੋ ਕੁ ਮਿੰਟ ਦਿਓ ਤਾਂ ਮੈਂ ਕਾਮਨ ਸੁਝਾਅ ਹਾਊਸ ਅੱਗੇ ਰੱਖਣਾ ਚਾਹਾਂਗਾ। ਮਾਨਯੋਗ ਐਫ.ਐਮ. ਸਾਹਿਬ, ਇਹ ਆਮ ਕਰਕੇ ਵੇਖਿਆ ਗਿਆ ਹੈ ਕਿ ਬਹੁਤ ਸਾਰੇ ਮਹਿਕਮੇ ਜਿਨ੍ਹਾਂ ਨੂੰ ਸੈਂਟਰ ਤੋਂ ਫੰਡਜ਼ ਆਉਂਦੇ ਹਨ, ਉਹ ਕਈ ਵਾਰੀ ਵਾਪਸ ਹੋ ਜਾਂਦੇ ਹਨ, ਉਨ੍ਹਾਂ ਦੀ ਯੂਟੇਲਾਈਜੇਸ਼ਨ ਇਸ ਕਰਕੇ ਨਹੀਂ ਹੁੰਦੀ ਕਿ ਜਾਂ ਤਾਂ ਅਸੀਂ ਹਿੱਸਾ ਨਹੀਂ ਪਾ ਸਕਦੇ ਅਤੇ ਜਾਂ ਫਿਰ ਅਫਸਰ ਅਣਗਹਿਲੀ ਕਰ ਜਾਂਦੇ ਹਨ। ਸੋ, ਇਹ ਐਸ਼ਿਓਰ ਕੀਤਾ ਜਾਵੇ ਕਿ ਆਏ ਹੋਏ ਫੰਡਾਂ ਦੀ ਪ੍ਰਾਪਰ ਯੂਟੇਲਾਈਜੇਸ਼ਨ ਹੋਵੇ ਅਤੇ ਉਹ ਵਾਪਸ ਨਾ ਹੋਣ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਚੇਅਰਮੈਨ ਸਾਹਿਬ, ਐਫ.ਐਮ. ਸਾਹਿਬ ਨੂੰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਜਟ ਵਿਚ ਕੰਡੀ ਏਰੀਏ ਦੀਆਂ 8 ਕਾਂਸਟੀਚੁਐਂਸੀਆਂ ਨੂੰ ਬਿਲਕੁਲ ਨਿਗਲੈਕਟ ਕੀਤਾ ਗਿਆ ਹੈ। ਪਠਾਨਕੋਟ ਸ਼ੁਰੂ ਕਰੋ, ਗੁਰਦਾਸਪੁਰ ਦਾ ਹਿੱਸਾ, ਰੋਪੜ ਅਤੇ ਫਿਰ ਹੁਸ਼ਿਆਰਪੁਰ, ਇਸ ਸਾਰੀ ਬੈਲਟ ਵਾਸਤੇ ਬਜਟ ਵਿਚ ਇੱਕ ਚੁਆਨੀ ਵੀ ਨਹੀਂ ਰੱਖੀ ਗਈ। ਮੇਰੀ ਬੇਨਤੀ ਹੈ ਕਿ ਕੰਡੀ ਏਰੀਏ ਨੂੰ ਐਵੇਂ ਹੀ ਨਾ ਛੱਡ ਦਿੱਤਾ ਜਾਵੇ। ਇਹ ਏਰੀਆ ਵੀ ਪੰਜਾਬ ਦਾ ਪਾਰਟ ਐਂਡ ਪਾਰਸਲ ਹੈ। ਚੇਅਰਮੈਨ ਸਾਹਿਬ ਦਾ ਏਰੀਆ ਵੀ ਕੰਡੀ ਦਾ ਏਰੀਆ ਹੈ ਔਰ ਮੇਰੀ ਬੇਨਤੀ ਹੈ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਇਸ ਏਰੀਏ ਦਾ ਵੀ ਕੁਝ ਕੀਤਾ ਜਾਵੇ। ਕੰਡੀ ਏਰੀਏ ਵਾਸਤੇ ਜ਼ਰੂਰ ਕੁਝ ਹੋਣਾ ਚਾਹੀਦਾ ਹੈ, ਭਾਵੇਂ ਇਕ ਪੈਕੇਜ ਹੀ ਦਿੱਤਾ ਜਾਵੇ। ਨੀਮ-ਪਹਾੜੀ ਇਲਾਕਾ ਡਲਹੌਜ਼ੀ ਤੋਂ ਲੈ ਕੇ ਰੋਪੜ ਤੱਕ ਪੈਂਦਾ ਹੈ। ਸਾਡੇ ਬਹੁਤ ਸਾਰੇ ਮੈਂਬਰ, ਸ਼ਾਕਰ ਜੀ, ਚੇਅਰਮੈਨ ਸਾਹਿਬ ਤੁਸੀਂ ਆਪ ਅਤੇ ਹੋਰ ਕਈ ਮੈਂਬਰ ਸਾਹਿਬਾਨ ਕੰਡੀ ਏਰੀਏ ਨਾਲ ਸਬੰਧਿਤ ਹਨ। ਉਹ ਉਥੋਂ ਜਿੱਤ ਕੇ ਆਉਂਦੇ ਹਨ। ਇਨ੍ਹਾਂ ਵਾਸਤੇ ਵੀ ਕੁਝ ਕੀਤਾ ਜਾਵੇ ਔਰ ਬਜਟ ਵਿਚ ਕੋਈ ਪ੍ਰੋਵੀਜ਼ਨ ਕਿਸੇ ਨਾ ਕਿਸੇ ਢੰਗ ਨਾਲ ਕੀਤੀ ਜਾਵੇ।

**ਸ਼੍ਰੀ ਸਭਾਪਤੀ :** ਮਾਸਟਰ ਜੀ ਦੀ ਗੱਲ ਨਾਲ ਮੈਂ ਵੀ ਸਹਿਮਤ ਹਾਂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** **

---

*Expunged as ordered by the Chair.

ਸ਼੍ਰੀ ਸਭਾਪਤੀ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸਰਦਾਰ ਅਵਤਾਰ ਸਿੰਘ ਬਰਾੜ : ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਮਿੱਤਰ (ਟਰਾਂਸਪੋਰਟ ਮੰਤਰੀ ਵੱਲ ਇਸ਼ਾਰਾ) ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲਾਈਨਾਂ ਜਿਹੜੀਆਂ ਇਨ੍ਹਾਂ ਨੇ ਬੋਲੀਆਂ ਹਨ, ਇਹ ਇਨ੍ਹਾਂ ਨੂੰ ਮਹਿੰਗੀਆਂ ਪੈ ਜਾਣਗੀਆਂ। ਜੇ ਤਾਂ ਇਨ੍ਹਾਂ ਨੇ ਇਹ ਮਹਿਕਮਾ ਛੱਡਣ ਦਾ ਮਨ ਬਣਾ ਲਿਆ ਹੈ.ਫਿਰ ਤਾਂ ਠੀਕ ਹੈ। ਹੋਰ ਮਹਿਕਮਾ ਕੋਈ ਤੁਹਾਨੂੰ ਮਿਲਣਾ ਨਹੀਂ। ਤੁਹਾਨੂੰ ਕੋਠੀ ਮਿਲੀ ਹੋਈ ਹੈ, ਕਾਰ ਮਿਲੀ ਹੋਈ ਹੈ, ਆਫਿਸ ਮਿਲਿਆ ਹੋਇਆ ਹੈ, ਇਹ ਤਾਂ ਅੱਗੇ ਹੀ ਕੱਢਣ ਨੂੰ ਫਿਰਦੇ ਹਨ। ਚੇਅਰਮੈਨ ਸਾਹਿਬ, ਇਹ ਤੁਹਾਡੇ ਵੀ ਮਿੱਤਰ ਹਨ, ਇਨ੍ਹਾਂ ਨੂੰ ਸਮਝਾਓ। ਕਿਤੇ ਇਹ ਇਹੋ ਜਿਹਾ ਪੰਗਾ ਨਾ ਲੈ ਲੈਣ।

ਸ਼੍ਰੀ ਸਭਾਪਤੀ : ਮੈਂ ਵੀ ਐਫ.ਐਮ ਸਾਹਿਬ ਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਕੰਡੀ ਏਰੀਏ ਵਾਸਤੇ ਜ਼ਰੂਰ ਕੋਈ ਗੱਲ ਹੋਣੀ ਚਾਹੀਦੀ ਹੈ।

ਡਾਕਟਰ ਦਲਬੀਰ ਸਿੰਘ : ਚੇਅਰਮੈਨ ਸਾਹਿਬ, ਮੈਂ ਇਕ ਦੋ ਬੇਨਤੀਆਂ ਹੋਰ ਕਰਨੀਆਂ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਸ਼ਹਿਰ ਵਿਚ ਜਿਵੇਂ ਮੈਂ ਕਿਹਾ ਹੈ ਕਿ ਪ੍ਰਵਾਸੀ ਮਜ਼ਦੂਰ, ਯਾਨੀ ਜਿਹੜੀ ਮਾਈਗ੍ਰੇਟਿਡ ਲੇਬਰ ਇਥੇ ਆਉਂਦੀ ਹੈ। ਦੂਸਰੇ ਸੂਬਿਆਂ ਵਿਚੋਂ, ਉਹ ਮਜ਼ਦੂਰ ਇਥੇ ਪੰਜਾਬ ਵਿਚ ਆਉਂਦੇ ਹਨ। ਮਾਝੇ ਵਿਚ, ਅੰਮ੍ਰਿਤਸਰ ਵਿਚ ਇਹ ਬਹੁਤ ਜ਼ਿਆਦਾ ਆ ਗਏ ਹਨ। ਜਿਸ ਤਰ੍ਹਾਂ ਆਪਾਂ ਬਾਹਰ ਦੇਖਦੇ ਹਾਂ ਬੰਬਈ, ਦਿੱਲੀ ਜਾਂ ਸਾਊਥ ਦੀਆਂ ਸਟੇਟਾਂ ਵਿਚ, ਬੱਸ ਸਟੈਂਡਾਂ ਤੇ ਜਾਂ ਰੇਲਵੇ ਸਟੇਸ਼ਨਾਂ ਤੇ ਦੇਖਦੇ ਹਾਂ ਕਿ ਉਥੇ ਇੰਨਾ ਗੰਦ ਪਿਆ ਹੁੰਦਾ ਹੈ ਕਿ ਉਥੋਂ ਲੰਘਣਾ ਵੀ ਔਖਾ ਹੋ ਜਾਂਦਾ ਹੈ। ਇਹ ਜਿਹੜੀ ਗੰਦਗੀ ਫੈਲਾਉਣ ਦੀ ਬਿਮਾਰੀ ਹੈ, ਇਹ ਆਪਣੇ ਪੰਜਾਬ ਵਿਚ ਵੀ ਆ ਰਹੀ ਹੈ ਅਤੇ ਖਾਸ਼ ਕਰਕੇ ਸਾਡੇ ਅੰਮ੍ਰਿਤਸਰ ਵਿਚ ਕਾਫੀ ਹੈ। ਇਹ ਪਵਿੱਤਰ ਸ਼ਹਿਰ ਹੈ, ਉਥੇ ਵੀ ਕਾਫੀ ਗੰਦਗੀ ਫੈਲ ਰਹੀ ਹੈ।...

ਸ਼੍ਰੀ ਸੁਨੀਲ ਕੁਮਾਰ ਜਾਖੜ : ਚੇਅਰਮੈਨ ਸਾਹਿਬ, ਰੇਸ਼ੀਅਲ ਡਿਸਕ੍ਰਿਮੀਨੇਸ਼ਨਜ਼ ਜਿਹੜੀਆਂ ਹੋਈਆਂ ਹਨ ਆਸਟ੍ਰੇਲੀਆ ਵਿਚ, ਉਸ ਦੇ ਖਿਲਾਫ ਹਾਲੇ ਕੱਲ੍ਹ ਹੀ ਹਾਊਸ ਵਿਚ ਮਤਾ ਆਇਆ ਹੈ। ਅੱਜ ਹੁਣ ਇਹ ਮੈਂਬਰ ਸਾਹਿਬ ਰੇਸ਼ੀਅਲ ਡਿਸਕ੍ਰਿਮੀਨੇਸ਼ਨ ਵਾਲੀ ਗੱਲ ਫੇਰ ਕਰ ਰਹੇ ਹਨ। ਇਹ ਬਾਹਰਲੀ ਕਮਿਊਨਿਟੀ ਦੇ ਇਥੇ ਆਉਣ ਬਾਰੇ ਗੱਲ ਕਰ ਰਹੇ ਹਨ ਔਰ ਕਹਿ ਰਹੇ ਹਨ ਕਿ ਉਹ ਇਥੇ ਆ ਕੇ ਗੰਦ ਪਾਉਂਦੇ ਹਨ। ਇਹ ਵੀ ਤਾਂ ਰੇਸ਼ੀਅਲ ਡਿਸਕ੍ਰਿਮੀਨੇਸ਼ਨ ਵਾਲੀ ਗੱਲ ਹੈ। Yesterday he was talking in terms of racial discrimination in Australia... we should refrain from this.

ਡਾਕਟਰ ਦਲਬੀਰ ਸਿੰਘ : ਤੁਸੀਂ ਸੁਣ ਲਓ। ਮੈਂ ਕਹਿ ਰਿਹਾ ਹਾਂ ਕਿ ...(ਵਿਘਨ)... ਸਾਡੇ ਸਾਰੇ ਗੁਰੂਆਂ ਦੀ ਇਹ ਜਗ੍ਹਾ ਹੈ। ਇਹ ਸਿੱਖਾਂ ਦਾ ਮੱਕਾ ਹੈ, ਇਹ ਜਿਹੜਾ ਅੰਮ੍ਰਿਤਸਰ ਸ਼ਹਿਰ ਹੈ, ਮੈਂ ਇਸ ਨੂੰ ਹੋਲੀ ਸਿਟੀ ਡਿਕਲੇਅਰ ਕਰਨ ਵਾਸਤੇ

ਬੇਨਤੀ ਕਰਦਾ ਹਾਂ ਤਾਂ ਕਿ ਇਹੋ ਜਿਹੀ ਕੋਈ ਪਰਾਬਲਮ ਨਾ ਆਵੇ। ਅੰਮ੍ਰਿਤਸਰ ਸ਼ਹਿਰ ਵਿਚ, ਜਿਵੇਂ ਯੂ.ਪੀ., ਰਾਜਸਥਾਨ, ਐਮ.ਪੀ. ਅਤੇ ਮਹਾਂਰਾਸ਼ਟਰ ਵਿਚ ਵੀ ਜਿਹੜਾ ਹਾਈ ਕੋਰਟ ਬੈਂਚ ਹੈ, ਉਸੇ ਤਰ੍ਹਾਂ ਦਾ ਅੰਮ੍ਰਿਤਸਰ ਵਿਚ ਸਥਾਪਿਤ ਕੀਤਾ ਜਾਵੇ ਅਤੇ ਅੰਮ੍ਰਿਤਸਰ ਸ਼ਹਿਰ ਨੂੰ ਪੰਜਾਬ ਦੀ ਸੈਕਿੰਡ ਰਾਜਧਾਨੀ ਬਣਾਇਆ ਜਾਵੇ।

ਇਸ ਤੋਂ ਅੱਗੇ ਮੈਂ ਆਪਣੇ ਹਲਕੇ ਵਿਚ ਤਰਸਿੱਕਾ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਸ਼ਹਿਰ ਬਨਣ ਦੇ ਯੋਗ ਹੋ ਚੁੱਕਾ ਹੈ। ਇਹ ਇਕ ਬਲਾਕ ਹੈ ਅਤੇ ਉਥੇ ਸਿਵਲ ਹਸਪਤਾਲ ਹੈ। ਇਸ ਦੀ ਪਾਪੂਲੇਸ਼ਨ 15,000 ਹੋ ਗਈ ਹੈ। ਉਥੇ 15-20 ਕਿਲੋਮੀਟਰ ਤੱਕ ਲੜਕੀਆਂ ਵਾਸਤੇ ਖਾਸ ਕਰਕੇ ਕੋਈ ਕਾਲਜ ਨਹੀਂ ਹੈ। ਲੜਕੀਆਂ ਦੀ ਪੜ੍ਹਾਈ ਵਾਸਤੇ ਬਹੁਤ ਵੱਡੀ ਪਰਾਬਲਮ ਹੈ। ਜੇ ਉਥੇ ਕਾਲਜ ਖੋਲ੍ਹ ਲਿਆ ਜਾਵੇ ਤਾਂ ਬਹੁਤ ਵਧੀਆ ਹੋਵੇਗਾ। ਮੈਂ ਬੇਨਤੀ ਕਰਦਾ ਹਾਂ ਕਿ ਉਥੇ ਨਗਰ ਕੌਂਸਲ ਜ਼ਰੂਰ ਬਣਾਈ ਜਾਵੇ ਅਤੇ ਨਾਲ ਦੀ ਨਾਲ ਜਿਹੜੀ ਉਥੇ ਸਬ ਤਹਿਸੀਲ ਹੈ, ਇਸ ਨੂੰ ਵੀ ਤਹਿਸੀਲ ਵਿਚ ਬਦਲਿਆ ਜਾਵੇ।

ਸੋ, ਮੈਂ ਆਖਿਰ ਵਿਚ ਸਾਰੇ ਹਾਊਸ ਨੂੰ ਇਕ ਬੇਨਤੀ ਕਰਨਾ ਚਾਹੁੰਦਾ ਹਾਂ। ਮੈਂ ਅੱਗੇ ਵੀ ਟੱਚ ਕੀਤਾ ਹੈ ਕਿ ਜਿਹੜੇ ਪਾਲੇਟੀਸ਼ੀਅਨ ਹਨ, ਸੁਸਾਇਟੀ ਦੇ ਵਿਚ ਉਨ੍ਹਾਂ ਦਾ ਰਿਗਾਰਡ ਬਹੁਤ ਘਟ ਰਿਹਾ ਹੈ। ਅੱਜ ਪਾਲੇਟੀਸ਼ਨਾਂ ਦਾ ਪਬਲਿਕ ਵਿਚ ਆਦਰ ਘਟਦਾ ਜਾ ਰਿਹਾ ਹੈ। ਆਮ ਕਰਕੇ ਵੇਖਿਆ ਗਿਆ ਹੈ ਕਿ ਜਦੋਂ ਵੀ ਹਾਊਸ ਵਿਚ ਕੋਈ ਮੈਂਬਰ ਬੋਲਦਾ ਹੈ ਜਾਂ ਮੈਂ ਬੋਲ ਰਿਹਾ ਹਾਂ ਤਾਂ ਉਹ ਮੈਂਬਰ ਆਪਣੇ ਟਾਈਮ ਵਿਚ ਕੋਈ ਵੀ ਗੱਲ ਜਾਂ ਮੁੱਦਾ ਪਰਾਪਰ ਢੰਗ ਨਾਲ ਉਠਾ ਸਕਦਾ ਹੈ। ਇਸ ਤਰ੍ਹਾਂ ਕਰਨ ਨਾਲ ਸਾਡੀ ਵੀ ਇੱਜ਼ਤ ਵਧਦੀ ਹੈ,ਹਾਊਸ ਦੀ ਵੀ ਇੱਜ਼ਤ ਵਧਦੀ ਹੈ ਅਤੇ ਲੋਕਾਂ ਵਿਚ ਵੀ ਚੰਗਾ ਇੰਪਰੈਸ਼ਨ ਪੈਂਦਾ ਹੈ। ਜਦੋਂ ਕੋਈ ਮੈਂਬਰ ਬੋਲ ਰਿਹਾ ਹੁੰਦਾ ਹੈ ਤਾਂ ਆਮ ਕਰਕੇ ਦੂਜੇ ਮੈਂਬਰ ਫਿਲੀ-ਬਸਟਰਾਂ ਦੀ ਤਰ੍ਹਾਂ ਕੋਈ ਨਾ ਕੋਈ ਤੀਰ ਛੱਡ ਦਿੰਦੇ ਹਨ ਜਾਂ ਕੁਮੈਂਟਸ ਪਾਸ ਕਰਦੇ ਹਨ। ਜੇ ਹੋਰ ਕੁਝ ਨਹੀਂ ਤਾਂ ਪੁਆਇੰਟ ਆਫ ਆਰਡਰ ਹੀ ਮੰਗ ਲੈਂਦੇ ਹਾਂ। ਮੇਰੇ ਖਿਆਲ ਵਿਚ ਆਪਣੇ ਆਪ ਵਿਚ ਅੱਜ ਤੱਕ ਕੋਈ ਵੀ ਪੁਆਇੰਟ ਆਫ ਆਰਡਰ ਅਜਿਹਾ ਨਹੀਂ ਹੋਵੇਗਾ ਜਿਹੜਾ ਕਿ ਅਥੈਂਟੀਕੇਟਡ ਹੋਵੇ ਜਾਂ ਜਿਸ ਨੂੰ ਸਪੀਕਰ ਸਾਹਿਬ ਨੇ ਮੰਨ ਲਿਆ ਹੋਵੇ। ਮੇਰੀ ਬੇਨਤੀ ਹੈ, ਗੁਜ਼ਾਰਿਸ਼ ਹੈ ਕਿ ਆਪਾਂ ਹਾਊਸ ਦੀ ਪਵਿੱਤਰਤਾ ਅਤੇ ਮਰਿਆਦਾ ਨੂੰ ਕਾਇਮ ਰੱਖੀਏ ਅਤੇ ਸਾਨੂੰ ਆਪਣੇ ਸਟੇਟਸ ਨੂੰ ਮੇਨਟੇਨ ਰੱਖਣਾ ਚਾਹੀਦਾ ਹੈ। ਕਈ ਮਾਨਯੋਗ ਮੈਂਬਰ ਸਾਹਿਬਾਨ ਇਸ ਹਾਊਸ ਵਿਚ ਵੱਡੀਆਂ ਗੱਲਾਂ ਕਰਦੇ ਹਨ। ਆਪਾਂ ਪੁਰਾਣੇ ਜ਼ਮਾਨੇ ਨੂੰ ਛੱਡ ਦੇਈਏ, ਅੱਜ ਇਹ ਪਵਿੱਤਰ ਹਾਊਸ ਦੇ ਮੈਂਬਰ ਬਣਨਾ ਬੜਾ ਔਖਾ ਹੋ ਗਿਆ ਹੈ, ਬੜਾ ਮਹਿੰਗਾ ਹੋ ਗਿਆ ਹੈ। ਆਪਾਂ ਇਸ ਮਹਿੰਗੀ ਚੀਜ਼ ਨੂੰ ਅਤੇ ਔਖੀ ਹਾਸਲ ਕੀਤੀ ਹੋਈ ਚੀਜ਼ ਦਾ ਸਤਿਕਾਰ ਕਰੀਏ ਅਤੇ ਇਸ ਦੀ ਮਰਿਆਦਾ ਨੂੰ ਵਧਾਉਣ ਦਾ ਉਪਰਾਲਾ ਕਰੀਏ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਸ਼੍ਰੀ ਸਭਾਪਤੀ :** ਤੁਹਾਡਾ ਟਾਈਮ ਸਮਾਪਤ ਹੋ ਗਿਆ ਹੈ ਜੀ।

**ਡਾਕਟਰ ਦਲਬੀਰ ਸਿੰਘ :** ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੜਾ ਟਾਈਮ ਦਿੱਤਾ ਹੈ। ਅਖੀਰ ਵਿਚ ਮੈਂ ਸਤਿਕਾਰਯੋਗ ਐਫ਼.ਐਮ. ਸਾਹਿਬ ਨੇ ਜਿਹੜੀਆਂ ਬਜਟ ਤਜਵੀਜ਼ਾਂ ਰੱਖੀਆਂ ਹਨ, ਉਨ੍ਹਾਂ ਦੀ ਪ੍ਰੋੜ੍ਹਤਾ ਕਰਦਾ ਹੋਇਆ, ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਨ੍ਹਾਂ ਤਜਵੀਜ਼ਾਂ ਨਾਲ ਪੰਜਾਬ ਫਿਰ ਇਕ ਵਾਰੀ ਤਰੱਕੀ ਦੀਆਂ ਲੀਹਾਂ ਤੇ ਜਾਵੇਗਾ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਸ਼੍ਰੀ ਕੇ.ਡੀ. ਭੰਡਾਰੀ (ਜਲੰਧਰ ਉੱਤਰੀ) :** ਚੇਅਰਮੈਨ ਸਾਹਿਬ, ਧੰਨਵਾਦ। ਜਿਹੜਾ ਬਜਟ ਪੰਜਾਬ ਦੇ ਬਹੁਤ ਹੀ ਸਤਿਕਾਰਯੋਗ, ਮਿਹਨਤੀ ਅਤੇ ਸੂਝਵਾਨ ਨੌਜਵਾਨ ਸਾਥੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਹਾਊਸ ਵਿਚ ਪੇਸ਼ ਕੀਤਾ ਹੈ, ਅੱਜ ਮੈਂ ਉਸ ਦੀ ਪ੍ਰੋੜ੍ਹਤਾ ਕਰਨ ਲਈ ਸਦਨ ਵਿਚ ਖੜ੍ਹਾ ਹੋਇਆ ਹਾਂ। ਬਾਦਲ ਸਾਹਿਬ ਨੇ ਆਪਣੇ ਪਹਿਲੇ ਬਜਟ ਸਮੇਂ ਇਹ ਗੱਲ ਮੰਨੀ ਸੀ ਤੇ ਉਨ੍ਹਾਂ ਦੀ ਸੋਚ ਸੀ ਕਿ ਮੈਂ ਪੰਜਾਬ ਦੀ ਐਨੂਅਲ ਪਲਾਨ ਨੂੰ 10,000 ਕਰੋੜ ਰੁਪਏ ਤੱਕ ਲੈ ਜਾਵਾਂਗਾ। ਇਸ ਦੇ ਵਿਚ ਉਹ ਲਗਭਗ ਕਾਮਯਾਬ ਹੋ ਗਏ ਹਨ। ਇਸ ਵਾਰੀ ਉਨ੍ਹਾਂ ਨੇ ਐਨੂਅਲ ਪਲਾਨ 8,625 ਕਰੋੜ ਰੁਪਏ ਦਾ ਪੇਸ਼ ਕੀਤਾ ਹੈ। ਜਿਹੜੀ ਉਨ੍ਹਾਂ ਦੇ ਮਨ ਦੀ ਖਾਹਿਸ਼ ਸੀ, ਉਸ ਲਈ ਮੈਂ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ। ਪਿਛਲੀ ਵਾਰ ਨਾਲੋਂ ਇਹ ਪਲਾਨ 39% ਵੱਧ ਹੈ ਜਿਸ ਨਾਲ ਸਾਡੇ ਪੰਜਾਬ ਦੀ ਨੁਹਾਰ ਬਦਲ ਜਾਵੇਗੀ। ਇਸ ਵਿਚ ਉਨ੍ਹਾਂ ਨੇ ਸਾਰੀਆਂ ਮੱਦਾਂ ਲਈ ਬਜਟ ਅਲਾਟ ਕੀਤਾ ਹੈ। ਕਿਸੇ ਵੀ ਸਟੇਟ ਦੀ ਗੁਣਵੱਤਾ ਜਾਂ ਅਕਸ ਦਾ ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਉਸ ਸਟੇਟ ਦੀ ਹੈਲਥ ਦੀ ਕੀ ਪੁਜ਼ੀਸ਼ਨ ਹੈ, ਵਿਦਿਆ ਦਾ ਕੀ ਮਿਆਰ ਹੈ ਅਤੇ ਇਨਫਰਾਸਟਰੱਕਚਰ ਕਿਸ ਤਰ੍ਹਾਂ ਦਾ ਹੈ। ਮਨਪ੍ਰੀਤ ਬਾਦਲ ਜੀ ਨੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਨ੍ਹਾਂ ਵਾਸਤੇ ਫੰਡ ਅਲਾਟ ਕੀਤੇ ਹਨ।

ਸਭ ਤੋਂ ਪਹਿਲਾਂ ਮੈਂ ਹੈਲਥ ਦੀ ਗੱਲ ਕਰਦਾ ਹਾਂ ਜਿਸ ਵਿਚ 169 ਕਰੋੜ ਰੁਪਏ ਰੱਖੇ ਗਏ ਹਨ। ਇਸ ਵਿਚ 100 ਮੈਡੀਕਲ ਅਫਸਰ ਅਤੇ 212 ਹੋਰ ਡਾਕਟਰ ਐਪੁਆਇੰਟ ਕੀਤੇ ਜਾ ਰਹੇ ਹਨ। ਇਹ ਬਹੁਤ ਹੀ ਚੰਗੀ ਗੱਲ ਹੈ। ਸਾਡੇ ਪੰਜਾਬ ਦੇ ਵਿਚ ਜਲੰਧਰ ਸ਼ਹਿਰ ਦੀ ਮੈਂ ਗੱਲ ਕਰਦਾ ਹਾਂ, ਸਾਡੇ ਟਰੋਮਾਂ ਸੈਂਟਰ ਦਾ ਵੀ ਉਦਘਾਟਨ ਜਲਦੀ ਹੋਣ ਜਾ ਰਿਹਾ ਹੈ। ਸਾਡੇ ਸਿਵਲ ਹਸਪਤਾਲ ਵਿਚ ਡਾਇਲੈਸਿਜ਼ ਦੀ ਮਸ਼ੀਨ ਵੀ ਲੱਗ ਗਈ ਹੈ ਅਤੇ ਇਸ ਦੇ ਨਾਲ ਸਾਡੇ ਸ਼ਹਿਰ ਵਿਚ ਇਕ ਸੁਖਾਵਾਂ ਮਾਹੌਲ ਹੋ ਗਿਆ ਹੈ। ਜਿਹੜੇ ਗਰੀਬ ਲੋਕ ਸਨ ਅਤੇ 1600-1600 ਰੁਪਏ ਡਾਇਲੈਸਿਜ਼ ਵਾਸਤੇ ਦਿੰਦੇ ਸਨ, ਉਹ ਹੁਣ ਘੱਟ ਕੀਮਤ ਵਿਚ ਡਾਇਲੈਸਿਜ਼ ਕਰਵਾ ਸਕਦੇ ਹਨ। ਇਸ ਲਈ ਮੈਂ ਸਿਹਤ ਮੰਤਰੀ ਚਾਵਲਾ ਜੀ ਨੂੰ ਵਧਾਈ ਦਿੰਦਾ ਹਾਂ। ਸਭ ਤੋਂ ਵੱਡੀ ਗੱਲ ਜਿਹੜੀ ਸਾਡੇ ਪੰਜਾਬ ਵਾਸਤੇ ਹੈ, 182 ਕਰੋੜ ਰੁਪਏ ਲਗਾ ਕੇ ਅੰਮ੍ਰਿਤਸਰ ਮੈਡੀਕਲ ਕਾਲਿਜ ਨੂੰ ਅਪਲਿਫਟ ਕੀਤਾ ਜਾਣਾ ਹੈ ਅਤੇ 72 ਕਰੋੜ ਰੁਪਏ ਫਰੀਦਕੋਟ ਮੈਡੀਕਲ ਕਾਲਜ ਵਾਸਤੇ ਵਿੱਤ ਮੰਤਰੀ ਸਾਹਿਬ ਨੇ ਦਿੱਤੇ ਹਨ ਅਤੇ 30 ਕਰੋੜ ਰੁਪਏ ਉਨ੍ਹਾਂ ਨੇ ਪਟਿਆਲਾ ਦੇ

ਮੈਡੀਕਲ ਕਾਲਜ ਲਈ ਰੱਖਿਆ ਹੈ ਜਿਸ ਦੇ ਨਾਲ ਹੈਲਥ ਸੇਵਾਵਾਂ ਵਿਚ ਚੰਗਾ ਨਿਖਾਰ ਆਵੇਗਾ। ਇਸ ਦੇ ਲਈ ਮੈਂ ਵਿੱਤ ਮੰਤਰੀ ਜੀ ਦੀ ਸ਼ਲਾਘਾ ਕਰਦਾ ਹਾਂ।

*5.46 ਵਜੇ ਸ਼ਾਮ (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਭ ਤੋਂ ਵੱਡੀ ਗੱਲ ਜਿਹੜੀ ਹੈ ਕਿ ਸਿਹਤ ਸੰਭਾਲ ਲਈ ਜਲੰਧਰ, ਲੁਧਿਆਣਾ ਅਤੇ ਮਲੇਰਕੋਟਲਾ ਵਿਚ ਸਿਹਤ ਸੰਭਾਲ ਕੇਂਦਰ ਬਣਾਉਣ ਲਈ ਵੀ ਬਜਟ ਪ੍ਰੋਵੀਜ਼ਨ ਕੀਤੀ ਗਈ ਹੈ। ਇਹ ਵੀ ਇਕ ਬਹੁਤ ਚੰਗੀ ਗੱਲ ਹੈ। ਇਸ ਲਈ ਮੈਂ ਐਫ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ।

ਸਮਾਜਿਕ ਸੁਰੱਖਿਆ ਲਈ 657 ਕਰੋੜ ਰੁਪਏ ਦਾ ਬਜਟ ਵਿੱਤ ਮੰਤਰੀ ਜੀ ਨੇ ਰੱਖਿਆ ਹੈ ਜਿਸ ਵਿਚੋਂ 468 ਕਰੋੜ ਰੁਪਏ ਵਿਧਵਾਵਾਂ ਲਈ ਪੈਨਸ਼ਨ ਅਤੇ ਬੁਢਾਪਾ ਪੈਨਸ਼ਨ ਲਈ ਰੱਖੇ ਗਏ ਹਨ। ਇਸ ਲਈ ਵੀ ਵਿੱਤ ਮੰਤਰੀ ਜੀ ਨੂੰ ਮੈਂ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਅਸੀਂ ਤਕਰੀਬਨ 6,487 ਨਵੇਂ ਆਂਗਨਵਾੜੀ ਸੈਂਟਰ ਖੋਲ੍ਹਣੇ ਹਨ। ਇਸ ਤੋਂ ਅੱਗੇ ਨੰਨ੍ਹੀ ਛਾਂ ਸਕੀਮ ਜਿਹੜੀ ਕਿ ਮਿਸਿਜ਼ ਬਾਦਲ ਨੇ ਚਲਾਈ ਹੈ, ਉਸ ਦੇ ਵਿਚ 13,000/- ਰੁਪਏ ਜਿਸ ਗਰੀਬ ਦੇ ਘਰ ਕੰਨਿਆ ਜਨਮੇਗੀ, ਉਸਦਾ ਜੀਵਨ ਬੀਮਾ ਕਰਵਾਇਆ ਜਾਵੇਗਾ ਅਤੇ ਜਦੋਂ ਉਹ ਬੱਚੀ ਵੱਡੀ ਹੋਵੇਗੀ ਤਾਂ ਉਸਦੀ ਪੜ੍ਹਾਈ ਲਈ 50,000/- ਰੁਪਿਆ ਮਿਲੇਗਾ। ਇਹ ਵੀ ਬਾਦਲ ਸਾਹਿਬ ਦੀ ਬਹੁਤ ਵੱਡੀ ਸੋਚ ਹੈ। ਇਸ ਲਈ ਵੀ ਮੈਂ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ। 155 ਕਰੋੜ ਰੁਪਿਆ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਾਸਤੇ ਬਾਦਲ ਸਾਹਿਬ ਨੇ ਰੱਖਿਆ ਹੈ ਅਤੇ ਸਭ ਤੋਂ ਵੱਡੀ ਗੱਲ 15,000/- ਰੁਪਏ ਸ਼ਗਨ ਸਕੀਮ ਅਧੀਨ ਸਾਡੀ ਸਰਕਾਰ ਦੇ ਰਹੀ ਹੈ ਜਿਹੜੀ ਕਿ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਵਾਸਤੇ ਹੈ ਪਰ ਮੈਂ ਇਸ ਦੇ ਬਾਰੇ ਇਕ ਗੱਲ ਰਿਕਾਰਡ ਤੇ ਕਰਨੀ ਚਾਹੁੰਦਾ ਹਾਂ। ਮੇਰੀ ਇਕ ਰਿਕੁਐਸਟ ਹੈ ਕਿ ਜੋ ਜਨਰਲ ਕੈਟੇਗਰੀ ਦੇ ਗਰੀਬ ਲੋਕ ਹਨ, ਬੀ.ਪੀ.ਐਲ. ਵਾਲੇ ਹਨ, ਉਨ੍ਹਾਂ ਨੂੰ ਵੀ ਇਸ ਸਕੀਮ ਵਿਚ ਐਡ ਕਰ ਲਿਆ ਜਾਵੇ ਤਾਂ ਕਿ ਉਨ੍ਹਾਂ ਗਰੀਬ ਪਰਿਵਾਰਾਂ ਨੂੰ, ਜਿਹੜੇ ਕਿ ਜਨਰਲ ਕੈਟਾਗਰੀ ਦੇ ਹਨ, ਉਨ੍ਹਾਂ ਨੂੰ ਵੀ ਇਸ ਸਕੀਮ ਦਾ ਲਾਭ ਮਿਲ ਸਕੇ ਕਿਉਂਕਿ ਜਨਰਲ ਕੈਟਾਗਰੀ ਦੇ ਬਹੁਤ ਸਾਰੇ ਐਸੇ ਗਰੀਬ ਪਰਿਵਾਰ ਹਨ ਜਿਹੜੇ ਕਿ ਲੋਕਾਂ ਕੋਲ ਪੈਸੇ ਮੰਗਣ ਜਾਂਦੇ ਹਨ। ਮੇਰੀ ਰਿਕੁਐਸਟ ਹੈ ਕਿ ਜਨਰਲ ਕੈਟਾਗਰੀ ਵਾਲੇ ਬੀ.ਪੀ.ਐਲ. ਪਰਿਵਾਰਾਂ ਨੂੰ ਵੀ ਇਸ ਵਿਚ ਐਡ ਕਰ ਲਿਆ ਜਾਵੇ ਤਾਂ ਬੜਾ ਭਲਾ ਹੋਵੇਗਾ। ਮੇਰੀ ਬੇਨਤੀ ਵਿੱਤ ਮੰਤਰੀ ਜੀ ਨੋਟ ਕਰਨ ਦੀ ਖੇਚਲ ਕਰਨ।

ਬਿਜਲੀ ਦਾ ਸੰਕਟ ਹੈ, ਇਸ ਦੇ ਲਈ ਵੀ ਸਰਕਾਰ ਨੇ ਸ਼ਲਾਘਾਯੋਗ ਕਦਮ ਚੁੱਕੇ ਹਨ ਅਤੇ ਸਾਡੇ ਬਜਟ ਦਾ 30% ਤਕਰੀਬਨ 2,593 ਕਰੋੜ ਰੁਪਏ ਦੀ ਰਾਸ਼ੀ ਇਸ ਮੱਦ ਅਧੀਨ ਰੱਖੀ ਹੈ। ਅੱਜ ਪੰਜਾਬ ਵਿਚ ਬਿਜਲੀ ਦੇ ਹਾਲਾਤ ਬਹੁਤੇ ਸੁਖਾਵੇਂ ਨਹੀਂ ਹਨ ਪਰ

[ ਸ਼੍ਰੀ ਕੇ.ਡੀ. ਭੰਡਾਰੀ ]

ਸਾਡੀ ਸਰਕਾਰ ਪਰਿਆਸ ਕਰ ਰਹੀ ਹੈ ਅਤੇ 2012 ਤੱਕ ਅਸੀਂ ਇਸ ਖੇਤਰ ਵਿਚ ਸਰਪਲੱਸ ਹੋ ਜਾਵਾਂਗੇ। ਇਸ ਵਿਚ 4 ਨਵੇਂ ਥਰਮਲ ਪਲਾਂਟ ਤਲਵੰਡੀ ਸਾਬੋ, ਰਾਜਪੁਰਾ, ਗਿੱਦੜਬਾਹਾ ਅਤੇ ਗੋਇੰਦਵਾਲ ਸਾਹਿਬ ਵਿਖੇ ਲਗਾਏ ਜਾਣੇ ਹਨ। ਜੇ ਇਹ ਨਿਰਵਿਘਨ ਕੰਮ ਚਲਦਾ ਰਿਹਾ ਤਾਂ ਮੈਂ ਇਹ ਸੋਚ ਰੱਖਦਾ ਹਾਂ ਕਿ ਇਸ ਸੰਕਟ ਵਿਚੋਂ ਵੀ ਅਸੀਂ ਨਿਕਲ ਜਾਵਾਂਗੇ। ਅੱਜ ਜੋ ਸਾਡੇ ਬੱਚੇ ਕਹਿੰਦੇ ਹਨ ਕਿ ਬਿਜਲੀ ਤਾਂ ਹੈ ਨਹੀਂ, ਇਸ ਤੋਂ ਵੀ ਛੁਟਕਾਰਾ ਮਿਲ ਜਾਵੇਗਾ। ਮੈਂ ਇਸ ਕੰਮ ਲਈ ਵੀ ਸਰਕਾਰ ਦੀ ਬਹੁਤ ਸ਼ਲਾਘਾ ਕਰਦਾ ਹਾਂ। ਸਪੀਕਰ ਸਾਹਿਬ, ਕੋਈ ਵੀ ਕੰਮ ਬਿਜਲੀ ਤੋਂ ਬਗੈਰ ਨਹੀਂ ਹੋ ਸਕਦਾ। ਇੰਡਸਟਰੀ ਲਈ ਅਤੇ ਕੋਈ ਵੀ ਮਾਲ ਖੋਲ੍ਹਣਾ ਹੋਵੇ ਤਾਂ ਬਿਜਲੀ ਦੀ ਬਹੁਤ ਮਹੱਤਤਾ ਹੈ। ਇਸ ਲਈ 2,593 ਕਰੋੜ ਰੁਪਏ ਇਸ ਮੰਤਵ ਲਈ ਸਰਕਾਰ ਨੇ ਰੱਖੇ ਹਨ, ਜਿਸ ਦੇ ਲਈ ਮੈਂ ਵਿੱਤ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ।

ਸਪੀਕਰ ਸਾਹਿਬ, ਮੇਰਾ ਵਾਸਤਾ ਸ਼ਹਿਰਾਂ ਨਾਲ ਹੈ। ਇੰਡਸਟਰੀ ਦਾ ਜੋ ਪੰਜਾਬ ਵਿਚ ਹਾਲ ਹੈ, ਉਹ ਸੁਖਾਵਾਂ ਨਹੀਂ ਹੈ। ਸਾਡੇ ਇੰਡਸਟਰੀ ਵਾਲੇ ਵੀਰ ਗੁਆਂਢੀ ਸੂਬਿਆਂ ਵੱਲ ਭੱਜ ਕੇ ਜਾ ਰਹੇ ਹਨ। ਅੱਜ ਸਾਨੂੰ ਲੋੜ ਹੈ ਕਿ ਅਸੀਂ ਪੰਜਾਬ ਵਿਚ ਰਿਆਇਤਾਂ ਦੇਈਏ, ਪੰਜਾਬ ਵਿਚ ਕੰਮ ਕਰੀਏ ਤਾਂ ਕਿ ਜੋ ਇੰਡਸਟਰੀ ਬਾਹਰ ਜਾ ਰਹੀ ਹੈ, ਉਸ ਨੂੰ ਰੋਕ ਸਕੀਏ। ਸਪੀਕਰ ਸਾਹਿਬ, ਬਿਜਲੀ ਦੇ ਕੁਨੈਕਸ਼ਨ ਲੈਣ ਵਿਚ ਐਨ.ਓ.ਸੀ. ਵਾਸਤੇ ਬਹੁਤ ਧੱਕੇ ਖਾਣੇ ਪੈਂਦੇ ਹਨ। ਮੈਂ ਰਿਕੁਐਸਟ ਕਰਾਂਗਾ ਕਿ ਐਨ.ਓ.ਸੀ. ਦੀ ਜੋ ਪ੍ਰੀਕ੍ਰਿਆ ਹੈ, ਉਸ ਨੂੰ ਸੁਖਾਵਾਂ ਬਣਾਇਆ ਜਾਵੇ। ਸਾਡੇ ਕਈ ਲੋਕ ਐਨ.ਓ.ਸੀ. ਨਾ ਲੈਣ ਦੀ ਖਾਤਰ ਫੈਕਟਰੀਆਂ ਤੋਂ ਦੂਰ ਹੁੰਦੇ ਜਾ ਰਹੇ ਹਨ ਪਰ ਮੈਂ ਬੇਨਤੀ ਕਰਦਾ ਹਾਂ ਕਿ ਐਫ.ਐਮ. ਸਾਹਿਬ ਇਸ ਨੂੰ ਆਪਣੀ ਸਪੀਚ ਵਿਚ ਜ਼ਰੂਰ ਇਨਕਲੂਡ ਕਰਨ ਤਾਂ ਕਿ ਉਨ੍ਹਾਂ ਨੂੰ ਐਨ.ਓ.ਸੀ. ਵਾਸਤੇ ਕੋਈ ਦੌੜ-ਭੱਜ ਨਾ ਕਰਨੀ ਪਵੇ। ਸਪੀਕਰ ਸਾਹਿਬ, ਬਟਾਲੇ ਵਿਚ ਚਾਰ ਇੰਡਸਟਰੀਅਲ ਪਾਰਕ ਬਣਾਏ ਜਾ ਰਹੇ ਹਨ ਔਰ ਮਸ਼ੀਨ ਟੂਲ ਯੂਨਿਟ ਲੱਗ ਰਹੇ ਹਨ। ਮੈਂ ਇਸ ਵਾਸਤੇ ਸਰਕਾਰ ਦੀ ਸ਼ਲਾਘਾ ਕਰਦਾ ਹਾਂ। ਲੁਧਿਆਣਾ ਤੇ ਜਲੰਧਰ ਵਿਚ ਨਿਫਟ ਦਾ ਉਦਘਾਟਨ ਕੀਤਾ ਗਿਆ ਹੈ। ਇਸ ਨਾਲ ਸਾਡੇ ਬੱਚੇ ਜੋ ਦਿੱਲੀ ਜਾਂ ਮਦਰਾਸ ਜਾਂਦੇ ਸਨ, ਉਹ ਹੁਣ ਪੰਜਾਬ ਵਿਚ ਰਹਿ ਕੇ ਹੀ ਫੈਸ਼ਨ ਟੈਕਨਾਲੋਜੀ ਦਾ ਕੰਮ ਸਿੱਖ ਸਕਣਗੇ। ਇਹ ਸਾਡੀ ਸਰਕਾਰ ਦੀ ਉਪਲਬਧੀ ਹੈ, ਕਾਲੀਆ ਸਾਹਿਬ ਦੀ ਉਪਲਬਧੀ ਹੈ। ਮੈਂ ਇਸ ਵਾਸਤੇ ਸਰਕਾਰ ਨੂੰ ਵਧਾਈ ਦਿੰਦਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਇੰਡਸਟਰੀਅਲ ਪਾਲਿਸੀ ਨੂੰ ਜਲਦੀ ਡਿਸਕਲੋਜ਼ ਕੀਤਾ ਜਾਵੇ ਔਰ ਇੰਡਸਟਰੀ ਵਾਲੇ ਵੀਰਾਂ ਦੀ ਜੋ ਮੰਗ ਹੈ, ਉਸ ਨੂੰ ਪੂਰਾ ਕਰਵਾਇਆ ਜਾਵੇ।

ਸ਼ਹਿਰੀ ਵਿਕਾਸ ਤੇ ਲੋਕਲ ਬਾਡੀਜ਼ ਵਾਸਤੇ ਵੀ ਬਾਦਲ ਸਾਹਿਬ ਨੇ ਬਹੁਤ ਵੱਡੀ ਰਕਮ ਰੱਖੀ ਹੈ। ਸਾਡੀ ਸਰਕਾਰ ਨੇ ਜਲੰਧਰ ਕਾਰਪੋਰੇਸ਼ਨ ਵਾਸਤੇ 120 ਕਰੋੜ ਰੁਪਿਆ ਪਿਛਲੇ ਵਰ੍ਹੇ ਦਿੱਤਾ ਸੀ ਔਰ ਇਸ ਵਾਰ ਵੀ ਜਿਹੜਾ ਪੁੱਡਾ ਕੋਲ ਸੀ.ਐਲ.ਯੂ. ਹੁੰਦਾ ਹੈ,

ਉਹ ਸਿਰਫ 130 ਕਰੋੜ ਰੁਪਿਆ ਦਿਖਾਇਆ ਗਿਆ ਹੈ। ਮੈਂ ਬਾਦਲ ਸਾਹਿਬ ਨੂੰ ਸੁਝਾਓ ਦਿੰਦਾ ਹਾਂ ਕਿ ਪੰਜਾਬ ਵਿਚ ਬਹੁਤ ਨਜਾਇਜ਼ ਕਲੋਨੀਆਂ ਕੱਟੀਆਂ ਜਾ ਰਹੀਆਂ ਹਨ ਜਿਸ ਨਾਲ ਪੰਜਾਬ ਵਿਚ ਸਰਕਾਰ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਈ.ਡੀ.ਸੀ. ਜਾਂ ਸੀ.ਐਲ.ਯੂ ਨੂੰ ਸਰਲ ਕਰ ਦਿੱਤਾ ਜਾਵੇ ਤਾਂ ਕਿ ਪੰਜਾਬ ਨੂੰ ਬਹੁਤ ਵੱਡੀ ਆਮਦਨ ਹੋ ਸਕੇ। ਇਸ ਕਰਕੇ ਇਸ ਗੱਲ ਤੇ ਗੌਰ ਕੀਤੀ ਜਾਵੇ। ਪੁੱਡਾ ਦੇ ਮਹਿਕਮੇ ਵਿਚ ਕਾਲੋਨੀਆਂ ਕੱਟੀਆਂ ਜਾ ਰਹੀਆਂ ਹਨ। ਇਸ ਕਰਕੇ ਇਸ ਪ੍ਰਕ੍ਰਿਆ ਨੂੰ ਸਰਲ ਕੀਤਾ ਜਾਵੇ। ਇਸ ਨਾਲ ਬਹੁਤ ਪੈਸਾ ਇਕੱਠਾ ਹੋ ਸਕਦਾ ਹੈ ਔਰ ਅਵੈਧ ਕਾਲੋਨੀਆਂ ਬੰਦ ਹੋ ਸਕਦੀਆਂ ਹਨ।

ਸਪੀਕਰ ਸਾਹਿਬ, ਵਿਦਿਆ ਦੇ ਖੇਤਰ ਵਿਚ ਸਾਡੀ ਸਰਕਾਰ ਨੇ 14,000 ਟੀਚਰ ਪਿਛਲੇ ਸਾਲ ਭਰਤੀ ਕੀਤਾ ਸੀ। 1,000 ਇੰਗਲਿਸ਼ ਟੀਚਰ ਭਰਤੀ ਕੀਤੇ ਸਨ ਔਰ 10,710 ਹੋਰ ਟੀਚਰ ਭਰਤੀ ਕਰਨ ਦੀ ਤਜਵੀਜ਼ ਹੈ। ਇਸ ਵਾਸਤੇ 440 ਕਰੋੜ ਰੁਪਿਆ ਐਫ.ਐਮ. ਸਾਹਿਬ ਨੇ ਇਸ ਮੱਦ ਵਿਚ ਰੱਖਿਆ ਹੈ। ਕਿਸੇ ਵੀ ਸਟੇਟ ਦਾ, ਕਿਸੇ ਵੀ ਸੂਬੇ ਦਾ ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਉਸ ਸਟੇਟ ਦੀ ਪੜ੍ਹਾਈ ਕਿਹੋ ਜਿਹੀ ਹੈ। ਸਰਕਾਰੀ ਸਕੂਲਾਂ ਵਿਚ ਪੜ੍ਹਾਈ ਦਾ ਮਿਆਰ ਬਹੁਤ ਵਧੀਆ ਨਹੀਂ ਪਰ ਅਸੀਂ ਪ੍ਰਯਾਸ ਕਰ ਰਹੇ ਹਾਂ ਕਿ ਇਸ ਨੂੰ ਵਧੀਆ ਕੀਤਾ ਜਾਵੇ। ਗਰੀਬ ਬੱਚੇ ਜਿਹੜੇ ਪ੍ਰਾਈਵੇਟ ਜਾਂ ਚੰਗੇ ਸਕੂਲਾਂ ਵਿਚ ਨਹੀਂ ਪੜ੍ਹ ਸਕਦੇ, ਉਨ੍ਹਾਂ ਨੂੰ ਸਰਕਾਰੀ ਸਕੂਲਾਂ ਵਿਚ ਵਧੀਆ ਪੜ੍ਹਾਈ ਦੀ ਸਹੂਲਤ ਮਿਲ ਸਕੇ। ਇਸ ਵਾਸਤੇ 440 ਕਰੋੜ ਰੁਪਿਆ ਰੱਖਿਆ ਗਿਆ ਹੈ। ਮੈਂ ਇਸ ਵਾਸਤੇ ਸਰਕਾਰ ਦੀ ਸ਼ਲਾਘਾ ਕਰਦਾ ਹਾਂ।

ਸਪੀਕਰ ਸਾਹਿਬ, ਟੈਕਨੀਕਲ ਐਜੂਕੇਸ਼ਨ ਵਾਸਤੇ 75 ਕਰੋੜ ਰੁਪਿਆ ਰੱਖਿਆ ਗਿਆ ਹੈ। ਜਿਹੜੇ ਨੌਜਵਾਨ ਸਾਥੀ ਕਾਲਜਾਂ ਵਿਚ ਨਹੀਂ ਜਾ ਸਕਦੇ, ਉਨ੍ਹਾਂ ਵਾਸਤੇ ਇਹ ਪੈਸਾ ਰੱਖਿਆ ਗਿਆ ਹੈ ਤਾਂ ਕਿ ਉਹ ਆਪਣੇ ਆਪ ਨੂੰ ਰੁਜ਼ਗਾਰ ਦੇ ਯੋਗ ਬਣਾ ਸਕਣ। ਇਹ ਬਹੁਤ ਸ਼ਲਾਘਾ ਵਾਲੀ ਗੱਲ ਹੈ। ਅੱਜ ਪੰਜਾਬ ਦਾ ਨੌਜਵਾਨ ਨਸ਼ਿਆਂ ਵੱਲ ਜਾ ਰਿਹਾ ਹੈ ਔਰ ਐਫ.ਐਮ. ਸਾਹਿਬ ਨੇ ਸਿਰਫ ਦਸ ਕਰੋੜ ਰੁਪਿਆ ਸਪੋਰਟਸ ਵਾਸਤੇ ਰੱਖਿਆ ਹੈ। ਇਹ ਬਹੁਤ ਘੱਟ ਹੈ। ਮੇਰੇ ਹਿਸਾਬ ਨਾਲ ਇਸ ਨੂੰ ਵਧਾਇਆ ਜਾਵੇ। ਸਾਡੇ ਸ਼ਹਿਰਾਂ ਵਿਚ ਖੇਡਣ ਵਾਲੀਆਂ ਗਰਾਊਂਡਾਂ ਨਹੀਂ ਹਨ। ਇਸ ਵੱਲ ਧਿਆਨ ਦਿੱਤਾ ਜਾਵੇ। ਸ਼ਹਿਰਾਂ ਵਿਚ ਕਾਮਨ ਗਰਾਊਂਡਾਂ ਹੋਣ ਜਿੱਥੇ ਗਰੀਬ ਅਤੇ ਮੀਡੀਔਕਰ ਪਰਿਵਾਰਾਂ ਦੇ ਬੱਚੇ ਖੇਡ ਸਕਣ। ਇਸ ਮੱਦ ਵਿਚ ਪੈਸੇ ਵਧਾਏ ਜਾਣ ਤਾਂ ਕਿ ਨੌਜਵਾਨ ਖੇਡ ਵੱਲ ਆਕਰਸ਼ਿਤ ਹੋਣ।

ਸਪੀਕਰ ਸਾਹਿਬ, ਰੱਖਿਆ ਸੇਵਾਵਾਂ ਦੀ ਭਲਾਈ ਵਾਸਤੇ ਅੱਠ ਕਰੋੜ ਰੁਪਿਆ ਰੱਖਿਆ ਗਿਆ ਹੈ। ਅੱਜ ਅਸੀਂ ਆਜ਼ਾਦੀ ਦਾ ਜੋ ਅਨੰਦ ਮਾਣ ਰਹੇ ਹਾਂ ਉਹ ਅਸੀਂ ਇਨ੍ਹਾਂ ਕਰਕੇ ਹੀ ਮਾਣ ਰਹੇ ਹਾਂ। ਮੈਂ ਐਫ.ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ

[ ਸ਼੍ਰੀ ਕੇ.ਡੀ. ਭੰਡਾਰੀ ]

ਅਸੀਂ ਇਸ ਮੱਦ ਵਿਚ ਪੈਸੇ ਜਰੂਰ ਵਧਾਈਏ। ਪੰਜ-ਪੰਜ ਲੱਖ ਰੁਪਿਆ ਪਲਾਟ/ਮਕਾਨ ਖਰੀਦਣ ਲਈ ਉਨ੍ਹਾਂ ਨੇ ਫੌਜੀਆਂ ਦੀਆਂ ਵਿਧਵਾਵਾਂ ਵਾਸਤੇ ਰੱਖਿਆ ਹੈ ਤਾਂ ਜੋ ਉਨ੍ਹਾਂ ਨੂੰ ਵੱਧ ਪੈਸਾ ਮਿਲ ਸਕੇ, ਜਿਨ੍ਹਾਂ ਨੇ ਸਾਡੇ ਹਿੰਦੁਸਤਾਨ ਦੀ ਰਾਖੀ ਕੀਤੀ ਹੈ ਅਤੇ ਹਿੰਦੁਸਤਾਨ ਨੂੰ ਆਜ਼ਾਦ ਕਰਵਾਇਆ ਹੈ। ਇੰਨੀ ਗੱਲ ਕਹਿ ਕੇ ਮੈਂ ਇਸ ਬਜਟ ਦੀ ਸ਼ਲਾਘਾ ਕਰਦਾ ਹਾਂ ਔਰ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਕਿ ਅਸੀਂ ਸਾਰੇ ਰਲ ਕੇ ਇਸ ਨੂੰ ਪਾਸ ਕਰੀਏ। ਧੰਨਵਾਦ।

**ਸਰਦਾਰ ਈਸ਼ਰ ਸਿੰਘ (ਕੂਮ ਕਲਾਂ, ਐਸ.ਸੀ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਬਜਟ ਨੂੰ ਦੇਖਣ ਪੜ੍ਹਨ ਤੋਂ ਬਾਅਦ ਇਹ ਦੇਖਿਆ ਗਿਆ ਹੈ ਕਿ ਸਾਰਿਆਂ ਹੀ ਮਹਿਕਮਿਆਂ ਵਿਚੋਂ ਪਹਿਲਾਂ ਕਾਰਪੋਰੇਸ਼ਨਾਂ ਬਣਾ ਦਿੱਤੀਆਂ, ਫਿਰ ਬੋਰਡ ਬਣਾ ਦਿੱਤੇ ਅਤੇ ਮੇਨ ਮਹਿਕਮੇ ਕੋਲ ਥੋੜ੍ਹਾ ਜਿਹਾ ਹੀ ਕੰਮ ਰਹਿ ਗਿਆ ਹੈ। ਇਸ ਦੇ ਆਲੇ ਦੁਆਲੇ ਆਪਾਂ ਸਾਰੇ ਡਿਸਕਸ਼ਨ ਕਰਨ ਲੱਗੇ ਹੋਏ ਹਾਂ। ਜੇ ਦੇਖਿਆ ਜਾਵੇ, ਇਸ ਸਾਲ ਦੀ ਜੋ ਪਲਾਨ ਹੈ, ਉਹ 8,625 ਕਰੋੜ ਰੁਪਏ ਦੀ ਬਣਾਈ ਗਈ ਹੈ ਅਤੇ 4,223 ਕਰੋੜ ਰੁਪਿਆ ਘਾਟਾ ਦਿਖਾਇਆ ਗਿਆ ਹੈ ਔਰ ਇਹ ਵੀ ਦੱਸਿਆ ਨਹੀਂ ਗਿਆ ਕਿ 4,223 ਕਰੋੜ ਰੁਪਿਆ ਕਿਥੋਂ ਪੂਰਾ ਕੀਤਾ ਜਾਵੇਗਾ, ਕਿਵੇਂ ਪੂਰਾ ਕੀਤਾ ਜਾਵੇਗਾ? ਸਾਡਾ ਜੋ ਪਲਾਨ ਬਣਦਾ ਹੈ ਇਸ ਦੀ ਲੋੜ ਕੀ ਸੀ? ਜੇ ਬਾਅਦ ਵਿਚ ਜਾ ਕੇ ਵੀ ਇਹ ਪਲਾਨ ਸਿਰੇ ਨਹੀਂ ਚੜ੍ਹਨਾ ਤਾਂ ਮੈਂ ਸਮਝਦਾ ਹਾਂ ਕਿ ਇੰਨੇ ਵੱਡੇ ਪਲਾਨ ਦੀ ਕੋਈ ਲੋੜ ਨਹੀਂ ਸੀ। ਨਹੀਂ ਤਾਂ ਸਰਕਾਰ ਪੈਸਿਆਂ ਦਾ ਇੰਤਜ਼ਾਮ ਕਰਕੇ ਇਸ ਹਾਊਸ ਵਿਚ ਸਤਿਕਾਰਯੋਗ ਮੰਤਰੀ ਜੀ ਪੈਸੇ ਦੇ ਵਸੀਲੇ ਜੁਟਾਉਣ ਵਾਸਤੇ ਕੁਝ ਦੱਸਦੇ।

ਸਭ ਤੋਂ ਪਹਿਲਾਂ ਬਿਜਲੀ ਦੀ ਲੋੜ ਪੈਂਦੀ ਹੈ। ਅਗਰ ਬਿਜਲੀ ਹੈ ਤਾਂ ਇਸ ਨਾਲ ਸਾਡੇ ਕਾਰਖਾਨੇ ਚੱਲਦੇ ਹਨ, ਸਾਰਾ ਹੋਰ ਕਾਰੋਬਾਰ ਚੱਲਣਾ ਹੈ ਅਤੇ ਖੇਤੀਬਾੜੀ ਸੈਕਟਰ ਨੇ ਪ੍ਰਫੁਲਿਤ ਹੋਣਾ ਹੈ। ਉਸ ਦੀ ਇੰਨੀ ਮਾੜੀ ਹਾਲਤ ਹੈ ਕਿ ਸਾਰੇ ਪੰਜਾਬ ਵਿਚ ਹਾਹਾਕਾਰ ਮੱਚੀ ਹੋਈ ਹੈ। ਸਰਦੀਆਂ ਵਿਚ ਵੀ ਬਿਜਲੀ ਦੇ ਕੱਟ ਸੀ ਔਰ ਉਸ ਵਕਤ ਲੋਕ ਕਹਿੰਦੇ ਸੀ ਕਿ ਜੇ ਪੰਜਾਬ ਸਰਕਾਰ ਸਰਦੀਆਂ ਵਿਚ ਬਿਜਲੀ ਨਹੀਂ ਦੇ ਸਕਦੀ ਤਾਂ ਗਰਮੀਆਂ ਵਿਚ ਕਿਵੇਂ ਮੁਹੱਈਆ ਕਰੇਗੀ। ਅੱਜ ਝੋਨੇ ਦੇ ਸੀਜ਼ਨ ਵਿਚ ਬਿਜਲੀ ਦੀ ਬਹੁਤ ਜ਼ਰੂਰਤ ਹੈ, ਪਾਣੀ ਦੀ ਲੋੜ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਨੂੰ ਮੁੱਖ ਰੱਖਦੇ ਹੋਏ ਪਲਾਨਿੰਗ ਬਣਾਉਣੀ ਚਾਹੀਦੀ ਸੀ। ਜਿੰਨੀ ਬਿਜਲੀ ਦੀ ਲੋੜ ਸੀ ਜਾਂ ਬਣਦੀ ਸੀ, ਉਸ ਨੂੰ ਸਾਨੂੰ ਦੂਜੇ ਸੂਬਿਆਂ ਤੋਂ ਲੈਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਇਸ ਜ਼ਿੰਮੇਵਾਰੀ ਤੋਂ ਪਿੱਛੇ ਨਹੀਂ ਹਟ ਸਕਦੀ। ਅੱਜ ਇਸ ਸਰਕਾਰ ਨੇ ਨਾਅਹਿਲਗੀ ਦਿਖਾਈ ਹੈ। ਅੱਜ ਪੰਜਾਬ ਦਾ ਕਿਸਾਨ ਮਹਿੰਗੇ ਭਾਅ ਤੇ ਡੀਜ਼ਲ ਲੈ ਕੇ ਆਪਣੇ ਝੋਨੇ ਦੀ ਫਸਲ ਬੀਜ ਕੇ ਅੱਗੇ ਵਧਾ ਰਿਹਾ ਹੈ। ਅਸੀਂ ਗੱਲ ਕੁਦਰਤੀ ਸਹਾਰੇ ਤੇ ਛੱਡ ਕੇ ਕਹਿ ਦਿੰਦੇ ਹਾਂ ਕਿ ਪਿਛਲੇ ਸਾਲ ਬਹੁਤ ਬਾਰਸ਼ ਹੋ ਗਈ ਸੀ ਔਰ ਐਤਕੀਂ ਵੀ ਪਰਮਾਤਮਾ ਕਰੇਗਾ। ਕੁਦਰਤ

ਦਾ ਆਪਾਂ ਮੁਕਾਬਲਾ ਤਾਂ ਨਹੀਂ ਕਰ ਸਕਦੇ ਪਰ ਜੋ ਸਰਕਾਰ ਦੀ ਡਿਊਟੀ ਸੀ, ਸਰਕਾਰ ਨੂੰ ਉਸ ਨੂੰ ਨਿਭਾਉਣ ਦਾ ਫਰਜ਼ ਬਣਦਾ ਸੀ ਔਰ ਉਹ ਨਿਭਾਉਣੀ ਚਾਹੀਦੀ ਸੀ। ਇਥੇ ਬਜਟ ਵਿਚ ਕਿਹਾ ਗਿਆ ਹੈ ਕਿ 2012 ਵਿਚ ਬਿਜਲੀ ਸਰਪਲੱਸ ਹੋ ਜਾਵੇਗੀ। ਇਹ ਸਰਕਾਰ, ਜਿਹੜੀ 2007 ਵਿਚ ਬਣੀ ਹੈ, ਉਸ ਵਕਤ ਸਰਕਾਰ ਬਣਦਿਆਂ ਹੀ ਮੁੱਖ ਮੰਤਰੀ ਜੀ ਔਰ ਸੁਖਬੀਰ ਸਿੰਘ ਬਾਦਲ ਜੀ, ਪ੍ਰਧਾਨ ਅਕਾਲੀ ਦਲ ਨੇ ਕਿਹਾ ਸੀ ਕਿ ਤਿੰਨ ਸਾਲਾਂ ਵਿਚ ਬਿਜਲੀ ਪੂਰੀ ਕਰ ਦੇਵਾਂਗੇ। ਹੁਣ 2012 ਦੀ ਗੱਲ ਹੋ ਰਹੀ ਹੈ। ਚਾਰ ਪ੍ਰੋਜੈਕਟ ਆਏ ਹਨ। ਇੱਕ ਤਲਵੰਡੀ ਸਾਬੋ ਦਾ ਹੈ ਜਿਸ ਬਾਰੇ ਸਰਕਾਰ ਨੇ ਕਿਹਾ ਹੈ ਕਿ ਉਸ ਦਾ ਕੰਮ ਕਿਸੇ ਕੰਪਨੀ ਨੂੰ ਸੰਭਾਲ ਦਿੱਤਾ ਹੈ। ਇਹ ਕੰਮ ਅਜੇ ਸੰਭਾਲਿਆ ਹੈ ਲੇਕਿਨ ਇਸ ਪ੍ਰੋਜੈਕਟ ਨੂੰ ਘੱਟੋ ਘੱਟ 5-6 ਸਾਲ ਲੱਗਣਗੇ ਜਦ ਬਿਜਲੀ ਮਿਲਣੀ ਹੈ। ਨੰਬਰ ਦੋ ਰਾਜਪੁਰਾ ਦੇ ਪ੍ਰੋਜੈਕਟ ਬਾਰੇ ਕਿਹਾ ਗਿਆ ਸੀ ਕਿ ਕਿਸੇ ਪਾਰਟੀ ਨੂੰ ਦੇ ਦਿੱਤਾ ਗਿਆ ਹੈ ਲੇਕਿਨ ਉਹ ਬੈਕ-ਆਊਟ ਕਰ ਗਈ ਹੈ। ਗੋਇੰਦਵਾਲ ਸਾਹਿਬ ਦੇ ਪ੍ਰੋਜੈਕਟ ਬਾਰੇ ਕਿਹਾ ਗਿਆ ਕਿ ਨਿਰੀਖਣ ਹੋ ਰਿਹਾ ਹੈ। ਗਿੱਦੜਬਾਹੇ ਜੋ ਪ੍ਰੋਜੈਕਟ ਲੱਗਣਾ ਹੈ, ਉਸ ਦੇ ਬਾਰੇ ਅਜੇ ਜ਼ਮੀਨ ਦੀ ਸ਼ਨਾਖਤ ਹੋਈ ਹੈ। ਅਜੇ ਜ਼ਮੀਨ ਐਕੁਆਇਰ ਕਰਨੀ ਹੈ। ਮੈਂ ਸਮਝਦਾ ਹਾਂ ਔਰ ਆਪਣੀ ਸਰਕਾਰ ਤੋਂ ਜਾਣਨਾ ਚਾਹੁੰਦਾ ਹਾਂ ਕਿ ਦੱਸੋ 2012 ਵਿਚ ਬਿਜਲੀ ਬਣੇਗੀ ਕਿਥੋਂ? ਬਿਜਲੀ ਤਾਂ ਹੀ ਆਵੇਗੀ ਜੇ ਪ੍ਰਾਜੈਕਟ ਲੱਗਣਗੇ ਲੇਕਿਨ ਸਰਕਾਰ ਨੇ ਹਾਊਸ ਵਿਚ ਕਲੀਅਰ ਜਵਾਬ ਨਹੀਂ ਦਿੱਤਾ। ਪੰਜਾਬ ਦੇ ਲੋਕ ਮੰਗ ਕਰਦੇ ਹਨ ਕਿ ਸਰਕਾਰ ਆਪਣੀ ਜ਼ਿੰਮੇਵਾਰੀ ਨਿਭਾਵੇ। ਇੱਥੇ ਚੁਣੇ ਹੋਏ ਨੁਮਾਇੰਦੇ ਆਏ ਹਨ ਔਰ ਸਰਕਾਰ ਬਣੀ ਹੈ। ਇਹ ਸਰਕਾਰ ਲੋਕਾਂ ਨੂੰ ਜਵਾਬਦੇਹ ਹੈ। ਇਸ ਸਰਕਾਰ ਨੂੰ ਇਸ ਦਾ ਜਵਾਬ ਦੇਣਾ ਪੈਣਾ ਹੈ। ਇਸ ਦੇ ਨਾਲ ਇੰਡਸਟਰੀ ਵੀ ਇਫੈਕਟ ਹੋ ਗਈ ਹੈ। ਉਹ ਰੋ ਰਹੇ ਹਨ ਅਤੇ ਉਨ੍ਹਾਂ ਉਤੇ ਬਿਜਲੀ ਦੇ ਕੱਟ ਵੀ ਲੱਗ ਰਹੇ ਹਨ ਔਰ ਜਿਹੜੇ ਵਰਕਰ ਉਨ੍ਹਾਂ ਦੇ ਕਾਰਖਾਨਿਆਂ ਵਿਚ ਕੰਮ ਕਰਦੇ ਹਨ, ਉਨ੍ਹਾਂ ਨੂੰ ਬਿਜਲੀ ਦੇ ਜ਼ਿਆਦਾ ਕੱਟ ਲਗਣ ਕਾਰਨ ਛੁੱਟੀਆਂ ਕਰ ਦਿੱਤੀਆਂ ਜਾਂਦੀਆਂ ਹਨ ਜਿਸ ਨਾਲ ਉਨ੍ਹਾਂ ਦੀ ਛੁੱਟੀਆਂ ਦੀ ਤਨਖਾਹ ਕੱਟੀ ਜਾਂਦੀ ਹੈ। ਇਸ ਤਰ੍ਹਾਂ ਉਹ ਵੀ ਇਸ ਚੀਜ਼ ਤੋਂ ਪ੍ਰੇਸ਼ਾਨ ਹਨ। ਜੇ ਆਪਣੇ ਖੇਤੀ ਪ੍ਰਧਾਨ ਸੂਬੇ ਵਿਚ ਖੇਤੀ ਦੀ ਮਸ਼ੀਨਰੀ ਦਾ ਇਸਤੇਮਾਲ ਹੋ ਜਾਵੇ, ਮਕੈਨੇਜ਼ਿਮ ਹੋ ਜਾਵੇ ਤਾਂ ਇੰਡਸਟਰੀ ਦਾ ਹੋਣਾ ਵੀ ਬਹੁਤ ਜ਼ਰੂਰੀ ਹੈ ਤੇ ਅੱਜ ਦੇ ਸਮੇਂ ਦੇ ਮੁਤਾਬਿਕ ਸਾਡੇ ਕੋਲੋਂ ਇੰਡਸਟਰੀ ਬਾਹਰ ਨੂੰ ਜਾ ਰਹੀ ਹੈ। ਸਾਡੀਆਂ ਦੂਜੀਆਂ ਗੁਆਂਢੀ ਸਟੇਟਸ, ਜਿਵੇਂ ਹਿਮਾਚਲ ਪ੍ਰਦੇਸ਼, ਉਤਰਾਂਚਲ ਤੇ ਜੰਮੂ-ਕਸ਼ਮੀਰ ਨੂੰ ਭਾਰਤ ਸਰਕਾਰ ਦੀ ਐਨ.ਡੀ.ਏ ਦੀ ਸਰਕਾਰ ਵੇਲੇ, ਜਿਸ ਵਿਚ ਸ਼੍ਰੋਮਣੀ ਅਕਾਲੀ ਦਲ ਵੀ ਭਾਈਵਾਲ ਸੀ, ਰਿਆਇਤਾਂ ਦਿੱਤੀਆਂ ਗਈਆਂ ਸਨ ਤਾਂ ਉਸ ਵੇਲੇ ਇਨ੍ਹਾਂ ਦਾ ਕਹਿਣਾ ਬਣਦਾ ਸੀ ਕਿ ਪੰਜਾਬ ਵਾਸਤੇ ਵੀ ਇਸ ਤਰ੍ਹਾਂ ਦੀਆਂ ਰਿਆਇਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਪਰ ਇਹ ਅੱਜ ਭਾਰਤ ਸਰਕਾਰ ਨੂੰ ਕੋਸਣ ਲੱਗੇ ਹਨ। ਅਸੀਂ ਇਹ ਕਹਿੰਦੇ ਹਾਂ ਕਿ ਸਾਰਿਆਂ ਨੂੰ ਇਹ ਰਿਆਇਤਾਂ ਦਿੱਤੀਆਂ ਜਾਣ ਕਿਉਂਕਿ ਅਸੀਂ ਵੀ ਹੱਕਦਾਰ ਹਾਂ ਪਰ ਉਸ ਵਕਤ ਇਨ੍ਹਾਂ ਨੇ ਆਪਣੀ ਡਿਊਟੀ ਕਿਉਂ ਨਹੀਂ

[ ਸਰਦਾਰ ਈਸ਼ਰ ਸਿੰਘ ]

ਨਿਭਾਈ? ਅੱਜ ਅਸੀਂ ਫਿਕਰਮੰਦ ਲੱਗਦੇ ਹਾਂ ਔਰ ਸਮਾਂ ਆਉਣ ਵਾਲਾ ਹੈ ਕਿ ਸਾਡੀ ਇੰਡਸਟਰੀ ਤਕਰੀਬਨ-ਤਕਰੀਬਨ ਸਾਰੀ ਸ਼ਿਫ਼ਟ ਕਰ ਜਾਵੇਗੀ ਔਰ ਜਿਹੜੇ ਲੋਕ ਇੰਡਸਟਰੀ ਦੇ ਨਾਲ ਸਬੰਧਤ ਹਨ ਜਾਂ ਜਿਹੜੇ ਲੋਕ ਇਨ੍ਹਾਂ ਵਿਚ ਕੰਮ ਕਰਦੇ ਹਨ, ਉਨ੍ਹਾਂ ਵਾਸਤੇ ਰੋਜ਼ਗਾਰ ਨਾ ਹੋਣ ਦਾ ਵੱਡਾ ਮਸਲਾ ਖੜ੍ਹਾ ਹੋ ਜਾਵੇਗਾ। ਅੱਜ ਖੇਤੀਬਾੜੀ ਸੈਕਟਰ ਲੈ ਲਵੋ। ਅੱਜ ਕਿਸਾਨ ਨੇ ਮਹਿੰਗੇ ਭਾਅ ਦਾ ਡੀਜ਼ਲ ਫੂਕਣਾ ਹੀ ਫੂਕਣਾ ਹੈ ਅਤੇ ਉਸ ਨੇ ਆਪਣੀ ਫਸਲ ਪਾਲਣੀ ਹੀ ਪਾਲਣੀ ਹੈ ਪਰ ਜਦੋਂ ਸਰਕਾਰ ਨੇ ਪਾਰਲੀਮੈਂਟ ਦੀਆਂ ਚੋਣਾਂ ਆਈਆਂ ਸਨ ਤਾਂ ਉਸ ਵੇਲੇ ਤਿੰਨ ਮਹੀਨੇ ਬਿਜਲੀ ਲਈ ਸੀ ਤਾਂ ਕਿ ਲੋਕਾਂ ਨੂੰ ਦਸ ਦੇਣ ਕਿ ਤੁਸੀਂ ਬੇਫਿਕਰ ਹੋ ਜਾਓ ਤੁਹਾਨੂੰ ਬਿਜਲੀ ਪੂਰੀ ਮਿਲਣੀ ਹੈ। ਚੋਣਾਂ ਹੋ ਗਈਆਂ ਤਾਂ ਉਸ ਤੋਂ ਬਾਅਦ ਬਿਜਲੀ ਵੀ ਚਲੀ ਗਈ। ਮੈਂ ਸਮਝਦਾ ਹਾਂ ਕਿ ਜੇਕਰ ਉਸ ਵੇਲੇ ਬਿਜਲੀ ਦਾ ਅਰੇਂਜਮੈਂਟ ਕੀਤਾ ਗਿਆ ਸੀ ਤਾਂ ਹੁਣ ਕਿਉਂ ਨਹੀਂ ਕੀਤਾ ਗਿਆ। ਕੱਲ੍ਹ ਮੁੱਖ ਮੰਤਰੀ ਜੀ ਵੀ ਕਹਿ ਰਹੇ ਸਨ ਕਿ ਉਨ੍ਹਾਂ ਨੇ ਭਾਰਤ ਸਰਕਾਰ ਦੇ ਬਿਜਲੀ ਮੰਤਰੀ ਅਤੇ ਖੇਤੀਬਾੜੀ ਮੰਤਰੀ ਨਾਲ ਗੱਲਬਾਤ ਕੀਤੀ ਹੈ ਤੇ ਲਿਖ ਕੇ ਵੀ ਭੇਜ ਰਹੇ ਹਾਂ। ਮੈਂ ਸਮਝਦਾ ਹਾਂ ਕਿ ਹੁਣ ਲਿਖ ਕੇ ਭੇਜਣ ਦਾ ਕੀ ਫਾਇਦਾ ਹੈ। ਜੇਕਰ ਇਸ ਦਾ ਐਡਵਾਂਸ ਤੌਰ ਤੇ ਕੋਈ ਹੱਲ ਕੀਤਾ ਹੋਇਆ ਹੁੰਦਾ...

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ...।

**ਮਾਨਯੋਗ ਸਪੀਕਰ** : ਤੁਸੀਂ ਬੈਠੋ। ਹਾਂ ਜੀ, ਤੁਸੀਂ ਬੋਲੋ, ਸਰਦਾਰ ਈਸ਼ਰ ਸਿੰਘ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਬੇਨਤੀ ਕਰਦਾ ਹਾਂ ਕਿ ਇਹ ਸਰਕਾਰ ਆਪਣੀ ਇਸ ਮਾਮਲੇ ਤੇ ਡਿਊਟੀ ਨਹੀਂ ਨਿਭਾ ਸਕੀ। ਸਪੀਕਰ ਸਾਹਿਬ, ਸਾਡੀ ਯੂ.ਪੀ.ਏ ਦੀ ਸਰਕਾਰ ਵੇਲੇ, ਡਾਕਟਰ ਮਨਮੋਹਨ ਸਿੰਘ ਦੀ ਸਰਕਾਰ ਵੇਲੇ ਨਿਊਕਲੀਅਰ ਡੀਲ ਕੀਤੀ ਗਈ ਕਿ ਸਾਡੇ ਭਾਰਤ ਵਿਚ ਇਸ ਦੇ ਪਲਾਂਟ ਲਗਾਏ ਜਾਣੇ ਚਾਹੀਦੇ ਹਨ ਤਾਂ ਕਿ ਬਿਜਲੀ ਦੇ ਖੇਤਰ ਵਿਚ ਤਰੱਕੀ ਕਰਕੇ, ਸਾਡਾ ਦੇਸ਼ ਹੋਰ ਖੇਤਰਾਂ ਵਿਚ ਵੀ ਤਰੱਕੀ ਕਰ ਸਕੇ। ਉਸ ਵਕਤ ਐਨ.ਡੀ.ਏ. ਦੇ ਭਾਈਵਾਲੀ ਅਕਾਲੀ ਦਲ ਤੇ ਬੀ.ਜੇ.ਪੀ ਵਾਲਿਆਂ ਨੇ ਇਸ ਦੀ ਵਿਰੋਧਤਾ ਕੀਤੀ। ਅਗਰ ਇਹ ਪ੍ਰਮਾਣੂ ਪਲਾਂਟ ਪੰਜਾਬ ਵਿਚ ਨਹੀਂ ਲੱਗ ਸਕਦਾ ਤਾਂ ਹਿੰਦੁਸਤਾਨ ਦੇ ਕਿਸੇ ਹੋਰ ਗੁਆਂਢੀ ਰਾਜ ਵਿਚ ਤਾਂ ਲੱਗ ਸਕੇਗਾ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਉਸ ਮਤੇ ਦਾ ਸਮਰਥਨ ਜ਼ਰੂਰ ਕਰਨਾ ਚਾਹੀਦਾ ਸੀ। ਸਰਕਾਰਾਂ ਆਉਂਦੀਆਂ ਰਹਿੰਦੀਆਂ ਹਨ, ਜਾਂਦੀਆਂ ਰਹਿੰਦੀਆਂ ਹਨ। ਇਹ ਫੈਸਲਾ ਲੋਕਾਂ ਨੇ ਕਰਨਾ ਹੈ, ਲੋਕਾਂ ਦੀਆਂ ਵੋਟਾਂ ਨੇ ਫੈਸਲਾ ਕਰਕੇ ਚੁਣਨਾ ਹੈ। ਮੈਂ ਸਮਝਦਾ ਹਾਂ ਕਿ ਉਸ ਵੇਲੇ ਸਰਕਾਰ ਇਸ ਜ਼ਿੰਮੇਵਾਰੀ ਤੋਂ ਦੌੜੀ ਵੀ ਹੈ ਅਤੇ ਫਿਰ ਇਹ ਦੁਹਰਾਉਣ ਦੀ ਕੋਸ਼ਿਸ਼ ਕਰਦੇ ਹਨ ਤਾਂ ਲੋਕ ਇਨ੍ਹਾਂ ਨੂੰ ਕਦੇ ਮੁਆਫ਼ ਨਹੀਂ ਕਰਨਗੇ।

ਸਪੀਕਰ ਸਾਹਿਬ, ਇਸ ਦੇ ਨਾਲ ਦੋ ਗੱਲਾਂ ਆਉਂਦੀਆਂ ਹਨ ਜੋ ਕਿ ਸਰਕਾਰ ਦੀ

ਪਹਿਲੀ ਡਿਊਟੀ ਬਣਦੀ ਹੈ। ਇੱਕ ਸਿੱਖਿਆ ਆਉਂਦੀ ਹੈ ਅਤੇ ਦੂਜੀ ਸਿਹਤ ਸੇਵਾਵਾਂ ਦੀ ਆਉਂਦੀ ਹੈ। ਜੇਕਰ ਅਸੀਂ ਸਿਹਤ ਦੇ ਪੱਖੋਂ ਰਿਸ਼ਟ-ਪੁਸ਼ਟ ਹੋਵਾਂਗੇ ਤਾਂ ਅਸੀਂ ਆਪਣੀ ਕਾਬਲੀਅਤ ਨਾਲ ਜੋ ਸਾਨੂੰ ਡਿਊਟੀਆਂ ਦਿੱਤੀਆਂ ਹੋਈਆਂ ਹਨ, ਉਨ੍ਹਾਂ ਨੂੰ ਨਿਭਾਉਣ ਦੀ ਕੋਸ਼ਿਸ਼ ਕਰਾਂਗੇ। ਅੱਜ ਪਿੰਡਾਂ ਜਾਂ ਸ਼ਹਿਰਾਂ ਵਿਚ ਵੇਖਿਆ ਜਾਵੇ ਤਾਂ ਅੱਜ ਹਸਪਤਾਲਾਂ ਵਿਚ ਜੋ ਸਟਾਫ ਕੰਮ ਕਰਦਾ ਹੈ, ਉਹ ਠੇਕੇ ਤੇ ਹੈ, ਕਾਂਟ੍ਰੈਕਟ ਬੇਸਿਜ਼ ਤੇ ਹੈ। ਉਨ੍ਹਾਂ ਨੂੰ ਲੰਪਸਮ 30,000/- ਰੁਪਿਆ ਮਹੀਨਾ ਦਿੱਤਾ ਜਾਂਦਾ ਹੈ। ਜਿਹੜੇ ਡਾਕਟਰ ਹਨ, ਨਰਸਾਂ ਹਨ, ਫਾਰਮਾਸਿਸਟ ਹਨ ਜਾਂ ਕਲਾਸ-4 ਹਨ, ਉਹ ਸਭ ਠੇਕੇ ਤੇ ਹਨ। ਉਥੇ ਕੋਈ ਦਵਾਈਆਂ ਨਹੀਂ ਹਨ। ਜੇਕਰ ਹਸਪਤਾਲਾਂ ਵਿਚ ਕੋਈ ਦਵਾਈਆਂ ਨਹੀਂ ਹਨ ਤਾਂ ਉਸ ਪਾਸੇ ਇੰਨਾ ਪੈਸਾ ਕਿਉਂ ਵੇਸਟ ਕੀਤਾ ਜਾ ਰਿਹਾ ਹੈ ਅਤੇ ਗਰੀਬ ਪਰਿਵਾਰ ਨੂੰ ਜੇਕਰ ਕਿਸੇ ਦਵਾਈ ਦੀ ਲੋੜ ਹੈ ਜਾਂ ਇਲਾਜ ਦੀ ਲੋੜ ਹੈ ਤਾਂ ਪ੍ਰਾਈਵੇਟ ਡਾਕਟਰ ਕੋਲ ਜੇਕਰ ਉਹ ਜਾਵੇ ਤਾਂ ਉਸ ਦਾ ਇਲਾਜ ਬਹੁਤ ਮਹਿੰਗਾ ਹੈ, ਉਨ੍ਹਾਂ ਨੇ ਫੀਸਾਂ ਬਹੁਤ ਵਧਾ ਰੱਖੀਆਂ ਹਨ। ਜਿਹੜੇ ਟੈਸਟ ਹਨ, ਉਹ ਪ੍ਰਾਈਵੇਟ ਕਰਵਾਉਣ ਜਾਓ ਤਾਂ ਬਹੁਤ ਮਹਿੰਗੇ ਪੈਂਦੇ ਹਨ। ਸਿਹਤ ਸੇਵਾਵਾਂ ਨੂੰ ਵੱਧ ਤੋਂ ਵੱਧ ਪੈਸਾ ਮੁਹੱਈਆ ਕਰਵਾ ਕੇ ਚੰਗੇ ਤਰੀਕੇ ਨਾਲ ਅੱਛੀਆਂ ਦਵਾਈਆਂ ਦੇਣੀਆਂ ਚਾਹੀਦੀਆਂ ਹਨ ਤਾਂ ਜੋ ਸਾਡਾ ਪੰਜਾਬ ਦਾ ਬਸ਼ਿੰਦਾ ਜੋ ਉਥੇ ਜਾਂਦਾ ਹੈ, ਉਸ ਨੂੰ ਵਧੀਆ ਇਲਾਜ ਮਿਲ ਸਕੇ।

ਸਿੱਖਿਆ ਦੇ ਮਿਆਰ ਦੀ ਗੱਲ ਕਰੀਏ ਤਾਂ ਜਿਹੜੇ ਅੰਕੜੇ ਮੈਂ ਪੜ੍ਹੇ ਹਨ, ਉਨ੍ਹਾਂ ਅੰਕੜਿਆਂ ਮੁਤਾਬਿਕ ਸਿੱਖਿਆ ਦਾ ਮਿਆਰ ਬਹੁਤ ਡਾਊਨ ਜਾ ਰਿਹਾ ਹੈ ਅਤੇ ਜਿਹੜਾ ਡਰਾਪ ਆਊਟ ਰੇਟ ਹੈ, ਉਹ ਬਹੁਤ ਵਧ ਗਿਆ ਹੈ। ਪਹਿਲੀ ਤੋਂ ਪੰਜਵੀਂ ਤੱਕ 23.96% ਅਤੇ ਜਿਹੜੇ ਗਰੀਬ ਪਰਿਵਾਰ ਹਨ, ਉਹ 29.20%, ਛੇਵੀਂ ਤੋਂ ਅੱਠਵੀਂ ਤੱਕ 33.67% ਅਤੇ ਅਨੁਸੂਚਿਤ ਜਾਤੀਆਂ ਦੇ 52.46% ਡਰਾਪ ਆਊਟ ਰੇਟ ਹਨ ਅਤੇ ਪਹਿਲੀ ਤੋਂ ਦਸਵੀਂ ਤੱਕ ਇਹ 44.6% ਹੈ।

**ਮਾਨਯੋਗ ਸਪੀਕਰ :** ਮਾਈਕ ਦੇ ਸਾਮ੍ਹਣੇ ਆਓ।

**ਸਰਦਾਰ ਈਸ਼ਰ ਸਿੰਘ :** ਜਿਹੜੇ ਅਨੁਸੂਚਿਤ ਜਾਤੀਆਂ ਦੇ ਬੱਚੇ ਹਨ, ਉਨ੍ਹਾਂ ਦਾ 65 ਤੋਂ 69% ਡਰਾਪ ਆਊਟ ਰੇਟ ਹੈ। ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਆਪਣੇ ਪੰਜਾਬ ਦੇ ਪਿੰਡਾਂ ਦੀ ਰਹਿਣੀ-ਬਹਿਣੀ। ਸਰਕਾਰੀ ਸਕੂਲਾਂ ਵਿਚ ਗਰੀਬ ਕਿਸਾਨਾਂ ਅਤੇ ਗਰੀਬ ਪਰਿਵਾਰਾਂ ਦੇ ਬੱਚੇ ਪੜ੍ਹਦੇ ਹਨ। ਇਸ ਡਰਾਪ ਆਊਟ ਰੇਟ ਦਾ ਮਤਲਬ ਇਹ ਹੈ ਕਿ ਜਿਹੜੀਆਂ ਸਿੱਖਿਆ ਸੇਵਾਵਾਂ ਹਨ, ਉਨ੍ਹਾਂ ਪ੍ਰਤੀ ਸਰਕਾਰ ਗੰਭੀਰ ਨਹੀਂ ਹੈ। ਹਾਊਸ ਵਿਚ ਕਈ ਵਾਰ ਗੱਲਾਂ ਆਈਆਂ ਕਿ ਸਿੱਖਿਆ ਵਿਭਾਗ ਨੂੰ ਤਿੰਨ ਭਾਗਾਂ ਵਿਚ ਵੰਡ ਦਿੱਤਾ ਗਿਆ ਹੈ। ਕੁਝ ਪੰਚਾਇਤੀ ਰਾਜ ਨੂੰ ਦੇ ਦਿੱਤੇ ਗਏ ਹਨ, ਕੁਝ ਨਗਰ ਕੌਂਸਲਾਂ ਨੂੰ ਦੇ ਦਿੱਤੇ ਗਏ ਹਨ ਅਤੇ ਕੁਝ ਸਿੱਖਿਆ ਵਿਭਾਗ ਨੇ ਆਪਣੇ ਕੋਲ ਰੱਖੇ ਹਨ। ਇਹ ਜਿਹੜੀ ਡਵੀਜ਼ਨ ਕਰ ਦਿੱਤੀ ਗਈ ਹੈ, ਅੱਜ ਜੇ ਉਥੇ ਜਾਈਏ ਤਾਂ ਜਿਹੜਾ ਸਟਾਫ ਹੈ ਜਾਂ ਅਧਿਆਪਕ,

[ ਸਰਦਾਰ ਈਸ਼ਰ ਸਿੰਘ ]

ਟੀਚਰ ਪੜ੍ਹਾ ਰਹੇ ਹਨ, ਉਹ ਸੋਚ ਰਹੇ ਹਨ ਕਿ ਕੱਲ੍ਹ ਨੂੰ ਸਾਡਾ ਕੀ ਬਣੇਗਾ? ਸਰਕਾਰ ਦੀਆਂ ਦਿੱਤੀਆਂ ਇਹ ਸਹੂਲਤਾਂ ਮਿਲਣਗੀਆਂ ਕਿ ਨਹੀਂ? ਇਨਫ੍ਰਾਸਟ੍ਰਕਚਰ ਬਹੁਤ ਮਾੜਾ ਹੈ। ਛੱਤਾਂ ਕਮਜ਼ੋਰ ਹਨ, ਖਿੜਕੀਆਂ, ਦਰਵਾਜ਼ੇ ਹੈ ਨਹੀਂ, ਫਰਸ਼ ਹੈ ਨਹੀਂ, ਪੱਖੇ ਹੈ ਨਹੀਂ। ਗਰਮੀ ਦੇ ਮੌਸਮ ਵਿਚ ਗਰੀਬਾਂ ਦੇ ਬੱਚੇ ਅੰਦਰ ਬੈਠਦੇ ਹਨ। ਅਜਿਹੇ ਮੁਸ਼ਕਲ ਹਾਲਾਤ ਵਿਚ, ਮੈਂ ਸਮਝਦਾ ਹਾਂ ਕਿ ਜਿਹੜੇ ਟੀਚਰ ਹਨ, ਉਹ ਕੀ ਸੇਵਾ ਕਰ ਸਕਦੇ ਹਨ ਅਤੇ ਜਿਹੜੇ ਬੱਚੇ ਹਨ, ਉਹ ਕੀ ਵਿਦਿਆ ਹਾਸਲ ਕਰ ਸਕਦੇ ਹਨ? ਇਸ ਦੇ ਨਾਲ-ਨਾਲ ਜਿਹੜਾ ਸਾਡਾ ਅਰਥਚਾਰਾ ਹੈ, ਪੇਂਡੂ ਲੈਵਲ ਤੇ ਇਹ ਬਹੁਤ ਮਾੜਾ ਹੈ ਜਿਸ ਕਰਕੇ ਮੈਂ ਸਮਝਦਾ ਹਾਂ ਕਿ ਸਿੱਖਿਆ ਦਾ ਮਿਆਰ ਘਟਿਆ ਹੈ ਅਤੇ ਸਾਡੇ ਬੱਚੇ ਇੰਨੇ ਪੁਲ-ਆਨ ਨਹੀਂ ਕਰ ਸਕਦੇ ਪਰ ਸਰਕਾਰ ਆਦਰਸ਼ ਸਕੂਲ ਖੋਲ੍ਹਣ ਜਾ ਰਹੀ ਹੈ।

| *6.08 ਵਜੇ ਸ਼ਾਮ | (*ਇਸ ਸਮੇਂ ਸਰਦਾਰ ਸੋਹਣ ਸਿੰਘ ਠੰਡਲ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।) |
|---|---|

ਸਰਕਾਰ ਦੀ ਅਜਿਹੇ 117 ਸਕੂਲ ਬਣਾਉਣ ਦੀ ਪ੍ਰੋਪੋਜ਼ਲ ਹੈ। ਦੋ ਸਾਲ ਸਰਕਾਰ ਚਿੱਠੀਆਂ ਲਿਖ-ਲਿਖ ਕੇ ਅਖ਼ਬਾਰਾਂ ਵਿਚ ਕੱਢ-ਕੱਢ ਕੇ ਹੰਭ ਗਈ ਹੈ। ਸਿਰਫ 17 ਕਾਰਪੋਰੇਟ ਆਏ ਹਨ ਜਿਨ੍ਹਾਂ ਨੇ ਕਿਹਾ ਹੈ ਕਿ ਅਸੀਂ ਆਦਰਸ਼ ਸਕੂਲ ਬਣਾਵਾਂਗੇ। ਹਾਲੇ ਇਹ ਨਹੀਂ ਪਤਾ ਕਿ ਇਹ ਇੰਪਲੀਮੈਂਟ ਹੋਵੇਗਾ ਕਿ ਨਹੀਂ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਕਹਿੰਦਾ ਹਾਂ ਕਿ ਕਿਉਂ ਪੈਸਾ ਵੇਸਟ ਕਰਦੇ ਹੋ। ਜਿਹੜਾ ਸਾਡਾ ਬੁਨਿਆਦੀ ਢਾਂਚਾ ਹੈ, ਉਸ ਨੂੰ ਹੀ ਠੀਕ ਕਰ ਲਓ। ਕਿਉਂ ਨਹੀਂ ਵਧੀਆ ਬਿਲਡਿੰਗਾਂ ਬਣਾ ਲੈਂਦੇ, ਕਿਉਂ ਨਹੀਂ ਸਟਾਫ਼ ਪੂਰਾ ਰੱਖ ਲੈਂਦੇ ਤਾਂ ਕਿ ਸਾਡੇ ਪਿੰਡਾਂ ਦੇ ਗਰੀਬ ਬੱਚੇ ਵਧੀਆ ਤਾਲੀਮ ਹਾਸਲ ਕਰ ਸਕਣ। ਜੇ ਦੇਖਿਆ ਜਾਵੇ ਤਾਂ ਅੱਜ 62 ਸਾਲ ਹਿੰਦੁਸਤਾਨ ਨੂੰ ਅਜ਼ਾਦ ਹੋਇਆਂ ਹੋ ਗਏ ਹਨ। ਸਾਡੇ ਕਿਸਾਨ ਭਰਾ ਮਿਹਨਤ ਕਰਦੇ ਹਨ। ਉਸ ਨੂੰ ਸਰਕਾਰਾਂ ਜਿਹੜੀਆਂ ਵੀ ਆਈਆਂ ਹਨ, ਉਨ੍ਹਾਂ ਤੋਂ ਮਦਦ ਮਿਲੀ ਹੈ ਅਤੇ ਕਿਸਾਨ ਨੇ ਮਿਹਨਤ ਕਰਕੇ ਆਪਣਾ ਜੀਵਨ ਪੱਧਰ ਉੱਚਾ ਚੁੱਕਿਆ ਹੈ। ਸਾਡੇ ਸ਼ਹਿਰੀ ਬਾਸ਼ਿੰਦਿਆਂ ਨੇ ਵੀ ਬਹੁਤ ਮਿਹਨਤ ਕੀਤੀ ਹੈ ਅਤੇ ਚੰਗੀ ਇੰਡਸਟਰੀ ਦੇ ਕਾਰੋਬਾਰ ਬਣਾਏ ਹਨ ਲੇਕਿਨ ਇੱਕ ਗਰੀਬ ਸੈਕਸ਼ਨ ਜਿਹੜਾ ਕਿ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਹੈ, ਜਿਹੜਾ ਤਕਰੀਬਨ 29% ਦੀ ਪਾਪੂਲੇਸ਼ਨ ਦੇ ਨਾਲ ਸਾਡੇ ਪੰਜਾਬ ਵਿਚ ਹੈ, ਉਨ੍ਹਾਂ ਬਾਰੇ ਬਹੁਤੀ ਸੰਜੀਦਗੀ ਨਾਲ ਸਰਕਾਰ ਨੇ ਗੌਰ ਨਹੀਂ ਕੀਤਾ। ਮੌਜੂਦਾ ਸਰਕਾਰ ਦਾ ਭਾਰਤ ਸਰਕਾਰ ਦੀਆਂ ਹਦਾਇਤਾਂ ਦੇ ਮੁਤਾਬਕ ਜੋ ਬਜਟ ਅਨੁਮਾਨ ਹੈ, ਇਸ ਵਿਚ ਆਬਾਦੀ ਦੇ ਮੁਤਾਬਿਕ 29% ਪੈਸਾ ਸ਼ਡਿਊਲਡ ਕਾਸਟ ਸਪੈਸ਼ਲ ਕੰਪੋਨੈਂਟ ਪਲਾਨ ਵਿਚ ਲਿਆਉਣ ਦਾ ਉਪਬੰਧ ਕੀਤਾ ਹੈ। ਮੈਂ ਸਿਰਫ ਮੇਨ-ਮੇਨ ਫਿਗਰਾਂ ਦੇ ਰਿਹਾ ਹਾਂ, ਸਾਰੀਆਂ ਫਿਗਰਾਂ ਨਹੀਂ ਦੱਸ ਰਿਹਾ। ਉਨ੍ਹਾਂ ਲਈ 1,792 ਕਰੋੜ ਰੁਪਏ ਵਿਚੋਂ ਉਨ੍ਹਾਂ ਤੇ ਸਿਰਫ 118.63 ਲੱਖ ਰੁਪਿਆ ਹੀ ਖਰਚ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਗਰੀਬ ਪਰਿਵਾਰਾਂ ਦੇ ਨਾਲ ਧੱਕਾ ਅਤੇ ਧੋਖਾ ਹੈ। ਉਨ੍ਹਾਂ ਨੂੰ ਦਿਖਾਇਆ ਕੁਝ ਹੋਰ ਹੈ ਅਤੇ ਕੀਤਾ ਕੁਝ ਹੋਰ ਹੈ। ਜੇਕਰ

ਮੈਂ ਵੱਡੀਆਂ-ਵੱਡੀਆਂ ਫਿਗਰਾਂ ਦੱਸਾਂ ਤਾਂ ਬਹੁਤ ਸਮਾਂ ਲੱਗ ਜਾਵੇਗਾ। ਇਸ ਵਿਚ ਬਹੁਤ ਵੱਡੇ – ਵੱਡੇ ਪ੍ਰੋਜੈਕਟ ਜਿਵੇਂ ਕਿ ਥਰਮਲ ਪਲਾਂਟ ਵੀ ਆ ਗਿਆ, ਸੜਕਾਂ ਵੀ ਆ ਗਈਆਂ, ਬ੍ਰਿਜਿਜ਼ ਵੀ ਵਿਚ ਆ ਗਏ...

**ਸ੍ਰੀ ਸਭਾਪਤੀ :** ਸਰਦਾਰ ਈਸ਼ਰ ਸਿੰਘ ਜੀ, ਤੁਹਾਡਾ ਸਮਾਂ ਖਤਮ ਹੋ ਗਿਆ ਹੈ। ਵਾਈਂਡ ਅੱਪ ਕਰਨ ਦਾ ਯਤਨ ਕਰੋ।

**ਸਰਦਾਰ ਈਸ਼ਰ ਸਿੰਘ :** ਚੇਅਰਮੈਨ ਸਾਹਿਬ, ਮੈਨੂੰ ਇਹ ਗੱਲ ਕਹਿ ਲੈਣ ਦਿਓ। ਮੈਂ ਆਪਣੀ ਪਾਰਟੀ ਦੇ ਮੈਂਬਰਜ਼ ਨੂੰ ਰਿਕੁਐਸਟ ਕਰ ਲਵਾਂਗਾ। ਮੇਰੇ ਕਹਿਣ ਦਾ ਮਤਲਬ ਹੈ ਕਿ ਉਨ੍ਹਾਂ ਲੋਕਾਂ ਨੂੰ ਦਿਖਾਉਣ ਵਾਸਤੇ ਕੁਝ ਹੋਰ ਹੈ ਅਤੇ ਕੀਤਾ ਕੁਝ ਹੋਰ ਹੈ। ਇਹ ਕਿਹਾ ਗਿਆ ਹੈ ਕਿ ਇਸ ਵਕਤ ਅਸੀਂ 2,448 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਹੈ। ਮੈਂ ਆਪ ਜੀ ਰਾਹੀਂ ਸਰਕਾਰ ਨੂੰ ਕਹਿੰਦਾ ਹਾਂ ਕਿ ਇਮਾਨਦਾਰੀ ਨਾਲ ਜੇ ਇਹ ਪੈਸਾ ਉਥੇ ਲੱਗ ਜਾਵੇ ਤਾਂ ਲਗਾ ਦਿਓ ਤਾਂ ਕਿ ਉਹ ਗਰੀਬ ਤਬਕਾ ਵੀ ਸਾਡੇ ਬਾਕੀ ਵਰਗਾਂ ਦੇ ਬਰਾਬਰ ਆ ਸਕੇ। ਉਨ੍ਹਾਂ ਗਰੀਬ ਪਰਿਵਾਰਾਂ ਦੀ ਬੜੀ ਮਾੜੀ ਹਾਲਤ ਹੈ। ਇਨ੍ਹਾਂ ਗਰੀਬ ਪਰਿਵਾਰਾਂ ਵਿਚ ਆਏ ਦਿਨ ਖੁਦਕੁਸ਼ੀਆਂ ਹੁੰਦੀਆਂ ਹਨ। ਜਦੋਂ ਸਾਡੇ ਕਿਸਾਨ ਖੁਦਕੁਸ਼ੀਆਂ ਕਰਦੇ ਹਨ ਤਾਂ ਦੁੱਖ ਲਗਦਾ ਹੈ। ਇਕ ਗਰੀਬ ਪਰਿਵਾਰ ਜਿਸ ਦੇ ਬੱਚੇ ਵੀ ਛੋਟੇ ਛੋਟੇ ਹਨ, ਉਹ ਵੀ ਕਰਜ਼ਾਈ ਹੁੰਦਾ ਹੈ ਤਾਂ ਉਹ ਵਿਚਾਰਾ ਮਜ਼ਬੂਰੀ ਵਿਚ ਖੁਦਕੁਸ਼ੀ ਕਰਕੇ ਮਰ ਜਾਂਦਾ ਹੈ। ਜੇ ਸਰਕਾਰ ਨੇ ਕਿਸਾਨ ਨੂੰ ਕੰਪਨਸੇਟ ਕਰਨਾ ਹੈ ਅਤੇ ਮੈਂ ਸਮਝਦਾ ਹਾਂ ਕਿ ਜੇ ਇਕ ਮ੍ਰਿਤਕ ਕਿਸਾਨ ਦੇ ਪਰਿਵਾਰ ਲਈ ਇੱਕ ਲੱਖ ਰੁਪਿਆ ਮੁਆਵਜ਼ਾ ਰੱਖਿਆ ਹੈ ਤਾਂ ਉਸ ਗਰੀਬ ਪਰਿਵਾਰ ਲਈ ਵੀ ਘੱਟੋ-ਘੱਟ ਇਕ ਲੱਖ ਰੁਪਿਆ ਇਸ ਸਕੀਮ ਤਹਿਤ ਰੱਖਿਆ ਜਾਣਾ ਚਾਹੀਦਾ ਹੈ ਤਾਂ ਕਿ ਉਹ ਗਰੀਬ ਪਰਿਵਾਰ ਵੀ ਆਪਣੇ ਬੱਚਿਆਂ ਦਾ ਪਾਲਣ-ਪੋਸ਼ਣ ਕਰ ਸਕਣ।

ਅਗਲੀ ਗੱਲ ਜੋ ਅਨੁਸੂਚਿਤ ਜਾਤੀ ਪਰਿਵਾਰਾਂ ਦੇ ਬੱਚੇ ਪੜ੍ਹਦੇ ਹਨ, ਉਨ੍ਹਾਂ ਬਾਰੇ ਹੈ। ਸਰਕਾਰ ਨੇ ਉਪਬੰਧ ਕੀਤਾ ਹੈ ਕਿ ਪਹਿਲੀ ਤੋਂ ਦਸਵੀਂ ਜਮਾਤ ਤੱਕ ਉਨ੍ਹਾਂ ਨੂੰ ਮੁਫਤ ਕਿਤਾਬਾਂ ਦੇਵੇਗੀ। ਕਰੋੜਾਂ ਰੁਪਏ ਦੀਆਂ ਕਿਤਾਬਾਂ ਪੰਜਾਬ ਸਕੂਲ ਸਿੱਖਿਆ ਬੋਰਡ ਰਾਹੀਂ ਪ੍ਰਿੰਟ ਕਰਵਾ ਕੇ ਦਿੱਤੀਆਂ ਜਾਂਦੀਆਂ ਹਨ ਜਿਹੜੀਆਂ ਕਿ ਸਮੇਂ ਸਿਰ ਬੱਚਿਆਂ ਨੂੰ ਨਹੀਂ ਮਿਲਦੀਆਂ। ਇਹ ਕਿਤਾਬਾਂ ਬੱਚਿਆਂ ਨੂੰ ਦੋ-ਦੋ, ਤਿੰਨ-ਤਿੰਨ ਮਹੀਨੇ ਲੇਟ ਮਿਲਦੀਆਂ ਹਨ। ਸਰਵ ਸਿੱਖਿਆ ਅਭਿਆਨ ਦੇ ਤਹਿਤ ਪਹਿਲੀ ਤੋਂ ਅੱਠਵੀਂ ਕਲਾਸ ਤੱਕ ਕਿਤਾਬਾਂ ਦੇਣ ਦਾ ਉਪਬੰਧ ਜਨਰਲ ਕੈਟਾਗਰੀ ਵਾਸਤੇ ਕੀਤਾ ਹੈ ਅਤੇ ਉਹ ਪੂਰੇ ਸਮੇਂ ਸਿਰ ਮਿਲਦੀਆਂ ਹਨ। ਅਜਿਹਾ ਕਿਉਂ ਹੈ? ਮੈਂ ਇਸ ਗੱਲ ਦੀ ਘੋਖ ਕੀਤੀ ਹੈ। ਸਰਵ ਸਿੱਖਿਆ ਅਭਿਆਨ ਵਾਲਿਆਂ ਨੇ ਪੰਜਾਬ ਸਕੂਲ ਸਿੱਖਿਆ ਬੋਰਡ ਤੋਂ ਸੀ.ਡੀ. ਪ੍ਰਿੰਟ ਤਿਆਰ ਕਰਵਾ ਲਿਆ ਹੈ, ਬਾਈਂਡ ਕਰ ਲਈਆਂ ਹਨ ਅਤੇ ਬੱਚਿਆਂ ਵਿਚ ਵੰਡ ਦਿੱਤੀਆਂ ਹਨ। ਮੈਂ ਚਾਹੁੰਦਾ ਹਾਂ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਵਾਸਤੇ

[ ਸਰਦਾਰ ਈਸ਼ਰ ਸਿੰਘ ]

ਵੀ ਮਹਿਕਮੇ ਵੱਲੋਂ ਸੀ.ਡੀ. ਤਿਆਰ ਕਰਵਾ ਲਵੇ। ਵੈਲਫੇਅਰ ਮਹਿਕਮਾ ਆਪ ਕਿਤਾਬਾਂ ਬਾਈਂਡ ਕਰਵਾ ਕੇ ਪ੍ਰਿੰਟ ਕਰਵਾ ਕੇ ਫਿਰ ਬੱਚਿਆਂ ਨੂੰ ਦੇਵੇਗਾ ਤਾਂ ਕਿ ਸਾਡੇ ਬੱਚਿਆਂ ਨੂੰ ਵੀ ਇਹ ਸਹੂਲਤ ਸਮੇਂ ਸਿਰ ਮਿਲ ਸਕੇ। ਗਰੀਬ ਪਰਿਵਾਰ ਨੂੰ ਆਪਣਾ ਬੱਚਾ ਪੜ੍ਹਾਉਣਾ ਬਹੁਤ ਔਖਾ ਹੈ। ਅਸੀਂ ਗਰੀਬ ਪਰਿਵਾਰ ਵਿਚ ਪੈਦਾ ਹੋਏ ਹਾਂ। ਸਾਨੂੰ ਪਤਾ ਹੈ ਕਿ ਅਸੀਂ ਇਥੇ ਕਿਵੇਂ ਪਹੁੰਚੇ ਹਾਂ। ਅਕਾਲ ਪੁਰਖ ਦੀ ਸਾਡੇ ਤੇ ਕਿਰਪਾ ਹੈ। ਸਾਡੇ ਵੱਡਿਆਂ ਬਜ਼ੁਰਗਾਂ ਦੇ ਅਸ਼ੀਰਵਾਦ ਨਾਲ ਅਸੀਂ ਇੱਥੇ ਤੱਕ ਪਹੁੰਚੇ ਹਾਂ। ਸਰਕਾਰ ਦੀ ਤਰਫੋਂ ਜੋ ਮਦਦ ਵਜ਼ੀਫੇ ਦੇ ਤੌਰ ਤੇ ਬੱਚਿਆਂ ਨੂੰ ਦਿੱਤੀ ਜਾਂਦੀ ਹੈ, ਉਹ ਛੇਵੀਂ ਕਲਾਸ ਤੋਂ ਸਿਰਫ 40/- ਰੁਪਏ ਦਿੱਤੀ ਜਾਂਦੀ ਹੈ। ਸਾਲ 1994 ਵਿਚ ਇਹ ਰਿਵਾਈਜ਼ ਕੀਤੀ ਸੀ। ਇਹ ਉਪਬੰਧ ਹੈ ਕਿ ਹਰ ਤਿੰਨ ਸਾਲ ਬਾਅਦ ਉਸ ਦੀ ਰਿਵੀਜ਼ਨ ਹੋਣੀ ਚਾਹੀਦੀ ਹੈ ਪਰ ਹੁਣ ਤੱਕ ਵੀ ਇਹ ਵਜ਼ੀਫਾ 40/- ਰੁਪਏ ਹੀ ਚਲਿਆ ਆਉਂਦਾ ਹੈ। ਸਾਡੇ ਗੁਆਂਢੀ ਰਾਜ ਹਰਿਆਣਾ ਨੇ ਪਹਿਲੀ ਜਮਾਤ ਤੋਂ ਇਹ ਸਟਾਰਟ ਕੀਤਾ ਹੈ। ਉਥੇ ਪਹਿਲੀ ਤੋਂ ਲੈ ਕੇ ਪੰਜਵੀਂ ਕਲਾਸ ਤੱਕ 100/- ਰੁਪਿਆ, ਛੇਵੀਂ ਤੋਂ ਅੱਠਵੀਂ ਕਲਾਸ ਤੱਕ 150/- ਰੁਪਿਆ ਅਤੇ ਦਸਵੀਂ ਤੱਕ 200/- ਰੁਪਿਆ ਅਤੇ ਉਸ ਤੋਂ ਉਪਰ ਦੀਆਂ ਕਲਾਸਾਂ ਲਈ 300/- ਰੁਪਿਆ ਵਜ਼ੀਫੇ ਦੇ ਤੌਰ ਤੇ ਦਿੱਤਾ ਜਾਂਦਾ ਹੈ।

**ਸ਼੍ਰੀ ਸਭਾਪਤੀ :** ਤੁਸੀਂ ਵਾਈਂਡ ਅੱਪ ਕਰੋ। ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਈਸ਼ਰ ਸਿੰਘ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਗੱਲਾਂ ਕਰਨ ਵਾਲੀਆਂ ਹਨ, ਮੈਨੂੰ ਕਰ ਲੈਣ ਦਿਓ। ਤੁਸੀਂ ਸਮਾਂ ਵੀ ਦਿੱਤਾ ਹੈ, ਮੈਂ ਤੁਹਾਡਾ ਇਸ ਵਾਸਤੇ ਧੰਨਵਾਦ ਕਰਦਾ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਸਾਡੀ ਪਾਰਟੀ ਦੇ ਟਾਈਮ ਵਿਚੋਂ ਇਨ੍ਹਾਂ ਨੂੰ ਪੰਜ ਮਿੰਟ ਹੋਰ ਦੇ ਦਿਓ।

**ਸ਼੍ਰੀ ਸਭਾਪਤੀ :** ਠੀਕ ਹੈ ਜੀ।

**ਸਰਦਾਰ ਈਸ਼ਰ ਸਿੰਘ :** ਚੇਅਰਮੈਨ ਸਾਹਿਬ, ਵਜ਼ੀਫਿਆਂ ਨੂੰ ਸਰਕਾਰ ਰਿਵਾਈਜ਼ ਕਰੇ। ਉਨ੍ਹਾਂ ਨੂੰ ਕੋਈ ਮਾੜੀ ਮੋਟੀ ਰਿਆਇਤ ਮਿਲੇ। ਹਰਿਆਣਾ ਗੌਰਮਿੰਟ ਨੇ ਇਹ ਵੀ ਪ੍ਰੋਵੀਜ਼ਨ ਕੀਤਾ ਹੈ ਅਤੇ ਗਰੀਬ ਬੱਚਿਆਂ ਨੂੰ ਬਸਤੇ, ਵਰਦੀਆਂ ਅਤੇ ਬੂਟਾਂ ਵਾਸਤੇ ਸਲਾਨਾ 750/- ਰੁ: ਤੋਂ 1400/- ਰੁ: ਦਿੱਤਾ ਜਾਂਦਾ ਹੈ, ਫਿਰ ਸਾਡੀ ਸਰਕਾਰ ਇਹ ਕੰਮ ਕਰ ਲਵੇ ਤਾਂ ਕੀ ਮਾੜੀ ਗੱਲ ਹੈ। ਉਹ ਸਾਡੇ ਭਰਾ ਹਨ। ਸਾਡੇ ਬਰਾਬਰ ਦਾ ਭਾਈਚਾਰਾ ਹੈ। ਭਾਰਤ ਸਰਕਾਰ ਨੇ ਕਿਸਾਨਾਂ ਦਾ 71,000 ਕਰੋੜ ਰੁਪਿਆ ਮੁਆਫ ਕੀਤਾ ਹੈ। ਅੱਜ ਮੈਂ ਅਖਬਾਰ ਵਿਚ ਪੜ੍ਹਿਆ ਹੈ ਕਿ ਉਨ੍ਹਾਂ ਇੱਕ ਟਾਸਕ ਫੋਰਸ ਤਿਆਰ ਕੀਤੀ ਹੈ ਕਿ ਇਸ ਗੱਲ ਦਾ ਨਿਰੀਖਣ ਕੀਤਾ ਜਾਵੇ ਕਿ ਕੋਆਪਰੇਟਿਵ ਦੇ ਕਰਜ਼ਿਆਂ ਤੇ ਵੀ ਧਿਆਨ ਦਿੱਤਾ ਜਾਵੇ। ਉਹ ਬੇਜ਼ਮੀਨੇ ਲੋਕਾਂ ਬਾਰੇ ਵੀ ਵਿਚਾਰ ਕਰ ਰਹੇ ਹਨ ਪਰ ਆਪਣੀ ਪੰਜਾਬ ਸਰਕਾਰ ਕਿਉਂ ਨਹੀਂ ਅਜਿਹਾ ਕੁਝ ਕਰਦੀ? ਸਰਦਾਰ ਬੇਅੰਤ ਸਿੰਘ ਜੀ

ਦੀ ਸਰਕਾਰ ਨੇ, ਸਾਡੀ ਕਾਂਗਰਸ ਸਰਕਾਰ ਨੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੇ 5,000/- ਰੁਪਏ ਤੱਕ ਦੇ ਸਾਰੇ ਕਰਜ਼ੇ ਮੁਆਫ ਕਰ ਦਿੱਤੇ ਸਨ। ਤੁਹਾਡੀ ਸਰਕਾਰ ਵੀ ਅਜਿਹਾ ਕੁਝ ਕਰੇ। ਐਸ.ਸੀ ਕਾਰਪੋਰੇਸ਼ਨ ਹੈ, ਬੀ.ਸੀ. ਕਾਰਪੋਰੇਸ਼ਨ ਹੈ, ਇਹ ਅਦਾਰੇ ਗਰੀਬ ਲੋਕਾਂ ਲਈ ਹਨ ਪਰ ਸਰਕਾਰ ਕੁਝ ਕਰ ਕੇ ਤਾਂ ਦਿਖਾਵੇ। ਸਰਕਾਰਾਂ ਤਾਂ ਲੋਕ ਬਣਾਉਂਦੇ ਹਨ ਪਰ ਸਰਕਾਰ ਦੀ ਡਿਊਟੀ ਬਣਦੀ ਹੈ ਲੋਕਾਂ ਦੀ ਭਲਾਈ ਕਰਨਾ। ਲੋਕ ਤਾਂ ਕਾਂਗਰਸੀ ਵੀ ਹਨ, ਅਕਾਲੀ ਵੀ ਹਨ, ਭਾਜਪਾ ਵਾਲੇ ਵੀ ਹਨ। ਲੋਕ ਆਪਣਾ ਹੱਕ ਮੰਗਦੇ ਹਨ। ਛੋਟੀਆਂ-ਛੋਟੀਆਂ ਗੱਲਾਂ ਨਾਲ ਸਰਕਾਰ ਲੋਕਾਂ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕਰਦੀ ਹੈ ਪਰ ਮੈਂ ਕਹਿੰਦਾ ਹਾਂ ਕਿ ਕੁਝ ਵੱਡਾ ਕਰਨਾ ਚਾਹੀਦਾ ਹੈ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਪਲਾਨਿੰਗ ਡਿਪਾਰਟਮੈਂਟ ਦਾ ਜੋ ਸਪੈਸ਼ਲ ਕੰਪੋਨੈਂਟ ਵਿੰਗ ਹੈ, ਉਹ ਪਲਾਨਿੰਗ ਬਣਾਉਂਦਾ ਹੈ। ਵੈਲਫੇਅਰ ਮਹਿਕਮੇ ਦੇ ਹੇਠ ਉਸ ਮੁਤਾਬਿਕ ਪੈਸਾ ਵੈਲਫੇਅਰ ਹੈਡ ਵਿਚ ਪਾਇਆ ਜਾਵੇ। ਸਕੀਮਾਂ ਪਲਾਨਿੰਗ ਬੋਰਡ ਦੀਆਂ ਹੋਣ ਅਤੇ ਸਪੈਸ਼ਲ ਕੰਪੋਨੈਂਟ ਵਿੰਗ ਉਸ ਨੂੰ ਲਾਗੂ ਕਰੇ ਤਾਂ ਮੈਂ ਸਮਝਦਾ ਹਾਂ ਕਿ ਉਹ ਲੋਕ ਆਪਣੇ ਬਰਾਬਰ ਆ ਸਕਦੇ ਹਨ।

ਚੇਅਰਮੈਨ ਸਾਹਿਬ,ਸਾਬਕਾ ਫੌਜੀਆਂ ਦੀ ਗੱਲ ਆਈ ਹੈ। ਬਹੁਤ ਲੋਕ ਸਾਡੇ ਜੰਗਾਂ ਵਿਚ ਵੀ, ਕਾਰਗਿਲ ਵਿਚ ਵੀ ਸ਼ਹੀਦ ਹੋਏ ਹਨ, ਉਨ੍ਹਾਂ ਦੀਆਂ ਯਾਦਾਂ ਬਣਾਉਣ ਲਈ ਸਰਕਾਰ ਉਪਰਾਲੇ ਕਰੇ। ਮੇਰੇ ਹਲਕੇ ਵਿਚ ਸਰਦਾਰ ਅਜਾਇਬ ਸਿੰਘ ਗਿੱਲ ਨੇ 1965 ਦੀ ਜੰਗ ਵਿਚ ਸ਼ਹਾਦਤ ਦਿੱਤੀ ਸੀ। ਉਨ੍ਹਾਂ ਦੇ ਪਰਿਵਾਰ ਨੇ ਆਪਣੇ ਵਸੀਲਿਆਂ ਨਾਲ ਉਸ ਦਾ ਬੁੱਤ ਲਾਇਆ ਹੈ। ਸਰਕਾਰ ਨੂੰ ਅਜਿਹੇ ਕੰਮ ਖੁਦ ਕਰਨੇ ਚਾਹੀਦੇ ਹਨ। ਉਹ ਅਫੈਕਟਿਡ ਪਰਿਵਾਰ ਨੂੰ ਕਿਹਾ ਗਿਆ ਕਿ ਤੁਹਾਨੂੰ 5 ਲੱਖ ਰੁਪਏ ਦਿਆਂਗੇ ਤੇ ਇੱਕ ਪਲਾਟ ਦਿਆਂਗੇ। ਉਨ੍ਹਾਂ ਦਾ ਮੁਖੀ ਚਲਾ ਗਿਆ ਹੈ। ਇਸ ਲਈ ਉਨ੍ਹਾਂ ਦੇ ਪਰਿਵਾਰ ਨੂੰ ਕੋਈ ਪੈਸਾ, ਕੋਈ ਪੈਨਸ਼ਨ ਜਾਂ ਹੋਰ ਸਹੂਲਤਾਂ ਦਿੱਤੀਆਂ ਜਾਣ। ਆਜ਼ਾਦੀ ਘੁਲਾਟੀਏ ਜਿਨ੍ਹਾਂ ਦੀ ਸ਼ਹਾਦਤ ਸਦਕਾ ਸਾਡਾ ਹਿੰਦੁਸਤਾਨ ਆਜ਼ਾਦ ਹੋਇਆ ਹੈ, ਜਿਨ੍ਹਾਂ ਦੀ ਕੁਰਬਾਨੀ ਸਦਕਾ ਅਸੀਂ ਹਾਊਸ ਵਿਚ ਬੈਠੇ ਹਾਂ, ਉਨ੍ਹਾਂ ਦੀ ਪੈਨਸ਼ਨ ਦੀ ਰਿਵੀਜ਼ਨ ਦੀ ਕੋਈ ਗੱਲ ਨਹੀਂ ਆਈ, ਉਨ੍ਹਾਂ ਦੇ ਇਲਾਜ ਦੀ ਗੱਲ ਕੋਈ ਨਹੀਂ ਆਈ। ਬਿਰਧ ਅਵਸਥਾ ਵਿਚ ਉਨ੍ਹਾਂ ਨੂੰ ਇਲਾਜ ਦੀ ਲੋੜ ਹੈ ਪਰ ਉਹ ਵਿਚਾਰੇ ਆਪ ਟੱਕਰਾਂ ਮਾਰਦੇ ਫਿਰਦੇ ਹਨ। ਸੋ, ਸਰਕਾਰ ਦਾ ਫਰਜ਼ ਬਣਦਾ ਹੈ ਕਿ ਜੋ ਫਰੀਡਮ ਫਾਈਟਰਾਂ ਦੀਆਂ ਫੈਮਿਲੀਆਂ ਹਨ, ਉਨ੍ਹਾਂ ਦੀਆਂ ਪੈਨਸ਼ਨਾਂ ਰਿਵਾਈਜ਼ ਕੀਤੀਆਂ ਜਾਣ, ਉਨ੍ਹਾਂ ਨੂੰ ਬਣਦੀਆਂ ਸਹੂਲਤਾਂ ਮਿਲਣ ਅਤੇ ਬਜਟ ਵਿਚ ਉਨ੍ਹਾਂ ਵਾਸਤੇ ਹੋਰ ਪੈਸੇ ਦਾ ਉਪਬੰਧ ਕੀਤਾ ਜਾਵੇ। ਵੈਸੇ ਤਾਂ ਕਹਿਣ ਨੂੰ ਹੋਰ ਵੀ ਬਹੁਤ ਕੁਝ ਹੈ ਪਰ ਮੈਂ ਹੋਰ ਕਿੰਨੀਆਂ ਕੁ ਗੱਲਾਂ ਕਰਾਂ। ਜੇਕਰ ਬਜਟ ਵਿਚ ਕਹਿਣ ਵਾਲੀ ਕੋਈ ਗੱਲ ਹੋਵੇ ਤਾਂ ਕੁਝ ਕਹਾਂ। ਕਾਰਪੋਰੇਸ਼ਨਾਂ ਕੱਢ ਦਿੱਤੀਆਂ, ਬੋਰਡ ਕੱਢ ਦਿੱਤੇ ਅਤੇ ਹੋਰ ਵੀ ਕਈ ਛੋਟੇ-ਛੋਟੇ ਮਹਿਕਮੇ ਬਿਲਕੁਲ ਹੀ ਰਹਿ ਗਏ ਹਨ ਜਾਂ ਛੱਡੇ ਗਏ ਹਨ। ਇਸ ਕਰਕੇ ਇਹ ਬਜਟ ਬਿਲਕੁਲ ਦਿਸ਼ਾਹੀਣ ਹੈ, ਖੋਖਲਾ ਬਜਟ ਹੈ ਅਤੇ ਮੈਂ ਇਸ ਬਜਟ ਨੂੰ ਰਿਜੈਕਟ ਕਰਦਾ ਹਾਂ।

**ਮੁੱਖ ਸੰਸਦੀ ਸਕੱਤਰ, ਸਿੱਖਿਆ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) :** ਮਾਨਯੋਗ ਚੇਅਰਮੈਨ ਸਾਹਿਬ, ਆਪ ਜੀ ਨੇ ਮੈਨੂੰ ਇਸ ਸਾਲ 2009-10 ਲਈ ਫਾਇਨਾਂਸ ਮਨਿਸਟਰ ਪੰਜਾਬ ਵੱਲੋਂ ਪੇਸ਼ ਕੀਤੇ ਸਲਾਨਾ ਬਜਟ ਤੇ ਵਿਚਾਰ ਕਰਨ ਦਾ ਸਮਾਂ ਦਿੱਤਾ ਹੈ, ਇਸ ਲਈ ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦੀ ਹਾਂ। ਮੈਂ ਸਮਝਦੀ ਹਾਂ ਕਿ ਖਜ਼ਾਨਾ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਵੱਲੋਂ ਪੇਸ਼ ਕੀਤਾ ਗਿਆ ਬਜਟ ਬੜੀ ਸੂਝ-ਬੂਝ ਅਤੇ ਦੂਰਅੰਦੇਸ਼ੀ ਵਾਲਾ ਬਜਟ ਹੈ ਜਿਸ ਵਿਚ ਉਨ੍ਹਾਂ ਨੇ ਇਸ ਵਕਤ ਪੰਜਾਬ ਦੀਆਂ ਪ੍ਰਮੁੱਖ ਲੋੜਾਂ ਨੂੰ ਸਮਝਦੇ ਹੋਏ ਬਿਜਲੀ ਖੇਤਰ, ਸੜਕਾਂ ਅਤੇ ਬੁਨਿਆਦੀ ਢਾਂਚੇ ਦੇ ਵਿਕਾਸ ਅਤੇ ਲੋਕ ਭਲਾਈ ਦੇ ਖੇਤਰ ਲਈ ਬਹੁਤ ਮਾਲੀ ਸਹਾਇਤਾ ਦੇਣ ਦਾ ਪ੍ਰਬੰਧ ਕੀਤਾ ਹੈ ਜਿਸ ਨਾਲ ਇਨ੍ਹਾਂ ਖੇਤਰਾਂ ਵਿਚ ਵਿਕਾਸ ਹੋਣ ਸਦਕਾ ਆਮ ਲੋਕਾਂ ਨੂੰ ਫਾਇਦਾ ਪਹੁੰਚੇਗਾ। ਪੰਜਾਬ ਖੇਤੀਬਾੜੀ ਪ੍ਰਧਾਨ ਸੂਬਾ ਹੈ। ਇਹ ਸੂਬਾ ਦੇਸ਼ ਵਾਸੀਆਂ ਦੀ ਅੰਨ ਦੀ ਲੋੜ ਨੂੰ ਪੂਰਾ ਕਰਦਾ ਹੈ। ਦੇਸ਼ ਦੇ ਅੰਨ ਭੰਡਾਰ ਵਿਚ ਸਭ ਤੋਂ ਵੱਡਾ ਯੋਗਦਾਨ ਪਾਉਣ ਵਾਲਾ ਪੰਜਾਬ ਅੱਜ ਖੇਤੀ ਦੇ ਖੇਤਰ ਵਿਚ ਪੱਛੜ ਗਿਆ ਹੈ ਅਤੇ ਇਥੇ ਦੀ ਜ਼ਮੀਨ ਦੇ ਹੇਠਲੇ ਪਾਣੀ ਦੀ ਸਤਹ ਦਿਨੋ-ਦਿਨ ਨੀਵੀਂ ਹੁੰਦੀ ਜਾ ਰਹੀ ਹੈ ਪਰ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਪੰਜਾਬ ਦੀ ਖੁਸ਼ਹਾਲੀ ਨੂੰ ਬਰਕਰਾਰ ਰੱਖਣ ਲਈ ਕੇਂਦਰ ਦੀ ਸਰਕਾਰ ਨੇ ਕਦੇ ਵੀ ਖੁੱਲ੍ਹਦਿਲੀ ਨਹੀਂ ਦਿਖਾਈ ਸਗੋਂ ਪੰਜਾਬ ਨਾਲ ਹਮੇਸ਼ਾ ਵਿਤਕਰਾ ਕੀਤਾ ਹੈ। ਬੜੇ ਅਫਸੋਸ ਦੀ ਗੱਲ ਹੈ, ਚੇਅਰਮੈਨ ਸਾਹਿਬ, ਵੈਸੇ ਸੱਚੀ ਗੱਲ ਸੁਣਨ ਵਾਸਤੇ ਬੜੇ ਵੱਡੇ ਜਿਗਰੇ ਦੀ ਲੋੜ ਹੈ, ਮੇਰੇ ਸਾਹਮਣੇ ਵਾਲੇ ਵੀਰਾਂ ਨੇ ਵੀ ਆਪਣੇ ਸ਼ਾਸਨ ਦੌਰਾਨ ਕੇਂਦਰ ਤੋਂ ਪੰਜਾਬ ਨਾਲ ਹੁੰਦੇ ਇਸ ਵਿਤਕਰੇ ਸਬੰਧੀ ਕਦੇ ਆਵਾਜ਼ ਨਹੀਂ ਉਠਾਈ ਸਗੋਂ ਦਿੱਲੀ ਤੇ ਲੰਮਾ ਸਮਾਂ ਰਾਜ ਕਰਨ ਵਾਲੀ ਇਨ੍ਹਾਂ ਦੀ ਕਾਂਗਰਸ ਪਾਰਟੀ ਵੱਲੋਂ ਪੰਜਾਬ ਨਾਲ ਹਮੇਸ਼ਾ ਹੁੰਦੇ ਵਿਤਕਰੇ ਅਤੇ ਧੱਕਿਆਂ ਦੀ ਪ੍ਰੋੜ੍ਹਤਾ ਕੀਤੀ। ਤੁਸੀਂ ਇਸ ਵਾਰ ਵੀ ਕੇਂਦਰੀ ਬਜਟ ਵਿਚ ਦੇਖ ਸਕਦੇ ਹੋ ਕਿ ਰੇਲ ਮੰਤਰੀ ਜੀ ਨੇ ਬਹੁਤ ਪ੍ਰਾਜੈਕਟ ਅਤੇ ਰੇਲ ਗੱਡੀਆਂ ਦਾ ਮੂੰਹ ਪੱਛਮੀ ਬੰਗਾਲ ਅਤੇ ਕਾਂਗਰਸ ਸ਼ਾਸਨ ਵਾਲੇ ਹੋਰਨਾਂ ਸੂਬਿਆਂ ਵੱਲ ਮੋੜਿਆ ਹੈ ਪਰ ਪੰਜਾਬ ਵੱਲ ਨਹੀਂ ਮੋੜਿਆ। ਦੂਸਰੇ ਪਾਸੇ ਮੋੜਿਆ ਹੈ। ਇਸੇ ਤਰ੍ਹਾਂ ਕੇਂਦਰੀ ਬਜਟ ਵਿਚ ਵੋਟਾਂ ਅਤੇ ਨੋਟਾਂ ਦੀ ਖਾਤਰ ਸਰਮਾਏਦਾਰ ਅਤੇ ਕਾਰਖਾਨੇਦਾਰਾਂ ਨੂੰ ਹੀ ਸਾਹਮਣੇ ਰੱਖਿਆ ਗਿਆ ਪਰ ਦੇਸ਼ ਦੇ ਕਰੋੜਾਂ ਗਰੀਬਾਂ ਅਤੇ ਆਮ ਲੋਕਾਂ ਦੀ ...(ਵਿਘਨ)...

ਜੇਕਰ ਹਾਊਸ ਵਿਚ ਕੋਈ ਲੇਡੀ ਮੈਂਬਰ ਬੋਲਦੀ ਹੋਏ ਤਾਂ ਉਸ ਨੂੰ ਸੁਣਨਾ ਚਾਹੀਦਾ ਹੈ। ਕਿਉਂਕਿ ਜਦੋਂ ਤੁਹਾਡੇ ਵਾਲੇ ਪਾਸੇ ਤੋਂ ਬੀਬੀ ਜੀ ਬੋਲਦੇ ਸਨ ਤਾਂ ਅਸੀਂ ਬਿਲਕੁਲ ਨਹੀਂ ਬੋਲੇ। ਇਸ ਕਰਕੇ ਔਰਤ ਦੀ ਆਵਾਜ਼ ਨੂੰ ਵੀ ਸੁਣਿਆ ਕਰੋ। ਤੁਹਾਡੇ ਵਿਚ ਸੁਣਨ ਦੀ ਸ਼ਕਤੀ ਹੋਣੀ ਚਾਹੀਦੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ...।

**ਸ਼੍ਰੀ ਸਭਾਪਤੀ :** ਸਰਦਾਰ ਅਵਤਾਰ ਸਿੰਘ ਬਰਾੜ ਖੜ੍ਹੇ ਹਨ, ਇਨ੍ਹਾਂ ਦੀ ਗੱਲ

ਨੂੰ ਵੀ ਸੁਣ ਲਓ।

**ਸਰਦਾਰ ਅਵਤਾਰ ਸਿੰਘ ਬਰਾੜ :** ਸਭਾਪਤੀ ਜੀ, ਭੈਣ ਜੀ ਦਾ ਮੇਰੇ ਮਨ ਵਿਚ ਬੜਾ ਆਦਰ ਹੈ। ਇਨ੍ਹਾਂ ਨੇ ਕੋਈ ਅਜਿਹੀ ਗੱਲ ਨਹੀਂ ਕੀਤੀ ਜਿਸ ਨਾਲ ਕਿ ਸਾਡਾ ਦਿਲ ਛੋਟਾ ਹੁੰਦਾ ਹੋਵੇ ਜਾਂ ਬਰਦਾਸ਼ਤ ਨਾ ਹੁੰਦਾ ਹੋਵੇ ਪਰ ਇਹ ਹਾਊਸ ਦੀ ਰਵਾਇਤ ਦੇ ਉਲਟ ਹੈ ਕਿ ਕੋਈ ਮੈਂਬਰ ਪੜ੍ਹ ਕੇ ਤਕਰੀਰ ਕਰੇ। ਤੁਸੀਂ ਰੂਲ ਕਢਵਾ ਕੇ ਵੇਖ ਲਵੋ।

**ਜੇਲ੍ਹਾਂ, ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ) (ਬੈਠੇ-ਬੈਠੇ) :** ਉਹ ਪੁਆਇੰਟ ਪੜ੍ਹ ਰਹੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਗਾਬੜੀਆ ਸਾਹਿਬ, ਤੁਸੀਂ ਆਪਣੀ ਛਾਤੀ ਤੇ ਹੱਥ ਰੱਖ ਕੇ ਕਹਿ ਸਕਦੇ ਹੋ ਕਿ ਇਹ ਪੁਆਇੰਟ ਹਨ?

(ਟਰੈਜ਼ਰੀ ਬੈਂਚਾਂ ਵੱਲੋਂ ਕੁਝ ਆਵਾਜ਼ਾਂ : ਬੀਬੀ ਜੀ ਕੋਈ ਅਨਪੜ੍ਹ ਹਨ ਜਾਂ ਲਿਖ ਨਹੀਂ ਸਕਦੇ?)

**ਸ਼੍ਰੀ ਸਭਾਪਤੀ :** ਬਰਾੜ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ। ਬੈਠੋ।

**ਮੁੱਖ ਸੰਸਦੀ ਸਕੱਤਰ, ਸਿੱਖਿਆ :** ਮੈਂ ਪੁਆਇੰਟ-ਵਾਈਜ਼ ਵੀ ਬੋਲਾਂਗੀ ਤੇ ਡਿਟੇਲ ਵਿਚ ਵੀ ਬੋਲਾਂਗੀ। ਮੈਂ ਬਿਲਕੁਲ ਤਿਆਰ ਹਾਂ। ਉਨ੍ਹਾਂ ਨੇ ਖੇਤੀ ਖੇਤਰ ਵਿਚ, ਸਿਹਤ ਸੇਵਾਵਾਂ, ਬਿਜਲੀ, ਦਵਾਈ ਅਤੇ ਮਹਿੰਗਾਈ ਦੀ ਮਾਰ ਹੇਠ ਲਿਤਾੜੇ ਜਾ ਰਹੇ ਆਮ ਲੋਕਾਂ ਦਾ ਖਿਆਲ ਹੀ ਨਹੀਂ ਕੀਤਾ। ਮੈਂ ਧੰਨਵਾਦ ਕਰਦੀ ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਦਾ ਜਿਹੜੀ ਕਿ ਆਮ ਲੋਕਾਂ ਵਿਚ ਵਿਚਰਦੀ ਹੋਈ, ਗਰੀਬ ਲੋਕਾਂ ਵਿਚ ਜਾਂਦੀ ਹੋਈ ਅਤੇ ਗਰੀਬ ਲੋਕਾਂ ਦੀ ਆਵਾਜ਼ ਨੂੰ ਸੁਣਦੀ ਹੋਈ ਨੇ ਇਸ ਬਜਟ ਵਿਚ ਸਕੀਮਾਂ ਪੇਸ਼ ਕੀਤੀਆਂ ਹੈ। ਮੈਂ ਉਨ੍ਹਾਂ ਦੀ ਪੁਰਜ਼ੋਰ ਸ਼ਲਾਘਾ ਕਰਦੀ ਹਾਂ। ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਕੇਂਦਰ ਸਰਕਾਰ ਨੇ ਪੂਰੇ ਦੇਸ਼ ਵਿਚ ਕਰਜ਼ੇ ਦੀ ਮਾਰ ਹੇਠ ਆਏ ਕਿਸਾਨਾਂ ਦੀ ਦਸ਼ਾ ਸੁਧਾਰਨ ਵਾਸਤੇ ਕਰਜ਼ਾ ਮੁਆਫ ਕਰਨ ਦੀ ਸਕੀਮ ਲਿਆਂਦੀ। ਜਿਵੇਂ ਮੇਰੇ ਵੀਰ ਸਰਦਾਰ ਈਸ਼ਰ ਸਿੰਘ ਜੀ ਨੇ ਗੱਲ ਕੀਤੀ ਹੈ ਕਿ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ ਗਿਆ ਹੈ, ਮੈਂ ਉਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਇਸ ਤਰ੍ਹਾਂ ਕੇਵਲ 1% ਕਿਸਾਨਾਂ ਨੂੰ ਹੀ ਪੰਜਾਬ ਵਿਚ ਫਾਇਦਾ ਪਹੁੰਚਿਆ ਹੈ ਅਤੇ ਬਹੁਤਾ ਲਾਭ ਗੈਰ ਉਤਪਾਦਕ ਰਾਜਾਂ ਦੇ ਲੋਕਾਂ ਨੂੰ ਹੋਇਆ ਹੈ ਜਦੋਂ ਕਿ ਦੇਸ਼ ਦੇ ਅੰਨ ਭੰਡਾਰ ਵਿਚ ਸਭ ਤੋਂ ਵੱਧ ਹਿੱਸਾ ਪੰਜਾਬ ਦਾ ਹੁੰਦਾ ਹੈ। (ਥੰਪਿੰਗ) ਇਸ ਤੋਂ ਬਾਅਦ ਵਿਤਕਰੇ ਵਾਲੀ ਹੋਰ ਕਿਹੜੀ ਗੱਲ ਰਹਿ ਜਾਂਦੀ ਹੈ।...

**ਜੇਲ੍ਹਾਂ, ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਬੈਠੇ-ਬੈਠੇ) :** ਕਮਾਵੇ ਕੋਈ ਤੇ ਖਾਵੇ ਕੋਈ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਤੁਹਾਡੇ ਵਾਲਾ ਹੀ ਹਾਲ ਹੈ। (ਹਾਸਾ)

**ਮੁੱਖ ਸੰਸਦੀ ਸਕੱਤਰ, ਸਿੱਖਿਆ** : ਮੈਂ ਡਿਟੇਲ ਵਿਚ ਦੱਸਣਾ ਚਾਹੁੰਦੀ ਹਾਂ ਕਿ ਜੋ ਸਕੀਮਾਂ ਬਜਟ ਵਿਚ ਲਿਆਂਦੀਆਂ ਗਈਆਂ ਹਨ, ਉਹ ਬਹੁਤ ਹੀ ਸ਼ਲਾਘਾਯੋਗ ਹਨ। ਜਿਹੜੀ ਨਰੇਗਾ ਸਕੀਮ ਹੈ, ਇਸ ਵਿਚ ਜੋ ਸਾਡੀ ਸਰਕਾਰ ਨੇ ਬਜਟ ਲਿਆਂਦਾ ਹੈ, ਉਸ ਦੀ ਮੈਂ ਸ਼ਲਾਘਾ ਕਰਦੀ ਹਾਂ। ਦੂਸਰੀ ਗੱਲ ਮੈਂ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਤੇ ਤੁਸੀਂ ਵੀ ਇਸ ਗੱਲ ਨਾਲ ਸਹਿਮਤ ਹੋਵੋਗੇ ਕਿ ਨਰੇਗਾ ਸਕੀਮ ਨਾਲ ਪੰਜਾਬ ਨੂੰ ਕੋਈ ਬਹੁਤ ਵੱਡਾ ਫਾਇਦਾ ਨਹੀਂ ਹੋਇਆ। ਕਿਉਂਜੋ ਪੰਜਾਬ ਇਕ ਖੁਸ਼ਹਾਲ ਸੂਬਾ ਹੈ ਅਤੇ ਨਰੇਗਾ ਸਕੀਮ ਵਿਚ ਲੋਕਾਂ ਨੂੰ ਮਿਲਦੀ ਦਿਹਾੜੀ ਮਾਰਕੀਟ ਵਿਚ ਮਿਲਦੀ ਦਿਹਾੜੀ ਨਾਲੋਂ ਕਿਤੇ ਘੱਟ ਹੈ। ਇਸ ਵਿਚ ਸਾਡੀ ਸਰਕਾਰ ਨੇ 100/- ਰੁਪਏ ਤੋਂ 123/- ਰੁਪਏ ਦਿਹਾੜੀ ਕੀਤੀ ਹੈ। ਮੈਂ ਬੇਨਤੀ ਕਰਦੀ ਹਾਂ ਕਿ ਅਗਰ ਤੁਸੀਂ ਪੰਜਾਬ ਦੇ ਗਰੀਬਾਂ ਨਾਲ ਹਮਦਰਦੀ ਰੱਖਦੇ ਹੋ, ਅਸੀਂ ਵੀ ਤੁਹਾਡੇ ਨਾਲ ਹੋਵਾਂਗੇ, ਤੁਸੀਂ ਵੀ ਸਾਡੇ ਨਾਲ ਜਾ ਕੇ ਕੇਂਦਰ ਸਰਕਾਰ ਨੂੰ ਕਹੋ ਕਿ ਇਸ ਸਕੀਮ ਵਿਚ ਪੰਜਾਬ ਲਈ 150/- ਰੁਪਏ ਦਿਹਾੜੀ ਕੀਤੀ ਜਾਵੇ। ਜੇਕਰ ਨਰੇਗਾ ਸਕੀਮ ਦੇ ਪੈਸੇ ਨੂੰ ਕਿਸੇ ਹੋਰ ਮਕਸਦ ਲਈ ਖਰਚਣ ਦੀ ਇਜਾਜ਼ਤ ਮਿਲ ਜਾਵੇ ਤਾਂ ਇਸ ਨਾਲ ਇਸ ਦੀ ਹੋਰ ਵਰਤੋਂ ਸੁਚੱਜੀ ਹੋ ਸਕੇਗੀ ਅਤੇ ਪੰਜਾਬ ਦੇ ਗਰੀਬ ਲੋਕਾਂ ਦੀ ਆਰਥਿਕ ਦਸ਼ਾ ਨੂੰ ਸਾਹਮਣੇ ਰੱਖ ਕੇ ਉਨ੍ਹਾਂ ਦੀ ਦਿਹਾੜੀ ਵਿਚ ਵਾਧਾ ਕੀਤਾ ਜਾਵੇ। ਮੈਂ ਆਪ ਜੀ ਦੇ ਰਾਹੀਂ ਸਾਹਮਣੇ ਬੈਠੇ ਵੀਰਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਉਹ ਆਪਣੀ ਪਾਰਟੀ ਦੀ ਦਿੱਲੀ ਵਾਲੀ ਸਰਕਾਰ ਕੋਲ ਇਸ ਮੰਗ ਨੂੰ ਉਠਾਉਣ ਤਾਂ ਜੋ ਗਰੀਬ ਲੋਕਾਂ ਲਈ ਇਸ ਵਿਚ ਵੱਧ ਤੋਂ ਵੱਧ ਪੈਸਾ ਮਿਲ ਸਕੇ ਅਤੇ ਪੰਜਾਬ ਦਾ ਗਰੀਬ ਵਰਗ ਹੋਰ ਖੁਸ਼ਹਾਲ ਹੋ ਸਕੇ। ਮੈਂ ਇਸ ਬਜਟ ਦੀ ਪ੍ਰੋੜ੍ਹਤਾ ਕਰਦੀ ਹਾਂ ਜਿਸ ਵਿਚ ਕਰਜ਼ੇ, ਬੇਰੁਜ਼ਗਾਰੀ, ਗਰੀਬੀ ਅਤੇ ਮਹਿੰਗਾਈ ਨੂੰ ਠੱਲ ਪਾਉਣ ਲਈ ਕੋਸ਼ਿਸ਼ ਕੀਤੀ ਗਈ ਹੈ। ਇਸ ਸਰਕਾਰ ਨੇ ਪਿਛਲੀ ਸਰਕਾਰ ਦੀਆਂ ਮਾੜੀਆਂ ਨੀਤੀਆਂ ਕਾਰਨ, ਰਾਜ ਵਿਚ ਮਾੜੇ ਆਰਥਿਕ ਪ੍ਰਬੰਧਾਂ ਕਾਰਨ ਅਤੇ ਵਿਕਾਸ ਦੇ ਤਰੀਕਿਆਂ ਦੀ ਘਾਟ ਕਾਰਨ ਜੋ ਖਲਾਅ ਉਪਜਿਆ ਹੈ, ਉਨ੍ਹਾਂ ਗੱਲਾਂ ਨੂੰ ਦਰੁਸਤ ਕਰਨ ਲਈ ਨਜ਼ਰ ਮਾਰੀ ਹੈ। ਇਨ੍ਹਾਂ ਗੱਲਾਂ ਦਾ ਸਿੱਧਾ ਨਤੀਜਾ ਇਹ ਨਿਕਲਿਆ ਹੈ ਕਿ ਬੇਰੁਜ਼ਗਾਰੀ ਅਤੇ ਪ੍ਰਸ਼ਾਸਨਿਕ ਸਾਰੇ ਖੇਤਰਾਂ ਨੂੰ ਇਸ ਨੇ ਪ੍ਰਭਾਵਿਤ ਕੀਤਾ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੀ ਧੰਨਵਾਦੀ ਹਾਂ ਅਤੇ ਖਜ਼ਾਨਾ ਮੰਤਰੀ ਜੀ ਦਾ ਵੀ ਬਹੁਤ ਧੰਨਵਾਦ ਕਰਦੀ ਹਾਂ। ਮੈਂ ਪੰਜਾਬ ਸਰਕਾਰ ਦਾ ਵੀ ਧੰਨਵਾਦ ਕਰਦੀ ਹਾਂ ਕਿ ਇਸ ਨੇ ਮੌਜੂਦਾ ਮਾਲੀ ਸਾਲ ਦੌਰਾਨ ਆਮ ਲੋਕਾਂ ਦੀ ਭਲਾਈ ਲਈ ਕਈ ਯੋਜਨਾਵਾਂ ਲਿਆਂਦੀਆਂ ਹਨ ਜਿਨ੍ਹਾਂ ਤਹਿਤ ਸਿਹਤ ਅਤੇ ਸਿੱਖਿਆ ਸਹੂਲਤਾਂ ਮੁਹੱਈਆ ਕਰਵਾਈਆਂ ਜਾਣੀਆਂ ਹਨ। ਸਰਕਾਰ ਨੇ ਮੰਗ ਅਨੁਸਾਰ ਬਿਜਲੀ ਦੀ ਸਪਲਾਈ ਬਿਹਤਰ ਬਣਾਉਣੀ ਹੈ, ਖੇਤੀਬਾੜੀ ਖੇਤਰ ਵਿਚ ਇਨਕਲਾਬੀ ਤਬਦੀਲੀਆਂ ਲਿਆਉਣੀਆਂ ਹਨ ਅਤੇ ਇਸ ਤੋਂ ਇਲਾਵਾ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੀ ਆਰਥਿਕ ਦਸ਼ਾ ਨੂੰ ਸੁਧਾਰਨਾ

ਹੈ। ਸਾਡੀ ਸਰਕਾਰ ਦੀ ਇਹ ਕੋਸ਼ਿਸ਼ ਹੈ ਅਤੇ ਉਸ ਅਨੁਸਾਰ ਪੰਜਾਬ ਨੂੰ ਤੇਜ਼ ਰਫਤਾਰ ਵਿਚ ਵਿਕਾਸ ਅਤੇ ਤਰੱਕੀ ਦੀ ਰਾਹ ਤੇ ਲਿਆ ਕੇ ਇੱਥੇ ਵਿਸ਼ਵ ਪੱਧਰ ਦਾ ਬੁਨਿਆਦੀ ਢਾਂਚਾ ਮੁਹੱਈਆ ਕਰਵਾਇਆ ਜਾ ਰਿਹਾ ਹੈ ਅਤੇ ਪੰਜਾਬ ਨੂੰ ਪੂੰਜੀ ਨਿਵੇਸ਼ ਲਈ ਵਿਕਸਤ ਕੀਤਾ ਜਾ ਰਿਹਾ ਹੈ। ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਦੀ ਪ੍ਰਸੰਸਾ ਕਰਦੀ ਹਾਂ ਅਤੇ ਵਿੱਤ ਮੰਤਰੀ ਪੰਜਾਬ ਜੀ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਸੂਬੇ ਦੀ ਤਰੱਕੀ ਅਤੇ ਖੁਸ਼ਹਾਲੀ ਲਈ ਬਹੁਤ ਵੱਡਾ ਯੋਗਦਾਨ ਪਾਇਆ ਹੈ। ਮੈਂ ਪਹਿਲਾਂ ਹੀ ਕਹਿ ਚੁੱਕੀ ਹਾਂ ਕਿ ਆਪਾਂ ਨੂੰ ਸੱਚੀ ਗੱਲ ਸੁਣਨ ਲਈ ਤਿਆਰ ਰਹਿਣਾ ਚਾਹੀਦਾ ਹੈ। ਸਾਡੇ ਸਾਹਮਣੇ ਬੈਠੇ ਵੀਰਾਂ ਨੇ ਆਪਣੇ ਰਾਜਭਾਗ ਦੌਰਾਨ ਸਿੰਗਲ ਪ੍ਰਾਜੈਕਟ ਨਹੀਂ ਲਗਾਇਆ ਅਤੇ ਬਿਜਲੀ ਪੈਦਾ ਕਰਨ ਵੱਲ ਧਿਆਨ ਨਹੀਂ ਦਿੱਤਾ ਜਿਸ ਦਾ ਨਤੀਜਾ ਇਹ ਨਿਕਲਿਆ ਕਿ ਇਸ ਵੇਲੇ ਪੰਜਾਬ ਵਿਚ ਬਿਜਲੀ ਉਤਪਾਦਨ ਨਾਲੋਂ ਮੰਗ ਕਿਤੇ ਜ਼ਿਆਦਾ ਹੈ। ਸਾਡੀ ਸਰਕਾਰ ਵੱਲੋਂ ਸੱਤਾ ਸੰਭਾਲਦਿਆਂ ਹੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਇਸ ਖੇਤਰ ਨੂੰ ਪਹਿਲ ਦਿੱਤੀ ਹੈ ਅਤੇ ਪੰਜ ਬਿਜਲੀ ਪ੍ਰੋਜੈਕਟ ਲਾਉਣ ਦਾ ਟੀਚਾ ਮਿਥਿਆ ਹੈ। ਇਹ ਪ੍ਰੋਜੈਕਟ ਤਲਵੰਡੀ ਸਾਬੋ, ਰਾਜਪੁਰਾ, ਗਿੱਦੜਬਾਹਾ, ਰੋਪੜ ਅਤੇ ਗੋਇੰਦਵਾਲ ਸਾਹਿਬ ਵਿਚ ਲੱਗਣੇ ਹਨ। ਮੈਂ ਇਸ ਦੇ ਲਈ ਵੀ ਉਨ੍ਹਾਂ ਦੀ ਸ਼ਲਾਘਾ ਕਰਦੀ ਹਾਂ। ਸਰਕਾਰ ਇਹ ਪ੍ਰੋਜੈਕਟ 2012 ਤੱਕ ਮੁਕੰਮਲ ਕਰ ਲਵੇਗੀ ਜਿਸ ਨਾਲ ਪੰਜਾਬ ਮੰਗ ਨਾਲੋਂ ਜ਼ਿਆਦਾ ਬਿਜਲੀ ਪੈਦਾ ਕਰਨ ਲਈ ਸਮਰਥ ਹੋਵੇਗਾ। ਇਸ ਮੱਦ ਤਹਿਤ 2,593 ਕਰੋੜ ਰੁਪਏ ਰੱਖੇ ਗਏ ਹਨ। ਮੈਂ ਸਰਕਾਰ ਦੀ ਧੰਨਵਾਦੀ ਹਾਂ ਕਿ ਇਸ ਨੇ ਬਿਜਲੀ ਦੀ ਸਮੱਸਿਆ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ।

ਚੇਅਰਮੈਨ ਸਾਹਿਬ, ਮੈਂ ਇਕ ਗੱਲ ਹੋਰ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਜਿਹੜੀ ਕਿ ਵਿਤਕਰੇ ਵਾਲੀ ਗੱਲ ਹੈ। ਤੁਹਾਡੇ ਸਾਹਮਣੇ ਕੇਂਦਰ ਵੱਲੋਂ ਕੀਤੇ ਜਾ ਰਹੇ ਵਿਤਕਰੇ ਦੀ ਗੱਲ ਰੱਖਣ ਲੱਗੀ ਹਾਂ। ਸਾਡੇ ਗੁਆਂਢੀ ਰਾਜਾਂ ਨੂੰ ਕਾਰਖਾਨੇ ਲਗਾਉਣ ਲਈ ਟੈਕਸਾਂ ਦੀ ਛੋਟ ਦਿੱਤੀ ਹੋਈ ਹੈ ਪਰ ਇਕ ਦਹਾਕੇ ਤੋਂ ਵੱਧ ਅੱਤਵਾਦ ਦੀ ਹਨੇਰੀ ਨਾਲ ਝੂਲਣ ਵਾਲੇ ਅਤੇ ਕੌਮਾਂਤਰੀ ਸਰਹੱਦ ਵਾਲੇ ਰਾਜ ਨਾਲ ਕੇਂਦਰ ਨੇ ਮਤਰੇਈ ਮਾਂ ਵਾਲਾ ਸਲੂਕ ਕੀਤਾ ਪਰ ਸਾਹਮਣੇ ਬੈਠੇ ਵੀਰਾਂ ਨੇ ਆਪਣੇ ਰਾਜ ਵੇਲੇ ਕੇਂਦਰ ਕੋਲ, ਜਿੱਥੇ ਕਿ ਇਨ੍ਹਾਂ ਦੀ ਆਪਣੀ ਪਾਰਟੀ ਦੀ ਸਰਕਾਰ ਹੈ, ਇਸ ਵਿਤਕਰੇ ਵਿਰੁੱਧ ਕਦੇ ਆਵਾਜ਼ ਨਹੀਂ ਉਠਾਈ। ਇਸ ਕਰਕੇ ਇੱਥੇ ਉਂਨਾ ਸਨਅਤੀ ਵਿਕਾਸ ਨਹੀਂ ਹੋ ਸਕਿਆ ਜਿੰਨਾ ਚਾਹੀਦਾ ਸੀ। ਚੇਅਰਮੈਨ ਸਾਹਿਬ, ਦੋ ਸਾਲ ਵਿਚ ਹੀ ਰਾਜ ਵਿਚ ਪੂੰਜੀ ਨਿਵੇਸ਼ ਵਧਾਉਣ ਲਈ 97 ਹਜ਼ਾਰ ਕਰੋੜ ਰੁਪਏ ਦੇ 336 ਮੈਗਾ ਪ੍ਰੋਜੈਕਟਾਂ ਨੂੰ ਪ੍ਰਵਾਨਗੀ ਦਿੱਤੀ ਗਈ ਹੈ, ਜਿਸ ਨਾਲ 12,000 ਵਿਅਕਤੀਆਂ ਨੂੰ ਰੁਜ਼ਗਾਰ ਮਿਲੇਗਾ।

ਚੇਅਰਮੈਨ ਸਾਹਿਬ, ਸਾਡੇ ਸਾਹਮਣੇ ਬੈਠੇ ਨੁਮਾਇੰਦਿਆਂ ਨੇ ਆਪਣੇ ਕਾਰਜਕਾਲ ਦੌਰਾਨ ਪੰਜਾਬ ਵਿਚ ਦਸ ਲੱਖ ਕਰੋੜ ਰੁਪਏ ਦਾ ਪੂੰਜੀ ਨਿਵੇਸ਼ ਲਗਾਉਣ ਅਤੇ ਦਸ ਲੱਖ ਨੌਜਵਾਨਾਂ ਨੂੰ ਰੁਜ਼ਗਾਰ ਦੇਣ ਵਰਗੇ ਦਮਗਜੇ ਮਾਰੇ, ਦਾਅਵੇ ਕੀਤੇ ਪਰ ਇਨ੍ਹਾਂ ਨਾਹਿਆਂ ਨੇ

[ ਮੁੱਖ ਸੰਸਦੀ ਸਕੱਤਰ, ਸਿੱਖਿਆ ]

ਬੇਰੁਜ਼ਗਾਰ ਨੌਜਵਾਨਾਂ ਦੇ ਜ਼ਖਮਾਂ ਤੇ ਲੂਣ ਛਿੜਕਿਆ। ਇਸ ਤੋਂ ਸਿਵਾਏ ਹੋਰ ਕੁਝ ਨਹੀਂ ਕੀਤਾ। ਸਰਕਾਰ ਦਾ ਪਹਿਲਾ ਫਰਜ਼ ਹੈ ਕਿ ਸਾਰੇ ਫੋਕੇ ਦਾਅਵਿਆਂ ਦੀ ਥਾਂ ਮੁਕੰਮਲ ਵਿਸ਼ਵਾਸ ਯੋਗਤਾ ਨਾਲ ਸਾਰਾ ਕੁਝ ਬਹਾਲ ਕੀਤਾ ਜਾਵੇ ਅਤੇ ਸਰਕਾਰ ਦਾ ਹਮੇਸ਼ਾਂ ਧਿਆਨ ਲੋਕ ਨੀਤੀਆਂ, ਪ੍ਰੋਗਰਾਮਾਂ ਤੇ ਕੇਂਦਰਿਤ ਕੀਤਾ ਜਾਵੇ ਤਾਂ ਕਿ ਪੰਜਾਬ ਦਾ ਬਹੁਪੱਖੀ ਵਿਕਾਸ ਕੀਤਾ ਜਾ ਸਕੇ। ਮੈਂ ਧੰਨਵਾਦ ਕਰਦੀ ਹਾਂ ਕਿ ਜੋ ਬਜਟ ਪੇਸ਼ ਕੀਤਾ ਗਿਆ ਹੈ, ਉਹ ਬਹੁਤ ਵਧੀਆ ਹੈ ਅਤੇ ਇਸ ਦੀ ਸ਼ਲਾਘਾ ਕਰਦੀ ਹਾਂ। ਇਸ ਵਿਚ ਨੌਜਵਾਨਾਂ ਲਈ ਰੁਜ਼ਗਾਰ ਦੇ ਮੌਕੇ ਪੈਦਾ ਕਰਨ ਦਾ ਧਿਆਨ ਰੱਖਿਆ ਗਿਆ ਹੈ। ਸਰਕਾਰ ਨੂੰ ਸਲਾਹ ਦੇਣ ਲਈ ਨੌਜਵਾਨ ਵਿਕਾਸ ਬੋਰਡ ਬਣਾਇਆ ਗਿਆ ਹੈ, ਇਸ ਨੂੰ ਸਥਾਪਿਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਮਹਿਕਮੇ ਵਿਚ ਖਾਲੀ ਪਈਆਂ ਆਸਾਮੀਆਂ ਭਰਨ ਲਈ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ ਹੈ ਅਤੇ ਕੀਤੀ ਵੀ ਹੈ। ਪੰਜਾਬ ਸਰਕਾਰ ਨੇ ਮੁਲਾਜ਼ਮਾਂ ਦੀ ਭਲਾਈ ਲਈ ਪਹਿਲੀ ਜਨਵਰੀ, 2006 ਤੋਂ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਪ੍ਰਵਾਨ ਕਰ ਲਿਆ ਹੈ ਅਤੇ ਬਜਟ ਵਿਚ ਵਿਸ਼ੇਸ਼ ਉਪਬੰਧ ਕੀਤਾ ਗਿਆ ਹੈ ਜਿਸ ਨਾਲ ਖਜ਼ਾਨੇ ਤੇ ਪ੍ਰਤੀ ਸਾਲ ਤਿੰਨ ਹਜ਼ਾਰ ਕਰੋੜ ਰੁਪਏ ਦਾ ਬੋਝ ਪਵੇਗਾ। ਇਹ ਵੀ ਸਰਕਾਰ ਦੀ ਪ੍ਰਾਪਤੀ ਹੈ। (ਥੰਪਿੰਗ) ਮੈਂ ਇਸ ਗੱਲ ਦੀ ਸ਼ਲਾਘਾ ਕਰਦੀ ਹਾਂ। ਇਹ ਜਿਹੜਾ ਬਜਟ ਲਿਆਂਦਾ ਗਿਆ ਹੈ, ਮੈਂ ਇਸ ਦੀ ਬਹੁਤ ਪ੍ਰਸ਼ੰਸਾ ਕਰਦੀ ਹਾਂ। ਇਸ ਵਿਚ ਗਰੀਬ ਵਰਗਾਂ ਦੀ ਭਲਾਈ ਲਈ ਬਹੁਤ ਉਪਰਾਲਾ ਕੀਤਾ ਗਿਆ ਹੈ। ਗਰੀਬ ਪਰਿਵਾਰਾਂ ਵਾਸਤੇ ਬੀਮਾ ਯੋਜਨਾ ਲਾਗੂ ਕੀਤੀ ਗਈ ਹੈ। ਸਮਾਜ ਦੇ ਕਮਜ਼ੋਰ ਤੇ ਲਾਭ ਵਿਹੂਣੇ ਵਰਗਾਂ ਲਈ 657 ਕਰੋੜ ਰੁਪਏ ਰੱਖੇ ਗਏ ਹਨ। ਮੈਂ ਇਸ ਦੀ ਸ਼ਲਾਘਾ ਕਰਦੀ ਹਾਂ। ਗਰੀਬ ਔਰਤਾਂ ਨੂੰ ਜਣੇਪੇ ਸਮੇਂ ਸਹਾਇਤਾ ਦੇਣ ਲਈ 10 ਕਰੋੜ ਰੁਪਏ ਦੀ ਵਿਵਸਥਾ ਕੀਤੀ ਗਈ ਹੈ, ਇਸ ਦੀ ਵੀ ਮੈਂ ਸ਼ਲਾਘਾ ਕਰਦੀ ਹੈ। ਇਸ ਤੋਂ ਇਲਾਵਾ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਇਸ ਬਜਟ ਵਿਚ 55 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ, ਇਸ ਦੀ ਵੀ ਮੈਂ ਸ਼ਲਾਘਾ ਕਰਦੀ ਹਾਂ। ਸਰਕਾਰ ਨੇ ਸਿੱਖਿਆ ਦੇ ਖੇਤਰ ਵਿਚ ਰਿਕਾਰਡ ਤੋੜ ਪ੍ਰਾਪਤੀਆਂ ਕੀਤੀਆਂ ਹਨ। ਸਕੂਲਾਂ ਵਿਚ ਹੁਣ ਤੱਕ 14,000 ਅਧਿਆਪਕ ਭਰਤੀ ਕੀਤੇ ਗਏ ਹਨ ਅਤੇ 10,700 ਟੀਚਰ ਹੋਰ ਭਰਤੀ ਕੀਤੇ ਜਾ ਰਹੇ ਹਨ। ਇਸ ਤੋਂ ਇਲਾਵਾ ਬੱਚਿਆਂ ਨੂੰ ਸਮੇਂ ਦਾ ਹਾਣੀ ਬਣਾਉਣ ਲਈ ਸੱਤ ਹਜ਼ਾਰ ਤੋਂ ਵੱਧ ਕੰਪਿਊਟਰ ਟੀਚਰ ਭਰਤੀ ਕੀਤੇ ਗਏ ਹਨ। ਇਸ ਤੋਂ ਇਲਾਵਾ ਛੇਵੀਂ ਤੋਂ ਬਾਰ੍ਹਵੀਂ ਤੱਕ ਕੰਪਿਊਟਰ ਸਿੱਖਿਆ ਲਾਜ਼ਮੀ ਕਰ ਦਿੱਤੀ ਗਈ ਹੈ। ਇਹ ਬਹੁਤ ਵੱਡੀ ਦੇਣ ਹੈ। ਇਸ ਬਜਟ ਵਿਚ ਇਸ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ ਵਿਗਿਆਨ ਅਤੇ ਕਾਮਰਸ ਦੀ ਉਚ ਵਿਦਿਆ ਲਈ 35 ਸਕੂਲਾਂ ਦਾ ਦਰਜਾ ਵਧਾਇਆ ਗਿਆ ਹੈ। ਇਸ ਵਾਸਤੇ ਪੈਸੇ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ 17 ਆਦਰਸ਼ ਸਕੂਲ ਸਥਾਪਿਤ ਕੀਤੇ ਜਾਣਗੇ। ਸਕੂਲ ਸਿੱਖਿਆ ਦੇ ਖੇਤਰ ਵਿਚ ਬਿਹਤਰ ਸਹੂਲਤਾਂ ਲਈ ਸਰਕਾਰ ਨੇ 325 ਕਰੋੜ ਰੁਪਏ ਇਸ ਵਾਰ ਦੇ ਬਜਟ ਵਿਚ ਮੁਹੱਈਆ ਕਰਵਾਏ ਹਨ। ਮੈਂ ਧੰਨਵਾਦ

ਕਰਦੀ ਹਾਂ ਔਰ ਐਫ.ਐਮ. ਸਾਹਿਬ ਦੀ ਸ਼ਲਾਘਾ ਕਰਦੀ ਹਾਂ। ਮੈਂ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਸਰਕਾਰ ਨੇ ਦੋ ਸਾਲਾਂ ਅੰਦਰ ਰਿਕਾਰਡ ਤੋੜ ਪ੍ਰਾਪਤੀਆਂ ਕੀਤੀਆਂ ਹਨ। ਅਗਲੇ ਸਾਲਾਂ ਵਿਚ ਇਹ ਪ੍ਰਾਪਤੀਆਂ ਦੀ ਲੜੀ ਜਾਰੀ ਰਹੇਗੀ। ਮੈਂ ਵਿੱਤ ਮੰਤਰੀ ਜੀ ਵਲੋਂ ਪੇਸ਼ ਕੀਤੇ ਗਏ ਅਗਾਂਹਵਧੂ ਬਜਟ ਦੀ ਸ਼ਲਾਘਾ ਕਰਦੀ ਹਾਂ ਤੇ ਸਤਿਕਾਰਤ ਮੈਂਬਰਾਂ ਨੂੰ ਬੇਨਤੀ ਕਰਦੀ ਹਾਂ ਔਰ ਅਪੀਲ ਕਰਦੀ ਹਾਂ ਕਿ ਇਸ ਨੂੰ ਪਾਸ ਕੀਤਾ ਜਾਵੇ। ਚੇਅਰਮੈਨ ਸਾਹਿਬ, ਇੱਕ ਬਹੁਤ ਹੀ ਅਹਿਮ ਮੁੱਦਾ ਹੈ ਜਿਸ ਦੀ ਸ਼ਲਾਘਾ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਕਰਨੀ ਚਾਹੀਦੀ ਸੀ। ਉਹ ਗੱਲ ਸੀ 'ਨੰਨ੍ਹੀ ਛਾਂ' ਬਾਰੇ। ਇਹ ਗੱਲ ਸਾਡੇ ਸਾਹਮਣੇ ਆਈ ਹੈ। ਬਜਟ ਵਿਚ ਇਸ ਦਾ ਧਿਆਨ ਰੱਖਿਆ ਗਿਆ ਹੈ। ਮੈਂ ਇਸ ਦੀ ਸ਼ਲਾਘਾ ਕਰਦੀ ਹਾਂ। ਬੱਚੀਆਂ ਦੀ ਰੇਸ਼ੋ, ਜੋ ਘਟਦੀ ਜਾ ਰਹੀ ਹੈ, ਉਸ ਬਾਰੇ ਬਜਟ ਵਿਚ ਧਿਆਨ ਦਿੱਤਾ ਗਿਆ ਹੈ। 'ਨੰਨ੍ਹੀ ਛਾਂ' ਦੀ ਜੋ ਲਹਿਰ ਹੈ, ਇਸ ਦੇ ਨਾਲ ਸਾਨੂੰ ਸਾਰਿਆਂ ਨੂੰ ਸਹਿਮਤ ਹੋਣ ਦੀ ਲੋੜ ਹੈ ਔਰ ਮੈਂ ਧੰਨਵਾਦ ਕਰਦੀ ਹਾਂ ਕਿ ਖਜ਼ਾਨਾ ਮੰਤਰੀ ਜੀ ਨੇ ਇਸ ਨੂੰ ਬਜਟ ਵਿਚ ਲਿਆਂਦਾ ਹੈ। ਮੈਂ ਇਸ ਦੀ ਪ੍ਰੋੜ੍ਹਤਾ ਕਰਦੀ ਹਾਂ ਅਤੇ ਮੈਂ ਆਪ ਜੀ ਦਾ ਇਸ ਮੌਕੇ ਧੰਨਵਾਦ ਕਰਦੀ ਹਾਂ ਕਿ ਤੁਸੀਂ ਇਸ ਬਜਟ ਉੱਪਰ, ਚੇਅਰਮੈਨ ਸਾਹਿਬ, ਬੋਲਣ ਦਾ ਮੌਕਾ ਦਿੱਤਾ ਹੈ। ਬਹੁਤ-ਬਹੁਤ ਧੰਨਵਾਦ। ਕਿਰਪਾ ਕਰਕੇ ਇਸ ਬਜਟ ਨੂੰ ਪਾਸ ਕੀਤਾ ਜਾਵੇ।

**ਸ਼੍ਰੀ ਸਭਾਪਤੀ :** ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ। ਸਿਰਫ ਦਸ ਮਿੰਟ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ (ਸੰਗਰੂਰ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਜੋ ਤੁਸੀਂ ਮੈਨੂੰ ਅੱਜ ਇਸ ਬਜਟ ਦੀ ਬਹਿਸ ਦੇ ਵਿਚ ਹਿੱਸਾ ਲੈਣ ਦੇ ਲਈ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਆਪਣੀ ਸ਼ੁਰੂਆਤ ਉਥੋਂ ਕਰਨੀ ਚਾਹੁੰਦਾ ਹਾਂ ਜਿਥੋਂ ਸਾਡੇ ਵਿੱਤ ਮੰਤਰੀ ਸਾਹਿਬ ਨੇ ਜਿਹੜੇ ਕਿ ਬਹੁਤ ਹੀ ਸਤਿਕਾਰਯੋਗ, ਸਿਆਣੇ, ਸੁਲਝੇ ਅਤੇ ਜਿਨ੍ਹਾਂ ਦੇ ਦਿਲ ਵਿਚ ਇਮਾਨਦਾਰੀ ਦਾ ਜਜ਼ਬਾ ਕੁੱਟ ਕੁੱਟ ਕੇ ਭਰਿਆ ਦਿਖਾਈ ਦਿੰਦਾ ਹੈ, ਜਿਥੇ ਉਨ੍ਹਾਂ ਨੇ ਆਪਣੀ ਬਜਟ ਸਪੀਚ ਨੂੰ ਖਤਮ ਕੀਤਾ ਅਤੇ ਸਾਰੇ ਦੇ ਸਾਰੇ ਹਾਊਸ ਨੂੰ ਸਾਵਧਾਨ ਕੀਤਾ ਕਿ ਸਾਨੂੰ ਆਉਣ ਵਾਲੇ ਸਮੇਂ ਵਿਚ ਖੋਖਲੇ ਅਤੇ ਗਲਤ ਵਾਅਦੇ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਮੈਂ ਇਥੇ ਵਿੱਤ ਮੰਤਰੀ ਸਾਹਿਬ ਨਾਲ ਇਹ ਗੱਲ ਸਾਂਝੀ ਕਰਨੀ ਚਾਹਾਂਗਾ। ਸਾਨੂੰ ਸੋਚਣਾ ਪੈਣਾ ਹੈ ਕਿ ਇਸ ਬਿਮਾਰੀ ਨੂੰ ਕਿਸ ਨੇ ਸ਼ੁਰੂ ਕੀਤਾ? ਇਹ ਹਾਲਾਤ ਕਿਉਂ ਪੈਦਾ ਹੋਏ? ਮਾਣਮੱਤੇ ਪੰਜਾਬ ਦੇ ਕਿਸਾਨਾਂ ਨੇ ਆਪਣੇ ਲਈ ਮੁਫਤ ਬਿਜਲੀ ਦੀ ਕਦੇ ਮੰਗ ਨਹੀਂ ਸੀ ਕੀਤੀ। ਅੱਜ ਵੀ ਕਦੇ ਕਿਸੇ ਨੇ ਆਪਣੇ ਲਈ ਮੁਫਤ ਆਟਾ-ਦਾਲ ਦੀ ਮੰਗ ਨਹੀਂ ਸੀ ਕੀਤੀ। ਇਹ ਮੰਗਾਂ ਸਾਡੀ ਉਸ ਰਾਜ ਕਰਨ ਦੀ ਲਾਲਸਾ ਵਿਚੋਂ ਪੈਦਾ ਹੋਈਆਂ ਹਨ, ਜਿਸ ਵਿਚ ਅਸੀਂ ਨਹੀਂ ਚਾਹੁੰਦੇ ਕਿ ਰਾਜ ਸੱਤਾ ਸਾਡੇ ਹੱਥਾਂ ਦੇ ਵਿਚੋਂ ਚਲੀ ਜਾਵੇ। ਉਸ ਲਾਲਸਾ ਦੇ ਵੱਸ ਇਹ ਸਾਰੀਆਂ ਦੀਆਂ ਸਾਰੀਆਂ ਬਿਮਾਰੀਆਂ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀਆਂ ਸਥਾਪਿਤ ਕੀਤੀਆਂ ਹੋਈਆਂ ਹਨ। ਇਹ ਬੀਜ ਇਥੋਂ ਪੈਦਾ ਹੋਏ ਹਨ। ਮੈਂ ਇਹ ਗੱਲ ਵੀ ਦੱਸ ਦੇਣੀ ਚਾਹੁੰਦਾ

[ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ]

ਹਾਂ ਕਿ ਜਿਹੜਾ ਇਤਿਹਾਸ ਹੈ, ਇਤਿਹਾਸ ਦੇ ਵਿਚ ਕਦੇ ਇਸ ਗੱਲ ਦੀ ਕੋਈ ਮਹੱਤਤਾ ਨਹੀਂ ਰਹੀ ਕਿ ਕੋਈ ਰਾਜਾ ਕਿੰਨਾ ਸਮਾਂ ਰਾਜ ਕਰਦਾ ਹੈ। ਕਈਆਂ ਨੇ ਲੰਬੇ-ਲੰਬੇ ਸਮੇਂ ਤੱਕ ਰਾਜ ਵੀ ਕੀਤਾ ਪ੍ਰੰਤੂ ਇਤਿਹਾਸ ਦੇ ਪੰਨਿਆਂ ਵਿਚ ਉਹ ਛੋਟੀਆਂ ਜਿਹੀਆਂ ਲਾਈਨਾਂ ਵਿਚ ਸਿਮਟ ਕੇ ਰਹਿ ਜਾਂਦੇ ਹਨ। ਇਹੋ ਜਿਹੇ ਵੀ ਰਾਜੇ ਪੈਦਾ ਹੋਏ, ਜਿਨ੍ਹਾਂ ਨੂੰ ਥੋੜ੍ਹਾ ਜਿਹਾ ਸਮਾਂ ਮਿਲਿਆ ਪਰ ਉਹ ਵੱਡੇ ਕੰਮ ਕਰ ਗਏ ਜਿਸ ਦੀ ਮਿਸਾਲ ਸ਼ੇਰ ਸ਼ਾਹ ਸੂਰੀ ਦੇ ਰੂਪ ਵਿਚ ਸਾਰੇ ਹਿੰਦੁਸਤਾਨ ਦੇ ਲੋਕਾਂ ਦੇ ਸਾਹਮਣੇ ਆਈ। ਉਸ ਨੂੰ ਤਿੰਨ ਸਾਲ ਦਾ ਸਮਾਂ ਮਿਲਿਆ ਔਰ ਅੱਜ ਉਸ ਦੇ ਕੀਤੇ ਹੋਏ ਕੰਮ ਸਾਡੇ ਲੋਕਾਂ ਲਈ ਇੱਕ ਰੋਸ਼ਨੀ ਹਨ, ਸਾਡੇ ਲਈ ਇੱਕ ਚਾਨਣ ਮੁਨਾਰਾ ਹਨ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਇੱਕ ਮਾਰਗ ਦਰਸ਼ਨ ਹਨ। ਇਸ ਲਾਲਸਾ ਦੇ ਵਿਚੋਂ ਪੈਦਾ ਹੋਈਆਂ ਸਮੱਸਿਆਵਾਂ ਦੇ ਨਾਲ ਇੱਕ ਸਮੱਸਿਆ ਪੰਜਾਬ ਦੇ ਲੋਕਾਂ ਨੇ ਇਹ ਵੀ ਦੇਖੀ ਕਿ ਅਕਾਲੀ ਦਲ ਦੇ ਰਾਜ ਵਿਚ ਪੰਜਾਬ ਦੇ ਲੋਕਾਂ ਨੇ ਦੇਖਿਆ ਕਿ ਇਸ ਪਵਿੱਤਰ ਸਦਨ ਦਾ ਮੈਂਬਰ ਨਾ ਹੋਣ ਦੇ ਬਾਵਜੂਦ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਪੰਜਾਬ ਦਾ ਉਪ ਮੁੱਖ ਮੰਤਰੀ ਪੰਜਾਬ ਦੇ ਲੋਕਾਂ ਤੇ ਥੋਪ ਦਿੱਤਾ ਗਿਆ। ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਛੇ ਮਹੀਨੇ ਦੇ ਉਸ ਕਾਰਜਕਾਲ, ਸਮੇਂ ਦੇ ਦੌਰਾਨ ਵਿਚ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਕਦੇ ਵੀ ਕੋਈ ਤਤਪਰਤਾ ਨਹੀਂ ਦਿਖਾਈ ਕਿ ਇਲੈਕਸ਼ਨ ਲੜ ਕੇ ਦੁਬਾਰਾ ਜਿੱਤ ਕੇ ਆਉਂਦੇ ਤੇ ਹਾਊਸ ਦੇ ਅੱਗੇ ਛੇ ਮਹੀਨਿਆਂ ਦੇ ਕੀਤੇ ਹੋਏ ਕੰਮਾਂ ਦੇ ਲਈ ਜਵਾਬਦੇਹ ਹੁੰਦੇ। ਜਦੋਂ ਵਕਤ ਆਇਆ ਤਾਂ ਅਸਤੀਫਾ ਦੇ ਕੇ ਚਲੇ ਗਏ। ਜਦੋਂ ਉਹ ਇਲੈਕਸ਼ਨ ਲੜਨ ਗਏ ਤਾਂ ਲੋਕਾਂ ਨੇ ਨਾ-ਮਨਜ਼ੂਰ ਕਰ ਦਿੱਤਾ ਪ੍ਰੰਤੂ ਇਹ ਕਦੇ ਨਹੀਂ ਹੋਇਆ ਕਿ ਛੇ ਮਹੀਨੇ ਕਿਸੇ ਨੇ ਰਾਜ ਵੀ ਕੀਤਾ ਹੋਵੇ ਤੇ ਲੋਕਾਂ ਕੋਲੋਂ 6 ਮਹੀਨੇ ਵਿਚ ਕੀਤੇ ਗਏ ਕੰਮਾਂ ਬਾਰੇ ਉਨ੍ਹਾਂ ਦੀ ਕਚਹਿਰੀ ਵਿਚ ਜਾ ਕੇ ਆਪਣੇ ਕੀਤੇ ਹੋਏ ਕੰਮਾਂ ਉਤੇ ਮੋਹਰ ਲਗਵਾਉਣ ਤੋਂ ਵੀ ਡਰਦਾ ਹੋਵੇ। ਇਹ ਉਹ ਰਾਜ ਕਰਨ ਦੀ ਲਾਲਸਾ ਤੇ ਮਾਇਆ ਦੀਆਂ ਜਿਹੜੇ ਤੁਹਾਡੇ ਅੰਦਰ ਜਗ ਰਹੇ ਜਵਾਲ ਹਨ, ਉਸ ਵਿਚੋਂ ਇਹ ਗੱਲਾਂ ਪੈਦਾ ਹੋਈਆਂ ਹਨ। ਮੈਂ ਇਸ ਹਾਊਸ ਨੂੰ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਰਾਜ ਸੱਤਾ ਦੀ ਭੁੱਖ ਦਾ, ਮਾਇਆ ਦੀ ਭੁੱਖ ਦਾ ਢਿੱਡ ਕਦੇ ਵੀ ਭਰਿਆ ਨਹੀਂ ਜਾ ਸਕਦਾ। ਜਿੰਨਾ ਇਸ ਨੂੰ ਢਿੱਡ ਵਿਚ ਪਾਉਂਦੇ ਜਾਵੋਗੇ, ਉਤਨੀਆਂ ਇਸ ਦੀਆਂ ਲਪਟਾਂ ਹੋਰ ਵੀ ਪ੍ਰਚੰਡ ਹੁੰਦੀਆਂ ਜਾਣਗੀਆਂ। ਮੈਂ ਸਮਝਦਾ ਹਾਂ ਕਿ ਇਹ ਬਜਟ ਵੀ ਇਸੇ ਕੜੀ ਵਿਚੋਂ ਹੈ। ਮੈਂ ਸਮਝਦਾ ਹਾਂ ਕਿ ਇਸ ਬਜਟ ਰਾਹੀਂ ਲੀਰੋ-ਲੀਰ ਹੋਏ ਦੁਪੱਟੇ ਨਾਲ ਪੰਜਾਬ ਦੇ ਦਾਗਾਂ ਨੂੰ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਲੁਕਾਉਣ ਦੀ ਕੋਸ਼ਿਸ਼ ਕੀਤੀ ਹੈ। ਕੋਸ਼ਿਸ਼ ਕੀਤੀ ਜ਼ਰੂਰ ਹੈ ਪਰ ਉਹ ਲੁਕੋ ਨਹੀਂ ਸਕੇ।

ਬਹੁਤ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ, ਚੀਰਾ ਤੋ ਕਤਰਾ-ਇ-ਖੂੰਨ ਨਿਕਲਾ।

'ਟਾਈਮਜ਼ ਆਫ ਇੰਡੀਆ' ਨੇ ਇਸ ਬਜਟ ਦੇ ਉਤੇ ਆਪਣੀ ਟਿੱਪਣੀ ਕਰਦੇ ਹੋਏ ਕਿਹਾ ਹੈ ਕਿ ਇਹ ਪ੍ਰੀ ਬਾਈ-ਪੋਲ ਬਜਟ ਹੈ। ਅੱਜ ਤੋਂ ਪਹਿਲਾਂ 4 ਮਹੀਨੇ ਦੇ ਲਈ ਵੋਟ-ਆਨ-ਅਕਾਊਂਟ ਹੋਇਆ ਸੀ ਤੇ ਇਹ ਅੱਠ ਮਹੀਨਿਆਂ ਦੇ ਲਈ ਵੋਟ-ਆਨ-ਅਕਾਊਂਟ ਹੈ। ਰਾਜ ਕਰਦੀ ਧਿਰ ਵਿਚ ਸਾਡੇ ਮੈਂਬਰ ਇਹ ਹੀ ਇਲਜ਼ਾਮ ਲਗਾਉਂਦੇ ਰਹੇ

ਹਨ ਕਿ ਵਿਰੋਧੀ ਧਿਰ ਦੇ ਜਿਹੜੇ ਵੀ ਮੈਂਬਰ ਸਾਹਿਬਾਨ ਬੋਲ ਰਹੇ ਹਨ, ਇਹ ਸਿਰਫ਼ ਬਜਟ ਦੀ ਆਲੋਚਨਾ ਕਰਨ ਲਈ ਬੋਲ ਰਹੇ ਹਨ। ਮੈਂ ਤੁਹਾਡਾ ਧਿਆਨ ਡੈਮੋਕਰੇਸੀ ਦੀ ਉਸ ਤੀਸਰੀ ਅੱਖ ਦੀਆਂ ਟਿੱਪਣੀਆਂ ਵੱਲ ਵੀ ਦਿਵਾਉਣਾ ਚਾਹੁੰਦਾ ਹਾਂ ਕਿ 'ਪੰਜਾਬੀ ਟ੍ਰਿਬਿਊਨ' ਨੇ ਇਸ ਬਜਟ ਬਾਰੇ ਲਿਖਿਆ ਹੈ ਕਿ ਤੱਥਾਂ ਦੇ ਮੱਦੇਨਜ਼ਰ ਇਹ ਨਿਰਾਸ਼ਾਜਨਕ ਤੇ ਦਿਸ਼ਾਹੀਣ ਜਾਪਦਾ ਹੈ। ਉਨ੍ਹਾਂ ਨੇ ਹੈਲਿਨ ਕਿਲਰ ਦੀ ਟਿੱਪਣੀ ਦਾ ਹਵਾਲਾ ਵੀ ਦਿੱਤਾ ਹੈ ਕਿ ਅੱਖਾਂ ਵਾਲਾ ਉਹ ਪੁਰਸ਼ ਸਭ ਤੋਂ ਵੱਡਾ ਤਰਸ ਦਾ ਪਾਤਰ ਹੈ ਜਿਸ ਦੇ ਕੋਲ ਦ੍ਰਿਸ਼ਟੀ ਨਹੀਂ ਹੈ। 'ਹਿੰਦੁਸਤਾਨ ਟਾਈਮਜ਼' ਨੇ ਕਿਹਾ ਹੈ : It is a budget of huge fiscal deficit but little to show how to mop up the revenue. 'ਅੰਗਰੇਜ਼ੀ ਟ੍ਰਿਬਿਊਨ' ਦੀਆਂ ਟਿੱਪਣੀਆਂ ਹਨ : There is no credible reason for mobilisation of schemes in the works. ਰੋਜ਼ਾਨਾ 'ਜਗਬਾਣੀ' ਨੇ ਲਿਖਿਆ ਹੈ : ਪੰਜਾਬ ਦਾ ਬਜਟ ਕਹਿਣ ਨੂੰ ਕੁਝ ਵੀ ਨਹੀਂ, ਅਸੀਂ ਸਿਰਫ਼ ਲਿਖਣ ਦੀ ਰਸਮ ਨਿਭਾਅ ਰਹੇ ਹਾਂ। ਜਿਥੋਂ ਤੱਕ ਮਨਪ੍ਰੀਤ ਸਿੰਘ ਬਾਦਲ ਦੀ ਆਵਾਜ਼ ਦੀ ਗੱਲ ਹੈ, ਉਹ ਨਕਾਰਖਾਨੇ ਵਿਚ ਤੂਤੀ ਬਣ ਕੇ ਰਹਿ ਗਈ ਹੈ। 'ਦੇਸ਼ ਸੇਵਕ ਨੇ ਲਿਖਿਆ ਹੈ : ਰੋਜ਼ਾਨਾ ਯੋਗ ਢੰਗ ਦੇ ਨਾਲ ਖਜ਼ਾਨੇ ਦੇ ਵਿਚ ਸਿਫ਼ਤੀ ਤਬਦੀਲੀ ਲਿਆਉਣ ਲਈ ਸਰਕਾਰ ਕੋਲ ਕੋਈ ਯੋਜਨਾ ਮੌਜੂਦ ਨਹੀਂ ਹੈ। ਰੋਜ਼ਾਨਾ 'ਸਪੋਕਸਮੈਨ' ਨੇ ਲਿਖਿਆ ਹੈ : ਨੰਗ-ਮਲੰਗ ਪੰਜਾਬ ਸਰਕਾਰ ਨੇ ਅਰਬਾਂ-ਖਰਬਾਂ ਦੇ ਪੇਸ਼ ਕੀਤੇ ਅੰਕੜੇ। ਬਾਕੀ ਪ੍ਰੈਸ ਵਿਚ ਵੀ ਇਸ ਤਰ੍ਹਾਂ ਦੀਆਂ ਨਕਾਰਾਤਮਕ ਟਿੱਪਣੀਆਂ ਦੇ ਨਾਲ ਬਜਟ ਭਰਿਆ ਪਿਆ ਹੈ। ਇਹ ਡੈਮੋਕਰੇਸੀ ਦੀ ਤੀਸਰੀ ਅੱਖ ਦੀ ਇਸ ਬਜਟ ਦੇ ਬਾਰੇ ਦਿੱਤੀਆਂ ਹੋਈਆਂ ਰਾਵਾਂ ਹਨ। ਇਹ ਵਿਰੋਧੀ ਐਮ.ਐਲ.ਏ. ਦੀਆਂ ਨਹੀਂ ਹਨ।

ਬਾਕੀ ਵਿੱਤ ਮੰਤਰੀ ਸਾਹਿਬ ਨੇ ਬਜਟ ਪੇਸ਼ ਕਰਦੇ ਹੋਏ ਕਰਮਚਾਰੀਆਂ ਨੂੰ ਤਨਖਾਹਾਂ ਦੇਣ ਨੂੰ ਵੀ ਆਪਣੀ ਬਹੁਤ ਵੱਡੀ ਪ੍ਰਾਪਤੀ ਦੱਸਿਆ ਹੈ। ਇਸ ਤੇ ਵੀ ਉਨ੍ਹਾਂ ਨੇ ਬਹੁਤ ਵੱਡਾ ਮਾਣ ਪ੍ਰਾਪਤ ਕੀਤਾ ਹੈ। ਇਸ ਬਜਟ ਤੋਂ ਸਾਰੇ ਵਰਗ ਦੇ ਲੋਕ ਮਾਯੂਸ ਹਨ। ਕਿਸਾਨ, ਵਪਾਰੀ, ਇੰਡਸਟਰੀਲਿਸਟ, ਨੌਜਵਾਨ, ਔਰਤਾਂ, ਕਿਸੇ ਵਰਗ ਨੂੰ ਵੀ ਕੋਈ ਰਹਤ ਨਹੀਂ ਮਿਲੀ। ਬਹੁਤ ਵੱਡੇ ਅਫਸੋਸ ਨਾਲ ਪਹਿਲਾਂ ਵੀ ਇਧਰੋਂ ਧਿਰ ਦੇ ਵਿਚੋਂ ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਨੇ ਇਸ਼ਾਰਾ ਕੀਤਾ ਸੀ ਕਿ ਅੱਜ ਪੰਜਾਬ ਦਾ ਨੌਜਵਾਨ ਨਸ਼ਿਆਂ ਦੇ ਵਿਚ ਗਰਕ ਹੈ, ਨਸ਼ਿਆਂ ਦੇ ਸਮੁੰਦਰ ਦੇ ਵਿਚ ਡੁੱਬਿਆ ਹੋਇਆ ਹੈ। ਅੱਜ ਜਿਸ ਤਰੀਕੇ ਨਾਲ ਨਸ਼ਿਆਂ ਦਾ ਸੇਵਨ ਕੀਤਾ ਜਾ ਰਿਹਾ ਹੈ, ਉਸ ਤੋਂ ਲੱਗਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਦੇ ਹਜ਼ਾਰਾਂ ਪਿੰਡ ਬੇਚਿਰਾਗ ਹੋ ਜਾਣਗੇ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਉਨ੍ਹਾਂ ਨੌਜਵਾਨਾਂ ਵਾਸਤੇ ਨਸ਼ਿਆਂ ਦੇ ਛੁਟਕਾਰੇ ਲਈ ਇਸ ਬਜਟ ਦੇ ਵਿਚ ਕੋਈ ਯੋਜਨਾ ਨਹੀਂ ਹੈ ਤੇ ਸਿਰਫ਼ ਅਨਇੰਪਲਾਇਮੈਂਟ ਇਸ ਦਾ ਸਭ ਤੋਂ ਵੱਡਾ ਕਾਰਨ ਹੋ ਸਕਦਾ ਹੈ। ਉਸ ਵਿਚ ਸਿਰਫ਼ ਤੇ ਸਿਰਫ਼ 13 ਕਰੋੜ ਰੁਪਏ ਦੀ ਪ੍ਰੋਵੀਜ਼ਨ ਰੱਖੀ ਗਈ ਹੈ। ਖੇਡਾਂ ਲਈ ਵੀ ਨਾਂ-ਮਾਤਰ ਪੈਸੇ ਦਿੱਤੇ ਗਏ ਹਨ।

ਇਸ ਦੇ ਨਾਲ ਨਾਲ ਮੈਂ ਸਿੱਖਿਆ ਦੀ ਗੱਲ ਵੀ ਕਰਨੀ ਚਾਹਾਂਗਾ। ਅੱਜ ਸਕੂਲਾਂ

[ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ]

ਵਿਚ ਵੀ ਵਪਾਰੀਕਰਨ ਹੋ ਰਿਹਾ ਹੈ। ਆਦਰਸ਼ ਸਕੂਲਾਂ ਦੀ ਗੱਲ ਬਹੁਤ ਲੰਬੇ ਸਮੇਂ ਤੋਂ ਕੀਤੀ ਜਾ ਰਹੀ ਸੀ, ਢਾਈ ਸਾਲ ਦਾ ਸਮਾਂ ਹੋ ਗਿਆ ਹੈ ਪਰ ਅੱਜ ਤੱਕ ਆਦਰਸ਼ ਸਕੂਲਾਂ ਦੀ ਗੱਲ ਕਿਸੇ ਪਾਸੇ ਵੀ ਸਿਰੇ ਨਹੀਂ ਚੜ੍ਹ ਰਹੀ। ਉਸ ਵਿਚ ਵੀ ਨਿੱਜੀ ਭਾਈਵਾਲੀ ਹੈ। ਅਜੇ ਉਸ ਦਾ ਕੋਈ ਸਮਾਂ ਨਿਸ਼ਚਤ ਨਹੀਂ ਹੈ। ਮੈਨੂੰ ਤਾਂ ਇਹ ਵੀ ਡਰ ਹੈ ਕਿ ਕੇਂਦਰ ਦੀਆਂ ਯੋਜਨਾਵਾਂ ਵਿਚ, ਜਿਨ੍ਹਾਂ ਵਿਚ ਪੰਜਾਬ ਦਾ ਆਪਣਾ ਹਿੱਸਾ ਦੇਣਾ ਬਣਦਾ ਹੈ, ਪੰਜਾਬ ਸ਼ਾਇਦ ਆਪਣਾ ਹਿੱਸਾ ਨਾ ਪਾ ਸਕੇ। ਜਿੱਥੋਂ ਤੱਕ ਟੀਚਰਾਂ ਦੀ ਭਰਤੀ ਦੀ ਗੱਲ ਕੀਤੀ ਗਈ ਹੈ, ਮੈਂ ਸਮਝਦਾ ਹਾਂ ਕਿ ਅਨਇੰਪਲਾਇਮੈਂਟ ਦੀ ਇਸ ਵਿਚ ਬਹੁਤ ਵੱਡੀ ਗੱਲ ਹੈ। ਜਿੱਥੇ ਸਾਡੇ ਟੀਚਰ, ਅਧਿਆਪਕ ਜਿਹੜੇ ਕਿ ਥੋੜ੍ਹੀਆਂ ਤਨਖਾਹਾਂ ਉੱਪਰ ਠੇਕੇ ਤੇ ਲਾਏ ਗਏ ਹਨ, ਇਹ ਬਹੁਤ ਮਾੜੀ ਪਰੰਪਰਾ ਹੈ ਜਿਸ ਨਾਲ ਅਧਿਆਪਕ ਵਰਗ ਵਿਚ ਬਹੁਤ ਵੱਡੀ ਨਿਰਾਸ਼ਤਾ ਦਾ ਫੈਲਾਅ ਹੈ। ਇਸ ਦੇ ਨਾਲ ਸਿਹਤ ਬਾਰੇ ਵੀ ਮੈਂ ਸਮੇਂ ਦੀ ਕਮੀ ਹੋਣ ਕਾਰਨ ਕੁਝ ਇਸ਼ਾਰਿਆਂ ਵਿਚ ਗੱਲਾਂ ਕਰਾਂਗਾ।

ਇੱਥੇ ਸਿਹਤ ਦੀ ਗੱਲ ਕੀਤੀ ਗਈ ਹੈ। ਇਸ ਵਿਚ ਵੀ ਨਿੱਜੀਕਰਨ ਦੀ ਭਾਈਵਾਲੀ ਹੈ। ਸੁਪਰ ਸਪੈਸ਼ਿਅਲਟੀ ਹਸਪਤਾਲ ਬਣਾਏ ਗਏ ਹਨ ਜਿਨ੍ਹਾਂ ਵਿਚ ਪ੍ਰਾਈਵੇਟ ਬੰਦਿਆਂ ਦੀ ਭਾਈਵਾਲੀ ਹੈ। ਇਹ ਹਸਪਤਾਲ ਅਮੀਰਾਂ ਲਈ ਬਣਾਏ ਜਾ ਰਹੇ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਹਸਪਤਾਲਾਂ ਵਿਚ ਗਰੀਬਾਂ ਨੂੰ ਕੀ ਫਾਇਦਾ ਹੋਣ ਵਾਲਾ ਹੈ। ਸਾਡੇ ਹਸਪਤਾਲਾਂ ਦੀ ਦੁਰਦਸ਼ਾ ਇਸ ਤਰੀਕੇ ਨਾਲ ਹੈ ਕਿ ਹਸਪਤਾਲਾਂ ਵਿਚ ਗਰੀਬਾਂ ਤੋਂ ਪਰਚੀ ਦੇ ਦੋ ਰੁਪਏ ਕੱਟੇ ਜਾਂਦੇ ਹਨ ਪਰ ਜੇਕਰ ਉਥੇ ਹਸਪਤਾਲ ਵਿਚ ਕਿਸੇ ਗਰੀਬ ਨੇ ਸਾਈਕਲ ਖੜ੍ਹਾਉਣਾ ਹੋਵੇ ਤਾਂ ਪੰਜ ਰੁਪਏ ਦਾ ਜਜ਼ੀਆ ਟੈਕਸ ਉਸ ਤੋਂ ਲਿਆ ਜਾਂਦਾ ਹੈ। ਅੱਜ ਅਸੀਂ ਉਸ ਛੋਟੇ ਲੈਵਲ ਤੇ ਕੋਈ ਸੁਧਾਰ ਨਹੀਂ ਕਰ ਸਕੇ। ਵੱਡੇ-ਵੱਡੇ ਹਸਪਤਾਲ ਬਣਾ ਕੇ ਪ੍ਰਾਈਵੇਟ ਅਦਾਰਿਆਂ ਨੂੰ ਕਿਸੇ ਨਾ ਕਿਸੇ ਢੰਗ ਨਾਲ ਫਾਇਦਾ ਪਹੁੰਚਾ ਰਹੇ ਹਾਂ। ਬਿਜਲੀ ਦੀ ਗੱਲ ਚੱਲੀ ਸੀ। ਮੇਰੇ ਸਾਥੀਆਂ ਨੇ ਵੀ ਜ਼ਿਕਰ ਕੀਤਾ ਹੈ। ਅੱਜ ਬਿਜਲੀ ਬਾਰੇ ਗੱਲ ਕਰੀਏ। 24 ਘੰਟੇ ਦੀ ਬਿਜਲੀ ਸਪਲਾਈ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਵਾਇਦਾ ਕੀਤਾ ਸੀ ਕਿ ਬਿਜਲੀ ਦੇਵਾਂਗੇ, ਉਹ ਅੱਜ ਪੰਜਾਬ ਵਿਚ ਬਹੁਤ ਵੱਡਾ ਕੋਝਾ ਮਜ਼ਾਕ ਬਣ ਚੁੱਕਾ ਹੈ। ਜਦੋਂ ਮੈਂ ਆ ਰਿਹਾ ਸੀ ਤਾਂ ਮੈਨੂੰ ਇਕ ਐਸ.ਐਮ.ਐਸ ਪ੍ਰਾਪਤ ਹੋਇਆ ਜਿਸ ਵਿਚ ਲਿਖਿਆ ਸੀ ਕਿ ਬਾਦਲ ਸਾਹਿਬ ਵੋਟਾਂ ਤੋਂ ਪਹਿਲਾਂ ਕਹਿੰਦੇ ਸੀ ਕਿ ਕੰਮ ਕੀਤਾ, ਕੰਮ ਕਰਾਂਗੇ, ਵਿਕਾਸ ਕੀਤਾ, ਹੋਰ ਕਰਾਂਗੇ ਪਰ ਬਿਜਲੀ ਦੇ ਕੱਟਾਂ ਨੂੰ ਦੇਖ ਕੇ ਇੰਝ ਲੱਗਦਾ ਹੈ ਕਿ ਤੰਗ ਕੀਤਾ, ਤੰਗ ਕਰਾਂਗੇ, ਪਰ ਘੱਟ ਕੀਤਾ, ਹੋਰ ਕਰਾਂਗੇ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਇਹ ਬਿਜਲੀ ਉੱਪਰ ਆਮ ਲੋਕਾਂ ਦੀਆਂ ਧਾਰਨਾਵਾਂ ਹਨ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਵਿੱਤ ਮੰਤਰੀ ਸਾਹਿਬ ਨੇ ਬਜਟ ਵਿਚ ਆਪਣੀ ਪ੍ਰਤੀਬੱਧਤਾ ਦਰਸਾਈ ਹੈ। ਬਜਟ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਸਾਲ 2012 ਤੱਕ ਅਸੀਂ ਪੰਜਾਬ ਦੇ ਲੋਕਾਂ ਨੂੰ 24 ਘੰਟੇ ਬਿਜਲੀ ਮੁਹੱਈਆ ਕਰਵਾਵਾਂਗੇ। ਜਿਸ ਤਰ੍ਹਾਂ ਸਾਡੇ ਸਾਥੀ ਸਰਦਾਰ ਈਸ਼ਰ ਸਿੰਘ ਨੇ ਵੀ ਜ਼ਿਕਰ

ਕੀਤਾ ਹੈ, ਮੈਂ ਤਲਵੰਡੀ ਸਾਬੋ ਦੀ ਗੱਲ ਕਰਦਾ ਹਾਂ ਜਿੱਥੇ ਵੇਦਾਂਤਾ ਕੰਪਨੀ ਨੂੰ ਕੰਟ੍ਰੈਕਟ ਦਿੱਤਾ ਹੋਇਆ ਹੈ। ਉਸ ਨੇ ਕਹਿ ਦਿੱਤਾ ਹੈ ਕਿ ਪਹਿਲਾਂ ਮੈਨੂੰ ਹੋਰ ਰਿਆਇਤਾਂ ਦਿਵਾਓ ਤਾਂ ਮੈਂ ਕੰਮ ਚਾਲੂ ਕਰਾਂਗਾ। ਅੱਜ ਤੱਕ ਇਸ ਗੱਲ ਦਾ ਫੈਸਲਾ ਨਹੀਂ ਹੋ ਸਕਿਆ ਤੇ ਉਹ ਰਿਆਇਤਾਂ ਤੇ ਅੜਿਆ ਬੈਠਾ ਹੈ। ਕੰਮ ਚਾਲੂ ਨਹੀਂ ਹੋ ਰਿਹਾ। ਗਿੱਦੜਬਾਹਾ ਦੇ ਥਰਮਲ ਪਲਾਂਟ ਦੀ ਗੱਲ ਚੱਲੀ ਸੀ। ਉਥੇ ਰੇਲ ਮਿੰਟਿੰਗ ਅਤੇ ਕੋਲ ਮਿੰਟਿੰਗ ਦਾ ਬਹੁਤ ਵੱਡਾ ਫੈਸਲਾ ਹੋਣਾ ਹੈ, ਅਜੇ ਉਹ ਫੈਸਲਾ ਨਹੀਂ ਹੋਇਆ ਅਤੇ ਅਸੀਂ ਗੱਲਾਂ ਕਰਦੇ ਹਾਂ ਸਾਲ 2012 ਵਿਚ ਬਿਜਲੀ ਪੈਦਾ ਕਰਨ ਦੀਆਂ।

**ਸ਼੍ਰੀ ਸਭਾਪਤੀ :** ਤੁਸੀਂ ਵਾਈਂਡ ਅੱਪ ਕਰ ਦਿਓ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ :** ਰਾਜਪੁਰਾ ਦੇ ਥਰਮਲ ਪਲਾਂਟ ਦੀ ਗੱਲ ਸੀ ਜਿੱਥੇ ਬਿਡਿੰਗ ਕੈਂਸਲ ਹੋ ਚੁੱਕੀ ਹੈ। ਪੰਜਾਬ ਇਲੈਕਟਰੀਸਿਟੀ ਰੈਗੂਲੇਟਰੀ ਕਮਿਸ਼ਨ ਮੁਤਾਬਿਕ ਜਦੋਂ ਬਿਡਿੰਗ ਹੋ ਜਾਵੇ ਤਾਂ ਦੁਬਾਰਾ ਇੱਕ ਸਾਲ ਤੱਕ ਉਥੇ ਬਿਡਿੰਗ ਨਹੀਂ ਹੋ ਸਕਦੀ। ਮੈਂ ਵਿੱਤ ਮੰਤਰੀ ਸਾਹਿਬ ਤੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਜਿਹੜੀ ਰੀਬਿਡਿੰਗ ਕੈਂਸਲ ਹੋ ਗਈ, ਉਸ ਵਿਚ ਵੀ ਕਈ ਅਜਿਹੀਆਂ ਗੱਲਾਂ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਵੀ ਉੱਚ ਪੱਧਰੀ ਜਾਂਚ ਹੋਣੀ ਚਾਹੀਦੀ ਹੈ। ਪਹਿਲਾਂ ਦਿੱਤੀ ਹੋਈ ਬਿਡਿੰਗ ਕਿਉਂ ਕੈਂਸਲ ਕਰ ਦਿੱਤੀ ਅਤੇ ਦੁਬਾਰਾ ਕਿਉਂ ਕਰ ਦਿੱਤੀ ਹੈ? ਦੁਬਾਰਾ ਰੀਬਿਡਿੰਗ ਹੋਣ ਕਾਰਨ ਕਿਸੇ ਵੀ ਹਿਸਾਬ ਨਾਲ 2012 ਤੱਕ ਥਰਮਲ ਪਲਾਂਟ ਚਾਲੂ ਹੋਣ ਦੀ ਕੋਈ ਵੀ ਉਮੀਦ ਨਹੀਂ ਕੀਤੀ ਜਾ ਸਕਦੀ। ਇਸ ਬਜਟ ਵਿਚ 2600 ਕਰੋੜ ਰੁਪਏ ਦੀ ਸਬਸਿਡੀ ਜਿਹੜੀ ਸਰਕਾਰ ਨੇ ਪੀ.ਐਸ.ਈ.ਬੀ ਨੂੰ ਦੇਣੀ ਸੀ, ਉਸ ਦਾ ਵੀ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੇਰੇ ਪਾਸ ਇੱਕ ਡਾਕੂਮੈਂਟ ਹੈ ਜਿਸ ਵਿਚ ਇੰਜੀਨੀਅਰਜ਼ ਐਸੋਸੀਏਸ਼ਨ ਵਾਲਿਆਂ ਨੇ ਬੜੇ ਖਦਸ਼ੇ ਪ੍ਰਗਟ ਕੀਤੇ ਹਨ। ਉਨ੍ਹਾਂ ਨੇ ਮੁੱਖ ਮੰਤਰੀ ਸਾਹਿਬ ਨੂੰ ਕਿਹਾ ਹੈ ਕਿ ਅਗਰ ਸਰਕਾਰ ਦੀ ਵਿੱਲ ਹੋਵੇ, ਸਰਕਾਰ ਦੀ ਭਾਵਨਾ ਹੋਵੇ, ਸੂਬੇ ਵਿਚ ਹਿੰਮਤ ਹੋਵੇ ਤਾਂ 30% ਚੋਰੀ ਜੋ ਬਿਜਲੀ ਦੀ ਹੁੰਦੀ ਹੈ, ਉਸ ਨੂੰ ਰੋਕਿਆ ਜਾ ਸਕਦਾ ਹੈ। ਪ੍ਰੰਤੂ ਸਾਨੂੰ ਇਸ ਗੱਲ ਦਾ ਅਫਸੋਸ ਹੈ ਕਿ ਜਦੋਂ ਅਸੀਂ ਬਿਜਲੀ ਚੋਰਾਂ ਨੂੰ ਫੜ੍ਹਦੇ ਹਾਂ. ਤਾਂ ਸਿਫਾਰਸ਼ਾਂ ਲਾਈਆਂ ਜਾਂਦੀਆਂ ਹਨ। ਜਿਹੜੇ ਅਫ਼ਸਰ ਇਮਾਨਦਾਰੀ ਨਾਲ ਬਿਜਲੀ ਚੋਰਾਂ ਨੂੰ ਫੜ੍ਹਦੇ ਹਨ, ਉਨ੍ਹਾਂ ਦੀਆਂ ਦੂਰ-ਦੁਰਾਡੇ ਬਦਲੀਆਂ ਕਰ ਦਿੱਤੀਆਂ ਜਾਂਦੀਆਂ ਹਨ। ਇਹੋ ਜਿਹੇ ਤਾਂ ਹਾਲਾਤ ਹਨ। ਅੱਜ ਪੰਜਾਬ ਦੇ ਹਾਲਾਤਾਂ ਵਿਚ ਦਹਿਸ਼ਤ ਹੈ। ਅੱਜ ਪੰਜਾਬ ਰਾਜ ਬਿਜਲੀ ਬੋਰਡ ਦੇ ਇੰਪਲਾਈਜ਼ ਨੂੰ ਜਿਸ ਤਰੀਕੇ ਨਾਲ ਕੁੱਟਿਆ ਗਿਆ, ਉਨ੍ਹਾਂ ਦੀਆਂ ਖਬਰਾਂ ਨਾਲ ਅਖਬਾਰਾਂ ਭਰੀਆਂ ਪਈਆਂ ਹਨ। ਅੱਜ ਦੀ ਇਸ ਦਸ਼ਾ ਸਬੰਧੀ ਸੁਰਜੀਤ ਪਾਤਰ ਦਾ ਸ਼ੇਅਰ ਹੈ :

> "ਜੇ ਹਵਾ ਇਹ ਹੀ ਰਹੀ, ਘਰ ਤਾਂ ਕੀ, ਕਬਰਾਂ ਦੇ ਉਪਰ ਵੀ ਦੀਵੇ ਬੁੱਝੇ ਰਹਿਣਗੇ।"

[ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ]

ਪੰਜਾਬ ਦੇ ਹਾਲਾਤ ਦਾ ਇਸ ਤੋਂ ਵੱਧ ਹੋਰ ਕੋਈ ਦੁਖਾਂਤ ਹੋ ਨਹੀਂ ਸਕਦਾ। ਇਸ ਦੇ ਨਾਲ ਉਦਯੋਗ ਦੀ ਗੱਲ ਹੈ।

*6.54 ਵਜੇ ਸ਼ਾਮ

(ਇਸ ਸਮੇਂ *ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਉਦਯੋਗ ਦੀ ਗੱਲ ਹੈ। ਸਨਅਤ ਜੋ ਹੈ, ਉਹ ਤਰੱਕੀ ਦਾ ਅਤੇ ਦੇਸ਼ ਦੀ ਖੁਸ਼ਹਾਲੀ ਦਾ ਧੁਰਾ ਹੈ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਵਿੱਤ ਮੰਤਰੀ ਸਾਹਿਬ ਨੇ ਸਿਰਫ ਇੰਨੀ ਗੱਲ ਕਹਿ ਕੇ ਖਤਮ ਕਰ ਦਿੱਤਾ ਕਿ ਦੂਸਰੇ ਸੂਬੇ ਨੂੰ ਦਿੱਤੀਆਂ ਜਾ ਰਹੀਆਂ ਰਿਆਇਤਾਂ ਕਰਕੇ ਪੰਜਾਬ ਦੀ ਸਨਅਤ ਬਰਬਾਦ ਹੋ ਰਹੀ ਹੈ। ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਇਸ ਦਾ ਵਾਰ-ਵਾਰ ਜ਼ਿਕਰ ਵੀ ਹੋਇਆ ਹੈ ਕਿ ਜਿਸ ਵੇਲੇ ਇਹ ਰਿਆਇਤਾਂ ਦੂਜੇ ਸੂਬਿਆਂ ਨੂੰ ਦਿੱਤੀਆਂ ਗਈਆਂ ਸਨ, ਉਸ ਵੇਲੇ ਸ਼੍ਰੀ ਅਟਲ ਬਿਹਾਰੀ ਵਾਜਪਾਈ, ਪ੍ਰਧਾਨ ਮੰਤਰੀ ਸਨ, ਸਰਦਾਰ ਸੁਖਦੇਵ ਸਿੰਘ ਢੀਂਡਸਾ, ਮੰਤਰੀ ਸਨ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਵੀ ਉਦਯੋਗ ਮੰਤਰੀ ਸਨ। ਆਪਾਂ ਕਹਿ ਰਹੇ ਹਾਂ ਕਿ ਉਨ੍ਹਾਂ ਗੱਲਾਂ ਕਰਕੇ ਅੱਜ ਪੰਜਾਬ ਦੀ ਸਨਅਤ ਬਰਬਾਦ ਹੋ ਰਹੀ ਹੈ। ਜੇਕਰ ਉਸ ਮੌਕੇ ਤੇ ਇਹ ਆਪਣੀ ਆਵਾਜ਼ ਬੁਲੰਦ ਕਰਦੇ, ਆਪਣੇ ਵਾਅਦਿਆਂ ਦੇ ਮੁਤਾਬਿਕ ਪੰਜਾਬ ਦੇ ਲੋਕਾਂ ਲਈ ਪਹਿਰਾ ਦਿੰਦੇ ਤਾਂ ਅੱਜ ਹਾਲਾਤ ਇਹ ਨਹੀਂ ਹੋਣੇ ਸਨ।

"ਮਾਜੀ ਕੇ ਝਰੋਖੋਂ ਸੇ, ਹਮਨੇ ਯੇ ਦੇਖਾ ਹੈ,
ਲਮਹੋਂ ਨੇ ਖਤਾ ਕੀ, ਸਦੀਓਂ ਨੇ ਸਜ਼ਾ ਪਾਈ।"

ਅੱਜ ਸਜ਼ਾ ਸਦੀਆਂ ਨੇ ਨਹੀਂ ਪਾਉਣੀ, ਅੱਜ ਉਹੀ ਸਜ਼ਾ ਪਾ ਰਹੇ ਹਨ ਜਿਨ੍ਹਾਂ ਨੇ ਇਹ ਕੀਤਾ ਹੈ। ਆਉਣ ਵਾਲੀਆਂ ਨਸਲਾਂ ਸਾਨੂੰ ਇਸ ਕੰਮ ਲਈ ਮੁਆਫ ਨਹੀਂ ਕਰਨਗੀਆਂ। ਮੈਨੂੰ ਇਸ ਗੱਲ ਦਾ ਵੀ ਅਫਸੋਸ ਹੈ ਕਿ ਸਿਰਫ 8-9 ਕਰੋੜ ਰੁਪਿਆ ਇੰਡਸਟਰੀ ਵਾਸਤੇ ਰੱਖਿਆ ਗਿਆ ਹੈ ਜਿਹੜੀ ਕਿ ਟੋਟਲ ਬਜਟ ਦਾ 0.1% ਬਣਦਾ ਹੈ। ਜਦੋਂ ਪੁੱਛਿਆ ਗਿਆ ਮੰਤਰੀ ਸਾਹਿਬ ਤੋਂ ਪ੍ਰੈਸ ਵੱਲੋਂ, ਤਾਂ ਇਨ੍ਹਾਂ ਨੇ ਸਾਰੇ ਦਾ ਸਾਰਾ ਬੋਝ ਇਹ ਕਹਿ ਕੇ ਲਾਹ ਦਿੱਤਾ ਕਿ ਇਹ ਸੈਂਟਰ ਦੇ ਜ਼ਿੰਮੇ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਸਾਰਾ ਕੁਝ ਹੀ ਸੈਂਟਰ ਦੇ ਜ਼ਿੰਮੇ ਹੈ ਤਾਂ ਵਿੱਤ ਮੰਤਰੀ ਸਾਹਿਬ ਦੇ ਕਹਿਣ ਦਾ ਕੀ ਮਤਲਬ ਰਹਿ ਜਾਂਦਾ ਹੈ ਜੇ ਉਨ੍ਹਾਂ ਨੇ ਕਿਹਾ ਸੀ "ਕਿ ਕਿਨਾਰੋ ਕਾ ਕਿਆ ਹੈ, ਕਿਨਾਰੇ ਤੋਂ ਡੂਬ ਜਾਤੇ ਹੈਂ"। ਮੈਂ ਕਹਿੰਦਾ ਹਾਂ ਕਿ ਵਿੱਤ ਮੰਤਰੀ ਸਾਹਿਬ, ਕਿਨਾਰੇ ਤਾਂ ਡੁੱਬ ਹੀ ਚੁੱਕੇ ਹਨ। ਅੱਜ ਕਿਵੇਂ ਜਾ ਕੇ ਕੇਂਦਰ ਦਾ ਸਹਾਰਾ ਲੈ ਲਈਏ ਅਤੇ ਉਨ੍ਹਾਂ ਨੂੰ ਕਹਿ ਦੇਈਏ ਕਿ ਸਾਡੇ ਵੱਸ ਵਿਚ ਰਾਜ ਚਲਾਉਣਾ ਨਹੀਂ ਹੈ। ਅਸੀਂ ਤੁਹਾਡੇ ਨਾਲ ਤੁਰਾਂਗੇ ਅਤੇ ਅਸੀਂ ਨਾਲ ਵੀ ਜਾਵਾਂਗੇ ਅਜਿਹੇ ਹਾਲਾਤਾਂ ਵਿਚ। 25 ਕਰੋੜ ਰੁਪਏ ਫੋਕਲ ਪੁਆਇੰਟਾਂ ਨੂੰ ਸਬਸਿਡੀ ਦਿੱਤੀ ਹੈ ਪ੍ਰੰਤੂ 'ਪੰਜਾਬੀ ਟ੍ਰਿਬਿਊਨ' ਵਿਚ ਸ਼੍ਰੀ ਸਚਦੇਵਾ, ਜੋ ਕਿ ਇੰਡਸਟਰੀ ਚੈਂਬਰ ਦਾ ਪ੍ਰਧਾਨ ਹੈ, ਨੇ

ਕਿਹਾ ਹੈ ਕਿ ਪਿਛਲੀ ਵਾਰ 20 ਕਰੋੜ ਰੁਪਏ ਦੀ ਗ੍ਰਾਂਟ ਇੰਡਸਟਰੀ ਨੂੰ ਦਿੱਤੀ ਗਈ ਸੀ ਪਰ ਅਫਸੋਸ ਹੈ ਕਿ ਉਸ 20 ਕਰੋੜ ਰੁਪਏ ਵਿਚੋਂ ਇੱਕ ਪੈਸਾ ਵੀ ਇਸ ਪਾਸੇ ਨਹੀਂ ਲਗਾਇਆ ਗਿਆ। ਫਿਰ ਅਜਿਹੇ ਐਲਾਨ ਕਰਨ ਦਾ ਕੀ ਫਾਇਦਾ ਹੋਇਆ। ਮੈਨੂੰ ਇਸ ਗੱਲ ਦਾ ਵੀ ਅਫਸੋਸ ਹੈ ਕਿ ਐਗਰੋ ਬੇਸਡ ਇੰਡਸਟਰੀ ਨੂੰ ਵੀ ਇਗਨੋਰ ਕਰ ਦਿੱਤਾ ਗਿਆ ਹੈ। ਵਿੱਤ ਮੰਤਰੀ ਸਾਹਿਬ ਕਹਿੰਦੇ ਹਨ ਕਿ ਬਾਹਰਲੇ ਸੂਬਿਆਂ ਤੋਂ ਲੋਕ ਅੱਜ ਪੰਜਾਬ ਵਿਚ ਨਿਵੇਸ਼ ਕਰਨ ਲਈ ਤਿਆਰ ਹੋਣ ਪਰ ਜੇਕਰ ਪੰਜਾਬ ਵਿਚ ਮਾਹੌਲ ਸ਼ਾਨਦਾਰ ਹੋਵੇ ਤਾਂ ਹੀ ਅਜਿਹਾ ਹੋ ਸਕਦਾ ਹੈ। ਅੱਜ ਪੰਜਾਬ ਦਾ ਮਾਹੌਲ ਇਹੋ ਜਿਹਾ ਹੈ ਕਿ ਕਾਨੂੰਨ ਦੇ ਰਾਖੇ ਵੀ ਡਰੇ ਹੋਏ ਹਨ। ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਹ ਕਹਿੰਦਾ ਹਾਂ ਕਿ ਇਹ ਸਾਰੇ ਦਾ ਸਾਰਾ ਬਜਟ ਦਿਸ਼ਾਹੀਣ ਹੈ, ਅਰਥਹੀਣ ਹੈ, ਵਿਕਾਸਹੀਣ ਹੈ। ਬੈਸਾਖੀਆਂ ਦੇ ਸਹਾਰੇ ਇਹ ਸਰਕਾਰ ਚਲ ਰਹੀ ਹੈ। ਜਦੋਂ ਪੰਜਾਬ ਦੀ ਤਰੱਕੀ ਦੀ ਗੱਲ ਹੁੰਦੀ ਹੈ ਤਾਂ ਮੈਨੂੰ ਅਫਸੋਸ ਹੈ ਕਿ ਸਾਡੇ ਵਿੱਤ ਮੰਤਰੀ ਸਾਹਿਬ ਨੂੰ ਪੰਜਾਬ ਵਿਚੋ ਦੋ ਕੁ ਜ਼ਿਲ੍ਹਿਆਂ ਤੋਂ ਇਲਾਵਾ ਹੋਰ ਕੋਈ ਜ਼ਿਲ੍ਹਾ ਹੀ ਨਜ਼ਰ ਨਹੀਂ ਆਉਂਦਾ। ਸੰਗਰੂਰ ਦੇ ਜ਼ਿਲ੍ਹੇ ਨੂੰ ਬਿਲਕੁਲ ਅੱਖੋਂ ਪਰੋਖੇ ਕਰ ਦਿੱਤਾ ਗਿਆ ਹੈ। ਸੰਗਰੂਰ ਦਾ ਜ਼ਿਲ੍ਹਾ ਉਹ ਜ਼ਿਲ੍ਹਾ ਹੈ ਜਿੱਥੇ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਹੈ, ਗੁਰੂ ਹਰਗੋਬਿੰਦ ਸਾਹਿਬ ਜੀ ਦੀ ਵੀ ਚਰਨ ਛੋਹ ਹੈ ਔਰ ਜਿੱਥੇ ਗੁਰੂ ਤੇਗ ਬਹਾਦਰ ਸਾਹਿਬ ਦੀ ਵੀ ਚਰਨ ਛੋਹ ਹੈ। ਸੰਗਰੂਰ ਮਹਾਰਾਜਾ ਰਣਜੀਤ ਸਿੰਘ ਦਾ ਜਨਮ ਸਥਾਨ ਹੈ ਔਰ ਸੰਤ ਅੱਤਰ ਸਿੰਘ ਦੇ ਸਾਹਾਂ ਦੀ ਮਹਿਕ ਹਾਲੇ ਵੀ ਸੰਗਰੂਰ ਦੀਆਂ ਪੌਣਾਂ ਵਿਚ ਵਸੀ ਹੋਈ ਹੈ। ਇਹ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਕਰਮਭੂਮੀ ਹੈ ਅਤੇ ਇਥੇ ਸ਼ਹੀਦ ਊਧਮ ਸਿੰਘ ਵਰਗੇ ਯੋਧੇ ਪੈਦਾ ਹੋਏ ਹਨ। ਇਕ ਸ਼ਾਨਦਾਰ ਵਿਰਸੇ ਵਾਲਾ ਇਹ ਇਤਿਹਾਸਕ ਸ਼ਹਿਰ ਹੈ ਅਤੇ ਮੈਂ ਸਮਝਦਾ ਹਾਂ ਕਿ ਜੇਕਰ ਪੰਜਾਬ ਨੂੰ ਟੂਰਿਜ਼ਮ ਪੱਖੋਂ ਡਿਵੈਲਪ ਕਰਨਾ ਹੋਵੇ ਤਾਂ ਸੰਗਰੂਰ ਦੀ ਬਾਰਾਦਰੀ ਤੋਂ ਖੂਬਸੂਰਤ ਹੋਰ ਕੁਝ ਨਹੀਂ। ਜੇਕਰ ਹਿੰਦੁਸਤਾਨ ਵਿਚ ਆਗਰਾ ਖੂਬਸੂਰਤ ਹੈ ਤਾਂ ਪੰਜਾਬ ਵਿਚ ਸੰਗਰੂਰ ਦੀ ਬਾਰਾਦਰੀ ਹੈ। ਉਥੇ ਟੂਰਿਸਟਸ ਨੂੰ ਬੁਲਾ ਕੇ ਖੁਸ਼ ਕੀਤਾ ਜਾ ਸਕਦਾ ਹੈ। ਮੈਨੂੰ ਇਸ ਗੱਲ ਦਾ ਅਫ਼ਸੋਸ ਹੈ...

**ਜੇਲ੍ਹਾਂ, ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ) (ਬੈਠੇ-ਬੈਠੇ) :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕੁਰੈਕਟ ਕਰਨਾ ਚਾਹੁੰਦਾ ਹਾਂ ਕਿ ਤੁਹਾਡੇ ਕੋਲ ਬਹੁਤ ਕੁਝ ਹੈ, ਬੜਾ ਕੁਝ ਬਣ ਸਕਦਾ ਹੈ ਪਰ ਬਦਕਿਸਮਤੀ ਨਾਲ ਢੀਂਡਸਾ ਸਾਹਿਬ ਉਥੇ ਹਨ, ਤਾਂ ਨਹੀਂ ਕੁਝ ਹੁੰਦਾ।

---

**Expunged as ordered by the Chair.

ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ : ਮੈਂ ਇਸ ਬਜਟ ਦੀਆਂ ਤਜਵੀਜ਼ਾਂ ਬਾਰੇ ਵਿੱਤ ਮੰਤਰੀ ਸਾਹਿਬ ਨੂੰ ਇਹੋ ਕਹਿਣਾ ਚਾਹੁੰਦਾ ਹਾਂ ਕਿ

"ਲੋਕ ਨਾਖੂਨ ਸੇ ਬਨਾਤੇ ਹੈ ਚਟਾਨੋਂ ਪੇ ਕੂੰਏ,
ਔਰ ਉਮੀਦ ਯੇਹ ਕਰਤੇ ਹੈ ਕਿ ਪਾਨੀ ਨਿਕਲੇ"

ਮੈਂ ਇਸ ਬਜਟ ਨੂੰ ਮੁੱਢੋਂ ਰੱਦ ਕਰਦਾ ਹਾਂ ਅਤੇ, ਸਪੀਕਰ ਸਾਹਿਬ, ਤੁਹਾਡਾ ਇੱਕ ਵਾਰ ਫਿਰ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

ਮਾਨਯੋਗ ਸਪੀਕਰ : ਝੂੰਦਾਂ ਜੀ।

ਸਰਦਾਰ ਇਕਬਾਲ ਸਿੰਘ ਝੂੰਦਾਂ (ਧੂਰੀ) : ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਮੈਨੂੰ ਵਿੱਤ ਮੰਤਰੀ ਸਾਹਿਬ ਵੱਲੋਂ 2009-10 ਲਈ ਪੇਸ਼ ਕੀਤੇ ਗਏ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਜਿਸ ਹਾਲਾਤ ਵਿਚੋਂ ਪੰਜਾਬ ਦੀ ਆਰਥਿਕ ਦਸ਼ਾ ਲੰਘ ਰਹੀ ਹੈ, ਉਨ੍ਹਾਂ ਸਾਰੇ ਪੱਖਾਂ ਨੂੰ ਵਿਚਾਰ ਕੇ ਪੰਜਾਬ ਦੇ ਖਜ਼ਾਨਾ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਇਸ ਪੰਜਾਬ ਨੂੰ ਇਸ ਬਜਟ ਰਾਹੀਂ ਨਵੀਂ ਦਿਸ਼ਾ ਦੇਣ ਦਾ ਉਪਰਾਲਾ ਕੀਤਾ ਹੈ ਅਤੇ ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਉਨੀ ਹੀ ਥੋੜ੍ਹੀ ਹੈ। ਜਦੋਂ ਉਨ੍ਹਾਂ ਨੇ ਸਾਲ 2007 ਦਾ ਬਜਟ ਪੇਸ਼ ਕੀਤਾ ਸੀ, ਉਦੋਂ ਉਨ੍ਹਾਂ ਨੇ ਕਿਹਾ ਸੀ ਕਿ ਮੇਰੀ ਇੱਛਾ ਹੈ ਕਿ ਜਦੋਂ ਮੈਂ ਅਖੀਰਲਾ ਬਜਟ ਪੇਸ਼ ਕਰਾਂ, ਕਹਿਣ ਤੋਂ ਭਾਵ 2011 ਦਾ ਬਜਟ ਪੇਸ਼ ਕਰਾਂ, ਤਾਂ ਉਸ ਵਿਚ ਬਜਟ ਦੀ ਰਾਸ਼ੀ ਦੁਗਣੀ ਹੋਵੇ ਔਰ ਸਾਨੂੰ ਇਹ ਉਮੀਦ ਲੱਗਦੀ ਹੈ ਕਿ ਸਾਲ 2011 ਦਾ ਜਿਹੜਾ ਬਜਟ ਹੋਏਗਾ, ਉਹ ਦੁੱਗਣੇ ਦੀ ਬਜਾਏ ਢਾਈ ਗੁਣਾਂ ਵਾਲਾ ਬਜਟ ਹੋਏਗਾ। ਜਿਸ ਤਰ੍ਹਾਂ ਇਸ ਸਾਲ ਬਾਦਲ ਸਾਹਿਬ, ਸੀ.ਐਮ. ਅਤੇ ਐਫ.ਐਮ ਸਾਹਿਬ 47% ਵਾਧਾ ਕਰਾਉਣ ਵਿਚ ਕਾਮਯਾਬ ਹੋਏ ਹਨ, ਉਸ ਤੋਂ ਲੱਗਦਾ ਹੈ ਕਿ ਜਿਸ ਤਰ੍ਹਾਂ ਪੰਜਾਬ ਸਰਕਾਰ ਉਪਰਾਲੇ ਕਰ ਰਹੀ ਹੈ, ਉਸ ਨਾਲ ਪੰਜਾਬ ਦੀ ਆਰਥਿਕ ਦਸ਼ਾ ਸੁਧਾਰਨ ਲਈ ਵੱਡੇ ਯਤਨ ਹੋ ਰਹੇ ਹਨ। ਮੈਂ ਐਫ.ਐਮ ਸਾਹਿਬ ਨੂੰ ਇਸ ਗੱਲ ਵਾਸਤੇ ਵਧਾਈ ਦਿੰਦਾ ਹਾਂ ਔਰ ਮੁਬਾਰਕਬਾਦ ਦਿੰਦਾ ਹਾਂ ਕਿ ਹਰ ਪੱਖ ਤੋਂ ਬੜੀ ਸੰਜੀਦਗੀ ਦੇ ਹਾਲਾਤ ਨੂੰ ਸਮਝਦੇ ਹੋਏ ਉਨ੍ਹਾਂ ਮੱਦਾਂ ਵੱਲ ਵਿਸ਼ੇਸ਼ ਰੂਪ ਵਿਚ ਧਿਆਨ ਦਿੱਤਾ ਗਿਆ ਹੈ ਜਿਹੜੀਆਂ ਪੰਜਾਬ ਦੀ ਤਰੱਕੀ ਲਈ, ਖੁਸ਼ਹਾਲੀ ਲਈ ਬਹੁਤ ਅਹਿਮ ਹਨ ਔਰ ਪੰਜਾਬ ਦੀ ਆਰਥਿਕਤਾ ਨਾਲ ਵਿਸ਼ੇਸ਼ ਤੌਰ ਤੇ ਜੁੜੀਆਂ ਹੋਈਆਂ ਹਨ। ਇਸ ਸਾਲ ਉਹ ਸਾਰੇ ਉਪਬੰਧ ਬਜਟ ਵਿਚ ਉਸੇ ਮੁਤਾਬਿਕ ਕੀਤੇ ਗਏ ਹਨ। ਜਿੱਥੇ ਸਮਾਜਿਕ ਔਰ ਲੋਕਾਂ ਦੀਆਂ ਜ਼ਰੂਰੀ ਲੋੜਾਂ ਵੱਲ ਵਿਸ਼ੇਸ਼ ਰੂਪ ਵਿਚ ਧਿਆਨ ਦਿੱਤਾ ਗਿਆ ਹੈ, ਉਥੇ ਸਾਡੀ ਆਰਥਿਕ ਤਰੱਕੀ ਨੂੰ ਵੀ ਮੁੱਖ ਮੁੱਦਾ ਬਣਾਇਆ ਗਿਆ ਹੈ। ਸਮਾਜਿਕ ਸੁਰੱਖਿਆ ਵੱਲ ਵੀ ਵਿਸ਼ੇਸ਼ ਤੌਰ ਤੇ ਤਵੱਜੋ ਦਿੱਤੀ ਗਈ ਹੈ।

ਜੇਕਰ ਅਸੀਂ ਸਭ ਤੋਂ ਪਹਿਲਾਂ ਸਿਹਤ ਦੀ ਗੱਲ ਕਰੀਏ ਤਾਂ ਤਿੰਨ ਮੈਡੀਕਲ

ਕਾਲਜਾਂ ਲਈ ਬਹੁਤ ਵੱਡੀ ਰਕਮ ਲੋਕਾਂ ਦੀ ਸਿਹਤ ਸੰਭਾਲ ਲਈ ਰੱਖੀ ਗਈ ਹੈ। ਅੰਮ੍ਰਿਤਸਰ ਦਾ ਜੋ ਮੈਡੀਕਲ ਕਾਲਜ ਹੈ, ਉਸ ਵਾਸਤੇ 182 ਕਰੋੜ ਰੁਪਿਆ, ਪਟਿਆਲਾ ਦੇ ਮੈਡੀਕਲ ਕਾਲਜ ਲਈ 130 ਕਰੋੜ ਰੁਪਿਆ ਅਤੇ ਫਰੀਦਕੋਟ ਦੇ ਮੈਡੀਕਲ ਕਾਲਜ ਵਾਸਤੇ 72 ਕਰੋੜ ਰੁਪਿਆ ਇਨ੍ਹਾਂ ਤਿੰਨਾਂ ਮੈਡੀਕਲ ਕਾਲਜਜ਼ ਨੂੰ ਮਾਡਰਨ ਸਹੂਲਤਾਂ ਦੇਣ ਲਈ ਰਖਿਆ ਗਿਆ ਹੈ। ਜੋ ਸਰਕਾਰ ਦਾ ਫਰਜ਼ ਹੈ, ਉਸ ਨੂੰ ਬਹੁਤ ਹੀ ਅੱਛੇ ਅਤੇ ਸੁਚੱਜੇ ਢੰਗ ਨਾਲ ਖਜ਼ਾਨਾ ਮੰਤਰੀ ਜੀ ਨੇ ਪੂਰਾ ਕੀਤਾ ਹੈ। ਇਸ ਲਈ ਇਹ ਜਿੱਥੇ ਵਧਾਈ ਦੇ ਪਾਤਰ ਹਨ, ਉਥੇ ਮੈਂ ਇਨ੍ਹਾਂ ਨੂੰ ਇਕ ਸੁਝਾਅ ਵੀ ਦੇਣਾ ਚਾਹੁੰਦਾ ਹਾਂ ਅਤੇ ਇਸ ਮੈਡੀਕਲ ਖੇਤਰ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਡਰੱਗਜ਼ ਜਾਂ ਨਸ਼ਾ ਵੇਚਣ ਦਾ ਜੋ ਕਾਰੋਬਾਰ ਹੈ, ਤੇ ਨਸ਼ਾ ਛੁਡਾਉ ਕੇਂਦਰ ਜੋ ਹਨ, ਲੋਕਾਂ ਨੇ ਉਸ ਨੂੰ ਵੀ ਕਮਰਸ਼ੀਅਲ ਧੰਦਾ ਹੀ ਬਣਾ ਲਿਆ ਹੈ। ਇਸ ਨੂੰ ਵੀ ਪੱਕੇ ਪੈਰੀਂ ਚੈੱਕ ਕੀਤਾ ਜਾਵੇ। ਜੋ ਨਸ਼ਾ ਛੁਡਾਉ ਕੇਂਦਰ ਹਨ, ਇਹ ਲੋਕਾਂ ਨੇ ਇਨਡਾਇਰੈਕਟ ਢੰਗ ਨਾਲ ਕਮਾਈ ਕਰਨ ਦਾ ਕੇਂਦਰ ਬਣਾ ਲਏ ਹਨ। ਸੋ, ਮੇਰੀ ਬੇਨਤੀ ਹੈ ਕਿ ਇਸ ਨਸ਼ਾ ਛੁਡਾਉ ਕੇਂਦਰਾਂ ਵਾਲੇ ਪਾਸੇ ਧਿਆਨ ਦੇ ਕੇ ਇਸ ਨੂੰ ਵੀ ਰੋਕਿਆ ਜਾਵੇ ਅਤੇ ਨੌਜਵਾਨ ਪੀੜ੍ਹੀ ਨੂੰ ਇਸ ਪਾਸੇ ਤੁਰਨ ਤੋਂ ਰੋਕਿਆ ਜਾਵੇ। ਇਹ ਜਿਹੜੇ ਨਸ਼ਾ ਛੁਡਾਉ ਕੇਂਦਰ ਹਨ, ਇਹ ਹਸਪਤਾਲਾਂ ਵਿਚ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਦੇ ਪ੍ਰਬੰਧ ਕਰਨ ਦਾ ਵਿਸ਼ੇਸ਼ ਰੂਪ ਵਿਚ ਧਿਆਨ ਦਿੱਤਾ ਜਾਵੇ।

ਇਸੇ ਤਰ੍ਹਾਂ ਹੀ ਐਜੂਕੇਸ਼ਨ ਵਿਚ ਅੱਜ 14,000 ਟੀਚਰ ਭਰਤੀ ਕੀਤੇ ਗਏ ਹਨ। 10,000 ਹੋਰ ਟੀਚਰ ਸਰਕਾਰ ਭਰਤੀ ਕਰਨ ਜਾ ਰਹੀ ਹੈ। ਅਸੀਂ ਸਮਝਦੇ ਹਾਂ ਕਿ 24,000 ਟੀਚਰ ਦੋ ਸਾਲ ਵਿਚ ਭਰਤੀ ਕਰਨਾ ਬਹੁਤ ਵੱਡੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਪ੍ਰਾਪਤੀ ਹੈ, ਸਰਕਾਰ ਦੀ ਪ੍ਰਾਪਤੀ ਹੈ ਔਰ ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ। ਪਿਛਲੇ ਪੰਜ ਸਾਲਾਂ ਵਿਚ ਸਾਡੇ ਸਕੂਲ ਟੀਚਰਾਂ ਤੋਂ ਬਗੈਰ ਸਨ। ਇਸ ਨਾਲ ਬੱਚਿਆਂ ਦੀ ਪੜ੍ਹਾਈ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਸੀ। ਹੁਣ ਉਨ੍ਹਾਂ ਸਾਰੀਆਂ ਘਾਟਾਂ ਨੂੰ ਪੂਰਾ ਕਰਕੇ ਐਜੂਕੇਸ਼ਨ ਨੂੰ ਨਵੀਂ ਸੇਧ ਦਿੱਤੀ ਜਾ ਰਹੀ ਹੈ। ਛੇਵੀਂ ਤੋਂ ਲੈ ਕੇ 12ਵੀਂ ਕਲਾਸ ਤੱਕ ਕੰਪਿਊਟਰ ਵਿਦਿਆ ਦਾ ਵੀ ਪ੍ਰਬੰਧ ਕੀਤਾ ਗਿਆ ਹੈ। ਇਸ ਤਰ੍ਹਾਂ ਐਜੂਕੇਸ਼ਨ ਦੇ ਖੇਤਰ ਵਿਚ ਲੋੜ ਅਨੁਸਾਰ ਤਰੱਕੀ ਵਾਲੇ ਕਦਮ ਚੁੱਕੇ ਗਏ ਹਨ। ਮੇਰੀ ਬੇਨਤੀ ਹੈ ਕਿ ਪੰਜਾਬ ਵਿਚ ਐਸੇ ਵੀ ਖੇਤਰ ਹਨ ਜਿਥੇ ਕੋਈ ਕਾਲਜ ਨਹੀਂ ਹੈ। ਜਿਸ ਤਰ੍ਹਾਂ ਪਹਿਲਾਂ ਵੀ ਕਾਲਜਾਂ ਦਾ ਸਵਾਲ ਆਇਆ ਸੀ ਕਿ ਜਿੱਥੇ ਇਕ-ਇਕ ਹਲਕੇ ਵਿਚ ਇਕ ਇਕ ਏਰੀਏ ਵਿਚ ਕਿੰਨੇ-ਕਿੰਨੇ ਕਾਲਜ ਚੱਲ ਰਹੇ ਹਨ, ਉਥੇ ਕਈ ਹਲਕਿਆਂ ਵਿਚ ਕੋਈ ਵੀ ਕਾਲਜ ਨਹੀਂ ਹੈ। ਜਿਵੇਂ ਸਾਡੇ ਧੂਰੀ ਵਿਧਾਨ ਸਭਾ ਹਲਕੇ ਦੀ ਗੱਲ ਕਰਦੇ ਹਾਂ, ਸਾਡੇ ਵਿਧਾਨ ਸਭਾ ਹਲਕੇ ਵਿਚ ਕੋਈ ਵੀ ਸਰਕਾਰੀ ਕਾਲਜ ਨਹੀਂ ਹੈ। ਉਨ੍ਹਾਂ ਹਲਕਿਆਂ ਦੀ ਨਿਸ਼ਾਨਦੇਹੀ ਕਰਕੇ ਜਿੱਥੇ ਦੋ ਲੱਖ ਦੀ ਆਬਾਦੀ ਪਿੱਛੇ ਕੋਈ ਸਰਕਾਰੀ ਕਾਲਜ ਨਹੀਂ ਹੈ, ਉਥੇ ਸਰਕਾਰੀ ਕਾਲਜ ਦਾ ਪ੍ਰਬੰਧ ਕੀਤਾ ਜਾਵੇ ਔਰ ਆਦਰਸ਼ ਸਕੂਲਾਂ ਦੀ ਸਕੀਮ ਨੂੰ ਵੀ ਤੇਜ਼ੀ ਨਾਲ ਚਾਲੂ ਕੀਤਾ ਜਾਵੇ।

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਇਕ ਹੋਰ ਪ੍ਰਮੁੱਖ ਖੇਤਰ ਹੈ ਜਿਸ ਉਤੇ ਸਮਾਜ ਦੀ ਆਰਥਿਕਤਾ, ਖੇਤੀਬਾੜੀ ਅਤੇ ਇੰਡਸਟਰੀ ਨਿਰਭਰ ਕਰਦੀ ਹੈ, ਉਹ ਹੈ ਬਿਜਲੀ ਸੈਕਟਰ। ਬਿਜਲੀ ਸੈਕਟਰ ਲਈ ਵੀ ਬਹੁਤ ਵੱਡੀ ਰਾਸ਼ੀ, ਬਜਟ ਦਾ 30% ਰੱਖਿਆ ਗਿਆ ਹੈ। ਜਦੋਂ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਬਣੀ ਹੈ, ਸ਼ੁਰੂ ਤੋਂ ਲੈ ਕੇ ਹੁਣ ਤੱਕ ਸਭ ਤੋਂ ਵੱਡੇ ਉਪਰਾਲੇ ਬਿਜਲੀ ਦੇ ਖੇਤਰ ਵਿਚ ਸਰਕਾਰ ਨੇ ਕੀਤੇ ਹਨ। 4 ਥਰਮਲ ਪਲਾਂਟ ਲਗਾਉਣ ਦੀ ਯੋਜਨਾ ਪੂਰੀ ਹੋ ਕੇ ਸ਼ੁਰੂ ਹੋ ਰਹੇ ਹਨ। ਬਿਜਲੀ ਦੇ ਖੇਤਰ ਵਿਚ ਵੱਡੀ ਰਾਸ਼ੀ ਰੱਖ ਕੇ ਇਸ ਸਿਸਟਮ ਨੂੰ ਸੁਧਾਰਨ ਲਈ ਬਹੁਤ ਵੱਡੇ ਉਪਰਾਲੇ ਸਾਡੇ ਮੁੱਖ ਮੰਤਰੀ ਸਾਹਿਬ ਨੇ ਕੀਤੇ ਹਨ। ਇਸ ਦੇ ਨਾਲ ਹੀ ਪੰਜਾਬ ਵਿਚ ਬਿਜਲੀ ਦੀ ਦਸ਼ਾ ਸੁਧਰੇਗੀ ਅਤੇ ਪੰਜਾਬ ਹੋਰ ਤਰੱਕੀ ਦੀਆਂ ਲੀਹਾਂ ਤੇ ਜਾਵੇਗਾ ਕਿਉਂਜੋ ਬਿਜਲੀ ਦੇ ਸੁਧਾਰ ਤੋਂ ਬਿਨਾਂ ਹੋਰ ਕਿਸੇ ਵੀ ਖੇਤਰ ਵਿਚ ਕੋਈ ਵੀ ਤਰੱਕੀ ਸੰਭਵ ਨਹੀਂ ਹੋ ਸਕਦੀ।

ਹੁਣ ਮੈਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਗੱਲ ਕਰਦਾ ਹਾਂ। ਇਸ ਵਿਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਅਨੁਸੂਚਿਤ ਜਾਤੀਆਂ ਵਾਸਤੇ 3-4 ਸਕੀਮਾਂ ਹਨ, ਭਾਵੇਂ ਉਹ ਸ਼ਗਨ ਸਕੀਮ ਹੈ, ਦਾਲ-ਆਟਾ ਸਕੀਮ ਹੈ ਜਾਂ ਗਰੀਬ ਘਰਾਂ ਵਿਚ ਬਿਜਲੀ ਦੇ ਬਲਬ ਲਈ 200 ਯੂਨਿਟ ਮੁਆਫ ਕਰਨ ਦੀ ਸਕੀਮ ਹੈ, ਇਹ ਸਾਰੀਆਂ ਸਕੀਮਾਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਲਾਗੂ ਕੀਤੀਆਂ ਹਨ। ਭਾਵੇਂ ਖਜ਼ਾਨੇ ਤੇ ਕਿੰਨਾ ਵੀ ਬੋਝ ਪੈ ਜਾਵੇ, ਇਨ੍ਹਾਂ ਸਕੀਮਾਂ ਨੂੰ ਨਿਰਵਿਘਨ ਜਾਰੀ ਰੱਖਣ ਲਈ ਬਾਦਲ ਸਾਹਿਬ ਅਤੇ ਐਫ.ਐਮ ਸਾਹਿਬ ਦੀ ਸੋਚ ਹੈ ਕਿ ਇਹ ਜਾਰੀ ਰੱਖੀਆਂ ਜਾਣ। ਇਨ੍ਹਾਂ ਖੇਤਰਾਂ ਦੇ ਲੋਕਾਂ ਨੂੰ ਹੋਰ ਤਰੱਕੀ ਤੇ ਲਿਜਾਣ ਲਈ ਗਰੀਬ ਬੇਘਰੇ ਲੋਕਾਂ ਲਈ 20 ਕਰੋੜ ਰੁਪਏ ਰੱਖੇ ਗਏ ਹਨ। ਇਨ੍ਹਾਂ ਦੀ ਅਬਾਦੀ ਅਨੁਸਾਰ 29% ਬਜਟ ਇਨ੍ਹਾਂ ਵਾਸਤੇ ਰੱਖਿਆ ਗਿਆ ਹੈ। ਅਨੁਸੂਚਿਤ ਵਰਗ ਲਈ 1,792 ਕਰੋੜ ਰੁਪਏ ਤੋਂ ਵਧਾ ਕੇ 2,488 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਲਈ ਬਜਟ ਦੀ ਹਰ ਪੱਖ ਤੋਂ ਸ਼ਲਾਘਾ ਕੀਤੀ ਜਾਣੀ ਬਣਦੀ ਹੈ ਕਿਉਂਕਿ ਹਰ ਵਰਗ ਦਾ ਖਿਆਲ ਬੜੇ ਸੁਚੱਜੇ ਢੰਗ ਨਾਲ ਰੱਖਿਆ ਗਿਆ ਹੈ। ਮੈਂ ਐਫ.ਐਮ ਸਾਹਿਬ ਨੂੰ ਇਕ ਹੋਰ ਗੁਜਾਰਿਸ਼ ਕਰਨੀ ਚਾਹੁੰਦਾ ਹਾਂ ਕਿ ਜਿਥੇ ਸ਼ਗਨ ਸਕੀਮ ਤਹਿਤ ਸਮਾਜ ਦੇ ਗਰੀਬ ਵਰਗ ਲਈ ਪੈਸੇ ਰੱਖੇ ਹਨ, ਉਥੇ ਇਕ ਹੋਰ ਵੀ ਪੱਛੜੀ ਸ਼੍ਰੇਣੀ ਹੈ ਜਿਸ ਨੂੰ ਅਸੀਂ ਬੀ.ਸੀ. ਕਹਿੰਦੇ ਹਾਂ। ਇਨ੍ਹਾਂ ਦੀ ਅਬਾਦੀ ਪੰਜਾਬ ਵਿਚ 3-4% ਹੋਵੇਗੀ। ਇਸ ਨਾਲ ਸਰਕਾਰ ਤੇ ਕੋਈ ਬਹੁਤ ਵੱਡਾ ਬੋਝ ਵੀ ਨਹੀਂ ਪਵੇਗਾ। ਇਨ੍ਹਾਂ ਵਿਚੋਂ ਵੱਡੇ ਪੈਮਾਨੇ ਤੇ ਲੋਕ ਨਾਈ, ਝਿਊਰ ਤੇ ਛੀਂਬੇ ਆਦਿ ਹਨ। ਇਨ੍ਹਾਂ ਵਿਚੋਂ ਬਹੁਤੇ ਕਿਰਤੀ ਲੋਕ ਹਨ ਅਤੇ ਗਰੀਬ ਹਨ। ਉਨ੍ਹਾਂ ਨੂੰ ਵੀ ਇਸ ਸ਼ਗਨ ਸਕੀਮ ਵਿਚ ਸ਼ਾਮਲ ਕਰ ਲੈਣਾ ਚਾਹੀਦਾ ਹੈ। ਘੱਟ ਬਜਟ ਨਾਲ ਉਨ੍ਹਾਂ ਨੂੰ ਬੜੀ ਵੱਡੀ ਰਾਹਤ ਦੇਣ ਵਿਚ ਅਸੀਂ ਕਾਮਯਾਬ ਹੋਵਾਂਗੇ।

ਸਪੀਕਰ ਸਾਹਿਬ, ਸਿੰਚਾਈ ਖੇਤਰ ਵਿਚ ਨਹਿਰਾਂ ਪੱਕੀਆਂ ਕੀਤੀਆਂ ਗਈਆਂ ਹਨ। ਮੇਰੀ ਬੇਨਤੀ ਹੈ ਕਿ ਰਜਬਾਹਿਆਂ ਨੂੰ ਵੀ ਨਾਲ ਜੋੜਿਆ ਜਾਵੇ ਤਾਂ ਜੋ ਇਹ ਸਿਸਟਮ ਮੁਕੰਮਲ ਹੋ ਸਕੇ। ਸਿੰਚਾਈ ਦੇ ਖੇਤਰ ਵਿਚ ਬਹੁਤ ਵੱਡਾ ਸੁਧਾਰ ਲਿਆਂਦਾ ਗਿਆ ਹੈ।

ਇਸ ਲਈ ਵਿੱਤ ਮੰਤਰੀ ਜੀ ਵਧਾਈ ਦੇ ਪਾਤਰ ਹਨ। ਮੈਂ ਜ਼ਿਆਦਾ ਸਮਾਂ ਨਹੀਂ ਲੈਣਾ। ਕੇਵਲ 1-2 ਗੱਲਾਂ ਹੀ ਕਹਿ ਕੇ ਸਮਾਪਤ ਕਰਦਾ ਹਾਂ।

ਹੁਣ ਮੈਂ ਵਾਤਾਵਰਣ ਅਤੇ ਕੁਦਰਤੀ ਸੋਮਿਆਂ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਅੱਜ ਪੰਜਾਬ ਦਾ ਵਾਤਾਵਰਣ ਹਰ ਪੱਖ ਤੋਂ ਪ੍ਰਦੂਸ਼ਿਤ ਹੋ ਰਿਹਾ ਹੈ। ਇਸ ਦੀ ਸੁਚੱਜੇ ਢੰਗ ਨਾਲ ਸਾਂਭ-ਸੰਭਾਲ ਲਈ ਕਾਨੂੰਨੀ ਤੌਰ ਤੇ ਪ੍ਰਬੰਧ ਕਰਨ ਲਈ ਲੋੜ ਹੈ। ਇਸ ਲਈ ਵੀ ਬਜਟ ਵਿਚ ਪ੍ਰਬੰਧ ਕੀਤਾ ਜਾਵੇ। ਕੁਦਰਤੀ ਆਫਤਾਂ ਜਾਂ ਗੜੇ ਵੀ ਪੈ ਜਾਂਦੇ ਹਨ ਅਤੇ ਹੜ੍ਹਾਂ ਵਰਗੀਆਂ ਮੁਸ਼ਕਲਾਂ ਦਾ ਵੀ ਸਾਹਮਣਾ ਕਰਨਾ ਪੈਂਦਾ ਹੈ। ਸਾਡੇ ਹਲਕੇ ਵਿਚ ਪਿੱਛੇ ਜਿਹੇ 4-5 ਪਿੰਡਾਂ ਵਿਚ ਗੜਿਆਂ ਨਾਲ ਬੜੀ ਤਬਾਹੀ ਹੋਈ। ਭਾਵੇਂ ਬਾਦਲ ਸਾਹਿਬ ਨੇ ਮੁਆਵਜ਼ੇ ਨੂੰ ਵਧਾ ਕੇ ਦੁੱਗਣਾ-ਤਿਗਣਾ ਕੀਤਾ ਹੈ ਪਰ ਇਸ ਵਿਚ ਹੋਰ ਵਾਧਾ ਕਰਨ ਦਾ ਪ੍ਰਾਵਧਾਨ ਕਰਨਾ ਚਾਹੀਦਾ ਹੈ। ਕਿਸਾਨ ਲੋਕ ਤਾਂ ਪਹਿਲਾਂ ਹੀ ਉਜੜ ਚੁੱਕੇ ਹਨ। ਜੇਕਰ ਉਨ੍ਹਾਂ ਦੀਆਂ 1-2 ਫਸਲਾਂ ਮਾਰੀਆਂ ਜਾਣ ਤਾਂ ਉਹ ਬਰਬਾਦੀ ਦੇ ਕਿਨਾਰੇ ਤੇ ਜਾ ਖੜ੍ਹਦੇ ਹਨ। ਜਿਹੜੇ ਸਾਡੇ ਕੁਦਰਤੀ ਸੋਮੇ ਹਨ ਜਿਵੇਂ ਦਰਿਆ, ਨਦੀਆਂ ਅਤੇ ਨਾਲੇ, ਇਨ੍ਹਾਂ ਵਿਚ ਵਧ ਰਹੇ ਪ੍ਰਦੂਸ਼ਣ ਨੂੰ ਵੀ ਬਚਾਉਣ ਦੀ ਲੋੜ ਹੈ। ਇਨ੍ਹਾਂ ਗੱਲਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ। ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਪੰਜਾਬ ਦੀ ਆਰਥਿਕਤਾ ਨੂੰ 49% ਵਧਾ ਕੇ 8,625 ਕਰੋੜ ਰੁਪਏ ਦਾ ਬਜਟ ਲੈ ਕੇ ਆਏ ਹਨ ਅਤੇ ਹਰ ਪੱਖ ਨੂੰ ਬੜੀ ਬਰੀਕੀ ਨਾਲ, ਡੂੰਘਾਈ ਤੱਕ ਜਾ ਕੇ ਟੱਚ ਕੀਤਾ ਹੈ। ਜਿੱਥੇ ਮੈਂ ਇਸ ਲਈ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਉਥੇ ਆਸ ਰੱਖਦਾ ਹਾਂ ਕਿ ਜਿੱਥੇ ਇਹ ਕਹਿਣ ਅਤੇ ਕਰਨ ਤੇ ਪੂਰੇ ਉਤਰਦੇ ਆਏ ਹਨ ਅਤੇ ਪਹਿਲੇ ਬਜਟ ਤੋਂ ਜੋ ਦੁਗਣਾ ਕਰਨ ਦੀ ਇਨ੍ਹਾਂ ਗੱਲ ਕਹੀ ਸੀ, ਉਸ ਵਿਚ ਤਕਰੀਬਨ ਢਾਈ ਗੁਣਾਂ ਵਾਧਾ ਕੀਤਾ ਹੈ। ਮੈਂ ਇਨ੍ਹਾਂ ਨੂੰ ਇਸ ਲਈ ਵੀ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਪੰਜਾਬ ਨੂੰ ਇਹ ਹੋਰ ਵੀ ਤਰੱਕੀ ਦੇ ਰਾਹ ਤੇ ਲੈ ਕੇ ਜਾਣਗੇ। ਜਿੱਥੇ ਮੈਂ ਇਸ ਬਜਟ ਦੀ ਸ਼ਲਾਘਾ ਕਰਦਾ ਹਾਂ, ਉਥੇ ਹੀ ਮੈਂ ਸਮੂਹ ਹਾਊਸ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬ ਸੰਮਤੀ ਨਾਲ ਪਾਸ ਕੀਤਾ ਜਾਵੇ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਰਿਪਜੀਤ ਸਿੰਘ ਬਰਾੜ (ਕੋਟਕਪੂਰਾ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਅਤਿ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਅੱਜ 2009-10 ਦੇ ਇਸ ਬਹੁਤ ਹੀ ਮਹੱਤਵਪੂਰਨ ਬਜਟ ਦੇ ਇਕ ਬੜੇ ਔਖੇ ਮੌਕੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰਾ ਮਨ ਕਰਦਾ ਸੀ ਕਿ ਪੰਜਾਬ ਦੇ ਮੁੱਖ ਮੰਤਰੀ ਇੱਥੇ ਬੈਠੇ ਹੁੰਦੇ। ਇੱਥੇ ਪੰਜਾਬ ਦੀ ਬਹੁਤ ਸੀਨੀਅਰ ਲੀਡਰਸ਼ਿਪ, ਪੰਜਾਬ ਦੇ ਕਾਬਿਲ ਲੀਡਰ ਇੱਥੇ ਬੈਠੇ ਹੁੰਦੇ ਪਰ ਸ਼ਾਇਦ ਸਾਡੀ ਪਾਰਟੀ ਦੇ ਲੀਡਰਾਂ ਦਾ ਇਹ ਹੁਕਮ ਸੀ ਕਿ ਮੈਨੂੰ ਇੱਕ ਅਜਿਹਾ ਸਮਾਂ ਦਿੱਤਾ ਜਾਣਾ ਚਾਹੀਦਾ ਹੈ। ਜਦੋਂ ਸ਼ਾਮ ਢਲ ਰਹੀ ਹੈ ਅਤੇ ਇਸ ਸਦਨ ਦੀ ਇਕ ਜੋ ਬੜੀ ਵੱਡੀ ਉਜਾਗਰਤਾ ਹੁੰਦੀ ਹੈ, ਉਸਦੇ ਵਿਚ ਇਕ ਬਹੁਤ ਵੱਡਾ ਠਹਿਰਾਓ ਆਇਆ ਹੋਇਆ ਹੈ, ਉਸ ਵੇਲੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਤੁਹਾਡਾ ਧੰਨਵਾਦੀ ਹਾਂ। ਮੈਂ ਸਮਾਂ ਬਹੁਤ

[ ਸਰਦਾਰ ਰਿਪਜੀਤ ਸਿੰਘ ਬਰਾੜ ]

ਘੱਟ ਲਵਾਂਗਾ। ਮੈਂ ਸਰਦਾਰ ਮਨਪ੍ਰੀਤ ਸਿੰਘ, ਵਿੱਤ ਮੰਤਰੀ ਨੂੰ ਜ਼ਾਤੀ ਤੌਰ ਤੇ ਜਾਣਦਾ ਹਾਂ। ਇਲਾਕਾ ਵੀ ਸਾਡਾ ਇੱਕੋ ਹੀ ਹੈ ਅਤੇ ਇਹ ਵਧੀਆ ਇਨਸਾਨ ਵੀ ਹੈ ਪਰ ਇਹ ਜਦੋਂ ਇਹ ਤੀਜਾ ਬਜਟ ਪੇਸ਼ ਕਰ ਰਿਹਾ ਸੀ ਤਾਂ ਇਨ੍ਹਾਂ ਦੀ ਬਾਡੀ ਲੈਂਗੂਏਜ ਇਸ ਤਰ੍ਹਾਂ ਦੀ ਲੱਗਦੀ ਸੀ ਕਿ ਜਿਸ ਤਰ੍ਹਾਂ ਅੱਧੇ ਮਨ ਨਾਲ, ਘਾਟਾਂ ਦੀ ਪੂਰਤੀ ਨਾਲ ਔਰ ਮਿਸ਼ਰ ਦੇ ਮਹਾਨ ਸ਼ਾਇਰ ਅਲਾਮਾ ਇਕਬਾਲ ਦੀਆਂ ਸਤਰਾਂ ਅੱਗੇ ਰੱਖ ਕੇ ਕੁਝ ਨਾ ਕੁਝ ਲੁਕੋ ਰਹੇ ਹੋਣ। ਕੁਝ ਨਾ ਕੁਝ ਉਨ੍ਹਾਂ ਦੇ ਮਨ ਵਿਚ ਸਹਿਮ ਸੀ ਅਤੇ ਉਨ੍ਹਾਂ ਨੇ ਬਹੁਤ ਔਖੇ-ਸੌਖੇ ਹੋ ਕੇ ਪੰਜਾਬ ਦਾ ਬਜਟ ਪੇਸ਼ ਕੀਤਾ। ਅਗਲੇ ਦਿਨ ਇਸ ਸੂਬੇ ਦੇ ਸਿਰਮੌਰ ਅਖਬਾਰ 'The Tribune' ਨੇ ਸਰਦਾਰ ਸਾਹਿਬ ਹੁਰਾਂ ਦੀ ਸਬਸਿਡੀਜ਼ ਤੇ ਅਤੇ ਫਰੀ ਬੀਜ਼ ਤੇ ਇਕ ਬਿਆਨ ਪੇਸ਼ ਕੀਤਾ ਕਿ ਮੈਂ ਇਨ੍ਹਾਂ ਮੁਫਤ ਰਿਆਇਤਾਂ ਦੇ ਬਹੁਤ ਉਲਟ ਹਾਂ ਅਤੇ ਖਿਲਾਫ ਹਾਂ। ਲੇਕਿਨ ਪੁਲੀਟੀਕਲ ਮਜਬੂਰੀਆਂ ਹਨ, ਕੁਝ ਭਾਈਵਾਲੀ ਮਜਬੂਰੀਆਂ ਹਨ। ਇਸ ਕਰਕੇ ਮੈਨੂੰ ਪੰਜਾਬ ਦੇ ਬਜਟ ਨੂੰ ਕੁਝ ਇਸਦੇ ਵਿਚ ਕਰੀਨੀ ਢੰਗ ਨਾਲ ਵਿਧਾਨ ਸਭਾ ਵਿਚ ਪੇਸ਼ ਕਰਨ ਦਾ ਮਾਣ ਸੁਭਾਗ ਪ੍ਰਾਪਤ ਹੋਇਆ ਹੈ। ਸਪੀਕਰ ਸਾਹਿਬ, ਇਹ ਮੁਕੱਦਸ ਸਭਾ ਹੈ, ਪਰਜਾਤੰਤਰ ਦਾ ਇਹ ਮੰਦਰ ਹੈ ਔਰ ਆਪਾਂ ਚੁਣੇ ਹੋਏ ਨੁਮਾਇੰਦੇ ਹਾਂ ਪਰ ਕੇਵਲ ਨੁਕਤਾਚੀਨੀ ਦੇ ਆਧਾਰ ਤੇ ਆਪਾਂ ਜੇ ਗੱਲਾਂ ਨੂੰ ਰੱਖੀਏ ਤਾਂ ਇਹ ਵੀ ਸ਼ਾਇਦ ਸ਼ੋਭਾ ਨਹੀਂ ਦਿੰਦਾ। ਇਨ੍ਹਾਂ ਨੇ ਦੋ-ਤਿੰਨ ਪਹਿਲੂਆਂ ਤੇ ਪੰਜਾਬ ਨੂੰ ਇਨਸਾਫ ਦੇਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਨੇ ਪਾਵਰ ਸੈਕਟਰ ਦੀ ਜੋ ਫਾਈਨਾਂਸ਼ੀਅਲ ਐਲੋਕੇਸ਼ਨ ਹੈ, ਉਸਦੇ ਵਿਚ 30% ਦਾ ਵਾਧਾ ਕੀਤਾ ਹੈ। ਇਹ ਚੰਗਾ ਸੰਕੇਤ ਹੈ। ਚੰਗੀ ਗੱਲ ਨੂੰ ਚੰਗਾ ਕਹਿਣਾ ਮੈਂ ਸਮਝਦਾ ਹਾਂ ਕਿ ਇਹ ਆਪਣੇ ਵੱਡੇ-ਵਡੇਰਿਆਂ ਨੇ, ਆਪਣੇ ਪੁਰਖਿਆਂ ਨੇ ਸਿਖਾਇਆ ਹੈ। ਇੱਕ ਇਨ੍ਹਾਂ ਨੇ ਹੈਲਥ ਕੇਅਰ ਅਤੇ ਸਿਹਤ ਸੇਵਾਵਾਂ ਵਿਚ ਵੀ ਤਾਰੀਫ ਕੀਤੀ ਹੈ ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ ਦੀ। ਇੱਕ ਇਮਾਨਦਾਰ ਮੰਤਰੀ ਜੀ ਦੀ ਤਾਰੀਫ ਕੀਤੀ ਹੈ। ਸਦਨ ਵਿਚ ਜਿਵੇਂ ਟੈਲੀ ਮੈਡੀਸਨ ਨਾਲ, ਪੀ.ਜੀ.ਆਈ ਨਾਲ ਸੂਬੇ ਦੇ ਵੱਖ ਵੱਖ ਸਟੋਰਾਂ ਨੂੰ ਜੋੜਨ ਦੀ ਗੱਲ ਕਹੀ ਹੈ, ਮੈਂ ਸਮਝਦਾ ਹਾਂ ਕਿ ਪੰਜਾਬ ਲਈ ਇੱਕ ਸ਼ੁਭ ਸੰਕੇਤ ਹੈ। (ਥੰਪਿੰਗ) ਕੁਝ ਇਨ੍ਹਾਂ ਨੇ ਐਜੂਕੇਸ਼ਨ ਸੈਕਟਰ ਵਿਚ 10,000 ਟੀਚਰ ਪੰਜਾਬ ਅੰਦਰ ਭਰਨ ਦਾ ਅਹਿਦ ਕੀਤਾ ਹੈ। ਆਦਰਸ਼ ਸਕੂਲ ਖੋਲ੍ਹਣ ਦਾ ਇਨ੍ਹਾਂ ਨੇ ਐਲਾਨ ਕੀਤਾ ਹੈ। ਲੇਕਿਨ ਵਿਧਾਨ ਸਭਾ ਦੇ ਪਿਛਲੇ ਰਿਕਾਰਡ ਵਿਚ, ਜੋ ਡਿਬੇਟਸ ਹੋਈਆਂ, ਉਨ੍ਹਾਂ ਤੋਂ ਜਾਪਦਾ ਹੈ ਕਿ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਦਾ ਇੱਕ ਬਹੁਤ ਹੀ ਫੇਵਰਿਟ ਟਾਪਿਕ ਸੀ ਕਿ ਕਿਸੇ ਤਰ੍ਹਾਂ ਬੁੱਢੇ ਨਾਲੇ ਦੀ ਸਫਾਈ ਹੋਵੇ ਅਤੇ ਕਿਸੇ ਤਰ੍ਹਾਂ ਨਹਿਰਾਂ ਪੰਜਾਬ ਦੀਆਂ ਸਾਫ ਹੋਣ ਤਾਂ ਕਿ ਪੰਜਾਬ ਦਾ ਵੱਡਾ ਖੇਤਰ ਇਰੀਗੇਟ ਕਰ ਸਕਣ। ਇਨ੍ਹਾਂ ਵਿਚ ਸੁਧਾਰ ਹੋਵੇ ਤੇ ਗੰਦਾ ਪਾਣੀ ਨਾ ਜਾਵੇ। ਇਹ ਜੋ 50 ਕਰੋੜ ਰੁਪਿਆ ਬੁੱਢੇ ਨਾਲੇ ਲਈ ਰੱਖਿਆ ਗਿਆ ਹੈ, ਅਗਰ ਉਹ ਸਹੀ ਤਰ੍ਹਾਂ ਇਸਤੇਮਾਲ ਹੋਇਆ, ਸਹੀ ਤਰੀਕੇ ਨਾਲ ਵਰਤੋਂਯੋਗ ਹੋਇਆ ਤਾਂ ਇਹ ਪੰਜਾਬ ਦੇ ਲੋਕਾਂ ਲਈ ਔਰ ਪ੍ਰਦੇਸ਼ ਦੀ ਅਵਾਮ ਲਈ ਚੰਗਾ ਸੰਕੇਤ ਹੋਵੇਗਾ। (ਥੰਪਿੰਗ) ਲੇਕਿਨ, ਸਪੀਕਰ ਸਾਹਿਬ, ਮੇਰੇ ਮਨ ਵਿਚ ਬਹੁਤ ਵੱਡਾ ਡਰ ਹੈ।

ਮੇਰੇ ਕੁਲੀਗ ਸਿਬੀਆ ਸਾਹਿਬ ਨੇ ਇੰਡਸਟਰੀਅਲ ਫੋਕਲ ਪੁਆਇੰਟਾਂ ਦੀ ਗੱਲ ਕੀਤੀ ਹੈ। ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ 20 ਕਰੋੜ ਰੁਪਏ ਦੇ ਰਹੇ ਸੀ, ਆਪਣੇ ਭਾਈਵਾਲਾਂ ਨੂੰ ਖੁਸ਼ ਕਰ ਰਹੇ ਸੀ। ਅੱਜ ਇੰਡਸਟਰੀਅਲ ਫੋਕਲ ਪੁਆਇੰਟਾਂ ਦੀ ਬੈਟਰਮੈਂਟ ਵਾਸਤੇ, ਬਿਹਤਰੀ ਵਾਸਤੇ, ਅਸੀਂ 20 ਕਰੋੜ ਰੁਪਿਆ ਰੱਖ ਰਹੇ ਹਾਂ ਔਰ ਇਸ ਵਾਰੀ ਬੜੀ ਸ਼ਾਨੋ ਸ਼ੌਕਤ ਨਾਲ ਕਿਹਾ ਗਿਆ ਹੈ ਕਿ ਇਹ 20 ਕਰੋੜ ਰੁਪਿਆ ਵਧਾ ਕੇ 25 ਕਰੋੜ ਰੁਪਿਆ ਕਰ ਦਿੱਤਾ ਹੈ ਪਰ ਅਫਸੋਸ ਦੀ ਗੱਲ ਹੈ ਕਿ ਇਹ ਜੋ 20 ਕਰੋੜ ਰੁਪਿਆ ਹੈ, ਇਸ ਵਿਚੋਂ ਇੱਕ ਨਵਾਂ ਪੈਸਾ ਵੀ ਵਰਤੋਂ ਵਿਚ ਨਹੀਂ ਲਿਆਂਦਾ ਗਿਆ। ਇੱਕ ਨਵਾਂ ਪੈਸਾ ਵੀ ਇੰਡਸਟਰੀਅਲ ਫੋਕਲ ਪੁਆਇੰਟ ਲਈ ਨਹੀਂ ਵਰਤਿਆ ਗਿਆ ਜੋ ਕਿ ਇੱਕ ਬਹੁਤ ਹੀ ਸ਼ਰਮਨਾਕ ਗੱਲ ਹੈ। ਤੁਸੀਂ ਇਸ ਪਵਿੱਤਰ ਸਦਨ ਵਿਚ ਐਲਾਨ ਕਰੋ, ਤੁਸੀਂ ਪਵਿੱਤਰ ਸਦਨ ਨੂੰ ਭਰੋਸਾ ਦਿਓ, ਠੀਕ ਹੈ ਕੁਝ ਰਕਮ ਬਚ ਜਾਵੇ ਪਰ ਇਹ ਗੱਲ ਨਹੀਂ ਕਿ ਇੰਨੀ ਵੱਡੀ ਰਕਮ ਬਚ ਜਾਵੇ। ਇਹ ਸਰਕਾਰ ਔਰ ਭਾਈਵਾਲ ਪਾਰਟੀਆਂ ਦੇ ਮਨ ਵਿਚ ਜੋ ਪੰਜਾਬ ਪ੍ਰਤੀ ਦਵੇਸ਼ ਦੀ ਭਾਵਨਾ ਹੈ, ਇਸ ਗੱਲ ਨੂੰ ਪ੍ਰਗਟ ਕਰਦੀ ਹੈ।

ਸਪੀਕਰ ਸਾਹਿਬ, ਕਿਉਂਕਿ ਤੁਸੀਂ ਮੈਨੂੰ ਟੋਕ ਦੇਣਾ ਹੈ, ਇਸ ਲਈ ਮੈਂ ਬਹੁਤੀਆਂ ਗੱਲਾਂ ਛੱਡ ਕੇ ਕੁਝ ਕੁ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਅਨ-ਇੰਪਲਾਇਮੈਂਟ ਦੀ ਗੱਲ ਕਰਦਾ ਹਾਂ। ਡੇਢ ਲੱਖ ਨੌਜਵਾਨ ਆਸਟਰੇਲੀਆ ਵਿਚ ਕਿਉਂ ਗਏ ਪੰਜਾਬ ਦੀ ਜ਼ਰਖੇਜ਼ ਧਰਤੀ ਨੂੰ ਛੱਡ ਕੇ, ਜਿੱਥੋਂ ਦਾ ਵਾਤਾਵਰਣ, ਜਿੱਥੋਂ ਦੀ ਧਰਤੀ, ਜਿੱਥੋਂ ਦੀ ਇੰਡਸਟਰੀ, ਜਿੱਥੋਂ ਦੇ ਲੋਕ ਇੱਕ ਬਹੁਤ ਅਗਾਂਹਵਧੂ ਸੋਚ ਰੱਖਦੇ ਹਨ, ਜੋ ਧਰਤੀ, ਜੋ ਸੂਬਾ ਇੱਕ ਨਮੂਨੇ ਦਾ ਸੂਬਾ ਸੀ, ਅੱਜ ਉਸ ਦੇ ਨੌਜਵਾਨ ਆਸਟਰੇਲੀਆ ਵਿਚ ਧੱਕੇ ਖਾ ਰਹੇ ਹਨ। ਉਹ ਲੋਕ, ਉਥੋਂ ਦੀਆਂ ਸਰਕਾਰਾਂ ਸਾਡੇ ਬੱਚਿਆਂ ਨੂੰ ਇੱਕ ਵੱਖਰੀ ਨਜ਼ਰ ਨਾਲ, ਇੱਕ ਵਹਿਸ਼ੀਆਨਾ ਨਜ਼ਰ ਨਾਲ ਵੇਖ ਰਹੀਆਂ ਹਨ। ਪਰ-ਕੈਪਿਟਾ ਇਨਕਮ ਪੰਜਾਬ ਦੀ 7ਵੇਂ ਨੰਬਰ ਤੇ ਪਹੁੰਚ ਗਈ ਹੈ। ਇੱਕ ਵੱਡੇ ਵਿਦਵਾਨ ਨੇ ਕਿਹਾ ਹੈ ਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਇੱਕ ਬਿਮਾਰ ਸਟੇਟ ਬਣ ਜਾਵੇਗੀ ਅਗਰ ਇੱਥੋਂ ਦੀ ਲੀਡਰਸ਼ਿੱਪ ਨੇ, ਇਥੋਂ ਦੇ ਲੋਕਾਂ ਨੇ ਅਤੇ ਇੱਥੋਂ ਦੀਆਂ ਪੁਲੀਟੀਕਲ ਪਾਰਟੀਜ਼ ਨੇ ਅਜਿਹਾ ਵਾਤਾਵਰਣ ਨਾ ਸਿਰਜਿਆ, ਜਿਸ ਦੇ ਨਾਲ ਪਰੋ-ਪੰਜਾਬ ਦਿੱਖ ਹੋਵੇ। ਕੇਵਲ ਪੰਜਾਬ ਦੀ ਸੋਚ ਆਪਣੇ ਮਨਾਂ ਦੇ ਅੰਦਰ ਸਰਵ-ਉੱਚ ਹੋਵੇ, ਨਾ ਕਿ ਇਹ ਪਾਰਟੀ ਭਾਜਪਾ ਹੈ, ਇਹ ਕਾਂਗਰਸ ਹੈ, ਇਹ ਕਾਮਰੇਡ ਪਾਰਟੀਆਂ ਹਨ। ਇਹ ਸਭ ਗੱਲਾਂ ਨੂੰ ਛੱਡ ਕੇ ਪੰਜਾਬ ਨੂੰ ਸਰਵਉੱਚ ਰੱਖਣਾ ਪਵੇਗਾ। ਪੰਜਾਬ ਦੇ ਹਰ ਇੱਕ ਪਹਿਲੂ ਨੂੰ ਆਪਣੇ ਜ਼ਿਹਨ ਅੰਦਰ ਸਥਾਪਤ ਰੱਖਣਾ ਪਵੇਗਾ। ਸੋ, ਮੈਂ ਜ਼ਿਆਦਾ ਸਮਾਂ ਨਾ ਲੈ ਕੇ, ਸਪੀਕਰ ਸਾਹਿਬ, ਤੁਹਾਡਾ ਧਿਆਨ ਜਲਾਲਾਬਾਦ ਜਿਮਨੀ ਚੋਣ ਤੇ ਲੈ ਕੇ ਜਾਂਦਾ ਹਾਂ। ਪੰਜਾਬ ਦੇ ਮੁੱਖ ਮੰਤਰੀ, ਜਿਨ੍ਹਾਂ ਨੂੰ ਸਾਡੀ ਪਾਰਟੀ ਦੇ ਸੀਨੀਅਰ ਆਗੂ, ਤੁਹਾਡੀ ਪਾਰਟੀ ਦੇ ਆਗੂ ਸਿਰਫ ਇਸ ਲਈ ਆਦਰ ਦਿੰਦੇ ਹਨ ਕਿ ਇਹ ਇਨਸਾਨ ਪੰਜਾਬ ਵਿਚ ਚਾਰ ਵਾਰ ਮੁੱਖ ਮੰਤਰੀ ਬਣਿਆ। ਮੇਰੇ ਸਵਰਗਵਾਸੀ ਪਿਤਾ ਇਨ੍ਹਾਂ ਦੇ ਸਾਥੀ ਰਹੇ ਸੀ। 50 ਵਰ੍ਹੇ ਇਨ੍ਹਾਂ ਨੂੰ ਰਾਜਨੀਤੀ ਵਿਚ

[ ਸਰਦਾਰ ਰਿਪਜੀਤ ਸਿੰਘ ਬਰਾੜ ]

ਹੋ ਗਏ ਲੇਕਿਨ ਅਜਿਹੇ ਵਿਅਕਤੀ ਨੇ ਸਿਰਫ ਆਪਣੇ ** ਨੂੰ ਮੁੱਖ ਰੱਖ ਕੇ ਤੇ ਸੰਗਤ ਦਰਸ਼ਨ ਕੇਵਲ ਜਲਾਲਾਬਾਦ ਦੇ ਸ਼ਹਿਰ ਵਿਚ ਕੀਤੇ ਹਨ। ਫੰਡਾਂ ਦੀ ਦੁਰਵਰਤੋਂ ਹੋਈ। ਕੁਝ ਨਹੀਂ ਸੋਚਿਆ ਗਿਆ। ਕੇਵਲ ਵੋਟ ਬੈਂਕ ਨੂੰ ਆਧਾਰ ਮੰਨ ਕੇ ਗਰੀਬਾਂ ਦੀ ਭੁੱਖ ਨੂੰ ਖਰੀਦਣ ਦੀ ਗੱਲ ਕੀਤੀ। ਆਟਾ ਦਾਲ ਦੀਆਂ ਸਕੀਮਾਂ ਲਿਆਂਦੀਆਂ...

**ਜੇਲ੍ਹਾਂ, ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਇਹ ਹਿੰਦੁਸਤਾਨ ਦੇ 28 ਸੂਬਿਆਂ ਵਿਚੋਂ ਇੱਕੋ ਇੱਕ ਸੂਬਾ ਹੈ, ਜਿਸ ਦੇ ਹਰਮਨ ਪਿਆਰੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹਰ ਹਲਕੇ ਵਿਚ ਗਏ, ਹਰ ਸ਼ਹਿਰ ਵਿਚ ਗਏ, ਹਰ ਵਾਰਡ ਵਿਚ ਗਏ ਹਨ। ਇਕੱਲੇ ਜਲਾਲਾਬਾਦ ਦੀ ਗੱਲ ਨਹੀਂ ਹੈ, ਉਹ ਸਾਰੇ ਹਲਕਿਆਂ ਵਿਚ ਗਏ। ਇਨ੍ਹਾਂ ਦੇ ਹਲਕਿਆਂ ਵਿਚ ਵੀ ਗਏ ਹਨ ਅਤੇ ਪੈਸੇ ਦੇ ਕੇ ਆਏ ਹਨ। ਇਨ੍ਹਾਂ ਨੂੰ ਪੁੱਛ ਲਵੋ ਜੇ ਉਨ੍ਹਾਂ ਨੇ ਕਿਸੇ ਦਾ ਹਲਕਾ ਛੱਡਿਆ ਹੈ?

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਪੰਜਾਬ ਦਾ ਮੁੱਖ ਮੰਤਰੀ ਸਾਂਝਾ ਹੋਇਆ ਕਰਦਾ ਸੀ...

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ** ਦਾ ਸ਼ਬਦ ਡਿਲੀਟ ਕਰਵਾ ਦਿਓ ਤਾਂ ਤੁਹਾਡੀ ਬਹੁਤ ਮਿਹਰਬਾਨੀ ਹੋਏਗੀ। ਇਹ ** ਦੀ ਗੱਲ ਨਹੀਂ ਹੈ।

**ਮਾਨਯੋਗ ਸਪੀਕਰ** : ਕਰ ਦਿਓ ਜੀ।

**ਟਰਾਂਸਪੋਰਟ ਮੰਤਰੀ** : ਮੇਰੀ ਬੇਨਤੀ ਹੈ ਕਿ ਇਹ ** ਦੀ ਗੱਲ ਨਹੀਂ ਹੈ।

**ਮਾਨਯੋਗ ਸਪੀਕਰ** : ਇਹ ਲਫਜ਼ ਡਿਲੀਟ ਕਰ ਦਿੱਤੇ ਹਨ।

**ਟਰਾਂਸਪੋਰਟ ਮੰਤਰੀ** : ਬਰਾੜ ਸਾਹਿਬ, ਇੱਕ ਪੁਆਇੰਟ ਹੋਰ। ਮੈਂ, ਸਪੀਕਰ ਸਾਹਿਬ, ਤੁਹਾਡੀ ਸੇਵਾ ਵਿਚ ਇੱਕ ਸਲਿੱਪ ਵੀ ਭੇਜੀ ਹੈ, ਰੂਲਿੰਗ ਤੁਹਾਡੀ ਹੈ ਪਰ ਮੈਂ ਬੇਨਤੀ ਵੀ ਕਰਦਾ ਹਾਂ ਕਿ ਬੜੇ ਆਨਰੇਬਲ ਮੈਂਬਰ ਇਧਰ ਵੀ ਬੈਠੇ ਹਨ ਅਤੇ ਉਧਰ ਵੀ ਬੈਠੇ ਹਨ। ਪਾਰਲੀਮੈਂਟਰੀ ਡੈਮੋਕਰੇਸੀ ਇਹ ਮੰਗ ਕਰਦੀ ਹੈ ਕਿ ਜਦੋਂ ਬਜਟ ਦਾ ਸੈਸ਼ਨ ਚੱਲੇ ਜਾਂ ਰਾਸ਼ਟਰਪਤੀ ਭਾਸ਼ਨ ਹੋ ਰਿਹਾ ਹੋਵੇ ਜਾਂ ਗਵਰਨਰ ਐਡਰੈੱਸ ਤੇ ਬੋਲ ਰਹੇ ਹੋਣ, bureaucracy is supposed to be there in the chairs. I seek your directions to the bureaucracy. The bureaucracy should be in the officers' gallery to take note of the points of the MLAs. This is my submission. ਬਹੁਤ

**Expunged as ordered by the Chair.

ਮਿਹਰਬਾਨੀ ਹੈ ਤੁਹਾਡੀ।

**ਮਾਨਯੋਗ ਸਪੀਕਰ** : ਠੀਕ ਹੈ, ਇਹ ਮੈਂ ਨੋਟ ਕਰਾਂਗਾ ਔਰ ਉਨ੍ਹਾਂ ਨੂੰ ਭੇਜ ਦੇਵਾਂਗਾ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਨੂੰ 3-4 ਵਾਰ ਟੋਕਿਆ ਗਿਆ ਹੈ। ਮੈਂ ਕੇਵਲ 10-11 ਮਿੰਟ ਹੋਰ ਲੈਣੇ ਹਨ। ਇਸ ਤੋਂ ਵੱਧ ਨਹੀਂ ਔਰ ਤੁਹਾਨੂੰ ਦੂਜੀ ਵਾਰ ਨਹੀਂ ਕਹਿਣਾ ਕਿ...

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਜੇ ਕੋਈ ਪੁਆਇੰਟ ਆਫ ਆਰਡਰ ਕਰਦਾ ਹੈ, ਉਹ ਤੁਹਾਡੇ ਟਾਈਮ ਵਿਚ ਗਿਣਤੀ ਨਹੀਂ ਹੁੰਦੀ। ਤੁਹਾਨੂੰ ਇਸ ਦਾ ਪਤਾ ਹੋਣਾ ਚਾਹੀਦਾ ਹੈ। ਤੁਹਾਨੂੰ ਇਸ ਦਾ ਅਹਿਸਾਸ ਹੋਣਾ ਚਾਹੀਦਾ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਮੁੱਖ ਮੰਤਰੀ ਪੰਜਾਬ ਜੋ ਸਾਡੇ ਹਨ। ਮੇਰੇ ਬਹੁਤ ਸਤਿਕਾਰਤ, ਸਾਡੇ ਲੁਧਿਆਣੇ ਦੇ ਆਗੂ ਔਰ ਰਾਮਗੜ੍ਹੀਆ ਬਰਾਦਰੀ ਦੀ ਸ਼ਾਨ, ਇਨ੍ਹਾਂ ਨੇ ਪੰਜਾਬ ਦੇ ਮੁੱਖ ਮੰਤਰੀ ਬਾਰੇ ਟਿੱਪਣੀ ਕੀਤੀ ਹੈ। ਮੈਂ ਸਮਝਦਾ ਹਾਂ ਕਿ...

**ਮਾਨਯੋਗ ਸਪੀਕਰ** : ਬਰਾੜ ਜੀ, ਬੈਠੋ। ਹੁਣ ਸਦਨ ਸ਼ੁੱਕਰਵਾਰ, ਮਿਤੀ 10 ਜੁਲਾਈ, 2009 ਸਵੇਰ ਦੇ 10.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ।

*7.30 ਵਜੇ ਸ਼ਾਮ

(ਇਸ ਉਪਰੰਤ ਸਦਨ ਸ਼ੁੱਕਰਵਾਰ ਮਿਤੀ 10 ਜੁਲਾਈ, 2009 ਦੇ ਸਵੇਰ ਦੇ 10.00 ਵਜੇ ਤੱਕ *ਸਥਗਿਤ ਹੋ ਗਿਆ।)

---

# APPENDIX

# TO

# PUNJAB VIDHAN SABHA

# DEBATES

*Thursday, the 9th July, 2009*

*(Afternoon Sitting)*

*Vol. VII—No. 5*

---

## STARRED QUESTIONS AND ANSWERS

### ਮੰਤਰੀ ਸਾਹਿਬਾਨ ਦੁਆਰਾ ਕਲੇਮ ਕੀਤਾ ਗਿਆ ਟੀ.ਏ./ਡੀ.ਏ.

*955. **ਸ਼੍ਰੀ ਨਰੇਸ਼ ਕਟਾਰੀਆ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਅੱਜ ਤੱਕ ਹਰ ਇੱਕ ਮੰਤਰੀ ਨੇ ਟੀ.ਏ./ਡੀ.ਏ. ਦੇ ਤੌਰ ਤੇ ਕਿੰਨੀ-ਕਿੰਨੀ ਰਕਮ ਕਲੇਮ ਕੀਤੀ ਹੈ;

(ਅ) ਹਰ ਇੱਕ ਮੰਤਰੀ ਉਪਰੋਕਤ ਸਮੇਂ ਦੇ ਦੌਰਾਨ ਚੰਡੀਗੜ੍ਹ ਵਿਖੇ ਕਿੰਨੇ-ਕਿੰਨੇ ਦਿਨ ਰਹੇ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) : ਉਪਲਬਧ ਰਿਕਾਰਡ ਅਨੁਸਾਰ ਸੂਚਨਾ ਅਨੁਲੱਗ 'ੲ' ਅਤੇ 'ਸ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਅਨੁਲੱਗ-'ੲ'

| ਲੜੀ ਨੰ: | ਮੰਤਰੀ ਸਾਹਿਬਾਨ ਦਾ ਨਾਂ ਅਤੇ ਵਿਭਾਗ | ਮੰਤਰੀ ਸਾਹਿਬਾਨ ਨੂੰ ਸਰਕਾਰ ਵਲੋਂ ਟੀ.ਏ./ਡੀ.ਏ. ਵਜੋਂ ਦਿੱਤੀ ਗਈ ਰਕਮ (ਰੁਪਿਆਂ ਵਿਚ) |
|---|---|---|
| 1. | ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | 1,42,075/- |
| 2. | ਸਰਦਾਰ ਸੁਖਬੀਰ ਸਿੰਘ ਬਾਦਲ, ਸਾਬਕਾ ਉੱਪ ਮੁੱਖ ਮੰਤਰੀ | ਨਿੱਲ |
| 3. | ਸ਼੍ਰੀ ਮਨੋਰੰਜਨ ਕਾਲੀਆ, ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ | 4,36,028/- |
| 4. | ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ, ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ | 3,65,202/- |
| 5. | ਸਵਰਗਵਾਸੀ ਕੈਪਟਨ ਕੰਵਲਜੀਤ ਸਿੰਘ, ਸਾਬਕਾ ਮੰਤਰੀ | 5,96,790/- |
| 6. | ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ | ਨਿੱਲ |
| 7. | ਸ਼੍ਰੀ ਤਿਕਸ਼ਨ ਸੂਦ, ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵਾਂ ਦੀ ਸੁਰੱਖਿਆ | 5,06,256/- |
| 8. | ਡਾ. ਉਪਿੰਦਰਜੀਤ ਕੌਰ, ਸਿੱਖਿਆ ਅਤੇ ਸ਼ਹਿਰੀ ਹਵਾਬਾਜ਼ੀ | 3,96,020/- |
| 9. | ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਤੇ ਸੂਚਨਾ ਤਕਨਾਲੋਜੀ। | 12,53,401/- |
| 10. | ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਸਿਹਤ ਤੇ ਪਰਿਵਾਰ ਭਲਾਈ | 4,21,138/- |
| 11. | ਸਰਦਾਰ ਅਜੀਤ ਸਿੰਘ ਕੋਹਾੜ, ਮਾਲ, ਮੁੜ ਵਸੇਬਾਂ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ | 1,69,500/- |
| 12. | ਮਾਸਟਰ ਮੋਹਨ ਲਾਲ, ਟਰਾਂਸਪੋਰਟ | 4,69,175/- |

| ਲੜੀ ਨੰ: | ਮੰਤਰੀ ਸਾਹਿਬਾਨ ਦਾ ਨਾਂ ਅਤੇ ਵਿਭਾਗ | ਮੰਤਰੀ ਸਾਹਿਬਾਨ ਨੂੰ ਸਰਕਾਰ ਵਲੋਂ ਟੀ.ਏ./ਡੀ.ਏ. ਵਜੋਂ ਦਿੱਤੀ ਗਈ ਰਕਮ (ਰੁਪਿਆਂ ਵਿਚ) |
|---|---|---|
| 13. | ਸਰਦਾਰ ਗੁਲਜ਼ਾਰ ਸਿੰਘ ਰਣੀਕੇ, ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ, ਐਸ.ਸੀ., ਬੀ.ਸੀ. ਦੀ ਭਲਾਈ, ਖੇਡਾਂ ਅਤੇ ਯੁਵਕ ਸੇਵਾਵਾਂ | 4,29,550/- |
| 14. | ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਪੀ.ਡਬਲਿਯੂ.ਡੀ. (ਬੀ ਐਂਡ ਆਰ) | 3,96,553/- |
| 15. | ਚੌਧਰੀ ਸਵਰਨਾ ਰਾਮ, ਤਕਨੀਕੀ ਸਿੱਖਿਆ ਅਤੇ ਸਨਅਤੀ ਸਿਖਲਾਈ, ਸਮਾਜਿਕ ਸੁਰੱਖਿਆ ਅਤੇ ਔਰਤਾਂ ਤੇ ਬੱਚਿਆਂ ਦਾ ਵਿਕਾਸ | 3,54,474/- |
| 16. | ਸਰਦਾਰ ਸੁੱਚਾ ਸਿੰਘ ਲੰਗਾਹ, ਖੇਤੀਬਾੜੀ | 5,20,078/- |
| 17. | ਸਰਦਾਰ ਜਨਮੇਜਾ ਸਿੰਘ ਸੇਖੋਂ, ਸਿੰਚਾਈ | 3,14,610/- |
| 18. | ਸਰਦਾਰ ਹੀਰਾ ਸਿੰਘ ਗਾਬੜੀਆ, ਜੇਲ੍ਹਾਂ, ਸੈਰ-ਸਪਾਟਾ ਅਤੇ ਸੱਭਿਆਚਾਰਕ ਮਾਮਲੇ, ਪ੍ਰਿੰਟਿੰਗ ਤੇ ਸਟੇਸ਼ਨਰੀ | 2,00,000/- |
| 19. | ਸਰਦਾਰ ਬਿਕਰਮ ਸਿੰਘ ਮਜੀਠੀਆ, ਸਾਬਕਾ ਮੰਤਰੀ | 1,71,382/- |

## ਅਨੁਲੱਗ-'ਸ'

| ਲੜੀ ਨੰ: | ਮੰਤਰੀ ਸਾਹਿਬਾਨ ਦਾ ਨਾਂ ਅਤੇ ਵਿਭਾਗ | ਮੰਤਰੀ ਸਾਹਿਬਾਨਾਂ ਦੀ ਚੰਡੀਗੜ੍ਹ (ਹੈਡ ਕੁਆਰਟਰਜ) ਵਿਖੇ ਠਹਿਰ (ਦਿਨਾਂ ਵਿਚ) |
|---|---|---|
| 1. | ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | 247 |
| 2. | ਸਰਦਾਰ ਸੁਖਬੀਰ ਸਿੰਘ ਬਾਦਲ, ਸਾਬਕਾ ਉੱਪ ਮੁੱਖ ਮੰਤਰੀ | 41 |
| 3. | ਸ਼੍ਰੀ ਮਨੋਰੰਜਨ ਕਾਲੀਆ, ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ | 380 |
| 4. | ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ, ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ | 402 |
| 5. | ਸਵਰਗਵਾਸੀ ਕੈਪਟਨ ਕੰਵਲਜੀਤ ਸਿੰਘ, ਸਾਬਕਾ ਮੰਤਰੀ | 707 |
| 6. | ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ | 339 |
| 7. | ਸ਼੍ਰੀ ਤਿਕਸ਼ਨ ਸੂਦ, ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵਾਂ ਦੀ ਸੁਰੱਖਿਆ | 219 |
| 8. | ਡਾ. ਉਪਿੰਦਰਜੀਤ ਕੌਰ, ਸਿੱਖਿਆ ਅਤੇ ਸ਼ਹਿਰੀ ਹਵਾਬਾਜ਼ੀ | 320 |
| 9. | ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਤੇ ਸੂਚਨਾ ਤਕਨਾਲੋਜੀ। | 675 |
| 10. | ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਸਿਹਤ ਤੇ ਪਰਿਵਾਰ ਭਲਾਈ | 350 |
| 11. | ਸਰਦਾਰ ਅਜੀਤ ਸਿੰਘ ਕੋਹਾੜ, ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਸਬੰਧੀ ਪ੍ਰਬੰਧ | 295 |
| 12. | ਮਾਸਟਰ ਮੋਹਨ ਲਾਲ, ਟਰਾਂਸਪੋਰਟ | 180 |

| ਲੜੀ ਨੰ: | ਮੰਤਰੀ ਸਾਹਿਬਾਨ ਦਾ ਨਾਂ ਅਤੇ ਵਿਭਾਗ | ਮੰਤਰੀ ਸਾਹਿਬਾਨਾਂ ਦੀ ਚੰਡੀਗੜ੍ਹ (ਹੈਡ ਕੁਆਰਟਰ) ਵਿਖੇ ਠਹਿਰ (ਦਿਨਾਂ ਵਿਚ) |
|---|---|---|
| 13. | ਸਰਦਾਰ ਗੁਲਜ਼ਾਰ ਸਿੰਘ ਰਣੀਕੇ, ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ, ਐਸ.ਸੀ., ਬੀ.ਸੀ. ਦੀ ਭਲਾਈ, ਖੇਡਾਂ ਅਤੇ ਯੁਵਕ ਸੇਵਾਵਾਂ | 227 |
| 14. | ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਪੀ.ਡਬਲਿਯੂ.ਡੀ. (ਬੀ ਐਂਡ ਆਰ) | 548 |
| 15. | ਚੌਧਰੀ ਸਵਰਨਾ ਰਾਮ, ਤਕਨੀਕੀ ਸਿੱਖਿਆ ਅਤੇ ਸਨਅਤੀ ਸਿਖਲਾਈ, ਸਮਾਜਿਕ ਸੁਰੱਖਿਆ ਅਤੇ ਔਰਤਾਂ ਤੇ ਬੱਚਿਆਂ ਦਾ ਵਿਕਾਸ | 354 |
| 16. | ਸਰਦਾਰ ਸੁੱਚਾ ਸਿੰਘ ਲੰਗਾਹ, ਖੇਤੀਬਾੜੀ | 330 |
| 17. | ਸਰਦਾਰ ਜਨਮੇਜਾ ਸਿੰਘ ਸੇਖੋਂ, ਸਿੰਚਾਈ | 390 |
| 18. | ਸਰਦਾਰ ਹੀਰਾ ਸਿੰਘ ਗਾਬੜੀਆ, ਜੇਲ੍ਹਾਂ, ਸੈਰ-ਸਪਾਟਾ ਅਤੇ ਸੱਭਿਆਚਾਰਕ ਮਾਮਲੇ, ਪ੍ਰਿੰਟਿੰਗ ਤੇ ਸਟੇਸ਼ਨਰੀ | 254 |
| 19. | ਸਰਦਾਰ ਬਿਕਰਮ ਸਿੰਘ ਮਜੀਠੀਆ, ਸਾਬਕਾ ਮੰਤਰੀ | 185 |

---

## ਘੱਗਰ ਦਰਿਆ ਦੀ ਸਫਾਈ

*1031. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਘੱਗਰ ਦਰਿਆ ਵਿਚ ਗੰਦਾ ਪਾਣੀ ਸੁੱਟਣ ਲਈ ਉਦਯੋਗਿਕ ਇਕਾਈਆਂ ਖਿਲਾਫ ਕਾਰਵਾਈ ਨਾ ਕਰਨ ਦੇ ਕਾਰਣ ਕੀ ਹਨ ਅਤੇ ਅਜਿਹੀਆਂ ਇਕਾਈਆਂ ਦੀ ਗਿਣਤੀ ਕਿੰਨੀ ਹੈ;

(ਅ) ਮੌਜੂਦਾ ਸਰਕਾਰ ਦੁਆਰਾ ਘੱਗਰ ਦਰਿਆ ਨੂੰ ਸਾਫ ਕਰਨ ਅਤੇ ਪ੍ਰਦੂਸ਼ਣ ਮੁਕਤ ਬਣਾਉਣ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸ਼੍ਰੀਮਾਨ ਜੀ,

(ੳ) ਕਿਸੇ ਵੀ ਉਦਯੋਗ ਨੂੰ ਘੱਗਰ ਦਰਿਆ ਵਿਚ ਗੰਦਾ ਪਾਣੀ ਸੁੱਟਣ ਨਹੀਂ

ਦਿੱਤਾ ਜਾਂਦਾ। ਪਰੰਤੂ ਹੇਠ ਲਿਖੀਆਂ 3 ਉਦਯੋਗਿਕ ਇਕਾਈਆਂ ਘੱਗਰ ਦਰਿਆ ਦੇ ਨੇੜੇ ਦੇ ਇਲਾਕੇ ਵਿਚ ਸਥਿਤ ਹਨ ਜਿਨ੍ਹਾਂ ਵਲੋਂ ਕਦੇ ਕਦਾਈਂ ਗੰਦਾ ਪਾਣੀ ਨੇੜੇ ਦੀਆਂ ਡਰੇਨਾਂ ਰਾਹੀਂ ਘੱਗਰ ਦਰਿਆ ਵਿਚ ਪਾਉਣ ਦੀ ਸੰਭਾਵਨਾ ਹੈ, ਪਰੰਤੂ ਇਹਨਾਂ ਉਦਯੋਗਾਂ ਉਪਰ ਨਜ਼ਰ ਰੱਖੀ ਜਾ ਰਹੀ ਹੈ-

(i) ਮੈਸ: ਚੰਡੀਗੜ੍ਹ ਡਿਸਟਿਲਰੀਜ ਐਂਡ ਬੋਟਲਰਸ ਲਿਮਟਿਡ, ਪਿੰਡ ਬਨੂੜ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ

(ii) ਮੈਸ. ਸੂਰੀਆ ਫਾਰਮਾਸਿਊਟੀਕਲਜ਼ ਲਿਮਿਟਡ, ਪਿੰਡ ਬਨੂੜ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ

(iii) ਮੈਸ. ਮਿਲਕਫੂਡ ਲਿਮਟਿਡ, ਪਿੰਡ ਬ਼ਹਾਦਰਗੜ੍ਹ, ਜ਼ਿਲ੍ਹਾ ਪਟਿਆਲਾ।

(ਅ) ਸਰਕਾਰ ਵੱਲੋਂ ਘੱਗਰ ਦਰਿਆ ਨੂੰ ਸਾਫ ਕਰਨ ਅਤੇ ਪ੍ਰਦੂਸ਼ਣ ਮੁਕਤ ਬਣਾਉਣ ਲਈ ਹੇਠ ਦਰਸਾਏ ਕਦਮ ਚੁੱਕੇ ਗਏ ਹਨ -

(1) ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਉਦਯੋਗਿਕ ਇਕਾਈਆਂ ਦੇ ਪਾਣੀ ਸੋਧਕ ਯੰਤਰ ਚਲਾਉਣ, ਉਨ੍ਹਾਂ ਦੀ ਕਾਰਜਕੁਸ਼ਲਤਾ ਅਤੇ ਗੰਦੇ ਪਾਣੀ ਦੇ ਨਿਕਾਸ ਦੇ ਤਰੀਕਿਆਂ ਤੇ ਨਜ਼ਰ ਰੱਖੀ ਜਾ ਰਹੀ ਹੈ।

(2) ਫੋਕਲ ਪੁਆਇੰਟ, ਡੇਰਾਬੱਸੀ, ਜ਼ਿਲ੍ਹਾ ਮੋਹਾਲੀ, ਜੋ ਕਿ ਪੰਜਾਬ ਸਮਾਲ ਇੰਡਸਟਰੀਜ਼ ਐਂਡ ਐਕਸਪੋਰਟ ਕਾਰਪੋਰੇਸ਼ਨ ਵੱਲੋਂ ਸਥਾਪਿਤ ਕੀਤਾ ਗਿਆ ਹੈ, ਦਾ ਗੰਦਾ ਪਾਣੀ ਵੀ ਢਾਬੀ ਡਰੇਨ ਵਿਚ ਪਾਇਆ ਜਾ ਰਿਹਾ ਹੈ ਜੋ ਕੇਵਲ ਵਰਖਾ ਦੇ ਮੌਸਮ ਵਿਚ, ਘੱਗਰ ਦਰਿਆ ਵਿਚ ਪਹੁੰਚਦਾ ਹੈ।

(3) ਫੋਕਲ ਪੁਆਇੰਟ ਵਿਖੇ ਲੱਗੇ ਕੁੱਲ 49 ਉਦਯੋਗਿਕ ਇਕਾਈਆਂ ਵਿਚੋਂ ਕੇਵਲ 10 ਪ੍ਰਦੂਸ਼ਣ ਕਰਨ ਵਾਲੀਆਂ ਇਕਾਈਆਂ ਹਨ ਜਿਨ੍ਹਾਂ ਨੇ ਉਦਯੋਗਿਕ ਗੰਦਾ ਪਾਣੀ ਸੋਧਣ ਲਈ ਜ਼ਰੂਰੀ ਜਲ-ਸੋਧਕ ਯੰਤਰ ਲਗਾਏ ਹਨ।

(4) ਪੰਜਾਬ ਸਮਾਲ ਇੰਡਸਟਰੀਜ਼ ਐਂਡ ਐਕਸਪੋਰਟ ਕਾਰਪੋਰੇਸ਼ਨ ਨੂੰ ਫੋਕਲ ਪੁਆਇੰਟ ਦੇ ਡਿਸਚਾਰਜ ਕੀਤੇ ਜਾਂਦੇ ਘਰੇਲੂ ਗੰਦੇ ਪਾਣੀ ਨੂੰ ਸੋਧਣ ਲਈ ਸੀਵੇਜ਼ ਟ੍ਰੀਟਮੈਂਟ ਪਲਾਂਟ ਲਗਾਉਣ ਅਤੇ ਸੋਧੇ ਹੋਏ ਸੀਵੇਜ ਢਾਬੀ ਡਰੇਨ ਵਿਚ ਪਾਉਣ ਦੀ ਬਜਾਇ ਸਿੰਚਾਈ/ਪੌਦਾਰੋਪਣ ਲਈ ਪ੍ਰਬੰਧ ਕਰਨ ਲਈ ਕਿਹਾ ਗਿਆ ਹੈ।

(5) ਮਿਉਂਸਿਪਲ ਕਮੇਟੀਆਂ ਜਿਵੇਂ ਕਿ ਮੋਹਾਲੀ, ਜ਼ੀਰਕਪੁਰ, ਡੇਰਾਬੱਸੀ,

ਰਾਜਪੁਰਾ, ਬਨੂੜ, ਪਟਿਆਲਾ, ਨਾਭਾ, ਸਨੌਰ, ਬੱਸੀ ਪਠਾਣਾ, ਸਰਹਿੰਦ, ਮੰਡੀ ਗੋਬਿੰਦਗੜ੍ਹ ਅਤੇ ਸਰਦੂਲਗੜ੍ਹ ਅਤੇ ਪਿੰਡ ਰਤਨਹੇੜੀ, ਮਾਂਡਵੀ, ਮਕਰੋੜ, ਫੁਲਾੜ, ਮੂਨਕ, ਖਨੌਰੀ ਅਤੇ ਭੁੰਦੜ ਦੇ ਗੰਦੇ ਪਾਣੀ ਨੂੰ ਸਾਫ ਕਰਨ ਲਈ ਪੰਜਾਬ ਵਾਟਰ ਸਪਲਾਈ ਸੀਵਰੇਜ ਬੋਰਡ ਵੱਲੋਂ ਸੀਵੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਸਮਾਂਬੱਧ ਕਾਰਜ ਪ੍ਰਣਾਲੀ ਬਣਾਈ ਗਈ ਹੈ। ਮੋਹਾਲੀ ਦੇ ਗੰਦੇ ਪਾਣੀ ਨੂੰ ਸੋਧਣ ਲਈ ਸੀਵੇਜ ਟਰੀਟਮੈਂਟ ਪਲਾਂਟ ਲੱਗ ਗਿਆ ਹੈ। ਵੱਖ-ਵੱਖ ਮਿਉਂਸਿਪਲ ਕਮੇਟੀਆਂ ਵੱਲੋਂ ਸਥਾਪਿਤ ਕੀਤੇ ਜਾਣ ਵਾਲੇ ਸੀਵੇਜ ਟ੍ਰੀਟਮੈਂਟ ਪਲਾਂਟਾਂ ਦਾ ਵਿਸਤ੍ਰਿਤ ਬਿਓਰਾ ਅਨੁਲੱਗ-1 ਅਨੁਸਾਰ ਹੈ।

(6) ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਨੂੰ ਪਿੰਡਾਂ ਦੇ ਗੰਦੇ ਪਾਣੀ ਨੂੰ ਸੋਧਣ ਅਤੇ ਸਿੰਚਾਈ ਲਈ ਵਰਤਣ ਸਬੰਧੀ ਸਕੀਮ ਬਣਾਉਣ ਲਈ ਕਿਹਾ ਗਿਆ ਹੈ।

## ਅਨੁਲੱਗ-1

### ਵੱਖ-ਵੱਖ ਮਿਉਂਸਿਪਲ ਕਮੇਟੀਆਂ ਵੱਲੋਂ ਸਥਾਪਿਤ ਕੀਤੇ ਜਾਣ ਵਾਲੇ ਸੀਵੇਜ਼ ਟ੍ਰੀਟਮੈਂਟ ਪਲਾਂਟਸ ਦਾ ਵਿਸਤ੍ਰਿਤ ਬਿਓਰਾ ਹੇਠ ਲਿਖੇ ਅਨੁਸਾਰ ਹੈ:

(1) ਮਿਉਂਸਿਪਲ ਕਮੇਟੀ, ਮੋਹਾਲੀ

ਮੋਹਾਲੀ ਦਾ ਸੀਵੇਜ ਟਰੀਟਮੈਂਟ ਪਲਾਟ ਲੱਗ ਚੁੱਕਾ ਹੈ। ਰੇਲਵੇ ਟਰੈਕ ਦੇ ਥੱਲੋਂ ਸੀਵਰੇਜ ਲਾਇਨ ਦਾ ਕੁਨੈਕਸ਼ਨ ਜੁੜਨ ਤੇ ਇਹ ਛੇ ਮਹੀਨੇ ਦੇ ਸਮੇਂ ਵਿਚ ਚੱਲਣ ਦੀ ਉਮੀਦ ਹੈ।

(2) ਮਿਉਂਸਿਪਲ ਕਮੇਟੀ, ਜ਼ੀਰਕਪੁਰ

ਸੀਵਰੇਜ ਸਿਸਟਮ (ਟਰੀਟਮੈਂਟ ਪਲਾਂਟ ਸਮੇਤ) ਲਗਾਉਣ ਦਾ ਪ੍ਰੋਜੈਕਟ ਅਰਬਨ ਇਨਫਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ (UIDSSMT) ਦੇ ਤਹਿਤ 52.19 ਕਰੋੜ ਰੁਪਏ ਲਈ ਮਨਜ਼ੂਰ ਹੋਇਆ ਹੈ। 16.79 ਕਰੋੜ ਰੁਪਏ ਇਸ ਸਕੀਮ ਅਧੀਨ ਆ ਚੁੱਕੇ ਹਨ। ਸੀਵੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਜ਼ਮੀਨ ਦੀ ਭਾਲ ਕਰ ਲਈ ਗਈ ਹੈ ਜੋ ਕਿ ਮਿਉਂਸਿਪਲ ਕਮੇਟੀ ਕੋਲ ਉਪਲਬਧ ਹੈ, ਜੋ ਕਿ ਅਜੇ ਸੀਵੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਟਰਾਂਸਫਰ ਕੀਤੀ ਜਾਣੀ ਬਾਕੀ ਹੈ।

(3) ਮਿਉਂਸਿਪਲ ਕਾਰਪੋਰੇਸ਼ਨ, ਪਟਿਆਲਾ

ਸੀਵਰੇਜ ਸਿਸਟਮ (ਟਰੀਟਮੈਂਟ ਪਲਾਂਟ ਸਮੇਤ) ਲਗਾਉਣ ਦਾ ਪ੍ਰੋਜੈਕਟ ਅਰਬਨ ਇਨਫਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ (UIDSSMT) ਦੇ ਤਹਿਤ 109.71 ਕਰੋੜ ਰੁਪਏ ਲਈ ਮਨਜ਼ੂਰ ਹੋਇਆ ਹੈ। 35.7 ਕਰੋੜ ਰੁਪਏ ਇਸ ਸਕੀਮ ਅਧੀਨ ਆ ਚੁੱਕੇ ਹਨ। ਦੋ ਸੀਵੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਜ਼ਮੀਨ ਦੀ ਭਾਲ ਕਰ ਲਈ ਗਈ ਹੈ ਅਤੇ ਐਕੁਆਇਰ ਕਰਨ ਦਾ ਕੰਮ ਸ਼ੁਰੂ ਕੀਤਾ ਜਾ ਚੁੱਕਾ ਹੈ। ਸੀਵੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਟੈਂਡਰ ਤਿਆਰ ਹੋ ਚੁੱਕੇ ਹਨ।

(4) ਮਿਉਂਸਿਪਲ ਕਮੇਟੀ, ਸਰਦੂਲਗੜ੍ਹ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 19.86 ਕਰੋੜ ਰੁਪਏ ਦਾ ਪ੍ਰੋਜੈਕਟ ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਅਤੇ ਮਕਾਨ ਉਸਾਰੀ ਅਤੇ ਅਰਬਨ ਡਿਵੈਲਪਮੈਂਟ ਮਹਿਕਮੇ ਦੀ ਮਾਲੀ ਸਹਾਇਤਾ ਨਾਲ ਮਨਜ਼ੂਰ ਕੀਤਾ ਗਿਆ ਹੈ। ਸੀਵੇਜ ਟਰੀਟਮੈਂਟ ਪਲਾਟ ਲਗਾਉਣ ਲਈ ਜ਼ਮੀਨ ਲੈਣ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ। ਲੈਂਡ ਐਕਯੂਜੀਸ਼ਨ ਐਕਟ ਦੀ ਧਾਰਾ 4 ਤਹਿਤ ਅਕਤੂਬਰ, 2009 ਵਿਚ ਅਧਿਸੂਚਨਾ ਜਾਰੀ ਕਰ ਦਿੱਤੀ ਗਈ ਹੈ।

(5) ਮਿਉਂਸਿਪਲ ਕਮੇਟੀ, ਰਾਜਪੁਰਾ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 36.52 ਕਰੋੜ ਰੁਪਏ ਦਾ ਪ੍ਰੋਜੈਕਟ ਬਣਾਇਆ ਗਿਆ ਹੈ। ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ ਵੱਲੋਂ 1.5 ਕਰੋੜ ਰੁਪਏ ਵਾਟਰ ਸਪਲਾਈ ਅਤੇ ਸੀਵਰੇਜ ਸਿਸਟਮ ਲਈ ਮਿਲ ਗਿਆ ਹੈ। ਸੀਵੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਅਤੇ ਬਾਕੀ ਰਹਿੰਦੇ ਵਾਟਰ ਸਪਲਾਈ ਅਤੇ ਸੀਵਰੇਜ ਦੇ ਕੰਮ ਕਰਨ ਲਈ ਭਾਰਤ ਸਰਕਾਰ/ਹੁਡਕੋ ਤੋਂ ਹੋਰ ਮਾਲੀ ਸਹਾਇਤਾ ਲੈਣ ਦੀ ਯੋਜਨਾ ਹੈ।

(6) ਮਿਉਂਸਿਪਲ ਕਮੇਟੀ, ਡੇਰਾਬੱਸੀ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 18.87 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਪੁੱਡਾ ਦੁਆਰਾ ਦਿੱਤੇ ਜਾਣੇ ਹਨ।

(7) ਮਿਉਂਸਿਪਲ ਕਮੇਟੀ, ਸਰਹਿੰਦ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 22.17 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਸ਼ਹਿਰੀ ਵਿਕਾਸ ਸੰਸਥਾ ਦੁਆਰਾ ਦਿੱਤੇ ਜਾਣੇ ਹਨ।

(8) ਮਿਉਂਸਿਪਲ ਕਮੇਟੀ, ਮੰਡੀ ਗੋਬਿੰਦਗੜ੍ਹ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 70.83 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਸ਼ਹਿਰੀ ਵਿਕਾਸ ਸੰਸਥਾ ਦੁਆਰਾ ਦਿੱਤੇ ਜਾਣੇ ਹਨ।

(9) ਮਿਉਂਸਿਪਲ ਕਮੇਟੀ, ਬੱਸੀ ਪਠਾਣਾ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 13.92 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਸ਼ਹਿਰੀ ਵਿਕਾਸ ਸੰਸਥਾ ਦੁਆਰਾ ਦਿੱਤੇ ਜਾਣੇ ਹਨ।

(10) ਮਿਉਂਸਿਪਲ ਕਮੇਟੀ, ਨਾਭਾ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 42.11 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਸ਼ਹਿਰੀ ਵਿਕਾਸ ਸੰਸਥਾ ਦੁਆਰਾ ਦਿੱਤੇ ਜਾਣੇ ਹਨ।

(11) ਮਿਉਂਸਿਪਲ ਕਮੇਟੀ, ਬਨੂੜ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 12.0 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਗਮਾਡਾ ਅਤੇ ਸ਼ਹਿਰੀ ਵਿਕਾਸ ਸੰਸਥਾ ਦੁਆਰਾ ਦਿੱਤੇ ਜਾਣੇ ਹਨ।

(12) ਮਿਉਂਸਿਪਲ ਕਮੇਟੀ, ਮੂਨਕ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 12.16 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਹੁਡਕੋ ਤੋਂ ਲੈਣ ਦੀ ਤਜਵੀਜ਼ ਹੈ।

(13) ਮਿਉਂਸਿਪਲ ਕਮੇਟੀ, ਖਨੌਰੀ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 15.41 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਹੁਡਕੋ ਤੋਂ ਲੈਣ ਦੀ ਤਜਵੀਜ਼ ਹੈ।

(14) ਮਿਉਂਸਿਪਲ ਕਮੇਟੀ, ਸਨੌਰ

ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਬਣਾਉਣ ਲਈ 8.96 ਕਰੋੜ ਰੁਪਏ ਚਾਹੀਦੇ ਹਨ। ਇਸ ਲਈ ਫੰਡਜ਼ ਹੁਡਕੋ ਤੋਂ ਲੈਣ ਦੀ ਤਜਵੀਜ਼ ਹੈ।

[illegible]

[illegible]

[illegible]

6 ~~12~~

# PUNJAB VIDHAN SABHA

## DEBATES

*Friday, the 10th July, 2009*

**Vol. VII - No. 6**

OFFICIAL REPORT



CONTENTS




**Punjab Vidhan Sabha Secretariat, Chandigarh**

**Price : Rs.** ————


103-0 Appendix



**PUNJAB VIDHAN SABHA**

*Friday, the 10th July, 2009*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

STARRED QUESTIONS AND ANSWERS

**SUPPLEMENTARIES TO STARRED QUESTION NO. 970***

ਮਾਨਯੋਗ ਸਪੀਕਰ : ਪ੍ਰਸ਼ਨ ਕਾਲ। ਸਭ ਤੋਂ ਪਹਿਲਾਂ ਮੁਲਤਵੀ ਕੀਤੇ ਗਏ ਪ੍ਰਸ਼ਨ ਤੇ ਅਨਪੂਰਕ। ਹਾਂ ਜੀ, ਸਰਦਾਰ ਅਜੀਤ ਸਿੰਘ ਸ਼ਾਂਤ ਜੀ।

ਸਰਦਾਰ ਅਜੀਤ ਸਿੰਘ ਸ਼ਾਂਤ : ਮੇਰੇ ਸਵਾਲ ਨੰ: 970 ਤੇ ਜਵਾਬ ਆਉਣਾ ਹੈ ਜੀ।

ਮਾਨਯੋਗ ਸਪੀਕਰ : ਹਾਂ ਜੀ, ਬ੍ਰਹਮਪੁਰਾ ਜੀ।

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ (ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ) : ਸਪੀਕਰ ਸਾਹਿਬ, ਈ.ਟੀ.ਟੀ. ਟੀਚਰਾਂ ਦੀ ਬਦਲੀ ਸਬੰਧੀ ਪੰਜਾਬ ਪੰਚਾਇਤੀ ਰਾਜ ਪ੍ਰਾਇਮਰੀ ਟੀਚਰ ਰੂਲਜ਼ ਨੰ: 2006 ਵਿੱਚ ਈ.ਟੀ.ਟੀ. ਅਧਿਆਪਕਾਂ ਦੇ ਵਿਆਹ ਕਰਵਾਉਣ ਤੇ ਇਕ ਵਾਰੀ ਬਦਲੀ ਦਾ ਉਪਬੰਧ ਰੱਖਿਆ ਗਿਆ ਸੀ ਪ੍ਰੰਤੂ ਅਧਿਆਪਕਾਂ ਦੀਆਂ ਮੁਸ਼ਕਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਇਨ੍ਹਾਂ ਨਿਯਮਾਂ ਵਿਚ ਮਿਤੀ 17 ਜੁਲਾਈ, 2008 ਨੂੰ ਨੋਟੀਫਿਕੇਸ਼ਨ ਰਾਹੀਂ ਸੋਧ ਕੀਤੀ ਗਈ ਹੈ ਜਿਸ ਅਨੁਸਾਰ ਵਿਆਹ ਦੇ ਆਧਾਰ ਤੋਂ ਇਲਾਵਾ ਆਰ.ਸੀ. ਬਦਲੀ, ਅੰਗਹੀਣ, ਵਿਧਵਾ ਔਰਤਾਂ ਤੇ ਤਲਾਕਸ਼ੁਦਾ ਔਰਤਾਂ ਦੀ ਬਦਲੀ ਕਰਨ ਦਾ ਉਪਬੰਧ ਕੀਤਾ ਗਿਆ ਹੈ। ਇਨ੍ਹਾਂ ਨਿਯਮਾਂ ਵਿਚ ਜਿਥੇ ਬੱਚਿਆਂ ਦੀ ਗਿਣਤੀ ਵਧਣ-ਘਟਣ ਕਾਰਨ ਅਧਿਆਪਕਾਂ ਦੀ ਗਿਣਤੀ ਵਿਚ ਬਦਲਾਅ ਆਉਂਦਾ ਹੈ, ਉਨ੍ਹਾਂ ਬਲਾਕਾਂ ਵਿਚ ਅਧਿਆਪਕਾਂ ਦੀ ਬਦਲੀ ਕੀਤੇ ਜਾਣ ਦਾ ਉਪਬੰਧ ਪਹਿਲਾਂ ਹੀ ਰੱਖਿਆ ਹੋਇਆ ਹੈ।

ਈ.ਟੀ.ਟੀ. ਟੀਚਰਾਂ ਦੀ ਤਰੱਕੀ : ਇਸ ਸਬੰਧ ਵਿਚ ਮੁੱਖ ਸਕੱਤਰ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਮਿਤੀ 27 ਫਰਵਰੀ, 2009 ਨੂੰ ਹੋਈ ਮੀਟਿੰਗ ਵਿਚ ਫੈਸਲਾ ਲਿਆ ਸੀ ਕਿ ਯੋਗ ਅਧਿਆਪਕਾਂ ਨੂੰ ਉਨ੍ਹਾਂ ਦੇ ਕਾਡਰ ਵਿਚ ਜ਼ਰੂਰਤ ਅਨੁਸਾਰ ਤਰੱਕੀ ਦੇਣ ਦਾ ਮਾਮਲਾ ਵੀ ਵਿਚਾਰਿਆ ਜਾਵੇਗਾ। (ਅ) ਉਚ ਯੋਗਤਾ ਵਾਲੇ ਈ.ਟੀ.ਟੀ. ਅਧਿਆਪਕਾਂ ਦੀ ਸਿੱਖਿਆ ਵਿਭਾਗ ਵਿਚ ਬਣਦੀ ਤਰੱਕੀ ਦਾ ਮਾਮਲਾ ਸਿੱਖਿਆ ਵਿਭਾਗ ਵੱਲੋਂ ਘੋਖਿਆ ਜਾਵੇਗਾ।

---

***For Starred Question No. 970 and reply thereto, please *see* P.V.S. Debates, dated 7th July, 2009.**

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ]

ਉਪਰੋਕਤ ਹੋਏ ਫੈਸਲੇ ਦੇ ਸਬੰਧ ਵਿਚ ਸਿੱਖਿਆ ਵਿਭਾਗ ਦੀ ਤਰਜ ਤੇ ਅਧਿਆਪਕਾਂ ਨੂੰ ਤਰੱਕੀ ਦੇਣ ਦਾ ਫੈਸਲਾ ਵਿਭਾਗ ਪਾਸ ਵਿਚਾਰ ਅਧੀਨ ਹੈ। ਇਨ੍ਹਾਂ ਈ.ਟੀ.ਟੀ. ਅਧਿਆਪਕਾਂ ਨੂੰ ਸਿੱਖਿਆ ਵਿਭਾਗ ਵਿਚ ਤਰੱਕੀ ਦੇਣ ਦੇ ਮਾਮਲੇ ਬਾਰੇ ਇਸ ਵਿਭਾਗ ਨੇ ਸਿੱਖਿਆ ਵਿਭਾਗ ਨਾਲ ਮਾਮਲਾ ਟੇਕ-ਅੱਪ ਕੀਤਾ ਹੈ ਤੇ ਇਸ ਬਾਰੇ ਉਨ੍ਹਾਂ ਨੂੰ ਲੋੜੀਂਦੀ ਮਨਜ਼ੂਰੀ ਇਸ ਵਿਭਾਗ ਨੂੰ ਭੇਜਣ ਲਈ ਲਿਖਿਆ ਹੈ।

ਸੀ.ਪੀ.ਐਫ. ਕੱਟਣ ਸਬੰਧੀ : ਪੰਚਾਇਤੀ ਰਾਜ ਅਧੀਨ ਆਉਂਦੇ ਸਕੂਲਾਂ ਵਿੱਚ ਨਿਯੁਕਤ ਈ.ਟੀ.ਟੀ. ਅਧਿਆਪਕਾਂ ਦੀ ਸੀ.ਪੀ.ਐਫ. ਦੀ ਕਟੌਤੀ ਪੰਜਾਬ ਪੰਚਾਇਤੀ ਰਾਜ ਪ੍ਰਾਇਮਰੀ ਟੀਚਰਜ਼ ਰੂਲ, 2006 ਦੇ ਨਿਯਮ 13 ਅਧੀਨ ਜ਼ਿਲ੍ਹਾ ਪ੍ਰੀਸ਼ਦ ਦੇ ਹੋਰ ਮੁਲਾਜ਼ਮਾਂ ਵਾਂਗ ਕੀਤੀ ਜਾਣੀ ਹੈ। ਇਸ ਸਬੰਧ ਵਿਚ ਕਟੌਤੀ ਸ਼ੁਰੂ ਕਰ ਦਿੱਤੀ ਗਈ ਸੀ ਪਰ ਵਿੱਤ ਵਿਭਾਗ ਵੱਲੋਂ ਇਤਰਾਜ਼ ਕੀਤੇ ਜਾਣ ਤੇ ਫਿਲਹਾਲ ਰੋਕ ਦਿੱਤੀ ਗਈ ਹੈ। ਇਸ ਸਬੰਧੀ ਮਾਮਲਾ ਮੁੜ ਵਿੱਤ ਵਿਭਾਗ ਨਾਲ ਟੇਕ-ਅੱਪ ਕੀਤਾ ਗਿਆ ਹੈ। ਪੰਜਾਬ ਸਰਕਾਰ ਵੱਲੋਂ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਆਪਣੇ ਮੁਲਾਜ਼ਮਾਂ ਲਈ ਲਾਗੂ ਕਰ ਦਿੱਤਾ ਗਿਆ ਹੈ। ਇਨ੍ਹਾਂ ਸਿਫ਼ਾਰਸ਼ਾਂ ਦੇ ਅਨੁਸਾਰ ਇਨ੍ਹਾਂ ਅਧਿਆਪਕਾਂ ਦੇ ਵੀ ਸੋਧੇ ਗਰੇਡ ਦੂਜੇ ਜ਼ਿਲ੍ਹਾ ਪ੍ਰੀਸ਼ਦ ਦੇ ਮੁਲਾਜ਼ਮਾਂ ਵਾਂਗ ਹੀ ਦਿੱਤੇ ਜਾਣਗੇ।

ਸਰਦਾਰ ਅਜੀਤ ਸਿੰਘ ਸ਼ਾਂਤ : ਸਪੀਕਰ ਸਾਹਿਬ, ਜੋ ਅਧਿਆਪਕ ਵਰਗ ਦੀ ਬਹੁਤ ਵੱਡੀ ਸਮੱਸਿਆ ਸੀ, ਉਸ ਸਬੰਧੀ ਮਾਨਯੋਗ ਮੰਤਰੀ ਜੀ ਨੇ ਡਿਟੇਲ ਨਾਲ ਜਵਾਬ ਦਿੱਤਾ ਹੈ ਅਤੇ ਇਸ ਤੋਂ ਮੈਨੂੰ ਕਾਫ਼ੀ ਸੰਤੁਸ਼ਟੀ ਵੀ ਹੋਈ ਹੈ ਕਿ ਇਨ੍ਹਾਂ ਅਧਿਆਪਕਾਂ ਦੀਆਂ ਬਦਲੀਆਂ ਸਬੰਧੀ ਕਪਲ ਕੇਸ ਵਾਲਿਆਂ ਨੂੰ ਵੀ ਇਕ ਵਾਰ ਮੌਕਾ ਦਿੱਤਾ ਗਿਆ। ਲੇਕਿਨ ਮੇਰਾ ਸੁਝਾਅ ਹੈ ਕਿ ਜਿਹੜੇ ਪੰਚਾਇਤੀ ਰਾਜ ਦੇ ਟੀਚਰ ਹਨ, ਜਦੋਂ ਉਹ ਲੇਡੀ ਟੀਚਰ, ਲੜਕੀਆਂ ਵਿਆਹ ਦਿੱਤੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਦੀ ਬਦਲੀ ਸਬੰਧੀ ਸਮੱਸਿਆ ਉਪਜਦੀ ਹੈ। ਇਸ ਕਰਕੇ ਟੀਚਰਾਂ ਦੀ ਬਦਲੀ ਦਾ ਕੋਈ ਪੱਕਾ ਸਿਸਟਮ ਬਣਨਾ ਚਾਹੀਦਾ ਹੈ। ਇਨ੍ਹਾਂ ਨੂੰ ਤਰੱਕੀ ਲਈ ਵੀ ਵਿਚਾਰਿਆ ਗਿਆ ਹੈ, ਮੈਂ ਇਸ ਦੇ ਲਈ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ। ਇਸ ਤੋਂ ਇਲਾਵਾ ਸਪੀਕਰ ਸਾਹਿਬ, ਮੈਂ ਇੱਕ ਗੱਲ ਤੁਹਾਡੇ ਧਿਆਨ ਗੋਚਰੇ ਲਿਆਉਣੀ ਚਾਹੁੰਦਾ ਹਾਂ ਕਿ ਜਿਹੜੇ ਹਾਊਸ ਵਿੱਚ ਸਵਾਲ ਲੱਗਦੇ ਹਨ, ਉਨ੍ਹਾਂ ਦੇ ਜਿਹੜੇ ਜਵਾਬ ਹਨ, ਉਹ ਸਾਨੂੰ ਸਮੇਂ ਸਿਰ ਨਹੀਂ ਮਿਲਦੇ, ਇਸ ਦਾ ਜ਼ਰੂਰ ਪ੍ਰਬੰਧ ਕੀਤਾ ਜਾਵੇ।

ਸ਼੍ਰੀ ਬਿਸ਼ੰਬਰ ਦਾਸ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਈ.ਟੀ.ਟੀ. ਟੀਚਰ ਪੰਚਾਇਤੀ ਰਾਜ ਅਧੀਨ ਕੰਮ ਕਰਨ ਵਾਲੇ ਹਨ, ਉਹ ਪੂਰੀ ਤਰ੍ਹਾਂ ਕੰਮ ਨਹੀਂ ਕਰਦੇ ਅਤੇ ਸਕੂਲਾਂ ਵਿਚ ਸਮੇਂ ਸਿਰ ਹਾਜ਼ਰ ਨਹੀਂ ਹੁੰਦੇ। ਇਨ੍ਹਾਂ ਨੂੰ ਜੇਕਰ ਸਰਪੰਚ ਜਾਂ ਕੋਈ ਵਿਅਕਤੀ ਕਹਿੰਦਾ ਹੈ ਤਾਂ ਇਹ ਕਹਿੰਦੇ ਹਨ ਕਿ ਤੁਹਾਡੀ ਮਰਜ਼ੀ ਹੈ, ਜੋ ਤੁਸੀਂ ਕਰਨਾ ਹੈ, ਕਰ ਲਵੋ। ਕੀ ਇਨ੍ਹਾਂ ਟੀਚਰਾਂ ਦੀ ਟਰਾਂਸਫਰ ਕਰਨ ਦਾ ਕੋਈ ਹੋਰ ਜ਼ਰੀਆ ਹੋ ਸਕਦਾ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਪਿੰਡਾਂ ਦੀਆਂ ਪੰਚਾਇਤਾਂ ਦੇ ਸਰਪੰਚ ਹਨ ਜਾਂ ਸਾਡੇ ਬਲਾਕ ਲੈਵਲ ਦੇ ਬੀ.ਡੀ.ਓਜ਼ ਹਨ, ਉਹ ਦਿਨ ਰਾਤ ਫਿਰਦੇ ਰਹਿੰਦੇ ਹਨ। ਉਨ੍ਹਾਂ ਨੂੰ ਚੈੱਕ ਕਰਦੇ ਹਨ। ਜੇ ਕਿਸੇ ਦੇ ਖਿਲਾਫ਼ ਕੋਈ ਸ਼ਿਕਾਇਤ ਹੋਵੇ ਤਾਂ ਉਸ ਨੂੰ ਸਜ਼ਾ ਦਿੱਤੀ ਜਾ ਸਕਦੀ ਹੈ। ਇਨ੍ਹਾਂ ਦੀਆਂ ਬਦਲੀਆਂ ਪਿੰਡਾਂ ਦੀਆਂ ਹਨ ਅਤੇ ਇਨ੍ਹਾਂ ਨੂੰ ਅਸੀਂ ਪਿੰਡਾਂ ਵਿੱਚ ਹੀ ਰੱਖਣਾ ਹੈ। ਜੋ ਦੇਖਣ ਵਿੱਚ ਆਇਆ ਹੈ, ਉਹ ਇਹ ਹੈ ਕਿ, ਮੈਂਬਰ ਸਾਹਿਬ ਗੁੱਸਾ ਨਾ ਕਰਨ, ਦੂਜੇ ਐਲੀਮੈਂਟਰੀ ਸਕੂਲਾਂ ਨਾਲੋਂ ਇਹ ਸਕੂਲ ਵਧੀਆ ਚੱਲ ਰਹੇ ਹਨ। ਇਨ੍ਹਾਂ ਨੂੰ ਜੇ ਕੋਈ ਖਾਸ ਸ਼ਿਕਾਇਤ ਹੋਵੇ ਤਾਂ ਦੱਸ ਦੇਣ, ਇਸ ਦਾ ਨਿਪਟਾਰਾ ਕਰ ਲਵਾਂਗੇ।

**ਡਾਕਟਰ ਉਪਿੰਦਰਜੀਤ ਕੌਰ (ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ) :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਮੇਰੀ ਬੇਨਤੀ ਹੈ ਕਿ ਇਹ ਆਪਣੇ ਸਕੂਲਾਂ ਬਾਰੇ ਗੱਲ ਕਰਨ। ਦੂਸਰੇ ਸਕੂਲਾਂ ਤੇ ਐਸਪਰਸ਼ਨ ਨਾ ਕਰਨ। ਇਹ ਵਾਦ-ਵਿਵਾਦ ਦਾ ਮੁੱਦਾ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਇਹ ਜੋ ਇਨ੍ਹਾਂ ਨੇ ਗੱਲ ਕੀਤੀ ਹੈ, ਇਹ ਰਹਿਣ ਦਿਓ। ਇਹ ਖੁਸ਼ੀ ਹੈ ਕਿ ਆਪਣੇ ਸਕੂਲ ਸਾਂਭੇ ਜਾਣ, ਮਿਆਰ ਅਸਲ ਵਿੱਚ ਇੱਥੋਂ ਹੀ ਸ਼ੁਰੂ ਹੁੰਦਾ ਹੈ। ਮੈਂ ਮਨਿਸਟਰ ਸਾਹਿਬਾਨ ਦੇ ਧਿਆਨ ਵਿੱਚ ਲਿਆਵਾਂਗਾ ਕਿ ਜਿਹੜੀ ਸ਼ਾਂਤ ਸਾਹਿਬ ਨੇ ਜਵਾਬ ਵਕਤ ਸਿਰ ਨਾ ਪੁੱਜਣ ਦੀ ਗੱਲ ਕੀਤੀ ਹੈ, ਕਈ ਜਵਾਬ ਮੇਰੇ ਕੋਲ ਵੀ ਮੰਤਰੀ ਸਾਹਿਬਾਨ ਦੇ ਸਮੇਂ ਸਿਰ ਨਹੀਂ ਪੁੱਜਦੇ। ਜਦੋਂ ਇੱਥੇ ਸਵਾਲ ਕਰਦੇ ਹਨ, ਉਦੋਂ ਆ ਜਾਂਦੇ ਹਨ। ਇਸ ਪਾਸੇ ਉਚੇਚਾ ਧਿਆਨ ਦੇਣ ਦੀ ਲੋੜ ਹੈ।

---

## ਬੰਗਾ ਅਨੰਦਪੁਰ ਸਾਹਿਬ ਸੜਕ ਨੂੰ ਚੌੜਾ ਕਰਨਾ

***1073. ਚੌਧਰੀ ਮੋਹਨ ਲਾਲ :** ਕੀ ਲੋਕ ਨਿਰਮਾਣ (ਭ. ਤੇ ਮ.) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੰਗਾ ਤੋਂ ਗੜ੍ਹਸ਼ੰਕਰ-ਅਨੰਦਪੁਰ ਸਾਹਿਬ ਸੜਕ ਨੂੰ ਚੌੜਾ ਕੀਤਾ ਜਾ ਰਿਹਾ ਹੈ, ਜੇਕਰ ਹੈ ਤਾਂ ਇਹ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ ਜੀ। ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਚੌਧਰੀ ਮੋਹਨ ਲਾਲ :** ਸਪਲੀਮੈਂਟਰੀ, ਸਪੀਕਰ ਸਾਹਿਬ ਜੋ ਮਾਨਯੋਗ ਮੰਤਰੀ ਜੀ ਨੇ ਗੜ੍ਹਸ਼ੰਕਰ-ਅਨੰਦਪੁਰ ਸਾਹਿਬ ਸੜਕ ਨੂੰ ਚੌੜਾ ਕਰਨ ਬਾਰੇ 'ਨਾਂਹ' ਵਿੱਚ ਜਵਾਬ ਦਿੱਤਾ ਹੈ, ਇਸ ਬਾਰੇ ਮੈਨੂੰ ਬੜਾ ਦੁੱਖ ਹੋਇਆ ਹੈ। ਅਨੰਦਪੁਰ ਸਾਹਿਬ ਖਾਲਸੇ ਦੀ ਜਨਮ ਭੂਮੀ ਹੈ ਅਤੇ ਇੱਥੇ ਹਰ ਸਾਲ ਸੰਗਤਾਂ ਵੱਡੀ ਗਿਣਤੀ ਵਿੱਚ ਦਰਸ਼ਨਾਂ ਵਾਸਤੇ ਜਾਂਦੀਆਂ ਹਨ। ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ, ਕਪੂਰਥਲਾ, ਨਵਾਂ ਸ਼ਹਿਰ ਅਤੇ ਇਸੇ ਤਰ੍ਹਾਂ ਹੋਰ ਪੰਜਾਬ ਦੇ ਬਹੁਤ ਸਾਰੇ ਲੋਕ ਇਸ ਰਸਤੇ ਤੋਂ ਲੰਘ ਕੇ ਜਾਂਦੇ ਹਨ। ਇਹ ਰਸਤਾ ਬੜਾ ਛੋਟਾ ਹੈ ਅਤੇ ਇਸ ਦੀ ਹਾਲਤ ਬੜੀ ਖਸਤਾ ਹੈ। ਇਸ ਲਈ ਇਸ ਇਤਿਹਾਸਕ ਸਥਾਨ ਦੀ ਮਹੱਤਤਾ ਨੂੰ ਮੁੱਖ ਰੱਖਦਿਆਂ ਹੋਇਆਂ ਕੀ ਮੰਤਰੀ ਜੀ ਵਿਚਾਰ ਕਰਨਗੇ ਕਿ ਇਹ ਸੜਕ ਆਉਣ ਵਾਲੇ ਸਮੇਂ ਵਿੱਚ ਚੌੜੀ ਕਰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਗੱਲ ਨਾਲ ਸਹਿਮਤ ਹਾਂ ਕਿ ਇਹ ਬਹੁਤ ਹੀ ਅਹਿਮ ਸੜਕ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ ਜੀ ਵੀ ਇਸ ਸੜਕ ਬਾਰੇ ਬਹੁਤ ਜ਼ਿਆਦਾ ਚਿੰਤਤ ਰਹਿੰਦੇ ਹਨ। ਇਸ ਕਰਕੇ ਇਸ ਨੂੰ ਰਿਪੇਅਰ ਤਾਂ ਕਰਵਾ ਹੀ ਰਹੇ ਹਾਂ ਪਰ ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਵਰਲਡ ਬੈਂਕ ਦਾ ਓ.ਪੀ.ਆਰ.ਸੀ. ਕਾਂਟ੍ਰੈਕਟ ਸਿਸਟਮ ਸ਼ੁਰੂ ਕਰਨ ਲੱਗੇ ਹਾਂ। ਇਸ ਵਿੱਚ ਇਸ ਸੜਕ ਦੀ ਅਹਿਮੀਅਤ ਨੂੰ ਮੁੱਖ ਰੱਖਦਿਆਂ ਹੋਇਆਂ ਇਸ ਨੂੰ ਵੀ ਲਿਆ ਗਿਆ ਹੈ। ਇਸ ਦੇ ਨਾਲ ਹੀ ਮੈਂ ਇੱਥੇ ਇਹ ਵੀ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਗਲੀ ਪ੍ਰੋਪੋਜ਼ਲ ਜਿਹੜੀ ਸੀ.ਆਰ.ਐਫ. ਨੂੰ ਭੇਜਾਂਗੇ,ਉਸ ਵਿੱਚ ਇਸ ਸੜਕ ਦੀ ਵਾਈਡਨਿੰਗ ਦੀਆਂ ਪ੍ਰੋਪੋਜ਼ਲਾਂ ਬਣਾ ਕੇ ਜ਼ਰੂਰ ਭੇਜਾਂਗੇ। ਜਿਹੜੀਆਂ ਸਾਡੀਆਂ ਦੋ ਸਕੀਮਾਂ ਹਨ, ਇਨ੍ਹਾਂ ਵਿੱਚ ਇਸ ਸੜਕ ਨੂੰ ਅਸੀਂ ਆਉਣ ਵਾਲੇ ਸਮੇਂ ਵਿੱਚ ਲੈ ਰਹੇ ਹਾਂ। ਵਰਲਡ ਬੈਂਕ ਦੀ ਟੀਮ ਇਸ ਮਹੀਨੇ ਦੇ ਐਂਡ ਵਿੱਚ ਆ ਰਹੀ ਹੈ। ਉਸ ਦੀ ਮਨਜ਼ੂਰੀ ਤੋਂ ਬਾਅਦ ਕਾਂਟ੍ਰੈਕਟ ਨੂੰ ਫਾਈਨਲਾਈਜ਼ ਕਰਨਾ ਹੈ। ਉਸ ਵਿੱਚ ਇਸ ਸੜਕ ਨੂੰ ਲਿਆ ਹੋਇਆ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1105

**ਮਾਨਯੋਗ ਸਪੀਕਰ** : ਸਵਾਲ ਨੰ: 1105 ਆਲਰੇਡੀ ਕੱਲ੍ਹ ਡਿਸਕਸ ਹੋ ਚੁੱਕਾ ਹੈ। No need to take up now. ਹੁਣ ਇਸ ਤੋਂ ਅਗਲਾ ਸਵਾਲ ਲੈਂਦੇ ਹਾਂ।

---

ਦਰਿਆ ਬਿਆਸ ਦੁਆਰਾ ਉਪਜਾਊ ਜ਼ਮੀਨ ਦਾ ਨੁਕਸਾਨ

*985. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਰਿਆ ਬਿਆਸ ਦੇ ਨਾਲ ਲੱਗਦੇ ਖੇਤਾਂ ਵਿੱਚ ਪਾਣੀ ਆਉਣ ਕਰਕੇ ਕਿਸਾਨਾਂ ਦੀ ਜ਼ਮੀਨ ਨੂੰ ਨੁਕਸਾਨ ਤੋਂ ਬਚਾਉਣ ਲਈ ਦਰਿਆ ਬਿਆਸ ਦੇ ਨਾਲ ਸਪੱਰ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ-ਕਰਨ ਮੰਤਰੀ)** : ਪਿੰਡ ਖੱਖ ਮਿਆਣੀ (ਨੇੜੇ ਗੋਇੰਦਵਾਲ ਸਾਹਿਬ) ਦੀ ਵਾਹੀਯੋਗ ਜ਼ਮੀਨ ਨੂੰ ਹੜ੍ਹਾਂ ਦੇ ਪਾਣੀ ਨਾਲ ਰੁੜ੍ਹਣ ਤੋਂ ਬਚਾਉਣ ਅਤੇ ਆਬਾਦੀ ਨੂੰ ਨੁਕਸਾਨ ਤੋਂ ਬਚਾਉਣ ਲਈ 140.00 ਲੱਖ ਰੁਪਏ ਦੀ ਅਨੁਮਾਨਤ ਲਾਗਤ ਨਾਲ 2 ਸਪੱਰ ਅਤੇ ਰਿਵੈੱਟਮੈਂਟ ਉਸਾਰਨ ਦੀ ਤਜਵੀਜ਼ ਹੈ। ਇਹ ਕੰਮ ਮਿਤੀ 31 ਜੁਲਾਈ ਤੱਕ ਮੁਕੰਮਲ ਕਰ ਲਏ ਜਾਣਗੇ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਆਪਣੇ ਜਵਾਬ ਵਿੱਚ ਇਕੱਲਾ ਖੱਖ ਮਿਆਣੀ ਦਾ ਹੀ ਵੇਰਵਾ ਦਿੱਤਾ ਹੈ ਪਰ ਇਸਦੇ ਨਾਲ ਲੱਗਦੇ ਪਿੰਡ ਜਿਹੜੇ ਗਗੜੇਵਾਲ, ਬੈਰੋਵਾਲ, ਗੋਇੰਦਵਾਲ ਸਾਹਿਬ ਹਨ, ਉਨ੍ਹਾਂ ਵਿੱਚ ਵੀ ਸਪੱਰ ਲਾਉਣ ਦੀ ਲੋੜ ਹੈ। ਉਥੇ ਹਰ ਸਾਲ ਹਜ਼ਾਰਾਂ ਏਕੜ ਜ਼ਮੀਨ ਪਾਣੀ

ਦੀ ਮਾਰ ਥੱਲੇ ਆ ਜਾਂਦੀ ਹੈ, ਜਿਸ ਕਾਰਨ ਬਹੁਤ ਨੁਕਸਾਨ ਹੋ ਰਿਹਾ ਹੈ। ਇਸ ਲਈ ਕੀ ਸਰਕਾਰ ਦੀ ਉਥੇ ਸਪੱਰ ਬਣਾਉਣ ਦੀ ਤਜਵੀਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਮੇਰੇ ਧਿਆਨ ਵਿਚ ਅਜਿਹਾ ਕੋਈ ਕੇਸ ਨਹੀਂ ਹੈ ਪਰ ਜਿਥੋਂ ਤੱਕ ਸਵਾਲ ਦਾ ਤਾਅਲੁੱਕ ਸੀ, ਬਿਆਸ ਦਰਿਆ ਤੇ ਸਪੱਰ ਬਾਰੇ ਸਬੰਧਿਤ ਮਹਿਕਮੇ ਨੇ ਇਹ ਹੀ ਜਵਾਬ ਭੇਜਿਆ ਹੈ ਕਿ ਮਿਤੀ 31 ਜੁਲਾਈ ਤੱਕ ਇਹ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ ਪ੍ਰੰਤੂ ਜੇਕਰ ਕੋਈ ਹੋਰ ਵੀ ਸਪੱਰ ਲਗਾਉਣ ਵਾਲੇ ਹੋਣਗੇ ਤਾਂ ਇਨ੍ਹਾਂ ਦਾ ਬਾਅਦ ਵਿਚ ਚੀਫ਼ ਇੰਜੀਨੀਅਰ, ਡਰੇਨੇਜ, ਨਾਲ ਗੱਲ ਕਰਕੇ ਕੰਮ ਕਰਵਾ ਲਵਾਂਗੇ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਪੀਕਰ ਸਾਹਿਬ, ਮੈਂ ਪਿਛਲੀ ਵਾਰੀ ਵੀ ਮੰਤਰੀ ਸਾਹਿਬ ਨੂੰ ਇਸ ਬਾਰੇ ਬੇਨਤੀ ਕੀਤੀ ਸੀ ਅਤੇ ਉਨ੍ਹਾਂ ਨੇ ਉਥੇ ਵਿਜ਼ਿਟ ਵੀ ਕੀਤੀ ਸੀ। ਉਥੇ ਕਿਸਾਨਾਂ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਉਥੇ ਸਪੱਰ ਲਗਾਏ ਜਾਣਗੇ ਤਾਂ ਕਿ ਕਿਸਾਨਾਂ ਦਾ ਹੋਰ ਨੁਕਸਾਨ ਹੋਣ ਤੋਂ ਬਚਾਇਆ ਜਾ ਸਕੇ ?

**ਮਾਨਯੋਗ ਸਪੀਕਰ** : ਜਿੰਨਾ ਕੁ ਇਨ੍ਹਾਂ ਦਾ ਕਨਸਰਡ ਸੀ, ਉਸ ਦਾ ਜਵਾਬ ਆ ਗਿਆ ਹੈ। ਇਨ੍ਹਾਂ ਨੇ ਉਸ ਦਾ ਜਵਾਬ ਦੇ ਦਿੱਤਾ ਹੈ। ਜਦੋਂ ਮਹਿਕਮੇ ਦੇ ਸਬੰਧਿਤ ਮੰਤਰੀ ਸਾਹਿਬ ਆਉਂਦੇ ਹਨ ਤਾਂ ਇਸ ਬਾਰੇ ਉਨ੍ਹਾਂ ਨਾਲ ਸੰਪਰਕ ਕਰ ਲੈਣਾ ਕਿਉਂਕਿ ਅੱਜ ਤਾਂ ਉਹ ਅਵੇਲੇਬਲ ਨਹੀਂ ਹਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਦਰਿਆਵਾਂ ਦੇ ਨਾਲ ਸਪੱਰ ਬਣਦੇ ਹਨ, ਇਹ ਬਣਾ ਕੇ ਸਰਕਾਰ ਹੜ੍ਹਾਂ ਦੀ ਰੋਕਥਾਮ ਵਾਸਤੇ ਉਪਰਾਲੇ ਕਰਦੀ ਹੈ। ਮੰਤਰੀ ਜੀ ਵੱਲੋਂ ਇਨ੍ਹਾਂ ਦਾ ਕੰਮ 31 ਜੁਲਾਈ, 2009 ਤੱਕ ਪੂਰਾ ਕਰਨ ਸਬੰਧੀ ਦੱਸਿਆ ਗਿਆ ਹੈ ਜਦੋਂਕਿ ਮੌਨਸੂਨ ਆਮ ਤੌਰ ਤੇ 30 ਜੂਨ ਦੇ ਨੇੜੇ-ਤੇੜੇ ਜਾਂ ਥੋੜ੍ਹਾ ਪਹਿਲਾਂ ਅਤੇ ਜੁਲਾਈ ਦੇ ਪਹਿਲੇ ਹਫ਼ਤੇ ਵਿਚ ਆ ਹੀ ਜਾਂਦੀ ਹੈ। ਫਿਰ ਤਾਂ ਉਥੇ ਨੁਕਸਾਨ ਹੋਣਾ ਹੀ ਹੈ। ਉਦੋਂ ਤੱਕ ਤਾਂ ਨੁਕਸਾਨ ਹੋ ਜਾਣਾ ਹੈ। ਇਹ ਇੰਨਾ ਲੇਟ ਕੰਮ ਕਿਉਂ ਸ਼ੁਰੂ ਕੀਤਾ ਜਾਂਦਾ ਹੈ ? ਜਦੋਂ ਪਤਾ ਹੀ ਹੈ ਕਿ ਦਰਿਆਵਾਂ ਦੀ ਮੁਰੰਮਤ ਕਰਨੀ ਹੈ ਤਾਂ 30 ਜੂਨ ਤੱਕ ਇਹ ਕੰਮ ਕਿਉਂ ਮੁਕੰਮਲ ਨਹੀਂ ਹੁੰਦਾ ? ਇਸ ਦਾ ਕਾਰਨ ਦੱਸਿਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦੀ ਗੱਲ ਠੀਕ ਹੈ ਕਿ ਜਿਹੜੇ ਫਲੱਡ ਕੰਟਰੋਲ ਦੇ ਕੰਮ ਹਨ, ਉਹ ਮੌਨਸੂਨ ਆਉਣ ਤੋਂ ਪਹਿਲਾਂ ਪਹਿਲਾਂ ਹੋ ਜਾਣੇ ਚਾਹੀਦੇ ਹਨ। ਮੈਨੂੰ ਲੱਗਦਾ ਹੈ ਕਿ ਇਸ ਦੀ ਬੜੀ ਵੱਡੀ ਵਜ੍ਹਾ ਵੀ ਹੈ ਅਤੇ ਇਹ ਗੱਲ ਬੜੀ ਦੇਰ ਤੋਂ ਐਫ.ਡੀ. ਨਾਲ ਵੀ ਕਰਦੇ ਹਾਂ। ਜਿਥੋਂ ਤੱਕ ਇਰੀਗੇਸ਼ਨ ਦੀਆਂ ਨਹਿਰਾਂ ਦਾ ਸਬੰਧ ਹੈ, ਉਸ ਦਾ ਕਲੋਜ਼ਰ ਸਾਲ ਵਿਚ ਦੋ ਵਾਰੀ ਹੋਣਾ ਹੈ, ਇਹ ਜਾਂ ਤਾਂ ਮਾਰਚ ਮਹੀਨੇ ਵਿਚ ਜਾਂ ਫਿਰ ਅਕਤੂਬਰ ਮਹੀਨੇ ਵਿਚ ਹੀ ਹੋ ਸਕਦਾ ਹੈ ਪਰ ਕਈ ਵਾਰੀ ਫੰਡ ਟਾਈਮ ਸਿਰ ਨਹੀਂ ਮਿਲਦੇ, ਇਹ ਇੱਕ ਬੜੀ ਵੱਡੀ ਵਜ੍ਹਾ ਹੈ। ਅਸੀਂ ਅੱਗੇ ਤੋਂ ਐਸ਼ਿਓਰ ਕਰਾਂਗੇ ਅਤੇ ਮੈਂ ਐਫ.ਡੀ. ਵੱਲੋਂ ਵਿਸ਼ਵਾਸ ਵੀ ਦਿਵਾਉਂਦਾ ਹਾਂ ਕਿ ਅਸੀਂ ਖਾਸ ਕਰਕੇ ਡਰੇਨੇਜ ਅਤੇ ਫਲੱਡ ਕੰਟਰੋਲ ਦੇ ਕੰਮਾਂ ਵਾਸਤੇ ਟਾਈਮ ਸਿਰ ਪੈਸਾ ਦੇ ਦੇਵਾਂਗੇ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਅਤੇ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਲਗਾਤਾਰ ਹਰ ਸਾਲ ਬਿਆਸ ਦਰਿਆ ਪੰਜਾਬ ਦੇ ਕਿਸਾਨਾਂ ਦੀ ਜ਼ਮੀਨ ਨੂੰ ਢਾਹ ਲਗਾ ਰਿਹਾ ਹੈ ਜਿਸ ਕਾਰਨ ਹਰ ਸਾਲ 10-15 ਫੁੱਟ ਤੱਕ ਜ਼ਮੀਨ ਰੁੜ੍ਹ ਜਾਂਦੀ ਹੈ। ਇਸਦਾ ਕੋਈ ਪੱਕਾ ਹੱਲ ਕੀਤਾ ਜਾਣਾ ਚਾਹੀਦਾ ਹੈ। ਜਦੋਂ ਬਰਸਾਤ ਸ਼ੁਰੂ ਹੋ ਜਾਂਦੀ ਹੈ, ਉਸ ਵੇਲੇ ਸਬੰਧਿਤ ਮਹਿਕਮਾ ਫੰਡਾਂ ਦੀ ਗੱਲ ਕਰਦਾ ਹੈ। ਚਾਹੇ ਚੋਆਂ ਦੀ ਸਫਾਈ ਦਾ ਕੰਮ ਹੈ, ਚਾਹੇ ਦਰਿਆਵਾਂ ਦੀ ਗੱਲ ਹੈ ਅਤੇ ਚਾਹੇ ਡਰੇਨਾਂ ਦੀ ਗੱਲ ਹੈ। ਜਦੋਂ ਬਰਸਾਤਾਂ ਸ਼ੁਰੂ ਹੁੰਦੀਆਂ ਹਨ ਤਾਂ ਹੀ ਕੰਮ ਸ਼ੁਰੂ ਕੀਤਾ ਜਾਂਦਾ ਹੈ। ਫਿਰ ਇਹ ਵੀ ਕਹਿ ਦਿੱਤਾ ਜਾਂਦਾ ਹੈ ਕਿ ਬੰਨ੍ਹ ਲਗਾਇਆ ਸੀ, ਉਹ ਰੁੜ੍ਹ ਗਿਆ ਹੈ। ਇਸ ਵਾਸਤੇ ਠੋਸ ਉਪਰਾਲੇ ਕਰਨ ਦੀ ਲੋੜ ਹੈ। ਇਹ ਗੰਭੀਰ ਸਮੱਸਿਆ ਹੈ, ਡਰੇਨੇਜ ਦੀ ਸਫਾਈ ਦੇ ਕੰਮ ਵੀ ਬਰਸਾਤਾਂ ਸ਼ੁਰੂ ਹੋਣ ਤੋਂ ਪਹਿਲਾਂ ਕੀਤੇ ਜਾਣੇ ਚਾਹੀਦੇ ਹਨ। ਕੀ ਮੰਤਰੀ ਜੀ ਜਾਂ ਮੁੱਖ ਮੰਤਰੀ ਜੀ ਮਹਿਕਮੇ ਨੂੰ ਇਸ ਵਾਸਤੇ ਲੋੜੀਂਦੀ ਕਾਰਵਾਈ ਕਰਨ ਲਈ ਯੋਗ ਹੁਕਮ ਕਰਨਗੇ ? ਮੈਂ ਇਹ ਜਾਣਨਾ ਚਾਹੁੰਦਾ ਹਾਂ।

**ਮੰਤਰੀ** : ਇਹ ਠੀਕ ਹੈ ਕਿ ਪੰਜਾਬ ਵਿਚ ਜਿੰਨੇ ਵੀ ਸਪੱਰ ਦਰਿਆਵਾਂ ਦੇ ਨਾਲ ਲਗਾਏ ਹੋਏ ਹਨ, ਅਕਸਰ ਇਨ੍ਹਾਂ ਦਰਿਆਵਾਂ ਦੇ ਨੇੜੇ ਦੀ ਜ਼ਮੀਨ ਨੂੰ ਪਾਣੀ ਰੋੜ੍ਹ ਕੇ ਲੈ ਜਾਂਦਾ ਹੈ। ਜਿਹੜੇ ਵੀ ਸਪੱਰ ਬਣਦੇ ਹਨ ਅਤੇ ਜਿਥੇ ਵੀ ਸਪੱਰ ਬਣੇਗਾ, ਅਗਲੇ ਦੋ-ਚਾਰ ਸਾਲਾਂ ਵਿਚ ਇਨ੍ਹਾਂ ਦਾ ਡੈਮੇਜ ਕਿਤੇ ਨਾ ਕਿਤੇ ਹੋਣਾ ਹੀ ਹੈ। ਇਸ ਲਈ ਜਾਂ ਤਾਂ ਦਰਿਆਵਾਂ ਨੂੰ ਨਹਿਰਾਂ ਹੀ ਬਣਾ ਦਿੱਤਾ ਜਾਵੇ ਅਤੇ ਜਾਂ ਫਿਰ ਧੁੱਸੀ ਬੰਨ੍ਹ ਲਗਾਏ ਜਾਣ ਪ੍ਰੰਤੂ ਸ਼ਾਇਦ ਪੰਜਾਬ ਕੋਲ ਇੰਨਾ ਪੈਸਾ ਨਹੀਂ ਹੋਣਾ ਕਿ ਇਨ੍ਹਾਂ ਨੂੰ ਨਹਿਰਾਂ ਦੀ ਸ਼ਕਲ ਦੇ ਸਕੀਏ। ਜਿਹੜੇ ਲੋਕ ਦਰਿਆਵਾਂ ਦੇ ਕਿਨਾਰੇ ਵੱਸਦੇ ਹਨ, ਉਨ੍ਹਾਂ ਨੂੰ ਥੋੜ੍ਹੀ ਬਹੁਤ ਪਰੇਸ਼ਾਨੀ, ਨੁਕਸਾਨ ਤਾਂ ਝੱਲਣਾ ਹੀ ਪਵੇਗਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੇਰਾ ਸਾਰਾ ਹਲਕਾ ਦਰਿਆ ਬਿਆਸ ਦੇ ਨਾਲ ਨਾਲ ਪੈਂਦਾ ਹੈ। ਮੈਂ ਮੰਤਰੀ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਹਲਕੇ ਵਿੱਚ ਪਿੰਡ ਪੈਂਦੇ ਹਨ, ਕੀ ਉਨ੍ਹਾਂ ਦਾ ਸਰਵੇਖਣ ਕਰਵਾ ਕੇ ਉਥੇ ਵੀ ਇਹ ਕੰਮ ਕਰਵਾਉਣ ਦੀ ਕ੍ਰਿਪਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਬੜਾ ਵੇਗ ਜਿਹਾ ਸਵਾਲ ਕੀਤਾ ਹੈ। ਇਨ੍ਹਾਂ ਨੇ ਤਾਂ ਆਪਣੇ ਹਲਕੇ ਵਿਚ ਪੈਂਦੇ ਪਿੰਡਾਂ ਬਾਰੇ ਕਿਹਾ ਹੈ। ਇਸ ਲਈ ਜਾਂ ਤਾਂ ਇਹ ਸਪੈਸੇਫਿਕਲੀ ਸਵਾਲ ਦੇ ਦੇਣ, ਫਿਰ ਜੋ ਇਨ੍ਹਾਂ ਦਾ ਕੰਮ ਹੋਵੇਗਾ, ਅਸੀਂ ਉਹ ਦੇਖ ਲਵਾਂਗੇ। ਇਸ ਵੇਲੇ ਇਸਦਾ ਮੈਨੂੰ ਕੋਈ ਇਲਮ ਨਹੀਂ ਹੈ ਜੀ।

**ਮਾਨਯੋਗ ਸਪੀਕਰ** : ਠੀਕ ਹੈ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1110**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਅਲਾਓ ਕਰ ਦਿੱਤੀ ਗਈ ਹੈ। ਅਗਲਾ ਸਵਾਲ।

---

## ਨਾਭਾ ਵਿਖੇ ਸੀਵਰੇਜ ਅਤੇ ਜਲ ਸਪਲਾਈ ਪ੍ਰੋਜੈਕਟਾਂ ਦੀ ਤਾਜ਼ਾ ਸਥਿਤੀ

*1062. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਨਾਭਾ ਵਿਖੇ ਸੀਵਰੇਜ ਅਤੇ ਜਲ ਸਪਲਾਈ ਪ੍ਰੋਜੈਕਟਾਂ ਦੀ ਮੌਜੂਦਾ ਸਥਿਤੀ ਕੀ ਹੈ ;

(ਅ) ਸਾਲ 2007-08 ਅਤੇ 2008-09 ਦੇ ਦੌਰਾਨ ਉਕਤ ਪ੍ਰੋਜੈਕਟਾਂ ਲਈ ਰਾਜ ਸਰਕਾਰ ਦੁਆਰਾ ਕੁੱਲ ਕਿੰਨੇ ਫੰਡ ਜਾਰੀ ਕੀਤੇ ਗਏ ;

(ੲ) ਕੀ ਉਪਰੋਕਤ ਪ੍ਰੋਜੈਕਟਾਂ ਲਈ ਨਗਰ ਕੌਂਸਲ, ਨਾਭਾ ਦਾ 10% ਹਿੱਸਾ ਜਾਰੀ ਕੀਤਾ ਗਿਆ ਹੈ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਨਾਭਾ ਸ਼ਹਿਰ ਦੀ ਮੌਜੂਦਾ ਆਬਾਦੀ 73,000 ਹੈ। ਸ਼ਹਿਰ ਵਿਚੋਂ 77% ਆਬਾਦੀ ਨੂੰ ਵਾਟਰ ਸਪਲਾਈ ਦੀ ਸਹੂਲਤ ਮੁਹੱਈਆ ਹੈ। ਸ਼ਹਿਰ ਵਿੱਚ 11 ਟਿਊਬਵੈੱਲ, 2 ਪਾਣੀ ਦੀਆਂ ਟੈਂਕੀਆਂ ਅਤੇ 35 ਕਿਲੋਮੀਟਰ ਪਾਈਪ ਲਾਈਨ ਵਿਛੀ ਹੋਈ ਹੈ ਅਤੇ 22% ਆਬਾਦੀ ਨੂੰ ਸੀਵਰੇਜ ਦੀ ਸਹੂਲਤ ਮੁਹੱਈਆ ਹੈ। ਸ਼ਹਿਰ ਵਿੱਚ 22 ਕਿਲੋਮੀਟਰ ਸੀਵਰ ਲਾਈਨ ਵਿਛੀ ਹੋਈ ਹੈ। ਇਸ ਵੇਲੇ ਫੰਡ ਨਾ ਹੋਣ ਕਾਰਨ ਸੀਵਰੇਜ ਅਤੇ ਜਲ ਸਪਲਾਈ ਪ੍ਰੋਜੈਕਟਾਂ ਦਾ ਕੋਈ ਕੰਮ ਪ੍ਰਗਤੀ ਅਧੀਨ ਨਹੀਂ ਹੈ।

(ਅ) 2007-08 ਵਿੱਚ ਰਾਜ ਸਰਕਾਰ ਵੱਲੋਂ ਵਾਟਰ ਸਪਲਾਈ ਪ੍ਰੋਜੈਕਟ ਲਈ 11.50 ਲੱਖ ਰੁਪਏ ਜਾਰੀ ਕੀਤੇ ਅਤੇ ਸੀਵਰੇਜ ਲਈ 65.20 ਲੱਖ ਰੁਪਏ ਜਾਰੀ ਕੀਤੇ ਗਏ ਜੋ ਕਿ ਖਰਚ ਹੋ ਚੁੱਕੇ ਹਨ ਅਤੇ 2008-09 ਵਿੱਚ ਕੋਈ ਫੰਡਜ ਜਾਰੀ ਨਹੀਂ ਕੀਤੇ।

(ੲ) ਪ੍ਰੋਜੈਕਟ ਅਧੀਨ ਜਲ ਸਪਲਾਈ ਲਈ 300.94 ਲੱਖ ਰੁਪਏ ਦੇ ਪ੍ਰੋਜੈਕਟ ਵਿਰੁੱਧ ਨਗਰ ਕੌਂਸਲ ਨਾਭਾ ਵੱਲੋਂ ਉਹਨਾਂ ਦਾ ਬਣਦਾ 20% ਹਿੱਸਾ ਜਲ ਸਪਲਾਈ ਲਈ 60.19 ਲੱਖ ਰੁਪਏ ਜਮ੍ਹਾਂ ਕਰਵਾਇਆ ਜਾਣਾ ਸੀ ਅਤੇ ਸੀਵਰੇਜ ਪ੍ਰੋਜੈਕਟ ਜਿਸਦੀ ਲਾਗਤ 382.16 ਲੱਖ ਰੁਪਏ ਸੀ, ਦਾ ਬਣਦਾ ਆਪਣਾ 20% ਹਿੱਸਾ 76.43 ਲੱਖ ਰੁਪਿਆ ਜਮ੍ਹਾਂ ਕਰਵਾਇਆ ਜਾਣਾ ਸੀ ਪ੍ਰੰਤੂ ਉਹਨਾਂ ਵੱਲੋਂ ਵਾਟਰ ਸਪਲਾਈ ਲਈ ਕੋਈ ਫੰਡ ਜਮ੍ਹਾਂ ਨਹੀਂ ਕਰਵਾਏ ਗਏ। ਸੀਵਰ ਲਈ ਕੇਵਲ 10.00 ਲੱਖ ਰੁਪਏ ਹੀ ਜਮ੍ਹਾਂ ਕਰਵਾਏ ਗਏ ਕਿਉਂਕਿ ਨਗਰ ਕੌਂਸਲ ਦੀ ਮਾਲੀ ਹਾਲਤ ਬਹੁਤੀ ਵਧੀਆ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਵੈਸੇ ਤਾਂ ਮੈਂ ਮੰਤਰੀ ਜੀ ਦਾ ਬੜਾ ਇੱਜ਼ਤ ਮਾਣ ਅਤੇ ਸਤਿਕਾਰ ਕਰਦਾ ਹਾਂ ਪ੍ਰੰਤੂ ਜਦੋਂ ਸਾਲ 2007 ਵਿੱਚ ਪਿਛਲੀ ਵਾਰ ਇਨ੍ਹਾਂ ਨੇ 40 ਸ਼ਹਿਰ ਡਿਵੈਲਪਮੈਂਟ, ਮਾਸਟਰ ਪਲਾਨ ਸਕੀਮ ਵਿੱਚ ਪਾਏ ਸਨ, ਉਦੋਂ

---

**Reply to Starred Question No. 1110 not received till 6th October, 2010 i.e. the date on which the Debate was sent to the press for its final print.

For Starred Question No. 1110 and reply thereto, please see Appendix to this Debate. 16.4.12

[ਸਰਦਾਰ ਰਣਦੀਪ ਸਿੰਘ ਨਾਭਾ]

ਵੀ ਸਦਨ ਵਿਚ ਇਨ੍ਹਾਂ ਨੇ ਵਿਸ਼ਵਾਸ ਦਿੱਤਾ ਸੀ ਅਤੇ ਮੇਰੀ ਗੁਜ਼ਾਰਿਸ਼ ਉਪਰ ਮੁੱਖ ਮੰਤਰੀ ਸਾਹਿਬ ਨੇ ਵੀ ਵਿਸ਼ਵਾਸ ਦਿੱਤਾ ਸੀ ਕਿ ਸੀਵਰੇਜ ਦਾ ਕੰਮ ਮੁਕੰਮਲ ਕੀਤਾ ਜਾਵੇਗਾ। ਹੁਣ ਢਾਈ ਸਾਲ ਲੰਘ ਚੁੱਕੇ ਹਨ, ਹਾਲੇ ਤੱਕ ਇਨ੍ਹਾਂ ਨੇ ਤਿੰਨ ਜਵਾਬ ਦਿੱਤੇ ਹਨ। ਮੈਂ ਸ਼ਹਿਰ ਦੀ ਆਬਾਦੀ ਬਾਰੇ ਤਾਂ ਜਾਣਕਾਰੀ ਮੰਗੀ ਨਹੀਂ ਸੀ ਪਰ ਫਿਰ ਵੀ ਧੰਨਵਾਦ ਕਿ ਇਨ੍ਹਾਂ ਨੇ ਦੱਸ ਦਿੱਤਾ ਹੈ। ਇਨ੍ਹਾਂ ਨੇ (ਅ) ਭਾਗ ਵਿੱਚ ਇਹ ਵੀ ਜੁਆਬ ਦਿੱਤਾ ਹੈ ਕਿ 77% ਆਬਾਦੀ ਵਿਚ ਇਨ੍ਹਾਂ ਨੇ ਜਲ ਸਪਲਾਈ ਦਾ ਕੰਮ ਮੁਕੰਮਲ ਕੀਤਾ ਹੈ। ਉਸ ਨਾਲ 77% ਆਬਾਦੀ ਨੂੰ ਲਾਭ ਹੁੰਦਾ ਹੈ ਲੇਕਿਨ ਜਿੱਥੇ ਸ਼ਹਿਰ ਦੀ ਸੀਵਰੇਜ ਪਾਉਣ ਵਾਲੀ ਹੈ, ਉਹ ਕੇਵਲ 22% ਹੈ। ਇਹ ਮੰਤਰੀ ਜੀ ਵੱਲੋਂ ਹੀ ਜੁਆਬ ਆਇਆ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ (ਅ) ਭਾਗ ਤਹਿਤ ਜਿਹੜਾ ਇਨ੍ਹਾਂ ਨੇ ਸਾਲ 2007 ਵਿੱਚ ਵਿਸ਼ਵਾਸ ਦਿਵਾਇਆ ਸੀ, ਉਸ ਨੂੰ ਮੰਨਾਂ ਜਾਂ ਫਿਰ ਜਿਹੜਾ ਇਨ੍ਹਾਂ ਨੇ ਹੁਣ ਜੁਆਬ ਦੇ ਦਿੱਤਾ ਹੈ ਕਿ ਸਾਡੇ ਕੋਲ ਕੋਈ ਪੈਸਾ ਨਹੀਂ ਹੈ, ਉਸ ਨੂੰ ਮੰਨਾਂ। ਮੈਂ ਬੇਨਤੀ ਕਰਾਂਗਾ ਕਿ ਪੈਸਾ ਵੀ ਸਰਕਾਰ ਨੇ ਹੀ ਦੇਣਾ ਹੈ ਔਰ ਸਰਕਾਰ ਨੇ ਹੀ ਇਸ ਨੂੰ ਲਾਗੂ ਕਰਨਾ ਹੈ। ਦੂਸਰਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ 11.50 ਲੱਖ ਰੁਪਿਆ ਨਾਭੇ ਦੇ ਵਾਟਰ ਸਪਲਾਈ ਪ੍ਰਾਜੈਕਟ ਲਈ ਸਰਕਾਰ ਵੱਲੋਂ ਦਿੱਤਾ ਗਿਆ ਹੈ ਅਤੇ 65.20 ਲੱਖ ਰੁਪਿਆ ਸੀਵਰੇਜ ਲਈ ਦਿੱਤਾ ਹੈ। ਇਸ ਲਈ ਸਦਨ ਦੀ ਕਮੇਟੀ ਦਾ ਗਠਨ ਕੀਤਾ ਜਾਵੇ ਜਾਂ ਕੋਈ ਇਨਕੁਆਇਰੀ ਕਰਵਾਈ ਜਾਵੇ ਕਿਉਂਕਿ ਉਥੇ ਇੱਕ ਪੈਸਾ ਨਹੀਂ ਲੱਗਿਆ। ਤੀਜਾ ਇਨ੍ਹਾਂ ਨੇ ਜੁਆਬ ਦਿੱਤਾ ਹੈ ਕਿ ਨਾਭੇ ਨਗਰ ਕੌਂਸਲ ਦੀ ਮਾਲੀ ਸਥਿਤੀ ਮਾੜੀ ਹੈ। ਇਸ ਦੇ ਬਾਵਜੂਦ ਵੀ ਨਗਰ ਕੌਂਸਲ ਵੱਲੋਂ ਸਾਲ 2006 ਵਿੱਚ ਆਪਣਾ ਹਿੱਸਾ 10 ਲੱਖ ਰੁਪਿਆ ਜਮ੍ਹਾਂ ਕਰਵਾਇਆ ਗਿਆ ਹੈ। ਸਿੱਖ ਕੌਮ ਵਿੱਚ ਵੀ ਨਾਭਾ ਸਾਰੇ ਪੰਜਾਬ ਵਿੱਚ ਮੂਹਰੇ ਰਿਹਾ ਹੈ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਨਾਭੇ ਦੇ ਇਤਿਹਾਸ ਨੂੰ ਮੁੱਖ ਰੱਖਦਿਆਂ ਅਤੇ ਕਿਉਂਕਿ ਇਹ ਵੀ ਸਿੱਖ ਕੌਮ ਦੀ ਗੱਲ ਕਰਦੇ ਹਨ, ਇਹ ਆਪ ਇੰਟਰਵੀਨ ਕਰਕੇ ਨਾਭੇ ਵਿਚ ਸੀਵਰੇਜ ਦੇ ਕੰਮ ਨੂੰ ਪੂਰਾ ਕਰਵਾਉਣ। ਜਿਵੇਂ ਮੰਤਰੀ ਜੀ ਨੇ ਆਪ ਜ਼ਿਕਰ ਕੀਤਾ ਹੈ ਕਿ ਨਾਭਾ ਸ਼ਹਿਰ ਵਿਖੇ 73,000 ਲੋਕ ਰਹਿੰਦੇ ਹਨ, ਉਨ੍ਹਾਂ ਦਾ ਨੁਕਸਾਨ ਹੋ ਰਿਹਾ ਹੈ। ਇਸ ਲਈ ਕ੍ਰਿਪਾ ਕਰਕੇ ਇਸ ਨੂੰ ਪ੍ਰਾਇਰਟੀ ਤੇ ਕਰਵਾਇਆ ਜਾਵੇ ਔਰ ਜਿਹੜਾ ਤੁਸੀਂ ਪੈਸਾ ਦਿੱਤਾ ਹੈ, ਉਸ ਦੀ ਇਨਕੁਆਇਰੀ ਬਾਰੇ ਵੀ ਜ਼ਰੂਰ ਜ਼ਿਕਰ ਕਰੋ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਵਿਡੰਬਨਾ ਇਹ ਹੈ ਕਿ ਆਜ਼ਾਦੀ ਦੇ 60 ਸਾਲਾਂ ਤੋਂ ਬਾਅਦ ਵੀ ਪੂਰੇ ਸ਼ਹਿਰਾਂ ਨੂੰ ਵਾਟਰ ਸਪਲਾਈ ਅਤੇ ਸੀਵਰੇਜ ਨਹੀਂ ਦਿੱਤਾ ਜਾ ਸਕਿਆ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਉਪਰਾਲਾ ਹੈ ਕਿ ਸਾਰੇ ਸ਼ਹਿਰਾਂ ਨੂੰ ਇਹ ਸਿਵਿਕ ਅਮੈਨੇਟੀਜ਼ ਦੇਣੀਆਂ ਹਨ। ਮੈਂ ਪਹਿਲਾਂ ਵੀ ਇਸ ਬਾਰੇ ਜ਼ਿਕਰ ਕੀਤਾ ਸੀ ਕਿ ਅਸੀਂ ਅਰਬਨ ਇਨਫਰਾਸਟਰਕਚਰ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਤਹਿਤ ਹਰ ਵੱਡੇ ਅਤੇ ਛੋਟੇ ਸ਼ਹਿਰ ਲਈ ਪਰਪੋਜ਼ਲ ਤਿਆਰ ਕੀਤੀ ਹੈ। ਇਸ ਦੇ ਵਿੱਚ 11 ਟਾਊਨ ਆਏ ਹਨ। ਸਾਡੀ ਕੋਸ਼ਿਸ਼ ਸੀ ਕਿ 42 ਟਾਊਨ ਆ ਜਾਂਦੇ। ਜਿਸ ਸ਼ਹਿਰ ਦੀ ਆਬਾਦੀ 10 ਲੱਖ ਤੋਂ ਘੱਟ ਹੈ, ਉਹ ਇਸ ਵਿੱਚ ਆਉਂਦੇ ਹਨ ਅਤੇ 10 ਲੱਖ ਤੋਂ ਵੱਧ ਵਾਲੀ ਆਬਾਦੀ ਜੀ.ਐਨ.ਯੂ.ਆਰ.ਐਮ. ਵਿੱਚ ਆਉਂਦੇ ਹਨ। ਸੋ, ਸਾਡੀ

ਕੋਸ਼ਿਸ਼ ਹੈ ਕਿ ਆਉਣ ਵਾਲੇ ਸਾਲ ਵਿੱਚ ਕੇਂਦਰ ਦੀ ਜਿਹੜੀ ਸਕੀਮ ਹੈ, ਜੇਕਰ ਉਸ ਵਿੱਚ ਫੰਡ ਰੱਖੇ ਹੋਣਗੇ ਤਾਂ ਬਾਕੀ ਵੀ ਸ਼ਹਿਰ ਇਸ ਵਿੱਚ ਲੈ ਲਏ ਜਾਣ। ਇਸ ਤੋਂ ਇਲਾਵਾ ਵੀ 3,000 ਕਰੋੜ ਰੁਪਏ ਦਾ ਪ੍ਰਬੰਧ ਕਰ ਰਹੇ ਹਾਂ ਕਿਉਂਕਿ ਐਸਟੀਮੇਟ ਲਗਾਇਆ ਹੈ ਕਿ 3,000 ਕਰੋੜ ਰੁਪਏ ਸਾਰੇ ਸ਼ਹਿਰਾਂ ਨੂੰ ਵਾਟਰ ਸਪਲਾਈ ਅਤੇ ਸੀਵਰੇਜ ਦੀ ਸਹੂਲਤ ਦੇਣ ਲਈ ਲੱਗਣਗੇ। ਸਾਡੀ ਕੋਸ਼ਿਸ਼ ਹੈ ਕਿ ਸਾਰੇ ਸ਼ਹਿਰਾਂ ਨੂੰ ਵਾਟਰ ਸਪਲਾਈ ਅਤੇ ਸੀਵਰੇਜ ਦੇਈਏ। ਉਸ ਵਿੱਚ ਨਾਭਾ ਵੀ ਸ਼ਾਮਲ ਹੋਏਗਾ। ਜਿੱਥੋਂ ਤੱਕ ਇਨ੍ਹਾਂ ਨੇ ਜਾਂਚ ਕਰਵਾਉਣ ਦੀ ਗੱਲ ਕੀਤੀ ਹੈ, ਮੈਂ ਜਾਂਚ ਕਰਵਾ ਲਵਾਂਗਾ। ਮੈਂਬਰ ਸਾਹਿਬ, ਮੇਰੇ ਕੋਲ ਆ ਜਾਣ, ਜਿਵੇਂ ਤੁਸੀਂ ਕਿਹਾ ਹੈ, ਮੈਂ ਉਹ ਸਾਰਾ ਚੈੱਕ ਕਰਾ ਲਵਾਂਗਾ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਹੁਣ ਮੈਂ ਸਾਲ 2007 ਵਾਲੀ ਗੱਲ ਤੇ ਵਿਸ਼ਵਾਸ ਕਰਾਂ ਜਾਂ ਅੱਜ ਸਾਲ 2009 ਵਾਲੀ ਗੱਲ ਤੇ ਵਿਸ਼ਵਾਸ ਕਰਾਂ। ਜੋ ਅੱਜ ਇਸ ਵਿਧਾਨ ਸਭਾ ਵਿੱਚ ਕਹੀ ਗਈ ਹੈ ਕਿ ਸਾਰੇ ਸ਼ਹਿਰਾਂ ਵਿੱਚ ਵਾਟਰ ਸਪਲਾਈ ਅਤੇ ਸੀਵਰੇਜ ਦਾ ਕੰਮ ਮੁਕੰਮਲ ਹੋਣਾ ਹੈ। ਦੂਜੀ ਗੱਲ ਜਿਹੜੀ ਇਨ੍ਹਾਂ ਨੇ ਸ਼ਹਿਰਾਂ ਦੀ 10 ਲੱਖ ਜਾਂ 20 ਲੱਖ ਆਬਾਦੀ ਵਾਲੀ ਕੀਤੀ ਹੈ, ਮੈਂ ਇਨ੍ਹਾਂ ਦੀ ਜਾਣਕਾਰੀ ਲਈ ਕਹਿੰਦਾ ਹਾਂ ਅਤੇ ਮੈਂ ਨਾਭਾ ਸ਼ਹਿਰ ਦੇ ਬਾਰੇ ਖਾਸ ਕਰਕੇ ਕਹਿ ਸਕਦਾ ਹਾਂ ਕਿ ਜੇਕਰ ਇਨ੍ਹਾਂ ਸਾਰੇ ਸ਼ਹਿਰਾਂ ਦੇ ਵਿੱਚ ਹੀ ਸੀਵਰੇਜ ਦੇ ਪ੍ਰਾਜੈਕਟਾਂ ਦੀ ਉਸਾਰੀ ਸ਼ੁਰੂ ਹੋ ਜਾਵੇ ਤਾਂ ਮੈਨੂੰ ਨਾਭਾ ਨਾ ਕਹਿਣਾ। ਜਦੋਂ ਤੋਂ ਮੈਂ ਪੜ੍ਹਿਆ ਹਾਂ, 21 ਵਾਰਡਾਂ ਵਿੱਚ ਅੱਜ ਤੱਕ, ਮੈਂ ਇਸ ਬਾਰੇ ਪਿਛਲੀ ਵਾਰੀ ਵੀ ਕਿਹਾ ਸੀ ਕਿ ਸਾਰੇ ਦੇ ਸਾਰੇ ਵਾਰਡਾਂ ਵਿੱਚ ਤੁਸੀਂ ਹਾਰੇ ਹੋ, ਅੱਗੇ ਨੂੰ ਵੀ ਹਾਰੋਗੇ, ਤੁਹਾਡਾ ਹੋਰ ਵੀ ਨੁਕਸਾਨ ਹੋਵੇਗਾ। ਇਹ ਤੁਸੀਂ ਠੀਕ ਨਹੀਂ ਕਰ ਰਹੇ। ਮੈਂ ਤੁਹਾਨੂੰ ਗੁਜ਼ਾਰਿਸ਼ ਕਰਦਾ ਹਾਂ ਕਿ ਵਾਟਰ ਸਪਲਾਈ ਅਤੇ ਸੀਵਰੇਜ ਦੀ ਉਥੇ ਸਖਤ ਲੋੜ ਹੈ। ਪਾਣੀ ਦੇ ਨਿਕਾਸ ਦਾ ਵੀ ਸ਼ਹਿਰ ਵਿੱਚ ਕੋਈ ਸਾਧਨ ਨਹੀਂ ਹੈ। ਡਿਸਪੋਜ਼ਲ ਪੁਆਇੰਟ ਤੇ ਵੀ ਐਨਕ੍ਰੋਚਮੈਂਟ ਹੋ ਰਹੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਪ੍ਰਾਇਰਟੀ ਤੇ ਲੈ ਕੇ ਉਥੇ ਇਹ ਸੁਵਿਧਾਵਾਂ ਮੁਹੱਈਆ ਕਰਵਾਈਆਂ ਜਾਣ। ਪਿਛਲੀ ਵਾਰੀ ਮਾਨਯੋਗ ਸੀ.ਐਮ. ਸਾਹਿਬ ਨੇ ਵੀ ਇਸ ਬਾਰੇ ਜਵਾਬ ਦਿੱਤਾ ਸੀ ਕਿ ਸੀਵਰੇਜ ਉਥੇ ਪਾ ਦਿੱਤਾ ਜਾਵੇਗਾ ਪਰ ਹਾਲੇ ਤੱਕ ਇਹ ਪਾਇਆ ਨਹੀਂ ਗਿਆ। ਮੇਰੀ ਬੇਨਤੀ ਹੈ ਕਿ ਇਹ ਪ੍ਰਾਜੈਕਟ ਜ਼ਰੂਰ ਸ਼ੁਰੂ ਕਰਵਾਓ।

**ਮਾਨਯੋਗ ਸਪੀਕਰ** : ਅਗਲਾ ਸਵਾਲ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰੇ ਸਪਲੀਮੈਂਟਰੀ ਦਾ ਜਵਾਬ ਨਹੀਂ ਆਇਆ ਜੀ। ਤੁਸੀਂ ਇਨ੍ਹਾਂ ਨੂੰ ਜਵਾਬ ਤਾਂ ਦੇਣ ਦਿਓ।

**ਮਾਨਯੋਗ ਸਪੀਕਰ** : ਇਨ੍ਹਾਂ ਨੇ ਲਿਖਤੀ ਜਵਾਬ ਦੇ ਤਾਂ ਦਿੱਤਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਇਸ ਤਰ੍ਹਾਂ ਤਾਂ ਇਨ੍ਹਾਂ ਨੇ ਸਾਲ 2007 ਵਿੱਚ ਵੀ ਕਹਿ ਦਿੱਤਾ ਸੀ ਕਿ ਕਰ ਦਿਆਂਗੇ। ਹੁਣ ਸਾਲ 2009 ਵਿੱਚ ਵੀ ਉਹੀ ਕਹਿ ਦਿੱਤਾ ਹੈ ਕਿ ਕਰ ਦਿਆਂਗੇ।

**ਮਾਨਯੋਗ ਸਪੀਕਰ** : ਹੋਰ ਫੇਰ ਤੁਸੀਂ ਕੀ ਚਾਹੁੰਦੇ ਹੋ। ਉਨ੍ਹਾਂ ਨੇ ਕਹਿ ਦਿੱਤਾ। Next question.

---

## ਪੰਚਾਇਤੀ ਜ਼ਮੀਨ ਵਿਚੋਂ ਪਲਾਟ ਦੇਣੇ

***1061. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਫਤਿਹਗੜ੍ਹ, ਬਲਾਕ ਨਡਾਲਾ, ਜ਼ਿਲ੍ਹਾ ਕਪੂਰਥਲਾ ਦੀ ਪੰਚਾਇਤੀ ਜ਼ਮੀਨ ਵਿਚੋਂ ਲੋਕਾਂ ਨੂੰ ਪਲਾਟ ਅਲਾਟ ਕਰਨ ਲਈ ਮੌਜੂਦਾ ਸਰਪੰਚ ਦੁਆਰਾ ਉਚਿਤ ਵਿਧੀ ਅਪਣਾਈ ਗਈ ਸੀ ; ਜੇਕਰ ਨਹੀਂ ਤਾਂ ਉਸ ਸਰਪੰਚ ਦੇ ਖਿਲਾਫ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਵਿਭਾਗ ਵੱਲੋਂ ਇਸ ਮਾਮਲੇ ਦੀ ਪੜਤਾਲ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਕਪੂਰਥਲਾ, ਪਾਸੋਂ ਕਰਵਾਈ ਗਈ ਸੀ। ਪੜਤਾਲ ਦੌਰਾਨ ਪੜਤਾਲੀਆ ਅਫ਼ਸਰ ਵੱਲੋਂ ਇਹ ਪਾਇਆ ਗਿਆ ਕਿ ਸਰਪੰਚ ਵੱਲੋਂ ਪੰਚਾਇਤੀ ਜ਼ਮੀਨ ਵਿੱਚੋਂ ਲੋਕਾਂ ਨੂੰ ਪਲਾਟ ਅਲਾਟ ਕਰਨ ਲਈ ਉਚਿਤ ਵਿਧੀ ਨਹੀਂ ਅਪਣਾਈ ਗਈ ਸੀ। ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਕਪੂਰਥਲਾ, ਵੱਲੋਂ ਦਿੱਤੀ ਗਈ ਰਿਪੋਰਟ ਦੇ ਆਧਾਰ ਤੇ ਵਿਭਾਗ ਵੱਲੋਂ ਸ਼੍ਰੀ ਦਰਬਾਰਾ ਸਿੰਘ, ਸਰਪੰਚ ਗਰਾਮ ਪੰਚਾਇਤ ਫਤਹਿਗੜ੍ਹ, ਬਲਾਕ ਨਡਾਲਾ, ਜ਼ਿਲ੍ਹਾ ਕਪੂਰਥਲਾ, ਵਿਰੁੱਧ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ 20(4) ਅਧੀਨ ਅਨੁਸ਼ਾਸਨੀ ਕਾਰਵਾਈ ਕਰਨ ਲਈ ਕਾਰਨ ਦੱਸੋ ਨੋਟਿਸ ਜਾਰੀ ਕੀਤਾ ਗਿਆ ਹੈ ਅਤੇ ਅਨੁਸ਼ਾਸਨੀ ਕਾਰਵਾਈ ਦਾ ਮਾਮਲਾ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ, ਪੰਜਾਬ ਕੋਲ ਵਿਚਾਰ ਅਧੀਨ ਹੈ। ਇਸ ਤੋਂ ਇਲਾਵਾ ਪੜਤਾਲੀਆ ਅਫ਼ਸਰ ਦੀ ਰਿਪੋਰਟ ਡਿਪਟੀ ਕਮਿਸ਼ਨਰ, ਕਪੂਰਥਲਾ, ਨੂੰ ਪ੍ਰਭਾਵੀ ਕਦਮ ਚੁੱਕਣ ਲਈ ਵਿਭਾਗ ਵੱਲੋਂ ਭੇਜ ਦਿੱਤੀ ਗਈ ਹੈ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਵਿਧਾਨ ਸਭਾ ਦੀ ਛੱਤ ਚੋਣ ਬਾਰੇ ਕਹਿ ਰਹੇ ਸਨ।)

(ਇਸ ਸਮੇਂ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਨੇ ਇਸ ਪ੍ਰਸ਼ਨ ਦਾ ਜਵਾਬ ਪੰਜਾਬੀ ਵਿੱਚ ਪੜ੍ਹਨਾ ਸ਼ੁਰੂ ਕਰ ਦਿੱਤਾ ਸੀ)........(ਵਿਘਨ)

**ਮਾਨਯੋਗ ਸਪੀਕਰ :** ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਅਗਲੇ ਸਵਾਲ ਦਾ ਜਵਾਬ ਆ ਰਿਹਾ ਹੈ। ......

(ਆਵਾਜ਼ਾਂ : ਸਪੀਕਰ ਸਾਹਿਬ, ਵਿਧਾਨ ਸਭਾ ਦੀ ਛੱਤ ਚੋ ਰਹੀ ਹੈ, ਉਤੋਂ ਪਾਣੀ ਆ ਰਿਹਾ ਹੈ।)

ਬਿਨਾਂ ਵਜ੍ਹਾ ਖੜ੍ਹੇ ਹੋਣ ਦਾ ਕੋਈ ਮਤਲਬ ਨਹੀਂ ਹੈ....... (ਵਿਘਨ)........ ਜੇ ਸੁਣਨਾ ਹੈ ਤਾਂ ਠੀਕ ਹੈ, ਨਹੀਂ ਤਾਂ ਤੁਹਾਡੀ ਮਰਜ਼ੀ। ਮੈਂ ਤੁਹਾਨੂੰ ਅਲਾਓ ਨਹੀਂ ਕੀਤਾ।........ (ਵਿਘਨ)........ ਮੈਨੂੰ ਸਮਝ ਨਹੀਂ ਆ ਰਹੀ, ਤੁਸੀਂ ਕੀ ਗੱਲ ਕੀਤੀ ਹੈ।

(ਆਵਾਜ਼ਾਂ : ਵਿਧਾਨ ਸਭਾ ਦੀ ਛੱਤ, ਸਰਕਾਰ ਵਾਂਗੂ ਹੀ ਚੋ ਰਹੀ ਹੈ ਜੀ)

ਫੇਰ ਤੁਸੀਂ ਇਹ (ਕਾਂਗਰਸੀ ਮੈਂਬਰਾਂ ਵੱਲੋਂ ਪਾਏ ਹੋਏ ਕਾਲੇ ਚੋਗੇ) ਲਾਹ ਦਿਓ, ਬਾਰਸ਼ ਆ ਰਹੀ ਹੈ।

(ਇਕ ਆਵਾਜ਼ : ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਆਪਣੀ ਸੀਟ ਬਦਲਣੀ ਪਈ ਹੈ ਕਿਉਂਕਿ ਵਿਧਾਨ ਸਭਾ ਦੀ ਛੱਤ ਚੋ ਰਹੀ ਹੈ।)

ਸੌਰੀ, ਮੇਰਾ ਤਾਂ ਤੁਹਾਡੀ ਸਪਲੀਮੈਂਟਰੀ ਵੱਲ ਧਿਆਨ ਸੀ। ਕੀ ਬਾਹਰ ਬਾਰਿਸ਼ ਹੋ ਰਹੀ ਹੈ ?

(ਆਵਾਜ਼ਾਂ : ਹਾਂ ਜੀ।)

ਮੈਂ ਇਸ ਨੂੰ ਵੇਖ ਲੈਂਦਾ ਹਾਂ। ਕਿਸੇ ਬੰਦੇ ਦੀ ਡਿਊਟੀ ਲਗਾਉਂਦਾ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਤੁਸੀਂ ਆਪ ਜਾ ਕੇ ਆਉ ਜੀ।

**ਮਾਨਯੋਗ ਸਪੀਕਰ :** ਮੈਂ ਆਪ ਵੀ ਚਲਾ ਜਾਵਾਂਗਾ। (ਹਾਸਾ) (ਸ਼ੋਰ...ਵਿਘਨ) ਇੱਕ ਮਿੰਟ ਸੁਣੋ। ਬੰਦਾ ਹੁਣੇ ਭੇਜ ਦਿੱਤਾ ਹੈ। ਉਹ ਪਤਾ ਕਰੇਗਾ ਕਿ ਕੀ ਕਾਰਨ ਹਨ ? ਜੇਕਰ ਪਾਣੀ ਚੋ ਰਿਹਾ ਹੈ ਤਾਂ ਥੋੜ੍ਹਾ ਇਧਰ-ਉਧਰ ਹੋ ਕੇ ਦੂਸਰੀ ਸੀਟ ਤੇ ਬੈਠ ਜਾਉ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ.....

**ਮਾਨਯੋਗ ਸਪੀਕਰ :** ਇੱਕ ਮਿੰਟ ਠਹਿਰੋ। ਮੈਂ ਜਵਾਬ ਨਹੀਂ ਸੁਣਿਆ, ਸੁਣ ਲੈਣ ਦਿਉ।

**ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਦੁਬਾਰਾ ਪੜ੍ਹ ਦਿੰਦਾ ਹਾਂ।

ਸ਼੍ਰੀਮਾਨ ਜੀ, ਵਿਭਾਗ ਵੱਲੋਂ ਇਸ ਮਾਮਲੇ ਦੀ ਪੜਤਾਲ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਕਪੂਰਥਲਾ ਪਾਸੋਂ ਕਰਵਾਈ ਗਈ ਸੀ। ਪੜਤਾਲ ਦੌਰਾਨ ਪੜਤਾਲੀਆ ਅਫਸਰ ਵੱਲੋਂ ਇਹ ਪਾਇਆ ਗਿਆ ਕਿ ਸਰਪੰਚ ਵੱਲੋਂ ਪੰਚਾਇਤੀ ਜ਼ਮੀਨ ਵਿਚੋਂ ਲੋਕਾਂ ਨੂੰ ਪਲਾਟ ਅਲਾਟ ਕਰਨ ਲਈ ਉਚਿਤ ਵਿਧੀ ਨਹੀਂ ਅਪਣਾਈ ਗਈ ਸੀ। ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਕਪੂਰਥਲਾ ਵੱਲੋਂ ਦਿੱਤੀ ਗਈ ਰਿਪੋਰਟ ਦੇ ਆਧਾਰ ਤੇ ਵਿਭਾਗ ਵੱਲੋਂ ਸ਼੍ਰੀ ਦਰਬਾਰਾ ਸਿੰਘ, ਸਰਪੰਚ ਗਰਾਮ ਪੰਚਾਇਤ, ਫਤਹਿਗੜ੍ਹ, ਬਲਾਕ ਨਡਾਲਾ, ਜ਼ਿਲ੍ਹਾ ਕਪੂਰਥਲਾ ਵਿਰੁੱਧ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ 20(4) ਅਧੀਨ ਅਨੁਸ਼ਾਸਨੀ ਕਾਰਵਾਈ ਕਰਨ ਲਈ ਕਾਰਨ ਦੱਸੋ ਨੋਟਿਸ ਜਾਰੀ ਕੀਤਾ ਗਿਆ ਹੈ ਅਤੇ ਅਨੁਸ਼ਾਸਨੀ ਕਾਰਵਾਈ ਦਾ ਮਾਮਲਾ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ, ਪੰਜਾਬ ਕੋਲ ਵਿਚਾਰ ਅਧੀਨ ਹੈ। ਇਸ ਤੋਂ ਇਲਾਵਾ ਪੜਤਾਲੀਆ ਅਫ਼ਸਰ ਦੀ ਰਿਪੋਰਟ ਡਿਪਟੀ ਕਮਿਸ਼ਨਰ, ਕਪੂਰਥਲਾ ਨੂੰ ਪ੍ਰਭਾਵੀ ਕਦਮ ਚੁੱਕਣ ਲਈ ਵਿਭਾਗ ਵੱਲੋਂ ਭੇਜ ਦਿੱਤੀ ਗਈ ਹੈ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਵੀ ਕਹੋ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਕਿ ਇਹ ਕਾਲੇ ਚੋਗੇ ਪਾ ਲੈਣ। ਇਹ ਬਾਰਿਸ਼ ਸਾਡੇ ਕਰਕੇ ਹੀ ਆਈ ਹੈ। (ਹਾਸਾ)

**ਮਾਨਯੋਗ ਸਪੀਕਰ :** ਹਾਂ ਜੀ, ਖਹਿਰਾ ਸਾਹਿਬ, ਸਪਲੀਮੈਂਟਰੀ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪ ਮੰਨਿਆ ਹੈ ਕਿ ਇਕ ਫਲਾਣੇ ਸਰਪੰਚ ਨੇ ਸਾਰੇ ਕਾਨੂੰਨ ਦੀਆਂ ਧੱਜੀਆਂ ਉਡਾ ਕੇ ਪਲਾਟ ਵੰਡਣ ਦੀ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਅਤੇ ਕਬਜ਼ੇ ਕਰਾਉਣੇ ਸ਼ੁਰੂ ਕਰ ਦਿੱਤੇ। ਉਹ ਬੜੀ ਮਹਿੰਗੀ ਜ਼ਮੀਨ ਸੀ। It is a classic example to total collapse of district administration. ਉਸ ਨੇ ਤਿੰਨ ਮਹੀਨਿਆਂ ਤੋਂ ਇਹ ਕੰਮ ਸ਼ੁਰੂ ਕੀਤਾ ਹੋਇਆ ਹੈ। ਜੇਕਰ ਮੈਂ ਵਿਧਾਨ ਸਭਾ ਵਿੱਚ ਸਵਾਲ ਨਾ ਲਗਾਉਂਦਾ ਤਾਂ ਉਸ ਨੂੰ ਕਿਸੇ ਨੇ ਵੀ ਨੋਟਿਸ ਜਾਰੀ ਨਹੀਂ ਸੀ ਕਰਨਾ। ਸਾਡੇ ਟੋਟਲ 3-4 ਅਵੱਗਿਆਵਾਂ ਹੋ ਰਹੀਆਂ ਹਨ। ਮੇਰਾ ਪਹਿਲਾ ਸਵਾਲ ਨੰ: 1026 ਪਰਸੋਂ ਲੱਗਿਆ ਸੀ। ਵਜ਼ੀਰ ਸਾਹਿਬ ਉਸ ਵੇਲੇ ਨਹੀਂ ਸਨ। ਮੇਰੇ ਹਲਕੇ ਵਿੱਚ ਕਿਧਰੇ ਲੋਕ ਸੜਕਾਂ ਦੇ ਬਰਮ ਪੁੱਟ ਰਹੇ ਹਨ। ਪਿੰਡ ਫਿਰੋਜ਼ਾ ਸੰਗੋਵਾਲ ਵਿੱਚ......

**ਮਾਨਯੋਗ ਸਪੀਕਰ** : ਪਿਛਲੇ ਸਵਾਲ ਦੀ ਗੱਲ ਨਾ ਕਰੋ। ਹੁਣ ਵਾਲੇ ਸਵਾਲ ਬਾਰੇ ਕੁਐਸਚਨ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਆਪ ਚੱਲ ਕੇ ਚੰਡੀਗੜ੍ਹ ਗਿਆ ਅਤੇ ਫਾਈਨੈਂਸ਼ੀਅਲ ਕਮਿਸ਼ਨਰ ਨੂੰ ਆਪ ਲਿਖ ਕੇ ਕੰਪਲੇਂਟ ਕੀਤੀ। ਡੀ.ਸੀ. ਕਪੂਰਥਲਾ ਨੂੰ ਜਦੋਂ ਕਿਹਾ ਤਾਂ ਉਨ੍ਹਾਂ ਨੇ ਕੋਈ ਵੀ ਕਾਰਵਾਈ ਨਹੀਂ ਕੀਤੀ then what for the Deputy Commissioner is sitting over there in the District Administration ? ਬੀ.ਡੀ.ਪੀ.ਓ. ਨੇ ਇਨਕੁਆਇਰੀ ਕੀਤੀ ਹੈ। ਕੋਈ ਬਰਮ ਪੁੱਟ ਰਿਹਾ ਹੈ ਅਤੇ ਕਿਸੇ ਨੇ ਡਰੇਨਾਂ ਹੀ ਪੁੱਟਣੀਆਂ ਸ਼ੁਰੂ ਕਰ ਦਿੱਤੀਆਂ ਹਨ। ਡੇਢ ਕਿਲੋਮੀਟਰ ਤੱਕ ਜੇ.ਸੀ.ਬੀ. ਲਗਾ ਕੇ ਡਰੇਨ ਹੀ ਪੁੱਟ ਦਿੱਤੀ ਹੈ.....

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਤੇ ਰੈਲੇਵੈਂਟ ਸਪਲੀਮੈਂਟਰੀ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰੇ ਮੇਨ ਤਿੰਨ ਕੇਸ ਹਨ। ਮੰਤਰੀ ਜੀ ਦੇ ਨੋਟਿਸ ਵਿੱਚ ਹਨ। ਆਲਰੈਡੀ ਕੁਐਸਚਨ ਨੰਬਰ 1026 ਵੀ ਹੈ....

**ਮਾਨਯੋਗ ਸਪੀਕਰ** : ਤੁਸੀਂ ਅੱਜ ਵਾਲੇ ਕੁਐਸਚਨ ਦਾ ਜਵਾਬ ਲਵੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, this is one of the reasons why we in the opposition are demanding more sittings of the Vidhan Sabha. ਇਹ ਜਿਹੜੀਆਂ ਗੈਰਕਾਨੂੰਨੀ ਕਾਰਵਾਈਆਂ ਕੀਤੀਆਂ ਜਾ ਰਹੀਆਂ ਹਨ......

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ। ਤੁਸੀਂ ਤਾਂ ਭਾਸ਼ਣ ਦੇਣਾ ਹੀ ਸ਼ੁਰੂ ਕਰ ਦਿੱਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਡੀ.ਸੀ. ਨੂੰ ਲਿਖਿਆ, ਕੋਈ ਕਾਰਵਾਈ ਨਹੀਂ ਕੀਤੀ.......

**ਮਾਨਯੋਗ ਸਪੀਕਰ** : ਜੇਕਰ ਸਵਾਲ ਨਹੀਂ ਕਰਨਾ ਤਾਂ ਬੰਦ ਕਰ ਦਿਉ। ਤੁਸੀਂ ਸਪਲੀਮੈਂਟਰੀ ਕਰੋ। ਅੱਜ ਦੇ ਸਵਾਲ ਤੇ ਸਪਲੀਮੈਂਟਰੀ ਕਰੋ।

ਸਰਦਾਰ ਸੁਖਪਾਲ ਸਿੰਘ ਖਹਿਰਾ : ਮੇਰੇ ਤਿੰਨ ਇਸ਼ੂ ਹਨ ਉਨ੍ਹਾਂ ਵਿੱਚ ਇੱਕ ਰੂਰਲ ਡਿਵੈਲਪਮੈਂਟ ਦੇ ਨਾਲ ਵੀ ਸਬੰਧਤ ਹੈ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਜਿਨ੍ਹਾਂ ਅਫ਼ਸਰਾਂ ਨੇ ਆਪਣੀ ਡਿਊਟੀ ਠੀਕ ਨਹੀਂ ਨਿਭਾਈ ਜਾਂ ਉਨ੍ਹਾਂ ਨੂੰ ਨਹੀਂ ਰੋਕਿਆ ਜਿਨ੍ਹਾਂ ਨੇ ਜੇ.ਸੀ.ਬੀ. ਮਸ਼ੀਨ ਲਗਾ ਕੇ ਡਰੇਨ ਪੁੱਟ ਦਿੱਤੀ, ਕੀ ਉਨ੍ਹਾਂ ਦੇ ਖਿਲਾਫ ਮੰਤਰੀ ਜੀ ਕੋਈ ਐਕਸ਼ਨ ਲੈਣ ਨੂੰ ਤਿਆਰ ਹਨ ?

ਮੰਤਰੀ : ਇਸ ਦਾ ਤਾਂ ਜਦੋਂ ਸਪੀਕਰ ਸਾਹਿਬ, ਅਲਾਓ ਕਰਨਗੇ ਤਾਂ ਮੈਂ ਜਵਾਬ ਦੇ ਦੇਵਾਂਗਾ। ਮੈਂ ਵੈਸੇ ਤਾਂ ਜਵਾਬ ਦੇ ਸਕਦਾ ਹਾਂ ਅਤੇ ਜਵਾਬ ਤਿਆਰ ਹੈ। ਪਰ ਜਦੋਂ ਤੱਕ ਸਪੀਕਰ ਸਾਹਿਬ ਅਲਾਓ ਨਹੀਂ ਕਰਦੇ, ਮੈਂ ਜਵਾਬ ਨਹੀਂ ਦੇ ਸਕਦਾ। ਤੁਸੀਂ ਮਿਤੀ 8 ਜੂਨ, 2009 ਨੂੰ ਸ਼ਿਕਾਇਤ ਕੀਤੀ ਹੈ ਪਰ ਇਸ ਤੋਂ ਪਹਿਲਾਂ ਜਦੋਂ ਇਹ ਗੱਲ ਸਾਡੇ ਨੋਟਿਸ ਵਿੱਚ ਆਈ ਤਾਂ ਸਾਡੇ ਮਹਿਕਮੇ ਦੇ ਬੀ.ਡੀ.ਪੀ.ਓ. ਨੇ ਪਹਿਲਾਂ ਉਥੇ ਜਾ ਕੇ ਜਿਹੜੇ ਪਲਾਟ ਅਲਾਟ ਕੀਤੇ ਸੀ, ਉਨ੍ਹਾਂ ਨੂੰ ਬੰਦ ਕਰਵਾਇਆ ਅਤੇ ਉਨ੍ਹਾਂ ਨੂੰ ਨੋਟਿਸ ਦਿੱਤਾ ਹੈ। ਅਸੀਂ ਇਹ ਸਾਰਾ ਕੁਝ ਤੁਹਾਡੀ ਸ਼ਿਕਾਇਤ ਤੋਂ ਪਹਿਲਾਂ ਕੀਤਾ ਹੈ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਮਿਲ ਕੇ ਇਨ੍ਹਾਂ ਤਿੰਨ ਸ਼ਿਕਾਇਤਾਂ ਬਾਰੇ ਦੱਸ ਕੇ ਮਸਲਾ ਹੱਲ ਕਰਵਾ ਲਵਾਂਗਾ ਜੀ।

ਮਾਨਯੋਗ ਸਪੀਕਰ : ਕਰਾ ਲੈਣਾ ਠੀਕ ਹੈ। ਅਗਲਾ ਸਵਾਲ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1057*

ਮਾਨਯੋਗ ਸਪੀਕਰ : ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਸਵਾਲ ਸੀ। It is very very important issue for the State. There are very important issues. ਸਪੀਕਰ ਸਾਹਿਬ, ਮੇਰਾ ਕੱਲ੍ਹ ਵੀ ਇਕ ਸਵਾਲ ਸੀ, ਉਸਦੀ ਵੀ ਐਕਸਟੈਂਸ਼ਨ ਦੇ ਦਿੱਤੀ ਗਈ ਹੈ।

ਮਾਨਯੋਗ ਸਪੀਕਰ : ਐਕਸਟੈਂਸ਼ਨ ਮੰਗੀ ਗਈ ਸੀ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ। ਹੁਣ ਤੁਸੀਂ ਕਿਉਂ ਡਿਸਕਸ਼ਨ ਕਰ ਰਹੇ ਹੋ ?

ਰਾਣਾ ਗੁਰਮੀਤ ਸਿੰਘ ਸੋਢੀ : ਇਕ ਦਿਨ ਦਾ ਸੈਸ਼ਨ ਰਹਿ ਗਿਆ ਹੈ ਜੀ। ਇਨ੍ਹਾਂ ਨੂੰ ਵੀ ਟਾਈਮ ਦੇ ਦਿੱਤਾ ਜਾਣਾ ਚਾਹੀਦਾ ਹੈ ਜੀ। ਸਪੀਕਰ ਸਾਹਿਬ, ਮੈਂ ਤੁਹਾਡੇ ਹੁਕਮਾਂ ਦੀ ਤਾਮੀਲ ਕਰਦਾ ਹਾਂ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਆਪੋਜ਼ੀਸ਼ਨ ਵੱਲੋਂ ਜਿਹੜੀ ਗੱਲ ਕੀਤੀ ਜਾ ਰਹੀ ਹੈ, ਸਾਡਾ ਇਹ ਰਾਈਟ ਬਣਦਾ ਹੈ। ਤੁਸੀਂ ਉਸ ਨੂੰ scuttle ਕਰ ਰਹੇ ਹੋ।

ਮਾਨਯੋਗ ਸਪੀਕਰ : ਕੱਲ੍ਹ ਤਾਂ ਨਹੀਂ ਆ ਸਕਦਾ। ਹਰ ਸਵਾਲ ਬੜਾ ਇੰਪਾਰਟੈਂਟ ਹੁੰਦਾ ਹੈ। ਹੁਣ ਤਾਂ ਇਹ ਪੋਸਟਪੋਨ ਹੋ ਗਿਆ ਹੈ। ਮੈਂ ਐਕਸਟੈਂਸ਼ਨ ਗਰਾਂਟ ਕਰ ਦਿੱਤੀ ਹੈ। ਹੁਣ ਤਾਂ ਟਾਈਮ ਜ਼ਾਇਆ ਕਰਨ ਵਾਲੀ ਹੀ ਗੱਲ ਹੈ।

---

***For Starred Question No. 1057 and reply thereto, please *see* Appendix to this Debates.**

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਤੁਸੀਂ ਸਪਲੀਮੈਂਟਰੀ ਵੀ ਅਲਾਓ ਨਹੀਂ ਕਰਦੇ।

**ਮਾਨਯੋਗ ਸਪੀਕਰ** : ਮੈਂ ਸਪਲੀਮੈਂਟਰੀ ਵੀ ਅਲਾਓ ਕੀਤੀ ਹੈ। ਸਾਰਾ ਕੁਝ ਅਲਾਓ ਕੀਤਾ ਹੈ। ਸੋਢੀ ਜੀ, ਇੱਕ ਮਿੰਟ ਬੈਠੋ, ਬ੍ਰਹਮ ਮਹਿੰਦਰਾ ਜੀ ਬੈਠੋ। ਐਕਸਟੈਂਸ਼ਨ ਗਰਾਂਟ ਕਰ ਦਿੱਤੀ ਹੈ। ਜੇ ਤੁਸੀਂ ਇਸੇ ਤਰ੍ਹਾਂ ਕਰੀ ਜਾਵੋਗੇ ਤਾਂ ਘੰਟਾ ਲੰਘ ਜਾਵੇਗਾ ਅਤੇ ਮੈਂ ਬੰਦ ਕਰ ਦੇਵਾਂਗਾ। ਤੁਸੀਂ ਬੈਠ ਜਾਓ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੇਰੀ ਤੁਹਾਡੇ ਅੱਗੇ ਗੁਜ਼ਾਰਿਸ਼ ਹੈ ਕਿ ਸਰਕਾਰ....... (ਵਿਘਨ)......

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਬਗੈਰ ਇਜਾਜ਼ਤ ਤੋਂ ਖੜ੍ਹੇ ਸਨ ਅਤੇ ਬੋਲ ਰਹੇ ਸਨ ਜੋ ਕਿ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ ਬੈਠੋ, ਮੇਰੀ ਗੱਲ ਸੁਣਨ ਦਾ ਯਤਨ ਕਰੋ, ਮੈਂ ਤੁਹਾਡੀ ਗੱਲ ਦਾ ਜਵਾਬ ਦੇ ਰਿਹਾ ਹਾਂ। ਤੁਸੀਂ ਸਾਰੇ ਸਵਾਲ ਕਢਵਾ ਕੇ ਦੇਖ ਲਵੋ, ਰੂਲਾਂ ਮੁਤਾਬਿਕ ਦੋ ਸਪਲੀਮੈਂਟਰੀਜ਼ ਹੁੰਦੀਆਂ ਹਨ। ਮੈਂ ਤੁਹਾਨੂੰ ਸਪਲੀਮੈਂਟਰੀਜ਼ ਦਿੱਤੀਆਂ ਹਨ। ਤੁਸੀਂ ਕਿਸ ਤਰ੍ਹਾਂ ਕਹਿ ਸਕਦੇ ਹੋ ਕਿ ਮੈਂ ਤੁਹਾਨੂੰ ਸਪਲੀਮੈਂਟਰੀਜ਼ ਨਹੀਂ ਦਿੱਤੀਆਂ। (ਵਿਘਨ)....... ਜੇ ਤੁਸੀਂ ਇਸੇ ਤਰ੍ਹਾਂ ਚਾਹੁੰਦੇ ਹੋ ਤਾਂ ਮੈਂ ਸਪਲੀਮੈਂਟਰੀਜ਼ ਰਿਸਟਰਿਕਟ ਕਰ ਦੇਵਾਂਗਾ। ਜੇ ਤੁਸੀਂ ਲਿਬਰਟੀ ਨਹੀਂ ਚਾਹੁੰਦੇ ਤਾਂ ਮੈਂ ਬੰਦ ਕਰ ਦੇਵਾਂਗਾ, ਫਿਰ ਮੈਂ ਦੋ ਸਪਲੀਮੈਂਟਰੀਜ਼ ਹੀ ਦੇਵਾਂਗਾ। ਮੈਂ ਮੈਕਸੀਮਮ ਸਪਲੀਮੈਂਟਰੀਜ਼ ਦੇ ਰਿਹਾ ਹਾਂ ਫਿਰ ਵੀ ਤੁਸੀਂ ਨਜਾਇਜ਼ ਗੱਲ ਕਰੀ ਜਾ ਰਹੇ ਹੋ। (ਵਿਘਨ)

**ਸ਼੍ਰੀ ਬ੍ਰਹਮ ਮਹਿੰਦਰਾ** : ਤੁਸੀਂ ਸਪੀਕਰ ਦੀ ਕੁਰਸੀ ਤੇ ਬੈਠੇ ਹੋ, ਖੁਸ਼ ਰਿਹਾ ਕਰੋ, ਇਨਜੁਆਏ ਕਰੋ ਜੀ।

**ਮਾਨਯੋਗ ਸਪੀਕਰ** : ਤੁਸੀਂ ਇੱਕ ਮਿੰਟ ਲਈ ਬੈਠੋ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਤੁਸੀਂ ਆਪੋਜ਼ੀਸ਼ਨ ਦਾ ਰਾਈਟ scuttle ਕਰ ਦਿੱਤਾ ਹੈ। ਸਪੀਕਰ ਸਾਹਿਬ, ਨਾ ਸਾਡੇ ਸਵਾਲ ਪੂਰੇ ਹੁੰਦੇ ਹਨ ਅਤੇ ਨਾ ਹੀ ਸਾਨੂੰ ਪੂਰੀਆਂ ਸਪਲੀਮੈਂਟਰੀਜ਼ ਮਿਲਦੀਆਂ ਹਨ।

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ, ਆਪਣੇ ਅੰਦਰ ਝਾਤੀ ਮਾਰੋ। ਜੇ ਤੁਸੀਂ ਰੂਲਾਂ ਦੇ ਮੁਤਾਬਿਕ ਚੱਲਣਾ ਚਾਹੁੰਦੇ ਹੋ ਤਾਂ ਮੈਂ ਬਿਲਕੁਲ ਰੂਲਾਂ ਮੁਤਾਬਿਕ ਚੱਲਾਂਗਾ ਅਤੇ ਦੋ ਸਪਲੀਮੈਂਟਰੀਜ਼ ਹੀ ਦੇਵਾਂਗਾ। ਜੇ ਰੂਲਾਂ ਮੁਤਾਬਿਕ ਚੱਲਣਾ ਚਾਹੁੰਦੇ ਹੋ ਤਾਂ ਬੜੀ ਖੁਸ਼ੀ ਦੀ ਗੱਲ ਹੈ। ਮੈਂ ਤੁਹਾਡੇ ਕਹਿਣ ਤੇ ਲਿਬਰਲ ਹੋਇਆ ਹਾਂ। ਤੁਹਾਨੂੰ ਅਕਾਮੋਡੇਟ ਕਰਨ ਲਈ ਲਿਬਰਲ ਹੋਇਆ ਹਾਂ ਅਤੇ ਫਿਰ ਵੀ ਤੁਹਾਨੂੰ ਆਬਜੈਕਸ਼ਨ ਹੈ ਤਾਂ ਫਿਰ ਦੋ ਸਪਲੀਮੈਂਟਰੀਜ਼ ਹੀ ਮਿਲਣਗੀਆਂ। ਜੇ ਤੁਸੀਂ ਰਾਜ਼ੀ ਹੋ ਤਾਂ ਠੀਕ ਹੈ। ਜੇ ਤੁਸੀਂ ਰੂਲਜ਼ ਅਨੁਸਾਰ ਚੱਲਣਾ ਹੈ ਤਾਂ ਮੈਂ ਚੱਲਣ ਨੂੰ ਤਿਆਰ ਹਾਂ। (ਵਿਘਨ) ਇਸ ਦੀ ਐਕਸਟੈਨਸ਼ਨ ਗਰਾਂਟ ਕਰ ਦਿੱਤੀ ਹੈ। (ਵਿਘਨ) ਮੈਂ ਵੇਖ ਲੈਂਦਾ ਹਾਂ। (ਵਿਘਨ) ਜੇ ਤੁਹਾਡਾ ਇਸ ਤਰ੍ਹਾਂ ਜੀਅ ਕਰਦਾ ਹੈ ਤਾਂ ਠੀਕ ਹੈ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਤੁਹਾਡਾ ਹੀ ਨੁਕਸਾਨ ਹੈ।

---

## ਸਕੂਲਾਂ ਵਿੱਚ ਦੁਪਹਿਰ ਦੇ ਖਾਣੇ ਸਬੰਧੀ ਸ਼ਿਕਾਇਤਾਂ

*974. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੂਬੇ ਭਰ ਵਿੱਚ ਸਕੂਲੀ ਬੱਚਿਆਂ ਨੂੰ ਦੁਪਹਿਰ ਦੇ ਖਾਣੇ ਵਿੱਚ ਕੋਈ ਘਪਲੇ ਦੀਆਂ ਸ਼ਿਕਾਇਤਾਂ ਆਈਆਂ ਹਨ ; ਜੇਕਰ ਹੈ ਤਾਂ ਸਾਲ 2008 ਤੋਂ ਹੁਣ ਤੱਕ ਜ਼ਿਲ੍ਹਾ-ਵਾਰ ਕਿੰਨੀਆਂ-ਕਿੰਨੀਆਂ ਸ਼ਿਕਾਇਤਾਂ ਆਈਆਂ ਹਨ ?

**ਡਾਕਟਰ ਉਪਿੰਦਰਜੀਤ ਕੌਰ** : ਹਾਂ ਜੀ। ਮਿਡ ਡੇ ਮੀਲ ਸਕੀਮ ਨਾਲ ਸਬੰਧਤ ਅਨਾਜ ਅਤੇ ਫੰਡਾਂ ਵਿੱਚ ਦੁਰਵਰਤੋਂ ਦੀਆਂ ਸਾਲ 2008 ਤੋਂ ਲੈ ਕੇ ਹੁਣ ਤੱਕ ਦਸ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ। ਇਹਨਾਂ ਵਿਚੋਂ ਇੱਕ-ਇੱਕ ਸ਼ਿਕਾਇਤ ਜ਼ਿਲ੍ਹਾ ਹੁਸ਼ਿਆਰਪੁਰ, ਕਪੂਰਥਲਾ, ਅੰਮ੍ਰਿਤਸਰ, ਫਤਹਿਗੜ੍ਹ ਸਾਹਿਬ, ਲੁਧਿਆਣਾ, ਮਾਨਸਾ, ਗੁਰਦਾਸਪੁਰ ਅਤੇ ਐਸ.ਏ.ਐਸ. ਨਗਰ ਨਾਲ ਸਬੰਧਤ ਹੈ ਅਤੇ ਦੋ ਸ਼ਿਕਾਇਤਾਂ ਜ਼ਿਲ੍ਹਾ ਪਟਿਆਲਾ ਨਾਲ ਸਬੰਧਤ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਭਾਵੇਂ ਇਹ ਬਹੁਤ ਹੀ ਵਧੀਆ ਸਕੀਮ ਹੈ, ਬੱਚਿਆਂ ਨੂੰ ਖਾਣਾ ਦੇਣਾ ਚੰਗਾ ਹੈ ਪਰ ਇਸ ਬਾਰੇ ਰੌਲਾ ਰੱਪਾ ਬੜਾ ਹੈ। ਮੈਂ ਭੈਣ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਬੱਚਿਆਂ ਨੂੰ ਅਨਾਜ ਮਿਲਦਾ ਹੈ, ਉਹ 300 ਗ੍ਰਾਮ ਪ੍ਰਤੀ ਹੈੱਡ ਹੈ ਔਰ ਕੁਕਿੰਗ ਕਾਸਟ ਦੋ ਰੁਪਏ ਸੱਠ ਪੈਸੇ ਹੈ। ਸਪੀਕਰ ਸਾਹਿਬ, 300 ਗ੍ਰਾਮ ਇੱਕ ਬੱਚਾ ਨਹੀਂ ਖਾ ਸਕਦਾ। 100 ਗ੍ਰਾਮ ਅਨਾਜ ਠੀਕ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕੁਕਿੰਗ ਕਾਸਟ ਵਧਾ ਦਿੱਤੀ ਜਾਵੇ ਤੇ ਇਹ ਪੈਸੇ ਉਧਰ ਐਡਜਸਟ ਕੀਤੇ ਜਾਣ। ਕੀ ਮੰਤਰੀ ਜੀ ਪੀ.ਟੀ.ਏ. ਅਤੇ ਮੁੱਖ ਅਧਿਆਪਕ ਦਾ ਮਤਾ ਪਾ ਕੇ ਇਸ ਤਰ੍ਹਾਂ ਕਰਨ ਦੀ ਇਜਾਜ਼ਤ ਦੇਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿੱਥੋਂ ਤੱਕ ਇਸ ਸਕੀਮ ਦਾ ਤਾਅਲੁੱਕ ਹੈ, ਇਹ ਭਾਰਤ ਸਰਕਾਰ ਅਤੇ ਪੰਜਾਬ ਸਰਕਾਰ ਦੀ ਇੱਕ ਬਹੁਤ ਹੀ ਅਹਿਮ ਸਕੀਮ ਹੈ। ਇਸ ਸਕੀਮ ਦੇ ਤਹਿਤ ਅਸੀਂ ਪਹਿਲੀ ਤੋਂ ਲੈ ਕੇ ਅੱਠਵੀਂ ਕਲਾਸ ਤੱਕ ਸਾਰੇ ਵਿਦਿਆਰਥੀਆਂ ਨੂੰ ਦੁਪਹਿਰ ਦਾ ਖਾਣਾ ਮੁਹੱਈਆ ਕਰਦੇ ਹਾਂ ਔਰ ਇਹ ਖਾਣਾ ਸਰਕਾਰੀ ਸਕੂਲਾਂ, ਗੈਰ-ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ, ਈ.ਜੀ.ਐਸ. ਸੈਂਟਰਾਂ ਔਰ ਐਸ.ਆਈ.ਈ. ਸੈਂਟਰਾਂ ਵਿਚ ਦਿੱਤਾ ਜਾਂਦਾ ਹੈ। ਪੰਜਾਬ ਵਿੱਚ ਅਸੀਂ 21456 ਸਕੂਲਾਂ ਵਿੱਚ ਲਗਭਗ 19.50 ਲੱਖ ਵਿਦਿਆਰਥੀਆਂ ਨੂੰ ਖਾਣਾ ਮੁਹੱਈਆ ਕਰਵਾ ਰਹੇ ਹਾਂ। ਜੋ ਸ਼ਿਕਾਇਤ ਪ੍ਰਾਪਤ ਹੋਈ ਹੈ, ਉਹ 18 ਮਹੀਨਿਆਂ ਨਾਲ ਸਬੰਧਤ ਹੈ ਔਰ ਇੰਨੇ ਵੱਡੇ ਸਕੇਲ ਤੇ ਜਦੋਂ ਦੁਪਹਿਰ ਦਾ ਖਾਣਾ ਮੁਹੱਈਆ ਕੀਤਾ ਜਾ ਰਿਹਾ ਹੈ ਤਾਂ ਕੇਵਲ 10 ਸ਼ਿਕਾਇਤਾਂ ਹੋਰ ਪ੍ਰਾਪਤ ਹੋਈਆਂ ਹਨ। ਮਹਿਕਮੇ ਵੱਲੋਂ ਪੜਤਾਲ ਕਰਵਾਈ ਗਈ ਹੈ ਜਿਨ੍ਹਾਂ ਵਿੱਚੋਂ ਤਿੰਨ ਕਰਮਚਾਰੀ ਮੁਅੱਤਲ ਕੀਤੇ ਗਏ ਹਨ ਔਰ ਬਾਕੀ ਕੇਸਾਂ ਦੀ ਪੜਤਾਲ ਚੱਲ ਰਹੀ ਹੈ ਜਾਂ ਸ਼ਿਕਾਇਤਾਂ ਨੂੰ ਨਿਰਮੂਲ ਪਾਇਆ ਗਿਆ ਹੈ। ਜੋ ਮਾਨਯੋਗ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ ਅਸੀਂ ਪ੍ਰਾਇਮਰੀ ਸਕੂਲਾਂ ਦੇ ਵਿਦਿਆਰਥੀਆਂ ਨੂੰ ਕੇਂਦਰ ਸਰਕਾਰ ਦੀਆਂ ਹਦਾਇਤਾਂ ਮੁਤਾਬਕ ਪਰ-ਸਟੂਡੈਂਟ 100 ਗਰਾਮ ਕਣਕ ਜਾਂ ਚਾਵਲ ਮੁਹੱਈਆ ਕਰਦੇ ਹਾਂ ਔਰ ਅਪਰ ਪ੍ਰਾਇਮਰੀ ਸਕੂਲ ਦੇ ਵਿਦਿਆਰਥੀਆਂ ਨੂੰ 150 ਗ੍ਰਾਮ ਪਰ-ਡੇ ਮੁਹੱਈਆ ਕਰਦੇ ਹਾਂ। ਇਹ ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਹੁੰਦਾ ਹੈ। ਅਸੀਂ ਆਪਣੀ ਪੱਧਰ ਤੇ ਕੋਈ ਸਟੈੱਪ ਨਹੀਂ ਲੈ ਸਕਦੇ।

[ਸਿੱਖਿਆ ਮੰਤਰੀ]

ਇਸੇ ਤਰ੍ਹਾਂ ਪਰ-ਸਟੂਡੈਂਟ ਜੋ ਕੁਕਿੰਗ ਕਾਸਟ ਹੈ, ਉਹ ਪ੍ਰਾਇਮਰੀ ਸਕੂਲਾਂ ਦੇ ਲਈ ਦੋ ਰੁਪਏ ਅੱਠ ਪੈਸੇ ਔਰ ਅਪਰ ਪ੍ਰਾਇਮਰੀ ਸਕੂਲਾਂ ਲਈ ਦੋ ਰੁਪਏ ਸੱਠ ਪੈਸੇ ਹੈ। ਇਸ ਵਿਚ ਕੁੱਕ ਜਾਂ ਹੈਲਪਰ ਦੀ ਅਦਾਇਗੀ ਕੀਤੀ ਜਾਂਦੀ ਹੈ ਜਿਸ ਦਾ ਖਰਚਾ ਕ੍ਰਮਵਾਰ 400 ਰੁਪਏ ਤੋਂ 600 ਰੁਪਏ ਪ੍ਰਤੀ ਮਹੀਨਾ ਹੈ। ਮੇਰੀ ਬੇਨਤੀ ਹੈ ਕਿ ਇਹ ਸਕੀਮ ਸਫਲਤਾ ਸਹਿਤ ਚੱਲ ਰਹੀ ਹੈ ਔਰ ਆਪਣੇ ਆਸ਼ੇ ਨੂੰ ਪੰਜਾਬ ਵਿਚ ਬਹੁਤ ਚੰਗੀ ਤਰ੍ਹਾਂ ਪੂਰੀ ਕਰ ਰਹੀ ਹੈ ਔਰ ਭਾਰਤ ਸਰਕਾਰ ਇਸ ਚੰਗੀ ਪਰਫਾਰਮੈਂਸ ਦੀ ਕਾਇਲ ਹੈ। ਜੋ ਵੀ ਅਸੀਂ ਪਰਪੋਜ਼ਲ ਭੇਜਦੇ ਹਾਂ, ਉਸ ਨੂੰ ਇੰਨ-ਬਿੰਨ ਸਰਕਾਰ ਮੰਨ ਲੈਂਦੀ ਹੈ ਕਿਉਂਕਿ ਕਾਰਗੁਜ਼ਾਰੀ ਬਹੁਤ ਚੰਗੀ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਹ ਹਕੀਕਤ ਹੈ ਔਰ ਮੈਂ 'ਰੌਲਾ ਰੱਪਾ' ਸ਼ਬਦ ਵਰਤਿਆ ਸੀ। ਇਸ ਬਾਰੇ ਸਾਰੇ ਹਾਊਸ ਦੇ 117 ਮੈਂਬਰ ਸਹਿਮਤ ਹੋਣਗੇ, ਸਿਵਾਏ ਬੀਬੀ ਜੀ ਦੇ। ਇਹ ਕਿਉਂ ਹੈ, ਉਹ ਇਸ ਕਰਕੇ ਹੈ ਕਿ ਅਨਾਜ ਵੱਧ ਹੈ ਅਤੇ ਕੁਕਿੰਗ ਕਾਸਟ ਘੱਟ ਹੈ। ਇਹ ਠੀਕ ਹੈ ਕਿ ਸੈਂਟਰ ਦੇ ਪੈਸੇ ਹਨ ਪਰ ਇਹ ਪ੍ਰਬੰਧ ਕਰਨਾ ਕਿੰਨਾ ਕੁ ਔਖਾ ਕੰਮ ਹੈ। ਇਹ ਮਤਾ ਪਾ ਦੇਣ ਇਸ ਲਈ ਸਿਰਫ਼ ਇੱਕ ਐਡਜਸਟਮੈਂਟ ਹੀ ਕਰਨੀ ਹੈ। ਬੱਸ ਗੱਲ ਇੰਨੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਸੀ ਕਿ ਭਾਰਤ ਸਰਕਾਰ ਦੀਆਂ ਹਦਾਇਤਾਂ ਦੇ ਮੁਤਾਬਿਕ ਇਸ ਸਾਰੀ ਸਕੀਮ ਨੂੰ ਅਮਲੀ ਰੂਪ ਪਹਿਨਾਇਆ ਜਾ ਰਿਹਾ ਹੈ। ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਅਸੀਂ ਉਸ ਸਬੰਧੀ ਸੁਝਾਅ ਰੱਖ ਦੇਵਾਂਗੇ ਔਰ ਜੇ ਕੋਈ ਤਰਮੀਮ ਪ੍ਰਵਾਨ ਹੋ ਜਾਂਦੀ ਹੈ ਤਾਂ ਅਸੀਂ ਉਸ ਨੂੰ ਲਾਗੂ ਕਰ ਦੇਵਾਂਗੇ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡਾਈਟ ਤਿਆਰ ਕਰਨ ਲਈ ਸਕੂਲਾਂ ਦੇ ਵਿੱਚ ਕਿਸ ਦੀ ਡਿਊਟੀ ਲਗਾਈ ਗਈ ਹੈ ਅਤੇ ਉਸ ਦੇ ਇਵਜ਼ ਵਿੱਚ ਕੀ ਦਿੱਤਾ ਜਾਂਦਾ ਹੈ? ਇਹ ਖਾਣਾ ਬਿਲੋਅ ਪਾਵਰਟੀ ਲਾਈਨ ਦੇ ਗਰੀਬ ਬੱਚਿਆਂ ਨੇ ਖਾਣਾ ਹੁੰਦਾ ਹੈ ਕਿਉਂਕਿ ਉਹੀ ਸਰਕਾਰੀ ਸਕੂਲਾਂ ਵਿੱਚ ਜਾਂਦੇ ਹਨ। ਇਹ ਉਨ੍ਹਾਂ ਨੂੰ ਹੀ ਸਰਵ ਕੀਤਾ ਜਾਂਦਾ ਹੈ। ਦੂਸਰੀ ਗੱਲ ਮੈਂ ਇਹ ਪਤਾ ਕਰਨੀ ਚਾਹੁੰਦਾ ਹਾਂ ਕਿ ਉਸ ਦੀ ਚੈਕਿੰਗ ਕਰਨ ਲਈ ਕੀ ਕਦੇ ਕਿਸੇ ਦੀ ਡਿਊਟੀ ਲਗਾਈ ਹੈ? ਜੇਕਰ ਲਗਾਈ ਗਈ ਹੈ ਤਾਂ ਕੀ ਉਸ ਦੀ ਕੋਈ ਰਿਪੋਰਟ ਹੈ ? ਜੇਕਰ ਹੈ ਤਾਂ ਉਸ ਦੀ ਜਾਣਕਾਰੀ ਦਿੱਤੀ ਜਾਵੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਸਕੀਮ ਨੂੰ ਸਹੀ ਰੂਪ ਵਿੱਚ ਲਾਗੂ ਕਰਨ ਲਈ ਜ਼ਿਲ੍ਹਾ ਪੱਧਰ ਤੇ ਅਤੇ ਸਟੇਟ ਪੱਧਰ ਤੇ ਸਟੀਅਰਿੰਗ ਅਤੇ ਮੋਨੀਟਰਿੰਗ ਕਮੇਟੀਆਂ ਬਣਾਈਆਂ ਗਈਆਂ ਹਨ, ਜਿਨ੍ਹਾਂ ਦੀ ਦੇਖ-ਰੇਖ ਹੇਠ ਸਾਰਾ ਕਾਰਜ ਸੰਪੰਨ ਕੀਤਾ ਜਾਂਦਾ ਹੈ। ਸਟੇਟ ਪੱਧਰ ਤੇ ਮੁੱਖ ਸਕੱਤਰ ਦੀ ਰਹਿਨੁਮਾਈ ਹੇਠ ਅਤੇ ਜ਼ਿਲ੍ਹਾ ਪੱਧਰ ਤੇ ਡਿਪਟੀ ਕਮਿਸ਼ਨਰ ਦੀ ਰਹਿਨੁਮਾਈ ਹੇਠ ਕਮੇਟੀਆਂ ਬਣੀਆਂ ਹਨ ਜਿਹੜੀਆਂ ਕਿ ਸਾਰਾ ਕਾਰਜ ਸੰਪੰਨ ਕਰਦੀਆਂ ਹਨ। ਇਸ ਤੋਂ ਇਲਾਵਾ ਸਰਬ ਸਿੱਖਿਆ ਅਭਿਆਨ ਸਕੀਮ ਤਹਿਤ ਜ਼ਿਲ੍ਹਾ ਮੈਨੇਜਰ, ਬਲਾਕ ਮੈਨੇਜਰ ਅਤੇ ਅਸਿਸਟੈਂਟ ਮੈਨੇਜਰ ਦੀ ਵੀ ਨਿਯੁਕਤੀ ਕੀਤੀ ਜਾਂਦੀ ਹੈ ਜਿਹੜੇ ਕਿ ਬਕਾਇਦਾ ਸੁਪਰਵੀਜ਼ਨ ਕਰਦੇ ਹਨ ਤਾਂ ਕਿ ਨਿਸ਼ਚਿਤ ਸਮੇਂ ਅਨੁਸਾਰ ਇਨ੍ਹਾਂ ਗਰੀਬ ਵਿਦਿਆਰਥੀਆਂ ਨੂੰ ਇਹ ਨਰੋਆ ਅਤੇ ਤਾਜ਼ਾ ਖਾਣਾ ਮੁਹੱਈਆ ਕੀਤਾ ਜਾ ਸਕੇ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਜਿਹੜੇ ਖਾਣਾ ਤਿਆਰ ਕਰਦੇ ਹਨ, ਉਨ੍ਹਾਂ ਨੂੰ ਤਿਆਰ ਕਰਨ ਲਈ ਕੀ ਦਿੱਤਾ ਜਾਂਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਆਪਣੇ ਉੱਤਰ ਵਿੱਚ ਇਨ੍ਹਾਂ ਦਾ ਜਵਾਬ ਸ਼ਾਮਿਲ ਕਰ ਦਿੱਤਾ ਸੀ। ਅਸੀਂ 40 ਪੈਸੇ ਪਰ-ਸਟੂਡੈਂਟ ਕੁਕਿੰਗ ਕਾਸਟ ਰੱਖੀ ਹੈ ਅਤੇ ਕੁੱਕ ਜਾਂ ਹੈਲਪਰ ਨੂੰ ਇਹ ਪੈਸਾ ਮੁਹੱਈਆ ਕੀਤਾ ਜਾਂਦਾ ਹੈ ਜਿਹੜੇ ਕਿ 400 ਰੁਪਏ ਤੋਂ ਲੈ ਕੇ 600 ਰੁਪਏ ਪ੍ਰਤੀ ਮਹੀਨਾ ਬਣਦੇ ਹਨ। ਅਧਿਆਪਕ ਦੀ ਦੇਖ ਰੇਖ ਹੇਠ ਇਹ ਸਾਰਾ ਕਾਰਜ ਸੰਪੰਨ ਕੀਤਾ ਜਾਂਦਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਤਫਸੀਲ ਨਾਲ ਦੱਸਿਆ ਹੈ ਕਿ ਜਿਹੜਾ ਮਿਡ ਡੇਅ ਮੀਲ ਹੈ, ਇਸ ਨੂੰ ਮੋਨੀਟਰ ਕਰਨ ਲਈ ਸਟੀਅਰਿੰਗ ਕਮੇਟੀਜ਼ ਬਣਾਈਆਂ ਹਨ ਤਾਂ ਕਿ ਗਰੀਬ ਬੱਚਿਆਂ ਨੂੰ ਸਹੀ ਢੰਗ ਨਾਲ ਖਾਣਾ ਪਰੋਸਿਆ ਜਾ ਸਕੇ ਪਰ ਇਹ ਸਿਰਫ ਕਾਗਜ਼ੀ ਕਾਰਵਾਈ ਦੱਸੀ ਗਈ ਹੈ। ਗਰਾਊਂਡ ਰਿਐਲਿਟੀ ਬਿਲਕੁਲ ਇਸ ਦੇ ਆਪੋਜ਼ਿਟ ਹੈ। ਤੁਸੀਂ ਵੀ ਅਖਬਾਰਾਂ ਵਿੱਚ ਪੜ੍ਹਿਆ ਹੋਣਾ ਹੈ ਅਤੇ ਬਾਕੀ ਸਦਨ ਦੇ ਮੈਂਬਰਾਂ ਨੇ ਵੀ ਪੜ੍ਹਿਆ ਹੋਣਾ ਹੈ, ਆਮ ਤੌਰ ਤੇ ਕਈ ਕਈ ਦਫਾ ਪੜ੍ਹਨ ਵਿੱਚ ਆਉਂਦਾ ਹੈ.........

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ।

**ਰਾਣਾ ਗੁਰਮੀਤ ਸਿੰਘ ਸੋਢੀ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਮਿਡ ਡੇਅ ਮੀਲ ਵਿੱਚ ਚੂਹੇ, ਕੀੜੇ-ਮਕੌੜੇ ਹੁੰਦੇ ਹਨ। ਜਿਹੜਾ ਹਿਊਮਨ ਕਨਜ਼ੰਪਸ਼ਨ ਵਾਸਤੇ ਬਿਲਕੁਲ ਪਾਸੀਬਲ ਨਹੀਂ ਹੈ, ਉਹ ਖਾਣਾ ਉਨ੍ਹਾਂ ਨੂੰ ਦਿੱਤਾ ਜਾ ਰਿਹਾ ਹੈ। ਕੀ ਮੰਤਰੀ ਜੀ ਪਰਸਨਲੀ ਜਾਂਚ ਕਰਵਾ ਕੇ ਹਾਊਸ ਅੱਗੇ, ਜਦੋਂ ਵੀ ਨੈਕਸਟ ਸੈਸ਼ਨ ਆਉਂਦਾ ਹੈ, ਉਸ ਵਿੱਚ ਰਿਪੋਰਟ ਦੇਣਗੇ ਕਿ ਇਹ ਇਸ ਦੀ ਇਨਕੁਆਇਰੀ ਕਰਵਾਈ ਹੈ ਅਤੇ ਜਿਹੜੇ ਅਫ਼ਸਰ ਅਪਣੀ ਜੱਾਬ ਵਿੱਚ ਕੁਤਾਹੀ ਕਰ ਰਹੇ ਹਨ, ਕੀ ਉਨ੍ਹਾਂ ਨੂੰ ਸਜ਼ਾ ਹੋ ਸਕਦੀ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਕੋਈ ਸਵਾਲ ਹੋਇਆ ਨਾ ਪਰ .....(ਵਿਘਨ)........*let me complete*.....(ਵਿਘਨ)........

**ਮਾਨਯੋਗ ਸਪੀਕਰ** : ਜਵਾਬ ਕੰਪਲੀਟ ਤਾਂ ਹੋਣ ਦਿਓ, ਪਹਿਲਾਂ ਹੀ ਸਵਾਲ ਕਰ ਰਹੇ ਹੋ।

**ਮੰਤਰੀ** : ਜੇ ਕੋਈ ਸ਼ਿਕਾਇਤ ਹੈ ਤਾਂ ਕਿਰਪਾ ਕਰਕੇ ਮੈਨੂੰ ਲਿਖ ਦਿਓ, ਉਸ ਦੀ ਜਾਂਚ ਕਰਵਾਈ ਜਾਵੇਗੀ ਅਤੇ ਬਕਾਇਦਾ ਕਾਰਵਾਈ ਮੁਕੰਮਲ ਕੀਤੀ ਜਾਵੇਗੀ। ਦੂਸਰਾ.....(ਵਿਘਨ)......ਮੈਨੂੰ ਕਾਈਂਡਲੀ ਮੁਕੰਮਲ ਤਾਂ ਕਰ ਲੈਣ ਦਿਓ। ਇਸ ਤੋਂ ਇਲਾਵਾ ਮੈਂ ਇਸ ਪਵਿੱਤਰ ਸਦਨ ਦੇ ਵਿੱਚ ਸਮੂਹ ਮੈਂਬਰ ਸਾਹਿਬਾਨ ਦੀ ਸੇਵਾ ਵਿੱਚ ਬੇਨਤੀ ਕਰਦੀ ਹਾਂ ਕਿ ਇਹ ਸਾਡਾ ਸਾਰਿਆਂ ਦਾ ਕਨਸਰਨ ਹੈ ਤੇ ਇਸ ਕਾਰਜ ਦੇ ਵਿੱਚ ਸਾਰੇ ਸਹਿਯੋਗ ਦੇਣ ਤਾਂ ਜੋ ਅਸੀਂ ਆਪਣੇ ਬੱਚਿਆਂ ਦੇ ਕਲਿਆਣ ਦੇ ਲਈ ਸਹੀ ਰੂਪ ਵਿੱਚ ਕਾਰਜ ਕਰ ਸਕੀਏ। ਇਸ ਵਿਚ ਕੋਈ ਹੋਰ ਭਾਵਨਾ ਨਹੀਂ ਹੈ, ਸਿਰਫ਼ ਬੱਚਿਆਂ ਦੇ ਕਲਿਆਣ ਦੀ ਹੀ ਭਾਵਨਾ ਹੈ। ਤੁਸੀਂ ਵੀ ਇਸ ਦੇ ਲਈ ਸਹਿਯੋਗ ਦਿਉ। ਜੇਕਰ ਕੋਈ ਇਸ ਸਕੀਮ ਦੇ ਵਿਚ ਖਾਮੀ ਵੀ ਰਹਿ ਗਈ ਤਾਂ ਉਨ੍ਹਾਂ ਨੂੰ ਵੀ ਦੂਰ ਕਰਕੇ ਲਾਗੂ ਕੀਤਾ ਜਾਵੇਗਾ।

**ਮਾਨਯੋਗ ਸਪੀਕਰ** : ਹਾਂ ਜੀ, ਅਗਲਾ ਸਵਾਲ। ਸਰਦਾਰ ਮੱਖਣ ਸਿੰਘ ਜੀ।

---

## ਕੰਨਿਆ ਭਰੂਣ ਹੱਤਿਆਵਾਂ ਦੀ ਗਿਣਤੀ

*1098. ਸਰਦਾਰ ਮੱਖਣ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜਨਮ ਪੂਰਵ ਜਾਂਚ ਤਕਨੀਕ (ਪੀ.ਐਨ.ਡੀ.ਟੀ.) ਐਕਟ ਦੀ ਉਲੰਘਣਾ ਵਿੱਚ ਪਿਛਲੇ ਦੋ ਸਾਲਾਂ ਦੌਰਾਨ ਜ਼ਿਲ੍ਹਾ-ਵਾਰ ਕੀਤੀਆਂ ਗਈਆਂ ਕੰਨਿਆ ਭਰੂਣ ਹੱਤਿਆਵਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਸਬੰਧ ਵਿੱਚ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਪਿਛਲੇ ਦੋ ਸਾਲਾਂ ਦੌਰਾਨ ਪੀ.ਸੀ. ਅਤੇ ਪੀ.ਐਨ.ਡੀ.ਟੀ. ਐਕਟ ਅਧੀਨ 11 ਸੈਂਟਰਾਂ ਵਿਰੁੱਧ ਕੋਰਟਾਂ, ਪੁਲਿਸ ਥਾਣਿਆਂ ਵਿੱਚ ਸ਼ਿਕਾਇਤਾਂ/ਐਫ.ਆਈ.ਆਰ. ਦਰਜ ਕਰਵਾਈਆਂ ਗਈਆਂ ਹਨ, ਜਿਨ੍ਹਾਂ ਵਿਚੋਂ ਦੋ ਮਾਮਲੇ ਵਿਸ਼ੇਸ਼ ਤੌਰ ਤੇ ਲਿੰਗ ਨਿਰਧਾਰਣ ਉਪਰੰਤ ਕੰਨਿਆ ਭਰੂਣ ਹੱਤਿਆ ਦੇ ਹਨ। ਇਸ ਤੋਂ ਇਲਾਵਾ 49 ਸੈਂਟਰਾਂ ਦੇ ਵਿਰੁੱਧ ਐਕਟ ਅਧੀਨ ਅਲਟਰਾਸਾਊਂਡ ਸੈਂਟਰਾਂ ਦੀ ਰਜਿਸਟਰੇਸ਼ਨ ਮੁਅੱਤਲ ਕੀਤੀ ਗਈ ਹੈ ਅਤੇ ਮੁਅੱਤਲੀ ਦੇ ਸਮੇਂ ਦੌਰਾਨ ਸੈਂਟਰ ਦੀ ਅਲਟਰਾਸਾਊਂਡ ਮਸ਼ੀਨ ਸੀਲ ਕਰ ਦਿੱਤੀ ਜਾਂਦੀ ਹੈ। ਕੋਰਟ ਕੇਸਾਂ/ਐਫ.ਆਈ.ਆਰਜ. ਅਤੇ ਇਸ ਸਬੰਧ ਵਿਚ ਸਰਕਾਰ ਵੱਲੋਂ ਕੀਤੀ ਕਾਰਵਾਈ ਦੀ ਰਿਪੋਰਟ ਅਨੁਲੱਗ 'ੳ' ਤੇ ਨੱਥੀ ਹੈ।

ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹਾ | ਗੁਨਾਹਗਾਰ ਦਾ ਪਤਾ | ਉਲੰਘਣਾ | ਕੀਤੀ ਕਾਰਵਾਈ |
|---|---|---|---|---|
| 1 | ਬਠਿੰਡਾ | ਡਾ. ਰੇਨੂ ਗਰਗ, ਹੋਲੀ ਚਿਲਡਰਨ ਹਸਪਤਾਲ, ਬਠਿੰਡਾ, (2) ਹਰਬੰਸ ਕੌਰ ਐਮ.ਪੀ.ਐਚ.ਡਬਲਯੂ. (3) ਪਰਮਜੀਤ ਕੌਰ ਪਤਨੀ ਜਗਮੇਲ ਸਿੰਘ | ਰਿਕਾਰਡ ਰੱਖਣ ਵਿੱਚ ਕਮੀਆਂ | 9 ਜੁਲਾਈ, 2007 ਨੂੰ ਸੀ.ਜੇ.ਐਮ. ਬਠਿੰਡਾ ਦੀ ਅਦਾਲਤ ਵਿੱਚ ਸ਼ਿਕਾਇਤ ਦਰਜ ਕਰਵਾਈ। |
| 2 | ਫਿਰੋਜ਼ਪੁਰ | ਸ਼੍ਰੀ ਮਲਕੀਤ ਸਿੰਘ ਸਪੁੱਤਰ ਸ਼੍ਰੀ ਜੋਗਿੰਦਰ ਸਿੰਘ ਮਲੂਵਾਲਾ ਦਵਾਖਾਨਾ, ਫਿਰੋਜ਼ਪੁਰ। | ਸ਼ਰਤੀਆ ਮੁੰਡਾ ਹੋਣ ਦੀ ਦਵਾਈ | 25 ਜੁਲਾਈ, 2007 ਨੂੰ ਧਾਰਾ 22 ਅਤੇ 23 ਅਧੀਨ ਐਫ.ਆਈ.ਆਰ. ਦਰਜ ਕਰਵਾਈ। |
| 3 | ਜਲੰਧਰ | 1. ਸ਼੍ਰੀ ਵਰੀਸ਼ ਕੁਮਾਰ, ਵਰਦਾਨ ਮੈਡੀਕਲ ਸੈਂਟਰ, ਮੋਤਾ ਸਿੰਘ ਨਗਰ, ਜਲੰਧਰ। | ਕਥਿਤ ਲਿੰਗ ਨਿਰਧਾਰਣ | ਫਰਵਰੀ, 2008 ਵਿਚ ਧਾਰਾ 3(ਏ) 4,5,6,18 ਅਤੇ 22 ਅਧੀਨ ਕੇਸ ਲਾਂਚ ਕੀਤਾ। |
| 4 | ਜਲੰਧਰ | 2. ਸ਼੍ਰੀ ਨਰੇਸ਼ ਕੁਮਾਰ, ਨਰੇਸ਼ ਹਸਪਤਾਲ, ਸ਼ਾਹਕੋਟ | ਕਥਿਤ ਲਿੰਗ ਨਿਰਧਾਰਣ | 29 ਮਈ, 2008 ਨੂੰ ਪੀ.ਸੀ. ਅਤੇ ਪੀ.ਐਨ.ਡੀ.ਟੀ. ਐਕਟ ਦੀ ਧਾਰਾ 23 ਅਤੇ ਐਮ.ਟੀ.ਪੀ. ਐਕਟ ਦੀ ਧਾਰਾ 5 (2) ਅਧੀਨ ਕੇਸ ਲਾਂਚ ਕੀਤਾ। |

| ਲੜੀ ਨੰ: | ਜ਼ਿਲ੍ਹਾ | ਗੁਨਾਹਗਾਰ ਦਾ ਪਤਾ | ਉਲੰਘਣਾ | ਕੀਤੀ ਕਾਰਵਾਈ |
|---|---|---|---|---|
| 5 | ਲੁਧਿਆਣਾ | ਜਤਿੰਦਰ ਗੰਭੀਰ ਹਸਪਤਾਲ 23-ਸੀ, ਸ਼ਹੀਦ ਭਗਤ ਸਿੰਘ ਨਗਰ, ਪਖੋਵਾਲ ਰੋਡ, ਲੁਧਿਆਣਾ | 31 ਜੁਲਾਈ, 2008 ਨੂੰ ਸਿਵਲ ਸਰਜਨ ਲੁਧਿਆਣਾ ਨੂੰ ਮਰੀਜ ਸ਼੍ਰੀਮਤੀ ਜਸਬੀਰ ਕੌਰ ਪਤਨੀ ਸ਼੍ਰੀ ਲਖਬੀਰ ਸਿੰਘ ਪਿੰਡ ਰੁੜਕਾ ਖੁਰਦ ਨੇੜੇ ਗੁਰਾਇਆਂ ਜ਼ਿਲ੍ਹਾ ਜਲੰਧਰ ਦੀ ਕਥਿਤ ਐਮ.ਟੀ.ਪੀ. ਦੀ ਗੁਪਤ ਸੂਚਨਾ ਮਿਲੀ। | ਕੇਸ ਦੀ ਪੜਤਾਲ ਜ਼ਿਲ੍ਹਾ ਪਰਿਵਾਰ ਭਲਾਈ ਅਫ਼ਸਰ ਵੱਲੋਂ ਕੀਤੀ ਗਈ ਅਤੇ ਜਤਿੰਦਰ ਗੰਭੀਰ ਹਸਪਤਾਲ ਲੁਧਿਆਣਾ ਦੀ ਡਾ. ਜਤਿੰਦਰ ਗੰਭੀਰ ਅਤੇ ਡਾ. ਅਰਵਿੰਦ ਪਾਲ ਸਿੰਘ ਵਿਰੁੱਧ ਐਮ.ਟੀ.ਪੀ. ਅਤੇ ਪੀ.ਐਨ.ਡੀ.ਟੀ. ਐਕਟ ਦੀ ਉਲੰਘਣਾ ਲਈ ਐਫ.ਆਈ.ਆਰ. ਨੰ: 118 ਮਿਤੀ 31 ਜੁਲਾਈ, 2008 ਥਾਣਾ ਸਰਾਭਾ ਨਗਰ, ਲੁਧਿਆਣਾ ਵਿਖੇ ਦਰਜ ਕਰਵਾਈ ਗਈ। |
| 6 | ਮੁਕਤਸਰ | 1. ਡਾ. ਐਸ.ਕੇ. ਗਾਵਰੀ, ਗਾਵਰੀ ਨਰਸਿੰਗ ਹੋਮ ਮੁਕਤਸਰ | ਕਥਿਤ ਲਿੰਗ ਨਿਰਧਾਰਤ | 10 ਮਾਰਚ, 2008 ਨੂੰ ਕੇਸ ਲਾਂਚ ਕੀਤਾ |
| 7 | ਮੁਕਤਸਰ | 2. ਡਾ. (ਸ਼੍ਰੀਮਤੀ) ਵਾਸੂਧਾ ਸਿੰਘ ਅਤੇ ਡਾ. ਬਲਵਿੰਦਰ ਸਿੰਘ, ਮਾਧੋ ਹਸਪਤਾਲ, ਜਲਾਲਾਬਾਦ ਰੋਡ, ਮੁਕਤਸਰ | ਜ਼ਿਲ੍ਹਾ ਬਠਿੰਡਾ ਦੀ ਰਹਿਣ ਵਾਲੀ ਮਰੀਜ਼ ਸ਼੍ਰੀਮਤੀ ਹਰਪ੍ਰੀਤ ਕੌਰ ਦਾ ਕਥਿਤ ਮਾਧੋ ਹਸਪਤਾਲ ਵਿਖੇ ਲਿੰਗ ਨਿਰਧਾਰਣ ਅਤੇ ਪਰਮਜੀਤ ਕੌਰ ਹਸਪਤਾਲ, ਨਾਕਾ ਨੰ: 4, ਮਲੋਟ ਰੋਡ, ਮੁਕਤਸਰ ਵਿਖੇ ਅਬਾਰਸ਼ਨ ਸਬੰਧੀ ਸਿਵਲ ਸਰਜਨ, ਬਠਿੰਡਾ ਵਲੋਂ ਸਿਵਲ ਸਰਜਨ, ਮੁਕਤਸਰ ਨੂੰ ਟੈਲੀਫੋਨ ਰਾਹੀਂ ਇਤਲਾਹ। | ਪੜਤਾਲ ਕਰਨ ਲਈ ਸਿਵਲ ਸਰਜਨ ਮੁਕਤਸਰ ਵਲੋਂ ਮਿਤੀ 27 ਜਨਵਰੀ, 2009 ਅਤੇ 28 ਜਨਵਰੀ, 2009 ਨੂੰ ਟੀਮਾਂ ਬਣਾਈਆ ਗਈਆਂ ਅਤੇ ਹੇਠ ਲਿਖੀ ਕਾਰਵਾਈ ਕੀਤੀ ਗਈ। i. ਦਫਤਰ ਸਿਵਲ ਸਰਜਨ ਮੁਕਤਸਰ ਵਲੋਂ ਥਾਣਾ ਮੁਕਤਸਰ ਵਿਖੇ ਐਮ.ਟੀ.ਪੀ. ਐਕਟ ਅਧੀਨ ਐਫ.ਆਈ.ਆਰ. ਨੰ: 24, ਮਿਤੀ 28 ਜਨਵਰੀ, 2009 ਦਰਜ ਕਰਵਾਈ ਗਈ। ii. ਕੇਸ ਦੀ ਗੰਭੀਰਤਾ ਦੇ ਸਨਮੁਖ ਪੀ.ਐਨ.ਡੀ.ਟੀ. ਐਕਟ ਅਧੀਨ ਸਿਵਲ ਸਰਜਨ ਮੁਕਤਸਰ ਵਲੋਂ 31 ਜਨਵਰੀ, 2009 ਨੂੰ ਕੋਰਟ ਕੇਸ ਵੀ ਫਾਈਲ ਕਰ ਦਿੱਤਾ ਗਿਆ। |
| 8 | ਨਵਾਂ ਸ਼ਹਿਰ | ਸੂਰੀ ਸਕੈਨ ਸੈਂਟਰ ਬਲਾਚੌਰ | ਕਥਿਤ ਲਿੰਗ ਨਿਰਧਾਰਣ | 22 ਜਨਵਰੀ, 2009 ਨੂੰ ਕੇਸ ਲਾਂਚ ਕੀਤਾ। |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਗੁਨਾਹਗਾਰ ਦਾ ਪਤਾ | ਉਲੰਘਣਾ | ਕੀਤੀ ਕਾਰਵਾਈ |
|---|---|---|---|---|
| 9 | ਰੋਪੜ | ਡਾ. ਨਰਿੰਦਰ ਪਾਲ ਸਿੰਘ ਸਪੁੱਤਰ ਸੰਤ ਅਵਤਾਰ ਸਿੰਘ, ਅਨੰਦਪੁਰ ਸਾਹਿਬ। | ਸ਼ਰਤੀਆ ਮੁੰਡਾ ਹੋਣ ਦੀ ਦਵਾਈ | ਪੁਲਿਸ ਥਾਣਾ ਅਨੰਦਪੁਰ ਸਾਹਿਬ ਵਿਖੇ ਐਫ.ਆਈ.ਆਰ. ਨੰ: 77, ਮਿਤੀ 14 ਜੁਲਾਈ, 2007 ਦਰਜ ਕਰਵਾਈ। |
| 10 | ਸੰਗਰੂਰ | 1. ਡਾ. ਸੁਮਨ ਇੰਦੂ, ਜਿੰਦਲ ਸਕੈਨ ਸੈਂਟਰ, ਮਲੇਰਕੋਟਲਾ | ਅਨਰਜਿਸਟਰਡ ਸੈਂਟਰ ਅਤੇ ਰਿਕਾਰਡ ਵਿੱਚ ਖਾਮੀਆਂ | ਜੇ.ਐਮ.ਸੀ.-1 ਦੀ ਅਦਾਲਤ ਵਿੱਚ 4 ਨਵੰਬਰ, 2008 ਨੂੰ ਕੇਸ ਲਾਂਚ ਕੀਤਾ। |
| 11 | ਸੰਗਰੂਰ | 2. ਡਾ. ਸ਼ਵੇਤਾ ਮਹਿਤਾ ਅਤੇ ਡਾ. ਐਸ.ਕੇ. ਮਹਿਤਾ, ਮਹਿਤਾ ਹਸਪਤਾਲ, ਖਨੌਰੀ। | ਕਥਿਤ ਕੰਨਿਆ ਭਰੂਣ ਹੱਤਿਆ | ਪੁਲਿਸ ਥਾਣਾ ਖਨੌਰੀ ਵਿਖੇ ਐਫ.ਆਈ.ਆਰ. ਨੰ: 114 ਮਿਤੀ 30 ਦਸੰਬਰ, 2008। |

ਟਿੱਪਣੀ : 1. ਇਸ ਤੋਂ ਇਲਾਵਾ ਰਜਿਸਟ੍ਰੇਸ਼ਨ ਮੁਅੱਤਲ ਕਰਦੇ ਹੋਏ 49 ਸੈਂਟਰਾਂ ਵਿਰੁੱਧ ਕਾਰਵਾਈ ਕੀਤੀ ਗਈ ਹੈ।

2. 14 ਦਸੰਬਰ, 2007 ਨੂੰ ਫਿਰੋਜ਼ਪੁਰ ਦੇ ਸ਼੍ਰੀ ਮਲਕੀਤ ਸਿੰਘ ਨੂੰ 2 ਸਾਲ ਦੀ ਕੈਦ ਅਤੇ 3000 ਰੁਪਏ ਜੁਰਮਾਨਾ ਕੀਤਾ ਗਿਆ ਹੈ ਅਤੇ 29 ਅਕਤੂਬਰ, 2008 ਨੂੰ ਮੁਕਤਸਰ ਦੇ ਡਾ. ਐਸ.ਕੇ. ਗਾਵਰੀ ਨੂੰ ਬਰੀ ਕੀਤਾ ਗਿਆ ਹੈ। ਬਾਕੀ ਦੇ ਕੇਸ ਪੈਂਡਿੰਗ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਸਾਹਿਬਾ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਬਿਮਾਰ ਮਾਨਸਿਕਤਾ ਹੈ ਜਿਸ ਕਰਕੇ ਮੇਲ ਤੇ ਫੀਮੇਲ ਬੱਚਿਆਂ ਦੇ ਵਿੱਚ ਫਰਕ ਰੱਖਿਆ ਜਾਂਦਾ ਹੈ। ਕੀ ਉਨ੍ਹਾਂ ਕਾਰਨਾਂ ਦਾ ਪਤਾ ਕੀਤਾ ਹੈ ਕਿ ਜਿਨ੍ਹਾਂ ਕਾਰਨਾਂ ਕਰਕੇ ਫੀਮੇਲ ਚਾਈਲਡ ਨੂੰ ਜੰਮਦਿਆਂ ਹੀ ਮਾਰ ਦਿੱਤਾ ਜਾਂਦਾ ਹੈ? ਇਸ ਤਰ੍ਹਾਂ ਦੀ ਪ੍ਰਵਿਰਤੀ ਮਨੁੱਖ ਦੇ ਵਿਚ ਆਈ ਹੈ। ਕੀ ਇਨ੍ਹਾਂ ਕਾਰਨਾਂ ਦੇ ਬਾਰੇ ਇਨ੍ਹਾਂ ਨੇ ਆਪ ਜਾਂ ਕਿਸੇ ਹੋਰ ਨੂੰ ਨਿਯੁਕਤ ਕਰਕੇ ਪੜਤਾਲ ਕਰਵਾਈ ਹੈ ਜੀ ?

**मंत्री** : स्पीकर साहिब, मैं सबसे पहले इनका धन्यवाद करती हूं कि इन्होंने वह प्रश्न पूछा हैं जो मैं सदन के सामने कहना चाहती थी। अखबारों में रोज़ाना आता ही है, वे आंकड़े सब के सामने ही हैं। इन्होंने पूछा है कि क्या इस के कोई कारण डिटैक्ट किये हैं? इस के कारण समाजिक और मानसिकता से जुड़े हुये हैं । मेरा निवेदन है कि हम यहां बैठे हैं क्या हम समाज की, देश की महिलाओं को आदर देते हैं? एक मंदिर में हिमाचल प्रदेश में एक महिला को जाने से रोका गया इसके बारे में सारे देश में से कोई भी नहीं बोला। क्यों रोका गया? इसे इम्पावरड़ वुमैन कहते हैं? अगर किसी को जाति के आधार पर रोका होता तो पूरे देश के नेता पूरी शक्ति से बोलते। पहली बात तो यह कि इस मामले में हम सब बराबर हैं, इसे हम ने स्वीकार नहीं किया। चुनावों में हम ने उन्हें बैसाखियों के सहारे खड़ा कर दिया है। जितने हम बैठे हैं सब जानते हैं कि शादी के समय लड़के वाले बन ठन कर लड़की वालों की दमड़ी चमड़ी लूटने जाते हैं। लड़के वाले बन कर कोई अंगूठी लेता है, कोई कंबल लेता है, कोई शाल लेता है और कोई बंद लिफाफे में रूपये लेता है।

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਦਾ ਜਵਾਬ ਥੋੜ੍ਹੇ ਲਫਜ਼ਾਂ ਵਿੱਚ ਦਿਓ।

**मंत्री** : मैं थोड़े लफज़ों में कह रही हूँ। अगर हम सभी कोई फैसला कर लें तो ही कुछ हो सकता है, जो कारण मैंने देखें हैं, वे तीन हैं। मैं धर्म गुरूओं के पास भी गई हूँ । मैंने सभी को प्रार्थना की है कि यह कहना बंद कर दो कि अगर माता-पिता के अंतिम संसकार में बेटी का हाथ लग गया तो वह नर्क में जायेगी, और अगर लड़का जेल में से भी आ कर हाथ लगा दे तो उसके लिए स्वर्ग में फाईव स्टार होटल बुक हो जाएगा । एक हमारे समाज में लड़के वाले लड़की से दाज की उम्मीद करते हैं। उस के बारे में, हम सब, मंत्री और विधायक यह शपथ लें कि न अपने घरों की शादियों में दहेज लेंगे और न ही हम उस शादी में जायेंगे जहां पर लड़के वाले ऐसा करते हैं। हमने थैलों की थैली के साथ वाले विवाह भी देखें हैं।

**ਮਾਨਯੋਗ ਸਪੀਕਰ** : ਬੀਬੀ ਜੀ, ਤੁਹਾਨੂੰ ਉਹ ਵੀ ਜਵਾਬ ਦੇਣਾ ਚਾਹੀਦਾ ਹੈ ਜਿਹੜਾ ਕਿ ਮੈਂਬਰ ਸਾਹਿਬ ਨੇ ਪੁੱਛਿਆ ਹੈ। (ਵਿਘਨ)

**मंत्री** : मैंने जवाब तो दे दिया है (विघन) आप अमरीका से आ गये हैं, मुझे पता लग गया है। स्पीकर साहिब, मेरा दो वाक्यों में इतना ही निवेदन है कि........

**ਮਾਨਯੋਗ ਸਪੀਕਰ** : ਠੀਕ ਹੈ ਜੀ। ਬੀਬੀ ਜੀ, ਤੁਸੀਂ ਬੈਠ ਜਾਓ। ਅਗਲਾ ਸਵਾਲ। ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਹਾਲੇ ਪੁੱਛਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ** : ਤੁਸੀਂ ਇਸ ਬਾਰੇ ਫਿਰ ਬੈਠ ਕੇ ਵਿਚਾਰ ਕਰ ਲੈਣਾ।

---

## ਬਠਿੰਡਾ ਤੇਲ ਸੋਧਕ ਕਾਰਖਾਨੇ ਦੀ ਪ੍ਰਗਤੀ

***1078. ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਬਠਿੰਡਾ ਰਿਫਾਈਨਰੀ ਦੇ ਸਮਝੌਤੇ ਦਾ ਮੈਮੋਰੰਡਮ ਕਿਸ ਮਿਤੀ ਨੂੰ ਹਸਤਾਖਰਿਤ ਕੀਤਾ ਗਿਆ ਸੀ ;

(ਅ) ਸਮਝੌਤੇ ਦਾ ਮੈਮੋਰੰਡਮ ਹਸਤਾਖਰਿਤ ਕਰਨ ਤੋਂ ਬਾਅਦ ਉਕਤ ਪ੍ਰਾਜੈਕਟ ਵਿੱਚ ਕਿੰਨੀ ਪ੍ਰਗਤੀ ਹੋਈ ਹੈ ਅਤੇ ਇਸ ਦੀ ਮੌਜੂਦਾ ਸਥਿਤੀ ਕੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਲਿਮਟਿਡ ਨੇ ਹਿੰਦੁਸਤਾਨ ਪੈਟ੍ਰੋਲੀਅਮ ਕਾਰਪੋਰੇਸ਼ਨ ਲਿਮਟਿਡ (ਐਚ.ਪੀ.ਸੀ.ਐਲ.) ਨਾਲ ਪੰਜਾਬ ਵਿੱਚ ਤੇਲ ਸੋਧਕ ਕਾਰਖਾਨਾ ਲਗਾਉਣ ਲਈ ਮਿਤੀ 19 ਅਗਸਤ, 1998 ਨੂੰ ਸਮਝੌਤਾ ਕੀਤਾ ਸੀ। ਉਸ ਤੋਂ ਬਾਅਦ ਮਿਤੀ 12 ਅਗਸਤ, 2005 ਨੂੰ ਪੰਜਾਬ ਸਰਕਾਰ ਨੇ ਐਚ.ਪੀ.ਸੀ.ਐਲ. ਦੇ ਨਾਲ ਗੁਰੂ ਗੋਬਿੰਦ ਸਿੰਘ ਤੇਲ ਸੋਧਕ ਕਾਰਖਾਨਾ ਪਿੰਡ ਫੂਲੋ ਖੇੜੀ, ਜ਼ਿਲ੍ਹਾ ਬਠਿੰਡਾ ਵਿਖੇ ਰਾਮਾ ਮੰਡੀ ਨੇੜੇ ਸਥਾਪਤ ਕਰਨ ਲਈ ਡੀਡ ਆਫ਼ ਐਸ਼ੋਰੈਂਸ ਤੇ ਦਸਤਖ਼ਤ ਕੀਤੇ।

[ਉਦਯੋਗ ਮੰਤਰੀ]

ਐਚ.ਪੀ.ਸੀ.ਐਲ. ਮਿੱਤਲ ਐਨਰਜੀ ਲਿਮਟਿਡ (ਐਚ.ਐਮ.ਈ.ਐਲ.) ਵੱਲੋਂ ਜ਼ਿਲ੍ਹਾ ਬਠਿੰਡਾ ਵਿਖੇ ਰਾਮਾ ਮੰਡੀ ਨੇੜੇ ਗੁਰੂ ਗੋਬਿੰਦ ਸਿੰਘ ਤੇਲ ਸੋਧਕ ਕਾਰਖਾਨਾ ਸਥਾਪਤ ਕੀਤਾ ਜਾ ਰਿਹਾ ਹੈ। ਉਨ੍ਹਾਂ ਨੇ ਕਾਰਖਾਨੇ ਦੀ ਉਸਾਰੀ ਦਾ ਕੰਮ ਮਿਤੀ 14 ਨਵੰਬਰ, 2007 ਨੂੰ ਸ਼ੁਰੂ ਕਰ ਦਿੱਤਾ ਸੀ। ਐਚ.ਐਮ.ਈ.ਐਲ. ਤੋਂ ਪ੍ਰਾਪਤ ਮਹੀਨਾਵਾਰ ਸੂਚਨਾ ਮੁਤਾਬਿਕ ਅਸਲ ਵਿੱਚ 15 ਜੂਨ, 2009 ਤੱਕ 3456 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾ ਚੁੱਕੀ ਹੈ, ਜਦਕਿ ਪਹਿਲਾਂ ਹੀ 14930 ਕਰੋੜ ਰੁਪਏ ਦੇ ਇਕਰਾਰ ਕੀਤੇ ਜਾ ਚੁੱਕੇ ਹਨ। ਸਾਰੀਆਂ ਲੰਬੇ ਸਮੇਂ ਵਿੱਚ ਪ੍ਰਾਪਤ ਹੋਣ ਵਾਲੀਆਂ ਵਸਤਾਂ ਦੇ ਆਰਡਰ ਪੂਰੇ ਕੀਤੇ ਜਾ ਚੁੱਕੇ ਹਨ। ਤੇਲ ਸੋਧਕ ਕਾਰਖਾਨੇ ਦੀ ਉਸਾਰੀ ਆਸ ਤੋਂ ਵੱਧ ਗਤੀ ਨਾਲ ਅਤੇ ਮਿੱਥੇ ਸਮੇਂ ਤੋਂ ਪਹਿਲਾਂ ਹੋ ਰਹੀ ਹੈ ਅਤੇ 29.7% ਦੇ ਲਗਭਗ ਭੌਤਿਕ ਪ੍ਰਗਤੀ ਪ੍ਰਾਪਤ ਕਰ ਲਈ ਹੈ। ਕੰਮ ਦੀ ਪ੍ਰਗਤੀ ਸਮੇਂ ਅਨੁਸਾਰ ਹੋ ਰਹੀ ਹੈ ਅਤੇ ਇਸ ਕਾਰਖਾਨੇ ਦੀ ਉਸਾਰੀ ਮਈ, 2011 ਵਿਚ ਮੁਕੰਮਲ ਹੋਣ ਦੀ ਆਸ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਇਸ ਦਾ ਬੜਾ ਵਿਸਥਾਰ-ਪੂਰਵਕ ਜਵਾਬ ਦਿੱਤਾ ਹੈ। ਇਸ ਵਿਚ ਪਹਿਲਾਂ ਤਾਂ ਠੀਕ ਹੈ ਕਿ ਕਾਰਖਾਨਾ ਲਗਾਉਣ ਲਈ ਸਾਈਨ ਹੋ ਗਏ ਔਰ ਸ਼ੁਰੂਆਤ ਹੋ ਗਈ ਹੈ, ਕੰਮ ਚੱਲ ਪਿਆ ਹੈ। ਲੇਕਿਨ ਜੋ ਇਨ੍ਹਾਂ ਨੇ ਇਹ ਦੱਸਿਆ ਹੈ ਕਿ 14930 ਕਰੋੜ ਵਿਚੋਂ ਹੁਣ ਤੱਕ 3456 ਕਰੋੜ ਰੁਪਏ ਖਰਚ ਹੋ ਚੁੱਕੇ ਹਨ, ਇਹ ਠੀਕ ਨਹੀਂ ਹੈ ਕਿਉਂਕਿ ਮੈਂ ਆਪ ਉੱਥੇ ਦੇਖਿਆ ਹੈ। ਇਹ ਜਿਹੜੀ ਰਿਪੋਰਟ ਇਨ੍ਹਾਂ ਕੋਲ ਆਈ ਹੈ ਇਹ ਠੀਕ ਨਹੀਂ ਹੈ। ਇਹ ਇਸ ਨੂੰ ਦੁਬਾਰਾ ਚੈੱਕ ਕਰਾਉਣ। ਜੋ ਕੰਮ ਦੀ ਪ੍ਰੋਗਰੈਸ ਇਹ ਦੱਸ ਰਹੇ ਹਨ, ਉਹ ਠੀਕ ਨਹੀਂ ਹੈ। ਉਹ ਕੰਮ ਉਥੇ ਹੀ ਖੜ੍ਹਿਆ ਹੈ। ਉਥੇ ਲੜਾਈ ਹੋਈ ਹੈ, ਫਾਇਰਿੰਗ ਹੋਈ ਹੈ। ਉਥੇ ਬੰਦੇ ਵੀ ਮਰੇ ਹਨ ਅਤੇ ਮਜ਼ਦੂਰ ਚਲੇ ਗਏ ਹਨ। ਉਥੇ ਕੰਮ ਚੱਲ ਨਹੀਂ ਰਿਹਾ ਹੈ, ਬੜਾ ਕੰਮ ਖਰਾਬ ਹੈ ਲੇਕਿਨ ਇਸ ਦਾ ਕੋਈ ਨੋਟਿਸ ਨਹੀਂ ਲੈ ਰਿਹਾ। ਪਰਸੋਂ ਵੀ ਅਖ਼ਬਾਰ ਵਿੱਚ ਆਇਆ ਸੀ। ਇਹ ਐਨਸ਼ਿਉਰ ਕਰਨ ਕਿ ਵਾਕਿਆ ਹੀ ਉਥੇ ਇੰਨਾ ਪੈਸਾ ਲੱਗ ਚੁੱਕਾ ਹੈ। 29.7% ਕੰਮ ਦੀ ਪ੍ਰੋਗਰੈਸ ਬਾਰੇ ਦੱਸ ਰਹੇ ਹਨ ਕਿ ਇੰਨਾ ਕੰਮ ਉੱਥੇ ਹੋ ਚੁੱਕਾ ਹੈ। ਇਹ ਇਸ ਬਾਰੇ ਕਲੀਅਰਲੀ ਦੱਸ ਦੇਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਪੈਸਾ ਐਚ.ਐਮ.ਈ.ਐਲ. ਨੇ ਖਰਚ ਕਰਨਾ ਹੈ ਅਤੇ ਉਨ੍ਹਾਂ ਨੇ ਜੋ ਰਿਪੋਰਟ ਸਾਨੂੰ ਦਿੱਤੀ ਹੈ, ਉਸ ਅਨੁਸਾਰ 3456 ਕਰੋੜ ਰੁਪਿਆ ਖਰਚ ਹੋ ਚੁੱਕਾ ਹੈ। ਇਹ ਉਨ੍ਹਾਂ ਨਾਲ ਐਡਵਾਂਸ ਐਗਰੀਮੈਂਟ ਅਤੇ ਲਾਂਗ-ਟਰਮ ਐਗਰੀਮੈਂਟ ਹੈ ਜੋ ਸਾਰਾ 14930 ਕਰੋੜ ਰੁਪਏ ਦਾ ਹੋਇਆ ਹੈ। ਇਹ ਰਿਫਾਈਨਰੀ ਸਾਲ 2012 ਵਿੱਚ ਲੱਗਣੀ ਸੀ ਜਦ ਕਿ ਐਕਚੂਅਲ ਪ੍ਰੋਗਰੈਸ ਇਹ ਹੈ ਕਿ ਇਹ ahead of schedule ਹੈ ਤੇ ਹੁਣ ਮਈ, 2011 ਵਿੱਚ ਇਹ ਰਿਫਾਈਨਰੀ ਪ੍ਰੋਡੱਕਸ਼ਨ ਕਰਨ ਲੱਗ ਜਾਵੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਵਿਚਲੀ ਗੱਲ ਵੀ ਦੱਸ ਦਿੰਦਾ ਹਾਂ। ਜਿਹੜੀ ਮਿੱਤਲ ਕੰਪਨੀ ਉੱਥੇ ਕੰਮ ਕਰ ਰਹੀ ਹੈ, ਉਨ੍ਹਾਂ ਨੂੰ ਬਹੁਤ ਵੱਡੀ ਪ੍ਰਾਬਲਮ ਕ੍ਰੀਏਟ ਹੋ ਗਈ ਸੀ। ਉਨ੍ਹਾਂ ਨੂੰ ਕੰਮ ਕਰਨ ਤੋਂ ਰੋਕਣ ਵਾਸਤੇ ਕਈ ਬੰਦੇ ਉਥੇ ਗਏ, ਜਿਨ੍ਹਾਂ ਨੇ ਚਾਹਿਆ ਕਿ ਜਿਹੜੀ ਪ੍ਰੋਗਰੈਸ ਹੋ ਰਹੀ ਹੈ, ਉਹ ਨਾ ਹੋਵੇ ਕਿਉਂਕਿ ਉਹ ਉਨ੍ਹਾਂ ਤੋਂ

ਅੰਡਰ ਹੈਂਡ ਕੁਝ ਮੰਗ ਰਹੇ ਸਨ। ਉਥੇ ਲੜਾਈ-ਝਗੜਾ ਹੋਣ ਦਾ ਕਾਰਨ ਹੀ ਇਹ ਹੈ। ਇਹ ਇਸ ਬਾਰੇ ਕਲੀਅਰ ਕਰਨ। ਤੁਸੀਂ ਅੰਕੜੇ ਬੇਸ਼ੱਕ ਦੱਸ ਦਿਓ ਪਰ ਜਿਹੜੇ ਉਥੋਂ ਦੇ ਐਕਚੂਅਲ ਹਾਲਾਤ ਹਨ, ਕੀ ਉਸ ਬਾਰੇ ਹਾਊਸ ਨੂੰ ਦੱਸੋਗੇ ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪਲੀਮੈਂਟਰੀ ਸਪੀਕਰ ਸਾਹਿਬ,....(ਵਿਘਨ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਪਹਿਲਾਂ ਮੇਰੀ ਗੱਲ ਬਾਰੇ ਦੱਸੋ।

**ਮਾਨਯੋਗ ਸਪੀਕਰ** : ਇਨ੍ਹਾਂ ਦੀ ਸਪਲੀਮੈਂਟਰੀ ਵੀ ਇਸ ਦੇ ਨਾਲ ਸਬੰਧਿਤ ਹੋਵੇਗੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਜਿਵੇਂ ਕਿ ਪਿਛਲੇ ਦਿਨੀਂ ਅਖਬਾਰਾਂ ਵਿਚ ਵੀ ਖਬਰ ਆਈ ਹੈ, ਕਨਸਰਨਡ ਕੁਐਸਚਨ ਦੇ ਮੁਤਲੱਕ ਪੰਜਾਬ ਦੀ ਪਬਲਿਕ ਇਹ ਐਸ਼ੋਰੈਂਸ਼ ਚਾਹੁੰਦੀ ਹੈ ਕਿ ਮੁੱਖ ਮੰਤਰੀ ਜਾਂ ਇੰਡਸਟਰੀ ਮਨਿਸਟਰ ਸਾਹਿਬ ਸਾਰੇ ਸਵਾਲ ਬਾਰੇ ਦੱਸਣ ਕਿ ਉਥੇ ਇਹ ਕਾਰਖਾਨਾ ਲੱਗੇਗਾ ਕਿ ਨਹੀਂ ? Mr. L.N. Mittal is asking for more concessions. I would like to know whether they are asking for more concessions and whether more concessions would put extra burden on the economy ? ਇਸ ਗੱਲ ਦਾ ਇਹ ਜਵਾਬ ਦੇਣ ਤਾਂ ਕਿ ਲੋਕਾਂ ਨੂੰ ਭਰੋਸਾ ਹੋਵੇ ਕਿ ਵਾਕਈ ਇਹ ਕਾਰਖਾਨਾ ਲੱਗੇਗਾ ਜਾਂ ਸਿਰਫ ਦਿਖਾਵੇ ਵਾਲੀ ਗੱਲ ਹੀ ਹੈ ?

**ਮੰਤਰੀ** : ਇਹ ਰਿਫਾਈਨਰੀ ਬਿਲੁਕਲ ਲੱਗੇਗੀ। (ਥੰਪਿੰਗ) ਇਹ ਸਾਲ ਮਈ, 2011 ਤੱਕ ਚਾਲੂ ਹੋ ਜਾਵੇਗੀ। (ਥੰਪਿੰਗ) ਜਿਥੋਂ ਤੱਕ ਕਨਸ਼ੈਸਨ ਦਾ ਤਾਅਲੁੱਕ ਹੈ, ਵੱਖ-ਵੱਖ ਸਮੇਂ ਤੇ ਕਨਸ਼ੈਸਨ ਡੀਲ ਦੇ ਵਿੱਚ ਕੀਤੇ ਸਮਝੌਤੇ ਮੁਤਾਬਕ ਮੰਗ ਸਕਦੇ ਹਨ, ਇਹ ਅੰਡਰ ਕੰਸੀਡਰੇਸ਼ਨ ਹੈ। ਮੈਨੂੰ 6 ਜੁਲਾਈ ਦੀ ਅਖਬਾਰ ਦਾ ਹਵਾਲਾ ਇਸ ਵਾਸਤੇ ਦੇਣਾ ਪਵੇਗਾ। ਇਸ ਵਿਚ ਲਿਖਿਆ ਹੈ ਕਿ :—

Initial installations at the Bathinda Oil Refinery are likely to come up in the first half of 2011 and the project is not facing any major hurdles. We are estimating first installation to be coming up sometime in the first half of 2011, Mittal said.

**ਮਾਨਯੋਗ ਸਪੀਕਰ** : ਅਗਲਾ ਸਵਾਲ। ਸ਼੍ਰੀ ਬਿਸ਼ੰਬਰ ਦਾਸ ਜੀ।

---

## ਪਿੰਡ ਐਮਾਂ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹਾਈਡਲ ਪ੍ਰੋਜੈਕਟ ਲਗਾਉਣ ਬਾਰੇ

***1006. ਸ਼੍ਰੀ ਬਿਸ਼ੰਬਰ ਦਾਸ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਐਮਾਂ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹਾਈਡਲ ਪ੍ਰੋਜੈਕਟ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਵੇਰਵੇ ਦਿੱਤੇ ਜਾਣ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਨਹੀਂ ਜੀ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਬਮਿਆਲ ਪਿੰਡ ਦੇ ਵਿਚ ਪੰਜ ਹਜ਼ਾਰ ਏਕੜ ਭੂਮੀ.....(ਵਿਘਨ)

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਸ ਤੋਂ ਬਾਅਦ ਮੇਰੇ ਸਵਾਲ ਨੰ: *1112 ਨੇ ਆਉਣਾ ਸੀ।

**ਸ਼੍ਰੀ ਬਿਸ਼ੰਬਰ ਦਾਸ** : ਮੇਰਾ ਸਵਾਲ ਪਿਛੇ ਰਹਿ ਗਿਆ ਸੀ, ਇਹ ਮਿਸ ਹੋ ਗਿਆ ਸੀ। ਤੁਹਾਡਾ ਸਵਾਲ ਬਾਅਦ ਵਿਚ ਆ ਜਾਵੇਗਾ।

**ਮਾਨਯੋਗ ਸਪੀਕਰ** : ਸ਼੍ਰੀ ਬਿਸ਼ੰਬਰ ਦਾਸ ਜੀ, ਤੁਸੀਂ ਆਪਣਾ ਸਵਾਲ ਪੁੱਛੋ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੇਰੇ ਇਲਾਕੇ ਵਿਚ ਤਕਰੀਬਨ 5000 ਏਕੜ ਭੂਮੀ ਜਿਹੜੀ ਹੈ, ਉਥੇ ਪਾਣੀ ਤੋਂ ਬਗੈਰ ਫਸਲ ਨਹੀਂ ਹੁੰਦੀ ਜਿਸ ਤਰ੍ਹਾਂ ਪਿੰਡ ਮੁੱਠੀ, ਜਨਿਆਲ ਜਾਂ ਇਨ੍ਹਾਂ ਦੇ ਨੇੜੇ-ਤੇੜੇ ਹੋਰ ਵੀ ਪਿੰਡ ਹਨ ਜਿਵੇਂ ਚੱਕ ਆਦਿ ਵਗੈਰਾ ਦੀਆਂ ਜ਼ਮੀਨਾਂ ਵੀ ਹਨ। ਜੇਕਰ ਉਥੇ ਬਰਸਾਤ ਹੋਵੇ ਤਾਂ ਖੇਤਾਂ ਵਿਚ ਪਾਣੀ ਆਉਂਦਾ ਹੈ ਤਾਂ ਫਸਲ ਹੁੰਦੀ ਹੈ। ਸਰਕਾਰ ਜ਼ਿਮੀਂਦਾਰ ਨੂੰ ਵੀ ਉਤਸ਼ਾਹਿਤ ਕਰਨਾ ਚਾਹ ਰਹੀ ਹੈ। ਮਾਨਯੋਗ ਸੀ.ਐਮ. ਸਾਹਿਬ ਮੇਰੇ ਹਲਕੇ ਬਮਿਆਲ ਵਿਖੇ ਤਿੰਨ ਦਹਾਕੇ ਪਹਿਲਾਂ ਗਏ ਸੀ। ਇਹ ਪੂਰੀ ਤਰ੍ਹਾਂ ਜਾਣਦੇ ਹਨ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸ਼੍ਰੀ ਬਿਸ਼ੰਬਰ ਦਾਸ** : ਮੇਰੀ ਬੇਨਤੀ ਹੈ ਕਿ ਉਥੇ ਹਾਈਡਲ ਪ੍ਰੋਜੈਕਟ ਜ਼ਰੂਰ ਲਗਾਇਆ ਜਾਵੇ ਤਾਂ ਕਿ ਕਿਸਾਨ ਆਪਣੀ ਖੇਤੀ ਠੀਕ ਤਰੀਕੇ ਨਾਲ ਕਰ ਸਕਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਨਸਰਨਡ ਡਿਪਾਰਟਮੈਂਟ ਨੇ ਸਾਰੇ ਪੰਜਾਬ ਵਿੱਚ ਇਹ ਜਾਂਚ ਕਰਵਾਈ ਹੈ ਕਿ ਕਿੱਥੇ ਹਾਈਡਲ ਪ੍ਰੋਜੈਕਟ ਲੱਗ ਸਕਦੇ ਹਨ। ਉਨ੍ਹਾਂ ਦੀ ਜਾਂਚ ਮੁਤਾਬਕ ਇਹ ਪ੍ਰਾਜੈਕਟ ਉਥੇ ਨਹੀਂ ਲੱਗ ਸਕਦਾ। ਇਸ ਕਰਕੇ ਮਜਬੂਰੀ ਹੈ।

---

## ਬੀ.ਡੀ.ਪੀ.ਓ. ਦੁਆਰਾ ਗਰਾਂਟਾਂ ਦੀ ਗਲਤ ਵਰਤੋਂ

***1112. ਸਰਦਾਰ ਮੱਖਣ ਸਿੰਘ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਹੀਨਾ ਅਗਸਤ, 2007 ਵਿੱਚ ਬੀ.ਡੀ.ਪੀ.ਓ. ਅਤੇ ਪੰਚਾਇਤ ਸਕੱਤਰ ਨੇ ਆਪਸ ਵਿੱਚ ਮਿਲ ਕੇ ਬਲਾਕ ਡੇਰਾ ਬਾਬਾ ਨਾਨਕ ਜ਼ਿਲ੍ਹਾ ਗੁਰਦਾਸਪੁਰ ਵਿੱਚ ਪੈਂਦੇ ਪਿੰਡ ਖਵਾਜਾ ਵਰਦੱਗ ਦੇ ਵਿਕਾਸ ਵਾਸਤੇ 27 ਲੱਖ ਰੁਪਏ ਦੀ ਗਰਾਂਟ ਸਰਕਾਰੀ ਖਜ਼ਾਨੇ ਵਿਚੋਂ ਕਢਾਈ ਸੀ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਨਹੀਂ ਜੀ। ਇਸ ਦਾ ਜਵਾਬ 'ਨਹੀਂ ਜੀ' ਹੈ ਪਰ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਗ੍ਰਾਮ ਪੰਚਾਇਤ ਖਵਾਜ਼ਾ ਵਰਦੱਗ ਦੇ ਖਾਤੇ ਵਿਚੋਂ ਅਗਸਤ, 2007 ਤੋਂ ਬਾਅਦ 5

ਲੱਖ 42 ਹਜ਼ਾਰ ਰੁਪਏ ਗ੍ਰਾਂਟਾਂ ਦੇ ਰੂਪ ਵਿਚ ਕਢਵਾ ਕੇ ਅਤੇ 30 ਲੱਖ 69 ਹਜ਼ਾਰ ਰੁਪਏ ਪੰਚਾਇਤ ਫੰਡ ਵਿਚੋਂ ਕਢਵਾ ਕੇ ਵਰਤੇ ਗਏ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ 'ਨਾਂਹ ਜੀ' ਵਿੱਚ ਦਿੱਤਾ ਹੈ ਪਰ ਇਸ ਕੇਸ ਵਿੱਚ ਜੋ ਹਕੀਕਤ ਹੈ ਜਿਹੜੀ ਕਿ ਮੇਰੇ ਕੋਲ ਹੈ, ਉਸ ਅਨੁਸਾਰ ਭਿੱਖੀਵਿੰਡ ਤੋਂ ਸਪੈਸ਼ਲੀ ਸ੍ਰੀ ਹਰਜਿੰਦਰ ਸਿੰਘ, ਬੀ.ਡੀ.ਪੀ.ਓ. ਨੂੰ ਬਦਲਿਆ ਗਿਆ। ਸ੍ਰੀ ਹਰਜਿੰਦਰ ਸਿੰਘ, ਬੀ.ਡੀ.ਪੀ.ਓ. ਆਪਣਾ ਖਾਸ ਸੈਕਟਰੀ ਜਿਹੜਾ ਸਜ਼ਾ ਦੇ ਤੌਰ ਤੇ ਭਿੱਖੀਵਿੰਡ ਤੋਂ ਬਦਲ ਕੇ ਸੁਜਾਨਪੁਰ ਭੇਜਿਆ ਹੋਇਆ ਸੀ, ਉਸ ਨੂੰ ਨਾਲ ਲੈ ਕੇ ਆਇਆ। ਉਸ ਪਿੰਡ ਵਿੱਚ ਪੰਚਾਇਤ ਦੀ 200 ਏਕੜ ਜ਼ਮੀਨ ਹੈ। ਉਸ ਦੀ ਬੋਲੀ ਤੋਂ 27 ਲੱਖ ਰੁਪਿਆ ਬਣਿਆ, ਉਹ ਵੀ ਕਢਵਾ ਲਿਆ। ਉਥੇ 5 ਲੱਖ 42 ਹਜ਼ਾਰ ਰੁਪਿਆ ਗ੍ਰਾਂਟ ਵਜੋਂ ਮਿਲਿਆ ਸੀ, ਉਹ ਵੀ ਕਢਵਾ ਲਿਆ। ਉਥੇ 32 ਲੱਖ 42 ਹਜ਼ਾਰ ਰੁਪਿਆ ਖੁਰਦ-ਬੁਰਦ ਕਰਕੇ ਫਿਰ ਉਹ ਬੀ.ਡੀ.ਪੀ.ਓ. ਸਾਹਿਬ ਆਪਣੀ ਬਦਲੀ ਕਰਵਾ ਕੇ ਚਲਿਆ ਗਿਆ ਅਤੇ ਸੈਕਟਰੀ ਦੀ ਵੀ ਬਦਲੀ ਕਰ ਦਿੱਤੀ। ਉਥੇ 32 ਲੱਖ 42 ਹਜ਼ਾਰ ਦਾ ਗਬਨ ਹੋਇਆ ਹੈ। ਇਸ ਵਾਸਤੇ ਵਿਜੀਲੈਂਸ ਦੀ ਇਨਕੁਆਇਰੀ ਕਰਵਾਈ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਚੌਕਸੀ ਵਿਭਾਗ ਦੁਆਰਾ ਦਰਜ ਕੇਸਾਂ ਦੀ ਗਿਣਤੀ

*1064. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਚੌਕਸੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ 1 ਅਗਸਤ, 2007 ਤੋਂ ਮਿਤੀ ਅੰਤ ਤੱਕ ਚੌਕਸੀ ਵਿਭਾਗ ਦੁਆਰਾ ਸਰਕਾਰੀ ਅਧਿਕਾਰੀਆਂ ਅਤੇ ਉੱਘੀਆਂ ਸ਼ਖਸੀਅਤਾਂ ਵਿਰੁੱਧ ਭ੍ਰਿਸ਼ਟਾਚਾਰ ਦੇ ਕਿੰਨੇ ਕੇਸ ਦਰਜ ਕੀਤੇ ਗਏ ਅਤੇ ਇਨ੍ਹਾਂ ਕੇਸਾਂ ਦੀ ਮੌਜੂਦਾ ਸਥਿਤੀ ਕੀ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਵਿਜੀਲੈਂਸ ਬਿਊਰੋ ਵੱਲੋਂ 1 ਅਗਸਤ, 2007 ਤੋਂ ਮਿਤੀ 3 ਜੁਲਾਈ, 2009 ਤੱਕ ਅਧਿਕਾਰੀਆਂ ਅਤੇ ਉੱਘੀਆਂ ਸ਼ਖਸੀਅਤਾਂ ਵਿਰੁੱਧ 320 ਮੁਕੱਦਮੇ ਦਰਜ ਕੀਤੇ ਗਏ ਹਨ। ਇਨ੍ਹਾਂ 320 ਮੁਕੱਦਮਿਆਂ ਵਿੱਚੋਂ 242 ਤਫਤੀਸ਼ ਅਧੀਨ ਹਨ, 67 ਵਿੱਚ ਸਬੰਧਿਤ ਸਪੈਸ਼ਲ ਕੋਰਟ ਵਿੱਚ ਚਲਾਨ ਪੇਸ਼ ਕੀਤਾ ਗਿਆ ਹੈ ਅਤੇ 2 ਵਿੱਚ ਕੈਂਸਲੇਸ਼ਨ ਰਿਪੋਰਟ ਫਾਈਲ ਕੀਤੀ ਗਈ ਹੈ। 8 ਵਿੱਚ ਅਦਮਪਤਾ ਰਿਪੋਰਟ ਪੇਸ਼ ਕੀਤੀ ਗਈ ਹੈ ਅਤੇ ਇਕ ਵਿੱਚ ਦੋਸ਼ੀ ਨੂੰ ਸਮਰੱਥ ਕੋਰਟ ਵੱਲੋਂ ਬਰੀ ਕਰ ਦਿੱਤਾ ਗਿਆ ਹੈ।

---

## ਭਾਖੜਾ ਮੇਨ ਲਾਈਨ ਬ੍ਰਾਂਚ ਦੀ ਸਫਾਈ

*1077. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਭਾਖੜਾ ਮੇਨ ਲਾਈਨ ਬ੍ਰਾਂਚ ਨਹਿਰ ਪਿਛਲੀ ਕਿਸ ਮਿਤੀ ਨੂੰ ਸਾਫ ਕੀਤੀ ਗਈ ਸੀ ਅਤੇ ਹੁਣ ਇਸ ਨੂੰ ਸਾਫ ਕਰਨ ਲਈ ਨੇੜੇ ਭਵਿੱਖ ਵਿੱਚ ਸਰਕਾਰ ਦੀ ਕੋਈ ਤਜਵੀਜ਼ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ) :** ਭਾਖੜਾ ਮੇਨ ਲਾਈਨ ਬ੍ਰਾਂਚ ਦੀ ਅੰਦਰੂਨੀ ਸਫਾਈ ਅਤੇ ਹੋਰ ਮੁਰੰਮਤ ਆਖਰੀ ਵਾਰ ਮਿਤੀ 27 ਮਾਰਚ, 1992 ਤੋਂ 10 ਅਪ੍ਰੈਲ, 1992 ਤੱਕ ਨਹਿਰ ਦੀ ਮੁਕੰਮਲਬੰਦੀ ਦੌਰਾਨ ਕੀਤੀ ਗਈ ਸੀ। ਇਸ ਵਕਤ ਨਹਿਰ ਦੀ ਅੰਦਰੂਨੀ ਸਫਾਈ ਲਈ ਬੰਦੀ ਦੀ ਕੋਈ ਤਜਵੀਜ਼ ਨਹੀਂ ਹੈ।

---

## ਆਰ.ੳ. ਸਿਸਟਮ ਰਾਹੀਂ ਪੀਣ ਵਾਲੇ ਪਾਣੀ ਦੀ ਸਪਲਾਈ ਕਰਨਾ

*968. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵਿਧਾਨ ਸਭਾ ਹਲਕਾ ਗਿੱਦੜਬਾਹਾ ਦੀ ਤਰ੍ਹਾਂ ਜ਼ਿਲ੍ਹਾ ਮੋਗਾ ਦੇ ਪਿੰਡਾਂ ਵਿੱਚ ਵੀ ਆਰ.ੳ. ਸਿਸਟਮ ਰਾਹੀਂ ਪੀਣ ਵਾਲਾ ਪਾਣੀ ਸਪਲਾਈ ਕਰਨ ਦਾ ਕੋਈ ਵਿਚਾਰ ਰੱਖਦੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸ਼੍ਰੀਮਾਨ ਜੀ, ਜ਼ਿਲ੍ਹਾ ਮੋਗਾ ਦੇ ਪਿੰਡਾਂ ਵਿੱਚ ਆਰ.ੳ. ਸਿਸਟਮ ਰਾਹੀਂ ਪੀਣ ਵਾਲਾ ਪਾਣੀ ਸਪਲਾਈ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਇਸ ਜ਼ਿਲ੍ਹੇ ਦਾ ਧਰਤੀ ਹੇਠਲਾ ਪਾਣੀ ਪੀਣ ਲਈ ਤਸੱਲੀਬਖਸ਼ ਹੈ।

---

## ਨਰੇਗਾ ਅਧੀਨ ਜਾਰੀ ਕੀਤੇ ਕਾਰਡਾਂ ਦੀ ਗਿਣਤੀ

*1054. (1) **ਰਾਣਾ ਗੁਰਮੀਤ ਸਿੰਘ ਸੋਢੀ**
(2) **ਸਰਦਾਰ ਅਜੀਤ ਇੰਦਰ ਸਿੰਘ ਮੋਫਰ**
(3) **ਸਰਦਾਰ ਮੱਖਣ ਸਿੰਘ**
(4) **ਸਰਦਾਰ ਦਰਸ਼ਨ ਸਿੰਘ ਬਰਾੜ**
(5) **ਸਰਦਾਰ ਅਮਰਜੀਤ ਸਿੰਘ ਸਮਰਾ**
: ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਜ਼ਿਲ੍ਹਾ-ਵਾਰ ਅੱਜ ਤੱਕ "ਨਰੇਗਾ" ਅਧੀਨ ਕੁੱਲ ਕਿੰਨੇ ਜੌਬ-ਕਾਰਡ ਜਾਰੀ ਕੀਤੇ ਗਏ ਅਤੇ ਇਨ੍ਹਾਂ ਦੀ ਵਾਸਤਵਿਕਤਾ ਦੀ ਜਾਂਚ ਕਰਨ ਲਈ ਕੀ ਕਦਮ ਚੁੱਕੇ ਗਏ ਹਨ ;

(ਅ) ਸਾਲ 2007-08 ਅਤੇ 2008-09 ਦੌਰਾਨ "ਨਰੇਗਾ" ਅਧੀਨ ਕੇਂਦਰ ਵੱਲੋਂ ਰਾਜ ਸਰਕਾਰ ਦੁਆਰਾ ਕੁੱਲ ਕਿੰਨੀ ਗ੍ਰਾਂਟ ਪ੍ਰਾਪਤ ਕੀਤੀ ਗਈ ;

(ੲ) ਕੇਂਦਰੀ ਸਰਕਾਰ ਵੱਲੋਂ ਪ੍ਰਾਪਤ ਉਪਰੋਕਤ ਗ੍ਰਾਂਟ ਵਿੱਚੋਂ ਰਾਜ ਸਰਕਾਰ ਦੁਆਰਾ ਕੁੱਲ ਕਿੰਨੀ ਰਾਸ਼ੀ ਖਰਚ ਕੀਤੀ ਗਈ ਅਤੇ ਬਕਾਇਆ ਰਹਿੰਦੀ ਰਾਸ਼ੀ ਦੀ ਮੌਜੂਦਾ ਸਥਿਤੀ ਕੀ ਹੈ ;

(ਸ) ਕਿੰਨੇ ਜੌਬ ਕਾਰਡ ਹੋਲਡਰਾਂ ਨੂੰ 100 ਦਿਨ ਅਤੇ ਕਿੰਨਿਆਂ ਨੂੰ 100 ਦਿਨ ਤੋਂ ਘੱਟ ਰੋਜ਼ਗਾਰ ਦਿੱਤਾ ਗਿਆ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਅੱਜ ਤੱਕ ਨਰੇਗਾ ਅਧੀਨ ਕੁੱਲ 564068 ਜਾਬ-ਕਾਰਡ ਜਾਰੀ ਕੀਤੇ ਗਏ ਹਨ, ਜਿਸ ਦਾ ਜ਼ਿਲ੍ਹੇਵਾਰ ਵੇਰਵਾ ਅਨੁਲੱਗ-1 ਤੇ ਦਿੱਤਾ ਗਿਆ ਹੈ। ਡਿਪਟੀ ਕਮਿਸ਼ਨਰ-ਕਮ-ਜ਼ਿਲ੍ਹਾ ਪ੍ਰੋਗਰਾਮ ਕੋਆਰਡੀਨੇਟਰ, ਵਧੀਕ ਡਿਪਟੀ ਕਮਿਸ਼ਨਰ (ਵਿ.)-ਕਮ-ਵਧੀਕ ਜ਼ਿਲ੍ਹਾ ਪ੍ਰੋਗਰਾਮ ਕੋਆਰਡੀਨੇਟਰ, ਉਪ ਮੰਡਲ ਮੈਜਿਸਟਰੇਟ-ਕਮ-ਉਪ ਪ੍ਰੋਗਰਾਮ ਕੋਆਰਡੀਨੇਟਰ, ਬਲਾਕ ਵਿਕਾਸ ਅਤੇ ਪੰਚਾਇਤ ਅਫਸਰ-ਕਮ-ਬਲਾਕ ਪ੍ਰੋਗਰਾਮ ਅਫਸਰ ਅਤੇ ਵਧੀਕ ਪ੍ਰੋਗਰਾਮ ਅਫਸਰ ਵੱਲੋਂ ਸਮੇਂ-ਸਮੇਂ ਸਿਰ ਜਾਬ ਕਾਰਡਾਂ ਦੀ ਪੜਤਾਲ ਕੀਤੀ ਜਾਂਦੀ ਹੈ।

(ਅ) ਸਾਲ 2007-08 ਦੌਰਾਨ ਕੁੱਲ ਰਾਸ਼ੀ 5227.36 ਲੱਖ ਰੁਪਏ ਵਿਚੋਂ ਕੇਂਦਰ ਦਾ ਹਿੱਸਾ 2819.47 ਲੱਖ ਰੁਪਏ ਪ੍ਰਾਪਤ ਹੋਏ ਅਤੇ ਸਾਲ 2008-09 ਦੌਰਾਨ ਕੁੱਲ ਰਾਸ਼ੀ 11366.34 ਲੱਖ ਰੁਪਏ ਵਿਚੋਂ ਕੇਂਦਰ ਸਰਕਾਰ ਦਾ ਹਿੱਸਾ 6910.89 ਲੱਖ ਰੁਪਏ ਪ੍ਰਾਪਤ ਹੋਏ ਅਤੇ ਇਸ ਤਰ੍ਹਾਂ ਕੁੱਲ 16593.70 ਲੱਖ ਰੁਪਏ ਵਿਚੋਂ ਕੇਂਦਰ ਸਰਕਾਰ ਵੱਲੋਂ 9730.36 ਲੱਖ ਰੁਪਏ ਪ੍ਰਾਪਤ ਹੋਏ।

(ੲ) ਸਾਲ 2007-08 ਅਤੇ 2008-09 ਦੌਰਾਨ ਕੁੱਲ ਰਾਸ਼ੀ 16593.70 ਲੱਖ ਰੁਪਏ ਵਿੱਚੋਂ 10181.97 ਲੱਖ ਰੁਪਏ (61%) ਖਰਚ ਕੀਤੇ ਗਏ ਅਤੇ 6411.73 ਲੱਖ ਰੁਪਏ ਬਕਾਇਆ ਪਏ ਹਨ ਜੋ ਖਰਚ ਕੀਤੇ ਜਾ ਰਹੇ ਹਨ।

(ਸ) ਸਾਲ 2007-08 ਅਤੇ 2008-09 ਦੌਰਾਨ 6521 ਜੌਬ-ਕਾਰਡ ਹੋਲਡਰਾਂ ਨੂੰ 100 ਦਿਨ ਦਾ ਰੁਜ਼ਗਾਰ ਦਿੱਤਾ ਗਿਆ ਅਤੇ 190505 ਜਾਬ-ਕਾਰਡ ਹੋਲਡਰਾਂ ਨੂੰ 100 ਦਿਨ ਤੋਂ ਘੱਟ ਦਾ ਰੋਜ਼ਗਾਰ ਦਿੱਤਾ ਗਿਆ।

ਅਨੁਲੱਗ-1

| ਲੜੀ ਨੰ: | ਜ਼ਿਲ੍ਹਾ | ਜਾਰੀ ਕੀਤੇ ਗਏ ਜਾਬ-ਕਾਰਡ |
|---|---|---|
| 1 | ਅੰਮ੍ਰਿਤਸਰ | 40468 |
| 2 | ਬਠਿੰਡਾ | 23783 |
| 3 | ਬਰਨਾਲਾ | 19257 |
| 4 | ਫਰੀਦਕੋਟ | 10579 |
| 5 | ਫਤਹਿਗੜ੍ਹ ਸਾਹਿਬ | 22208 |

[ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਜਾਰੀ ਕੀਤੇ ਗਏ ਜਾਬ-ਕਾਰਡ |
|---|---|---|
| 6 | ਫਿਰੋਜ਼ਪੁਰ | 74580 |
| 7 | ਗੁਰਦਾਸੁਪਰ | 51378 |
| 8 | ਹੁਸ਼ਿਆਰਪੁਰ | 49208 |
| 9 | ਜਲੰਧਰ | 16806 |
| 10 | ਕਪੂਰਥਲਾ | 9417 |
| 11 | ਲੁਧਿਆਣਾ | 23477 |
| 12 | ਮਾਨਸਾ | 25714 |
| 13 | ਮੋਗਾ | 25154 |
| 14 | ਮੁਹਾਲੀ | 16400 |
| 15 | ਮੁਕਤਸਰ | 31661 |
| 16 | ਨਵਾਂ ਸ਼ਹਿਰ | 17546 |
| 17 | ਪਟਿਆਲਾ | 23290 |
| 18 | ਰੂਪ ਨਗਰ | 14540 |
| 19 | ਸੰਗਰੂਰ | 31638 |
| 20 | ਤਰਨ ਤਾਰਨ | 36964 |
| | ਕੁੱਲ : | 564068 |

## ਸਰਕਾਰੀ ਕਰਮਚਾਰੀਆਂ ਦੀ ਸੇਵਾਮੁਕਤੀ ਦੀ ਉਮਰ

*960. ਸ਼੍ਰੀ ਨਰੇਸ਼ ਕਟਾਰੀਆ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵੱਡੇ ਪੱਧਰ ਤੇ ਫੈਲੀ ਬੇਰੋਜ਼ਗਾਰੀ ਦੇ ਕਾਰਨ ਸਰਕਾਰੀ ਕਰਮਚਾਰੀਆਂ/ਅਧਿਕਾਰੀਆਂ ਦੀ ਸੇਵਾ ਮੁਕਤੀ ਉਮਰ ਨੂੰ 58 ਸਾਲ ਤੋਂ ਘਟਾ ਕੇ 55 ਸਾਲ ਕਰਨ ਦਾ ਸਰਕਾਰ ਦਾ ਕੋਈ ਵਿਚਾਰ ਹੈ; ਜੇਕਰ ਹੈ ਤਾਂ ਇਸ ਨੂੰ ਕਿਸ ਮਿਤੀ ਤੋਂ ਲਾਗੂ ਕੀਤਾ ਜਾਵੇਗਾ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ) : ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

## ਬਿਜਲੀ ਬਿੱਲਾਂ ਦੀ ਉਗਰਾਹੀ

*1082. ਸਰਦਾਰ ਜਗਬੀਰ ਸਿੰਘ ਬਰਾੜ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਕਿੰਨੇ ਅਤੇ ਕਿਸ ਕਿਸ ਸਰਕਾਰੀ ਅਦਾਰਿਆਂ ਦੇ ਬਿਜਲੀ ਦੇ ਬਿੱਲ ਪੈਂਡਿੰਗ ਪਏ ਹਨ ਅਤੇ ਸਰਕਾਰ ਉਨ੍ਹਾਂ ਦੀ ਉਗਰਾਹੀ ਬਾਰੇ ਕੀ ਯਤਨ ਕਰ ਰਹੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਰਾਜ ਸਰਕਾਰ ਨੇ 31 ਮਾਰਚ, 2009 ਤੱਕ ਵੱਖ-ਵੱਖ ਵਿਭਾਗਾਂ ਵੱਲ ਪੰਜਾਬ ਰਾਜ ਬਿਜਲੀ ਬੋਰਡ ਦੇ ਸਾਰੇ ਪੈਂਡਿੰਗ ਬਿਜਲੀ ਦੇ ਬਿੱਲ ਕਲੀਅਰ ਕਰ ਦਿੱਤੇ ਹਨ ਪ੍ਰੰਤੂ 10.88 ਕਰੋੜ ਦੇ ਬਿੱਲ ਮਿਤੀ 30 ਜੂਨ, 2009 ਨੂੰ ਪੈਂਡਿੰਗ ਪਏ ਹਨ। ਵਿਭਾਗ-ਵਾਰ ਵੇਰਵੇ ਅਨੁਲੱਗ 'ੳ' ਵਿੱਚ ਦਰਸਾਏ ਗਏ ਹਨ। ਪੰਜਾਬ ਰਾਜ ਬਿਜਲੀ ਬੋਰਡ ਦੇ ਸਬੰਧਿਤ ਅਧਿਕਾਰੀ ਇਨ੍ਹਾਂ ਬਿੱਲਾਂ ਦੀ ਸਮੇਂ ਸਿਰ ਅਦਾਇਗੀ ਲਈ ਵਿਭਾਗਾਂ ਨਾਲ ਪੈਰਵੀ ਕਰ ਰਹੇ ਹਨ। ਬਿਜਲੀ ਵਿਭਾਗ ਵੀ ਬਾਕੀ ਖੜ੍ਹੀ ਰਕਮ ਦੀ ਜਲਦੀ ਅਦਾਇਗੀ ਯਕੀਨੀ ਬਣਾਉਣ ਵਾਸਤੇ ਵਿਭਾਗਾਂ ਦੇ ਸਬੰਧਿਤ ਪ੍ਰਸ਼ਾਸਕੀ ਸਕੱਤਰਾਂ ਅਤੇ ਮੁਖੀਆਂ ਨਾਲ ਮਾਮਲੇ ਦੀ ਪੈਰਵੀ ਕਰ ਰਿਹਾ ਹੈ।

## ਅਨੁਲੱਗ-'ੳ'

ਵੱਖ-ਵੱਖ ਸਰਕਾਰੀ ਵਿਭਾਗਾਂ ਵੱਲ ਮਿਤੀ 30 ਜੂਨ, 2009 ਤੱਕ ਖੜ੍ਹੀ ਬਕਾਇਆ ਰਕਮ ਦੀ ਸਾਰਣੀ

| ਲੜੀ ਨੰ: | ਦਫਤਰ ਦਾ ਨਾਮ | ਕੁੱਲ ਬਕਾਇਆ (ਰਕਮ ਲੱਖਾਂ ਵਿੱਚ) |
|---|---|---|
| 1 | ਸਿਵਲ ਡਿਫੈਂਸਿਜ਼ | 10.65 |
| 2 | ਡੀ.ਸੀ. ਆਫਿਸ | 3.97 |
| 3 | ਪੀ.ਐਸ.ਟੀ.ਸੀ. | 519.22 |
| 4 | ਪੰਜਾਬ ਪੁਲਿਸ | 103.85 |
| 5 | ਮਿਊਂਸਿਪਲ ਕਮੇਟੀਜ਼ | 55.75 |
| 6 | ਪਬਲਿਕ ਹੈਲਥ | 245.94 |
| 7 | ਐਮ.ਈ.ਐਸ. | 28.80 |
| 8 | ਐਸ.ਡੀ.ਐਮ. ਆਫਿਸ | 0.45 |
| 9 | ਤਹਿਸੀਲ ਕੰਪਲੈਕਸ | 1.26 |
| 10 | ਪੁੱਡਾ ਕੰਪਲੈਕਸ | 0.15 |
| 11 | ਡਿਸਟ੍ਰਿਕਟ ਸਪੋਰਟਸ | 0.85 |
| 12 | ਹਸਪਤਾਲ ਅਤੇ ਡਿਸਪੈਂਸਰੀਆਂ | 44.48 |
| 13 | ਜੰਗਲਾਤ ਮਹਿਕਮਾ | 2.06 |
| 14 | ਸਿੰਚਾਈ ਵਿਭਾਗ | 16.13 |
| 15 | ਪੀ.ਡਬਲਯੂ.ਡੀ. | 6.15 |
| 16 | ਪੀ.ਡਬਲਯੂ.ਡੀ. (ਬੀ. ਐਂਡ ਆਰ.) | 0.46 |

[ਮੁੱਖ ਮੰਤਰੀ]

| ਲੜੀ ਨੰ: | ਦਫਤਰ ਦਾ ਨਾਮ | ਕੁੱਲ ਬਕਾਇਆ (ਰਕਮ ਲੱਖਾਂ ਵਿੱਚ) |
|---|---|---|
| 17 | ਪਨਸਪ | 1.26 |
| 18 | ਗੌਰਮਿੰਟ ਸਕੂਲ/ਆਈ.ਟੀ.ਆਈਜ਼ | 1.96 |
| 19 | ਮਿਊਂਸਿਪਲ ਕਮੇਟੀ ਲੋਕਲ ਬਾਡੀਜ਼ | 17.11 |
| 20 | ਖੇਤੀਬਾੜੀ ਵਿਭਾਗ | 0.39 |
| 21 | ਸੈਂਟਰਲ ਡਿਪਾਰਟਮੈਂਟ | 3.40 |
| 22 | ਪਸ਼ੂ ਵਿਭਾਗ | 0.17 |
| 23 | ਸਮਾਜਿਕ ਮਹਿਕਮਾ | 0.00 |
| 24 | ਪੰਚਾਇਤੀ ਰਾਜ | 4.09 |
| 25 | ਸਟੈਟਿਸਟੀਕਲ ਡਿਪਾਰਟਮੈਂਟ | 0.00 |
| 26 | ਫੂਡ ਅਤੇ ਸਪਲਾਈ ਵਿਭਾਗ | 0.01 |
| 27 | ਮਾਲ ਮਹਿਕਮਾ | 0.04 |
| 28 | ਸੀਵਰੇਜ ਮਹਿਕਮਾ | 0.00 |
| 29 | ਬੀ.ਡੀ.ਓ. | 0.26 |
| 30 | ਜ਼ਿਲ੍ਹਾ ਪਰੀਸ਼ਦ | 0.00 |
| 31 | ਭਲਾਈ ਮਹਿਕਮਾ | 0.19 |
| 32 | ਸੀ.ਆਈ.ਡੀ. | 0.00 |
| 33 | ਸਿਵਲ ਕੋਰਟ | 0.00 |
| 34 | ਦੂਜੇ ਮਹਿਕਮੇ | 19.20 |
| | **ਕੁੱਲ ਜੋੜ :** | **1088.25** |

## ਸਟੇਜ ਕੈਰੇਜ ਪਰਮਿਟ ਜਾਰੀ ਕਰਨ ਦੀ ਕਸੌਟੀ

*957. **ਸ੍ਰੀ ਨਰੇਸ਼ ਕਟਾਰੀਆ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਨਵੇਂ ਰੂਟਾਂ ਉੱਤੇ ਸਟੇਜ ਕੈਰੇਜ ਪਰਮਿਟ ਦੇਣ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ ;

(ਅ) ਸਾਲ 2007 ਤੋਂ ਹੁਣ ਤੱਕ ਵੱਖ-ਵੱਖ ਟਰਾਂਸਪੋਰਟ ਕੰਪਨੀਆਂ ਨੂੰ ਦਿੱਤੇ ਗਏ ਸਟੇਟ ਕੈਰੇਜ ਪਰਮਿਟਾਂ ਦੇ ਵੇਰਵੇ ਕੀ ਹਨ ;

(ੲ) ਕੀ ਭਾਗ (ਅ) ਵਿਚ ਦਿੱਤੇ ਗਏ ਪਰਮਿਟ ਸਰਕਾਰ ਦੀ ਸਕੀਮ ਮੁਤਾਬਿਕ ਦਿੱਤੇ ਗਏ ਹਨ ?

ਮਾਸਟਰ ਮੋਹਨ ਲਾਲ : (ੳ) ਪੰਜਾਬ ਰਾਜ ਵਿੱਚ ਨਵੇਂ ਸਟੇਜ ਕੈਰਿਜ ਪਰਮਿਟ ਮੋਟਰ ਗੱਡੀ ਐਕਟ, 1988 ਦੀ ਧਾਰਾ 100 ਅਧੀਨ ਨੋਟੀਫਾਇਡ ਟਰਾਂਸਪੋਰਟ ਸਕੀਮ ਮਿਤੀ 9 ਅਗਸਤ, 1990 ਅਤੇ ਸੋਧੀ ਹੋਈ ਟਰਾਂਸਪੋਰਟ ਸਕੀਮ ਮਿਤੀ 21 ਅਕਤੂਬਰ, 1997 ਦੀਆਂ ਧਾਰਾਵਾਂ ਅਨੁਸਾਰ ਜਾਰੀ ਕੀਤੇ ਜਾਂਦੇ ਹਨ।

(ਅ) ਸਾਲ 2007 ਦੌਰਾਨ ਸਟੇਟ ਟਰਾਂਸਪੋਰਟ ਕਮਿਸ਼ਨਰ, ਪੰਜਾਬ, ਚੰਡੀਗੜ੍ਹ ਵੱਲੋਂ ਕੋਈ ਵੀ ਸਟੇਜ ਕੈਰਿਜ ਪਰਮਿਟ ਮਨਜ਼ੂਰ ਨਹੀਂ ਕੀਤਾ ਗਿਆ ਸਿਵਾਏ ਉਨ੍ਹਾਂ ਕੇਸਾਂ ਦੇ ਜਿਨ੍ਹਾਂ ਵਿੱਚ ਮਾਨਯੋਗ ਸਟੇਟ ਟਰਾਂਸਪੋਰਟ ਐਪੀਲੇਟ ਟ੍ਰਿਬਿਊਨਲ ਪੰਜਾਬ ਜਾਂ ਮਾਨਯੋਗ ਉੱਚ ਅਦਾਲਤ ਵੱਲੋਂ ਮੁੜ ਸੁਣਵਾਈ ਲਈ ਰਿਮਾਂਡ ਹੁਕਮ ਦਿੱਤੇ ਗਏ ਸਨ। ਸਾਲ 2007 ਦੌਰਾਨ ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ ਨੂੰ ਜਾਰੀ ਕੀਤੇ ਪਰਮਿਟਾਂ ਦੀ ਤਫਸੀਲ ਅਨੁਲੱਗ** 'ੳ' ਨਾਲ ਨੱਥੀ ਕੀਤੀ ਜਾਂਦੀ ਹੈ।

(ੲ) ਹਾਂ, ਇਹ ਸਾਰੇ ਸਟੇਜ ਕੈਰਿਜ ਪਰਮਿਟ ਜੋ ਅਨੁਲੱਗ** 'ੳ' ਵਿੱਚ ਦਰਸਾਏ ਗਏ ਹਨ ਟਰਾਂਸਪੋਰਟ ਸਕੀਮ ਮਿਤੀ 9 ਅਗਸਤ, 1990 (ਸੋਧ ਮਿਤੀ 21 ਅਕਤੂਬਰ, 1997) ਦੀਆਂ ਧਰਾਵਾਂ ਅਨੁਸਾਰ ਮਨਜ਼ੂਰ ਕੀਤੇ ਅਤੇ ਜਾਰੀ ਕੀਤੇ ਗਏ ਹਨ। ਪ੍ਰੰਤੂ, ਤਿੰਨ ਸਟੇਜ ਕੈਰਿਜ ਪਰਮਿਟ ਜੋ ਲੜੀ ਨੰ: 82, 88 ਅਤੇ 104 ਤੇ ਅੰਕਿਤ ਹਨ ਅਤੇ ਜੋ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵੱਲੋਂ ਮਨੋਪਲੀ ਰੂਟਾਂ ਤੇ ਜਮ੍ਹਾਂ ਕਰਵਾ ਦਿੱਤੇ ਸਨ, ਸਟੇਟ ਟਰਾਂਸਪੋਰਟ ਕਮਿਸ਼ਨਰ, ਪੰਜਾਬ, ਚੰਡੀਗੜ੍ਹ ਦੇ ਹੁਕਮ ਮਿਤੀ 27 ਸਤਬੰਰ, 2006 ਰਾਹੀਂ ਪ੍ਰਾਈਵੇਟ ਕੰਪਨੀਆਂ ਨੂੰ ਮਨਜ਼ੂਰ ਕੀਤੇ ਗਏ ਸਨ, ਲੜੀ ਨੰ: 36, 37, 38, 71, 102 ਤੇ ਦਰਜ ਰੂਟ ਪਰਮਿਟ ਮਾਨਯੋਗ ਸਟੇਟ ਟਰਾਂਸਪੋਰਟ ਐਪੀਲੇਟ ਟ੍ਰਿਬਿਊਨਲ, ਪੰਜਾਬ ਵੱਲੋਂ ਟਰਾਂਸਪੋਰਟ ਸਕੀਮ ਦੀਆਂ ਧਾਰਾਵਾਂ ਦੇ ਵਿਰੁੱਧ ਮਨਜ਼ੂਰ ਕੀਤੇ ਗਏ ਅਤੇ ਇਨ੍ਹਾਂ ਸਬੰਧੀ ਸਟੇਟ ਟਰਾਂਸਪੋਰਟ ਅੰਡਰਟੇਕਿੰਗਜ਼ ਨੂੰ ਅਪੀਲਾਂ ਦਾਇਰ ਕਰਨ ਲਈ ਸੂਚਿਤ ਕੀਤਾ ਜਾ ਚੁੱਕਿਆ ਹੈ।

---

## ਸੀ.ਐਚ.ਸੀ. ਮੀਆਂਵਿੰਡ ਵਿਖੇ ਡਾਕਟਰਾਂ ਦੀਆਂ ਖਾਲੀ ਅਸਾਮੀਆਂ ਨੂੰ ਭਰਨਾ

*996. ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸੀ.ਐਚ.ਸੀ. ਮੀਆਂਵਿੰਡ, ਜ਼ਿਲ੍ਹਾ ਤਰਨ ਤਾਰਨ ਵਿਚ ਡਾਕਟਰਾਂ ਦੀਆਂ ਕਿੰਨੀਆਂ ਮਨਜ਼ੂਰਸ਼ੁਦਾ ਪੋਸਟਾਂ ਹਨ ਅਤੇ ਉਨ੍ਹਾਂ ਵਿਚੋਂ ਕਿੰਨੀਆਂ ਖਾਲੀ ਪਈਆਂ ਹਨ ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਖਾਲੀ ਪੋਸਟਾਂ ਨੂੰ ਭਰਨ ਬਾਰੇ ਸਰਕਾਰ ਵਲੋਂ ਕੀ ਕਾਰਵਾਈ ਕੀਤੀ ਜਾ ਰਹੀ ਹੈ ?

---

**Placed in the Revisor's Branch.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਸੀ.ਐਚ.ਸੀ. ਮੀਆਂਵਿੰਡ, ਜ਼ਿਲ੍ਹਾ ਤਰਨ ਤਾਰਨ ਵਿੱਚ ਡਾਕਟਰਾਂ ਦੀਆਂ 7 ਅਸਾਮੀਆਂ ਮਨਜ਼ੂਰਸ਼ੁਦਾ ਹਨ ਅਤੇ ਉਨ੍ਹਾਂ ਵਿੱਚੋਂ 2 ਅਸਾਮੀਆਂ ਖਾਲੀ ਹਨ।

(ਅ) ਡਾਕਟਰਾਂ ਦੀਆਂ ਖਾਲੀ ਅਸਾਮੀਆਂ ਨੂੰ ਭਰਨ ਲਈ ਪੰਜਾਬ ਲੋਕ ਸੇਵਾ ਕਮਿਸ਼ਨ ਅਤੇ ਵਿਭਾਗੀ ਚੋਣ ਕਮੇਟੀ ਵੱਲੋਂ ਕਾਰਵਾਈ ਕੀਤੀ ਜਾ ਰਹੀ ਹੈ।

---

## UNSTARRED QUESTIONS AND ANSWERS

### ਬਠਿੰਡਾ ਜ਼ਿਲ੍ਹੇ ਵਿਚ ਚੋਰੀਆਂ/ਲੁੱਟਾਂ-ਖੋਹਾਂ ਦੀਆਂ ਵਾਰਦਾਤਾਂ

222. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਬਠਿੰਡਾ ਵਿੱਚ ਮਿਤੀ 1 ਮਾਰਚ, 2007 ਤੋਂ ਮਿਤੀ 3 ਮਈ, 2009 ਤੱਕ ਚੋਰੀਆਂ ਅਤੇ ਲੁੱਟਾਂ-ਖੋਹਾਂ ਦੇ ਪੁਲਿਸ-ਸਟੇਸ਼ਨ ਵਾਰ ਕੁੱਲ ਕਿੰਨੇ ਕੇਸ ਦਰਜ ਕੀਤੇ ਗਏ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੇਸਾਂ ਵਿਚੋਂ ਕਿੰਨੇ ਕੇਸਾਂ ਵਿੱਚ ਦੋਸ਼ੀਆਂ ਦੇ ਖਿਲਾਫ ਪੁਲਿਸ ਕਾਰਵਾਈ ਤੋਂ ਬਾਅਦ ਲੁੱਟ ਦਾ ਮਾਲ ਜਾਂ ਰਕਮ ਇਸ ਦੇ ਮਾਲਕਾਂ ਨੂੰ ਵਾਪਿਸ ਕਰ ਦਿੱਤੀ ਗਈ ਹੈ ;

(ੲ) ਉਪਰੋਕਤ ਭਾਗ (ੳ) ਵਿੱਚ ਲੰਬਿਤ ਕੇਸਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਕੇਸਾਂ ਵਿੱਚ ਪੁਲਿਸ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੀ ਜਾ ਰਹੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਜ਼ਿਲ੍ਹਾ ਬਠਿੰਡਾ ਵਿੱਚ ਮਿਤੀ 1 ਮਾਰਚ, 2007 ਤੋਂ ਮਿਤੀ 30 ਜੂਨ, 2009 ਤੱਕ 1426 ਕੇਸ ਦਰਜ ਕੀਤੇ ਗਏ, ਜਿਨ੍ਹਾਂ ਦਾ ਪੁਲਿਸ-ਸਟੇਸ਼ਨ-ਵਾਰ ਵੇਰਵਾ ਅਨੁਲੱਗ-1 ਵਿੱਚ ਦਿੱਤਾ ਗਿਆ ਹੈ।

(ਅ) 1426 ਕੇਸਾਂ ਵਿਚੋਂ 241 ਕੇਸਾਂ ਵਿੱਚ ਚੋਰੀ ਦਾ ਮਾਲ ਮਾਨਯੋਗ ਕੋਰਟ ਦੇ ਹੁਕਮਾਂ ਉਪਰੰਤ ਮਾਲਕਾਂ ਨੂੰ ਵਾਪਸ ਕੀਤਾ ਗਿਆ ਹੈ।

(ੲ) 1426 ਕੇਸਾਂ ਵਿਚੋਂ 686 ਕੇਸਾਂ ਵਿੱਚ ਅਨਟਰੇਸ ਜਾਂ ਕੈਂਸਲੇਸ਼ਨ ਰਿਪੋਰਟ ਭਰੀ ਜਾ ਚੁੱਕੀ ਹੈ। 371 ਕੇਸ ਕੋਰਟਾਂ ਵਿੱਚ ਜ਼ੇਰੇ-ਸਮਾਇਤ ਹਨ। ਬਾਕੀ ਰਹਿੰਦੇ 369 ਕੇਸ ਜ਼ੇਰੇ-ਤਫਤੀਸ਼ ਹਨ। ਇਨ੍ਹਾਂ ਲੰਬਿਤ ਕੇਸਾਂ ਵਿਚੋਂ 98 ਕੇਸ ਟਰੇਸ ਹੋ ਚੁੱਕੇ ਹਨ ਅਤੇ ਬਾਕੀ 271 ਕੇਸ ਜੋ ਹਾਲੇ ਅਨਟਰੇਸਡ ਹਨ, ਨੂੰ ਟਰੇਸ ਕਰਨ ਲਈ ਹਰ ਸੰਭਵ ਯਤਨ ਕੀਤੇ ਜਾ ਰਹੇ ਹਨ।

ਕੇਸਾਂ ਦੀ ਥਾਣੇਵਾਰ ਸਥਿਤੀ ਅਨੁਲੱਗ-2 ਵਿੱਚ ਦਿੱਤੀ ਗਈ ਹੈ।

## ਅਨੁਲੱਗ-1

| ਲੜੀ ਨੰਬਰ | ਥਾਣਾ | ਦਰਜ ਕੇਸ |
|---|---|---|
| 1 | ਕੋਤਵਾਲੀ | 845 |
| 2 | ਕੈਂਟ | 48 |
| 3 | ਥਰਮਲ | 58 |
| 4 | ਸਦਰ | 39 |
| 5 | ਸੰਗਤ | 34 |
| 6 | ਨੇਹੀਆਵਾਲਾ | 62 |
| 7 | ਰਾਮਾ | 32 |
| 8 | ਤਲਵੰਡੀ | 54 |
| 9 | ਕੋਟਫੱਤਾ | 15 |
| 10 | ਮੌੜ | 26 |
| 11 | ਰਾਮਪੁਰਾ | 83 |
| 12 | ਫੂਲ | 22 |
| 13 | ਦਿਆਲਪੁਰਾ | 34 |
| 14 | ਨਥਾਨਾ | 59 |
| 15 | ਬਾਲਿਆਂਵਾਲੀ | 15 |
| | ਕੁੱਲ ਜੋੜ | 1426 |

## ਅਨੁਲੱਗ-2

| ਲੜੀ ਨੰਬਰ | ਥਾਣਾ | ਦਰਜ ਕੇਸ | ਟਰੇਸ ਕੇਸ | ਜ਼ੇਰੇ ਤਫਤੀਸ਼ | ਚਲਾਨ ਪੇਸ਼ | ਅਦਮ ਪਤਾ/ ਅਖਰਾਜ | ਜਿਨ੍ਹਾਂ ਕੇਸਾਂ ਵਿੱਚ ਮਾਲ ਮਾਲਕਾਂ ਨੂੰ ਵਾਪਸ ਕੀਤਾ |
|---|---|---|---|---|---|---|---|
| 1 | ਕੋਤਵਾਲੀ | 845 | 234 | 260 | 180 | 405 | 140 |
| 2 | ਕੈਂਟ | 48 | 17 | 8 | 15 | 25 | 6 |
| 3 | ਥਰਮਲ | 58 | 26 | 10 | 22 | 26 | 10 |
| 4 | ਸਦਰ | 39 | 18 | 2 | 16 | 21 | 7 |
| 5 | ਸੰਗਤ | 34 | 11 | 7 | 8 | 19 | 4 |
| 6 | ਨੇਹੀਆਵਾਲਾ | 62 | 30 | 3 | 24 | 35 | 17 |
| 7 | ਰਾਮਾਂ | 32 | 9 | 8 | 7 | 17 | 6 |
| 8 | ਤਲਵੰਡੀ | 54 | 30 | 12 | 24 | 18 | 21 |
| 9 | ਕੋਟਫੱਤਾ | 15 | 6 | 2 | 5 | 8 | 4 |

[ਮੁੱਖ ਮੰਤਰੀ]

| ਲੜੀ ਨੰਬਰ | ਥਾਣਾ | ਦਰਜ ਕੇਸ | ਟਰੇਸ ਕੇਸ | ਜ਼ੇਰੇ ਤਫਤੀਸ਼ | ਚਲਾਨ ਪੇਸ਼ | ਅਦਮ ਪਤਾ/ ਅਖਰਾਜ | ਜਿਨ੍ਹਾਂ ਕੇਸਾਂ ਵਿੱਚ ਮਾਲ ਮਾਲਕਾਂ ਨੂੰ ਵਾਪਸ ਕੀਤਾ |
|---|---|---|---|---|---|---|---|
| 10 | ਮੌੜ | 26 | 10 | 9 | 6 | 11 | 5 |
| 11 | ਰਾਮਪੁਰਾ | 83 | 28 | 24 | 26 | 33 | 14 |
| 12 | ਫੂਲ | 22 | 7 | 1 | 5 | 16 | 2 |
| 13 | ਦਿਆਲਪੁਰਾ | 34 | 14 | 8 | 11 | 15 | 3 |
| 14 | ਨਥਾਨਾ | 59 | 23 | 14 | 18 | 27 | 2 |
| 15 | ਬਾਲਿਆਂਵਾਲੀ | 15 | 6 | 1 | 4 | 10 | 0 |
| | ਕੁੱਲ ਜੋੜ | 1426 | 469 | 369 | 371 | 686 | 241 |

## ਪੁਲਿਸ ਸਟੇਸ਼ਨ ਨਾਭਾ ਵਿੱਚ ਦਰਜ ਕਤਲ ਕੇਸਾਂ ਦੀ ਗਿਣਤੀ

**223. ਸਰਦਾਰ ਰਣਦੀਪ ਸਿੰਘ ਨਾਭਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1 ਜਨਵਰੀ, 2009 ਤੋਂ ਮਿਤੀ ਅੰਤ ਤੱਕ ਪੁਲਿਸ ਸਟੇਸ਼ਨ ਨਾਭਾ ਵਿਖੇ ਕਤਲ ਦੇ ਕੁੱਲ ਕਿੰਨੇ ਕੇਸ ਦਰਜ਼ ਕੀਤੇ ਗਏ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਹਰੇਕ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਪੁਲਿਸ ਥਾਣਾ ਸਦਰ ਨਾਭਾ ਅਤੇ ਕੋਤਵਾਲੀ ਨਾਭਾ ਵਿੱਚ ਮਿਤੀ 1 ਜਨਵਰੀ, 2009 ਤੋਂ ਮਿਤੀ 7 ਜੁਲਾਈ, 2009 ਤੱਕ ਕਤਲ ਦੇ 6 ਕੇਸ ਦਰਜ ਹੋਏ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਦਰਜ 6 ਕੇਸ ਜ਼ੇਰੇ-ਤਫਤੀਸ਼ ਹਨ। ਕੇਸਾਂ ਦੀ ਥਾਣੇਵਾਰ ਮੌਜੂਦਾ ਸਥਿਤੀ ਅਨੁਲੱਗ 'ੳ' ਵਿੱਚ ਦਿੱਤੀ ਜਾਂਦੀ ਹੈ।

### ਅਨੁਲੱਗ 'ੳ'

| ਲੜੀ ਨੰ: | ਕੇਸ ਨੰਬਰ | ਮਿਤੀ | ਅਧੀਨ ਧਾਰਾ | ਥਾਣਾ | ਮੌਜੂਦਾ ਸਥਿਤੀ |
|---|---|---|---|---|---|
| 1 | 25 | 25-3-2009 | 302/34 ਆਈ.ਪੀ.ਸੀ. | ਕੋਤਵਾਲੀ ਨਾਭਾ | ਦੋਸ਼ੀਆਂ ਦੀ ਪਛਾਣ ਨਹੀਂ ਹੋਈ। ਕੇਸ ਜੇਰੇ ਤਫਤੀਸ਼ ਹੈ। |
| 2 | 28 | 3-4-2009 | 302/34 ਆਈ.ਪੀ.ਸੀ. | ਕੋਤਵਾਲੀ ਨਾਭਾ | ਦੋਸ਼ੀਆਂ ਦੀ ਪਛਾਣ ਨਹੀਂ ਹੋਈ। ਕੇਸ ਜੇਰੇ ਤਫਤੀਸ਼ ਹੈ। |
| 3 | 37 | 27-4-2009 | 302/34 ਆਈ.ਪੀ.ਸੀ. | ਕੋਤਵਾਲੀ ਨਾਭਾ | ਦੋਸ਼ੀ ਦੀ ਮੌਤ ਹੋ ਗਈ ਹੈ। ਤਫਤੀਸ਼ ਨੂੰ ਪੂਰਾ ਕੀਤਾ ਜਾ ਰਿਹਾ ਹੈ। |

| ਲੜੀ ਨੰ: | ਕੇਸ ਨੰਬਰ | ਮਿਤੀ | ਅਧੀਨ ਧਾਰਾ | ਥਾਣਾ | ਮੌਜੂਦਾ ਸਥਿਤੀ |
|---|---|---|---|---|---|
| 4 | 43 | 8-5-2009 | 302/382/34 ਆਈ.ਪੀ.ਸੀ. | ਕੋਤਵਾਲੀ ਨਾਭਾ | ਦੋਸ਼ੀਆਂ ਦੀ ਪਛਾਣ ਨਹੀਂ ਹੋਈ। ਕੇਸ ਜੇਰੇ ਤਫਤੀਸ਼ ਹੈ। |
| 5 | 48 | 4-4-2009 | 302/34 ਆਈ.ਪੀ.ਸੀ. | ਸਦਰ ਨਾਭਾ | ਦੋਸ਼ੀਆਂ ਦੀ ਪਛਾਣ ਨਹੀਂ ਹੋਈ। ਕੇਸ ਜੇਰੇ ਤਫਤੀਸ਼ ਹੈ। |
| 6 | 83 | 20-6-2009 | 302 ਆਈ.ਪੀ.ਸੀ. | ਸਦਰ ਨਾਭਾ | ਦੋਸ਼ੀਆਂ ਦੀ ਪਛਾਣ ਨਹੀਂ ਹੋਈ। ਕੇਸ ਜੇਰੇ ਤਫਤੀਸ਼ ਹੈ। |

## ਅਧਿਆਪਕਾਂ ਦੀ ਨਿਯੁਕਤੀ

225. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮੌਜੂਦਾ ਸਰਕਾਰ ਦੁਆਰਾ ਵੱਖ-ਵੱਖ ਸ਼੍ਰੇਣੀਆਂ ਲਈ ਕਿੰਨੇ ਅਧਿਆਪਕਾਂ ਦੀਆਂ ਨਿਯੁਕਤੀਆਂ ਕੀਤੀਆਂ ਗਈਆਂ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਅਧਿਆਪਕਾਂ ਦੀਆਂ ਨਿਯੁਕਤੀਆਂ ਸੇਵਾਵਾਂ ਵਿੱਚ ਨਿਯਮਿਤ ਤੌਰ ਤੇ ਕੀਤੀਆਂ ਗਈਆਂ ਹਨ ਜਾਂ ਠੇਕੇ ਤੇ ;

(ੲ) ਰਾਜ ਸਰਕਾਰ ਕਿੰਨੇ ਅਧਿਆਪਕਾਂ ਦੀ ਨਿਯੁਕਤੀ ਕਰਨ ਦੀ ਤਜਵੀਜ਼ ਰੱਖਦੀ ਹੈ ਅਤੇ ਇਹ ਕਿਸ ਆਧਾਰ ਤੇ ਕੀਤੀਆਂ ਜਾਣਗੀਆਂ ?

**ਡਾਕਟਰ ਉਪਿੰਦਰਜੀਤ ਕੌਰ** : (ੳ ਅਤੇ ਅ)—

| | | |
|---|---|---|
| ਸਰਵਿਸ ਪ੍ਰੋਵਾਈਡਰਜ਼ (ਮਾਸਟਰ/ਮਿਸਟ੍ਰੈਸ) | 3331 | (ਠੇਕੇ ਤੇ), |
| ਪੀ.ਟੀ.ਆਈਜ਼. | 107 | (ਠੇਕੇ ਤੇ) |
| ਟੀਚਿੰਗ ਫੈਲੋਜ (ਈ.ਟੀ.ਟੀ.) | 8865 | (ਠੇਕੇ ਤੇ) |
| ਈ.ਟੀ.ਟੀ. ਅਧਿਆਪਕ | 678 | (ਠੇਕੇ ਤੇ) |
| ਅਧਿਆਪਕ/ਅਧਿਆਪਕਾਵਾਂ | 405 | (ਠੇਕੇ ਤੇ) |
| ਕੰਪਿਊਟਰ ਟੀਚਰਜ਼ | 2208 | (ਠੇਕੇ ਤੇ) |
| ਪੀ.ਟੀ. ਆਈਜ਼ | 78 | (ਰੈਗੂਲਰ) |
| ਮੁੱਖ ਅਧਿਆਪਕ/ਮੁੱਖ ਅਧਿਆਪਕਾਵਾਂ | 54 | (ਰੈਗੂਲਰ) |
| ਲੈਕਚਰਾਰਜ਼ | 106 | (ਰੈਗੂਲਰ) |
| ਮਾਸਟਰਜ਼/ਮਿਸਟ੍ਰੈਸਿਜ਼ | 509 | (ਰੈਗੂਲਰ) |
| ਮਾਸਟਰਜ਼/ਮਿਸਟ੍ਰੈਸਿਜ਼ (ਤਰਸ ਦੇ ਆਧਾਰ ਤੇ) | 66 | (ਰੈਗੂਲਰ) |
| ਸੀ. ਐਂਡ ਵੀ. ਟੀਚਰਜ਼ (ਤਰਸ ਦੇ ਆਧਾਰ ਤੇ) | 5 | (ਰੈਗੂਲਰ) |

[ਸਿੱਖਿਆ ਮੰਤਰੀ]

| | | | |
|---|---|---|---|
| (ੲ) | ਪ੍ਰਿੰਸੀਪਲਜ਼ | 38 | (ਰੈਗੂਲਰ) |
| | ਲੈਕਚਰਾਰਜ਼ | 513 | (ਰੈਗੂਲਰ) |
| | ਵੋਕੇਸ਼ਨਲ ਮਾਸਟਰਜ਼/ਮਿਸਟ੍ਰੈਸਿਜ਼ | 2106 | (ਠੇਕੇ ਤੇ) |
| | ਮਾਸਟਰਜ਼/ਮਿਸਟ੍ਰੈਸਿਜ਼ | 3637 | (ਠੇਕੇ ਤੇ) |
| | ਆਰਟ ਐਂਡ ਕਰਾਫਟ ਟੀਚਰਜ਼ | 350 | (ਠੇਕੇ ਤੇ) |

ਨੋਟ :—(1) ਵਿਭਾਗੀ ਰੂਲਾਂ ਅਨੁਸਾਰ ਪ੍ਰਿੰਸੀਪਲਾਂ ਅਤੇ ਲੈਕਚਰਾਰਾਂ ਦੀਆਂ 25% ਅਸਾਮੀਆਂ ਸਿੱਧੀ ਭਰਤੀ ਰਾਹੀਂ ਅਤੇ 75% ਅਸਾਮੀਆਂ ਤਰੱਕੀ ਰਾਹੀਂ ਭਰੀਆਂ ਜਾਣੀਆਂ ਹਨ।

(2) ਮਾਸਟਰ ਕਾਡਰ ਦੀਆਂ 75% ਅਸਾਮੀਆਂ ਸਿੱਧੀ ਭਰਤੀ ਰਾਹੀਂ ਅਤੇ 25% ਅਸਾਮੀਆਂ ਤਰੱਕੀ ਰਾਹੀਂ ਭਰੀਆਂ ਜਾਣੀਆਂ ਹਨ।

(3) ਵੋਕੇਸ਼ਨਲ ਮਾਸਟਰ ਅਤੇ ਆਰਟ ਐਂਡ ਕਰਾਫਟ ਟੀਚਰਾਂ ਦੀਆਂ 100% ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰੀਆਂ ਜਾਣੀਆਂ ਹਨ।

(4) 'ੲ' ਭਾਗ ਵਿੱਚ ਦਰਜ ਅਸਾਮੀਆਂ ਸਿੱਧੀ ਭਰਤੀ ਨਾਲ ਸਬੰਧਤ ਹਨ।

---

## ਵੱਖ-ਵੱਖ ਸਕੀਮਾਂ ਅਧੀਨ ਕੇਂਦਰੀ ਗ੍ਰਾਂਟ ਦੀ ਪ੍ਰਾਪਤੀ

226. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹੇਠ ਲਿਖੀਆਂ ਮੱਦਾਂ ਅਧੀਨ ਰਾਜ ਸਰਕਾਰ ਨੂੰ ਪਿਛਲੇ ਅਤੇ ਚਾਲੂ ਵਿੱਤੀ ਸਾਲ ਵਿੱਚ ਕਿੰਨੀ ਕੇਂਦਰੀ ਗ੍ਰਾਂਟਾਂ/ਸਹਾਇਤਾ ਜਾਂ ਵਿੱਤੀ ਮੱਦਦ ਪ੍ਰਾਪਤ ਹੋਈ ਹੈ :—

(ੳ) ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ;

(ਅ) ਸਰਵ ਸਿੱਖਿਆ ਅਭਿਆਨ ਅਤੇ ਆਦਰਸ਼ ਸਕੂਲ ;

(ੲ) ਨਰੇਗਾ ;

(ਸ) ਜਵਾਹਰ ਲਾਲ ਨਹਿਰੂ ਸ਼ਹਿਰੀ ਨਵੀਨੀਕਰਨ ਮਿਸ਼ਨ ;

(ਹ) ਜਵਾਹਰ ਲਾਲ ਨਹਿਰੂ ਦਿਹਾਤੀ ਸਿਹਤ ਮਿਸ਼ਨ ;

(ਕ) ਸਿੰਚਾਈ ਮੰਤਵਾਂ ਲਈ ;

(ਖ) ਗਰੀਬੀ ਰੇਖਾ ਹੇਠਲੇ ਪਰਿਵਾਰਾਂ ਲਈ ਕਣਕ ;

(ਗ) ਭਾਰਤ ਨਿਰਮਾਣ ਪ੍ਰੋਗਰਾਮ ;

ਇਸ ਕੇਂਦਰੀ ਗ੍ਰਾਂਟਾਂ/ਸਹਾਇਤਾ ਜਾਂ ਵਿੱਤੀ ਮਦਦ ਵਿਚੋਂ ਪਿਛਲੇ ਸਾਲ ਅਤੇ ਚਾਲੂ ਵਿੱਤੀ ਸਾਲ ਦੌਰਾਨ ਕਿੰਨੀ ਰਕਮ ਖਰਚ ਕਰ ਲਈ ਗਈ ਹੈ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਹਾਂ ਜੀ, ਸਾਲ 2008-09 ਦੌਰਾਨ 1,22,622.00 ਲੱਖ ਰੁਪਏ ਦੀ ਕੇਂਦਰੀ ਗ੍ਰਾਂਟ/ਸਹਾਇਤਾ ਸਵਾਲ ਵਿੱਚ ਦੱਸੀਆਂ ਵੱਖ-ਵੱਖ ਸਕੀਮਾਂ ਲਈ ਪ੍ਰਾਪਤ ਕੀਤੀ ਗਈ ਅਤੇ ਉਸ ਵਿਚੋਂ ਇਨ੍ਹਾਂ ਸਕੀਮਾਂ ਲਈ 1,19,491.00 ਲੱਖ ਰੁਪਏ ਦੀ ਰਕਮ ਵਰਤੀ ਗਈ। ਪ੍ਰਾਪਤ ਕੀਤੀ ਗ੍ਰਾਂਟ ਅਤੇ ਉਸ ਵਿਚੋਂ ਵਰਤੋਂ ਕੀਤੀ ਗਈ ਰਕਮ ਦੇ ਵੇਰਵੇ ਅਨੁਲੱਗ-'1' ਤੇ ਵਾਚਣ ਦੀ ਖੇਚਲ ਕੀਤੀ ਜਾਵੇ।

ਹਾਂ ਜੀ, ਸਾਲ 2009-10 ਦੌਰਾਨ 23,532.77 ਲੱਖ ਰੁਪਏ ਦੀ ਕੇਂਦਰੀ ਗ੍ਰਾਂਟ/ ਸਹਾਇਤਾ ਸਵਾਲ ਵਿੱਚ ਦੱਸੀਆਂ ਵੱਖ-ਵੱਖ ਸਕੀਮਾਂ ਲਈ ਪ੍ਰਾਪਤ ਕੀਤੀ ਗਈ ਅਤੇ ਉਸ ਵਿਚੋਂ ਇਨ੍ਹਾਂ ਸਕੀਮਾਂ ਲਈ 6,718.28 ਲੱਖ ਰੁਪਏ ਦੀ ਰਕਮ ਵਰਤੀ ਗਈ। ਪ੍ਰਾਪਤ ਕੀਤੀ ਗ੍ਰਾਂਟ ਅਤੇ ਉਸ ਵਿਚੋਂ ਵਰਤੋਂ ਕੀਤੀ ਗਈ ਰਕਮ ਦੇ ਵੇਰਵੇ ਅਨੁਲੱਗ-'2' ਤੇ ਵਾਚਣ ਦੀ ਖੇਚਲ ਕੀਤੀ ਜਾਵੇ।

## ਅਨੁਲੱਗ-1

(ਰਕਮ ਲੱਖਾਂ ਵਿੱਚ)

| ਲੜੀ ਨੰ: | ਸਕੀਮ ਦਾ ਨਾਂ | ਭਾਰਤ ਸਰਕਾਰ ਵਲੋਂ ਪ੍ਰਾਪਤ ਕੀਤੀ ਰਾਸ਼ੀ | ਵਰਤੀ ਗਈ ਰਾਸ਼ੀ |
|---|---|---|---|
| 1 | ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ (ਪੀ.ਐਮ.ਜੀ.ਐਸ.ਵਾਈ) | 24,334.00 | 26,901.00* |
| 2 | ਸਰਬ ਸਿੱਖਿਆ ਅਭਿਆਨ (ਐਸ.ਐਸ.ਏ.) ਅਤੇ ਆਦਰਸ਼ ਸਕੂਲ | 19,969.00 | 26,132.00* |
| 3 | ਨਰੇਗਾ (ਰਾਸ਼ਟਰੀ ਦਿਹਾਤੀ ਰੁਜ਼ਗਾਰ ਗਾਰੰਟੀ ਐਕਟ) | 7,316.00 | 7,178.00 |
| 4 | ਜਵਾਹਰ ਲਾਲ ਨਹਿਰੂ ਸ਼ਹਿਰੀ ਨਵਿਆਉਣ ਮਿਸ਼ਨ (ਜੇ.ਐਨ.ਯੂ.ਆਰ.ਐਮ.) | 15,947.00 | 15,190.00 |
| 5 | ਜਵਾਹਰ ਲਾਲ ਦਿਹਾਤੀ ਸਿਹਤ ਮਿਸ਼ਨ (ਜੇ.ਆਰ.ਐਚ.ਐਮ.) | 20,705.00 | 17,524.00 |
| 6 | ਸਿੰਚਾਈ ਦੇ ਮੰਤਵਾਂ ਲਈ (ਏ.ਆਈ.ਬੀ.ਪੀ.) | 16,025.00 | 15,253.00 |
| 7 | ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਲਈ ਕਣਕ | 0 | 0 |
| 8 | ਭਾਰਤ ਨਿਰਮਾਣ ਪ੍ਰੋਗਰਾਮ | | |
| | (ੳ) ਆਰ.ਜੀ.ਜੀ.ਵੀ.ਵਾਈ. (ਰਾਜੀਵ ਗਾਂਧੀ ਗ੍ਰਾਮੀਣ ਵਿਦੁੱਤੀਕਰਨ ਯੋਜਨਾ) | 5,736.00 | 0 |
| | (ਅ) ਪੀਣ ਵਾਲਾ ਪਾਣੀ | 6,925.00 | 6,673.00 |
| | (ੲ) ਇੰਦਰਾ ਆਵਾਸ ਯੋਜਨਾ | 5,665.00 | 4,640.00 |
| | ਕੁੱਲ ਜੋੜ : | 1,22,622.00 | 1,19,491.00 |

ਨੋਟ :—(1) * ਇਸ ਰਕਮ ਵਿੱਚ ਪਿਛਲੇ ਸਾਲਾਂ ਦੀ ਰਕਮ ਵੀ ਸ਼ਾਮਲ ਹੈ।

(2) ਗਰੀਬੀ ਰੇਖਾ ਤੋਂ ਹੇਠਲੇ ਪਰਿਵਾਰਾਂ ਲਈ ਕਣਕ (Wheat for BPL) - ਕੀਤੇ ਗਏ ਪ੍ਰਸ਼ਨ ਦੀ ਲੜੀ 'ਖ' ਤੇ ਦੱਸੀ ਸਕੀਮ ਅਧੀਨ ਕੋਈ ਰਕਮ ਬਤੌਰ ਗ੍ਰਾਂਟ-ਇਨ-ਏਡ ਪ੍ਰਾਪਤ ਨਹੀਂ ਹੁੰਦੀ, ਬਲਕਿ ਕਣਕ ਪ੍ਰਾਪਤ ਹੁੰਦੀ ਹੈ।

[ਵਿੱਤ ਮੰਤਰੀ]

## ਅਨੁਲੱਗ-2

(ਰਕਮ ਲੱਖਾਂ ਵਿੱਚ)

| ਲੜੀ ਨੰ: | ਸਕੀਮ ਦਾ ਨਾਂ | ਭਾਰਤ ਸਰਕਾਰ ਵਲੋਂ ਪ੍ਰਾਪਤ ਕੀਤੀ ਰਾਸ਼ੀ | ਵਰਤੀ ਗਈ ਰਾਸ਼ੀ |
|---|---|---|---|
| 1 | ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ (ਪੀ.ਐਮ.ਜੀ.ਐਸ.ਵਾਈ) | 7,219.00 | 5,547.00 |
| 2 | ਸਰਬ ਸਿੱਖਿਆ ਅਭਿਆਨ (ਐਸ.ਐਸ.ਏ.) ਅਤੇ ਆਦਰਸ਼ ਸਕੂਲ | 9,466.00 | 657.00 |
| 3 | ਨਰੇਗਾ | 1,173.40 | 124.28 |
| 4 | ਜਵਾਹਰ ਲਾਲ ਨਹਿਰੂ ਸ਼ਹਿਰੀ ਨਵਿਆਉਣ ਮਿਸ਼ਨ (ਜੇ.ਐਨ.ਯੂ.ਆਰ.ਐਮ.) | 2774.37 | 0.00 |
| 5 | ਜਵਾਹਰ ਲਾਲ ਦਿਹਾਤੀ ਸਿਹਤ ਮਿਸ਼ਨ (ਜੇ.ਆਰ.ਐਚ.ਐਮ.) | 0.00 | 0.00 |
| 6 | ਸਿੰਚਾਈ ਦੇ ਮੰਤਵਾਂ ਲਈ (ਏ.ਆਈ.ਬੀ.ਪੀ.) | 0.00 | 0.00 |
| 7 | ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਲਈ ਕਣਕ (Central Grant not received) | 0.00 | 0.00 |
| 8 | ਭਾਰਤ ਨਿਰਮਾਣ ਪ੍ਰੋਗਰਾਮ | | |
| | (ੳ) ਆਰ.ਜੀ.ਜੀ.ਵੀ.ਵਾਈ. (ਰਾਜੀਵ ਗਾਂਧੀ ਗ੍ਰਾਮੀਣ ਵਿਦੁੱਤੀਕਰਨ ਯੋਜਨਾ) | 0.00 | 390.00* |
| | (ਅ) ਪੀਣ ਵਾਲਾ ਪਾਣੀ | 2,900.00 | 0.00 |
| | (ੲ) ਇੰਦਰਾ ਆਵਾਸ ਯੋਜਨਾ | 0.00 | 0.00 |
| | **ਕੁੱਲ ਜੋੜ :** | **23,532.77** | **6,718.28** |

ਨੋਟ :—(1) * ਇਸ ਰਕਮ ਵਿੱਚ ਪਿਛਲੇ ਸਾਲਾਂ ਦੀ ਰਕਮ ਵੀ ਸ਼ਾਮਲ ਹੈ।

(2) ਗਰੀਬੀ ਰੇਖਾ ਤੋਂ ਹੇਠਲੇ ਪਰਿਵਾਰਾਂ ਲਈ ਕਣਕ (Wheat for BPL) -ਕੀਤੇ ਗਏ ਪ੍ਰਸ਼ਨ ਦੀ ਲੜੀ 'ਖ' ਤੇ ਦੱਸੀ ਸਕੀਮ ਅਧੀਨ ਕੋਈ ਰਕਮ ਬਤੌਰ ਗ੍ਰਾਂਟ-ਇਨ-ਏਡ ਪ੍ਰਾਪਤ ਨਹੀਂ ਹੁੰਦੀ, ਬਲਕਿ ਕਣਕ ਪ੍ਰਾਪਤ ਹੁੰਦੀ ਹੈ।

## ਨਗਰ ਕਾਊਂਸਲ ਬੰਗਾ ਨੂੰ ਗ੍ਰਾਂਟ

229. **ਚੌਧਰੀ ਮੋਹਨ ਲਾਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਰਵਰੀ 2009 ਵਿੱਚ ਨਗਰ ਕਾਊਂਸਲ ਬੰਗਾ ਨੂੰ ਕੋਈ ਗ੍ਰਾਂਟ ਦਿੱਤੀ ਗਈ ਸੀ ; ਜੇਕਰ ਉੱਤਰ ਹਾਂ ਵਿੱਚ ਹੋਵੇ ਤਾਂ ਇਹ ਗ੍ਰਾਂਟ ਕਿਹੜੇ-ਕਿਹੜੇ ਕੰਮਾਂ ਦੇ ਲਈ ਦਿੱਤੀ ਗਈ ਸੀ ਤੇ ਕਿਹੜੇ-ਕਿਹੜੇ ਕੰਮਾਂ ਤੇ ਇਹ ਰਾਸ਼ੀ ਖਰਚ ਕੀਤੀ ਗਈ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ, ਫਰਵਰੀ, 2009 ਵਿੱਚ ਨਗਰ ਕਾਊਂਸਲ, ਬੰਗਾ ਨੂੰ ਮਿਊਂਸਿਪਲ ਡਿਵੈਲਪਮੈਂਟ ਫੰਡ ਸਕੀਮ ਤਹਿਤ 2.00 ਕਰੋੜ ਰੁਪਏ ਦੀ ਰਾਸ਼ੀ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵੱਲੋਂ ਮਿਤੀ 5 ਫਰਵਰੀ, 2009 ਨੂੰ ਅਤੇ 4.10 ਲੱਖ ਰੁਪਏ ਦੀ ਰਾਸ਼ੀ ਯੂ.ਡੀ.11 ਸਕੀਮ ਤਹਿਤ ਮਿਤੀ 4 ਫਰਵਰੀ, 2009 ਨੂੰ ਬਤੌਰ ਗਰਾਂਟ ਵਜੋਂ ਜਾਰੀ ਕੀਤੀ ਗਈ ਸੀ। ਯੂ.ਡੀ.11 ਸਕੀਮ ਅਧੀਨ ਜਾਰੀ ਕੀਤੀ ਗਈ ਗਰਾਂਟ ਵਿਚੋਂ ਪੰਜਾਹ ਪ੍ਰਤੀਸ਼ਤ ਗਰਾਂਟ ਸੋਲਿਡ ਵੇਸਟ ਮੈਨੇਜਮੈਂਟ ਦੇ ਕੰਮਾਂ ਲਈ ਅਤੇ ਬਾਕੀ ਰਹਿੰਦੀ ਪੰਜਾਹ ਪ੍ਰਤੀਸ਼ਤ ਗਰਾਂਟ ਹੋਰ ਵਿਕਾਸ ਦੇ ਕੰਮਾਂ ਲਈ ਖਰਚ ਕੀਤੀ ਜਾਣੀ ਹੈ। ਮਿਊਂਸਿਪਲ ਡਿਵੈਲਪਮੈਂਟ ਫੰਡ ਸਕੀਮ ਅਧੀਨ ਜਾਰੀ ਕੀਤੀ ਗਈ 2.00 ਕਰੋੜ ਰੁਪਏ ਦੀ ਗਰਾਂਟ ਅਨੁਲੱਗ-'ੳ' ਵਿੱਚ ਦਰਸਾਏ ਗਏ ਕੰਮਾਂ ਲਈ ਜਾਰੀ ਕੀਤੀ ਗਈ ਸੀ। ਉਕਤ 2.00 ਕਰੋੜ ਰੁਪਏ ਦੀ ਗਰਾਂਟ ਵਿਚੋਂ 31.34 ਲੱਖ ਰੁਪਏ ਦੇ ਕੰਮ ਅਲਾਟ ਕੀਤੇ ਜਾ ਚੁੱਕੇ ਹਨ ਅਤੇ ਬਾਕੀ ਰਾਸ਼ੀ ਲਈ ਜਲਦ ਹੀ ਟੈਂਡਰ ਲਗਾਉਣ ਉਪਰੰਤ ਕੰਮ ਅਲਾਟ ਕਰ ਦਿੱਤੇ ਜਾਣਗੇ।

### ਅਨੁਲੱਗ-'ੳ'

| ਲੜੀ ਨੰ: | ਕੰਮ ਦਾ ਨਾਮ | ਅਨੁਮਾਨਤ ਲਾਗਤ (ਰਕਮ ਲੱਖਾਂ ਵਿੱਚ) |
|---|---|---|
| 1 | ਲੇਇੰਗ ਸੀਮਿੰਟ ਕੰਕਰੀਟ ਫਲੋਰਿੰਗ ਗਲੀ ਸੁਰਿੰਦਰ ਸਿੰਘ ਨੇੜੇ ਮਾਤਾ ਸਾਹਿਬ ਕੌਰ ਗੁਰਦੁਆਰਾ, ਵਾਰਡ ਨੰ: 6 | 1.34 |
| 2 | ਲੇਇੰਗ ਸੀਮਿੰਟ ਕੰਕਰੀਟ ਫਲੋਰਿੰਗ ਗਲੀ ਕਮਲ ਕੁਮਾਰ ਅਤੇ ਭਾਗ ਮਲ, ਵਾਰਡ ਨੰ: 1 | 2.39 |
| 3 | ਲੇਇੰਗ ਸੀਮਿੰਟ ਕੰਕਰੀਟ ਫਲੋਰਿੰਗ ਗਲੀ ਪ੍ਰਿਤਪਾਲ ਸਿੰਘ ਗੜ੍ਹਸ਼ੰਕਰ ਰੋਡ, ਵਾਰਡ ਨੰ: 7 | 0.34 |
| 4 | ਲੇਇੰਗ ਸੀਮਿੰਟ ਕੰਕਰੀਟ/ਰਿਪੇਅਰ ਪਟਵਾਰ ਖਾਨਾ ਪੁਰਾਣਾ ਤੋਂ ਵਰਮਾ ਜਨਰਲ ਸਟੋਰ ਵੱਲ, ਵਿਵੇਕ ਸੂਦਨ ਦੇ ਘਰ ਤੋਂ ਅਜ਼ਾਦ ਚੌਂਕ ਵੱਲ ਫਰਸ਼ ਲਗਾਉਣਾ, ਵਾਰਡ ਨੰ: 8, 4, 3 | 3.12 |
| 5 | ਲੇਇੰਗ ਸੀਮਿੰਟ ਕੰਕਰੀਟ ਫਲੋਰਿੰਗ ਗਲੀ ਬਿਟੂ ਸਪੇਅਰ ਅਤੇ ਆਰ. ਐਸ. ਰੰਧਾਵਾ ਵਾਲੀ ਗਲੀ, ਵਾਰਡ ਨੰ: 10 | 2.30 |
| 6 | ਲੇਇੰਗ ਸੀਮਿੰਟ ਕੰਕਰੀਟ/ਰਿਪੇਅਰ ਆਨ ਰਵਿਦਾਸ ਰੋਡ ਅਤੇ ਮਾਤਾ ਸਾਹਿਬ ਕੌਰ ਗੁਰਦੁਆਰਾ ਰੋਡ, ਵਾਰਡ ਨੰ: 8 | 1.20 |
| 7 | ਲੇਇੰਗ ਡੀ.ਬੀ ਪੇਵਿੰਗ ਗਲੀ ਬਾਲ ਕ੍ਰਿਸ਼ਨ ਬਾਲੀ, ਵਾਰਡ ਨੰ: 6 | 1.83 |

[ਸਥਾਨਕ ਸਰਕਾਰ ਮੰਤਰੀ]

| ਲੜੀ ਨੰ: | ਕੰਮ ਦਾ ਨਾਮ | ਅਨੁਮਾਨਤ ਲਾਗਤ (ਰਕਮ ਲੱਖਾਂ ਵਿੱਚ) |
|---|---|---|
| 8 | ਸਪਲਾਈ ਐਂਡ ਇਰੈਕਸ਼ਨ ਆਫ 70 ਵਾਟ ਐਚ.ਪੀ.ਐਸ.ਵੀ. ਫਿਟਿੰਗ ਇਨ ਨਿਊ ਮਾਡਲ ਟਾਊਨ ਕਾਲੋਨੀ ਨੇੜੇ ਜੀ.ਐਨ. ਮਿੱਲ | 4.32 |
| 9 | ਸਪਲਾਈ ਐਂਡ ਇਰੈਕਸ਼ਨ ਆਫ ਸਟੀਲ ਟਿਊਬਲਰ ਪੋਲਜ ਵਿਦ 150 ਵਾਟ ਐਚ.ਪੀ.ਐਸ.ਵੀ. ਫਿਟਿੰਗ ਸਾਹਮਣੇ ਰਿਹਾਇਸ਼ ਬੀ.ਪੀ. ਬੇਦੀ ਚਰਨ ਕੰਵਲ ਰੋਡ | 6.25 |
| 10 | ਸਪਲਾਈ ਐਂਡ ਇਰੈਕਸ਼ਨ ਆਫ ਸਟੀਲ ਟਿਊਬਲਰ ਇੰਨ ਐਮ.ਸੀ. ਕਾਲੋਨੀ ਵਾਰਡ ਨੰ: 12 ਵਿਦ 150 ਵਾਟ ਐਚ.ਪੀ.ਐਸ.ਵੀ ਫਿਟਿੰਗ | 3.25 |
| | **ਵਾਟਰ ਸਪਲਾਈ ਅਤੇ ਸੀਵਰੇਜ ਦੇ ਕੰਮ** | |
| | ਉਪਰੋਕਤ ਕੰਮਾਂ ਤੋਂ ਇਲਾਵਾ ਸ਼ਹਿਰ ਦੇ ਵੱਖ-ਵੱਖ ਏਰੀਏ ਵਿਚ ਵਾਟਰ ਸਪਲਾਈ ਅਤੇ ਸੀਵਰੇਜ ਪਾਉਣ ਦੇ ਲਈ ਅਨੁਮਾਨਤ ਲਾਗਤ ਦੇ ਤਖਮੀਨੇ ਉਪ ਮੰਡਲ ਇੰਜੀਨੀਅਰ, ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ, ਉਪ ਮੰਡਲ ਨਵਾਂ ਸ਼ਹਿਰ ਵਲੋਂ ਭੇਜੇ ਗਏ ਜੋ ਕਿ ਹੇਠ ਲਿਖੇ ਅਨੁਸਾਰ ਹਨ :— | |
| 11 | ਵਾਟਰ ਸਪਲਾਈ | 24.82 |
| 12 | ਸੀਵਰੇਜ | 161.85 |
| | ਕੁੱਲ ਰਕਮ : | 213.01 |

## ਬੰਗਾ ਵਿਖੇ ਰੈਸਟ ਹਾਊਸ ਦੀ ਉਸਾਰੀ

230. **ਚੌਧਰੀ ਮੋਹਨ ਲਾਲ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੰਗਾ ਵਿਖੇ ਪੰਚਾਇਤ ਸੰਮਤੀ ਵੱਲੋਂ ਰੈਸਟ ਹਾਊਸ ਬਣਾਉਣ ਵਾਸਤੇ ਕੋਈ ਥਾਂ ਨਿਸ਼ਚਿਤ ਕੀਤੀ ਗਈ ਸੀ; ਜੇਕਰ ਉੱਤਰ ਹਾਂ ਵਿੱਚ ਹੋਵੇ ਤਾਂ ਉਥੇ ਰੈਸਟ ਹਾਊਸ ਦੀ ਉਸਾਰੀ ਨਾ ਕੀਤੇ ਜਾਣ ਦੇ ਕੀ ਕਾਰਨ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਹਾਂ ਜੀ। ਬੰਗਾ ਵਿਖੇ ਪੰਚਾਇਤ ਸੰਮਤੀ ਵੱਲੋਂ ਰੈਸਟ ਹਾਊਸ ਦੀ ਉਸਾਰੀ ਲਈ ਥਾਂ ਪਹਿਲਾਂ ਹੀ ਨਿਸ਼ਚਿਤ ਕੀਤੀ ਗਈ ਸੀ। ਸਾਲ 2001 ਦੌਰਾਨ ਇਸ ਰੈਸਟ ਹਾਊਸ ਨੂੰ ਬਣਾਉਣ ਲਈ ਕੁੱਲ 15 ਲੱਖ ਦਾ ਐਸਟੀਮੇਟ ਲਗਾਇਆ ਗਿਆ ਸੀ। ਇਸ ਸਬੰਧ ਵਿੱਚ ਡਿਪਟੀ ਕਮਿਸ਼ਨਰ, ਨਵਾਂ ਸ਼ਹਿਰ (ਹੁਣ ਸ਼ਹੀਦ ਭਗਤ ਸਿੰਘ ਨਗਰ) ਵੱਲੋਂ 2.27 ਲੱਖ ਰੁਪਏ ਦੀ ਗਰਾਂਟ ਸਮਾਲ ਸੇਵਿੰਗ ਵਿਚੋਂ ਜਾਰੀ ਕੀਤੀ ਗਈ ਸੀ, ਜਿਸ ਨਾਲ ਰੈਸਟ ਹਾਊਸ ਦੀਆਂ ਨੀਹਾਂ, ਚਾਰ ਦੀਵਾਰੀ ਅਤੇ ਕਮਰੇ ਦਾ ਢਾਂਚਾ ਉਸਾਰਿਆ ਗਿਆ ਸੀ। ਕਿਉਂਕਿ ਪੰਚਾਇਤ ਸੰਮਤੀ ਖੁਦ ਮੁਖਤਿਆਰ ਅਦਾਰਾ ਹੈ, ਸੋ, ਉਨ੍ਹਾਂ ਵੱਲੋਂ ਬਾਕੀ ਦਾ ਖਰਚਾ ਆਪਣੇ ਸੋਮਿਆਂ ਵਿੱਚੋਂ ਕਰਨਾ ਬਣਦਾ ਸੀ, ਜੋ ਕਿ ਨਹੀਂ ਕੀਤਾ ਗਿਆ।

ਬਿਨਾ ਨਿਸ਼ਾਨ ਪ੍ਰਸ਼ਨ ਨੰ: 231*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਨੂੰ ਵਜ਼ੀਫੇ

232. **ਚੌਧਰੀ ਮੋਹਨ ਲਾਲ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਕਾਰੀ ਅਤੇ ਮਾਨਤਾ ਪ੍ਰਾਪਤ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹ ਰਹੇ ਵੱਖ-ਵੱਖ ਕਲਾਸਾਂ ਦੇ ਐਸ.ਸੀ. ਵਿਦਿਆਰਥੀਆਂ ਨੂੰ ਦਿੱਤੇ ਜਾਣ ਵਾਲੇ ਵਜ਼ੀਫੇ ਪਹਿਲਾਂ ਕਦੋਂ ਰਿਵਾਈਜ਼ ਕੀਤੇ ਗਏ ਸਨ ਅਤੇ ਇਹ ਹੁਣ ਕਿਸ ਦਰ ਨਾਲ ਦਿੱਤੇ ਜਾ ਰਹੇ ਹਨ ;

(ਅ) ਕੀ ਭਾਗ (ੳ) ਵਿੱਚ ਵਰਣਤ ਵਜ਼ੀਫੇ ਰਿਵਾਈਜ਼ ਕਰਨ ਦੀ ਤਜਵੀਜ਼ ਹੈ, ਜੇਕਰ ਹੈ ਤਾਂ ਕਦੋਂ ਤੱਕ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਸਰਕਾਰੀ ਅਤੇ ਮਾਨਤਾ ਪ੍ਰਾਪਤ ਕਾਲਜਾਂ ਅਤੇ ਸਰਕਾਰੀ ਸਕੂਲਾਂ ਵਿੱਚ ਪੜ੍ਹ ਰਹੇ ਐਸ.ਸੀ. ਵਿਦਿਆਰਥੀਆਂ ਨੂੰ ਦਿੱਤੇ ਜਾਣ ਵਾਲੇ ਵਜ਼ੀਫੇ ਪੋਸਟ-ਮੈਟ੍ਰਿਕ ਸਕਾਲਰਸ਼ਿਪ ਸਕੀਮ ਅਧੀਨ ਭਾਰਤ ਸਰਕਾਰ ਵੱਲੋਂ 1 ਅਪ੍ਰੈਲ, 2003 ਤੋਂ ਰਿਵਾਈਜ਼ ਕੀਤੇ ਗਏ ਸਨ। ਇਹ ਸਕੀਮ ਸਾਲ 2004 ਦੌਰਾਨ ਲਾਗੂ ਕੀਤੀ ਗਈ। ਵਜ਼ੀਫਿਆਂ ਦੀਆਂ ਸੋਧੀਆਂ ਦਰਾਂ ਹੇਠ ਅਨੁਸਾਰ ਹਨ :—

(ਕਾਲਜਾਂ ਨਾਲ ਸਬੰਧਤ)

| ਪੁਰਾਣੇ ਰੇਟ | | | ਮੌਜੂਦਾ ਸੋਧੇ ਰੇਟ | | |
|---|---|---|---|---|---|
| ਗਰੁੱਪ | ਹੋਸਟਲਰ | ਡੇਅ ਸਕਾਲਰ | ਗਰੁੱਪ | ਹੋਸਟਲਰ | ਡੇਅ ਸਕਾਲਰ |
| ਏ | 425 | 190 | 1 | 740 | 330 |
| ਬੀ ਅਤੇ ਸੀ | 290 | 190 | 2 | 510 | 330 |
| ਡੀ | 230 | 120 | 3 | 355 | 185 |
| ਈ | 150 | 90 | 4 | 235 | 140 |

*For Unstarred Question No. 231 and reply thereto, please *see* Appendix to this Debates.

[ਸਿੱਖਿਆ ਮੰਤਰੀ]

(ਸੈਕੰਡਰੀ ਸਿੱਖਿਆ ਨਾਲ ਸਬੰਧਤ)

ਪੰਜਾਬ ਰਾਜ ਵਿੱਚ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫਾ ਦੇਣ ਲਈ ਹੇਠ ਲਿਖੇ ਅਨੁਸਾਰ ਸਕੀਮਾਂ ਚੱਲ ਰਹੀਆਂ ਹਨ। ਸਕੀਮ-ਵਾਈਜ ਦਰਾਂ ਦਾ ਵੇਰਵਾ ਸਕੀਮ ਦੇ ਸਾਹਮਣੇ ਦਰਸਾਇਆ ਜਾਂਦਾ ਹੈ :—

| ਲੜੀ ਨੰ: | ਸਕੀਮ ਦਾ ਨਾਂ | ਕਲਾਸ | ਰੇਟ |
|---|---|---|---|
| 1 | ਰਾਜ ਵਿਦਿਅਕ ਭਲਾਈ ਸਕੀਮ | ਛੇਵੀਂ ਤੋਂ ਅੱਠਵੀਂ | 30/- ਰੁ: ਪ੍ਰਤੀ ਮਹੀਨਾ ਲੜਕੇ<br>40/- ਰੁ: ਪ੍ਰਤੀ ਮਹੀਨਾ ਲੜਕੀਆਂ |
| | | 9ਵੀਂ ਤੋਂ 10ਵੀਂ | ਪਹਿਲਾ ਦਰਜਾ 75/- ਰੁ:<br>ਦੂਜਾ ਦਰਜਾ 60/- ਰੁ:<br>ਤੀਜਾ ਦਰਜਾ 50/- ਰੁ: |
| 2 | ਮਲੀਨ ਧੰਦਾ ਕਰਨ ਵਾਲੇ ਮਾਪਿਆਂ ਦੇ ਬੱਚਿਆਂ ਨੂੰ ਪ੍ਰੀ.-ਮੈਟ੍ਰਿਕ ਸਕੀਮ | ਛੇਵੀਂ ਤੋਂ ਅੱਠਵੀਂ | 60/- ਰੁ: ਪ੍ਰਤੀ ਮਹੀਨਾ |
| | | 9ਵੀਂ ਤੋਂ 10ਵੀਂ | 75/- ਰੁ: ਪ੍ਰਤੀ ਮਹੀਨਾ |
| 3 | ਵਿਮੁਕਤ ਜਾਤੀਆਂ/ ਕਬੀਲੇ | 9ਵੀਂ ਤੋਂ 10ਵੀਂ | 40/- ਰੁ: ਪ੍ਰਤੀ ਮਹੀਨਾ |
| | | ਹਾਈ/ਹਾਇਰ ਸੈਕੰਡਰੀ | 134/- ਰੁ: ਪ੍ਰਤੀ ਮਹੀਨਾ |
| | | ਨਾਨ-ਬਾਰਡਰ | 63/- ਰੁ: ਪ੍ਰਤੀ ਮਹੀਨਾ |
| | | ਬਾਰਡਰ | 236/- ਰੁ: ਪ੍ਰਤੀ ਮਹੀਨਾ |
| 4 | ਹੋਣਹਾਰ ਵਿਦਿਆਰਥੀਆਂ ਦੀ ਵਜ਼ੀਫਾ ਸਕੀਮ | 5ਵੀਂ, 8ਵੀਂ ਅਤੇ 10ਵੀਂ ਦੇ ਇਮਤਿਹਾਨਾਂ ਵਿੱਚ ਪਹਿਲੀਆਂ ਤਿੰਨ ਪੁਜੀਸ਼ਨਾਂ ਲਈ ਹਰ ਵਿਦਿਅਕ ਬਲਾਕ ਲਈ | 100/- ਰੁ: ਪ੍ਰਤੀ ਮਹੀਨਾ |
| 5 | ਪੋਸਟ ਮੈਟ੍ਰਿਕ (11ਵੀਂ ਤੋਂ 12ਵੀਂ ਵਿੱਚ ਪੜ੍ਹ ਰਹੀਆਂ ਵਿਦਿਆਰਥਣਾਂ ਨੂੰ ਵਜ਼ੀਫਾ) | 11ਵੀਂ ਅਤੇ 12ਵੀਂ | 50/- ਰੁ: ਪ੍ਰਤੀ ਮਹੀਨਾ |

(ਪ੍ਰਾਇਮਰੀ ਵਿਭਾਗ ਨਾਲ ਸਬੰਧਤ)

**(ੲ) 1. ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਲਈ ਹਾਜ਼ਰੀ ਵਜ਼ੀਫਾ ਸਕੀਮ :**

ਇਸ ਸਕੀਮ ਤਹਿਤ (ਪਹਿਲੀ ਤੋਂ ਪੰਜਵੀਂ ਜਮਾਤ ਤੱਕ) ਅਨੁਸੂਚਿਤ ਜਾਤੀ ਦੀਆਂ ਲੜਕੀਆਂ ਨੂੰ 50 ਰੁਪਏ ਪ੍ਰਤੀ ਮਹੀਨਾ ਪ੍ਰਤੀ ਵਿਦਿਆਰਥੀ ਦੇ ਹਿਸਾਬ ਨਾਲ (10 ਮਹੀਨਿਆਂ) ਹਾਜ਼ਰੀਆਂ ਦੇ ਆਧਾਰ ਤੇ ਵਜ਼ੀਫਾ ਦਿੱਤਾ ਜਾਂਦਾ ਹੈ। ਇਹ ਵਜ਼ੀਫਾ ਡਾਇਰੈਕਟਰ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ, ਪੰਜਾਬ ਰਾਹੀਂ ਉਨ੍ਹਾਂ ਦੇ ਮੀਮੋ ਨੰ: 15/8/96-ਐਸ.ਏ.11/677, ਮਿਤੀ 30 ਮਾਰਚ, 1996 ਦੇ ਸਨਮੁੱਖ ਜ਼ਿਲ੍ਹਾ ਭਲਾਈ ਅਫਸਰਾਂ ਵਲੋਂ ਸਿੱਧੇ ਹੀ ਜ਼ਿਲ੍ਹਾ ਪੱਧਰ ਤੇ ਜ਼ਿਲ੍ਹਾ ਸਿੱਖਿਆ ਅਫਸਰ (ਐ.ਸਿ.) ਰਾਹੀਂ ਦਿੱਤਾ ਜਾਂਦਾ ਹੈ।

**2. ਪ੍ਰੀ-ਮੈਟ੍ਰਿਕ ਸਕਾਲਰਸ਼ਿਪ ਸਕੀਮ ਮਲੀਨ ਧੰਦਾ ਕਰਨ ਵਾਲੇ ਮਾਪਿਆਂ ਦੇ ਬੱਚਿਆਂ ਲਈ ਵਜ਼ੀਫਾ ਸਕੀਮ**

ਇਸ ਸਕੀਮ ਤਹਿਤ ਪਹਿਲੀ ਤੋਂ ਪੰਜਵੀਂ ਜਮਾਤ ਤੱਕ ਦੇ ਬੱਚਿਆਂ ਨੂੰ 110 ਰੁਪਏ ਪ੍ਰਤੀ ਮਹੀਨਾ ਪ੍ਰਤੀ ਵਿਦਿਆਰਥੀ ਦੇ ਹਿਸਾਬ ਨਾਲ (10 ਮਹੀਨਿਆਂ ਲਈ) ਵਜ਼ੀਫਾ ਦਿੱਤਾ ਜਾਂਦਾ ਹੈ। 750 ਰੁਪਏ ਪ੍ਰਤੀ ਵਿਦਿਆਰਥੀ ਸਾਲਾਨਾ ਐਡਹਾਕ ਗ੍ਰਾਂਟ ਦਿੱਤੀ ਜਾਂਦੀ ਹੈ। ਇਹ ਵਜ਼ੀਫਾ ਭਾਰਤ ਸਰਕਾਰ ਵਲੋਂ ਵਧਾਏ ਗਏ ਰੇਟਾਂ ਅਨੁਸਾਰ ਮਿਤੀ 1 ਅਪ੍ਰੈਲ, 2009 ਤੋਂ ਦਿੱਤਾ ਜਾ ਰਿਹਾ ਹੈ।

(ਅ) ਵਜ਼ੀਫੇ ਦੀਆਂ ਦਰਾਂ ਵਿਚ ਸੋਧ ਭਾਰਤ ਸਰਕਾਰ ਦੁਆਰਾ ਹੀ ਕੀਤੀ ਜਾਂਦੀ ਹੈ, ਇਸ ਲਈ ਇਸ ਵਿਭਾਗ ਕੋਲ ਅਜਿਹੀ ਕੋਈ ਤਜਵੀਜ਼ ਨਹੀਂ ਹੈ ਜੀ।

---

## ਚੌਂਕੀਦਾਰਾਂ ਦੇ ਮਾਣ ਭੱਤਿਆਂ ਦੀ ਅਦਾਇਗੀ ਨਾ ਕਰਨਾ

233. **ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਰੋਪੜ ਵਿਚ ਚਮਕੌਰ ਸਾਹਿਬ ਹਲਕੇ ਦੇ ਕੁਝ ਪਿੰਡਾਂ ਦੇ ਚੌਂਕੀਦਾਰਾਂ ਨੂੰ ਪਿਛਲੇ ਕਾਫੀ ਸਮੇਂ ਤੋਂ ਉਨ੍ਹਾਂ ਦੀਆਂ ਤਨਖਾਹਾਂ/ਮਾਣ ਭੱਤੇ ਅਦਾ ਨਹੀਂ ਕੀਤੇ ਗਏ ਹਨ; ਜੇਕਰ ਹਾਂ ਤਾਂ ਉਕਤ ਚੌਂਕੀਦਾਰਾਂ ਨੂੰ ਤਨਖਾਹਾਂ/ਮਾਣ ਭੱਤੇ ਕਦੋਂ ਅਦਾ ਕੀਤੇ ਜਾਣਗੇ ?

**ਸਰਦਾਰ ਅਜੀਤ ਸਿੰਘ ਕੋਹਾੜ :** ਹਾਂ ਜੀ। ਜ਼ਿਲ੍ਹਾ ਰੋਪੜ ਵਿੱਚ ਚਮਕੌਰ ਸਾਹਿਬ ਹਲਕੇ ਦੇ ਚੌਂਕੀਦਾਰਾਂ ਨੂੰ ਤਨਖਾਹ/ਮਾਣ ਭੱਤੇ ਜਲਦੀ ਦੇ ਦਿੱਤੇ ਜਾਣਗੇ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 234*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

***Reply to Unstarred Question No. 234 not received till 6th October, 2010 i.e. the date on which the Debate was sent to the press for its final print.**

Please See Apendix

## ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡਾਂ ਵਿੱਚ ਪਖਾਨਿਆਂ ਦੀ ਉਸਾਰੀ

235. **ਸਰਦਾਰ ਲਖਬੀਰ ਸਿੰਘ ਲੋਧੀਨੰਗਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਵਾਤਾਵਰਣ ਦੀ ਸ਼ੁਧਤਾ ਲਈ ਪੰਜਾਬ ਰਾਜ ਪ੍ਰਦੂਸ਼ਣ ਰੋਕਥਾਮ ਬੋਰਡ ਵਲੋਂ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡਾਂ ਵਿੱਚ ਬਲਾਕਵਾਰ ਪਖਾਨੇ ਬਣਾਉਣ ਵਾਸਤੇ ਕੁੱਲ ਕਿੰਨੀ ਰਕਮ ਸਾਲ 2007 ਤੋਂ ਹੁਣ ਤੱਕ ਖਰਚ ਕੀਤੀ ਗਈ ਹੈ ਅਤੇ ਜ਼ਿਲ੍ਹੇ ਦੇ ਹਰ ਬਲਾਕ ਵਿੱਚ ਕਿੰਨੇ-ਕਿੰਨੇ ਪਖਾਨੇ ਬਣਾਏ ਗਏ ਹਨ ;

(ਅ) ਕੀ ਭਾਗ (ੳ) ਵਿੱਚ ਵਰਣਿਤ ਪਖਾਨੇ ਬਣਾਉਣ ਵਿੱਚ ਕਿਸੇ ਘਪਲੇ ਬਾਰੇ ਸਰਕਾਰ ਕੋਲ ਕੋਈ ਸ਼ਿਕਾਇਤ ਪੁੱਜੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ—(ੳ) (i) ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡਾਂ ਵਿੱਚ ਬਲਾਕਵਾਰ ਪਖਾਨੇ ਬਣਾਉਣ ਵਾਸਤੇ ਗ੍ਰਾਮ ਪੰਚਾਇਤਾਂ ਨੂੰ ਸਾਲ 2007 ਤੋਂ ਹੁਣ ਤੱਕ ਕੋਈ ਵੀ ਵਿੱਤੀ ਸਹਾਇਤਾ ਜਾਰੀ ਨਹੀਂ ਕੀਤੀ ਗਈ ਹੈ।

(ii) ਸਾਲ 2006 ਵਿੱਚ ਜ਼ਿਲ੍ਹਾ ਗੁਰਦਾਸਪੁਰ ਦੇ ਪੰਜ ਬਲਾਕਾਂ ਵਿੱਚ 8 ਕਰੋੜ 56 ਲੱਖ ਰੁਪਏ ਦੀ ਰਾਸ਼ੀ ਪਖਾਨੇ ਬਣਾਉਣ ਵਾਸਤੇ ਗ੍ਰਾਮ ਪੰਚਾਇਤਾਂ ਨੂੰ ਜਾਰੀ ਕੀਤੀ ਗਈ, ਜਿਸ ਵਿਚ 2 ਕਰੋੜ 69 ਲੱਖ ਰੁਪਏ ਦੇ ਵਰਤੋਂ ਸਰਟੀਫਿਕੇਟ ਪ੍ਰਾਪਤ ਹੋਏ।

(ਅ) ਹਾਂ ਜੀ, ਇੱਕ ਸ਼ਿਕਾਇਤ ਹਿਟ ਸੋਸ਼ਿਲ ਇਵਲ ਸੁਸਾਇਟੀ, ਦਸ਼ਮੇਸ਼ ਨਗਰ, ਨਵਾਂ ਗਾਉਂ ਵੱਲੋਂ ਸਾਲ 2006 ਵਿੱਚ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਖਰਚ ਕੀਤੀ ਰਾਸ਼ੀ 11.10 ਕਰੋੜ ਰੁਪਏ ਪਿੰਡਾਂ ਦੇ ਪਖਾਨਿਆਂ ਦੀ ਉਸਾਰੀ ਸਬੰਧੀ ਪ੍ਰਾਪਤ ਹੋਈ ਸੀ। ਇਸਦੀ ਪੜਤਾਲ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਅਤੇ ਪੇਂਡੂ ਵਿਕਾਸ ਦੀਆਂ ਜੁਆਇੰਟ ਟੀਮਾਂ ਜ਼ਿਲ੍ਹਵਾਰ ਜਾਰੀ ਹੋਈ ਰਾਸ਼ੀ ਸਬੰਧੀ ਲਾਭਪਾਤਰੀਆਂ ਦੀਆਂ ਮੌਕੇ ਤੇ ਹੋਏ ਕੰਮ ਦੀ ਪੜਤਾਲ ਕਰੇਗੀ ਅਤੇ ਇਕ ਮਹੀਨੇ ਵਿੱਚ ਆਪਣੀ ਰਿਪੋਰਟ ਦੇਵੇਗੀ।

---

## ਗਮਾਡਾ ਦੁਆਰਾ ਪਿੰਡ ਕੁੰਭੜਾ ਦੇ ਬਾੜਾ ਮਾਲਕਾਂ ਨੂੰ ਰਿਹਾਇਸ਼ੀ ਪਲਾਟ ਦੇਣਾ

241. (1) **ਸਰਦਾਰ ਅਵਤਾਰ ਸਿੰਘ ਬਰਾੜ**
(2) **ਸਰਦਾਰ ਦਰਸ਼ਨ ਸਿੰਘ ਬਰਾੜ**
(3) **ਸਰਦਾਰ ਹਰਮਿੰਦਰ ਸਿੰਘ ਜੱਸੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਗਮਾਡਾ (ਉਸ ਸਮੇਂ ਪੁੱਡਾ) ਨੇ ਅਪ੍ਰੈਲ, 2001 ਦੌਰਾਨ ਪਿੰਡ ਕੁੰਭੜਾ, ਸੈਕਟਰ 68, ਮੋਹਾਲੀ ਦੇ ਬਾੜਾ ਮਾਲਕਾਂ ਨੂੰ ਮੁੜ-ਵਸਾਉਣ ਦੀ ਕੋਈ ਨੀਤੀ ਬਣਾਈ ਸੀ ;

(ਅ) ਮੁੜ-ਵਸੇਬਾ ਸਕੀਮ ਅਧੀਨ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ ਲਈ ਗਮਾਡਾ ਦੁਆਰਾ ਕੀਤੇ ਗਏ ਸਰਵੇ ਅਧੀਨ ਕਵਰ ਕੀਤੇ ਗਏ ਬਾੜਾ ਮਾਲਕਾਂ/ਉਜੜੇ ਹੋਏ ਵਿਅਕਤੀ, ਜਿਨ੍ਹਾਂ ਦੇ ਬਾੜੇ ਗਮਾਡਾ ਦੁਆਰਾ ਲੈ ਲਏ ਗਏ ਹਨ, ਦੀ ਕੁੱਲ ਗਿਣਤੀ ਕਿੰਨੀ ਹੈ ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਸਰਵੇ ਅਧੀਨ ਕਵਰ ਕੀਤੇ ਗਏ "ਖਸਰਾ" ਨੰਬਰਾਂ ਦੀ ਸੂਚੀ ਕੀ ਹੈ ਅਤੇ ਕੀ ਪਿੰਡ ਦੇ ਸਾਰੇ ਬਾੜਾ-ਮਾਲਕ ਸਰਵੇ ਅਧੀਨ ਕਵਰ ਕਰ ਲਏ ਗਏ ਹਨ ; ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ ਅਤੇ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਸੁਧਾਰਕ ਉਪਾਅ ਕੀ ਹਨ ਤਾਂ ਜੋ ਉਪਰੋਕਤ ਭਾਗ (ੳ) ਵਿੱਚ ਵਰਣਿਤ ਮੁੜ-ਵਸੇਬਾ ਨੀਤੀ ਦੇ ਲਾਭ ਤੋਂ ਕੋਈ ਉਜੜੇ ਹੋਏ ਵਿਅਕਤੀ ਵਾਂਝੇ ਨਾ ਰਹਿ ਜਾਣ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ, (ੳ) ਹਾਂ ਜੀ, ਇਹ ਠੀਕ ਹੈ ਕਿ ਗਮਾਡਾ (ਉਸ ਸਮੇਂ ਪੁੱਡਾ) ਨੇ ਅਪ੍ਰੈਲ, 2001 ਵਿੱਚ ਕੁੰਭੜਾ, ਸੈਕਟਰ 68, ਮੋਹਾਲੀ ਦੇ ਬਾੜਾ ਮਾਲਕਾਂ ਨੂੰ ਮੁੜ ਵਸਾਉਣ ਦਾ ਫੈਸਲਾ ਲਿਆ ਸੀ।

(ਅ) ਕੀਤੇ ਗਏ ਸਰਵੇ ਮੁਤਾਬਕ ਪਿੰਡ ਕੁੰਭੜਾ ਦੇ ਬਾੜਾ ਮਾਲਕਾਂ ਦੀ ਗਿਣਤੀ 61 ਹੈ।

(ੲ) ਵਰਣਿਤ ਸਰਵੇ ਅਧੀਨ ਕਵਰ ਕੀਤੇ *ਖਸਰਾ* ਨੰਬਰਾਂ ਦੀ ਸੂਚੀ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ। ਪਿੰਡ ਦੇ ਸਾਰੇ ਬਾੜਾ ਮਾਲਕ, ਜਿਹਨਾਂ ਦੇ ਬਾੜੇ ਐਕੁਆਇਰ ਕੀਤੇ ਗਏ ਸਨ, ਇਸ ਸਰਵੇ ਅਧੀਨ ਕਵਰ ਕਰ ਲਏ ਗਏ ਸਨ।

**ਅਨੁਲੱਗ 'ੳ'**

**ਕਬਜ਼ਾ ਸਰਟੀਫਿਕੇਟ**

ਅੱਜ ਮਿਤੀ 16 ਅਗਸਤ, 2001 ਨੂੰ ਅਵਾਰਡ ਨੰ: 453, ਮਿਤੀ 22 ਸਤੰਬਰ, 1995 ਰਾਹੀਂ ਸ਼ਹਿਰੀ ਮਿਲਖ, ਮੋਹਾਲੀ ਦੇ ਵਿਕਾਸ ਲਈ ਪਿੰਡ ਕੁੰਭੜਾ ਦੇ ਬਾੜਿਆਂ ਦੀ ਭੌਂ ਪ੍ਰਾਪਤੀ ਕੀਤੀ ਦਾ ਕਬਜ਼ਾ, ਜਿਸ ਦਾ ਰਕਬਾ 117 ਕਨਾਲ 18 ਮਰਲੇ, ਭੌਂ ਮਾਲਕਨ ਤੋਂ ਪ੍ਰਾਪਤ ਕਰਕੇ ਮਿਲਖ ਅਫਸਰ, ਪੁੱਡਾ ਮੋਹਾਲੀ ਨੂੰ ਦਿੱਤਾ ਜਾਂਦਾ ਹੈ।

ਪ੍ਰਾਪਤ ਕੀਤੀ ਭੌਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| District | Tehsil | Vill. Or Rev. Estate | Hadbast No. | Khasra No. | Area | |
|---|---|---|---|---|---|---|
| | | | | | K | M |
| Ropar | Kharar | Kumbra | 6 | 310 | 1 | 2 |
| | | | | 311 | 1 | 2 |

[ਮੁੱਖ ਮੰਤਰੀ]

| District | Tehsil | Vill. Or Rev. Estate | Hadbast No. | Khasra No. | Area | |
|---|---|---|---|---|---|---|
| | | | | | K | M |
| | | | | 312 | 0 | 19 |
| | | | | 313/1 | 0 | 3 |
| | | | | 313/2 | 0 | 3 |
| | | | | 313/3 | 0 | 6 |
| | | | | 314 | 0 | 12 |
| | | | | 315 | 0 | 5 |
| | | | | 316-317 | 0 | 13 |
| | | | | 318/1 | 0 | 1 |
| | | | | 318/2 | 0 | 2 |
| | | | | 318/3 | 0 | 1 |
| | | | | 318/4 | 0 | 3 |
| | | | | 318/5 | 0 | 2 |
| | | | | 318/6 | 0 | 3 |
| | | | | 319 | 1 | 2 |
| | | | | 320/1 | 0 | 6 |
| | | | | 320/2 | 0 | 4 |
| | | | | 320/3 | 0 | 1 |
| | | | | 320/4 | 0 | 3 |
| | | | | 321/1 | 0 | 2 |
| | | | | 321/2 | 0 | 1 |
| | | | | 321/3 | 0 | 2 |
| | | | | 321/4 | 0 | 10 |
| | | | | 322 | 1 | 0 |
| | | | | 323 | 1 | 0 |
| | | | | 324/2 | 1 | 3 |

| District | Tehsil | Vill. Or Rev. Estate | Hadbast No. | Khasra No. | Area | |
|---|---|---|---|---|---|---|
| | | | | | K | M |
| | | | | 324/1 | 0 | 2 |
| | | | | 325 | 0 | 19 |
| | | | | 326 | 1 | 0 |
| | | | | 327 | 0 | 4 |
| | | | | 328/1 | 0 | 9 |
| | | | | 328/2 | 0 | 9 |
| | | | | 329 | 0 | 18 |
| | | | | 330 | 1 | 1 |
| | | | | 331 | 1 | 0 |
| | | | | 332 | 1 | 0 |
| | | | | 333 | 0 | 17 |
| | | | | 334 | 0 | 15 |
| | | | | 335 | 0 | 18 |
| | | | | 336 | 0 | 18 |
| | | | | 336/1 | 1 | 0 |
| | | | | 337 | 0 | 17 |
| | | | | 338 | 0 | 18 |
| | | | | 339 | 0 | 17 |
| | | | | 340/1 | 0 | 10 |
| | | | | 340/2 | 0 | 10 |
| | | | | 341 | 0 | 19 |
| | | | | 342 | 0 | 19 |
| | | | | 343 | 1 | 11 |
| | | | | 344 | 1 | 0 |
| | | | | 345 | 1 | 0 |
| | | | | 346 | 1 | 0 |

[ਮੁੱਖ ਮੰਤਰੀ]

| District | Tehsil | Vill. Or Rev. Estate | Hadbast No. | Khasra No. | Area | |
|---|---|---|---|---|---|---|
| | | | | | **K** | **M** |
| | | | | 347 | 1 | 0 |
| | | | | 348 | 0 | 6 |
| | | | | 349/1 | 0 | 10 |
| | | | | 349/2 | 0 | 4 |
| | | | | 350 | 1 | 0 |
| | | | | 351 | 1 | 0 |
| | | | | 352/1 | 0 | 4 |
| | | | | 352/2 | 0 | 10 |
| | | | | 353/1 | 0 | 10 |
| | | | | 353/2 | 0 | 6 |
| | | | | 354/1 | 0 | 6 |
| | | | | 354/2 | 0 | 10 |
| | | | | 355 | 1 | 0 |
| | | | | 356 | 1 | 0 |
| | | | | 357 | 1 | 0 |
| | | | | 358 | 1 | 3 |
| | | | | 358/1 | 0 | 10 |
| | | | | 359 | 1 | 0 |
| | | | | 360 | 0 | 16 |
| | | | | 361 | 1 | 0 |
| | | | | 362 | 0 | 7 |
| | | | | 363 | 1 | 0 |
| | | | | 364 | 1 | 0 |
| | | | | 365 | 1 | 0 |
| | | | | 366 | 1 | 0 |
| | | | | 367 | 0 | 7 |

| District | Tehsil | Vill. Or Rev. Estate | Hadbast No. | Khasra No. | Area | |
|---|---|---|---|---|---|---|
| | | | | | K | M |
| | | | | 368 | 1 | 0 |
| | | | | 369 | 1 | 0 |
| | | | | 370 | 1 | 0 |
| | | | | 371-72 | 1 | 0 |
| | | | | 373 | 1 | 0 |
| | | | | 374 | 0 | 17 |
| | | | | 375 | 0 | 19 |
| | | | | 376 | 1 | 0 |
| | | | | 377 | 1 | 0 |
| | | | | 378 | 0 | 4 |
| | | | | 379 | 1 | 3 |
| | | | | 380 | 1 | 0 |
| | | | | 380/1 | 0 | 4 |
| | | | | 381 | 1 | 0 |
| | | | | 382 | 0 | 7 |
| | | | | 383 | 1 | 2 |
| | | | | 384 | 1 | 0 |
| | | | | 385 | 1 | 0 |
| | | | | 421 | 0 | 4 |
| | | | | 422 | 0 | 5 |
| | | | | 423 | 0 | 5 |
| | | | | 424 | 0 | 5 |
| | | | | 425/2 | 0 | 1 |
| | | | | 426/2 | 0 | 4 |
| | | | | 427/2 | 0 | 2 |
| | | | | 428/2 | 0 | 2 |
| | | | | 429/2 | 0 | 4 |

[ਮੁੱਖ ਮੰਤਰੀ]

| District | Tehsil | Vill. Or Rev. Estate | Hadbast No. | Khasra No. | Area | |
|---|---|---|---|---|---|---|
| | | | | | K | M |
| | | | | 430/2 | 0 | 4 |
| | | | | 431 | 0 | 5 |
| | | | | 70 | 8 | 16 |
| | | | | 71 | 0 | 13 |
| | | | | 79/2 | 6 | 16 |
| | | | | 80 | 9 | 15 |
| | | | | 84 | 1 | 2 |
| | | | | 122 | 2 | 14 |
| | | | | 15//32 | 1 | 11 |
| | | | | 33 | 1 | 9 |
| | | | | 16//9 min | 1 | 18 |
| | | | | 29//25/1/1 | 1 | 10 |
| | | | | 30/9/9 min | 1 | 0 |
| | | | | 27 | 0 | 13 |
| | | | | 29/1 | 0 | 4 |
| | | | | 29/2 | 0 | 4 |
| | | | | 29/3 | 0 | 4 |
| | | | | 29/4 | 0 | 4 |
| | | | | 29/5 | 0 | 4 |
| | | | | 29/6 | 0 | 4 |
| | | | | 29/7 | 0 | 4 |
| | | | | 29/8 | 0 | 4 |
| | | | | 29/9 | 0 | 4 |
| | | | | 29/10 | 0 | 4 |
| | | | | 33//9/1 | 0 | 6 |
| | | | | 9/2/1 | 0 | 5 |
| | | | | 9/2/2 | 0 | 4 |

| District | Tehsil | Vill. Or Rev. Estate | Hadbast No. | Khasra No. | Area | |
|---|---|---|---|---|---|---|
| | | | | | K | M |
| | | | | 9/2/3 | 0 | 4 |
| | | | | 9/2/4 | 0 | 3 |
| | | | | 9/2/5 | 0 | 3 |
| | | | | 9/2/6 | 0 | 3 |
| | | | | 9/2/7 | 0 | 3 |
| | | | | 9/2/8 | 0 | 4 |
| | | | | 9/2/9 | 0 | 4 |
| | | | | 9/2/10 | 0 | 4 |
| | | | | 9/2/11 | 0 | 4 |
| | | | | 9/2/12 | 0 | 4 |
| | | | | 34//2/1 | 0 | 17 |
| | | | | 3/1 | 0 | 12 |
| | | | | 386 | 1 | 2 |
| | | | | 387 | 1 | 0 |
| | | | | 387/1/1 | 2 | 10 |
| | | | | 387/1/2 | 0 | 1 |
| | | | | | 117 | 18 |

ਕਬਜ਼ਾ ਲੈਣ ਵਾਲਾ

ਨਾਇਬ ਤਹਿਸੀਲਦਾਰ
ਦਫਤਰ ਭੌਂ ਪ੍ਰਾਪਤੀ ਕਲੈਕਟਰ
ਸ਼ਹਿਰੀ ਵਿਕਾਸ ਵਿਭਾਗ, ਪੰਜਾਬ,
ਮੋਹਾਲੀ

ਕਬਜ਼ਾ ਦੇਣ ਵਾਲਾ

ਨਾਇਬ ਤਹਿਸੀਲਦਾਰ
ਦਫਤਰ ਮਿਲਖ ਅਫਸਰ,
ਪੁੱਡਾ, ਮੋਹਾਲੀ

---

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 244*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

***Reply to Unstarred Question No. 244 not received till 6th October, 2010 i.e. the date on which the Debate was sent to the press for its final print.**

Please See Appendix

## ਰਾਜ ਵਿੱਚ ਅਪਰਾਧਾਂ ਦੀਆਂ ਘਟਨਾਵਾਂ ਵਿਚ ਵਾਧਾ

248. **ਸਰਦਾਰ ਮੱਖਣ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਸੱਚ ਹੈ ਕਿ ਰਾਜ ਵਿੱਚ ਸੰਗੀਨ ਅਪਰਾਧਾਂ ਦੀਆਂ ਘਟਨਾਵਾਂ ਵਿੱਚ ਵਾਧਾ ਹੋ ਰਿਹਾ ਹੈ ਅਤੇ ਅਜਿਹੇ ਅਪਰਾਧਾਂ ਲਈ ਜ਼ਿੰਮੇਵਾਰ ਅਪਰਾਧੀਆਂ ਦੀ ਸ਼ਨਾਖਤ ਵੀ ਨਹੀਂ ਹੁੰਦੀ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ;

(ਅ) ਪਿਛਲੇ ਤਿੰਨ ਸਾਲਾਂ ਦੌਰਾਨ ਹਰ ਸਾਲ ਅਤੇ ਮੌਜੂਦਾ ਸਾਲ ਹੁਣ ਤੱਕ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਸਬੰਧੀ ਜ਼ਿਲ੍ਹਾ-ਵਾਰ ਕਿੰਨੀਆਂ ਰਿਪੋਰਟਾਂ ਕੀਤੀਆਂ ਗਈਆਂ ਹਨ ਜਿਨ੍ਹਾਂ ਵਿਚ ਅਪਰਾਧੀਆਂ ਦੀ ਸ਼ਨਾਖਤ ਨਹੀਂ ਕੀਤੀ ਜਾ ਸਕੀ ;

(ੲ) ਕੀ ਸਰਕਾਰ ਨੇ ਅਜਿਹੇ ਅਪਰਾਧਾਂ ਨਾਲ ਨਜਿਠਣ ਲਈ ਕੋਈ ਨਵੀਂ ਜਾਂਚ ਪਾਲਿਸੀ ਉਲੀਕੀ ਹੈ ਜਾਂ ਕਿਸੇ ਫਾਰੈਂਸਿਕ ਮਾਹਿਰ ਗਰੁੱਪ ਦਾ ਗਠਤ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

—

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਰਾਜ ਵਿੱਚ ਕੁਝ ਸੰਗੀਨ ਅਪਰਾਧੀ ਘਟਨਾਵਾਂ ਦਾ ਥੋੜ੍ਹਾ ਜਿਹਾ ਵਾਧਾ ਹੋਇਆ ਹੈ। ਅਪਰਾਧੀ ਕੇਸਾਂ ਵਿੱਚ ਦੋਸ਼ੀ ਆਮ ਤੌਰ ਤੇ ਪਹਿਚਾਣੇ ਜਾਂਦੇ ਹਨ ਅਤੇ ਉਹਨਾਂ ਦੇ ਨਾਵਾਂ ਤੇ ਐਫ.ਆਈ.ਆਰ. ਦਰਜ ਕੀਤੀ ਜਾਂਦੀ ਹੈ। ਪਰ ਜਾਇਦਾਦ ਦੇ ਕੇਸਾਂ ਵਿੱਚ ਕੀਤੇ ਜੁਰਮਾਂ ਵਿੱਚ ਅਪਰਾਧੀ ਦੀ ਪਹਿਚਾਣ ਕਰਨ ਵਿਚ ਕੁਝ ਸਮਾਂ ਲੱਗ ਜਾਂਦਾ ਹੈ ਜਿਸ ਦੇ ਨਤੀਜੇ ਵਜੋਂ ਐਫ.ਆਈ.ਆਰ. ਵਿੱਚ ਦੋਸ਼ੀ ਦਾ ਨਾਮ ਨਹੀਂ ਲਿਖਿਆ ਜਾਂਦਾ। ਇਸ ਦਾ ਕਾਰਣ ਇਹ ਹੈ ਕਿ ਇਹ ਪ੍ਰਵਾਸੀ ਅਪਰਾਧੀ ਗੈਂਗਾਂ ਦੇ ਕਾਰਣ ਹੈ ਜੋ ਕਿ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿੱਚ ਕਾਰਵਾਈ ਕਰਦੇ ਹਨ ਅਤੇ ਅਜਿਹਾ ਨਵੇਂ ਅਪਰਾਧੀਆਂ ਦੇ ਆਉਣ ਕਾਰਣ ਹੁੰਦਾ ਹੈ।

(ਅ) ਇਨ੍ਹਾਂ ਵਿੱਚੋਂ ਅਖਰਾਜ਼ਪਤਾ ਕੇਸਾਂ ਦੀ ਜ਼ਿਲ੍ਹਾਵਾਰ ਰਿਪੋਰਟ ਹੇਠ ਲਿਖੇ ਅਨੁਸਾਰ ਹੈ :—

| ਦਰਜ ਕੇਸ | 2006 | 2007 | 2008 | 2009 (30-06-09) |
|---|---|---|---|---|
| ਅੰਮ੍ਰਿਤਸਰ | 24 | 16 | 25 | 14 |
| ਤਰਨ-ਤਾਰਨ | 9 | 7 | 0 | 0 |
| ਅੰਮ੍ਰਿਤਸਰ-ਰ | 11 | 2 | 1 | 0 |
| ਗੁਰਦਾਸਪੁਰ | 3 | 2 | 4 | 0 |
| ਬਟਾਲਾ | 9 | 7 | 6 | 7 |
| ਜਲੰਧਰ | 55 | 60 | 103 | 89 |

| ਦਰਜ ਕੇਸ | 2006 | 2007 | 2008 | 2009 (30-06-09) |
|---|---|---|---|---|
| ਹੁਸ਼ਿਆਰਪੁਰ | 5 | 20 | 11 | 12 |
| ਕਪੂਰਥਲਾ | 11 | 7 | 20 | 2 |
| ਸ.ਭ. ਸਿੰਘ ਨਗਰ | 6 | 7 | 3 | 11 |
| ਪਟਿਆਲਾ | 12 | 9 | 14 | 12 |
| ਸੰਗਰੂਰ | 14 | 20 | 16 | 1 |
| ਬਰਨਾਲਾ | 11 | 3 | 7 | 5 |
| ਫਤਹਿਗੜ੍ਹ ਸਾਹਿਬ | 3 | 7 | 4 | 4 |
| ਸ.ਅ. ਸਿੰਘ ਨਗਰ | 19 | 20 | 12 | 10 |
| ਲੁਧਿਆਣਾ | 13 | 19 | 42 | 37 |
| ਲੁਧਿਆਣਾ-ਰ | 3 | 1 | 1 | 1 |
| ਖੰਨਾ | 16 | 13 | 7 | 3 |
| ਰੂਪਨਗਰ | 0 | 9 | 1 | 0 |
| ਫਿਰੋਜ਼ਪੁਰ | 7 | 9 | 6 | 3 |
| ਮੁਕਤਸਰ | 3 | 8 | 6 | 5 |
| ਮੋਗਾ | 11 | 14 | 7 | 7 |
| ਫਰੀਦਕੋਟ | 4 | 5 | 7 | 4 |
| ਬਠਿੰਡਾ | 11 | 24 | 36 | 25 |
| ਮਾਨਸਾ | 2 | 5 | 8 | 4 |
| ਜੀ.ਆਰ.ਪੀ. | 12 | 15 | 12 | 0 |
| ਕੁੱਲ ਜੋੜ | 274 | 309 | 359 | 256 |

(ੲ) ਪੰਜਾਬ ਸਰਕਾਰ ਕਰਾਈਮ ਉਤੇ ਕਾਬੂ ਪਾਉਣ ਲਈ ਸਰਗਰਮ ਹੈ ਪੰਜਾਬ ਰਾਜ ਦਾ ਕਰਾਈਮ ਵਿੰਗ ਜੋ ਕਿ ਹੈਡ ਕੁਆਰਟਰ ਤੇ ਹੈ ਉਹ ਹੀਨੀਅਸ ਕਰਾਈਮ ਅਤੇ ਆਦਮਪਤਾ ਜੁਰਮਾਂ ਦੀ ਤਫਤੀਸ਼ ਦੀ ਦੇਖ ਰੇਖ ਕਰਦਾ ਹੈ, ਕਰਾਈਮ ਵਿੰਗ ਵਿੱਚ ਖਾਸ ਤਰ੍ਹਾਂ ਦੀਆਂ ਬਰਾਂਚਾਂ ਹਨ ਜੋ ਕਿ ਮਸ਼ਹੂਰ ਅਤੇ ਸਨਸਨੀਖੇਜ਼ ਜੁਰਮਾਂ ਦੇ ਕੇਸਾਂ ਦੀ ਤਫਤੀਸ਼ ਅਤੇ ਦੇਖ ਰੇਖ ਕਰਦੇ ਹਨ। ਜੁਰਮ ਕਰਨ ਵਾਲਿਆਂ ਪ੍ਰਤੀ ਸੂਚਨਾ ਲਗਾਤਾਰ ਅੰਤਰਰਾਜੀ ਕੋਆਰਡੀਨੇਸ਼ਨ ਮੀਟਿੰਗ ਵਿੱਚ ਆਦਾਨ-ਪ੍ਰਦਾਨ ਕੀਤੀ ਜਾਂਦੀ ਹੈ ਇਸ ਤੋਂ ਇਲਾਵਾ ਖੁਫੀਆ ਵਿੰਗ ਦੇ ਅਧੀਨ ਐਸ.ਟੀ.ਐਫ. ਦਾ ਗਠਨ ਕੀਤਾ ਗਿਆ ਹੈ, ਜੋ ਕਿ ਭਗੌੜਿਆਂ ਨੂੰ ਗ੍ਰਿਫਤਾਰ ਕਰਦਾ ਹੈ। ਮੌਜੂਦਾ ਤਫਤੀਸ਼ ਤਰੀਕਾ ਦੀ ਜੋ ਵਿਧੀ ਅਤੇ ਨਿਗਰਾਨੀ ਸਮੇਂ ਅਨੁਸਾਰ ਸਹੀ ਹੈ ਜੋ ਕਿ ਬਹੁਤ ਸਾਲਾਂ ਤੋਂ ਚੰਗੇ ਨਤੀਜੇ ਦੇ ਰਹੀ ਹੈ ਇਸ ਵਿੱਚ ਗੱਲ

[ਮੁੱਖ ਮੰਤਰੀ]

ਜ਼ਾਹਿਰ ਹੈ ਕੇਵਲ 6% ਕੇਸ ਅਨਸੁਲਝੇ ਹਨ। ਪੰਜਾਬ ਰਾਜ ਵਿੱਚ ਰਾਜ ਪੱਧਰ ਤੇ ਫੋਰੈਂਸਿਕ ਸਾਇੰਸ ਲੈਬੋਰਟਰੀ ਸਥਾਪਿਤ ਹੈ ਜਿਸ ਦੇ ਮਾਹਿਰ ਸਮੇਂ-ਸਮੇਂ ਤੇ ਸਹਾਇਤਾ ਮੁਹੱਈਆ ਕਰਦੇ ਹਨ। ਇਸ ਤੋਂ ਇਲਾਵਾ ਇਸ ਰਾਜ ਪੱਧਰ ਤੇ ਸਪੈਸ਼ਲ ਉਪਰੇਸ਼ਨ ਗਰੁੱਪ ਪੁਲਿਸ ਥਾਣਾ ਸਥਾਪਿਤ ਹੈ ਜੋ ਕਿ ਖੁਫੀਆ ਵਿਭਾਗ ਦੇ ਅਧੀਨ ਹੈ ਇਹ ਅੰਤਰ ਰਾਜੀ ਸਮਗਲਿੰਗ ਅਤੇ ਹੋਰ ਸਨਸਨੀਖੇਜ ਜੁਰਮਾਂ ਦੀ ਰੋਕਥਾਮ ਕਰਦਾ ਹੈ।

---

## MATTERS RAISED DURING ZERO HOUR AND STATEMENTS BY THE CHIEF MINISTER AND THE MINISTER THEREON

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਪੰਜਾਬ ਦਾ ਸਭ ਤੋਂ ਅਹਿਮ ਅਤੇ ਗੰਭੀਰ ਮਸਲਾ ਪਾਵਰ ਦਾ ਹੈ ਜਿਸ ਤੋਂ ਸਾਰਾ ਪੰਜਾਬ ਅਤੇ ਹਰ ਵਰਗ ਪ੍ਰਭਾਵਿਤ ਹੈ। ਇਸ ਸਬੰਧ ਵਿੱਚ ਮੈਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਜੋ ਤੁਸੀਂ ਕੱਲ੍ਹ ਰਿਜੈਕਟ ਕਰ ਦਿੱਤੀ ਸੀ। ਪੰਜਾਬ ਦੇ ਅੰਦਰ ਅੱਤ ਦੀ ਗਰਮੀ ਹੈ। 12 ਘੰਟੇ ਤੋਂ 16 ਘੰਟਿਆਂ ਤੱਕ ਦੇ ਕੱਟ ਲੱਗ ਰਹੇ ਹਨ ਔਰ ਸਭ ਤੋਂ ਵੱਡੀ ਗੱਲ ਇਹ ਹੈ ਕਿ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਵਿੱਚ ਸਰਦੀਆਂ ਵਿੱਚ ਵੀ ਕੱਟ ਲੱਗੇ ਹਨ। ਸਰਕਾਰ ਦਾ ਇਹ ਵਾਅਦਾ ਕਿ ਕਿਸਾਨਾਂ ਨੂੰ 8 ਘੰਟੇ ਬਿਜਲੀ ਦਿਆਂਗੇ, ਇਹ ਬਿਲਕੁਲ ਫਲਾਪ ਹੋ ਚੁੱਕਾ ਹੈ ਔਰ 3-4 ਘੰਟਿਆਂ ਤੋਂ ਵੱਧ ਬਿਜਲੀ ਕਿਸਾਨਾਂ ਨੂੰ ਨਹੀਂ ਮਿਲ ਰਹੀ। ਲੋਕ ਝੋਨਾ ਵੀ ਨਹੀਂ ਲਗਾ ਸਕੇ ਔਰ ਜਿਨ੍ਹਾਂ ਕਿਸਾਨਾਂ ਨੇ ਝੋਨਾ ਲਾਇਆ ਸੀ, ਉਨ੍ਹਾਂ ਨੂੰ ਬਿਜਲੀ ਪਾਣੀ ਦੀ ਘਾਟ ਕਰਕੇ ਝੋਨਾ ਵਾਹੁਣਾ ਪਿਆ ਹੈ। ਇਹ ਠੀਕ ਹੈ ਕਿ ਸੋਕਾ ਪਿਆ ਹੈ ਅਤੇ ਕੁਦਰਤੀ ਪ੍ਰਾਬਲਮ ਹੈ, ਲੇਕਿਨ ਇਹ ਪ੍ਰਾਬਲਮ ਸਾਡੇ ਵੇਲੇ ਵੀ ਆਈ ਸੀ। (ਵਿਘਨ, ਸ਼ੋਰ) ਮੈਨੂੰ ਗੱਲ ਕਰਨ ਦਿਉ। ਜਦੋਂ ਸਾਡੀ ਸਰਕਾਰ ਸੀ, ਉਸ ਵੇਲੇ ਵੀ ਡਰੋਟ (ਸੋਕਾ) ਆਇਆ ਸੀ ਪਰ ਅਸੀਂ ਲੋਕਾਂ ਨਾਲ ਕੀਤੇ ਵਾਅਦੇ ਤੇ ਖਰੇ ਉਤਰੇ ਸੀ। ਜਿਸ ਵੀ ਭਾਅ ਸਾਨੂੰ ਬਿਜਲੀ ਮਿਲੀ ਉਸ ਵੇਲੇ ਵੀ ਅਸੀਂ ਖਰੀਦ ਕੇ ਪੰਜਾਬ ਦੇ ਕਿਸਾਨਾਂ ਨੂੰ 8 ਘੰਟੇ ਬਿਜਲੀ ਦਿੱਤੀ ਲੇਕਿਨ ਇਹ ਸਰਕਾਰ ਇਸ ਮਾਮਲੇ ਵਿੱਚ ਬਿਲਕੁਲ ਫੇਲ੍ਹ ਹੋ ਚੁੱਕੀ ਹੈ। ਆਪਣੇ ਵਚਨਾਂ ਤੋਂ ਭੱਜ ਗਈ ਹੈ। ਇਹ ਲੋਕਾਂ ਨੂੰ ਪੂਰੀ ਬਿਜਲੀ ਦੇਣ ਅਤੇ ਬਿਜਲੀ ਖਰੀਦਣ ਵਿੱਚ ਨਾਕਾਮਯਾਬ ਰਹੀ ਹੈ। ਸਪੀਕਰ ਸਾਹਿਬ, ਮੈਂ ਸਰਕਾਰ ਤੋਂ ਤੁਹਾਡੇ ਦੁਆਰਾ ਮੰਗ ਕਰਦਾ ਹਾਂ ਕਿ ਜਿਹੜਾ ਕਿਸਾਨਾਂ ਦਾ ਨੁਕਸਾਨ ਹੋਇਆ, ਜਿਹੜੇ ਕਿਸਾਨ ਝੋਨਾ ਨਹੀਂ ਲਗਾ ਸਕੇ ਔਰ ਬਿਜਲੀ ਦੀ ਘਾਟ ਕਰਕੇ ਜਿਨ੍ਹਾਂ ਕਿਸਾਨਾਂ ਨੂੰ ਝੋਨਾ ਵਾਹੁਣਾ ਪਿਆ ਹੈ, ਉਸ ਬਾਰੇ ਪੰਜਾਬ ਸਰਕਾਰ ਇੱਥੇ ਐਲਾਨ ਕਰੇ ਕਿ ਉਨ੍ਹਾਂ ਨੂੰ ਮੁਆਵਜ਼ਾ ਦਿਆਂਗੇ, ਉਨ੍ਹਾਂ ਦਾ ਨੁਕਸਾਨ ਪੂਰਾ ਕਰਾਂਗੇ ਔਰ ਪੰਜਾਬ ਸਰਕਾਰ ਲੋਕਾਂ ਵੱਲੋਂ ਭੋਗੇ ਗਏ ਸੰਤਾਪ ਲਈ ਇੱਥੇ ਖੜ੍ਹ ਕੇ ਮੁਆਫੀ ਮੰਗੇ। ਮੇਰੀ ਇਹ ਮੰਗ ਹੈ। ਸਪੀਕਰ ਸਾਹਿਬ, ਅਸੀਂ ਚੰਡੀਗੜ੍ਹ ਵਿੱਚ ਰਹਿੰਦੇ ਹਾਂ। ਸਾਨੂੰ ਚੰਡੀਗੜ੍ਹ ਵਿੱਚ ਰਹਿਣ ਵਾਲਿਆਂ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਹੈ ਲੇਕਿਨ ਜਿਹੜੇ ਪੰਜਾਬ ਦੇ ਲੋਕ ਪਿੰਡਾਂ ਅਤੇ ਸ਼ਹਿਰਾਂ ਵਿੱਚ ਰਹਿ ਰਹੇ ਹਨ, ਉਨ੍ਹਾਂ ਨੂੰ ਤਾਂ ਅੱਜ ਕੱਲ੍ਹ ਪੱਖੀਆਂ ਵੀ ਨਹੀਂ ਮਿਲ ਰਹੀਆਂ। ਉਹ ਮੋਮਬੱਤੀਆਂ ਬਾਲ ਕੇ ਗੁਜ਼ਾਰਾ ਕਰਦੇ ਹਨ। (ਵਿਘਨ, ਸ਼ੋਰ) ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਜੇਕਰ ਇਹ ਬਿਜਲੀ ਨਹੀਂ ਦੇ ਸਕਦੇ ਤਾਂ ਫਰੀ ਵਿੱਚ ਪੱਖੀਆਂ ਹੀ ਵੰਡ ਦੇਣ। ਇਨ੍ਹਾਂ ਨੇ

ਮਿੱਟੀ ਦਾ ਤੇਲ ਵੀ ਬੰਦ ਕਰ ਦਿੱਤਾ ਹੈ। ਮੇਰੀ ਪੰਜਾਬ ਸਰਕਾਰ ਅੱਗੇ ਪੁਰਜ਼ੋਰ ਮੰਗ ਹੈ ਕਿ ਪੰਜਾਬ ਦੇ ਲੋਕਾਂ ਨਾਲ, ਕਿਸਾਨਾਂ ਨਾਲ ਜਿਹੜਾ ਧੋਖਾ ਹੋਇਆ ਹੈ, ਲੋਕਾਂ ਨਾਲ ਕੀਤੇ ਵਾਅਦੇ ਪੂਰੇ ਕਰਨ ਵਿੱਚ ਸਰਕਾਰ ਅਸਮਰੱਥ ਰਹੀ ਹੈ, ਔਰ ਇਸ ਕਰਕੇ ਜੋ ਪੰਜਾਬ ਦੇ ਲੋਕਾਂ ਨੇ ਸੰਤਾਪ ਭੋਗਿਆ ਹੈ, ਉਸ ਲਈ ਪੰਜਾਬ ਸਰਕਾਰ ਪੰਜਾਬ ਦੇ ਲੋਕਾਂ ਤੋਂ ਮੁਆਫੀ ਮੰਗੇ, ਇਹ ਮੇਰੀ ਮੰਗ ਹੈ। ਇਸ ਤੇ ਡਿਸਕਸ਼ਨ ਵੀ ਹੋਣੀ ਚਾਹੀਦੀ ਹੈ। ਇਸ ਤੇ ਸਮਾਂ ਦਿਉ, ਸਾਨੂੰ ਬੋਲਣ ਦਾ ਮੌਕਾ ਦਿਉ। ਇਸ ਉਤੇ ਸਰਕਾਰ ਨੂੰ ਸਫਾਈ ਦੇਣ ਦਾ ਮੌਕਾ ਦਿਉ ਔਰ ਮੈਂ ਸਮਝਦਾ ਹਾਂ ਕਿ ਇਸ ਲਈ ਇੱਕ ਘੰਟਾ ਡਿਸਕਸ਼ਨ ਹੋਣੀ ਚਾਹੀਦੀ ਹੈ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਜੀ ਨੇ ਜੋ ਵਿਸ਼ਾ ਇੱਥੇ ਉਠਾਇਆ ਹੈ, ਪੰਜਾਬ ਹੀ ਨਹੀਂ ਬਲਕਿ ਉਸ ਤੇ ਸਾਰਾ ਦੇਸ਼ ਚਿੰਤਤ ਹੈ ਔਰ ਇਹ ਮਸਲਾ ਇਕੱਲੇ ਕਾਲੇ ਕੋਟ ਪਾਉਣ ਨਾਲ ਹੱਲ ਨਹੀਂ ਹੋਣਾ। ਇਸ ਮਸਲੇ ਦੀ ਅਸਲੀਅਤ ਸਮਝਣ ਦੀ ਲੋੜ ਹੈ ਕਿ ਕਿਸ ਸਰਕਾਰ ਦੀ ਇਸ ਵਿੱਚ ਗਲਤੀ ਹੈ। ਇਸ ਵਿੱਚ ਨਾ ਪੰਜਾਬ ਸਰਕਾਰ ਦੀ ਗਲਤੀ ਹੈ, ਨਾ ਹਰਿਆਣਾ ਸਰਕਾਰ ਦੀ ਗਲਤੀ ਹੈ, ਨਾ ਹੀ ਰਾਜਸਥਾਨ ਸਰਕਾਰ ਦੀ ਗਲਤੀ ਹੈ ਔਰ ਨਾ ਹੀ ਯੂ.ਪੀ. ਸਰਕਾਰ ਦੀ ਗਲਤੀ ਹੈ। ਕੁਦਰਤੀ ਆਫਤਾਂ ਆਉਂਦੀਆਂ ਹਨ, ਇਸ ਨੂੰ ਵੀ ਮੈਂ ਇਕ ਨੈਚੂਰਅਲ ਕਲੈਮਿਟੀ ਹੀ ਕਹਾਂਗਾ। ਮੈਂ ਸਿਰਫ ਬਾਹਰਲੀਆਂ ਸਟੇਟਾਂ ਦੀਆਂ ਗੱਲਾਂ ਨਹੀਂ, ਪੰਜਾਬ ਦੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਪੰਜਾਬ ਦੇ ਵਿੱਚ 6800 ਮੈਗਾਵਾਟ ਇੰਨਸਟਾਲਡ ਕੈਪੇਸਿਟੀ ਹੈ। ਅਸੀਂ ਹਰ ਸਾਲ ਅਰੇਂਜਮੈਂਟ ਕਰਦੇ ਹਾਂ ਔਰ ਇਸ ਵਾਰੀ ਵੀ ਅਰੇਂਜਮੈਂਟ ਕੀਤਾ ਸੀ। ਜਿਹੜੀ ਬਿਜਲੀ ਦੀ ਲੋੜ ਪੈਣੀ ਹੈ, ਉਸ ਵਾਸਤੇ 1060 ਮੈਗਾਵਾਟ ਬਿਜਲੀ ਦਾ ਪ੍ਰਬੰਧ ਕੀਤਾ ਸੀ। ਅਵੇਲੇਬਿਲਟੀ ਜਿਹੜੀ ਸੀ, ਉਹ 7860 ਮੈਗਾਵਾਟ ਸੀ ਲੇਕਿਨ ਹੋਇਆ ਕੀ, ਇਸ ਦੇ ਦੋ ਰੀਜ਼ਨ ਹੋਏ। ਬਿਜਲੀ ਜਿਹੜੀ ਹੈ ਇਹ ਤਿੰਨ ਚਾਰ ਤਰੀਕਿਆਂ ਨਾਲ ਆਉਂਦੀ ਹੈ। ਇਕ ਤਾਂ ਪਾਵਰ ਪਰਚੇਜ਼ ਬਾਹਰਲੇ ਸੂਬਿਆਂ ਤੋਂ ਕਰਦੇ ਹਾਂ ਜਿਨ੍ਹਾਂ ਕੋਲ ਸਰਪਲੱਸ ਪਾਵਰ ਹੁੰਦੀ ਹੈ। ਉਹ ਦੂਜੇ ਸੂਬਿਆਂ ਨੂੰ ਮਹਿੰਗੇ ਭਾਅ ਤੇ ਬਿਜਲੀ ਵੇਚਦੇ ਹਨ ਅਤੇ ਦੂਸਰੀ ਹੈ ਬਾਰਟਰ ਸਿਸਟਮ ਰਾਹੀਂ, ਜਿਸ ਦਾ ਕਿ ਅਸੀਂ ਪਹਿਲਾਂ ਇੰਤਜ਼ਾਮ ਕੀਤਾ ਹੁੰਦਾ ਹੈ ਜਿਵੇਂ ਸ਼ਿਮਲਾ, ਹਿਮਾਚਲ ਪ੍ਰਦੇਸ਼ ਹੈ। ਇਨ੍ਹਾਂ ਨੂੰ ਸਰਦੀਆਂ ਵਿੱਚ ਬਿਜਲੀ ਦੀ ਜ਼ਿਆਦਾ ਲੋੜ ਹੁੰਦੀ ਹੈ ਔਰ ਸਾਨੂੰ ਗਰਮੀਆਂ ਵਿੱਚ ਜ਼ਿਆਦਾ ਬਿਜਲੀ ਦੀ ਲੋੜ ਹੁੰਦੀ ਹੈ। ਉਨ੍ਹਾਂ ਨੂੰ ਅਸੀਂ ਸਰਦੀਆਂ ਵਿੱਚ ਬਿਜਲੀ ਵਾਪਸ ਦੇ ਦਿੰਦੇ ਹਾਂ ਅਤੇ ਗਰਮੀਆਂ ਵਿਚ ਉਨ੍ਹਾਂ ਤੋਂ ਅਸੀਂ ਲੈ ਲੈਂਦੇ ਹਾਂ। ਤੀਸਰਾ, ਹੋਰ ਵੀ ਤਰੀਕੇ ਹੁੰਦੇ ਹਨ। ਸਾਡੇ ਕੋਲ ਇਹੀ ਢੰਗ ਹਨ ਕਿ ਬਿਜਲੀ ਖਰੀਦੀਏ ਜਾਂ ਬਾਰਟਰ ਸਿਸਟਮ ਨਾਲ ਲਈਏ ਜਾਂ ਸੈਂਟਰ ਤੋਂ ਜਿਹੜੀ ਸਪੇਅਰ ਬਿਜਲੀ ਹੁੰਦੀ ਹੈ, ਉਹ ਲਈਏ। ਲੇਕਿਨ ਹੋਇਆ ਇਹ ਕਿ ਨਾ ਤਾਂ ਦੂਜਾ ਰਾਜ ਅੱਜ ਕੋਈ ਬਿਜਲੀ ਮੁੱਲ ਦੇਣ ਲਈ ਤਿਆਰ ਹੈ ਅਤੇ ਨਾ ਹੀ ਮਿਲਦੀ ਹੈ। ਅਸੀਂ 3000 ਕਰੋੜ ਰੁਪਏ ਬਿਜਲੀ ਖਰੀਦਣ ਵਾਸਤੇ ਰੱਖੇ ਹਨ ਲੇਕਿਨ ਕਿਤਿਓਂ ਬਿਜਲੀ ਮਿਲੇ ਤਾਂ ਸਹੀ, ਕਿਉਂਕਿ ਸਾਰਿਆਂ ਨੂੰ ਹੀ ਹੁਣ ਬਿਜਲੀ ਦੀ ਮੁਸੀਬਤ ਪੈ ਗਈ ਹੈ। ਇਸ ਲਈ ਹੁਣ ਇਹ ਖਰੀਦੀ ਵੀ ਨਹੀਂ ਜਾ ਸਕਦੀ ਹੈ ਕਿਉਂਕਿ ਕੋਈ ਹੁਣ ਵੇਚਦਾ ਨਹੀਂ ਹੈ। ਫਿਰ ਵੀ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਜਿਥੋਂ ਕਿਤੋਂ ਵੀ ਕਿਸੇ ਭਾਅ ਵੀ ਬਿਜਲੀ ਮਿਲ ਜਾਵੇ, ਅਸੀਂ ਖਰੀਦ ਲਈਏ। ਬਾਰਟਰ ਸਿਸਟਮ ਵਾਲੀ ਬਿਜਲੀ ਬਾਰੇ ਜਿਸ ਨਾਲ ਅਸੀਂ ਵਾਅਦਾ ਕੀਤਾ ਸੀ ਉਹ ਵੀ ਸਾਨੂੰ ਨਹੀਂ ਮਿਲੀ। ਸੈਂਟਰ ਦੀ ਸਰਕਾਰ ਕੋਲ ਜਿਹੜਾ ਸਾਡਾ ਤੀਸਰਾ ਸੋਰਸ ਸੀ, ਉਸ ਬਾਰੇ ਮੈਂ ਪਿਛਲੇ ਦਿਨਾਂ

[ਮੁੱਖ ਮੰਤਰੀ]

ਵਿੱਚ ਬਿਜਲੀ ਮਨਿਸਟਰ ਸਾਹਿਬ ਨੂੰ, ਕਨਸਰਨਡ ਮਨਿਸਟਰ ਸਾਹਿਬ ਨੂੰ ਮਿਲ ਕੇ ਸਾਰੀ ਗੱਲਬਾਤ ਕਰਕੇ ਉਨ੍ਹਾਂ ਦਾ ਮੈਂ ਧੰਨਵਾਦ ਵੀ ਕੀਤਾ ਕਿ ਉਨ੍ਹਾਂ ਨੇ ਸਾਨੂੰ 275 ਮੈਗਾਵਾਟ ਬਿਜਲੀ ਦਿੱਤੀ ਹੈ। ਹੁਣ ਥੋੜ੍ਹੇ ਦਿਨ ਹੋਏ ਹਨ, ਮੈਂ ਫਿਰ ਉਨ੍ਹਾਂ ਨੂੰ ਬਿਜਲੀ ਦੇਣ ਵਾਸਤੇ ਕਿਹਾ ਹੈ। ਮੈਂ ਸਾਰੀ ਗੱਲ ਹਾਊਸ ਦੇ ਸਾਹਮਣੇ ਰੱਖ ਰਿਹਾ ਹਾਂ। ਮੈਂ ਐਗਰੀਕਲਚਰ ਮਨਿਸਟਰ ਨਾਲ ਕਿਸੇ ਹੋਰ ਵਿਸ਼ੇ ਤੇ ਟੈਲੀਫੋਨ ਵੀ ਕੀਤਾ ਸੀ, ਉਦੋਂ ਵੀ ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਬਿਜਲੀ ਤੋਂ ਬਗੈਰ ਪੰਜਾਬ ਦਾ ਬਹੁਤ ਮੰਦਾ ਹਾਲ ਹੈ। ਉਹ ਕਹਿੰਦੇ ਕਿ ਅਸੀਂ ਕੋਸ਼ਿਸ਼ ਕਰਦੇ ਹਾਂ, ਕੈਬਨਿਟ ਸੈਕਟਰੀ ਜਾਂ ਪਾਵਰ ਸੈਕਟਰੀ ਜੋ ਹੈ, ਉਸ ਨੂੰ ਟੈਲੀਫੋਨ ਕਰੀਏ ਕਿ ਪੰਜਾਬ ਨੂੰ ਹੋਰ ਬਿਜਲੀ ਚਾਹੀਦੀ ਹੈ ਅਤੇ ਇਨ੍ਹਾਂ ਨੂੰ ਹੋਰ ਬਿਜਲੀ ਦਿਉ। ਅਸੀਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਵੀ ਕਹਾਂਗੇ। ਜਦੋਂ ਮੈਂ ਪਾਵਰ ਮਨਿਸਟਰ ਨੂੰ ਫੋਨ ਕੀਤਾ ਤਾਂ ਉਨ੍ਹਾਂ ਨੇ 78 ਮੈਗਾਵਾਟ ਬਿਜਲੀ ਸਾਨੂੰ ਹੋਰ ਦੇ ਦਿੱਤੀ। ਜਿਹੜੀ ਚੀਜ਼ ਇਨਸਾਨ ਦੇ ਕਾਬੂ ਹੀ ਨਹੀਂ, ਉਸ ਬਾਰੇ ਕੀ ਕੀਤਾ ਜਾ ਸਕਦਾ ਹੈ। ਜਿਹੜੇ ਕਦਮ ਸਾਡੇ ਕੋਲੋਂ ਚੁੱਕੇ ਜਾਣੇ ਚਾਹੀਦੇ ਸਨ, ਉਹ ਅਸੀਂ ਸਾਰੇ ਕਦਮ ਚੁੱਕੇ ਹਨ। ਇਹ ਸਾਰੇ ਕਦਮ ਇਸ ਪੁਜ਼ੀਸ਼ਨ ਨੂੰ ਸੁਧਾਰਨ ਵਾਸਤੇ ਹੀ ਚੁੱਕੇ ਹਨ। ਲੌਂਗ ਟਰਮ ਬਿਜਲੀ ਪੈਦਾ ਕਰਨ ਵਾਸਤੇ ਵੀ ਕਦਮ ਚੁੱਕੇ ਹਨ। ਜੋ ਗੱਲ ਦਰੁਸਤ ਹੈ, ਮੈਂ ਸਦਨ ਅੱਗੇ ਉਹੀ ਗੱਲ ਕਰਦਾ ਹਾਂ। ਮੈਂ ਉਹ ਗੱਲ ਨਹੀਂ ਕਰਦਾ ਜੋ ਠੀਕ ਨਹੀਂ ਹੁੰਦੀ। ਤੁਹਾਡੇ ਸਾਹਮਣੇ ਚਾਰ ਥਰਮਲ ਪਲਾਂਟ ਹੋਰ ਲਾਉਣ ਦੇ ਯਤਨ ਕੀਤੇ ਜਾ ਰਹੇ ਹਨ। ਮੈਨੂੰ ਤੁਸੀਂ ਦੱਸੋ ਕਿ ਹੁਣ ਕਾਲੇ ਕੋਟ ਪਾ ਕੇ ਕਦੇ ਕਿਸੇ ਚੀਜ਼ ਦਾ ਹੱਲ ਹੋਇਆ ਹੈ। ਕਦੇ ਤੁਸੀਂ ਕੋਈ ਥਰਮਲ ਪਲਾਂਟ ਲਾਉਣ ਦਾ ਯਤਨ ਕੀਤਾ ਹੈ। ਤੁਸੀਂ ਗੁੱਸਾ ਨਾ ਕਰਿਓ, ਐਵੇਂ ਖਬਰ ਬਣਾਉਣ ਵਾਸਤੇ ਖਬਰ ਨਾ ਬਣੋ। ਇਹ ਕਾਲੇ ਕੋਟ ਪਾਉਣ ਨਾਲ ਪੰਜਾਬ ਦੀ ਕੋਈ ਮਦਦ ਨਹੀਂ ਹੋਣੀ। ਮੇਰਾ ਮਤਲਬ ਹੈ ਕਿ ਅਸੀਂ ਅੱਜ ਵੀ ਇਸ ਪੁਜ਼ੀਸ਼ਨ ਨੂੰ ਬਿਹਤਰ ਬਣਾਉਣ ਲਈ ਸਟੈੱਪ ਲੈ ਰਹੇ ਹਾਂ, ਹੋਰ ਵੀ ਲਵਾਂਗੇ ਅਤੇ ਜ਼ੋਰ ਦੇ ਕੇ ਕਹਾਂਗੇ। ਅੱਜ ਸ਼ੁਕਰ ਹੈ ਕਿ ਮੀਂਹ ਪੈ ਗਿਆ ਹੈ। ਮੈਨੂੰ ਤਾਂ ਪੂਰਾ ਪਤਾ ਨਹੀਂ ਕਿ ਬਾਹਰ ਮੀਂਹ ਪੈ ਰਿਹਾ ਹੈ ਜਾਂ ਨਹੀਂ। ਆਹ ਐਮ.ਐਲ.ਏ. ਸਾਹਿਬ ਕਹਿੰਦੇ ਹਨ (ਸਰਦਾਰ ਅਜੀਤ ਸਿੰਘ ਸ਼ਾਂਤ, ਐਮ.ਐਲ.ਏ. ਵੱਲ ਇਸ਼ਾਰਾ) ਕਿ ਮੀਂਹ ਪੈ ਰਿਹਾ ਹੈ, ਭਿੱਜ ਰਹੇ ਹਾਂ। ਇਥੇ ਮੈਂ ਤੁਹਾਨੂੰ ਇਕ ਸਲਾਹ ਵੀ ਦਿੰਦਾ ਹਾਂ ਕਿ ਜੇਕਰ ਬਾਹਰ ਮੀਂਹ ਪੈ ਰਿਹਾ ਹੈ ਤਾਂ ਤੁਸੀਂ ਆਹ ਕਾਲੇ ਕੋਟ ਪਾ ਕੇ ਬਾਹਰ ਨਾ ਜਾਇਓ.......(ਵਿਘਨ)......ਕਿਉਂਕਿ ਕਾਲੇ ਰੰਗ ਤੇ ਬਿਜਲੀ ਡਿੱਗ ਪੈਂਦੀ ਹੈ (ਹਾਸਾ)..... (ਵਿਘਨ).......ਉਪਰ ਵਾਲੀ ਬਿਜਲੀ.........(ਵਿਘਨ)....... ਮੈਂ ਤਾਂ ਤੁਹਾਡੀ ਹਮਦਰਦੀ ਵਾਸਤੇ ਜ਼ਿਕਰ ਕਰਦਾ ਹਾਂ। ਮੈਨੂੰ ਤਾਂ ਤੁਹਾਡਾ ਵੀ ਬਹੁਤ ਫਿਕਰ ਹੈ।

(ਇਕ ਆਵਾਜ਼ : ਆਹ ਪਿੱਛੇ ਤੁਸੀਂ ਆਪਣੀ ਪਗੜੀ ਦਾ ਧਿਆਨ ਰੱਖਿਓ........)

ਗੋਇੰਦਵਾਲ ਸਾਹਿਬ ਥਰਮਲ ਪਲਾਂਟ ਸ਼ੁਰੂ ਹੋ ਗਿਆ ਹੈ। ਬਠਿੰਡਾ ਵਿਚ ਵੀ ਥਰਮਲ ਪਲਾਂਟ ਸ਼ੁਰੂ ਹੋ ਗਿਆ ਹੈ ਅਤੇ ਜ਼ਮੀਨ ਖਰੀਦੀ ਜਾ ਰਹੀ ਹੈ। ਰਾਜਪੁਰੇ ਵਿੱਚ ਵੀ ਥਰਮਲ ਪਲਾਂਟ ਲਗਾਉਣ ਦੀ ਕਾਰਵਾਈ ਸ਼ੁਰੂ ਹੋ ਗਈ ਹੈ। ਗਿੱਦੜਬਾਹਾ ਵਿਖੇ ਕੋ-ਲਿੰਕੇਜ ਹੋ ਗਈ ਹੈ। ਇਹ ਚਾਰ ਥਰਮਲ ਪਲਾਂਟ ਲੱਗ ਰਹੇ ਹਨ। ਮੈਂ ਇਕ ਹੋਰ ਖੁਸ਼ਖਬਰੀ ਦੱਸ ਦਿਆਂ ਕਿ ਸ਼ਾਹਪੁਰ ਕੰਢੀ ਪ੍ਰੋਜੈਕਟ ਦੀ ਵੀ ਅਸੀਂ ਕੋਸ਼ਿਸ਼ ਕਰਕੇ ਮਨਜ਼ੂਰੀ ਲੈ ਲਈ ਹੈ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਜਾਂ ਤਾਂ ਤੁਸੀਂ ਮੈਨੂੰ ਕੋਈ ਤਜਵੀਜ਼ ਦੇ ਦਿਉ। ਆਪਾਂ ਬੈਠ ਕੇ ਗੱਲ ਕਰ ਸਕਦੇ ਹਾਂ, ਤੁਸੀਂ ਮੈਨੂੰ ਗਾਈਡ ਕਰ ਦਿਉ। ਤੁਹਾਡੇ ਬੜੇ ਤਜ਼ਰਬੇਕਾਰ ਮੈਂਬਰ ਸਾਹਿਬਾਨ ਤੇ ਮੰਤਰੀ

ਸਾਹਿਬਾਨ ਰਹੇ ਹਨ। ਤੁਸੀਂ ਮੈਨੂੰ ਦੱਸੋ ਕਿ ਆਹ ਕਰੋ, ਔਹ ਕਰੋ। ਜੇਕਰ ਮੇਰੀ ਕੋਸ਼ਿਸ਼ ਵਿਚ ਥੋੜ੍ਹੀ ਜਿਹੀ ਵੀ ਕੁਤਾਹੀ ਹੋਵੇ ਤਾਂ ਮੈਂ ਤੁਹਾਡੇ ਕੋਲੋਂ ਵੀ ਮੁਆਫੀ ਮੰਗ ਲਵਾਂਗਾ। ਹੋਰਨਾਂ ਤੋਂ, ਕਿਸਾਨਾਂ ਤੋਂ ਵੀ ਮੁਆਫੀ ਮੰਗ ਲਵਾਂਗਾ। ਜਦੋਂ ਅਸੀਂ ਸਾਰਾ ਕੁਝ ਕਰ ਰਹੇ ਹਾਂ ਜਿਹੜਾ ਕਿ ਕਰਨਾ ਚਾਹੀਦਾ ਹੈ ਤਾਂ ਫਿਰ ਤੁਸੀਂ ਕਿਉਂ ਪ੍ਰੋਟੈਸਟ ਵਾਲੇ ਪਾਸੇ ਜਾ ਕੇ ਟਾਈਮ ਵੇਸਟ ਕਰ ਰਹੇ ਹੋ ਅਤੇ ਇਕ ਛੋਟੇ ਜਿਹੇ ਪੁਆਇੰਟ ਤੇ ......(...ਸ਼ੋਰ) (ਵਿਘਨ)

(ਇਸ ਸਮੇਂ ਅਪੋਜ਼ੀਸ਼ਨ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲਣ ਲੱਗ ਪਏ।)

(ਕੁਝ ਆਵਾਜ਼ਾਂ : ਇਹ ਕੋਈ ਛੋਟਾ ਪੁਆਇੰਟ ਹੈ।)

ਮੇਰੀ ਅਰਜ਼ ਤਾਂ ਸੁਣੋ। ਜਿਵੇਂ ਸੋਢੀ ਸਾਹਿਬ ਨੇ 15 ਮਿੰਟ ਇਸ ਤੇ ਐਵੇਂ ਹੀ ਜ਼ਾਇਆ ਕਰ ਦਿੱਤੇ ਸਨ। (....ਸ਼ੋਰ) (ਵਿਘਨ) ਮੈਂ ਬਿਜਲੀ ਨੂੰ ਕੋਈ ਛੋਟਾ ਪੁਆਇੰਟ ਨਹੀਂ ਕਿਹਾ। ਇਹ ਤਾਂ ਬੜਾ ਹੀ ਚਿੰਤਾ ਵਾਲਾ ਵਿਸ਼ਾ ਹੈ। ਤੁਸੀਂ ਮੇਰੀ ਗੱਲ ਤਾਂ ਸੁਣੋ।

(ਇਸ ਸਮੇਂ ਟਰੇਜ਼ਰੀ ਬੈਂਚਾਂ ਵੱਲੋਂ ਵੀ ਕਈ ਮੈਂਬਰ ਸਾਹਿਬਾਨ/ਮੰਤਰੀ ਸਾਹਿਬਾਨ/ ਮੁੱਖ ਸੰਸਦੀ ਸਕੱਤਰ ਸਾਹਿਬਾਨ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੜੇ ਜੋਸ਼ ਵਿਚ ਬੋਲਣ ਲੱਗ ਪਏ। ਇਸ ਵੇਲੇ ਸਦਨ ਵਿਚ ਪੂਰਾ ਸ਼ੋਰ ਸੀ।)

**ਮਾਨਯੋਗ ਸਪੀਕਰ :** ਸਾਰੇ ਬੈਠੋ। ਮੋਫਰ ਸਾਹਿਬ, ਹਾਊਸ ਦਾ ਇਕ ਸਿਸਟਮ ਹੁੰਦਾ ਹੈ ਕਿ ਜਦੋਂ ਲੀਡਰ ਆਫ ਦਿ ਹਾਊਸ ਬੋਲ ਰਿਹਾ ਹੋਵੇ ਤਾਂ ਸਾਰਿਆਂ ਨੂੰ ਸੁਣਨਾ ਚਾਹੀਦਾ ਹੈ। ਉਸ ਦੇ ਬੋਲਣ ਤੋਂ ਬਾਅਦ ਮੁੜ ਕੋਈ ਗੱਲ ਤੁਸੀਂ ਕਰ ਸਕਦੇ ਹੋ। ਬੈਠੋ ਜੀ, ਬੈਠੋ। ਸਾਰੇ ਬੈਠੋ।

**ਮੁੱਖ ਮੰਤਰੀ :** ਮੈਂ ਇੰਨਾ ਕਹਿ ਸਕਦਾ ਹਾਂ ਕਿ ਜਿਹੜੇ ਸਾਡੇ ਗੁਆਂਢੀ ਸੂਬੇ ਹਨ, ਉਨ੍ਹਾਂ ਸਾਰਿਆਂ ਨਾਲੋਂ ਪੰਜਾਬ ਦੀ ਪਾਵਰ ਪੁਜ਼ੀਸ਼ਨ ਚੰਗੀ ਹੈ। ਹਰਿਆਣਾ ਗੁਆਂਢ ਵਿਚ ਹੀ ਹੈ। ਤੁਸੀਂ ਉਥੇ ਜਾ ਕੇ ਵੇਖ ਲਵੋ। 14 ਘੰਟੇ ਕੱਟ ਰੂਰਲ ਕਨਜ਼ਿਊਮਰ ਤੇ ਲੱਗ ਰਿਹਾ ਹੈ ਅਤੇ 16 ਘੰਟੇ ਦਾ ਕੱਟ ਇੰਡਸਟਰੀ ਤੇ ਲੱਗ ਰਿਹਾ ਹੈ। ਉੱਤਰ ਪ੍ਰਦੇਸ਼ ਵਿਚ 16 ਘੰਟੇ ਦਾ ਕੱਟ ਰੂਰਲ ਕਨਜ਼ਿਊਮਰ ਤੇ ਲੱਗ ਰਿਹਾ ਹੈ ਅਤੇ 8 ਘੰਟੇ ਦਾ ਕੱਟ ਅਰਬਨ ਕਨਜ਼ਿਊਮਰ ਤੇ ਲੱਗ ਰਿਹਾ ਹੈ। ਇਸ ਲਈ.....(ਸ਼ੋਰ) (ਵਿਘਨ.....)

**ਮਾਨਯੋਗ ਸਪੀਕਰ :** ਬਿਨਾਂ ਵਜ੍ਹਾ ਇੰਟਰਪੱਸ਼ਨ ਕਿਉਂ ਕੀਤੀ ਜਾ ਰਹੀ ਹੈ?

**ਮੁੱਖ ਮੰਤਰੀ :** ਤੁਹਾਨੂੰ ਮੈਂ ਰਿਕਾਰਡ ਵਿਖਾ ਸਕਦਾ ਹਾਂ ਕਿ ਯੂ.ਪੀ. ਇੰਨਾ ਵੱਡਾ ਸੂਬਾ ਹੈ, ਜਿੰਨੀ ਬਿਜਲੀ ਉਥੇ ਸਪਲਾਈ ਕੀਤੀ ਜਾ ਰਹੀ ਹੈ, ਉਸ ਨਾਲੋਂ 5 ਗੁਣਾਂ ਜ਼ਿਆਦਾ ਬਿਜਲੀ ਪੰਜਾਬ ਵਿਚ ਦਿੱਤੀ ਜਾ ਰਹੀ ਹੈ। ਪਤਾ ਨਹੀਂ ਤੁਸੀਂ ਕਿਉਂ ਏਦਾਂ ਕਰਦੇ ਹੋ। ਬੀਬੀ ਜੀ ਦਾ ਅਧਿਕਾਰ ਹੈ, (ਬੀਬੀ ਭੱਠਲ ਵੱਲ ਇਸ਼ਾਰਾ) ਤੁਹਾਡੇ ਸਾਰੇ ਮੈਂਬਰ ਸਾਹਿਬਾਨ ਦਾ ਅਧਿਕਾਰ ਹੈ, ਤੁਸੀਂ ਮੈਨੂੰ ਸੱਦ ਲਿਆ ਕਰੋ। ਮੈਂ ਤੁਹਾਨੂੰ ਸਾਰੀ ਪੁਜ਼ੀਸ਼ਨ ਐਕਸਪਲੇਨ ਕਰ ਦਿਆ ਕਰਾਂਗਾ। ਫਿਰ ਵੀ ਜੇਕਰ ਤੁਹਾਡੇ ਮਨ ਵਿਚ ਕੋਈ ਸ਼ੱਕ ਰਹਿ ਜਾਵੇ ਕਿ ਮੈਂ ਕੁਝ ਨਹੀਂ ਕਰ ਰਿਹਾ ਤਾਂ ਫਿਰ ਭਾਵੇਂ ਕਾਲੇ ਚੋਗੇ ਪਾ ਲਿਆ ਕਰੋ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਅਸੀਂ ਸਰਦਾਰ ਮੱਖਣ ਸਿੰਘ ਦੇ ਤਜਰਬੇ ਤੋਂ ਪੁੱਛ ਲਿਆ ਹੈ। (ਅਪੋਜ਼ੀਸ਼ਨ ਵੱਲੋਂ ਹਾਸਾ)

**ਮੁੱਖ ਮੰਤਰੀ :** ਮੱਖਣ ਸਿੰਘ ਤਾਂ ਸਾਡਾ ਹੀ ਬੰਦਾ ਹੈ, ਫਿਰ ਆ ਜਾਵੇਗਾ। (ਹਾਸਾ)

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਪੰਜ-ਸੱਤ ਮੈਂਬਰ ਸਾਡੇ ਵੀ ਤੁਹਾਡੇ ਵਾਲੇ ਪਾਸੇ ਬੈਠੇ ਹਨ।

**ਮੁੱਖ ਮੰਤਰੀ :** ਬੀਬੀ ਜੀ, ਮੱਖਣ ਤਾਂ ਚਲਾ ਗਿਆ ਹੈ, ਲੱਸੀ ਹੀ ਰਹਿ ਗਈ ਹੈ। ਬੀਬੀ ਜੀ, ਮਦਦ ਕਰੋ ਜੋ ਤੁਸੀਂ ਕਰ ਸਕਦੇ ਹੋ। ਜੇਕਰ ਮੇਰੀਆਂ ਕੋਸ਼ਿਸਾਂ ਵਿੱਚ ਸੱਚਮੁੱਚ ਹੀ ਕੋਈ ਕਮੀ ਰਹਿ ਗਈ ਹੈ ਤਾਂ ਤੁਸੀਂ ਮੈਨੂੰ ਉਲਾਂਭਾ ਦੇ ਸਕਦੇ ਹੋ, ਨੁਕਤਾਚੀਨੀ ਕਰ ਸਕਦੇ ਹੋ। ਨਹੀਂ ਤਾਂ ਮੈਨੂੰ ਕਿਉਂ ਤੰਗ ਕਰਦੇ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜੋ ਬਾਦਲ ਸਾਹਿਬ ਨੇ ਮਿੱਠੀਆਂ ਗੋਲੀਆਂ ਵਾਲਾ ਜਵਾਬ ਦਿੱਤਾ ਹੈ, ਇਹ ਇਕ ਕਿਸਮ ਦਾ ਮਜ਼ਾਕ ਕੀਤਾ ਹੈ। ਇਸ ਮੁੱਦੇ ਦੇ ਤਿੰਨ ਹਿੱਸੇ ਬਣਦੇ ਹਨ। ਇਕ ਤਾਂ ਖਜ਼ਾਨਾ ਮੰਤਰੀ ਥਰਮਲ ਪਲਾਂਟਾਂ ਦੀ ਗੱਲ ਕਰ ਰਹੇ ਹਨ। ਮੈਂ ਇਕ ਗੱਲ ਮੰਨਦੀ ਹਾਂ ਕਿ ਕਈ ਵਾਰੀ ਨੈਚੂਰਲ ਕਲੈਮਟੀਜ਼ ਦੀਆਂ ਪ੍ਰਾਬਲਮਜ਼ ਆ ਜਾਂਦੀਆਂ ਹਨ। ਇਸ ਸਮੇਂ ਦੇਸ਼ ਸੰਕਟ ਵਿਚ ਹੈ। ਇਹ ਕੁਦਰਤੀ ਆਫਤ ਹੈ। ਦੂਜਾ ਇਹ ਵਾਰ-ਵਾਰ ਕਹਿ ਰਹੇ ਹਨ ਕਿ ਜੋ ਕੁਝ ਮੈਂ ਕਰ ਸਕਦਾ ਸੀ, ਕੀਤਾ ਹੈ। ਮੈਨੂੰ ਇਸ ਗੱਲ ਤੇ ਰੰਜਿਸ਼ ਹੈ, ਸ਼ਿਕਵਾ ਹੈ ਅਤੇ ਇਸ ਤੇ ਮੈਂ ਡਿਫਰ ਕਰਦੀ ਹਾਂ। ਜਦੋਂ ਵੀ ਕਦੀ ਨੇਚੂਰਲ ਕਲੈਮਟੀਜ਼ ਆਉਂਦੀਆਂ ਹਨ, ਉਨ੍ਹਾਂ ਲਈ ਹਰ ਸਰਕਾਰ ਪਹਿਲਾਂ ਇੰਤਜ਼ਾਮ ਕਰਕੇ ਰੱਖਦੀ ਹੈ। ਮੁੱਖ ਮੰਤਰੀ ਜੀ ਦਾ ਇਹ ਕਹਿਣਾ ਹੀ ਕਾਫੀ ਨਹੀਂ ਕਿ ਇਹ ਦਿੱਲੀ ਗਏ ਅਤੇ ਮਨਿਸਟਰ ਸਾਹਿਬ ਨੂੰ ਮਿਲ ਕੇ ਆਏ ਹਨ ਅਤੇ 200 ਦੇ ਕਰੀਬ ਮੈਗਾਵਾਟ ਬਿਜਲੀ ਲੈ ਆਏ ਹਨ ਅਤੇ ਮੁੱਖ ਮੰਤਰੀ ਜੀ ਨੇ ਗੱਲ ਕਰਦੇ ਕਰਦੇ ਇਕ ਗੱਲ ਹੋਰ ਕਹਿ ਦਿੱਤੀ ਕਿ ਐਗਰੀਕਲਚਰ ਮਨਿਸਟਰ ਨੂੰ ਕਿਸੇ ਹੋਰ ਮਾਮਲੇ ਵਿੱਚ ਫੋਨ ਕੀਤਾ, ਬਿਜਲੀ ਵਾਸਤੇ ਨਹੀਂ ਕੀਤਾ but they were very much concerned. ਸਪੀਕਰ ਸਾਹਿਬ, ਬਿਹਤਰ ਹੁੰਦਾ ਕਿ ਜਿਹੜੀਆਂ ਕੋਸ਼ਿਸ਼ਾਂ ਹੋਣੀਆਂ ਚਾਹੀਦੀਆਂ ਸਨ, ਉਹ ਕਿਉਂ ਨਹੀਂ ਕੀਤੀਆਂ ਗਈਆਂ? ਇਹ ਕਹਿੰਦੇ ਕਿ ਸਿਆਲਾਂ ਵਿਚ ਅਸੀਂ ਬਿਜਲੀ ਵਾਪਸ ਕੀਤੀ, ਸਿਆਲਾਂ ਵਿੱਚ ਵੀ ਕੱਟ ਲੱਗਦੇ ਰਹੇ ਅਤੇ ਹੁਣ ਗਰਮੀਆਂ ਵਿਚ ਲੱਗ ਰਹੇ ਹਨ। ਤੁਸੀਂ ਗੱਲਾਂ ਕਰਦੇ ਹੋ ਕਿ ਪ੍ਰਾਈਮ ਮਨਿਸਟਰ ਸਾਹਿਬ ਸਾਡੇ ਆਪਣੇ ਹਨ ਅਤੇ ਉਥੇ ਅਸੀਂ ਜਾਵਾਂਗੇ ਅਤੇ ਟੋਕਰੀ ਭਰਵਾ ਲਿਆਵਾਂਗੇ। ਪਰ ਜਦੋਂ ਤੁਹਾਨੂੰ ਪਹਿਲਾਂ ਹੀ ਪਤਾ ਸੀ ਕਿ ਬਿਜਲੀ ਦੀ ਘਾਟ ਹੈ ਤਾਂ ਤੁਸੀਂ ਪ੍ਰਧਾਨ ਮੰਤਰੀ ਸਾਹਿਬ ਕੋਲ ਜਾ ਕੇ ਸੈਂਟਰਲ ਪੂਲ ਵਿਚੋਂ ਬਿਜਲੀ ਲੈਂਦੇ ਅਤੇ ਇਹ 200-250 ਮੈਗਾਵਾਟ ਲੈਣ ਦੀ ਕੀ ਲੋੜ ਸੀ। ਸਾਰੇ ਪੰਜਾਬ ਦੇ ਲੋਕ ਤੜਪ ਰਹੇ ਹਨ, ਲੋਕ ਸਾਨੂੰ ਪਿੱਟਦੇ ਹਨ। ਕਿਸਾਨ, ਮਜ਼ਦੂਰ ਸਾਰਾ ਤੜਪ ਰਿਹਾ ਹੈ ਅਤੇ ਸਰਕਾਰ ਆਪਣੀ ਜ਼ਿੰਮੇਵਾਰੀ ਤੋਂ ਭੱਜ ਨਹੀਂ ਸਕਦੀ। ਜੋ ਮੁੱਖ ਮੰਤਰੀ ਜੀ ਨੂੰ ਜਾਂ ਮਨਿਸਟਰ ਸਾਹਿਬ ਨੂੰ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਸਨ, ਉਨ੍ਹਾਂ ਨੇ ਉਹ ਨਹੀਂ ਕੀਤੀਆਂ। ਇਸੇ ਕਰਕੇ ਅਸੀਂ ਐਡਜਰਨਮੈਂਟ ਮੋਸ਼ਨ ਲੈ ਕੇ ਆਏ ਸੀ। ਸਪੀਕਰ ਸਾਹਿਬ, ਤੁਸੀਂ ਵੀ ਕਿਸਾਨ ਹੋ ਅਤੇ ਪਿੰਡਾਂ ਵਿੱਚ ਰਹਿਣ ਵਾਲੇ ਹੋ ਪਰ ਤੁਸੀਂ ਸਾਡੀ ਉਹ ਐਡਜਰਨਮੈਂਟ ਮੋਸ਼ਨ ਅਲਾਓ ਨਹੀਂ ਕੀਤੀ। ਸਪੀਕਰ ਸਾਹਿਬ, ਸਰਕਾਰ ਨੇ ਕਿਸਾਨਾਂ ਨੂੰ ਕਿਹਾ ਕਿ ਅਸੀਂ ਤੁਹਾਨੂੰ ਬਿਜਲੀ ਦੀ ਪੂਰੀ ਸਪਲਾਈ ਦੇਵਾਂਗੇ। ਇਨ੍ਹਾਂ ਦੇ ਕਹਿਣ ਤੇ ਜੂਨ ਮਹੀਨੇ ਵਿੱਚ ਪੰਜਾਬ ਦੇ ਕਿਸਾਨ ਨੇ ਝੋਨਾ ਲਗਾਉਣਾ ਸ਼ੁਰੂ ਕਰ ਦਿੱਤਾ ਪਰ ਪੂਰੀ ਬਿਜਲੀ ਨਾ ਮਿਲਣ ਕਾਰਨ ਕਿਸਾਨ ਝੋਨਾ ਲਗਾਉਣ ਤੋਂ ਰਹਿ ਗਿਆ ਹੈ ਅਤੇ ਉਸਦਾ ਨੁਕਸਾਨ ਹੋਇਆ ਹੈ। ਇਸੇ ਕਰਕੇ ਸਰਦਾਰ ਲਾਲ ਸਿੰਘ ਨੇ

ਮੁਆਵਜ਼ੇ ਦੀ ਮੰਗ ਕੀਤੀ ਸੀ। ਤੁਸੀਂ ਆਪਣੇ ਆਪ ਨੂੰ ਕਿਸਾਨਾਂ ਦੀ ਸਰਕਾਰ ਕਹਿੰਦੇ ਹੋ ਅਤੇ ਕਿਸਾਨਾਂ ਦੇ ਹਮਦਰਦ ਕਹਿੰਦੇ ਹੋ। ਪਰ ਜਦੋਂ ਤੱਕ ਕਿਸਾਨਾਂ ਨੂੰ ਪੂਰੀ ਬਿਜਲੀ ਨਹੀਂ ਮਿਲਦੀ ਤਾਂ ਉਸਦੀ ਫਸਲ ਦਾ ਨੁਕਸਾਨ ਹੋਣਾ ਹੀ ਹੈ। ਹੁਣ ਮੈਂ ਤੁਹਾਨੂੰ ਕਹਿੰਦੀ ਹਾਂ ਕਿ ਸੈਸ਼ਨ ਖਤਮ ਹੋਣ ਤੋਂ ਬਾਅਦ ਤੁਹਾਨੂੰ ਨਾਲ ਲੈ ਕੇ ਦਿੱਲੀ ਜਾਵਾਂਗੀ, ਤੁਸੀਂ ਪੂਰਾ ਕੇਸ ਬਣਾ ਕੇ ਦੇਵੋ। ਸਾਨੂੰ ਪੂਰੀ ਆਸ ਹੈ ਕਿ ਸਾਨੂੰ ਸੈਂਟਰਲ ਪੂਲ ਵਿਚੋਂ ਪੂਰੀ ਬਿਜਲੀ ਮਿਲੇਗੀ। ਉਨਾ ਚਿਰ ਬਾਦਲ ਸਾਹਿਬ ਮੈਂ ਤੁਹਾਨੂੰ ਇਕ ਗਿਫਟ ਭੇਂਟ ਕਰ ਰਹੀ ਹਾਂ ਕਿ ਜਾਂ ਤਾਂ ਪੰਜਾਬ ਦੇ ਲੋਕਾਂ ਨੂੰ ਜਿਹੜੇ ਗਰਮੀ ਨਾਲ ਤੜਪ ਰਹੇ ਹਨ, ਉਨ੍ਹਾਂ ਨੂੰ ਪੂਰੀ ਬਿਜਲੀ ਦਿਉ ਜਾਂ ਫਿਰ ਆਪਣੀਆਂ ਕੋਠੀਆਂ ਦੇ ਏ.ਸੀ. ਬੰਦ ਕਰੋ ਅਤੇ ਪੱਖਿਆਂ ਨਾਲ ਕੰਮ ਚਲਾਓ।

(ਇਸ ਸਮੇਂ ਹੱਥ ਵਾਲਾ ਪੱਖਾ ਮਾਨਯੋਗ ਮੁੱਖ ਮੰਤਰੀ ਜੀ ਨੂੰ, ਲੀਡਰ ਆਫ ਦਿ ਆਪੋਜ਼ੀਸ਼ਨ ਵੱਲੋਂ ਭੇਜਿਆ ਗਿਆ।)

ਤੁਸੀਂ ਕਹਿੰਦੇ ਹੋ ਕਿ ਸਾਡੇ ਤੇ ਬਿਜਲੀ ਨਾ ਡਿੱਗ ਪਏ ਪਰ ਬਿਜਲੀ ਤਾਂ ਪੰਜਾਬ ਦੇ ਲੋਕਾਂ ਤੇ ਡਿੱਗੀ ਪਈ ਹੈ। ਸਰਕਾਰ ਉਨ੍ਹਾਂ ਨੂੰ ਪੂਰੀ ਬਿਜਲੀ ਦੇਵੇ।

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਹਾਂ ਜੀ, ਮਾਸਟਰ ਜੀ, ਦੱਸੋ।

**ਟਰਾਂਸਪੋਰਟ ਮੰਤਰੀ :** ** **

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦਿਉ।

**ਟਰਾਂਸਪੋਰਟ ਮੰਤਰੀ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਹੁਣ ਵੀ ਤੇ ਪਹਿਲਾਂ ਵੀ ਕਈ ਵਾਰ ਇਹ ਕਿਹਾ ਹੈ ਕਿ ਪਿਛਲੀ ਸਰਕਾਰ ਨੇ ਪਾਵਰ ਦੇ ਮਾਮਲੇ ਵਿੱਚ ਕੁਝ ਵੀ ਨਹੀਂ ਕੀਤਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਅਤੇ ਪੁੱਛਣਾ ਵੀ ਚਾਹੁੰਦਾ ਹਾਂ ਕਿ ਲਹਿਰਾ ਮੁਹੱਬਤ ਫੇਜ਼-II ਜੋ 500 ਮੈਗਾਵਾਟ ਦਾ ਸੀ, ਅਸੀਂ 31 ਮਾਰਚ, 2004 ਨੂੰ 1740 ਕਰੋੜ ਰੁਪਏ ਦੀ ਲਾਗਤ ਨਾਲ ਸ਼ੁਰੂ ਕੀਤਾ। ਜਦੋਂ ਸਰਕਾਰ ਬਦਲੀ, ਇਨ੍ਹਾਂ ਦੀ ਸਰਕਾਰ ਆਈ, ਸਪੀਕਰ ਸਾਹਿਬ, ਉਸ ਵੇਲੇ ਤੱਕ ਉਸਦਾ 95% ਕੰਮ ਮੁਕੰਮਲ ਹੋ ਚੁੱਕਾ ਸੀ ਔਰ ਉਸ ਤੇ ਸਿਰਫ 68.30 ਕਰੋੜ ਰੁਪਿਆ ਲੱਗਣਾ ਰਹਿੰਦਾ ਸੀ। ਇਨ੍ਹਾਂ ਨੇ ਪਹਿਲੇ ਸਾਲ ਦੀ ਬਜਟ ਐਲੋਕੇਸ਼ਨ ਵਿੱਚ 68.30 ਕਰੋੜ ਰੁਪਿਆ ਐਲੋਕੇਟ ਹੀ ਨਹੀਂ ਕੀਤਾ ਔਰ ਇਸ ਤਰ੍ਹਾਂ ਇਨ੍ਹਾਂ ਦੀ ਅਣਗਹਿਲੀ ਨਾਲ ਇਹ ਥਰਮਲ ਪਲਾਂਟ ਜੋ 500 ਮੈਗਾਵਾਟ ਦਾ ਸੀ, ਉਹ ਦੋ ਸਾਲ ਤੱਕ ਰੁਕਿਆ। ਇਨ੍ਹਾਂ ਨੇ ਇੱਕ ਸਾਲ ਲੇਟ ਕੰਮ ਸ਼ੁਰੂ ਕੀਤਾ। ਇਸ ਲਈ ਇਹ ਜ਼ਿੰਮੇਵਾਰ ਹਨ। (ਆਪੋਜ਼ੀਸ਼ਨ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ 500 ਮੈਗਾਵਾਟ ਪਿਛਲੀ ਸਰਕਾਰ ਦੀ ਦੇਣ ਹੈ। ਮੈਂ ਦੂਜੀ ਗੱਲ ਇਹ ਕਹਿਣਾ ਚਾਹੁੰਦਾ ਹਾਂ ਕਿ ਲਹਿਰਾ ਮੁਹੱਬਤ ਸਟੇਜ-1, ਸਰਦਾਰ ਬੇਅੰਤ ਸਿੰਘ ਜੀ,

**Expunged as ordered by the Chair.

[ਸਰਦਾਰ ਲਾਲ ਸਿੰਘ]

ਸ਼ਹੀਦੇ-ਏ-ਆਜ਼ਮ, ਸਾਬਕਾ ਮੁੱਖ ਮੰਤਰੀ, ਪੰਜਾਬ ਨੇ 1993 ਵਿਚ ਸ਼ੁਰੂ ਕੀਤਾ ਸੀ ਔਰ ਜਦੋਂ ਇਨ੍ਹਾਂ ਦੀ 1997 ਵਿਚ ਸਰਕਾਰ ਆਈ, ਪਹਿਲੇ ਸਾਲ ਇੱਕ ਹਿੱਸਾ 240 ਮੈਗਾਵਾਟ ਦਾ ਸ਼ੁਰੂ ਹੋਇਆ। ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਥਰਮਲ ਪਲਾਂਟ ਛੇ ਮਹੀਨੇ ਵਿਚ ਵੀ ਚੱਲ ਸਕਦਾ ਹੈ ? ਜੇ ਇਨ੍ਹਾਂ ਨੇ ਸ਼ੁਰੂ ਕੀਤਾ ਤਾਂ 1997 ਵਿਚ ਇਸ ਦੀ ਪ੍ਰੋਡੱਕਸ਼ਨ ਸ਼ੁਰੂ ਹੋਣੀ ਚਾਹੀਦੀ ਸੀ ਔਰ ਦੂਸਰਾ ਹਿੱਸਾ, 1998 ਵਿਚ ਸ਼ੁਰੂ ਹੋਇਆ। ਅੱਜ ਇਹ ਕਿਸ ਤਰ੍ਹਾਂ ਕਹਿ ਸਕਦੇ ਹਨ। ਪਹਿਲੇ ਫੇਜ਼ ਦਾ 450 ਮੈਗਾਵਾਟ ਤੇ ਦੂਸਰੇ ਫੇਜ਼ ਦਾ 500 ਮੈਗਾਵਾਟ ਇਹ ਕਾਂਗਰਸ ਪਾਰਟੀ ਦੀ ਸਰਕਾਰ ਦੀ ਹੀ ਦੇਣ ਹੈ। ਇਹ ਚੀਚੀ ਤੇ ਲਹੂ ਲਗਾ ਕੇ ਸ਼ਹੀਦ ਕਹਾਉਂਦੇ ਹਨ। ਮੁੱਖ ਮੰਤਰੀ ਜੀ, ਥਰਮਲ ਪਲਾਂਟ ਚਾਲੂ ਕਰਨ ਲਈ 48 ਮਹੀਨੇ ਲੱਗਦੇ ਹਨ। ਤੁਸੀਂ ਥਰਮਲ ਪਲਾਂਟ ਦੀ ਗੱਲ ਕਰਦੇ ਹੋ......

**ਮਾਨਯੋਗ ਸਪੀਕਰ** : ਸਰਦਾਰ ਲਾਲ ਸਿੰਘ ਜੀ, ਤੁਸੀਂ ਆਪਣਾ ਪੱਖ ਰੱਖ ਲਿਆ ਹੈ। (ਵਿਘਨ) ਬਿਜਲੀ ਦੇ ਮੁਤੱਲਕ ਬੜੀ ਡਿਟੇਲ ਵਿੱਚ ਗੱਲ ਹੋ ਚੁੱਕੀ ਹੈ। ਸੀ.ਐਮ. ਸਾਹਿਬ ਨੇ ਡਿਟੇਲ ਵਿਚ ਰਿਪਲਾਈ ਦੇ ਦਿੱਤਾ ਹੈ। (ਵਿਘਨ)

**ਸਰਦਾਰ ਲਾਲ ਸਿੰਘ** : ਜੋ ਥਰਮਲ ਪਲਾਂਟ ਲੱਗ ਰਹੇ ਹਨ, ਇਨ੍ਹਾਂ ਦੇ ਐਮ.ਓ.ਯੂ. ਸਾਡੇ ਸਮੇਂ ਸਾਈਨ ਹੋਏ ਸਨ। ਤੁਸੀਂ ਇਨ੍ਹਾਂ ਬਾਰੇ ਜ਼ਿਕਰ ਕੁਝ ਨਹੀਂ ਕੀਤਾ। (ਵਿਘਨ)

**ਮਾਨਯੋਗ ਸਪੀਕਰ** : ਅਗਲੀ ਆਈਟਮ।

**ਸਰਦਾਰ ਲਾਲ ਸਿੰਘ** : ਮੇਰੀ ਗੱਲ ਧਿਆਨ ਨਾਲ ਸੁਣ ਲਓ......। (ਵਿਘਨ)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਹੋ ਗਈ ਹੈ। (ਵਿਘਨ) ਕੀ ਤੁਸੀਂ ਹਰ ਗੱਲ ਦਾ ਜਵਾਬ ਲੈਣਾ ਹੈ? ਤੁਸੀਂ ਬੈਠ ਜਾਓ।

**ਸਰਦਾਰ ਲਾਲ ਸਿੰਘ** : ਇਨ੍ਹਾਂ ਵੱਲੋਂ ਲਗਾਏ ਇੱਕ ਵੀ ਥਰਮਲ ਪਲਾਂਟ ਬਾਰੇ ਇਹ ਦੱਸ ਦੇਣ ਤਾਂ ਮੈਂ ਦੇਣਦਾਰ ਹਾਂ। (ਵਿਘਨ)

**ਮਾਨਯੋਗ ਸਪੀਕਰ** : ਅਗਲੀ ਆਈਟਮ। ਧਿਆਨ ਦਿਵਾਊ ਮਤਾ। ਮੋਫਰ ਸਾਹਿਬ। (ਵਿਘਨ) ਕਾਫੀ ਹੋ ਗਿਆ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਤੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

ਤੁਸੀਂ ਗੱਲ ਕਰ ਲਈ ਹੈ। ਬੀਬੀ ਜੀ ਨੇ ਗੱਲ ਕਰ ਲਈ ਹੈ ਅਤੇ ਸੀ.ਐਮ. ਸਾਹਿਬ ਨੇ ਜਵਾਬ ਦੇ ਦਿੱਤਾ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ** ** ** ਨਾਅਰੇ ਮਾਰ ਰਹੇ ਸਨ।)

ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ) (ਸ਼ੋਰ)

---

**Not recorded as ordered by the Chair.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਸਦਨ ਦੇ ਵੈੱਲ ਵਿੱਚ ਆ ਗਏ ਅਤੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

ਹੁਣ ਆਪਣੀਆਂ ਸੀਟਾਂ ਲੈ ਲਓ.....(ਵਿਘਨ)......ਪਲੀਜ਼ ਆਪਣੀਆਂ ਸੀਟਾਂ ਤੇ ਬੈਠੋ.......(ਵਿਘਨ).......ਅਗਲੀ ਕਾਰਵਾਈ ਕਰੀਏ......(ਵਿਘਨ)......ਬੈਠੋ ਜੀ, ਹੁਣ ਬੈਠੋ ਪਲੀਜ਼।

---

DHARNA

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ, ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਐਡਜਰਨਮੈਂਟ ਮੋਸ਼ਨ ਤੇ ਬੋਲਣ ਦੀ ਇਜਾਜ਼ਤ ਨਾ ਦਿੱਤੇ ਜਾਣ ਕਾਰਣ ਸਦਨ ਦੇ ਵੈੱਲ ਵਿੱਚ ਧਰਨਾ ਲਗਾ ਕੇ ਬੈਠ ਗਏ ਅਤੇ ਉਹ ** ** ਨਾਅਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ। ਬੀਬੀ ਜੀ, ਆਪਣੀਆਂ ਸੀਟਾਂ ਤੇ ਜਾਓ, ਅਗਲੀ ਬਹਿਸ ਦਾ ਕੰਮ ਕਰੀਏ।......(ਵਿਘਨ) ਸੀਟਾਂ ਤੇ ਜਾਓ ਪਲੀਜ਼।

(ਇਸ ਸਮੇਂ ਵੀ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ, ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਸਦਨ ਦੇ ਵੈੱਲ ਵਿੱਚ ਧਰਨਾ ਲਗਾ ਕੇ ਬੈਠੇ ਸਨ ਅਤੇ ਵੈੱਲ ਵਿਚੋਂ ਹੀ ਮਾਨਯੋਗ ਸਪੀਕਰ ਨੂੰ ਸੰਬੋਧਨ ਕਰਕੇ ਭਾਸ਼ਣ ਦੇਣ ਦੀ ਕੋਸ਼ਿਸ਼ ਕਰ ਰਹੇ ਸਨ।)

ਇਹ ਭਾਸ਼ਣ ਦੀ ਸਟੇਜ ਨਹੀਂ ਹੈ। ਇੱਥੇ ਆ ਕੇ ਤੁਸੀਂ ਗੱਲ ਨਹੀਂ ਕਰ ਸਕਦੇ। ਅਪਣੀਆਂ ਸੀਟਾਂ ਤੇ ਜਾ ਕੇ ਬੋਲੋ। This is not the platform, ਆਪਣੀਆਂ ਸੀਟਾਂ ਤੇ ਜਾਓ।.....(ਵਿਘਨ)......ਇਥੋਂ ਗੱਲ ਨਹੀਂ ਸੁਣੀ ਜਾ ਸਕਦੀ। ਆਪਣੀਆਂ ਸੀਟਾਂ ਤੇ ਜਾਓ। ਬੋਲਣ ਵਾਲੀ ਥਾਂ ਉਹ ਹੈ।.....(ਵਿਘਨ).....ਇਥੋਂ ਭਾਸ਼ਣ ਨਹੀਂ ਹੋ ਸਕਦਾ। ਕੋਈ ਭਾਸ਼ਣ ਨਹੀਂ......(ਵਿਘਨ).....ਆਪਣੀਆਂ ਸੀਟਾਂ ਤੇ ਜਾ ਕੇ ਗੱਲ ਕਰੋ।......(ਵਿਘਨ).... ਤੁਹਾਡੀ ਐਡਜਰਨਮੈਂਟ ਮੋਸ਼ਨ ਰਿਜੈਕਟ ਹੋ ਚੁੱਕੀ ਹੈ। ਮੈਂ ਟਾਈਮ ਦੇ ਦਿੰਦਾ ਹਾਂ। ਜੋ ਕੁਝ ਵੀ ਬੋਲਣਾ ਹੈ, ਉਹ ਆਪਣੀਆਂ ਸੀਟਾਂ ਤੇ ਜਾ ਕੇ ਬੋਲੋ, ਇਥੋਂ ਨਹੀਂ.....(ਵਿਘਨ).....ਇਥੋਂ ਨਾ ਕੁਝ ਰਿਕਾਰਡ ਤੇ ਆਉਣਾ ਹੈ ਨਾ ਕੋਈ ਗੱਲ ਸੁਣਨੀ ਹੈ। ਤੁਸੀਂ ਆਪਣੀਆਂ ਸੀਟਾਂ ਤੇ ਜਾਓ। ਉਹ ਤੁਹਾਡਾ ਫੋਰਮ ਹੈ, ਉਥੇ ਮਾਈਕ ਲੱਗੇ ਹੋਏ ਹਨ।......(ਵਿਘਨ)........ਤੁਸੀਂ ਆਪਣੀਆਂ ਸੀਟਾਂ ਤੇ ਜਾਓ, ਇਹ ਕੋਈ ਪ੍ਰੋਟੈਸਟ ਕਰਨ ਵਾਲੀ ਜਗ੍ਹਾ ਨਹੀਂ ਹੈ।.......(ਵਿਘਨ)...........ਉਥੇ ਜਾ ਕੇ ਅਪਣੀ ਗੱਲ ਕਰੋ। ਤੁਸੀਂ ਆਪਣਾ ਟਾਈਮ ਜ਼ਾਇਆ ਕਰ ਰਹੇ ਹੋ। ਜਿਹੜਾ ਟਾਈਮ ਤੁਹਾਡੀ ਪਾਰਟੀ ਨੂੰ ਬੋਲਣ ਲਈ ਦਿੱਤਾ ਹੋਇਆ

---

****Not recorded as ordered by the Chair.**

[ਮਾਨਯੋਗ ਸਪੀਕਰ]

ਹੈ, ਮੈਂ ਉਸ ਦੇ ਵਿਚੋਂ ਤੁਹਾਡੇ ਇਸ ਟਾਈਮ ਦੀ ਕਮੀ ਕਰਾਂਗਾ।.......(ਵਿਘਨ).....ਤੁਸੀਂ ਅਪਣੀਆਂ ਸੀਟਾਂ ਦੇ ਉਤੇ ਜਾਓ। ਤੁਸੀਂ ਇਥੇ ਭਾਸ਼ਣ ਕਿਉਂ ਕਰੀ ਜਾਂਦੇ ਹੋ ? ਮੈਂ ਇਥੇ ਭਾਸ਼ਣ ਨਹੀਂ ਕਰਨ ਦੇਣਾ।......(ਵਿਘਨ)......ਜੇਕਰ ਬੋਲਣਾ ਹੈ ਤਾਂ ਆਪਣੀਆਂ ਸੀਟਾਂ ਤੇ ਜਾ ਕੇ ਬੋਲੋ। ਇਹ ਕੋਈ ਗੱਲ ਕਰਨ ਦਾ ਪਲੇਟਫਾਰਮ ਨਹੀਂ ਹੈ।......(ਵਿਘਨ).....ਅਜੇ ਉਹ ਕੋਈ ਐਲਾਨ ਨਹੀਂ ਕਰਨਗੇ ਅਤੇ ਨਾ ਹੀ ਤੁਹਾਡੀ ਗੱਲ ਸੁਣਾਉਣ ਦਾ ਇਥੇ ਸਮਾਂ ਹੈ।....(ਵਿਘਨ).....ਜੇਕਰ ਕੋਈ ਗੱਲ ਕਰਨੀ ਹੈ ਤਾਂ ਆਪਣੀਆਂ ਸੀਟਾਂ ਲਵੋ, ਉਥੇ ਜਾ ਕੇ ਗੱਲ ਕਰੋ।

(ਇਸ ਸਮੇਂ ਧਰਨੇ ਤੇ ਬੈਠੇ ਮੈਂਬਰ ਸਾਹਿਬਾਨ ਮਾਨਯੋਗ ਸਪੀਕਰ ਦੀ ਚੇਅਰ ਵੱਲ ਜਾਣ ਦੀ ਕੋਸ਼ਿਸ਼ ਕਰਨ ਲੱਗੇ ਪਰ ਸੁਰੱਖਿਆ ਅਮਲੇ ਨੇ ਉਨ੍ਹਾਂ ਨੂੰ ਅੱਗੇ ਵਧਣ ਤੋਂ ਰੋਕ ਲਿਆ।)

---

## SHORT ADJOURNMENT OF THE HOUSE

ਮਾਨਯੋਗ ਸਪੀਕਰ : ਸਦਨ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ।

*11.33 ਵਜੇ ਪੂਰਵ ਦੁਪਹਿਰ (*ਇਸ ਸਮੇਂ ਸਦਨ ਅੱਧੇ ਘੰਟੇ ਲਈ ਸਥੱਗਿਤ ਹੋ ਗਿਆ।)

*12.02 ਵਜੇ ਬਾਅਦ ਦੁਪਹਿਰ (ਇਸ *ਸਮੇਂ ਸਦਨ ਮੁੜ ਇਕੱਤਰ ਹੋਇਆ।) (Mr. Speaker in the Chair)

---

## DHARNA

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਸਦਨ ਦੇ ਵੈੱਲ ਵਿੱਚ ਧਰਨਾ ਲਗਾ ਕੇ ਬੈਠੇ ਸਨ।)

ਮਾਨਯੋਗ ਸਪੀਕਰ : ਤੁਸੀਂ ਹਾਲੇ ਵੀ ਇਥੇ ਬੈਠੇ ਹੋ। ਇਸ ਹਾਲਤ ਵਿਚ ਮੈਂ ਤਾਂ ਤੁਹਾਡੀ ਚਾਹ ਪਾਣੀ ਦੀ ਸੇਵਾ ਕਰ ਸਕਦਾ ਹਾਂ, ਉਹ ਵੀ ਬਾਹਰ ਜਾ ਕੇ। ਮੈਂ ਤੁਹਾਨੂੰ ਇੱਥੇ ਬੈਠੇ ਸਾਰਿਆਂ ਨੂੰ ਰਿਕੁਐਸਟ ਕਰਦਾ ਹਾਂ ਕਿ ਤੁਸੀਂ ਆਪਣੀਆਂ-ਆਪਣੀਆਂ ਸੀਟਾਂ ਤੇ ਚਲੇ ਜਾਓ ਤਾਂ ਕਿ ਅਸੀਂ ਹਾਊਸ ਦੀ ਅਗਲੀ ਕਾਰਵਾਈ ਨੂੰ ਆਰੰਭ ਕਰ ਸਕੀਏ। ਤੁਹਾਡਾ ਪ੍ਰੋਟੈਸਟ ਵੀ ਆ ਗਿਆ ਹੈ ਅਤੇ ਉਹ ਸਾਰਿਆਂ ਨੇ ਨੋਟ ਕਰ ਲਿਆ ਹੈ। ਹੁਣ ਪਲੀਜ਼ ਕਾਰਵਾਈ ਨੂੰ ਆਪਾਂ ਆਰੰਭ ਕਰ ਲਈਏ। (ਵਿਘਨ) ਬੀਬੀ ਜੀ, ਤੁਸੀਂ ਆਪਣੀ ਸੀਟ ਤੇ ਜਾ ਕੇ ਗੱਲ ਕਰੋ। (ਵਿਘਨ)

ਮੁੱਖ ਮੰਤਰੀ : ਸਪੀਕਰ ਸਾਹਿਬ, ਮੇਰੀ ਵੀ ਇੱਕ ਬੇਨਤੀ ਹੈ ਕਿ ਇਨ੍ਹਾਂ ਦੀ ਗੱਲ ਤਾਂ ਰੱਬ ਨੇ ਵੀ ਮੰਨ ਲਈ ਹੈ। ਪੰਜਾਬ ਦੇ ਵਿੱਚ ਬਹੁਤ ਬਾਰਸ਼ ਹੋ ਗਈ ਹੈ ਤੇ ਹੁਣ ਬਿਜਲੀ ਦੇ ਕੱਟ ਲੱਗਣੇ ਨਹੀਂ, ਇਨ੍ਹਾਂ ਦਾ ਕੰਮ ਬਣ ਗਿਆ ਹੈ। (ਹਾਸਾ)

(ਇਸ ਸਮੇਂ ਸਦਨ ਵਿੱਚ ਧਰਨੇ ਤੇ ਬੈਠੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਆਪਣੀਆਂ-ਆਪਣੀਆਂ ਸੀਟਾਂ ਤੇ ਚਲੇ ਗਏ।)

**ਮਾਨਯੋਗ ਸਪੀਕਰ** : ਧੰਨਵਾਦ ਜੀ, ਸਾਰੇ ਮੈਂਬਰ ਸਾਹਿਬਾਨ, ਲੀਡਰ ਆਫ਼ ਦਿ ਆਪੋਜ਼ੀਸ਼ਨ ਤੇ ਬਾਕੀ ਸਤਿਕਾਰਯੋਗ ਕੁਝ ਮੈਂਬਰਾਂ ਦੀ ਹੁਣੇ ਮੇਰੇ ਨਾਲ ਗੱਲ ਹੋਈ ਹੈ। ਮੈਂ ਰਿਕੁਐਸਟ ਕੀਤੀ ਹੈ ਤੇ ਉਨ੍ਹਾਂ ਨੇ ਵੀ ਆਪਣੀ ਗੱਲ ਰੱਖੀ ਹੈ। ਉਨ੍ਹਾਂ ਦਾ ਧੰਨਵਾਦ, ਸਾਰਾ ਹਾਊਸ ਚੰਗੇ ਢੰਗ ਨਾਲ ਆਪਣਾ ਪ੍ਰੋਗਰਾਮ ਟਾਈਮ ਸਿਰ ਲੈ ਕੇ ਤੁਰ ਰਿਹਾ ਹੈ। ਹੁਣ ਅਸੀਂ ਅਗਲੀ ਆਈਟਮ ਲਵਾਂਗੇ। ਕਾਲ ਅਟੈਂਨਸ਼ਨ, ਮੋਫਰ ਜੀ।

---

MATTERS RAISED DURING ZERO HOUR AND STATEMENTS BY THE CHIEF MINISTER AND THE MINISTER THEREON *(Resumption)*

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ.......

**ਮਾਨਯੋਗ ਸਪੀਕਰ** : ਹਾਂ ਜੀ, ਤੁਸੀਂ ਦੱਸੋ ਕੀ ਕਹਿਣਾ ਚਾਹੁੰਦੇ ਹੋ ?

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਲੀਡਰ ਆਫ਼ ਦਿ ਆਪੋਜ਼ੀਸ਼ਨ ਵੱਲੋਂ ਅਤੇ ਆਪਣੇ ਸਾਰੇ ਮੈਂਬਰ ਸਾਹਿਬਾਨ ਵੱਲੋਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ..

**ਮਾਨਯੋਗ ਸਪੀਕਰ** : ਤੁਹਾਡੇ ਤੋਂ ਪਹਿਲਾਂ ਬਾਦਲ ਸਾਹਿਬ ਨੇ ਵਧਾਈ ਦਿੱਤੀ ਹੈ ਕਿ ਬਾਰਸ਼ ਹੋ ਗਈ ਹੈ, ਹੁਣ ਠੰਡ ਪੈ ਜਾਣੀ ਚਾਹੀਦੀ ਹੈ। ਮੇਰਾ ਖਿਆਲ ਹੈ, ਤਾਂ ਹੀ ਤੁਸੀਂ ਕਾਲੇ ਚੋਗੇ ਲਾਹ ਆਏ ਹੋ।

**ਰਾਣਾ ਗੁਰਮੀਤ ਸਿੰਘ ਸੋਢੀ** : ਮੈਂ ਧੰਨਵਾਦੀ ਹਾਂ ਕਿ ਤੁਸੀਂ ਬੁਲਾ ਕੇ ਸਾਡੀਆਂ ਜਿਹੜੀਆਂ ਗੱਲਾਂ ਸੀ, ਉਨ੍ਹਾਂ ਤੇ ਗੌਰ ਕੀਤੀ ਹੈ ਅਤੇ ਸਾਨੂੰ ਐਸ਼ੋਰੈਂਸ ਦਿਵਾਈ ਹੈ ਕਿ ਜਿਹੜੇ ਮੁੱਦੇ ਹਨ, ਉਨ੍ਹਾਂ ਤੇ ਗੌਰ ਵੀ ਕੀਤਾ ਜਾਵੇਗਾ ਅਤੇ ਉਨ੍ਹਾਂ ਨੂੰ ਸੁਣਿਆ ਵੀ ਜਾਵੇਗਾ। ਉਸ ਵਾਸਤੇ ਅਸੀਂ ਤੁਹਾਡੇ ਬਹੁਤ-ਬਹੁਤ ਧੰਨਵਾਦੀ ਹਾਂ।

ਮੈਂ ਇੱਕ ਮਿੰਟ ਵਾਸਤੇ ਸਾਰੀ ਗੱਲ ਕਰਨੀ ਚਾਹੁੰਦਾ ਹਾਂ, ਮੈਂ ਜ਼ਿਆਦਾ ਸਮਾਂ ਨਹੀਂ ਲਵਾਂਗਾ। ਕੁਝ ਮੇਰੇ ਸਵਾਲ ਸਨ, ਤੁਸੀਂ ਉਨ੍ਹਾਂ ਤੇ ਕਿਸੇ ਵਜ੍ਹਾ ਕਰਕੇ ਐਕਸਟੈਨਸ਼ਨ ਦੇ ਦਿੱਤੀ ਹੈ। ਮੈਂ ਸਦਨ ਵਿੱਚ 2-4 ਗੱਲਾਂ ਸਾਰੇ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹਾਂਗਾ। ਉਹ ਇਹ ਕਿ ਸਾਡੀ ਪੰਜਾਬ ਸਟੇਟ ਦੀਆਂ ਕੁਝ ਪ੍ਰਾਪਰਟੀਜ਼ ਹਨ। ਹਰ ਮੁਲਕ, ਹਰ ਸਟੇਟ ਚਾਹੁੰਦੀ ਹੈ ਕਿ ਜਾਇਦਾਦ ਜ਼ਿਆਦਾ ਬਣਾਈ ਜਾਵੇ ਤਾਂ ਕਿ ਉਸ ਦਾ ਲਾਭ ਆਉਣ ਵਾਲੇ ਸਮੇਂ, ਆਉਣ ਵਾਲੀ ਜੈਨਰੇਸ਼ਨ ਨੂੰ ਹੋ ਸਕੇ। ਲੇਕਿਨ ਬਦਕਿਸਮਤੀ ਹੈ ਕਿ ਅਨਫਾਰਚੂਨੇਟਲੀ ਪੰਜਾਬ ਵਾਸਤੇ ਗੱਲ ਇਹ ਹੈ ਕਿ ਜਿਹੜੀਆਂ ਸਾਡੀਆਂ ਉਹ ਜਾਇਦਾਦਾਂ ਹਨ, ਉਹ ਅੱਜ ਦੀ ਡੇਟ ਵਿੱਚ ਬੜੀ ਬੇਰਹਿਮੀ ਨਾਲ ਵੇਚੀਆਂ ਜਾ ਰਹੀਆਂ ਹਨ। ਉਹ ਜਾਇਦਾਦਾਂ ਬਿਨਾਂ ਕਿਸੇ ਕਾਇਦੇ-ਕਾਨੂੰਨ ਤੋਂ ਖਰੀਦੋ-ਫਰੋਖ਼ਤ ਕੀਤੀਆਂ ਜਾ ਰਹੀਆਂ ਹਨ। ਇਹ ਬਹੁਤ ਜ਼ਰੂਰੀ ਗੱਲ ਹੈ ਕਿ ਇਸ ਤੋਂ ਜਿਹੜਾ ਪੈਸਾ ਆ ਰਿਹਾ ਹੈ, ਉਹ ਪੈਸਾ ਪੰਜਾਬ ਦਾ ਕੰਸੋਲੀਡੇਟਿਡ ਫੰਡ ਹੁੰਦਾ ਹੈ ਅਤੇ ਇਹ ਪੈਸਾ ਉਸ ਵਿੱਚ ਆਉਣਾ ਚਾਹੀਦਾ ਹੈ। ਇਹ ਮੈਂ ਅਖ਼ਬਾਰਾਂ ਤੋਂ ਅਤੇ ਹੋਰ ਵੀ ਕਿਤੋਂ ਜਾਣਕਾਰੀ ਪ੍ਰਾਪਤ ਕੀਤੀ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਉਹ ਪੈਸਾ ਇੱਕ

[ਰਾਣਾ ਗੁਰਮੀਤ ਸਿੰਘ ਸੋਢੀ]

ਖਾਸ ਸੰਸਥਾ ਪੁੱਡਾ ਵਿਚ ਜਮ੍ਹਾਂ ਹੋ ਰਿਹਾ ਹੈ। ਉਹ ਇਸ ਪੈਸੇ ਦਾ ਦੁਰਉਪਯੋਗ ਕਰ ਰਹੇ ਹਨ। ਕੁਝ ਪੈਸਾ ਸੰਗਤ ਦਰਸ਼ਨ ਵਿਚ ਜਾ ਰਿਹਾ ਹੈ, ਕੁਝ ਪੈਸਾ ਹੋਰ ਥਾਵਾਂ ਤੇ ਜਾ ਰਿਹਾ ਹੈ। ਜਦੋਂ ਇਹ ਪੈਸਾ ਕੰਸੋਲੀਡੇਟਿਡ ਫੰਡ ਵਿੱਚ ਆਉਂਦਾ ਹੈ ਤਾਂ ਇਸ ਦੀ ਅਪਰੂਵਲ ਲੈਜਿਸਲੇਚਰ ਤੋਂ ਲੈਣੀ ਬਹੁਤ ਜ਼ਰੂਰੀ ਹੁੰਦੀ ਹੈ। ਇਹ ਗੱਲ ਮੈਂ ਸਾਰੇ ਸਦਨ ਦੇ ਮੈਂਬਰ ਸਾਹਿਬਾਨ ਅਤੇ ਖਾਸ ਕਰਕੇ ਫਾਈਨਾਂਸ ਮਨਿਸਟਰ ਦੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ...

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਤੁਸੀਂ ਜਿਹੜੇ ਸਵਾਲ ਦੀ ਗੱਲ ਕਰ ਰਹੇ ਹੋ..

**ਮਾਨਯੋਗ ਸਪੀਕਰ** : ਇਹ ਹੁਣ ਸਵਾਲ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਇਹ ਪੈਸਾ ਹੁਣ ਕੰਸੋਲੀਡੇਟਿਡ ਫੰਡ ਵਿੱਚ ਜਾ ਰਿਹਾ ਹੈ। ਇਸ ਤੋਂ ਅੱਗੇ ਬੋਲਣਾ ਹੈ ਤਾਂ ਬੋਲ ਲਓ।

**ਸਰਦਾਰ ਲਾਲ ਸਿੰਘ** : ਜੇ ਇਹ ਪੈਸਾ ਕੰਸੋਲੀਡੇਟਿਡ ਫੰਡ ਵਿਚ ਹੀ ਜਾ ਰਿਹਾ ਹੈ ਤਾਂ ਹਾਊਸ ਵਿਚ ਕਿਉਂ ਨਹੀਂ ਆਇਆ ? ਸਪੀਕਰ ਸਾਹਿਬ, ਜਿਹੜੀਆਂ ਪ੍ਰਾਪਰਟੀਜ਼ ਹਨ..

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਆਪਣੀ ਡਿਬੇਟ ਵਿੱਚ ਕਨਕਲੂਡ ਕਰਦਾ ਹਾਂ, ਉਸ ਵਿੱਚ ਜਵਾਬ ਦੇ ਦੇਵਾਂਗਾ।

**ਮਾਨਯੋਗ ਸਪੀਕਰ** : ਠੀਕ ਹੈ ਫੇਰ। ਆਪਾਂ ਅਗਲੀ ਗੱਲ ਲੈ ਕੇ ਤੁਰੀਏ।

**ਰਾਣਾ ਗੁਰਮੀਤ ਸਿੰਘ ਸੋਢੀ** : ਇਨ੍ਹਾਂ ਨੇ ਕਿਹਾ ਹੈ ਕਿ ਇਹ ਪੈਸਾ ਕੰਸੋਲੀਡੇਟਿਡ ਫੰਡ ਵਿੱਚ ਆ ਗਿਆ ਹੈ ਲੇਕਿਨ ਅੱਜ ਤੱਕ...

**ਮਾਨਯੋਗ ਸਪੀਕਰ** : ਉਨ੍ਹਾਂ ਨੇ ਇਹ ਗੱਲ ਕਰ ਦਿੱਤੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਇਹ ਕਹਾਂਗਾ ਕਿ ਜਿਹੜਾ ਪੈਸਾ ਖ਼ਰਚ ਹੋਇਆ ਹੈ, ਉਸ ਦੀ ਲੈਜਿਸਲੇਚਰ ਕੋਲੋਂ ਕੋਈ ਅਪਰੂਵਲ ਨਹੀਂ ਲਈ ਗਈ। ਕੀ ਇਹ ਪੈਸੇ ਦੀ ਦੁਰਵਰਤੋਂ ਨਹੀਂ ਹੈ? ਸਰਕਾਰ ਨੇ ਆਪਣੇ ਇਹ ਫੰਡ ਬਿਨਾਂ ਸੋਚੇ ਸਮਝੇ, ਬਿਨਾਂ ਹਾਊਸ ਨੂੰ ਕਾਨਫੀਡੈਂਸ ਵਿਚ ਲਏ ਯੂਜ਼ ਕੀਤੇ ਹਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੀ ਸਪੀਚ ਵਿੱਚ ਇਸ ਦਾ ਜਵਾਬ ਦੇ ਦੇਵਾਂਗਾ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਹੁਣ ਕਾਲ ਅਟੈਨਸ਼ਨ ਮੋਸ਼ਨ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ।

---

CALL ATTENTION NOTICES UNDER RULE 66

(SERIAL NO. 16)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਨੰ: 16 ਹੈ ਜੀ।

**ਮਾਨਯੋਗ ਸਪੀਕਰ :** ਤੁਸੀਂ ਇਸ ਨੂੰ ਪੜ੍ਹ ਦਿਓ।

**Sardar Ajit Inder Singh Mofar :** Sir, I beg to draw the attention of the Government towards a matter of urgent public importance, namely, the continuation in service of the Principal, Government Medical College, Amritsar, who is involved in the infamous "Kidney Scam" which was very much highlighted at that time. The person posted as the Principal was arrested and chargesheeted in the kidney scam and a criminal case in still pending against him in the judicial court. Despite of it he has been reinstated pending enquiry and posted as such. There is a great resentment amongst the people of the city in particular and the State in general on this issue.

Keeping in view the obvious and urgent importance of the matter, the Minister concerned may please be asked to make a statement on the floor of the House.

ਇਸ ਦੇ ਨਾਲ ਡਾਕਟਰ ਸਰੀਨ ਸੀ। ਜਿਹੜੇ ਸਾਡੇ ਮੁੱਖ ਮੰਤਰੀ ਸਾਹਿਬ ਹਨ, ਉਸ ਨੇ ਮੱਲੋ-ਮੱਲੀ ਉਨ੍ਹਾਂ ਦੀ ਜੇਬ ਵਿੱਚ ਪੈਸੇ ਪਾਉਣ ਦੀ ਕੋਸ਼ਿਸ਼ ਕੀਤੀ। ਉਹ ਫੋਟੋਆਂ ਅਖਬਾਰਾਂ ਵਿੱਚ ਵੀ ਆਈਆਂ ਹਨ। ਸੋ, ਇਸ ਦੇ ਬਾਰੇ ਮੰਤਰੀ ਜੀ ਸਦਨ ਵਿੱਚ ਆਪਣਾ ਬਿਆਨ ਦੇਣ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਸੈਕਿੰਡ ਪਾਰਟ ਪੜ੍ਹਿਆ ਹੈ, ਉਹ ਨਾ ਤਾਂ ਕਾਲ ਅਟੈਨਸ਼ਨ ਨੋਟਿਸ ਦਾ ਹਿੱਸਾ ਹੈ ਅਤੇ ਨਾ ਹੀ ਕੋਈ ਸਪਲੀਮੈਂਟਰੀ ਹੈ। ਇਹ ਪਤਾ ਨਹੀਂ ਇਨ੍ਹਾਂ ਨੇ ਕਿਥੋਂ ਬੋਲ ਦਿੱਤਾ ਹੈ। ਜਿਹੜਾ ਮੇਰੇ ਕੋਲ ਕਾਗਜ਼ ਹੈ, ਜਿਹੜੀ ਮੇਰੇ ਕੋਲ ਕਾਲ ਅਟੈਨਸ਼ਨ ਆਈ ਹੈ ਉਸ ਦੇ ਵਿੱਚ ਇਹ ਚੀਜ਼ ਨਹੀਂ ਹੈ।

**ਮਾਨਯੋਗ ਸਪੀਕਰ :** ਮੈਂ ਤਾਂ ਹੀ ਇਹ ਗੱਲ ਕਹੀ ਸੀ ਕਿ ਇਹ ਪੜ੍ਹ ਦਿੰਦੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਜਿਹੜਾ ਇਨ੍ਹਾਂ ਨੇ ਬਾਅਦ ਵਿਚ ਬੋਲਿਆ ਹੈ, ਉਹ ਤਾਂ ਅਨਪਾਰਲੀਮੈਂਟਰੀ ਹੈ, ਅਨਨੈਸੈਸਰੀ ਹੈ। ਇਸ ਨੂੰ ਡਲੀਟ ਕਰਨਾ ਚਾਹੀਦਾ ਹੈ...

**ਮਾਨਯੋਗ ਸਪੀਕਰ :** ਹਾਂ ਜੀ, ਮੰਤਰੀ ਜੀ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਇਸ ਦਾ ਉੱਤਰ ਇਹ ਹੈ ਕਿ ਡਾ: ਜਗਦੀਸ਼ ਗਾਰਗੀ, ਪ੍ਰੋਫੈਸਰ ਤੇ ਮੁਖੀ, ਫੋਰੈਂਸਿਕ ਮੈਡੀਸਨ ਵਿਭਾਗ ਅਤੇ ਪ੍ਰਿੰਸੀਪਲ, ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਨੂੰ ਡਾਇਰੈਕਟਰ, ਖੋਜ ਅਤੇ ਮੈਡੀਕਲ ਸਿੱਖਿਆ, ਪੰਜਾਬ ਦੀ ਆਸਾਮੀ ਦਾ ਵਾਧੂ ਚਾਰਜ ਅੰਦਰੂਨੀ ਪ੍ਰਬੰਧ ਰਾਹੀਂ ਅਗਲੇ ਹੁਕਮਾਂ ਤੱਕ ਦਿੱਤਾ ਗਿਆ ਸੀ। ਡਾ: ਜਗਦੀਸ਼ ਗਾਰਗੀ ਵੱਲੋਂ ਮਿਤੀ 27 ਮਾਰਚ, 2009 ਨੂੰ ਲਿਖਤੀ ਤੌਰ ਤੇ ਦਿੱਤਾ ਗਿਆ ਕਿ ਉਸ ਦੀਆਂ ਪਰਿਵਾਰਕ ਮੁਸ਼ਕਲਾਂ ਕਾਰਨ ਉਸ ਨੂੰ ਡਾਇਰੈਕਟਰ, ਖੋਜ ਅਤੇ ਮੈਡੀਕਲ ਸਿੱਖਿਆ, ਪੰਜਾਬ ਦੇ ਵਾਧੂ ਚਾਰਜ ਤੋਂ ਮੁਕਤ ਕੀਤਾ ਜਾਵੇ। ਉਸ ਵੱਲੋਂ ਦੱਸੇ ਹਾਲਾਤਾਂ ਨੂੰ ਮੁੱਖ ਰੱਖਦੇ ਹੋਏ ਉਸ ਨੂੰ ਡਾਇਰੈਕਟਰ, ਖੋਜ ਅਤੇ ਮੈਡੀਕਲ ਸਿੱਖਿਆ, ਪੰਜਾਬ ਦੇ ਵਾਧੂ ਚਾਰਜ ਤੋਂ ਮੁਕਤ ਕਰ ਦਿੱਤਾ ਗਿਆ ਸੀ। ਡਾ: ਜਗਦੀਸ਼ ਗਾਰਗੀ ਨੂੰ ਮਿਤੀ 29 ਜੁਲਾਈ, 2004 ਨੂੰ ਬਹਾਲ ਕੀਤਾ ਗਿਆ ਸੀ। ਉਸ ਸਮੇਂ ਤੱਕ ਉਸ ਵਿਰੁੱਧ ਤਫਤੀਸ਼ ਪੂਰੀ ਹੋ ਚੁੱਕੀ ਸੀ, ਚਲਾਨ ਪੇਸ਼ ਕੀਤਾ ਜਾ ਚੁੱਕਾ ਸੀ ਅਤੇ ਇਸ ਅਧਿਕਾਰੀ ਵੱਲੋਂ ਤਫਤੀਸ਼ ਵਿੱਚ ਦਖਲ-ਅੰਦਾਜ਼ੀ ਕਰਨ ਦੀ ਕੋਈ ਸੰਭਾਵਨਾ ਨਹੀਂ ਸੀ। ਡਾ: ਜਗਦੀਸ਼ ਗਾਰਗੀ ਦੇ ਵਿਰੁੱਧ ਵਿਭਾਗੀ ਪੜਤਾਲ ਨਹੀਂ ਕੀਤੀ ਗਈ ਕਿਉਂਕਿ ਉਸ ਵਿਰੁੱਧ ਦੋ ਕਰੀਮੀਨਲ ਮੁਕੱਦਮੇ ਦਰਜ ਹੋ ਗਏ ਸਨ। ਡਾ: ਜਗਦੀਸ਼ ਗਾਰਗੀ ਵਿਰੁੱਧ ਹੇਠ ਲਿਖੇ ਦੋ ਕੇਸ ਲੰਬਿਤ ਹਨ :—

1. ਮੁਕੱਦਮਾ ਨੰਬਰ 118, ਮਿਤੀ 13 ਅਕਤੂਬਰ, 2002 ਜੁਰਮ 18/19/20 ਟੀ.ਐਚ.ਓ. ਐਕਟ 420/467/468 ਆਈ.ਪੀ.ਸੀ. ਥਾਣਾ ਕੋਤਵਾਲੀ ਵਿੱਚ ਦਰਜ ਹੈ। ਇਹ ਕੇਸ ਸ਼੍ਰੀ ਐਨ.ਕੇ. ਗੌੜ, ਐਡੀਸ਼ਨਲ ਸੈਸ਼ਨ ਜੱਜ, ਅੰਮ੍ਰਿਤਸਰ ਦੀ ਅਦਾਲਤ ਵਿਖੇ ਜ਼ੇਰੇ ਸਮਾਇਤ ਹੈ।
2. ਮੁਕੱਦਮਾ ਨੰਬਰ 101, ਮਿਤੀ 21 ਸਤੰਬਰ, 2002 ਜੁਰਮ 18/19/20 ਟੀ.ਐਚ.ਓ. ਐਕਟ 420/467/468 ਭਾਰਤੀ ਇੰਡੀਅਨ ਪੀਨਲ ਕੋਰਟ ਥਾਣਾ-ਡੀ ਡਿਵੀਜ਼ਨ, ਅੰਮ੍ਰਿਤਸਰ ਵਿਖੇ ਦਰਜ ਹੈ। ਇਹ ਕੇਸ ਸ਼੍ਰੀ ਐਨ.ਕੇ. ਗੌੜ, ਐਡੀਸ਼ਨਲ ਸ਼ੈਸ਼ਨ ਜੱਜ, ਅੰਮ੍ਰਿਤਸਰ ਦੀ ਅਦਾਲਤ ਵਿਖੇ ਜ਼ੇਰੇ ਸਮਾਇਤ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਮੋਫਰ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜਾ ਸੈਕਿੰਡ ਪਾਰਟ ਬਾਰੇ ਕਿਹਾ ਹੈ ਕਿ ਆਪ ਹੀ ਕਹਿ ਦਿੱਤੀ ਹੈ। ਇਸ ਬਾਰੇ ਮੈਂ ਅੱਗੇ ਆਪਣੇ ਨੋਟਿਸ ਵਿਚ ਲਿਖਿਆ ਜ਼ਰੂਰ ਸੀ ਪਰ ਉਨ੍ਹਾਂ ਨੇ ਪੂਰਾ ਪ੍ਰਿੰਟ ਹੀ ਨਹੀਂ ਕੀਤਾ। ਇਹ ਮੈਟਰ ਡਿਫਰੈਂਟ ਹੈ।

ਇਨ੍ਹਾਂ ਨੇ ਦੱਸਿਆ ਹੈ ਕਿ ਦੋ ਕੇਸ ਰਜਿਸਟਰਡ ਹੋ ਗਏ ਹਨ ਅਤੇ ਇਨਕੁਆਇਰੀ ਕੰਪਲੀਟ ਹੋ ਗਈ ਹੈ ਪਰ ਡਿਪਾਰਟਮੈਂਟਲ ਇਨਕੁਆਇਰੀ ਨਹੀਂ ਕੀਤੀ ਗਈ ਜਦਕਿ ਜਿਹੜੀ ਡਿਪਾਰਟਮੈਂਟਲ ਇਨਕੁਆਇਰੀ ਹੈ, ਇਹ ਹੋਣੀ ਹੁੰਦੀ ਹੈ ਕਿਉਂਕਿ ਕੋਈ ਵੀ

ਮਸਲਾ ਆ ਜਾਵੇ, ਕੋਈ ਵੀ ਗੱਲਬਾਤ ਕਿਸੇ ਡਿਪਾਰਟਮੈਂਟ ਵਿਚ ਹੋ ਜਾਵੇ ਤਾਂ ਉਸ ਨੂੰ ਉਥੇ ਭੇਜਣ ਤੋਂ ਪਹਿਲਾਂ ਜਾਂ ਜਾਣ ਤੋਂ ਬਾਅਦ ਹਮੇਸ਼ਾ ਡਿਪਾਰਟਮੈਂਟ ਆਪਣੀ ਇਨਕੁਆਇਰੀ ਕਰਦਾ ਹੈ। ਬਕਾਇਦਾ ਉਸ ਦੀ ਰਿਪੋਰਟ ਜਾਂਦੀ ਹੈ। ਉਸ ਤੋਂ ਬਾਅਦ ਹੀ ਕਿਸੇ ਦੀ ਐਪੁਆਇੰਟਮੈਂਟ ਕਰਨਾ ਜਾਂ ਕਿਸੇ ਨੂੰ ਕਿਤੇ ਲਾਉਣਾ ਜਾਂ ਜ਼ਿੰਮੇਵਾਰੀ ਦੇਣੀ ਬਣਦੀ ਹੈ। ਇਸ ਤਰ੍ਹਾਂ ਡਿਪਾਰਟਮੈਂਟਲ ਇਨਕੁਆਇਰੀ ਕਿਉਂ ਨਹੀਂ ਕੀਤੀ ਗਈ ? ਕੀ ਇਹ ਇਸ ਨੂੰ ਇਸੇ ਤਰ੍ਹਾਂ ਰੱਖਣਗੇ ਕਿ ਚਾਹੇ ਕੋਈ ਬੰਦਾ ਕਿਤੇ ਵੀ ਇਨਵਾਲਵਡ ਹੋਵੇ, he is given the responsibility ?

ਫਿਰ ਇਸ ਦਾ ਅੱਗੇ ਕੀ ਇਫੈਕਟ ਜਾਵੇਗਾ? ਜੋ ਗੱਲ ਮੈਂ ਬਾਦਲ ਸਾਹਿਬ ਵਾਲੀ ਕਹੀ ਹੈ, ਇਹ ਮੈਂ ਆਪਣੇ ਵੱਲੋਂ ਨਹੀਂ ਕਹੀ। ਇਸ ਬਾਰੇ ਬਾਕਾਇਦਾ ਅਖਬਾਰਾਂ ਵਿਚ ਫੋਟੋਆਂ ਲੱਗੀਆ ਹਨ, ਡਾਕਟਰ ਸਰੀਨ ਹਨ। ਜੇ ਸਿਰਫ ਮੈਂ ਕਹਿੰਦਾ ਤਾਂ ਹੋਰ ਗੱਲ ਸੀ। ਇਹ ਅਖਬਾਰ ਦੀ ਗੱਲ ਵਿੱਚ ਆ ਗਈ ਹੈ। ਇਹ ਗੱਲ ਸਿਰਫ ਮੇਰੇ ਵੱਲੋਂ ਹੀ ਨਹੀਂ ਕੀਤੀ ਗਈ। ਤੁਸੀਂ ਡਿਪਾਰਟਮੈਂਟਲ ਇਨਕੁਆਇਰੀ ਨਹੀਂ ਕਰਵਾਈ, ਇਸ ਦਾ ਕੀ ਕਾਰਨ ਹੈ? ਕੀ ਇਸ ਚੀਜ਼ ਨੂੰ ਇਵੇਂ ਹੀ ਅੱਗੇ ਕੰਟੀਨਿਊ ਰੱਖੋਗੇ ?

**ਮਾਨਯੋਗ ਸਪੀਕਰ :** ਇਹ ਗੱਲ ਡਾ: ਗਾਰਗੀ ਦੀ ਕਰਦੇ ਹੋ ਜਾਂ ਡਾ: ਸਰੀਨ ਦੀ ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਗੱਲ ਤਾਂ ਗਾਰਗੀ ਦੀ ਹੀ ਸੀ, ਸਰੀਨ ਦੀ ਵੀ ਨਾਲ ਹੀ ਕੀਤੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਜਿਹੜੀ ਡਾ: ਸਰੀਨ ਦੀ ਗੱਲ ਕਰਦੇ ਹਨ, ਇਹ ਤਾਂ ਰੈਲੇਵੈਂਟ ਨਹੀਂ ਹੈ। ਗੱਲ ਤਾਂ ਡਾ: ਗਾਰਗੀ ਦੀ ਹੈ। ਕਿਡਨੀ ਕਾਂਡ ਪਿਛਲੀ ਸਰਕਾਰ ਵੇਲੇ ਹੋਇਆ ਸੀ ਅਤੇ ਪਿਛਲੀ ਸਰਕਾਰ ਵੇਲੇ ਹੀ ਪਰਚਾ ਦਰਜ ਕੀਤਾ ਗਿਆ ਸੀ। ਪਿਛਲੀ ਸਰਕਾਰ ਵੇਲੇ ਹੀ ਜ਼ਮਾਨਤਾਂ ਹੋਈਆਂ ਸਨ। ਪਿਛਲੀ ਸਰਕਾਰ ਵੇਲੇ ਹੀ ਉਸਨੂੰ ਰੀਇੰਸਟੇਟ ਕੀਤਾ ਗਿਆ ਜਦ ਉਸ ਦੀ ਹਾਈ ਕੋਰਟ ਤੋਂ ਜ਼ਮਾਨਤ ਹੋ ਗਈ ਸੀ। ਸਪੀਕਰ ਸਾਹਿਬ, ਉਸ ਦੀ ਰੀਇੰਸਟੇਟਮੈਂਟ ਮਿਤੀ 29 ਜੁਲਾਈ, 2004 ਨੂੰ ਹੋਈ ਸੀ। ਕਿਉਂਜੋ ਕ੍ਰੀਮਿਨਲ ਕੇਸ ਪਹਿਲਾਂ ਹੀ ਦਰਜ ਸਨ ਅਤੇ ਇਨਵੈਸਟੀਗੇਸ਼ਨ ਵੀ ਚੱਲ ਰਹੀ ਸੀ, ਇਸ ਲਈ ਡਿਪਾਰਟਮੈਂਟਲ ਇਨਕੁਆਇਰੀ ਨਹੀਂ ਹੋਈ। ਇਨ੍ਹਾਂ ਦੀ ਸਰਕਾਰ ਵੇਲੇ ਹੀ ਉਸ ਨੂੰ ਡਾਇਰੈਕਟਰ ਲਗਾਇਆ ਗਿਆ ਸੀ। ਉਸ ਦਾ ਰਿਕਾਰਡ ਦੇਖਿਆ ਗਿਆ। ਉਸ ਦੀ ਸਾਲ 2004-05 ਦੀ ਰਿਪੋਰਟ ਬਹੁਤ ਅੱਛੀ, ਸਾਲ 2005-06 ਦੀ ਰਿਪੋਰਟ ਬਹੁਤ ਅੱਛੀ, ਸਾਲ 2006-07 ਦੀ ਰਿਪੋਰਟ ਬਹੁਤ ਅੱਛੀ ਅਤੇ 2007-08 ਉੱਤਮ ਸੀ। ਇਸੇ ਕਰਕੇ ਉਸ ਨੂੰ ਟੈਂਪਰੇਰੀ ਚਾਰਜ ਦਿੱਤਾ ਗਿਆ ਸੀ। ਫਿਰ ਉਸ ਨੇ ਇੱਛਾ ਜ਼ਾਹਿਰ ਕੀਤੀ ਕਿ ਮੈਂ ਨਹੀਂ ਰਹਿਣਾ ਤਾਂ ਫਿਰ ਉਸ ਨੂੰ ਬਦਲ ਦਿੱਤਾ ਸੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪਲੀਮੈਂਟਰੀ, ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਇਕੋ ਹੀ ਸਪਲੀਮੈਂਟਰੀ ਜਾਇਜ਼ ਹੈ ਅਗਲੀ ਕਾਲ ਅਟੈਨਸ਼ਨ, ਸ਼੍ਰੀ ਝੂੰਦਾਂ ਜੀ।

(ਕ੍ਰਮ ਨੰ: 19)

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੇਰੇ ਹਲਕੇ ਧੂਰੀ ਵਿੱਚ, ਪਿੰਡ ਸਮੁੰਦਗੜ੍ਹਾ ਛੰਨਾ ਵਿਖੇ ਬਿਜਲੀ ਦਾ ਗਰਿੱਡ ਹੈ ਜਿਸ ਤੋਂ 29 ਪਿੰਡਾਂ ਨੂੰ ਬਿਜਲੀ ਦੀ ਸਪਲਾਈ ਦਿੱਤੀ ਜਾਂਦੀ ਹੈ। ਉਸ ਗਰਿੱਡ ਦੇ ਉੱਤੇ ਏਨਾ ਓਵਰਲੋਡ ਹੈ ਕਿ ਉੱਥੇ 4-4 ਸ਼ਿਫਟਾਂ ਚਲਦੀਆਂ ਹਨ ਅਤੇ ਇਹ 6-6 ਘੰਟੇ ਦੀਆਂ ਆਫੀਸ਼ੀਅਲ ਤੌਰ ਤੇ ਚਲਾਈਆਂ ਜਾ ਰਹੀਆਂ ਹਨ ਪ੍ਰੰਤੂ ਅਣ-ਆਫੀਸ਼ੀਅਲੀ ਤੌਰ ਤੇ ਬਿਜਲੀ ਦੀ ਸਪਲਾਈ 6-6 ਘੰਟੇ ਤੋਂ ਵੀ ਘੱਟ ਦਿੱਤੀ ਜਾ ਰਹੀ ਹੈ। ਇਸ ਬਾਰੇ ਮੈਂ, ਸੀ.ਐਮ. ਸਾਹਿਬ ਨੂੰ ਮਿਲ ਕੇ ਰਿਕੁਐਸਟ ਕੀਤੀ ਸੀ ਅਤੇ ਉਨ੍ਹਾਂ ਨੇ ਮੇਰੀ ਗੱਲ ਸੁਣ ਕੇ ਚੇਅਰਮੈਨ, ਬਿਜਲੀ ਬੋਰਡ ਨੂੰ ਇਸ ਬਾਰੇ ਹਦਾਇਤਾਂ ਜਾਰੀ ਕਰ ਦਿੱਤੀਆਂ ਸਨ। ਇਸ ਬਾਰੇ ਮੈਂ ਸੀ.ਐਮ. ਸਾਹਿਬ ਦਾ ਕੋਟਨਿ ਕੋਟਿ ਧੰਨਵਾਦ ਕਰਦਾ ਹਾਂ ਜੀ। ਇਹ ਕਾਲ ਅਟੈਨਸ਼ਨ ਮੈਂ ਪਹਿਲਾਂ ਲਗਾਈ ਸੀ ਪਰ ਹੁਣ ਮੈਨੂੰ ਪੂਰਨ ਭਰੋਸਾ ਹੈ ਕਿ ਉਸ ਦਾ ਹੱਲ ਵੀ ਪ੍ਰਾਪਤ ਹੋ ਜਾਵੇਗਾ। ਸੀ.ਐਮ. ਸਾਹਿਬ ਦਾ ਧੰਨਵਾਦ ਜੀ।

**ਮਾਨਯੋਗ ਸਪੀਕਰ** : ਇਸ ਦਾ ਮਤਲਬ ਇਹ ਹੋਇਆ ਕਿ ਤੁਹਾਡਾ ਮਸਲਾ ਹੱਲ ਹੋ ਗਿਆ ਹੈ, ਇਸ ਕਰਕੇ ਤੁਹਾਡੀ ਕਾਲ ਅਟੈਨਸ਼ਨ ਪੜ੍ਹਨ ਦੀ ਕੋਈ ਲੋੜ ਨਹੀਂ ਹੈ। ਹੁਣ ਆਪਾਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

---

## RESUMPTION OF GENERAL DISCUSSION ON THE BUDGET ESTIMATES FOR THE YEAR 2009-10

**ਮਾਨਯੋਗ ਸਪੀਕਰ** : ਅਗਲੀ ਆਈਟਮ, ਬਜਟ ਅਨੁਮਾਨਾਂ ਤੇ ਬਹਿਸ। ਮਿਤੀ 9 ਜੁਲਾਈ, 2009 ਨੂੰ ਜਦੋਂ ਸਦਨ ਦੀ ਕਾਰਵਾਈ ਮੁਕੰਮਲ ਹੋਈ ਸੀ, ਉਸ ਸਮੇਂ ਸਰਦਾਰ ਰਿਪਜੀਤ ਸਿੰਘ ਬਰਾੜ, ਵਿਧਾਇਕ ਬੋਲ ਰਹੇ ਸਨ। ਹੁਣ ਉਹ ਆਪਣਾ ਭਾਸ਼ਣ ਜਾਰੀ ਰੱਖਣਗੇ। ਹੁਣ ਮੈਂ ਪਾਰਟੀ-ਵਾਈਜ਼ ਟਾਈਮ ਬਾਰੇ ਜਾਣਕਾਰੀ ਦੇਵਾਂਗਾ। ਸ਼੍ਰੋਮਣੀ ਅਕਾਲੀ ਦਲ ਦਾ ਕੁੱਲ ਸਮਾਂ 3 ਘੰਟੇ 44 ਮਿੰਟ ਸੀ ਜਿਸ ਵਿੱਚੋਂ 1 ਘੰਟਾ 12 ਮਿੰਟ ਲੈ ਚੁੱਕੇ ਹਨ ਅਤੇ 2 ਘੰਟੇ 32 ਮਿੰਟ ਬਕਾਇਆ ਹਨ। ਇਸੇ ਤਰ੍ਹਾਂ ਕਾਂਗਰਸ ਦੇ 3 ਘੰਟੇ 21 ਮਿੰਟ ਸਨ, ਉਸ ਵਿਚੋਂ ਉਹ 1 ਘੰਟਾ 19 ਮਿੰਟ ਲੈ ਚੁੱਕੇ ਹਨ ਅਤੇ ਉਨ੍ਹਾਂ ਦੇ 2 ਘੰਟੇ 02 ਮਿੰਟ ਬਕਾਇਆ ਹਨ। ਬੀ.ਜੇ.ਪੀ. ਦਾ ਸਮਾਂ 1 ਘੰਟਾ 31 ਮਿੰਟ ਸੀ, ਉਨ੍ਹਾਂ ਨੇ ਸਿਰਫ 12 ਮਿੰਟ ਹੀ ਲਏ ਹਨ। ਇਸ ਤਰ੍ਹਾਂ ਉਨ੍ਹਾਂ ਦੀ ਪਾਰਟੀ ਦਾ 1 ਘੰਟਾ 19 ਮਿੰਟ ਬਕਾਇਆ ਹਨ। ਇੰਡੀਪੈਂਡੈਂਟਸ ਦੇ 15 ਮਿੰਟ ਸਨ ਅਤੇ 15 ਮਿੰਟ ਹੀ ਬਕਾਇਆ ਹਨ। ਦੂਸਰੇ ਜਿਹੜੇ 2 ਮੈਂਬਰ ਹਨ, ਉਨ੍ਹਾਂ ਦਾ ਕੋਈ ਟਾਈਮ ਬਾਕੀ ਨਹੀਂ ਰਿਹਾ ਹੈ। ਫੇਰ ਤੁਹਾਡਾ ਜਿਹੜਾ ਤੁਸੀਂ ਹੁਣ ਜ਼ਾਇਆ ਕੀਤਾ ਹੈ ਤਾਂ ਤੁਹਾਡਾ ਟਾਈਮ 1 ਘੰਟੇ 02 ਮਿੰਟ ਬਾਕੀ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਸਾਡੀ ਪਾਰਟੀ ਦਾ 3 ਘੰਟੇ 21 ਮਿੰਟ ਦਾ ਟਾਈਮ ਸੀ ਔਰ ਅਸੀਂ ਲਿਆ ਹੈ 1 ਘੰਟਾ 19 ਮਿੰਟ ਅਤੇ 2 ਘੰਟੇ 02 ਮਿੰਟ ਬਾਕੀ ਰਹਿ ਗਏ ਹਨ। 2 ਮਿੰਟ ਸਾਡੇ ਤੁਸੀਂ ਕੱਟ ਲਓ ਅਤੇ 2 ਘੰਟੇ ਸਾਡਾ ਟਾਈਮ ਰੱਖ ਲਓ।.........(ਵਿਘਨ........)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਮੈਂ ਤੁਹਾਡੇ ਬਾਰੇ ਹੀ ਗੱਲ ਕਰਨ ਲੱਗਾ ਹਾਂ।

(ਆਵਾਜ਼ : ਨਹੀਂ, ਸਾਨੂੰ ਤੁਹਾਡੀ ਲੋੜ ਨਹੀਂ, ਅਸੀਂ ਆਪਣੀ ਗੱਲ ਆਪੇ ਕਰ ਲਵਾਂਗੇ।)

**ਮਾਨਯੋਗ ਸਪੀਕਰ** : ਬੀਬੀ ਜੀ ਵੀ ਬੋਲੇ ਹਨ, ਵੈਸੇ ਤਾਂ ਹੁਣ ਆਹ ਵੀ ਤਾਂ ਟਾਈਮ ਜ਼ਾਇਆ ਹੋ ਰਿਹਾ ਹੈ। ਤੁਹਾਡੀ ਪਾਰਟੀ ਦੇ ਮੈਂਬਰ 45 ਮਿੰਟ ਇਕ, 50 ਮਿੰਟ ਇਕ ਬੋਲੇ ਹਨ ਅਤੇ 13 ਮਿੰਟ ਲਈ ਇਕ ਮੈਂਬਰ ਬੋਲੇ ਹਨ। .......(ਵਿਘਨ)...... ਤੁਹਾਡਾ ਇਹ ਟਾਈਮ ਜ਼ਿਆਦਾ ਹੈ। ਤੁਹਾਡੇ ਟਾਈਮ ਵਿੱਚੋਂ 1 ਘੰਟਾ 48 ਮਿੰਟ ਕਨਜ਼ਿਊਮ ਹੋ ਚੁੱਕਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਚਲੋ ਸਰ 1 ਘੰਟਾ 48 ਮਿੰਟ ਕੱਟ ਦਿਉ। ਸਾਡੇ ਦੋ ਮੈਂਬਰ ਬੋਲੇ ਹਨ।

**ਮਾਨਯੋਗ ਸਪੀਕਰ** : ਮੈਂ ਸਾਰਿਆਂ ਨੂੰ ਦੱਸ ਦਿਆਂ। ਤਿੰਨ ਮੈਂਬਰ ਤੁਹਾਡੇ ਬੋਲੇ ਹਨ। ਉਹ 2 ਘੰਟੇ 19 ਮਿੰਟ ਲਈ ਬੋਲੇ ਹਨ। ਇਸ ਤਰ੍ਹਾਂ ਤਾਂ ਤੁਹਾਡੀ ਪਾਰਟੀ ਦਾ ਟਾਈਮ 1 ਘੰਟਾ 02 ਮਿੰਟ ਰਹਿੰਦਾ ਹੈ। ਤੁਹਾਨੂੰ ਭੁਲੇਖਾ ਲੱਗਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜੋ ਤੁਸੀਂ ਸਮਾਂ ਵੰਡਿਆ ਹੈ, ਇਹ ਤਾਂ ਹਿਸਾਬ-ਕਿਤਾਬ ਦੀ ਗੱਲ ਹੈ। ਇਸ ਕਰਕੇ ਸਾਡੀ ਹੰਬਲ ਰਿਕੁਐਸਟ ਹੈ ਕਿ ਅਸੀਂ ਤਾਂ ਚਾਹੁੰਦੇ ਸੀ ਕਿ ਸੈਸ਼ਨ ਲੰਮਾ ਰੱਖਿਆ ਜਾਵੇ, ਪਰ ਤੁਸੀਂ ਨਹੀਂ ਰੱਖਿਆ। ਸਦਨ ਵਿੱਚ ਉਠਾਉਣ ਵਾਲੇ ਮਸਲੇ ਬਹੁਤ ਹਨ। ਤੁਸੀਂ ਸਾਨੂੰ ਐਸ਼ਿਓਰ ਵੀ ਕੀਤਾ ਸੀ ਕਿ ਤੁਸੀਂ ਸਾਰੇ ਮਾਮਲੇ ਲਿਆਓ। ਜੇਕਰ ਸੈਸ਼ਨ ਨਹੀਂ ਵਧਾਇਆ ਗਿਆ ਤਾਂ ਕ੍ਰਿਪਾ ਕਰਕੇ ਹਾਊਸ ਦਾ ਟਾਈਮ ਥੋੜ੍ਹਾ ਜਿਹਾ ਜ਼ਰੂਰ ਐਕਸਟੈਂਡ ਕਰ ਲਓ ਕਿਉਂਕਿ ਜੇ ਸੈਸ਼ਨ ਐਕਸਟੈਂਡ ਨਹੀਂ ਕਰਨਾ ਤਾਂ ਟਾਈਮ ਜ਼ਰੂਰ ਐਕਸਟੈਂਡ ਕਰ ਲਓ। ਸਾਡੇ ਤਿੰਨ-ਚਾਰ ਮੈਂਬਰ ਬੋਲਣ ਵਾਲੇ ਹਨ।

**ਮਾਨਯੋਗ ਸਪੀਕਰ** : ਤੁਸੀਂ ਵੀ ਅਤੇ ਬਾਕੀ ਮੈਂਬਰ ਸਾਹਿਬਾਨ ਵੀ ਮੈਨੂੰ ਮਿਲੇ ਸਨ। ਮੈਂ ਤੁਹਾਡੀ ਗੱਲ ਬਾਰੇ 'ਹਾਂ' ਕੀਤੀ ਹੈ। ਹਾਊਸ ਦਾ ਟਾਈਮ ਜ਼ਰੂਰ ਐਕਸਟੈਂਡ ਕਰ ਦਿਆਂਗੇ। ਤੁਸੀਂ ਬੋਲ ਲੈਣਾ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਮੇਰੀ ਸੁਜ਼ੈਸ਼ਨ ਹੈ, ਵੈਸੇ ਤੁਸੀਂ ਪਹਿਲਾਂ ਵੀ ਅਨਾਊਂਸ ਕੀਤਾ ਸੀ ਕਿ ਜੋ ਹਾਊਸ ਦਾ ਟਾਈਮ ਹੈ, ਉਸ ਰੇਸ਼ੋ ਨਾਲ ਸਭ ਪਾਰਟੀਆਂ ਦਾ ਟਾਈਮ ਵੰਡ ਦਿਉ ਤਾਂ ਕਿ ਸਮੇਂ ਸਿਰ ਕਾਰਵਾਈ ਹੋ ਜਾਵੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਸੀਂ ਅਤੇ ਤੁਸੀਂ ਸਾਰੇ ਮੈਂਬਰ ਸਾਹਿਬਾਨ ਲੋਕਾਂ ਨੇ ਚੁਣ ਕੇ ਭੇਜੇ ਹਨ। ਜੇਕਰ ਲੋਕਾਂ ਦੀ ਗੱਲ ਕਰਨ ਲਈ ਹਾਊਸ ਦਾ ਟਾਈਮ ਜ਼ਾਇਆ ਹੁੰਦਾ ਹੈ ਤਾਂ ਟਾਈਮ ਕਿਸ ਵਾਸਤੇ ਹੈ? ਪੰਜਾਬ ਦੇ ਲੋਕਾਂ ਦੇ ਮਸਲੇ ਹਨ ਅਤੇ ਕਿਸਾਨਾਂ ਦੀਆਂ ਗੰਭੀਰ ਸਮੱਸਿਆਵਾਂ ਹਨ, ਉਨ੍ਹਾਂ ਨੂੰ ਅਸੀਂ ਇਥੇ ਉਠਾਉਣ ਦਾ ਯਤਨ ਕੀਤਾ ਹੈ। ਅਸੀਂ ਲੋਕਾਂ ਦੇ ਮਸਲਿਆਂ ਬਾਰੇ ਧਰਨਾ

**[ਸਰਦਾਰ ਅਵਤਾਰ ਸਿੰਘ ਬਰਾੜ]**

ਵੀ ਦਿੱਤਾ। ਤੁਸੀਂ ਕਹਿੰਦੇ ਹੋ ਕਿ ਅਸੀਂ ਟਾਈਮ ਜ਼ਾਇਆ ਕੀਤਾ ਹੈ। ਕੀ ਅਸੀਂ ਸਰਕਾਰ ਦੇ ਗੁਣ ਗਾਉਣ ਵਾਸਤੇ ਆਏ ਹਾਂ ? ਸਪੀਕਰ ਸਾਹਿਬ, ਮੈਨੂੰ ਤਾਂ ਤੁਹਾਡੇ ਸ਼ਬਦਾਂ ਤੇ ਇਤਰਾਜ਼ ਹੈ।........ (ਵਿਘਨ......) ਮੇਰੀ ਗੱਲ ਪੂਰੀ ਹੋਣ ਦਿਓ। ਸਾਨੂੰ ਲੋਕਾਂ ਨੇ ਚੁਣ ਕੇ ਇਥੇ ਭੇਜਿਆ ਹੈ। ਇਸ ਕਰਕੇ ਇਸ ਸਦਨ ਵਿੱਚ ਉਨ੍ਹਾਂ ਦੀ ਗੱਲ ਕਰਨ ਦਾ ਸਾਡਾ ਅਧਿਕਾਰ ਹੈ। ਜੇਕਰ ਸਾਡੀ ਠੀਕ ਤਰ੍ਹਾਂ ਨਾਲ ਗੱਲ ਹੀ ਨਹੀਂ ਸੁਣੀ ਜਾਂਦੀ ਤਾਂ ਇਹ ਬਹੁਤ ਮਾੜੀ ਗੱਲ ਹੈ। ਆਪਣੀ ਗੱਲ ਕਹਿਣਾ ਸਾਡਾ ਅਧਿਕਾਰ ਹੈ। ਅਸੀਂ ਵੈੱਲ ਆਫ ਦਿ ਹਾਊਸ ਵਿੱਚ ਵੀ ਗਏ ਹਾਂ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਇਹ ਕੰਮ ਕਰਦੇ ਰਹੇ ਹਨ।

**ਮਾਨਯੋਗ ਸਪੀਕਰ** : ਹੁਣ ਵੀ ਤਾਂ ਤੁਸੀਂ ਹਾਊਸ ਦਾ ਸਮਾਂ ਜ਼ਾਇਆ ਕਰ ਰਹੇ ਹੋ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਕਹਿੰਦਾ ਹਾਂ ਕਿ ਲੋਕਾਂ ਦੀ ਗੱਲ ਕਰਨਾ ਸਾਡਾ ਅਧਿਕਾਰ ਹੈ। ਅਸੀਂ ਕੋਈ ਵਕਤ ਜ਼ਾਇਆ ਨਹੀਂ ਕੀਤਾ। ਜੋ ਸਾਡਾ ਫਰਜ਼ ਸੀ, ਅਸੀਂ ਉਸ ਅਧਿਕਾਰ ਦੀ ਪਾਲਣਾ ਸਹੀ ਢੰਗ ਨਾਲ ਕੀਤੀ ਹੈ ਅਤੇ ਅੱਗੇ ਨੂੰ ਵੀ ਕਰਦੇ ਰਹਾਂਗੇ। .........(ਵਿਘਨ......) ਜੇ ਸਾਡੀ ਗੱਲ ਠੀਕ ਢੰਗ ਨਾਲ ਸੁਣੀ ਨਹੀਂ ਜਾਵੇਗੀ ਤਾਂ ਜ਼ਰੂਰ ਕਰਾਂਗੇ। .........(ਵਿਘਨ)......

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ** : ਤੁਸੀਂ ਸਪੀਕਰ ਸਾਹਿਬ ਨੂੰ ਹੀ ਧਮਕੀਆਂ ਦੇ ਰਹੇ ਹੋ। .........(ਵਿਘਨ)......

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਜਿਹੜਾ ਹਾਊਸ ਦਾ ਟਾਈਮ ਹੈ, ਉਹ ਹੀ ਟਾਈਮ ਹੈ। ਉਸ ਟਾਈਮ ਵਿੱਚ ਹੀ ਗੱਲਾਂ ਕਰਨ ਵਾਲੀਆਂ ਹੁੰਦੀਆਂ ਹਨ। ਹਾਂ ਜੀ, ਸਰਦਾਰ ਰਿਪਜੀਤ ਸਿੰਘ ਬਰਾੜ ਜੀ।

**ਸਰਦਾਰ ਰਿਪਜੀਤ ਸਿੰਘ ਬਰਾੜ (ਕੋਟਕਪੂਰਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਇਕ ਵਾਰ ਫਿਰ ਧੰਨਵਾਦੀ ਹਾਂ ਕਿ ਤੁਸੀਂ ਕੱਲ੍ਹ ਵੀ ਸ਼ਾਮ ਵੇਲੇ ਮੈਨੂੰ ਬੋਲਣ ਲਈ ਸਮਾਂ ਦਿੱਤਾ ਸੀ ਅਤੇ ਹੁਣ ਵੀ ਸਮਾਂ ਦਿੱਤਾ ਹੈ। ਗੱਲ ਪੰਜਾਬ ਦੇ ਬਜਟ ਬਾਰੇ, ਪੰਜਾਬ ਦੇ ਭਖਦੇ ਮਸਲਿਆਂ ਬਾਰੇ ਅਤੇ ਪੰਜਾਬ ਦੇ ਨੌਜਵਾਨਾਂ ਨਾਲ ਹੋ ਰਹੀ ਬੜੀ ਵੱਡੀ ਬੇਇਨਸਾਫੀ ਬਾਰੇ ਹੈ। ਅਨਇੰਪਲਾਇਮੈਂਟ ਦੇ ਮਾਰੇ ਡੇਢ ਲੱਖ ਵਿਅਕਤੀਆਂ ਨੇ ਆਪਣੇ ਪੁੱਤਰਾਂ, ਵੀਰਾਂ ਨੂੰ ਆਸਟਰੇਲੀਆ ਵਰਗੇ ਮੁਲਕ ਵਿੱਚ ਧੱਕੇ ਖਾਣ ਲਈ ਮਜਬੂਰੀ ਵੱਸ ਭੇਜਿਆ ਹੈ। ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਜ਼ਿਕਰ ਕੀਤਾ ਸੀ। ਮੈਂ ਉਨ੍ਹਾਂ ਗੱਲਾਂ ਨੂੰ ਦੁਬਾਰਾ ਦੁਹਰਾਉਣਾ ਨਹੀਂ ਚਾਹੁੰਦਾ। ਸਾਡੇ ਇਸ ਸੂਬੇ ਦੀ ਸਰਕਾਰ ਨੇ ਇੰਪਲਾਇਮੈਂਟ ਜੈਨਰੇਸ਼ਨ ਵਾਸਤੇ 13 ਕਰੋੜ ਰੁਪਏ ਰੱਖੇ ਹਨ ਜਿਹੜੇ ਕਿ ਕਿਸੇ ਵੀ ਅਨੁਮਾਨ ਨਾਲ ਤੇ ਕਿਸੇ ਵੀ ਅੰਕੜੇ ਦੇ ਮੁਤਾਬਿਕ ਹਾਸੋਹੀਣੀ ਗੱਲ ਹੈ। ਜਿਸ ਸੂਬੇ ਵਿਚ

ਅਨਇੰਪਲਾਇਮੈਂਟ ਵਰਗਾ ਬੜਾ ਵੱਡਾ ਕੋਹੜ ਲੱਗਾ ਹੋਇਆ ਹੋਵੇ, ਨੌਜਵਾਨ ਦਰ-ਦਰ ਠੋਕਰਾਂ ਖਾ ਰਹੇ ਹੋਣ, ਉਸ ਸੂਬੇ ਅੰਦਰ ਇੰਪਲਾਇਮੈਂਟ ਜੈਨਰੇਸ਼ਨ ਲਈ ਇੰਨਾ ਥੋੜ੍ਹਾ ਪੈਸਾ ਰੱਖਣਾ ਕੋਈ ਵਾਜਬ ਗੱਲ ਨਹੀਂ ਹੈ। ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਅੱਗੇ ਵਧਾਉਂਦਾ ਹੋਇਆ ਇਹ ਅੰਕੜੇ ਦੱਸਦਾ ਹਾਂ ਕਿ ਸਾਲ 1981 ਵਿੱਚ ਪੰਜਾਬ ਦਾ ਘਾਟਾ ਕੇਵਲ 700 ਕਰੋੜ ਰੁਪਏ ਸੀ। ਪਰ ਸਾਲ 2009 ਵਿਚ ਇਹ ਘਾਟਾ 63000 ਕਰੋੜ ਰੁਪਏ ਦਾ ਹੋ ਗਿਆ ਹੈ। ਇਸ ਦੇ ਬਹੁਤ ਸਾਰੇ ਕਾਰਨ ਹੋ ਸਕਦੇ ਹਨ। ਇਸ ਦੇ ਕਾਰਨਾਂ ਵਿੱਚ ਪੰਜਾਬ ਦਾ ਮਾੜਾ ਦੌਰ ਵੀ ਕਾਰਨ ਹੋ ਸਕਦਾ ਹੈ ਲੇਕਿਨ, ਸਪੀਕਰ ਸਾਹਿਬ, ਇਹ ਵੱਡੀ ਮਹੱਤਵਪੂਰਨ ਗੱਲ ਹੈ ਕਿ ਅਕਾਲੀ ਦਲ-ਭਾਜਪਾ ਸਰਕਾਰ ਨੇ ਇਕ-ਇਕ ਗੱਲ ਨੂੰ ਵੋਟ ਬੈਂਕ ਤੇ ਆਧਾਰਤ ਕਰ ਕੇ ਸੋਚਿਆ ਹੈ। ਉਨ੍ਹਾਂ ਦਾ ਇਕ-ਇਕ ਕਦਮ ਪੰਜਾਬ ਅੰਦਰ ਵੋਟਾਂ ਬਟੋਰਨ ਵਾਲਾ ਰਿਹਾ ਹੈ ਕਿ ਕਿਸ ਤਰ੍ਹਾਂ ਵੋਟ ਮੈਨੇਜਮੈਂਟ ਹੋਵੇ। ਇਸ ਦੇ ਮੁਤੱਲਕ ਮੈਂ ਕੱਲ੍ਹ ਵੀ ਗੱਲ ਕੀਤੀ ਸੀ ਕਿ ਮੁੱਖ ਮੰਤਰੀ ਪੰਜਾਬ ਦੇ ਸਾਂਝੇ ਹੋਇਆ ਕਰਦੇ ਹਨ। ਲੇਕਿਨ ਜਲਾਲਾਬਾਦ ਦੀ ਚੋਣ ਵਿਚ 6 ਸੰਗਤ ਦਰਸ਼ਨ ਕੀਤੇ ਗਏ। ਇਹ ਸੰਗਤ ਦਰਸ਼ਨ ਨਹੀਂ ਬਲਕਿ ਆਪਣੇ ਚਹੇਤਿਆਂ ਨੂੰ ਪੈਸੇ ਦੇਣ ਲਈ, ਆਪਣੇ ਉਨ੍ਹਾਂ ਲੋਕਾਂ ਵਿਚ ਪੈਸੇ ਵੰਡਣ ਲਈ ਸਨ ਜਿਨ੍ਹਾਂ ਲੋਕਾਂ ਨੇ ਲੋਕਰਾਜੀ ਸਿਸਟਮ ਨੂੰ ਕੁਰੱਪਟ ਕਰਨਾ ਹੈ। ਕੇਵਲ ਨਿਗਾਹ ਇਸ ਵੱਲ ਹੀ ਸੀ ਕਿ ਜਲਾਲਾਬਾਦ ਸੀਟ ਤੋਂ ਕਿਸ ਤਰ੍ਹਾਂ ਸਰਦਾਰ ਸੁਖਬੀਰ ਸਿੰਘ ਬਾਦਲ ਦੁਬਾਰਾ ਜਿੱਤ ਕੇ ਸਦਨ ਵਿਚ ਆ ਸਕਦਾ ਹੈ। ਇਸ ਸੋਚ ਨਾਲ ਉੱਥੇ ਸੰਗਤ ਦਰਸ਼ਨ ਪ੍ਰੋਗਰਾਮਾਂ ਵਿਚ ਕਰੋੜਾਂ ਰੁਪਏ ਵੰਡੇ ਗਏ ਹਨ। ਪੰਜਾਬ ਦਾ ਮੁੱਖ ਮੰਤਰੀ ਪਿਛਲੇ ਇਕ ਮਹੀਨੇ ਵਿਚ 6 ਵਾਰ ਜਲਾਲਾਬਾਦ ਵਿੱਚ ਗਿਆ ਹੈ। ਇਹ ਬੜੀ ਹੀ ਅਫਸੋਸਨਾਕ ਗੱਲ ਹੈ। ਪੰਜਾਬ ਵਿਚ ਡੈਮੋਕਰੇਸੀ ਵਿੱਚ ਇਕ ਥਰਡ ਪਿਲਰ ਹੁੰਦਾ ਹੈ, ਉਹ ਹੈ ਪ੍ਰੈਸ ਅਤੇ ਬਿਊਰੋਕਰੇਸੀ। ਇਨ੍ਹਾਂ ਨੂੰ ਪੰਜਾਬ ਦੇ ਚੁਣੇ ਹੋਏ ਨੁਮਾਇੰਦਿਆਂ ਪ੍ਰਤੀ ਬੜਾ ਵੱਡਾ ਮੰਥਨ ਕਰਨਾ ਪਵੇਗਾ। ਮੈਂ ਕਿਹਾ ਸੀ ਕਿ ਗਰੀਬਾਂ ਦੀ ਭੁੱਖ ਨੂੰ ਖਰੀਦਣ ਦੀ ਕੋਸ਼ਿਸ਼ ਨਾ ਕਰੋ, ਆਟਾ-ਦਾਲ ਦੀ ਸਕੀਮ ਆਪਣੇ ਚਹੇਤਿਆਂ ਨੂੰ ਦੇ ਕੇ ਅਤੇ ਕੇਵਲ ਉਨ੍ਹਾਂ ਲੋਕਾਂ ਨੂੰ ਦੇ ਕੇ ਜਿਨ੍ਹਾਂ ਨੇ ਇਲੈਕਸ਼ਨਾਂ ਵਿਚ ਵੋਟਾਂ ਪਾਉਣੀਆਂ ਸਨ। ਉਨ੍ਹਾਂ ਨੂੰ ਡਰਾਇਆ ਗਿਆ ਕਿ ਜੇਕਰ ਵੋਟਾਂ 9.00 ਵਜੇ ਸਵੇਰੇ ਤੱਕ ਨਾ ਪਾਈਆਂ ਤਾਂ ਉਨ੍ਹਾਂ ਦੇ ਬਾਦਲ ਸਾਹਿਬ ਦੀ ਫੋਟੋ ਵਾਲੇ ਨੀਲੇ ਕਾਰਡ ਵਾਪਸ ਲੈ ਲਏ ਜਾਣਗੇ। ਇਨ੍ਹਾਂ ਨੇ ਵੋਟ ਬੈਂਕ ਤੇ ਆਧਾਰਤ ਪਾਲੇਟਿਕਸ ਕੀਤੀ, ਵੋਟਾਂ ਬਟੋਰਨ ਵਾਲੀ ਪਾਲੇਟਿਕਸ ਪੰਜਾਬ ਅੰਦਰ ਇਕ ਮੂਲ ਕਾਰਨ ਬਣੀ ਜਿਸ ਨਾਲ ਕਿ ਪੰਜਾਬ ਦੀ ਆਰਥਿਕਤਾ ਬੜੀ ਭੈੜੀ ਸਥਿਤੀ ਵਿਚ ਪਹੁੰਚੀ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਸਤਿਕਾਰਯੋਗ ਮੈਂਬਰ ਸਾਹਿਬ ਬੋਲ ਤਾਂ ਬਜਟ ਤੇ ਰਹੇ ਹਨ ਪਰ ਇਹ ਬਜਟ ਤੋਂ ਬਾਹਰ ਜਾ ਕੇ ਗੱਲਾਂ ਸਿਆਸੀ ਕਰ ਰਹੇ ਹਨ। ਅੱਜ ਭਾਰਤ ਸਰਕਾਰ ਨੇ ਹਿੰਦੁਸਤਾਨ ਦੇ ਗਰੀਬਾਂ ਲਈ ਤਿੰਨ ਰੁਪਏ ਕਿਲੋ ਅਨਾਜ ਦੇਣ ਦਾ ਐਲਾਨ ਕੀਤਾ ਹੈ, ਇਹ ਬਜਟ ਵਿੱਚ ਗੱਲ ਆਈ ਹੈ। ਕੀ ਇਹ ਸਹਿਮਤ ਹਨ ਕਿ ਇਹ ਵੀ ਵੋਟਾਂ ਬਟੋਰਨ ਲਈ ਗੱਲ ਆਈ ਹੈ?

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਗੱਲ ਨੂੰ ਅੱਗੇ ਤੋਰਦਾ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਡੇ ਗਵਾਂਢੀ ਹਲਕੇ ਵਿਚੋਂ ਹਨ। ਸ਼ਾਇਦ ਵਧੇਰੇ ਮੈਂਬਰ ਸਾਹਿਬਾਨ ਇਸ ਗੱਲ ਤੋਂ ਜਾਣੂੰ ਨਹੀਂ। ਜਦੋਂ ਲੰਬੀ ਹਲਕੇ ਦੇ ਨਗਰਾਂ ਵਿਚੋਂ ਗੁਜ਼ਰਦੇ ਹਾਂ ਤਾਂ ਸਾਰੇ ਪੰਜਾਬ ਨੂੰ ਛੱਡ ਕੇ ਆਰ.ਓ. ਸਿਸਟਮ ਲੰਬੀ ਦੇ ਵਿਚ ਹੀ ਕਿਉਂ ਲਗਾਏ ਜਾਣ ਜਾਂ ਫਿਰ ਕੇਵਲ ਗਿੱਦੜਬਾਹੇ ਵਿੱਚ ਹੀ ਕਿਉਂ ਲਗਾਏ ਜਾਣ ? ਕੀ ਮਾਨਸਾ, ਬੁਢਲਾਡਾ, ਬਠਿੰਡੇ ਦੇ ਇਲਾਕੇ ਵਿਚ ਸਾਰੇ ਸੂਬੇ ਦੇ ਲੋਕ ਨਹੀਂ ਰਹਿੰਦੇ ? ਕੇਵਲ ਗਿੱਦੜਬਾਹੇ ਵਿੱਚ ਜਾਂ ਲੰਬੀ ਵਿੱਚ ਆਰ.ਓ. ਸਿਸਟਮ ਲਗਾਏ ਗਏ ਹਨ। ਕੋਈ ਵਧੇਰੇ ਹਿੱਤਾਂ ਦੀ ਗੱਲ ਹੁੰਦੀ ਹੈ ਤਾਂ ਉਹ ਲੰਬੀ ਵਿਚ ਜਾਂਦੀ ਹੈ ਅਤੇ ਗਿੱਦੜਬਾਹੇ ਵਿੱਚ ਹੀ ਜਾਂਦੀ ਹੈ। ਹੁਣ ਰਾਏ ਸਿੱਖ ਬਰਾਦਰੀ ਅੱਜ ਜਲਾਲਾਬਾਦ ਤੇ ਵੀ ਕਬਜ਼ਾ ਕਰ ਰਹੀ ਹੈ। ਮੈਂ ਤੱਥਾਂ ਤੇ ਗੱਲ ਕਰ ਰਿਹਾ ਹਾਂ ਕਿ ਇਸ ਸਰਕਾਰ ਨੇ 200 ਕਰੋੜ ਰੁਪਏ ਦੇ ਫੰਡ ਦੀ ਮੋਬਲਾਈਜ਼ੇਸ਼ਨ ਜਿਹੜੀ ਪਿਛਲੇ ਸਾਲ ਦੇ ਬਜਟ ਸਪੀਚ ਕੀਤੀ ਸੀ ਅਤੇ ਵਿੱਤ ਮੰਤਰੀ ਜੀ ਨੇ ਕਿਹਾ ਸੀ ਕਿ ਉਨ੍ਹਾਂ ਨੂੰ ਮਾਈਨਜ਼ ਵਿਚੋਂ ਰੇਤੇ ਵਿਚੋਂ 200 ਕਰੋੜ ਰੁਪਏ ਦੀ ਪ੍ਰਾਪਤੀ ਹੋਵੇਗੀ ਲੇਕਿਨ ਫਾਜ਼ਿਲਕਾ, ਜਲਾਲਾਬਾਦ ਅਤੇ ਗੁਰੂ ਹਰਸਹਾਏ ਦੇ ਮਾਈਨਿੰਗ ਅਤੇ ਰੇਤੇ ਦੇ ਠੇਕੇ ਤੋਂ ਇਕ ਆਨਾ ਵੀ ਸਰਕਾਰ ਨੂੰ ਪ੍ਰਾਪਤ ਨਹੀਂ ਹੋਇਆ। ਇਹ ਪ੍ਰਾਪਤ ਕਿਸ ਨੂੰ ਹੋਇਆ, ** ** ਜੋ ਇਲੈਕਸ਼ਨ ਵਿਚ ਮਨੇਜਮੈਂਟ ਕਰਦੇ ਰਹੇ ਹਨ, ਇਨ੍ਹਾਂ ਦੀ ਇਮਦਾਦ ਕਰਦੇ ਰਹੇ ਹਨ। ਸਾਨੂੰ ਇਹ ਵੀ ਪਤਾ ਹੈ ਕਿ ਬਠਿੰਡੇ ਦੀ ਚੋਣ ਇਹ ਕਿਵੇਂ ਜਿੱਤੇ ?

**ਮਾਨਯੋਗ ਸਪੀਕਰ** : ਤੁਹਾਡਾ ਸਮਾਂ ਖਤਮ ਹੋ ਗਿਆ ਹੈ ਹੁਣ ਵਾਈਂਡ ਅੱਪ ਕਰੋ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਪੰਜਾਬ ਅੰਦਰ ਹਜ਼ਾਰਾਂ ਟਿਊਬਵੈੱਲ ਕੁਨੈਕਸ਼ਨ ਓ.ਵਾਈ.ਟੀ. ਸਕੀਮ ਵਿੱਚ ਦਿੱਤੇ ਗਏ ਸੀ। ਮੁਕਤਸਰ, ਮਲੋਟ, ਮਾਨਸਾ, ਬੁਢਲਾਡਾ ਵਿੱਚ ਹਜ਼ਾਰਾਂ ਦੀ ਗਿਣਤੀ ਵਿਚ ਕਿਸਾਨਾਂ ਵਲੋਂ ਸਾਲ 1980, 1981, 1985-86 ਵਿਚ ਸਕਿਉਰਿਟੀ ਭਰ ਕੇ ਉਹ ਜ਼ਿਮੀਂਦਾਰ ਭਰਾ ਲਾਈਨਾਂ ਵਿਚ ਲੱਗੇ ਹੋਏ ਹਨ, ਉਨ੍ਹਾਂ ਨੂੰ ਅਜੇ ਤੱਕ ਕੁਨੈਕਸ਼ਨ ਨਹੀਂ ਮਿਲੇ। ਹਜ਼ਾਰਾਂ ਦੀ ਗਿਣਤੀ ਵਿੱਚ ਕੁਨੈਕਸ਼ਨ ਕਿਸ ਨੂੰ ਮਿਲੇ ? ਓ.ਵਾਈ.ਟੀ. ਸਕੀਮ ਤਹਿਤ ਅਤੇ ਬਿਜਲੀ ਬੋਰਡ ਦੇ ਚੇਅਰਮੈਨ ਦੇ ਦਸਤਖਤਾਂ ਹੇਠ ਉਨ੍ਹਾਂ ਲੋਕਾਂ ਨੂੰ ਮਿਲੇ ਜਿਨ੍ਹਾਂ ਨੂੰ ਕੋਈ ਜ਼ਰੂਰਤ ਨਹੀਂ ਸੀ, ਉਨ੍ਹਾਂ ਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਪਾਵਰ ਕੁਨੈਕਸ਼ਨ ਵੰਡੇ ਗਏ। ਸਪੀਕਰ ਸਾਹਿਬ, ਉਸ ਸਮੇਂ ਵੰਡੇ ਗਏ ਜਦੋਂ 7000 ਮੈਗਾਵਾਟ ਬਿਜਲੀ ਦੀ ਘਾਟ ਇਸ ਸਟੇਟ ਅੰਦਰ ਚੱਲ ਰਹੀ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ ਬੜੇ ਚਿੰਤਤ ਹਨ, ਲੇਕਿਨ ਇਕ ਵੀ ਠੋਸ ਗੱਲ ਪੰਜਾਬ ਦੇ ਥਰਮਲ ਪਲਾਂਟਾਂ ਲਈ ਨਹੀਂ ਦੱਸੀ ਗਈ। ਕਦੇ ਕਿਧਰੇ ਕੋਲ ਲਾਈਨ ਨਹੀਂ ਪਾਈ ਗਈ, ਰੇਲਵੇ ਲਾਈਨ ਨਹੀਂ ਪਾਈ ਗਈ ਅਤੇ ਕਿਧਰੇ ਕੋਈ ਠੇਕਾ ਨਹੀਂ ਹੋਇਆ ਅਤੇ ਮਿੱਤਲ ਸਾਹਿਬ ਦਾ ਹਾਲ ਦੇਖੋ ਕਿ ਜੋ ਪੰਜਾਬ ਲਈ ਇਕ ਬਹੁਤ ਵੱਡੀ ਪ੍ਰਾਪਤੀ ਹੋਣੀ ਸੀ.....

**ਮਾਨਯੋਗ ਸਪੀਕਰ** : ** ** ਐਕਸਪੰਜ ਕਰ ਦਿੱਤੀ ਜਾਵੇ। ਬਰਾੜ ਸਾਹਿਬ, ਤੁਸੀਂ ਹੁਣ ਵਾਈਂਡ-ਅੱਪ ਕਰੋ।

---

***Expunged as ordered by the Chair.**

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਵਾਈਂਡ-ਅੱਪ ਹੀ ਕਰ ਰਿਹਾ ਹਾਂ ਜੀ। ਜੋ ਰਿਫਾਈਨਰੀ ਬਠਿੰਡਾ ਵਿਖੇ ਲਗਾਉਣੀ ਸੀ, ਉਸ ਦਾ ਬਹੁਤ ਨੁਕਸਾਨ ਹੋਇਆ। ਸਪੀਕਰ ਸਾਹਿਬ, ਦੁਨੀਆਂ ਦਾ ਸਭ ਤੋਂ ਮਹਾਨ ਅਰਥ ਸ਼ਾਸਤਰੀ ਕੁਟੱਲਿਆ ਹੋਇਆ ਹੈ ਅਤੇ ਉਸਨੂੰ ਪੈਨਜੁਇਨ ਨੇ ਟਰਾਂਸਲੇਟ ਕੀਤਾ ਹੈ। ਉਸ ਦੀਆਂ ਜੋ ਤਮਾਮ ਰਚਨਾਵਾਂ ਸਨ, ਉਨ੍ਹਾਂ ਦੀਆਂ ਦੋ ਵਿਸ਼ੇਸ਼ ਗੱਲਾਂ ਮੈਂ ਤੁਹਾਡੇ ਰਾਹੀਂ ਪੰਜਾਬ ਦੇ ਕਾਬਲ ਵਿੱਤ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ। ਉਨ੍ਹਾਂ ਨੇ ਕਿਹਾ—

> "Economy grows only if infrastructural spending is increased. Fiscal profligacy and statistical jugglery is to be avoided if the State has to increase its revenue."

ਮੈਂ ਕੁਟੱਲਿਆ ਦੀ ਨੀਤੀ ਦਾ ਇਹ ਸਾਰ-ਅੰਸ਼ ਕੱਢਿਆ ਹੈ। ਅਖੀਰ ਵਿੱਚ ਮੈਂ ਇਹ ਬੇਨਤੀ ਕਰਦਾ ਹਾਂ ਕਿ ਸਪੀਕਰ ਸਾਹਿਬ, may be I have not studied in Haward. I did not go to any Yale University of U.S.A. But I have driven the tractor. ਇੱਕ ਸਾਧਾਰਨ ਜੱਟ ਦਾ ਪੁੱਤ ਹੋਣ ਦੇ ਨਾਤੇ I have done all an ordinary Kisan can do. ਮੈਂ ਇਸ ਜ਼ਮੀਨ ਵਿਚ ਕਣਕਾਂ ਵੀ ਕੱਟੀਆਂ ਹਨ। Let us jointly go to the Prime Minister. Let us go to the Punjabi Prime Minister.

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਖਤਮ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਅੱਧਾ ਮਿੰਟ ਹੀ ਲਵਾਂਗਾ। ਜੋ ਵੀਰ ਸਾਹਮਣੇ ਬੈਠੇ ਹਨ। ਮੈਂ ਕਹਾਂਗਾ ਕਿ ਸਾਰਾ ਕੁਝ ਭੁੱਲ ਕੇ ਆਪਾਂ ਜੁਆਇੰਟਲੀ ਐਫਰਟਸ ਕਰੀਏ। ਸਾਰੇ ਇਲੈਕਟਿਡ ਐਮ.ਪੀਜ਼ ਨੂੰ ਨਾਲ ਲੈ ਕੇ ਚੱਲੀਏ ਔਰ ਪੰਜਾਬੀ ਪ੍ਰਾਈਮ ਮਨਿਸਟਰ ਜੀ ਕੋਲ ਚੱਲੀਏ ਕਿ ਜੇਕਰ ਪੰਜਾਬ ਨੂੰ ਬਚਾਉਣਾ ਹੈ ਤਾਂ ਸਾਨੂੰ ਰਾਹਤ ਦਿੱਤੀ ਜਾਵੇ, ਪੰਜਾਬ ਨੂੰ ਪੈਕੇਜ ਦਿੱਤਾ ਜਾਵੇ ਤਾਂ ਕਿ ਪੰਜਾਬ ਦੀ ਇਹ ਜੋ ਸਿਚੂਏਸ਼ਨ ਹੈ, ਸਥਿਤੀ ਹੈ, ਇੱਕ ਬਿਹਤਰ ਬਣ ਸਕੇ। ਇੰਨੀਆਂ ਬੇਨਤੀਆਂ ਕਰਕੇ, ਸਪੀਕਰ ਸਾਹਿਬ, ਮੈਂ ਤੁਹਾਡਾ ਕੋਟਨਿ ਕੋਟਿ ਧੰਨਵਾਦ ਕਰਦਾ ਹਾਂ। (ਥੰਪਿੰਗ)

**ਸਰਦਾਰ ਜਗਬੀਰ ਸਿੰਘ ਬਰਾੜ (ਜਲੰਧਰ ਛਾਉਣੀ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿਉਂਕਿ ਤੁਸੀਂ ਮੈਨੂੰ ਐਫ.ਐਮ. ਸਾਹਿਬ ਵੱਲੋਂ ਪੇਸ਼ ਕੀਤੇ ਗਏ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਜਿਹੜਾ ਬਜਟ ਪੇਸ਼ ਹੁੰਦਾ ਹੈ, ਉਸ ਦਾ ਜੋ ਪਲਾਨ ਸਾਈਜ਼ ਹੈ, ਉਹ ਹਰ ਸਾਲ ਵੱਧ ਹੋਣਾ ਚਾਹੀਦਾ ਹੈ ਤਾਂ ਕਿ ਸੂਬੇ ਦੀ ਤਰੱਕੀ ਹੋ ਸਕੇ। ਮੈਂ ਐਫ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਇਸ ਵਾਰ ਪਲਾਨ ਸਾਈਜ ਪਿਛਲੇ ਸਾਲ ਨਾਲੋਂ 39% ਵੱਧ ਹੈ। (ਥੰਪਿੰਗ) ਜੋ ਕੁਲੈਕਸ਼ਨ ਹੁੰਦੀ ਹੈ, ਜੋ ਰੈਵੀਨਿਊ ਜਨਰੇਟ ਕਰਨਾ ਹੁੰਦਾ ਹੈ, ਜੇ ਉਸ ਵਿੱਚ ਵਾਧਾ ਹੁੰਦਾ ਹੈ ਤਾਂ ਹੀ ਪਲਾਨ ਸਾਈਜ਼ ਵੱਡਾ ਹੋਵੇਗਾ। ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਨੂੰ ਵਧਾਈ ਦਿੰਦਾ ਹਾਂ ਕਿ ਪਿਛਲੇ ਸਾਲ ਨਾਲੋਂ ਵੈਟ ਵਿਚ 20% ਇਨਕਰੀਜ਼ ਹੋਈ ਹੈ। (ਥੰਪਿੰਗ) ਇਹ ਵੱਡੀ ਪ੍ਰਾਪਤੀ ਹੈ। ਸਪੀਕਰ ਸਾਹਿਬ, ਜਿਹੜੇ ਪੰਜਾਬ ਦੇ ਮੁਲਾਜ਼ਮ ਹਨ, ਪੰਜਾਬ ਦੇ ਅਫਸਰ ਹਨ, ਉਹ ਦਿਨ ਰਾਤ ਕੰਮ ਕਰਦੇ ਹਨ। ਜੋ ਪੇ-ਕਮਿਸ਼ਨ ਦੀ ਰਿਪੋਰਟ ਆਈ, ਉਸ ਨੂੰ ਪਹਿਲੀ ਅਗਸਤ ਤੋਂ ਲਾਗੂ ਕੀਤਾ ਗਿਆ ਹੈ। ਇਸ ਨਾਲ 3,000 ਕਰੋੜ ਰੁਪਏ ਦਾ ਸਾਲਾਨਾ ਬੋਝ ਪਵੇਗਾ। ਮੈਂ ਇਸ ਵਾਸਤੇ ਸਰਕਾਰ ਨੂੰ ਵਧਾਈ ਦਿੰਦਾ ਹਾਂ।

*12.38 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

[ਸਰਦਾਰ ਜਗਬੀਰ ਸਿੰਘ ਬਰਾੜ]

ਪੰਜਾਬ ਜਿਹੜਾ ਹੈ, ਇਹ ਖੇਤੀ ਪ੍ਰਧਾਨ ਸੂਬਾ ਹੈ। ਅੱਜ ਭਾਵੇਂ ਪੰਜਾਬ ਵਿਚ ਕਾਰੋਬਾਰੀ ਬੈਠਾ ਹੈ, ਭਾਵੇਂ ਕੋਈ ਪੜ੍ਹਾਈ ਕਰ ਰਿਹਾ ਹੈ, ਭਾਵੇਂ ਇੰਡਸਟਰੀਲਿਸਟ ਹੈ, ਇਨ੍ਹਾਂ ਸਾਰਿਆਂ ਤੋਂ ਉਪਰ ਕਿਸਾਨੀ ਦਾ ਵੱਡਾ ਹਿੱਤ ਹੈ। ਅੱਜ ਸਾਰੇ ਹਿੰਦੁਸਤਾਨ ਵਿਚ ਸਾਡਾ ਕਿਸਾਨ ਸਭ ਤੋਂ ਵੱਧ ਅਨਾਜ ਪੈਦਾ ਕਰ ਰਿਹਾ ਹੈ ਪਰ ਦੁੱਖ ਦੀ ਗੱਲ ਹੈ ਕਿ ਜਿਹੜੇ ਸੂਬੇ ਦਾ ਕਿਸਾਨ ਸਭ ਤੋਂ ਵੱਧ ਅਨਾਜ ਪੈਦਾ ਕਰਦਾ ਹੈ, ਉਸ ਅਨੁਸਾਰ ਪੰਜਾਬ ਨੂੰ ਸੈਂਟਰਲ ਪੂਲ ਵਿਚੋਂ ਜੋ ਕੁਝ ਮਿਲਦਾ ਹੈ, ਉਸ ਦੀ ਹਾਲਤ ਬਹੁਤ ਮਾੜੀ ਹੈ। ਅੱਜ ਤਕਰੀਬਨ 39,000 ਕਰੋੜ ਰੁਪਏ ਦਾ ਕਿਸਾਨ ਤੇ ਕਰਜ਼ਾ ਹੈ ਜਿਸ ਵਿਚੋਂ 22,000 ਕਰੋੜ ਰੁਪਏ ਦਾ ਸਰਕਾਰੀ ਅਦਾਰਿਆਂ ਦਾ ਹੈ ਅਤੇ 17,000 ਕਰੋੜ ਰੁਪਿਆ ਆੜ੍ਹਤੀਆਂ ਤੇ ਸ਼ਾਹੂਕਾਰਾਂ ਜਾਂ ਹੋਰ ਪ੍ਰਾਈਵੇਟ ਅਦਾਰਿਆਂ ਦਾ ਕਰਜ਼ਾ ਹੈ। ਸਪੀਕਰ ਸਾਹਿਬ, 39,000 ਕਰੋੜ ਰੁਪਏ ਬਾਰੇ ਮੂੰਹ ਨਾਲ ਤਾਂ ਬੋਲ ਸਕਦੇ ਹਾਂ ਪਰ ਇਸ ਨੂੰ ਅਦਾ ਕਰਨਾ ਬਹੁਤ ਔਖਾ ਹੈ। ਪਿਛਲੇ ਸਮਿਆਂ ਵਿਚ ਸੈਂਟਰਲ ਗੌਰਮਿੰਟ ਦੀ ਇੱਕ ਸਕੀਮ ਆਈ ਸੀ। ਇਹ ਕਰਜ਼ਾ ਮਾਫੀ ਪੈਕੇਜ ਸੀ। ਸਾਰੇ ਹਿੰਦੁਸਤਾਨ ਦੇ ਕਿਸਾਨਾਂ ਦਾ ਮਾਫ ਹੋਇਆ ਔਰ ਜਿਨ੍ਹਾਂ ਸੂਬਿਆਂ ਨੇ ਕੋਈ ਹਿੱਸਾਂ ਵੀ ਨਹੀਂ ਸੀ ਪਾਇਆ, ਉਨ੍ਹਾਂ ਦਾ ਵੀ ਮਾਫ ਹੋਇਆ। ਕੁੱਲ 71,500 ਕਰੋੜ ਰੁਪਏ ਦੇ ਕਰਜ਼ਾ ਮਾਫੀ ਵਿਚੋਂ ਪੰਜਾਬ ਦਾ ਕੇਵਲ 1044 ਕਰੋੜ ਰੁਪਏ ਦਾ ਕਰਜ਼ਾ ਮਾਫ ਹੋਇਆ ਹੈ। ਇਹ ਕੁਝ ਪਰਸੈਂਟ ਹੀ ਬਣਦਾ ਹੈ। ਇਹ ਕਿੰਨੀ ਹਾਸੋਹੀਣੀ ਗੱਲ ਹੈ ਕਿ ਜਿਹੜਾ ਕਿਸਾਨ 75% ਸੈਂਟਰ ਪੂਲ ਵਿਚ ਅਨਾਜ ਪਾ ਰਿਹਾ ਹੈ, ਉਹ ਕਰਜ਼ਾ ਮੁਆਫੀ ਵਿਚ ਬਹੁਤ ਥੱਲੇ ਰਹਿ ਗਿਆ ਹੈ। ਅੱਜ ਹਰ ਕਿਸਾਨ ਦੇ ਪਰਿਵਾਰ ਤੇ 41,576 ਰੁਪਏ ਦਾ ਕਰਜ਼ਾ ਹੈ। ਕੱਲ੍ਹ ਮਾਨਯੋਗ ਢਾਂਡਾ ਸਾਹਿਬ ਬੋਲ ਰਹੇ ਸੀ ਅਤੇ ਆਪੋਜ਼ੀਸ਼ਨ ਵਿਚੋਂ ਸਾਡੇ ਬਹੁਤ ਸਤਿਕਾਰਯੋਗ ਬ੍ਰਹਮ ਮਹਿੰਦਰਾ ਜੀ ਕਹਿ ਰਹੇ ਸੀ ਕਿ ਡਬਲਿਯੂ.ਟੀ.ਓ. ਨੂੰ ਇਸ ਕਰਕੇ ਸਾਈਨ ਨਹੀਂ ਕੀਤਾ ਗਿਆ ਕਿਉਂਕਿ ਆਸਟਰੇਲੀਆ ਜਾਂ ਅਮਰੀਕਾ ਦੇ ਕਿਸਾਨ ਨੂੰ 76 ਪ੍ਰਤੀਸ਼ਤ ਸਬਸਿਡੀ ਮਿਲਦੀ ਹੈ। ਸਾਡਾ ਕਿਸਾਨ ਉਨ੍ਹਾਂ ਨਾਲ ਮੀਟ ਨਹੀਂ ਕਰ ਸਕਦਾ, ਮੁਕਾਬਲਾ ਨਹੀਂ ਕਰ ਸਕਦਾ। ਇਹ ਗੱਲ ਠੀਕ ਹੈ। ਮੈਂ ਕਹਿੰਦਾ ਹਾਂ ਕਿ ਉਹ 75 ਪ੍ਰਤੀਸ਼ਤ ਸਬਸਿਡੀ ਕਿਉਂ ਦੇ ਰਹੇ ਹਨ। ਅਮਰੀਕਾ ਵਿਚ ਅਤੇ ਆਸਟਰੇਲੀਆ ਵਿਚ ਜਿਹੜਾ ਕਿਸਾਨ ਸੀ, ਉਹ ਖੇਤੀ ਛੱਡ ਰਿਹਾ ਸੀ। ਉਥੇ ਅਨਾਜ ਦੀ ਉਪਜ ਘਟ ਰਹੀ ਸੀ। ਇਸ ਕਰਕੇ ਉਨ੍ਹਾਂ ਸਰਕਾਰਾਂ ਨੇ ਸਬਸਿਡੀ ਦੀ ਰਾਹਤ ਦੇ ਕੇ ਕਿਸਾਨ ਤੇ ਕਿਸਾਨੀ ਨੂੰ ਬਚਾਇਆ। ਮੇਰੀ ਹਾਊਸ ਦੇ ਰਾਹੀਂ ਸੈਂਟਰ ਸਰਕਾਰ ਨੂੰ ਬੇਨਤੀ ਹੈ ਕਿ ਕਿਸਾਨੀ ਨੂੰ 75 ਪ੍ਰਤੀਸ਼ਤ ਸਬਸਿਡੀ ਦਿੱਤੀ ਜਾਵੇ, ਤਾਂ ਕਿਸਾਨ ਬਚਦਾ ਹੈ, ਉਹ ਹਿੰਦੁਸਤਾਨ ਦੇ ਲੋਕਾਂ ਦਾ ਢਿੱਡ ਭਰਦਾ ਹੈ, ਵਰਨਾ ਪੰਜਾਬ ਦਾ ਕਿਸਾਨ, ਪੰਜਾਬ ਦਾ ਮਜ਼ਦੂਰ ਜੇ ਖੇਤੀ ਦਾ ਕੰਮ ਛੱਡ ਗਿਆ ਤਾਂ ਜਿਵੇਂ ਬਿਜਲੀ ਲਈ ਰੌਲਾ ਪਿਆ ਹੈ, ਉਹ ਦਿਨ ਦੂਰ ਨਹੀਂ, ਜਦੋਂ ਅਨਾਜ ਲਈ ਇਸ ਤਰ੍ਹਾਂ ਰੌਲਾ ਪਵੇਗਾ। ਅਨਾਜ ਆਏਗਾ ਕਿਥੋਂ ਜੇਕਰ ਕਿਸਾਨ ਨਾ ਰਿਹਾ ? ਇਸ ਕਰਕੇ ਇਸ ਸਦਨ ਵਿੱਚ ਇਹ ਮਤਾ ਲਿਆਉਣਾ ਚਾਹੀਦਾ ਹੈ ਕਿ ਸੈਂਟਰ ਵੱਲੋਂ ਕਿਸਾਨਾਂ ਨੂੰ 75 ਪ੍ਰਤੀਸ਼ਤ ਸਬਸਿਡੀ ਦੇਣੀ ਚਾਹੀਦੀ ਹੈ।

ਜੋ ਮੈਂ ਸਵਾਲ ਦਿੱਤਾ ਸੀ ਕਿ ਸਰਕਾਰੀ ਹਸਪਤਾਲਾਂ ਵਿਚ ਡਾਕਟਰ ਘੱਟ ਹਨ, ਅੱਜ ਹੈਲਥ ਡਿਪਾਰਟਮੈਂਟ ਦੇ ਵਿੱਚ ਸਾਡੀ ਸਰਕਾਰ ਨੇ 100 ਡਾਕਟਰ ਭਰਤੀ ਕੀਤੇ ਹਨ। 212 ਹੋਰ ਡਾਕਟਰ ਭਰਤੀ ਕਰਨੇ ਹਨ। ਭਾਈ ਘਨ੍ਹੱਈਆ ਸਕੀਮ ਵਿੱਚ ਦੋ ਲੱਖ ਰੁਪਏ ਦੇ ਬੀਮੇ ਦੀ ਵਿਵਸਥਾ ਕੀਤੀ ਗਈ ਹੈ ਇਸ ਦੇ ਵਿੱਚ ਭਾਵੇਂ ਪੰਜਾਬ ਦਾ ਮਜ਼ਦੂਰ

ਹੈ, ਭਾਵੇਂ ਕਿਸਾਨ ਹੈ, ਭਾਵੇਂ ਕੋਈ ਹੋਰ ਹੈ, ਉਸ ਨੂੰ ਬਹੁਤ ਵੱਡਾ ਲਾਭ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਸ਼ਹਿਰੀ ਵਿਕਾਸ ਦੀ ਗੱਲ ਕਰੀਏ ਤਾਂ ਬਹੁ-ਗਿਣਤੀ ਪਿੰਡਾਂ ਦੇ ਲੋਕ ਸ਼ਹਿਰਾਂ ਵਿਚ ਆ ਗਏ ਹਨ। ਜੋ ਆਦਮੀ ਸੌਖਾ ਹੁੰਦਾ ਹੈ, ਉਸ ਦਾ ਸਭ ਤੋਂ ਪਹਿਲਾ ਕੰਮ ਹੁੰਦਾ ਹੈ ਕਿ ਉਹ ਪਿੰਡ ਛੱਡ ਕੇ ਸ਼ਹਿਰ ਵੱਲ ਆਉਂਦਾ ਹੈ। ਉਥੇ ਘਰ ਬਣਾਉਂਦਾ ਹੈ, ਬੱਚਿਆਂ ਨੂੰ ਪੜ੍ਹਾਉਂਦਾ ਹੈ। ਸਾਡੀ ਸਰਕਾਰ ਨੇ ਜਵਾਹਰ ਲਾਲ ਨਹਿਰੂ ਅਰਬਨ ਮਿਸ਼ਨ ਦਾ ਪ੍ਰੋਜੈਕਟ ਬਣਾਇਆ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਹਲਕੇ ਵਿਚੋਂ ਮੈਂ ਚੁਣ ਕੇ ਆਇਆ ਹਾਂ, ਉਥੇ ਬਹੁਤ ਲੰਬੇ ਸਮੇਂ ਤੋਂ ਕਦੇ ਪੈਸਾ ਨਹੀਂ ਦਿੱਤਾ ਗਿਆ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਦੋ ਕਰੋੜ ਰੁਪਿਆ ਦਿੱਤਾ ਹੈ। ਮੈਂ ਹੋਰ ਗੱਲ ਕਰਨੀ ਚਾਹੁੰਦਾ ਹਾਂ, ਵੈਸੇ ਇਸ ਦਾ ਬਜਟ ਸਪੀਚ ਨਾਲ ਕੋਈ ਸਬੰਧ ਵੀ ਨਹੀਂ ਹੈ ਪਰ ਉਥੇ ਇੱਕ ਬਿਪਤਾ ਖੜ੍ਹੀ ਹੈ। ਸਾਡੇ ਉਥੇ ਕਨਟੋਨਮੈਂਟ ਏਰੀਏ ਦੇ ਪਾਸੇ ਬਾਊਂਡਰੀ ਸ਼ੁਰੂ ਕੀਤੀ ਹੈ ਔਰ 1000 ਏਕੜ ਜ਼ਮੀਨ ਤੇ ਬਾਊਂਡਰੀ ਬਣਾ ਦਿੱਤੀ ਹੈ। ਇੱਕ ਪਾਸੇ ਰੇਲਵੇ ਲਾਈਨ ਪੈਂਦੀ ਹੈ। ਇਸ ਨਾਲ 15-20 ਪਿੰਡ ਅਤੇ ਕੁਝ ਬਸਤੀਆਂ ਦਾ ਰਸਤਾ ਬੰਦ ਹੋ ਗਿਆ ਹੈ। ਉਥੇ ਸੀਵਰੇਜ ਲੰਘਾਉਣ ਵਾਸਤੇ ਰੇਲਵੇ ਲਾਈਨ ਦੇ ਥੱਲਿਓਂ ਪੁਲੀਆਂ ਬਣਾਉਣੀਆਂ ਪੈਣੀਆਂ ਹਨ। ਹੁਣ ਸਾਡੇ ਉਥੇ ਕਈ ਪਿੰਡਾਂ ਦਾ ਪਾਣੀ ਰੁਕ ਗਿਆ ਹੈ। ਮੈਂ ਐਫ.ਐਮ. ਸਾਹਿਬ ਨੂੰ ਕਹਾਂਗਾ ਕਿ ਉਥੇ ਸਾਨੂੰ ਦੋ ਕਰੋੜ ਰੁਪਏ ਦਾ ਪੈਕੇਜ ਦਿੱਤਾ ਜਾਵੇ ਤਾਂ ਕਿ ਲੋਕਾਂ ਦੇ ਲਈ ਸੀਵਰੇਜ ਬਣ ਸਕੇ। ਉਥੇ ਗਲੀਆਂ ਵਿੱਚ ਗੋਡੇ-ਗੋਡੇ ਪਾਣੀ ਖੜ੍ਹਾ ਰਹਿੰਦਾ ਹੈ ਕਿਉਂਕਿ ਉੱਥੇ ਇੱਕ ਪਾਸੇ ਆਰਮੀ ਵਾਲਿਆਂ ਦੀ ਬਾਊਂਡਰੀ ਹੋ ਗਈ ਹੈ। ਇਸ ਦੇ ਨਾਲ ਹੀ ਸਮਾਜਿਕ ਸੁਰੱਖਿਆ ਬਹੁਤ ਜ਼ਰੂਰੀ ਚੀਜ਼ ਹੈ ਕਿਉਂਕਿ ਸਮਾਜ ਦਾ ਹਰ ਵਰਗ ਆਪਣੇ ਆਪ ਨੂੰ ਪ੍ਰੋਟੈਕਟਿਡ ਚਾਹੁੰਦਾ ਹੈ। ਬੁਢਾਪਾ ਪੈਨਸ਼ਨ ਵਾਸਤੇ ਸਾਡੀ ਸਰਕਾਰ ਨੇ 468 ਕਰੋੜ ਰੁਪਿਆ ਰੱਖਿਆ ਹੈ ਤਾਂ ਕਿ ਬਜ਼ੁਰਗਾਂ ਨੂੰ ਪੈਨਸ਼ਨ ਮਿਲ ਸਕੇ, ਨਿਰਵਿਘਨ ਮਿਲ ਸਕੇ। ਇੰਡਸਟਰੀ ਵਿਚ ਫੋਕਲ ਪੁਆਇੰਟਾਂ ਲਈ 25 ਕਰੋੜ ਰੁਪਿਆ ਰੱਖਿਆ ਹੈ। ਸੈਂਕੜੇ ਕਰੋੜ ਰੁਪਏ ਦੀ ਸਬਸਿਡੀ ਮਗਰਲੇ ਸਾਲ ਵੰਡੀ ਗਈ ਕਿਉਂਕਿ ਇਹ ਬੜੇ ਚਿਰ ਤੋਂ ਪੈਂਡਿੰਗ ਪਈ ਸੀ। ਮੈਂ ਕਾਲੀਆ ਸਾਹਿਬ ਨੂੰ ਇਸ ਗੱਲ ਲਈ ਮੁਬਾਰਕਬਾਦ ਦਿੰਦਾ ਹਾਂ। ਹੋਰ ਕਾਰੋਬਾਰ ਦੇਣ ਲਈ ਇੰਡਸਟਰੀ ਉਪਰ ਸਬਸਿਡੀ ਦੇਣੀ ਬਹੁਤ ਜ਼ਰੂਰੀ ਹੈ। ਡਿਪਟੀ ਸਪੀਕਰ ਸਾਹਿਬ, ਸੜਕਾਂ ਤੇ ਪੁਲ ਬੜਾ ਅਹਿਮ ਵਿਸ਼ਾ ਹੈ। ਜੇ ਸਾਡੀਆਂ ਸੜਕਾਂ ਚੰਗੀਆਂ ਹੋਣਗੀਆਂ, ਪੁਲ ਚੰਗੇ ਹੋਣਗੇ ਤਾਂ ਆਵਾਜਾਈ ਸੌਖੀ ਹੋ ਜਾਵੇਗੀ। ਮੇਰੇ ਹਲਕੇ ਵਿੱਚ ਇੱਕ ਪੁਲ ਬਣ ਰਿਹਾ ਹੈ। ਉਥੇ ਪਰਾਬਲਮ ਇਹ ਹੈ ਕਿ ਰੇਲਵੇ ਕਰਾਸਿੰਗ ਕਰਕੇ ਪੁਲ ਦਾ ਕੰਮ ਰੁਕ ਗਿਆ ਹੈ। ਇਸ ਤਰ੍ਹਾਂ ਦੇ ਸਾਰੇ ਪੰਜਾਬ ਵਿੱਚ ਰੇਲਵੇ ਕਰਾਸਿੰਗ ਕਰਕੇ 15-20 ਪੁਲਾਂ ਦੇ ਕੰਮ ਰੁਕੇ ਹੋਏ ਹਨ। ਮੇਰੀ ਹਾਊਸ ਨੂੰ ਬੇਨਤੀ ਹੈ ਕਿ ਇਹ ਮਸਲਾ ਸੈਂਟਰ ਸਰਕਾਰ ਨਾਲ ਟੇਕਅੱਪ ਕੀਤਾ ਜਾਵੇ। ਪੀ.ਡਬਲਿਯੂ.ਡੀ. ਮੰਤਰੀ ਢੀਂਡਸਾ ਸਾਹਿਬ ਇਹ ਮਸਲਾ ਟੇਕਅੱਪ ਕਰਨ ਕਿ ਰੇਲਵੇ ਕਰਾਸਿੰਗ ਉਪਰ ਪੁਲ ਬਣ ਜਾਣ। ਇਸ ਤੋਂ ਅੱਗੇ ਬੁਨਿਆਦੀ ਢਾਂਚੇ ਲਈ ਵੀ 440 ਕਰੋੜ ਰੁਪਿਆ ਰੱਖਿਆ ਗਿਆ ਹੈ, ਇਹ ਸਾਡੀਆਂ ਸੜਕਾਂ ਤੇ ਪੁਲਾਂ ਦੇ ਲਈ ਕਾਫ਼ੀ ਸਹਾਈ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਅੱਗੇ ਇੱਕ ਅਹਿਮ ਮੁੱਦਾ ਇਹ ਵੀ ਆ ਗਿਆ ਹੈ ਕਿ ਜਿਹੜੀ ਸਾਡੀ ਖੇਤੀਬਾੜੀ ਹੈ, ਉਹ ਤਾਂ ਹੀ ਹੋਵੇਗੀ ਜੇਕਰ ਨਹਿਰਾਂ ਜਾਂ ਸੂਏ ਜੋ ਹਨ, ਉਹ ਸਹੀ ਤਰੀਕੇ ਦੇ ਨਾਲ ਚੱਲਣਗੇ। ਜੇਕਰ ਪਾਣੀ ਟੇਲ ਤੇ ਪਹੁੰਚੇਗਾ ਤਾਂ ਹੀ ਹਰ ਕਿਸਾਨ ਇਸਦਾ ਲਾਭ ਉਠਾ ਸਕੇਗਾ। ਬਿਸਤ-ਦੁਆਬ ਨਹਿਰ ਦੇ ਵਿਚ ਸਿਲਟ ਫਸੀ

[ਸਰਦਾਰ ਜਗਬੀਰ ਸਿੰਘ ਬਰਾੜ]

ਹੋਈ ਹੈ। ਸਾਡੀ ਸਰਕਾਰ ਨੇ 14500 ਲੰਮੀਆਂ ਜੋ ਨਹਿਰਾਂ ਜਾਂ ਸੂਏ ਹਨ ਅਤੇ ਉਹ ਕਾਫ਼ੀ ਪੁਰਾਣੇ ਹੋ ਚੁੱਕੇ ਹਨ, ਉਨ੍ਹਾਂ ਦੇ ਲਈ 3469 ਕਰੋੜ ਰੁਪਿਆ ਰੱਖਿਆ ਹੈ। ਜੇਕਰ ਇਹ ਪ੍ਰਾਜੈਕਟ ਸਿਰੇ ਚੜ੍ਹ ਗਿਆ, ਤਾਂ ਹੀ ਇਥੇ ਜਿਹੜੇ ਬੈਠੇ ਲੋਕ ਹਨ ਤੇ ਬਾਹਰ ਲੋਕ ਹਨ, ਉਨ੍ਹਾਂ ਨੂੰ ਇਸ ਦਾ ਫਾਇਦਾ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਪੀਣ ਵਾਲੇ ਪਾਣੀ ਦੀ ਗੱਲ ਚੱਲੀ ਸੀ। ਸਾਡੀ ਸਰਕਾਰ ਵੱਲੋਂ ਵਰਲਡ ਬੈਂਕ ਨਾਲ 1280 ਕਰੋੜ ਰੁਪਏ ਦਾ ਐਗਰੀਮੈਂਟ ਕੀਤਾ ਗਿਆ ਹੈ ਔਰ ਉਸ ਦੇ ਵਿੱਚ 1000 ਪਿੰਡਾਂ ਦੇ ਛੱਪੜਾਂ ਦੀ ਸਫ਼ਾਈ ਕਰਨ ਵਾਸਤੇ ਅਤੇ 100 ਪਿੰਡਾਂ ਦੇ ਵਿੱਚ ਸੀਵਰੇਜ ਪਾਉਣ ਦਾ ਕੰਮ ਹੈ ਤਾਂ ਜੋ ਜਿਹੜੇ ਲੋਕ ਪਿੰਡਾਂ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਵੀ ਸ਼ਹਿਰਾਂ ਵਾਲੀਆਂ ਸਹੂਲਤਾਂ ਮਿਲ ਸਕਣ। ਉਹ ਵੀ ਸਾਫ਼ ਵਾਤਾਵਰਣ ਦੇ ਵਿਚ ਰਹਿ ਸਕਣ। ਇਸ ਤਰ੍ਹਾਂ 100 ਪਿੰਡਾਂ ਦੇ ਵਿਚ ਸੀਵਰੇਜ ਪਾਉਣ ਦਾ ਕੰਮ ਚੱਲ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਗਿੱਦੜਬਾਹਾ ਹਲਕੇ ਵਿਚ ਆਰ.ਓ. ਸਿਸਟਮ ਦੀ ਗੱਲ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਮਾਨਸਾ, ਮਲੋਟ, ਮੁਕਤਸਰ ਜਾਂ ਲੰਬੀ ਆਦਿ ਇਲਾਕਿਆਂ ਦੇ ਵਿੱਚ ਕੈਂਸਰ ਦੀ ਬਹੁਤ ਹੀ ਭਿਆਨਕ ਬਿਮਾਰੀ ਫੈਲਦੀ ਜਾ ਰਹੀ ਹੈ। ਇਸ ਕਰਕੇ ਇਹ ਸ਼ੁਰੂਆਤ ਚਾਹੇ ਕਿਸੇ ਵੀ ਹਲਕੇ ਤੋਂ ਹੋਈ ਹੈ ਪਰ ਇਹ ਬਹੁਤ ਚੰਗੀ ਸ਼ੁਰੂਆਤ ਹੈ, ਵਧੀਆ ਸ਼ੁਰੂਆਤ ਹੈ। ਇਹ ਪੰਜਾਬ ਜਿੰਨੀ ਛੇਤੀ ਇਸ ਸਕੀਮ ਅਧੀਨ ਕਵਰ ਹੋਵੇਗਾ, ਉਤਨਾ ਹੀ ਫਾਇਦਾ ਹੋਵੇਗਾ। ਇਸ ਗੱਲ ਦੀ ਮੈਂ ਐਫ.ਐਮ. ਸਾਹਿਬ ਤੇ ਸੀ.ਐਮ. ਸਾਹਿਬ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਬਹੁਤ ਅੱਛੀ ਸ਼ੁਰੂਆਤ ਕੀਤੀ ਹੈ ਜਿਵੇਂ ਇੱਕ ਦਿਨ ਦੇ ਵਿਚ ਤਾਂ ਕੋਈ ਸਾਰੀ ਸਟੇਟ ਦੇ ਵਿਚ ਇਹ ਸਿਸਟਮ ਤਾਂ ਲੱਗ ਨਹੀਂ ਸਕਦਾ। ਇਹ ਤਾਂ ਇੱਕ-ਇੱਕ ਹਲਕਾ ਕਰਕੇ ਜਾਂ ਇੱਕ-ਇੱਕ ਬਲਾਕ ਕਰਕੇ ਲੱਗਣਗੇ। ਸੋ, ਇਹ ਹਿੰਦੁਸਤਾਨ ਦੀ ਪਹਿਲੀ ਸਟੇਟ ਹੈ ਜਿਸ ਨੇ ਆਰ.ਓ. ਸਿਸਟਮ ਸ਼ੁਰੂ ਕੀਤਾ ਹੈ ਤਾਂ ਕਿ ਹਰੇਕ ਗਰੀਬ ਨੂੰ, ਮਜ਼ਦੂਰ ਨੂੰ ਪੀਣ ਲਈ ਸਾਫ਼ ਪਾਣੀ ਮਿਲ ਸਕੇ। ਮੈਂ, ਦੂਸਰਾ ਵਾਤਾਵਰਣ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਅੱਜ ਵਾਤਾਵਰਣ ਬਹੁਤ ਦੂਸ਼ਿਤ ਹੋ ਚੁੱਕਿਆ ਹੈ। ਖਾਸ ਕਰਕੇ ਜਿਹੜਾ ਲੁਧਿਆਣਾ ਦਾ ਬੁੱਢਾ ਨਾਲਾ ਹੈ ਔਰ ਉਸ ਨਾਲੇ ਦਾ ਜੋ ਪਾਣੀ ਹੈ, ਉਹ ਪਿੰਡਾਂ ਦੇ ਵਿਚ ਜਾਂਦਾ ਹੈ। ਇਸ ਦੀ ਸਫ਼ਾਈ ਲਈ ਇਸ ਬਜਟ ਵਿਚ 50 ਕਰੋੜ ਰੁਪਿਆ ਰੱਖਿਆ ਗਿਆ ਹੈ। (ਥੰਪਿੰਗ) ਮੈਂ ਕਹਿੰਦਾ ਹਾਂ ਕਿ ਜੇਕਰ ਬੁੱਢੇ ਨਾਲੇ ਦੀ ਸਾਫ਼-ਸਫਾਈ ਦਾ ਕੰਮ ਨਿਰਵਿਘਨ ਸਿਰੇ ਚੜ੍ਹ ਜਾਵੇ ਤਾਂ ਇਸ ਦਾ ਬਹੁਤ ਫਾਇਦਾ ਹੋਵੇਗਾ। ਇਸ ਦੇ ਨਾਲ ਹੀ ਮੈਂ, ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਸ਼ਹਿਰਾਂ ਦਾ ਗੰਦਾ ਪਾਣੀ ਪਿੰਡਾਂ ਦੇ ਵਿਚ ਜਾ ਰਿਹਾ ਹੈ, ਜੋ ਇਸ ਦੇ ਨਾਲ ਸੀਪੇਜ ਹੋ ਰਹੀ ਹੈ, ਉਸ ਦੇ ਨਾਲ ਬੜੀਆਂ ਭਿਆਨਕ ਬਿਮਾਰੀਆਂ ਫੈਲ ਰਹੀਆਂ ਹਨ। ਇਸ ਦੇ ਲਈ ਕਿਤੋਂ ਵੀ ਪੈਸਾ ਲਿਆਂਦਾ ਜਾਵੇ ਜਾਂ ਕੋਈ ਵੀ ਕਸ਼ਟ ਕੀਤਾ ਜਾਵੇ। ਇਸ ਦੇ ਲਈ ਟਰੀਟਮੈਂਟ ਪਲਾਂਟ ਲਗਾਏ ਜਾਣੇ ਚਾਹੀਦੇ ਹਨ ਤਾਂ ਜੋ ਗੰਦਾ ਪਾਣੀ ਸੀਪੇਜ ਨਾ ਹੋ ਸਕੇ। ਇਹ ਮੇਰੀ ਸੀ.ਐਮ. ਸਾਹਿਬ ਨੂੰ ਇਕ ਗੁਜ਼ਾਰਿਸ਼ ਹੈ। ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ ਇਸ ਦੇ ਨਾਲ ਪੰਜਾਬ ਦੇ ਲਈ ਬਹੁਤ ਲਾਭ ਹੋਵੇਗਾ, ਪੰਜਾਬ ਦੀ ਤਰੱਕੀ ਹੋਵੇਗੀ ਤੇ ਖੁਸ਼ਹਾਲੀ ਹੋਵੇਗੀ। ਅੰਤ ਵਿਚ ਮੈਂ ਸੀ.ਐਮ. ਸਾਹਿਬ ਅਤੇ ਐਫ.ਐਮ. ਸਾਹਿਬ ਨੂੰ ਇਹ ਬਜਟ ਪੇਸ਼ ਕਰਨ ਦੀ ਵਧਾਈ ਦਿੰਦਾ ਹਾਂ ਅਤੇ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਹੁਤ ਹੀ ਅਹਿਮ ਮੁੱਦੇ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਬਾਦਲ ਸਾਹਿਬ ਨੂੰ ਵਧਾਈ ਦੇਣੀ ਚਾਹਾਂਗਾ ਤੇ ਖਾਸ ਕਰਕੇ ਐਫ.ਐਮ. ਸਾਹਿਬ ਨੂੰ ਵੀ ਮੇਰਾ ਖਿਆਲ ਹੈ ਕਿ ਆਪੋਜ਼ੀਸ਼ਨ ਦੇ ਸਾਰੇ ਮੈਂਬਰ ਹੁਣ ਤੱਕ ਇਨ੍ਹਾਂ ਨੂੰ ਕੋਸਦੇ ਰਹੇ ਹਨ but I must congratulate him although for a different reason for his oratory. ਬਾਦਲ ਸਾਹਿਬ ਜਿਨ੍ਹਾਂ ਨੂੰ ਬੰਦੇ ਦੀ ਬੜੀ ਪਰਖ ਹੈ, he has chosen Manpreet Badal Ji to put up a Budget without any pretence of even window dressing any lesser mortal others than Manpreet Badal ਕਿਉਂਕਿ ਏਨੀ ਕੁ ਤਾਂ ਅਕਲ ਹੈ ਕਿ ਜਿਹੜਾ ਇਸ ਹਾਊਸ ਦੇ ਵਿਚ ਚੁਣ ਕੇ ਆਇਆ ਹੈ, he would have either thrown, ਆਪ ਦਾ ਬਸਤਾ ਬਾਦਲ ਸਾਹਿਬ ਨੂੰ ਛੱਡ ਦਿੰਦੇ ਤੇ ਕਹਿੰਦੇ ਕਿ ਮੈਂ ਇਹ ਬਜਟ ਪੇਸ਼ ਨਹੀਂ ਕਰ ਸਕਦਾ। 'ਕੋਈ ਆਸ਼ਿਕ ਕਰੇ ਜਾਂ ਸ਼ੌਦਾਈ ਕਰੇ', ਉਸ ਨੇ ਇੱਕ ਪਾਸੇ ਤੋਂ ਬਜਟ ਪੜ੍ਹਨ ਲੱਗਣਾ ਸੀ ਤੇ ਦੂਜੇ ਪਾਸੇ ਤੱਕ ਪੂਰਾ ਕਰ ਦੇਣਾ ਸੀ। ਸਰਦਾਰ ਮੱਖਣ ਸਿੰਘ ਜੀ, ਤੁਸੀਂ ਇਸ ਗੱਲ ਦਾ ਬੁਰਾ ਨਹੀਂ ਮੰਨਣਾ, it is right in your face. ਜਿਵੇਂ ਬਾਦਲ ਸਾਹਿਬ ਨੇ ਤੁਹਾਨੂੰ ਕਿਹਾ ਸੀ ਕਿ ਇਹ ਤਾਂ ਏਦਾਂ ਹੀ ਚੱਲੇਗਾ। ਜਿਹੜਾ ਅਕਾਲੀ ਦਲ ਦੀ ਸਰਕਾਰ ਦਾ ਜਾਂ ਬਾਦਲ ਸਾਹਿਬ ਦੀ ਸਰਕਾਰ ਦਾ ਬਜਟ ਹੈ, we are not even talking about how we are going to cover this deficit, from where these resources are going to come, to be mobilized. ਸਾਡੇ ਕਾਬਲ ਦੋਸਤ ਸਰਦਾਰ ਮਨਪ੍ਰੀਤ ਸਿੰਘ ਬਾਦਲ ਹੀ ਇਹ oratory ਕਰ ਸਕਦੇ ਹਨ। No-body else could have made that kind of oratory and these kind of things he has been gifted and, I think, he has got it. ਇਨ੍ਹਾਂ ਦੀ ਗੱਲ ਇਨ੍ਹਾਂ ਦੇ ਪ੍ਰਿੰਟਰ ਨੇ ਵੀ ਸਮਝ ਲਈ ਹੈ। ਜੱਸੀ ਖੰਗੂੜਾ ਜੀ ਜਦੋਂ ਖੜ੍ਹੇ ਹੋਏ ਸੀ he took out a thing and I am taking out this budget. ਡਿਪਟੀ ਸਪੀਕਰ ਸਾਹਿਬ, ਪਹਿਲੀ ਦਫ਼ਾ ਪੰਜਾਬੀ ਵਿੱਚ ਲਿਖਿਆ ਹੈ : ਪੰਜਾਬ ਵਿਧਾਨ ਸਭਾ ਵਿੱਚ ਸਾਲ 2009-10 ਨੂੰ ਬਜਟ ਪੇਸ਼ ਕਰਦਿਆਂ ਕੀਤੀ ਗਈ ਤਕਰੀਰ। ਭਾਸ਼ਣ ਨਹੀਂ ਲਿਖਿਆ ਗਿਆ, ਬਲਕਿ ਤਕਰੀਰ ਲਿਖਿਆ ਗਿਆ ਹੈ। ਨਾਰਮਲੀ ਭਾਸ਼ਣ ਲਿਖਿਆ ਜਾਂਦਾ ਹੈ। ਤਕਰੀਰ ਨਾਲ ਸਾਨੂੰ ਕੋਈ ਗਿਲਾ ਨਹੀਂ। ਡਿਪਟੀ ਸਪੀਕਰ ਸਾਹਿਬ, ਪ੍ਰਾਬਲਮ ਕਿੱਥੇ ਹੈ, ਤਕਰੀਰ ਹੀ ਤਕਰੀਰ ਹੈ, ਇਸ ਵਿੱਚ ਦਲੀਲ ਕੋਈ ਨਹੀਂ and that is the major problem. Deputy Speaker Sahib, we do not have to let him down. Not only the people of Punjab but we as a politician , a class of politicians, we held Manpreet Singh Badal in such a high esteem. He was a beacon. He was a young turk and he is a man of competence. ਜਿਨ੍ਹਾਂ ਕੋਲ ਜਾਂਦਿਆਂ ਇੱਕ ਆਈ.ਏ.ਐਸ. ਅਫ਼ਸਰ ਵੀ ਕਤਰਾਉਂਦਾ ਹੈ ਕਿ ਕਿਸੇ ਤਰਕ ਨਾਲ ਗੱਲ ਕਰਨਗੇ but he has also been carried away and he has also been taken for a ride. I think he is for more used. This is a Budget which has no content. ਇਨ੍ਹਾਂ ਨੂੰ ਇਸਤੇਮਾਲ ਕੀਤਾ ਜਾਵੇ that is obvious but, Deputy Speaker Sahib, the problem is that this budget is only a statement of accounts. ਇਹ ਸਾਡੇ ਤੋਂ ਜ਼ਿਆਦਾ ਕੁਆਲੀਫਾਈਡ, more competent ਅਤੇ ਜ਼ਿਆਦਾ ਸੁਲਝੇ ਹੋਏ ਅਰਥ ਸ਼ਾਸਤਰੀ ਬੈਠੇ ਹਨ। We are here for the class of people who represent the wishes and the aspirations of the people. It also has a document of the intent. ਸਾਡਾ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਗਿਲਾ ਸਰਦਾਰ ਮਨਪ੍ਰੀਤ ਬਾਦਲ ਜੀ ਨਾਲ ਇਹ ਨਹੀਂ ਕਿ ਇਸ ਵਿੱਚ ਇਨਟੈਂਟ ਨਹੀਂ ਹੈ। What is missing in this budget is Sardar Manpreet Badal himself, ਸ਼ਖਸੀਅਤ, ਸ਼ਖਸ ਨਾਲ ਕੋਈ ਪ੍ਰਾਬਲਮ ਨਹੀਂ ਹੈ, ਮੁਕਾਬਲਾ ਕੀ ਕਰੇਗਾ he talked about an eye of the tiger ਕਹਿੰਦੇ :

ਮਿਲੇਗਾ ਮੰਜ਼ਲੇ-ਮਕਸੂਦ ਕਾ ਉਸੀ ਕੋ ਸੁਰਾਗ
ਅੰਧਰੀ ਸ਼ਬ ਮੇ ਹੈ ਚੀਤੇ ਕੀ ਆਂਖ ਜਿਸ ਕਾ ਚਿਰਾਗ।

ਇਹ Eye of tiger ਦੀ ਗੱਲ ਕਰਦੇ ਹਨ, I can understand this is the most hot plate because the job of F.M. is never easy. He knows that everybody knows it. There are always compulsions. Compulsions if it were more accounting, jugglery. ਜਨਰਲੀ ਜਿਹੜੀ ਗੱਲ ਕਰ ਰਹੇ ਸੀ, ਖੜ੍ਹੇ ਹੋ ਕੇ ਕਹਿ ਰਹੇ ਸੀ, ਬੜੇ ਕੰਪੀਟੈਂਟ ਆਦਮੀ ਹਨ ਜਿਵੇਂ ਇੱਥੇ ਕੋਈ ਤੋਹਫ਼ਾ ਬਣਾ ਕੇ ਦੇ ਦੇਣਾ ਹੈ but we are here to juggle, whether we want to take Punjab out of this. ਆਪਣਾ ਇਰਾਦਾ ਕੀ ਹੈ, ਲੋਕ ਆਪਣੇ ਤੋਂ ਭਾਲਦੇ ਕੀ ਹਨ, ਲੋਕਾਂ ਦੀਆਂ ਉਮੀਦਾਂ ਕੀ ਹਨ ? but I think he was the man capable of not missing the forest and its trees. But he has let us down and that is our 'Gila'. ਇਨ੍ਹਾਂ ਨੂੰ ਆਪਣੇ ਤੇ ਪਰਸਨਲੀ ਇਹ ਗੱਲ ਨਹੀਂ ਲੈਣੀ ਚਾਹੀਦੀ, ਪ੍ਰਾਬਲਮ ਕੀ ਹੈ। ਜਿਹੜੀ ਲੈਂਗੁਏਜ਼ ਵਿਚ ਇਹ ਗੱਲ ਕਰਦੇ ਹਨ, I am not capable of that ਪਰ ਇਨ੍ਹਾਂ ਦੀ ਨਜ਼ਰ ਗਾਲਿਬ ਸਾਹਿਬ ਦਾ ਇੱਕ ਸ਼ੇਅਰ ਹੈ :—

ਜਬ ਤਵੱਕੋ ਹੀ ਉਠ ਗਈ ਗਾਲਿਬ
ਤੋ ਕਿਆ ਕਿਸੀ ਸੇ ਗਿਲਾ ਕਰੇ ਕੋਈ।

ਤੁਹਾਡੇ ਨਾਲ ਕੋਈ ਗਿਲਾ ਨਹੀਂ। ਗਿਲਾ ਇਸ ਸਰਕਾਰ ਨਾਲ ਹੈ। ਤੁਹਾਡੇ ਤੋਂ ਉਮੀਦ ਸੀ ਕਿ ਕੁਝ ਕਰੋਗੇ। Nobody interrupted when he was speaking and at the same moment when he opened the speech, I was very attentive. ਗੁਰੂ ਗੋਬਿੰਦ ਸਿੰਘ ਜੀ ਵਲੋਂ ਕਹੇ ਗਏ ਸ਼ਬਦਾਂ ਨੂੰ ਇਨ੍ਹਾਂ ਨੇ ਕੋਟ ਵੀ ਕੀਤਾ ਹੈ ਕਿ ਕੁਰਬਾਨੀਆਂ ਦੇਣ ਦਾ ਮੌਕਾ ਹੈ। ਸਪੀਕਰ ਸਾਹਿਬ, ਅੱਜ ਤਾਂ ਜਾਂ ਇਹ ਕੁਰਬਾਨੀ ਦੇਣਗੇ ਜਾਂ ਲੈਣਗੇ। ਇਹ ਜਾਂ ਤਾਂ ਬਾਦਲ ਸਾਹਿਬ ਨੂੰ ਕਹਿਣਗੇ ਕਿ ਜਿਵੇਂ ਗੁਰੂਆਂ ਨੇ ਕਿਹਾ ਸੀ ਤੁਸੀਂ ਕੁਰਬਾਨੀ ਦਿਉ। ਇਨ੍ਹਾਂ ਨੂੰ ਕਹਿਣਗੇ ਕਿ ਤੁਸੀਂ ਹੁਣ ਰਾਜ ਛੱਡੋ ਅਤੇ ਕੁਰਸੀ ਦਾ ਲਾਲਚ ਤਿਆਗੋ। ਇਹ ਪੰਜਾਬ ਦੇ ਹਿੱਤਾਂ ਦੀ ਗੱਲ ਹੈ ਜਾਂ ਫੇਰ ਸਰਦਾਰ ਮਨਪ੍ਰੀਤ ਜੀ ਆਪ ਆਪਣਾ ਅਹੁੱਦਾ ਛੱਡਣਗੇ ਕਿ ਇਹ ਮੇਰੇ ਵੱਸ ਦਾ ਰੋਗ ਨਹੀਂ because for presenting this kind of budget Manpreet Badal, Deputy Speaker Sahib, is not the eye of the tiger. You need to have the heart of the lion who can rise above politics. ਸ਼ੇਰ ਦਿਲ ਬੰਦਾ ਚਾਹੀਦਾ ਹੈ। His opening remarks were : Let us quit politics, let us quit politics. But it is not keeping the politics out of it. It is a very serious matter and this is nothing but politics, nothing but politics. It is total politics, politics ਜਿਵੇਂ ਕਹਾਵਤ ਹੈ ਕਿ :—

ਔਰੋਂ ਕੋ ਨਸੀਹਤ ਆਪ ਮੀਆਂ ਫਜੀਹਤ

ਇੰਨਾ ਵੱਡਾ ਬਜਟ ਹੈ ਇਹ ਸਾਨੂੰ ਅਲਾਮਾ ਇਕਬਾਲ ਦਾ ਹਵਾਲਾ ਦਿੰਦੇ ਹਨ as he is well read and a very learned ਅਤੇ ਲੋਕਾਂ ਨੇ ਵੀ ਕਿਹਾ ਹੈ ਕਿ he is a very sensitive and every body knows that he is a very sensitive man but I would have liked it alongwith Alama Iqbal, if he would have also quoted Keynes, Galbreith, Amartya Sen, Dr. Manmohan Singh and atleast he would have a pretence to say ਕਿ ਇੰਨਾ ਵੱਡਾ ਜਿਹੜਾ ਅਸੀਂ ਡੈਫੀਸਿਟ ਕਰ ਰਹੇ ਹਾਂ, he could have put a line in it that deficit, when used properly, is an engine of growth. All developing economies use the deficit to fund their thing but the same is not here. Many Hon'ble Members have spoken. ਮੇਰੇ ਕੋਲ ਖੰਗੂੜਾ ਜੀ ਜਿੰਨੀਆਂ ਕੈਪੇਬਿਲਟੀਜ਼ ਤਾਂ ਨਹੀਂ ਹਨ ਕਿ ਮੈਂ ਉਸ ਤਰ੍ਹਾਂ ਐਨੇਲਾਈਜ ਕਰਾਂ। ਮੇਰੇ ਸਾਥੀਆਂ ਨੇ ਇਸ ਗੱਲ ਤੇ ਬਹੁਤ ਨੁਕਤਾਚੀਨੀ ਕੀਤੀ ਹੈ without going into the details and within the limits of time. ਸਰ, ਮੈਂ ਇਸ ਵਿਚ ਕਈ ਗੱਲਾਂ ਕਹਿਣੀਆਂ ਚਾਹਾਂਗਾ ਕਿ ਆਪਾਂ ਕਿਸ ਪਾਸੇ ਲੈ ਕੇ ਜਾਣਾ ਚਾਹੁੰਦੇ ਸੀ speaking in the same language where he starts, Rs. 48,344 crore of debt, which he is talking about the debts, in that, he says the State has reached, a state of debt, un-sustainability and then he goes on to say in the next para. Look at this, he says that state had to rely upon disciplined borrowings and the disciplined borrowings have taken this debt from 48000 crore to above 60000 crore. ਜਿਹੜੇ ਮੇਰੇ ਕਾਬਲ ਦੋਸਤ ਕਹਿ ਰਹੇ ਸੀ ਕਿ ਜੇ ਆਪਾਂ PSU ਐਨ.ਟੀ.ਟੀ. ਦਾ ਵੀ ਲਗਾ ਦੇਈਏ ਤਾਂ, we are talking about in terms of 93000 crores of state debt. Whereas Maharashtra is in the league of One Hundred Thousand crore but look at their state's resources, state's mobilisation on which the state is running. ਐਫ.ਐਮ. ਸਾਹਿਬ ਨੇ ਜਿਹੜੀ ਮੋਬੇਲਾਈਜ਼ੇਸ਼ਨ ਦੀ ਗੱਲ ਕੀਤੀ ਹੈ ਉਸ ਬਾਰੇ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਕਿਹਾ ਸੀ ਕਿ ਫੰਡ ਕਿਥੋਂ ਮੋਬੇਲਾਈਜ਼ ਕਰਨਗੇ। ਬਾਕੀ ਤਾਂ ਮੈਨੂੰ ਪਤਾ ਨਹੀਂ ਲੇਕਿਨ ਮੈਨੂੰ ਇੰਨਾ ਪਤਾ ਹੈ ਕਿ the state is running on the mobilisation of the resources. ਸੜਕਾਂ ਤੇ ਜਿਹੜੇ ਡੀ.ਟੀ.ਓਜ਼. ਤੁਰੇ ਫਿਰਦੇ ਹਨ, ਉਨ੍ਹਾਂ ਦੇ ਟਾਰਗੇਟ ਰੱਖੇ ਹਨ, ਉਹ ਗਰੀਬ ਟਰੈਕਟਰ, ਟਰਾਲੀਆਂ ਵਾਲਿਆਂ ਨੂੰ ਹੱਥ ਦੇ ਦਿੰਦੇ ਹਨ, ਬੱਸਾਂ ਵਾਲਿਆਂ ਨੂੰ ਰੋਕ ਲਿਆ ਅਤੇ ਚਾਰਜਿਜ਼ ਲਗਾ ਦਿੰਦੇ ਹਨ। ਗਰੀਬ ਲੋਕਾਂ ਤੋਂ ਪੈਸੇ ਲੈ ਲਏ ਜਾਂਦੇ ਹਨ। ਬਿਜਲੀ ਬੋਰਡ ਵਾਲੇ ਗਰੀਬ ਲੋਕਾਂ ਤੇ ਜਾ ਕੇ 25-25 ਹਜ਼ਾਰ ਰੁਪਏ ਤੱਕ ਦਾ ਜੁਰਮਾਨਾ ਲਗਾ ਦਿੰਦੇ ਹਨ। I do not defend the people ਜਿਹੜੇ ਕਿ ਚੋਰੀ ਕਰਦੇ ਹਨ। ਮੈਂ ਚੋਰੀ ਕਰਨ ਵਾਲਿਆਂ ਦੀ ਹਮਾਇਤ ਨਹੀਂ ਕਰਦਾ ਇਹ ਚੋਰੀ ਬਿਲਕੁਲ ਨਹੀਂ ਕਰਨੀ ਚਾਹੀਦੀ ਪਰ ਪੈਮਾਨਾ ਸਭ ਤੇ ਇਕੋ ਹੀ ਹੋਣਾ ਚਾਹੀਦਾ ਹੈ। ਜੇਕਰ ਕੋਈ ਗਰੀਬ ਵਿਅਕਤੀ ਹੈ, ਉਸ ਤੇ ਵੀ 32,000 ਰੁਪਿਆ ਜੁਰਮਾਨਾ ਠੋਕ ਦਿੱਤਾ ਅਤੇ ਜੇ ਕੋਈ 10-10 ਏਅਰ ਕੰਡੀਸ਼ਨਰ ਚੋਰੀ ਚਲਾਉਂਦਾ ਹੈ, ਉਸ ਤੇ ਵੀ 32,000 ਰੁਪਿਆ ਹੀ ਪਾਇਆ ਗਿਆ। ਮੈਂ ਚਾਹੁੰਦਾ ਹਾਂ ਕਿ ਸਭ ਤੇ ਇਕੋ ਥਰਮਾਮੀਟਰ ਲਾਗੂ ਨਾ ਕਰੋ। ਪਹਿਲਾਂ ਇੱਕ ਪੈਨਸਲੀਨ ਦਾ ਇੰਜੈਕਸ਼ਨ ਹੋਇਆ ਕਰਦਾ ਸੀ। ਹਰ ਕਿਸੇ ਦੇ ਉਹੀ ਇੰਜੈਕਸ਼ਨ ਲਗਾ ਦਿੰਦੇ ਸਨ, ਭਾਵੇਂ ਮਰੀਜ਼ ਨੂੰ ਬਿਮਾਰੀ ਕੋਈ ਵੀ ਹੋਵੇ। ਇਸੇ ਤਰ੍ਹਾਂ ਇਥੇ ਵੀ ਗਰੀਬ ਤੇ ਅਮੀਰ ਵਿਅਕਤੀਆਂ ਲਈ ਇਕੋ ਜਿਹੇ ਪੈਮਾਨੇ ਰੱਖੇ ਹੋਏ ਹਨ। ਗਰੀਬਾਂ ਨੂੰ ਵੀ ਅਮੀਰਾਂ ਦੇ ਬਰਾਬਰ ਹੀ ਰੱਖਿਆ ਹੋਇਆ ਹੈ। We have to be

**[ਸ਼੍ਰੀ ਸੁਨੀਲ ਕੁਮਾਰ ਜਾਖੜ]**

sensitive to the people but without getting into more lacunas of the things. ਮੇਰੇ ਕੋਲ ਸੁਜੈਸ਼ਨ ਹੈ। ਇਹ ਕਹਿੰਦੇ ਹਨ ਕਿ ਹਿਮਾਚਲ ਪ੍ਰਦੇਸ਼ ਨੂੰ ਇੰਡਸਟਰੀ ਵਿਚ ਰਿਆਇਤਾਂ ਦਿੱਤੀਆਂ ਹਨ, ਜੰਮੂ ਕਸ਼ਮੀਰ ਨੂੰ ਦੇ ਦਿੱਤੀਆਂ ਪਰ ਜੇ ਦੇਖਿਆ ਜਾਵੇ ਕਿ ਆਪਣੇ ਕੋਲ ਹੈ ਕੀ ਚੀਜ਼ ਜਿਸ ਕਾਰਨ ਆਪਣੇ ਇੱਥੇ ਇੰਡਸਟਰੀ ਵਾਲੇ ਆਉਣ ? ਜੇ ਦੇਖੀਏ ਤਾਂ ਆਪਣੇ ਕੋਲ ਹੈ ਹੀ ਕੀ ਚੀਜ਼ ? ਕਿਉਂ ਕੋਈ ਸਾਡੇ ਕੋਲ ਚਲ ਕੇ ਆਵੇਗਾ ? ਇਥੇ ਨਾ ਕੋਈ ਲਕਸ਼ਮੀ ਮਿੱਤਲ ਆਵੇਗਾ, ਨਾ ਸੁਨੀਲ ਮਿੱਤਲ ਆਵੇਗਾ ਅਤੇ ਨਾ ਕੋਈ ਹੋਰ ਆਉਣ ਨੂੰ ਤਿਆਰ ਹੈ। Nobody is going to come to Punjab out of sheer love and affection. Money has no colour. It is their own profit motive. Are we still talking in terms of projects ਕਿ 35-40 ਹਜ਼ਾਰ ਕਰੋੜ ਰੁਪਏ ਦੇ ਮੈਗਾ ਪ੍ਰੋਜੈਕਟ ਸੈਂਕਸ਼ਨ ਕਰ ਦਿੱਤੇ। ਇਹ ਪਹਿਲਾਂ ਸਾਡੇ ਵੇਲੇ ਵੀ ਸੈਂਕਸ਼ਨ ਹੋਏ ਸੀ। ਫਿਰ ਇਨ੍ਹਾਂ ਨੂੰ ਰੋਕ ਲਿਆ ਗਿਆ ਸੀ ਅਤੇ ਦੁਬਾਰਾ ਫਿਰ ਸ਼ੁਰੂ ਕਰ ਦਿੱਤੇ ਹਨ। ਇਹ ਕਦੋਂ ਲੱਗਣਗੇ, ਪਤਾ ਨਹੀਂ ਅਤੇ ਇਨ੍ਹਾਂ ਵਾਸਤੇ ਕਦੋਂ ਪੈਸਾ ਆਵੇਗਾ ਅਤੇ ਕਿਥੋਂ ਆਵੇਗਾ? ਸੰਗਤ ਦਰਸ਼ਨ ਕਰੀ ਜਾਂਦੇ ਹਨ, when the money is taken out of R.D.F. Our Punjab is still running on agriculture and our economy is still agriculture based. It is shame. But after so many years we haven't been able to change this ਪਰ ਇਨ੍ਹਾਂ ਵਾਸਤੇ ਪੈਸਾ ਕਿਥੋਂ ਆਵੇਗਾ ? ਫਿਸਕਲ ਐਗਰੀਕਲਚਰ ਵੀ ਸੇਮ ਪੁਜ਼ੀਸ਼ਨ ਵਿਚ ਹੈ। ਐਗਰੀਕਲਚਰ ਵਾਸਤੇ ਫਿਰ ਕੀ ਰੱਖਿਆ ਗਿਆ ਹੈ ? ਕੀ ਕੀਤਾ ਗਿਆ ਹੈ ? ਬਾਦਲ ਸਾਹਿਬ ਦਾ 80ਵਾਂ ਜਨਮ ਦਿਨ ਮਨਾਇਆ ਗਿਆ। I think it was 80th Birthday, ਜਦੋਂ ਇਨ੍ਹਾਂ ਨੇ 3200 ਕਰੋੜ ਰੁਪਿਆ ਪਾਣੀ ਵਾਸਤੇ ਅਨਾਊਂਸ ਕੀਤਾ ਸੀ। I must thank the Hon'ble C.M. Sahib as he has already fixed a meeting, so I am grateful on that, and to begin with ਐਗਰੀਕਲਚਰ ਵਾਸਤੇ ਪਾਣੀ ਮੇਨ ਬਲੱਡ ਲਾਈਨ ਹੈ। ਸਾਡੇ ਸਰੀਰ ਵਿਚ ਬਲੱਡ ਸਪਲਾਈ ਦੀ ਤਰ੍ਹਾਂ ਐਗਰੀਕਲਚਰ ਵਿਚ ਪਾਣੀ ਦੀ ਅਹਿਮੀਅਤ ਹੈ। ਐਗਰੀਕਲਚਰ ਵਾਸਤੇ ਬਰਾੜ ਸਾਹਿਬ ਕਹਿ ਰਹੇ ਸਨ ਕਿ ਕਈ ਬਾਹਰਲੇ ਦੇਸ਼ਾਂ ਨੇ ਆਪਣੇ ਕਿਸਾਨਾਂ ਨੂੰ 75 ਫੀਸਦੀ ਸਬਸਿਡੀ ਦੇ ਦਿੱਤੀ ਹੈ। ਸਬਸਿਡੀ ਦੇਣ ਨਾਲ ਹੀ ਗੱਲ ਨਹੀਂ ਬਣਨੀ। ਫਸਲ ਤਾਂ ਪਾਣੀ ਨਾਲ ਹੀ ਉਗੇਗੀ। ਕਿਸਾਨ ਜਦੋਂ ਖੇਤਾਂ ਵਿਚ ਫਸਲਾਂ ਨੂੰ ਪਾਣੀ ਦੇਵੇਗਾ ਅਤੇ ਆਪਣੀ ਮਿਹਨਤ ਤੇ ਪਸੀਨੇ ਨਾਲ ਫਸਲ ਪਾਲੇਗਾ। ਫਸਲ ਲਈ ਪਾਣੀ ਦੀ ਲੋੜ ਪਵੇਗੀ। ਜੇਕਰ ਕਿਸਾਨ ਦਾ ਪਸੀਨਾ ਨਾਲ ਬਹੇਗਾ ਤਾਂ ਹੀ ਫਸਲ ਹੋਵੇਗੀ। ਅਸੀਂ ਕੀ ਪਾਣੀ ਬਾਰੇ ਕਰ ਰਹੇ ਹਾਂ। 3200 ਕਰੋੜ ਰੁਪਏ ਦੀ ਸਕੀਮ ਅਨਾਂਊਸ ਕੀਤੀ, ਪਤਾ ਨਹੀਂ ਉਸਦੀ ਕਿੰਨੀ ਕੁ ਇੰਪਲੀਮੈਂਟੇਸ਼ਨ ਹੋ ਰਹੀ ਹੈ ਜਾਂ ਨਹੀਂ ਹੋ ਰਹੀ। ਉਸ ਗੱਲ ਨੂੰ 2 ਸਾਲ ਹੋ ਗਏ ਹਨ। Deputy Speaker Sahib, we do not have a composite policy. ਕੱਲ੍ਹ ਹੀ ਮੈਂ ਸੁਣ ਰਿਹਾ ਸੀ ਕਿ ਸਮਰਾ ਸਾਹਿਬ ਗੱਲ ਕਰ ਰਹੇ ਸੀ ਬਿਸਤ ਦੁਆਬ ਕੈਨਾਲ ਦੀ, ਇਨ੍ਹਾਂ ਦਾ ਵੀ ਹੱਕ ਬਣਦਾ ਹੈ ਕਿ ਪਾਣੀ ਉਥੇ ਪਹੁੰਚਣਾ ਚਾਹੀਦਾ ਹੈ। ਅੱਜ ਬਿਸਤ ਦੁਆਬ ਕੈਨਾਲ ਦੀ ਕੀ ਹਾਲਤ ਹੈ, ਅੱਜ ਪੇਪਰ ਵਿੱਚ ਵੀ ਉਸ ਦੀਆਂ ਫੋਟੋਆਂ ਲੱਗੀਆਂ ਹਨ, ਸਾਰਿਆਂ ਨੇ ਦੇਖੀਆਂ ਹਨ। He is talking in terms of a very serious problem. ਬਾਦਲ ਸਾਹਿਬ, ਤੁਸੀਂ ਵੀ ਉਸ ਦੇ ਨਾਲ ਭੁਗਤ ਭੋਗੀ ਹੋਵੋਗੇ। He is talking about raising the water allowance ਕਿ ਜਿਹੜਾ ਮਾਝੇ ਵਾਲੇ ਇਲਾਕੇ ਨੂੰ ਦੇ ਰਹੇ ਹੋ, ਮਾਲਵੇ ਵਾਲੇ ਪਾਸੇ ਦੇ ਰਹੇ ਹੋ, ਉਹੀ ਸਾਡਾ ਵਾਟਰ ਅਲਾਊਂਸ ਵੀ ਕਰ ਦਿੱਤਾ ਜਾਵੇ ਪਰ ਪਾਣੀ ਆਵੇਗਾ ਕਿਥੋਂ, ਬਾਦਲ ਸਾਹਿਬ। In the same breath ਉਨ੍ਹਾਂ

ਨੇ ਕਿਹਾ ਹੈ ਕਿ ਜਿਹੜਾ ਪਾਣੀ ਪਹਿਲਾਂ ਸਾਢੇ15 ਫੁੱਟ ਤੇ ਹੁੰਦਾ ਸੀ, ਉਹ ਬਹੁਤ ਡੂੰਘਾ ਚਲਾ ਗਿਆ ਹੈ। ਬਾਦਲ ਸਾਹਿਬ ਪਿਛਲੇ ਦਿਨੀਂ ਜਲਾਲਾਬਾਦ ਗਏ ਸੀ ਇਨ੍ਹਾਂ ਦਾ ਉਥੇ ਸੰਗਤ ਦਰਸ਼ਨ ਦਾ ਪ੍ਰੋਗਰਾਮ ਸੀ, ਉੱਥੇ ਉਨ੍ਹਾਂ ਲੋਕਾਂ ਨੇ ਕਿਹਾ ਕਿ ਸਾਡੇ ਸੇਮ ਦੀ ਸਮੱਸਿਆ ਆ ਰਹੀ ਹੈ। ਇਨ੍ਹਾਂ ਕਿਹਾ ਕਿ ਮੈਂ ਤੁਹਾਨੂੰ out-of-turn tubewell connection ਦੇ ਦਿੰਦਾ ਹਾਂ। ਮੇਰੀ ਰਿਕੁਐਸਟ ਹੈ, ਮਨਪ੍ਰੀਤ ਜੀ ਨੂੰ ਕਿ ਇਸ ਵਾਸਤੇ ਕੋਈ ਇੱਕ ਏਜੰਸੀ ਬਣਾਓ, we have a different Soil Conservation Department. Irrigation Department ਵਾਲਾ ਕਿਸੇ ਹੋਰ ਕੋਲ ਤੁਰਿਆ ਫਿਰਦਾ ਹੈ, ਹਾਰਟੀਕਲਚਰ ਵਾਲਾ ਕਿਸੇ ਹੋਰ ਡਿਪਾਰਟਮੈਂਟ ਕੋਲ ਤੁਰਿਆ ਫਿਰਦਾ ਹੈ because water logging is lesser evil than salinity ਉਹ ਜੋ ਪਾਣੀ ਪੰਪ ਕਰ ਕਰਕੇ ਆਪਾਂ ਵਾਪਸ ਪਾ ਦਿੱਤਾ ਔਰ ਜੇ ਉਹ ਸਾਲਟ ਬੈਲੈਂਸ ਵਿਗਾੜ ਕੇ ਉਥੇ ਖੜ੍ਹ ਗਿਆ ਤਾਂ ਫਿਰ ਜਿਹੜੀ ਅੱਜ ਜਲਾਲਾਬਾਦ ਜਾਂ ਗੁਰੂ ਹਰਸਹਾਏ ਦੇ ਇਲਾਕੇ ਵਿੱਚ ਖੁਸ਼ਹਾਲੀ ਆਈ ਹੈ ਉਹ ਸ਼ਾਇਦ ਉਥੇ ਨਾ ਰਹੇ। It is time to review. ਬਾਦਲ ਸਾਹਿਬ ਖੁਦ ਬੈਠੇ ਹਨ ਪਿਛਲੀ ਵਾਰ ਇਨ੍ਹਾਂ ਦੇ ਟਾਈਮ ਵਿੱਚ ਅਬੁੱਲ ਖੁਰਾਨਾ ਅਤੇ ਅਸਪਾਲਾਂ ਡਰੇਨਾਂ 464 ਕਰੋੜ ਲਗਾ ਕੇ ਬਣਾਈਆਂ ਸਨ, ਹੁਣ ਉਹ ਬਣਨ ਤੋਂ ਬਾਅਦ ਉਸ ਉੱਤੇ 250 ਕਰੋੜ ਹੋਰ ਲਾਇਆ ਹੈ, ਪਰ ਉਹ ਕਹਿੰਦੇ ਹਨ ਮਸਲਾ ਜਿਉਂ ਦਾ ਤਿਉਂ ਹੀ ਹੈ। ਹੁਣ ਸੇਮ ਅੱਗੇ ਨੂੰ ਨਾਲ-ਨਾਲ ਸਰਕੀ ਜਾਂਦੀ ਹੈ। Deputy Speaker Sahib, there are ways and means. ਮੈਂ ਇਹ ਨਹੀਂ ਕਹਿੰਦਾ ਕਿ ਇਸ ਵਿੱਚ ਸਾਰਾ ਹੀ ਘਪਲਾ ਹੈ। ਜਿੱਥੇ sand excavation ਦਾ ਮਸਲਾ ਆ ਜਾਂਦਾ ਹੈ ਭਾਵੇਂ earth filling ਦਾ ਆ ਜਾਂਦਾ ਹੈ। ਪਰ ਕਹਾਣੀ ਉਥੇ ਦੀ ਉਥੇ ਹੀ ਹੈ। ਜਿਹੜੀ ਮੈਂ 3200 ਕਰੋੜ ਰੁਪਏ ਦੀ ਅਨਾਊਂਸਮੈਂਟ ਦੀ ਗੱਲ ਕਰ ਰਿਹਾ ਸੀ। ਅੱਜ ਦੇ 'ਇੰਡੀਅਨ ਐਕਸਪ੍ਰੈਸ" ਅਖਬਾਰ ਵਿੱਚ ਖਬਰ ਹੈ "Breaches in Abohar Canal leave residents and farmers high and dry." ਉਸ 3200 ਕਰੋੜ ਰੁਪਏ ਨਾਲ ਅਤੇ ਨਰੇਗਾ ਅਧੀਨ ਸਾਡੇ ਇਲਾਕੇ ਵਿੱਚ ਦਸੰਬਰ ਵਿਚ ਕੁਝ ਕੰਮ ਚਾਲੂ ਹੋਇਆ ਸੀ to raise the capacity of irrigation system ਕਿ 25% ਤੁਹਾਡਾ ਵਧਾਵਾਂਗੇ ਅਤੇ earth filling ਕਰਾਂਗੇ। ਦਸੰਬਰ ਵਿੱਚ ਉਥੇ ਕੰਮ ਚਾਲੂ ਹੋਇਆ ਸੀ ਹੁਣ ਉਥੇ ਨਹਿਰਾਂ ਟੁੱਟੀਆਂ ਪਈਆਂ ਹਨ। Are we not throwing away good money ? I do not know whether it is a bad infrastructure or a bad execution of that work. When Mr. Manpreet Badal as Finance Minister for the first time got up to speak, I remember the words. ਉਨ੍ਹਾਂ ਕਿਹਾ ਸੀ ਕਿ ਦੇਖੋ ਕਿੰਨੀ ਵੱਡੀ ਵਿਡੰਬਨਾ ਹੈ ਕਿ ਮੈਂ ਉਥੋਂ ਚੌਥੀ ਵਾਰੀ ਐਮ.ਐਲ.ਏ. ਬਣ ਕੇ ਆਇਆ ਹਾਂ, ਅਜੇ ਵੀ ਮੇਰੇ ਪਿੰਡ ਵਿੱਚ ਉਨ੍ਹਾਂ ਹੀ ਗਲੀਆਂ ਤੇ ਫਿਰ 5 ਲੱਖ ਰੁਪਿਆ ਲੱਗੀ ਜਾਂਦਾ ਹੈ, ਉਹੀ ਪੁੱਟ ਕੇ ਫਿਰ ਲਗਾ ਦਿੰਦੇ ਹਾਂ। ਇਹ ਉਨ੍ਹਾਂ ਨੇ ਕਿਹਾ ਸੀ। But why we expect from him something more than that because this is where the buck stops. ਆਪਾਂ ਜੇ ਇਸ ਗੱਲ ਦਾ ਫੈਸਲਾ ਨਹੀਂ ਕਰਾਂਗੇ ਤਾਂ ਕੀ ਕੋਈ ਹੋਰ ਬਾਹਰੋਂ ਆ ਕੇ ਕਰੇਗਾ ? Don't we need to change the policy ? ਤੁਸੀਂ ਕਹਿ ਦਿੱਤਾ ਕਿ ਐਫ.ਐਮ. ਸਾਹਿਬ ਨੇ ਸੈਂਟਰ ਤੋਂ 12000 ਕਰੋੜ ਰੁਪਿਆ ਮੰਗਿਆ ਹੈ ਕਿਉਂਕਿ ਸਾਡਾ ਇਰੀਗੇਸ਼ਨ ਸਿਸਟਮ 150 ਸਾਲ ਪੁਰਾਣਾ ਹੈ, ਅੰਗਰੇਜ਼ਾਂ ਦੇ ਟਾਈਮ ਦਾ ਬਣਿਆ ਹੈ ਅਤੇ ਸਾਰਿਆਂ ਤੋਂ ਲੰਬਾ ਇਰੀਗੇਸ਼ਨ ਸਿਸਟਮ ਹੈ, ਉਸਦੀ ਮੇਂਟੀਨੈਂਸ ਲਈ ਸਾਨੂੰ ਲੋੜ ਹੈ। Just allocating money is not an ideal situation.

ਮਾਨਯੋਗ ਡਿਪਟੀ ਸਪੀਕਰ : ਪਲੀਜ਼ ਵਾਈਂਡ ਅੱਪ ਕਰੋ। ਕਾਫੀ ਮੈਂਬਰ ਹਨ ਜਿਨ੍ਹਾਂ ਨੂੰ ਅਜੇ ਟਾਈਮ ਦੇਣਾ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਤੁਸੀਂ ਅੱਧਾ ਘੰਟਾ ਸਦਨ ਦਾ ਸਮਾਂ ਵਧਾ ਦਿਉ। ਰੋਟੀ ਬਾਅਦ ਵਿੱਚ ਖਾ ਲਵਾਂਗੇ। ਇਹੀ ਕੰਮ ਐਮ.ਐਲ.ਏਜ਼ ਤੋਂ ਲੈਣਾ ਹੈ, ਐਮ.ਐਲ.ਏਜ਼ ਤੋਂ ਹੋਰ ਤੁਸੀਂ ਕੀ ਕਰਾਉਣਾ ਹੈ ? ਅਸੀਂ ਰਿਕੂਐਸਟ ਕਰਕੇ ਕੈਪਟਨ ਅਮਰਿੰਦਰ ਸਿੰਘ ਦੇ ਟਾਈਮ ਤੇ ਡਰਿਪ ਇਰੀਗੇਸ਼ਨ ਸਿਸਟਮ ਸ਼ੁਰੂ ਕਰਾਇਆ ਸੀ ਕਿ ਜਿੱਥੇ ਆਪਾਂ ਲੋਕਾਂ ਨੂੰ ਪ੍ਰਾਇਰਟੀ ਉੱਤੇ ਕੁਨੈਕਸ਼ਨ ਦੇਣੇ ਹਨ, ਉਥੇ ਸੇਮ ਤੋਂ ਬਚਣ ਵਾਸਤੇ ਅਤੇ ਪਾਣੀ ਦੀ ਚੰਗੀ ਵਰਤੋਂ ਵਾਸਤੇ ਡਰਿਪ ਇਰੀਗੇਸ਼ਨ ਲਈ ਸਾਨੂੰ ਵੱਖਰੇ ਕੁਨੈਕਸ਼ਨ ਦਿੱਤੇ ਜਾਣ। ਉਦੋਂ ਉਨ੍ਹਾਂ ਨੇ ਪ੍ਰਾਇਰਟੀ ਤੇ ਕੁਨੈਕਸ਼ਨ ਦੇ ਦਿੱਤੇ ਸਨ। ਉਥੇ 8 ਘੰਟਿਆਂ ਵਿੱਚ ਬੂੰਦ-ਬੂੰਦ ਕੱਢ ਕੇ ਡਰਿਪ ਵਾਲਾ ਸਿਸਟਮ ਕਿਵੇਂ ਕੰਮ ਕਰੇਗਾ ? ਅੱਜ ਜਦੋਂ ਗਰਮੀ ਸਿਰੇ ਤੇ ਹੈ, ਸਭ ਤੋਂ ਵੱਧ ਗਰਮੀ ਪੈ ਰਹੀ ਹੈ ਔਰ ਟੈਂਪ੍ਰੇਚਰ 45 ਡਿਗਰੀ ਤੋਂ 50 ਡਿਗਰੀ ਦੇ ਦਰਮਿਆਨ ਚਲ ਰਿਹਾ ਹੈ। ਸਾਡੇ ਇਲਾਕੇ ਵਿੱਚ ਤਾਂ 48 ਡਿਗਰੀ ਰਹਿੰਦਾ ਹੈ ਤਾਂ ਫਿਰ ਉਥੇ 8 ਘੰਟੇ ਡ੍ਰਿਪ ਇਰੀਗੇਸ਼ਨ ਨਾਲ ਕਿਵੇਂ ਕਿਸਾਨ ਆਪਣੀ ਖੇਤੀ ਦੀ ਇਰੀਗੇਸ਼ਨ ਕਰ ਲਵੇਗਾ ? We are again trying to put the cart before the horse. ਗਧਾ ਘੋੜਾ ਇਕ ਬਰਾਬਰ ਹੋ ਰਿਹਾ ਹੈ। On one side we are trying to save water and we are trying to get rid of the problem and on the other side we have no composite policy. ਇਸ ਲਈ ਇਸ ਸਹੂਲਤ ਲਈ ਉਨ੍ਹਾਂ ਨੂੰ 24 ਘੰਟੇ ਲਈ ਐਨਸ਼ਿਓਰ ਕੀਤਾ ਜਾਵੇ। ਟਿਊਬਵੈੱਲ ਦੇ ਕੁਨੈਕਸ਼ਨ ਦੇਣ ਦੀ ਗੱਲ ਆਈ ਹੈ। ਇਹ ਠੀਕ ਹੈ ਕਿ ਲੋਕਾਂ ਨੂੰ ਟਿਊਬਵੈੱਲਾਂ ਦੇ ਕੁਨੈਕਸ਼ਨ ਦੇਣ ਦੀ ਅੱਜ ਲੋੜ ਹੈ, we have to ensure that also. ਜਦੋਂ ਤੁਹਾਨੂੰ ਪਤਾ ਹੈ ਕਿ ਹਰ ਸੀਜਨ ਦੇ ਵਿੱਚ ਆ ਕੇ ਬਿਜਲੀ ਦੀ ਵਧੇਰੇ ਲੋੜ ਹੋ ਜਾਂਦੀ ਹੈ ਤਾਂ ਉਸ ਹਿਸਾਬ ਨਾਲ ਪਹਿਲਾਂ ਇਸ ਦੇ ਇੰਤਜਾਮ ਕਿਉਂ ਨਹੀਂ ਕੀਤੇ ਜਾਂਦੇ ? ਮੈਨੂੰ ਤੁਸੀਂ ਦੱਸੋ ਕਿ ਜੇਕਰ ਬਿਜਲੀ ਆਉਣੀ ਹੀ ਨਹੀਂ ਤਾਂ ਟਿਊਬਵੈੱਲ ਕੁਨੈਕਸ਼ਨ ਦੇਣ ਦਾ ਕੀ ਫਾਇਦਾ ? We should make necessary arrangements accordingly.

ਐਗਰੀਕਲਚਰ ਵਾਸਤੇ ਡਾਈਵਰਸੀਫਿਕੇਸ਼ਨ ਆਫ ਐਗਰੀਕਲਚਰ ਦੀ ਗੱਲ ਕੀਤੀ ਗਈ ਹੈ। Finance Minister has very cleverly omitted this, he has not mentioned this. ਇਨ੍ਹਾਂ ਨੇ ਕਿਹਾ ਕਿ ਹਾਰਟੀਕਲਚਰ ਕਮਿਸ਼ਨ ਤੋਂ ਸਾਨੂੰ ਪਿਛਲੇ ਸਾਲ 60 ਕਰੋੜ ਰੁਪਿਆ ਮਿਲਿਆ ਔਰ ਐਲੋਕੇਸ਼ਨ ਸੀ 95 ਕਰੋੜ ਰੁਪਏ ਦੀ, ਇਹ ਕਿਉਂ ਘਟਾਇਆ ਗਿਆ ? Why you reduced it ? ਲੋਕ ਅੱਜ ਮਗਰ-ਮਗਰ ਤੁਰੇ ਫਿਰਦੇ ਹਨ ਕਿ ਸਾਨੂੰ ਡ੍ਰਿਪ ਇਰੀਗੇਸ਼ਨ ਲਾਉਣ ਦਿਉ। ਇਸ ਲਈ ਸੈਂਟਰ ਗੌਰਮਿੰਟ ਨੇ ਪੈਸਾ ਦੇਣਾ ਹੈ ਲੇਕਿਨ ਤੁਸੀਂ ਸੈਟਅੱਪ ਹੀ ਅਜਿਹਾ ਬਣਾ ਦਿੱਤਾ ਕਿ ਉਸ ਪਾਲਿਸੀ ਮੁਤਾਬਿਕ ਲਗਦਾ ਹੀ ਨਹੀਂ ਹੈ।

ਰੂਰਲ ਡਿਵੈਲਪਮੈਂਟ ਇਰੀਗੇਸ਼ਨ ਸਕੀਮ ਵਿੱਚ 65 ਕਰੋੜ ਰੁਪਿਆ ਪਿਛਲੀ ਵਾਰੀ ਤੋਂ ਘਟਾ ਕੇ ਰੱਖਿਆ ਹੈ because administratively there are backlogs. ਉਨ੍ਹਾਂ ਨੂੰ ਦੇਖਣ ਦੀ ਲੋੜ ਹੈ ਕਿ ਕਿਵੇਂ ਉਨ੍ਹਾਂ ਨੂੰ ਸੁਧਾਰਿਆ ਜਾ ਸਕਦਾ ਹੈ। ਪੰਜਾਬ ਦਾ ਕਿਸਾਨ, he is at par with anyone in the world except Israel. ਇਜ਼ਰਾਈਲ ਦਾ ਕਿਸਾਨ ਤਾਂ ਹੋ ਸਕਦਾ ਹੈ ਕਿ ਸਭ ਤੋਂ ਵੱਧ ਇਨਟੈਨਸਿਵਿਲੀ ਐਗਰੀਕਲਚਰ ਕਰਦਾ ਹੋਵੇ ਪਰ ਪੰਜਾਬ ਦਾ ਕਿਸਾਨ ਵੀ ਕਿਸੇ ਨਾਲੋਂ ਘੱਟ ਨਹੀਂ ਹੈ। He can compete with America, Britain, Brazil, Canada. ਉਸਦੀ ਇਨਕਮ ਨੂੰ ਕਿਵੇਂ ਵਧਾਵਾਂਗੇ You cannot keep on giving subsidies. We have to do value additions.

ਮੈਂ ਸਰਕਾਰ ਨੂੰ ਪੁੱਛਦਾ ਹਾਂ ਕਿ ਅੱਜ ਪੰਜਾਬ ਮੰਡੀ ਬੋਰਡ ਦਾ ਕੰਮ ਕੀ ਰਹਿ ਗਿਆ ਹੈ ਜੀ। ਆਪਾਂ ਸਾਰਿਆਂ ਨੂੰ ਇਹੀ ਜ਼ੋਰ ਪਾਇਆ ਜਾਂਦਾ ਹੈ ਕਿ ਮੰਡੀ ਬੋਰਡ ਦਾ ਚੇਅਰਮੈਨ ਲਾ ਦਿਉ ਕਿਉਂਕਿ ਉਸ ਬੋਰਡ ਨੇ ਸੜਕਾਂ ਬਣਾਉਣੀਆਂ ਹੁੰਦੀਆਂ ਹਨ। I am not blaming them. ਜੇਕਰ ਇਸ ਬੋਰਡ ਦਾ ਕੰਮ ਸੜਕਾਂ ਬਣਾਉਣਾ ਹੀ ਰਹਿ ਗਿਆ ਹੈ ਤਾਂ ਇਸਨੂੰ ਪੀ.ਡਬਲਯੂ.ਡੀ. ਵਿੱਚ ਹੀ ਪਾ ਦਿਉ। ਇਹ ਵੀ ਢੀਂਡਸਾ ਸਾਹਿਬ ਨੂੰ ਹੀ ਦੇ ਦਿਉ, ਉਹ ਆਪੇ ਇਸ ਨੂੰ ਚਲਾ ਲੈਣਗੇ। By setting-up this Board, idea was to use this money for the benefit of all the poeple ਪਰ ਇਸ ਦੇ ਵਿੱਚ ਹੁੰਦਾ ਕੀ ਹੈ ਕਿ ਜਿਹੜਾ ਕੋਈ ਤੁਹਾਡਾ ਸਪੋਰਟਰ ਹੈ, ਉਸ ਦੇ ਤਾਂ ਵਿਹੜੇ ਤੱਕ ਵੀ ਲਿਜਾ ਕੇ ਸੜਕ ਬਣਾ ਦਿੱਤੀ ਜਦ ਕਿ ਜਿਹੜਾ ਕੋਈ ਮੇਰਾ ਸਪੋਰਟਰ ਹੈ, ਉਸ ਦੀ ਢਾਣੀ ਤੱਕ ਵੀ ਸੜਕ ਨਹੀਂ ਬਣਾਉਣੀ। ਇਸ ਬਾਰੇ ਸਰਕਾਰ ਨੂੰ ਕੁਝ ਸੋਚਣਾ ਚਾਹੀਦਾ ਹੈ। ਜਿਹੜਾ ਆਰ.ਡੀ.ਐਫ. ਦਾ ਪੈਸਾ ਹੈ, ਇਹ ਸਿਰਫ ਸੜਕਾਂ ਬਣਾਉਣ ਵਾਸਤੇ ਹੀ ਨਹੀਂ। ਜਿਹੜਾ ਐਕਟ ਹੈ, ਉਸ ਨੂੰ ਅਮੈਂਡ ਕੀਤਾ ਜਾਵੇ ਤਾਂ ਕਿ ਲੋਕ ਇਥੇ ਆਉਣ ਲੱਗਣ। ਮੰਡੀਆਂ ਵਿੱਚ ਬਾਹਰਲਾ ਟਰੇਡਰ ਕਿਉਂ ਨਹੀਂ ਆਉਂਦਾ ਕਿਉਂਕਿ our taxes are the more highest. ਤੁਸੀਂ ਕੰਪੇਅਰ ਕਰਕੇ ਦੇਖ ਲਓ। I will put this on the table on the House. ਇਸਨੂੰ ਤੁਸੀਂ ਕੰਪੇਅਰ ਕਰਕੇ ਦੇਖ ਲੈਣਾ। ਮੰਤਰੀ ਜੀ, ਤੁਸੀਂ ਵੀ ਇਸ ਗੱਲ ਦਾ ਥੋੜ੍ਹਾ ਨੋਟਿਸ ਕਰਿਓ। ਅਸੀਂ ਕਹਿੰਦੇ ਹਾਂ ਕਿ ਆਪਾਂ ਪੰਜਾਬ ਵਿੱਚ ਇੰਡਸਟਰੀ ਨੂੰ ਇਨਵਾਈਟ ਕਰਾਂਗੇ ਜਿਸ ਨਾਲ ਪੰਜਾਬ ਦੀ ਇਨਕਮ ਵਧੇਗੀ, ਰਿਸੋਰਸਿਜ਼ ਵਧਣਗੇ ਅਤੇ ਇੰਪਲਾਇਮੈਂਟ ਵਧੇਗੀ। ਇਸ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ 334 ਦੇ ਕਰੀਬ ਜਿਨਿੰਗ ਐਂਡ ਪ੍ਰੈਸਿੰਗ ਫੈਕਟਰੀਆਂ ਹਨ ਅਤੇ ਇਹ ਐਗਰੋ ਬੇਸਿਡ ਇੰਡਸਟਰੀ ਨਾਲ ਸਬੰਧਤ ਹਨ। ਉਸ ਵਿੱਚ 2700/- ਤੋਂ ਲੈ ਕੇ 2800/- ਰੁਪਏ ਤੱਕ ਸੀ.ਸੀ.ਆਈ. ਨੇ ਕਾਟਨ ਖਰੀਦੀ depending upon the variety of the things, ਇਹ ਨਾਰਮਲੀ ਟਰੇਡਰ ਵੀ ਖਰੀਦਦਾ ਸੀ। ਇਸ ਵਾਰ ਉਸ ਨੇ ਨਹੀਂ ਖਰੀਦੀ ਕਿਉਂਕਿ ਪੰਜਾਬ ਵਿਚ ਟੈਕਸ 12.5% ਲਗਦਾ ਸੀ, ਜਦੋਂ ਕਿ ਰਾਜਸਥਾਨ ਵਿੱਚ ਇਹ 7.6% ਹੈ। ਇਕ ਕੁਇੰਟਲ ਨਰਮੇ ਮਗਰ 165/- ਰੁਪਏ ਦਾ ਫਰਕ ਹੈ। ਮੈਂ ਪਿਛਲੀ ਵਾਰੀ ਵੀ ਇਹ ਗੱਲ ਕੀਤੀ ਸੀ ਤਾਂ ਇਹ ਕਹਿੰਦੇ ਸੀ ਕਿ ਜਾਖੜ ਸਾਹਿਬ, ਇਹ ਪੈਸੇ ਤਾਂ ਉਨ੍ਹਾਂ ਨੂੰ ਲੱਗਦੇ ਹਨ ਜਿਹੜਾ ਇਸ ਨੂੰ ਖਰੀਦਦਾ ਹੈ। ਇਹ ਕਹਿੰਦੇ ਕਿ ਇਹ ਪਰਚੇਜ਼ਰ ਉਤੇ ਪਰਚੇਜ਼ ਟੈਕਸ ਹੈ। ਜਦੋਂ ਐਫ.ਸੀ.ਆਈ. ਖਰੀਦਦੀ ਹੈ ਤਾਂ ਉਦੋਂ ਬਿਲਕੁਲ ਕੋਈ ਫਰਕ ਨਹੀਂ ਪੈਂਦਾ। ਮੇਰਾ ਪੁਆਇੰਟ ਉਹ ਲਰਨਡ ਸਾਥੀ ਸਮਝਿਆ ਨਹੀਂ। ਨਰਮਾ ਬਾਹਰ ਮਿੱਲ ਵਾਲੇ ਵੀ ਖਰੀਦਦੇ ਹਨ। ਇਸ ਵਿੱਚ ਹੁੰਦਾ ਕੀ ਹੈ। ਅੱਗੇ ਇਹ ਹੈ ਕਿ ਗੁਮਜਾਲ ਤੋਂ ਲੈ ਕੇ ਸਰਦੂਲਗੜ੍ਹ, ਮਾਨਸਾ ਤੱਕ ਕਾਟਨ ਬੈਲਟ ਹੈ। ਇਕ ਪਾਸੇ ਹਰਿਆਣਾ ਲੱਗਦਾ ਹੈ, ਇਕ ਪਾਸੇ ਰਾਜਸਥਾਨ ਲੱਗਦਾ ਹੈ। ਪੰਜਾਬ ਵਿਚ 165/- ਰੁਪਏ ਦਾ ਫਰਕ ਹੈ। ਇਸ ਲਈ ਜ਼ਿਮੀਂਦਾਰ ਕੀ ਕਰਦਾ ਹੈ ਕਿ ਜਦੋਂ ਵਪਾਰੀ ਆ ਕੇ ਉਸ ਤੋਂ ਨਰਮਾ ਖਰੀਦਦਾ ਹੈ ਤਾਂ ਉਹ ਬਾਰਡਰ ਕਰਾਸ ਕਰਕੇ ਹਰਿਆਣੇ ਵਿੱਚ, ਰਾਜਸਥਾਨ ਵਿੱਚ ਚਲਾ ਜਾਂਦਾ ਹੈ। 25 ਲੱਖ ਗੰਢਾਂ ਸਾਡੀ ਆਪਣੀ ਪ੍ਰੋਡੱਕਸ਼ਨ ਸੀ ਜਿਸ ਕਾਰਨ ਉਸ ਵਿੱਚੋਂ ਘੱਟੋ ਘੱਟ 20% ਗੰਢਾਂ ਨਿਕਲ ਕੇ ਇਨ੍ਹਾਂ ਦੋਨਾਂ ਸਟੇਟਾਂ ਵਿੱਚ ਚਲੀਆਂ ਗਈਆਂ ਕਿਉਂਕਿ ਖਰੀਦਣ ਵਾਲਾ ਪ੍ਰਾਈਵੇਟ ਟਰੇਡਰ ਹੈ। ਉਸ ਨੇ ਨਹੀਂ ਦੇਖਣਾ ਕਿ ਸੀ.ਸੀ.ਆਈ. ਵਿੱਚ ਜਿਨਾ ਪੈਸਾ ਤੁਸੀਂ ਲ.ਓਗੇ, ਚਾਰਜ ਕਰਦੇ ਹੋ, ਉਸ ਨੇ ਉਹ ਦੇ ਦੇਣਾ ਹੈ। ਵਿਦੇਸ਼ੀ ਕਾਟਨ ਮਿੱਲ ਵਾਲਾ ਆ ਗਿਆ, ਜੇ.ਸੀ.ਟੀ. ਵਾਲਾ ਆ ਗਿਆ, ਉਹ ਹਰਿਆਣੇ ਵਿੱਚੋਂ ਲਵੇਗਾ ਜਾਂ ਸਾਡੇ ਤੋਂ ਲਵੇਗਾ ? ਇਨ੍ਹਾਂ ਨੂੰ 500 ਕਰੋੜ ਰੁਪਿਆ ਕਾਟਨ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਤੋਂ ਟੈਕਸ ਦੇ ਰੂਪ ਵਿੱਚ ਮਿਲਦਾ ਹੈ ਪਰ ਅੱਜ 20% ਕਾਟਨ goes to these states. Revenue loss is to the tune of 60 crores. ਤੁਸੀਂ 2% ਸੈੱਸ ਵੀ ਲਗਾ ਦਿੱਤਾ ਜਿਸ ਦੇ ਨਾਲ ਐਫ.ਐਮ. ਸਾਹਿਬ, ਤੁਸੀਂ ਕੇਵਲ 20 ਕਰੋੜ ਰੁਪਿਆ ਹੀ ਇਕੱਠਾ ਕਰ ਰਹੇ ਹੋ। On the other hand, you are losing Rs. 40 crore by putting on this 2% cess. ਤੁਸੀਂ ਸਾਰੇ ਵਪਾਰੀ ਮਾਰ ਕੇ ਬਿਠਾ ਦਿੱਤੇ ਹਨ। ਆਪਾਂ ਟਰੇਡ ਨੂੰ ਵਧਾਵਾ ਦੇਈਏ ਤਾਂ ਹੀ ਕਿਸੇ ਨੂੰ ਕੋਈ ਪੈਸਾ ਆਵੇਗਾ। ਦੂਸਰੇ ਪਾਸੇ ਦੂਜੀਆਂ ਸਟੇਟਾਂ ਵਿਚ ਕਾਟਨ ਜਾਣ ਨਾਲ 40 ਕਰੋੜ ਰੁਪਿਆ ਲੂਜ਼ ਕਰ ਰਹੇ ਹੋ। Give them opportunity to trade. ਪਰ ਤੁਸੀਂ ਕਹਿ ਦਿੱਤਾ ਕਿ ਅਸੀਂ ਪੀ.ਆਈ.ਡੀ.ਬੀ. ਵਾਸਤੇ 2% ਸੈੱਸ ਲਾਵਾਂਗੇ। ਮੈਂ ਖੁਦ, ਮੁੱਖ ਮੰਤਰੀ ਤੋਂ ਕੋਸ਼ਿਸ਼ ਨਾਲ ਤਰੀਕ ਲਈ ਸੀ, I remember the date that was the 18th December, 2006. ਉਸ ਤਰੀਕ ਨੂੰ ਕੈਪਟਨ ਅਮਰਿੰਦਰ ਸਿੰਘ ਸਾਡੇ ਇਲਾਕੇ ਵਿਚ ਗਏ ਸਨ ਅਤੇ ਉਥੇ 42 ਕਰੋੜ ਰੁਪਏ ਦੀ ਲਾਗਤ ਨਾਲ ਉਨ੍ਹਾਂ ਨੇ ਪੰਜਾਬ ਨੂੰ ਇਹ ਐਗਰੋ ਜੂਸ ਪਲਾਂਟ ਡੈਡੀਕੇਟ ਕੀਤਾ ਸੀ। ਜਦੋਂ ਬਾਦਲ ਸਾਹਿਬ ਮੁੱਖ ਮੰਤਰੀ ਬਣੇ, he also came there but he inaugurated it formally. ਪ੍ਰੰਤੂ ਹੁਣ ਤਿੰਨ ਸੀਜ਼ਨ ਨਿਕਲ ਗਏ ਹਨ। ਉਹ ਫੈਕਟਰੀ ਬੰਦ ਪਈ ਹੈ। ਟਾਈਮ ਬੜਾ ਥੋੜ੍ਹਾ ਹੈ ਪਰ ਗੱਲਾਂ ਬਹੁਤ ਜ਼ਿਆਦਾ ਹਨ। ਮੈਂ ਕਹਿੰਦਾ ਹਾਂ ਕਿ ਬਾਬਾ ਰਾਮਦੇਵ ਵੱਲੋਂ ਆਂਵਲੇ ਦਾ ਜੂਸ ਤਿਆਰ ਕਰਵਾ ਕੇ ਦਿੱਤਾ ਜਾ ਰਿਹਾ ਹੈ ਅਤੇ ਲੋਕ ਬੜਾ ਖਰੀਦ ਰਹੇ ਹਨ। ਅਸੀਂ ਸਲਾਹ ਕੀਤੀ ਕਿ ਆਪਾਂ ਵੀ ਬਾਬਾ ਰਾਮਦੇਵ ਕੋਲ ਜਾ ਕੇ ਕਹੀਏ ਕਿ ਬਾਬਾ ਜੀ ਤੁਸੀਂ ਟੀ.ਵੀ. ਤੇ ਇਹ ਵੀ ਪ੍ਰਵਚਨ ਕਰ ਦਿਉ ਕਿ ਕੀਨੂੰ ਦਾ ਜੂਸ ਵੀ ਸਾਰੀਆਂ ਬਿਮਾਰੀਆਂ ਦੂਰ ਕਰ ਦਿੰਦਾ ਹੈ, ਇਸ ਨਾਲ ਸਾਡਾ ਜੂਸ ਵੀ ਵਿਕਣ ਲੱਗ ਜਾਵੇਗਾ ਤੇ ਲੋਕ ਜੂਸ ਪੀਣ ਲੱਗ ਪੈਣਗੇ। ਇਸ ਤਰ੍ਹਾਂ ਹੋ ਜਾਣ ਨਾਲ ਫੈਕਟਰੀ ਵੀ ਚੱਲ ਪਵੇਗੀ। ਜੇ ਇਹੋ ਜਿਹੀ ਕੋਈ ਤਜਵੀਜ਼ ਨਹੀਂ ਕਰ ਸਕਦੇ ਤਾਂ ਆਪਾਂ ਘੱਟੋ ਘੱਟ why do not we take care of this Rs. 42 crore worth of investment of Punjab Government lying idle there ? ਇਸੇ ਤਰ੍ਹਾਂ ਪਹਿਲਾਂ ਇਕ ਫੈਕਟਰੀ ਸ਼੍ਰੀ ਬਲਰਾਮ ਜਾਖੜ ਦੇ ਸਮੇਂ ਲੱਗੀ ਸੀ। It was way ahead of the times and it was first Tetra Pack Plant in India which had come to Abohar. State of the art machinery ਨਾਲ ਇਹ ਫੈਕਟਰੀ ਲੱਗੀ ਸੀ ਜਿਹੜੀ ਕਿ ਬੇਕਾਰ ਪਈ ਹੈ। ਇਸ ਨੂੰ ਕਿਤਾਬਾਂ ਵਿਚ "ਇਹੋ ਜਿਹੀ" ਕਰਕੇ ਛੱਡ ਦੇਣਗੇ। ਅਸੀਂ ਇਹ ਨਹੀਂ ਕਹਿੰਦੇ ਕਿ ਇਸ ਫੈਕਟਰੀ ਨੂੰ ਸਰਕਾਰ ਚਲਾਵੇ। ਸਰਕਾਰ ਖੁਦ ਬਿਜ਼ਨੈਸ ਕਰਨ ਲਈ ਨਹੀਂ ਹੈ। ਸਰਕਾਰ ਬਿਜ਼ਨੈਸ ਪਰਮੋਟ ਕਰਨ ਲਈ ਹੈ, ਕਿਸੇ ਨੂੰ ਦੇ ਦਿਉ। Without any offence I must say, Sir, because the King should not only be fair, he should also appear to be fair.......

**ਮਾਨਯੋਗ ਡਿਪਟੀ ਸਪੀਕਰ** : ਵਾਈਂਡ-ਅੱਪ ਕਰੋ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਡਿਪਟੀ ਸਪੀਕਰ ਸਾਹਿਬ, ਕੀ ਮੈਂ ਕੋਈ ਫਾਲਤੂ ਗੱਲ ਕਰ ਰਿਹਾ ਹਾਂ ?

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਬੋਲ ਤਾਂ ਬਹੁਤ ਅੱਛਾ ਰਹੇ ਹੋ ਪਰ ਬਾਕੀ ਸਾਥੀਆਂ ਨੇ ਵੀ ਬੋਲਣਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਕੋਈ ਗੱਲ ਨਹੀਂ, ਬਾਅਦ ਵਿਚ ਤਕੜਾ ਲੰਚ ਕਰਵਾ ਦੇਣਾ ਜਾਂ ਰਾਤ ਨੂੰ ਤਕੜਾ ਡਿਨਰ ਕਰਵਾ ਦੇਣਾ। ਲੋਕਾਂ ਵਿਚ ਇੰਪਰੈਸ਼ਨ ਹੈ ਕਿ ਅੱਜ ਬਾਦਲ ਸਾਹਿਬ ਫੈਕਟਰੀ ਦਾ ਉਦਘਾਟਨ ਕਰਨ ਆਏ ਹਨ ਅਤੇ ਦੇਖਦੇ ਹਨ ਕਿ ਲੈ ਲਈਏ ਜਾਂ ਨਾ ਲਈਏ। ਕਿਰਪਾ ਕਰਕੇ ਉਹ ਫੈਕਟਰੀ ਕਿਸੇ ਨੂੰ ਦਿਵਾ ਦਿਉ, ਤੁਸੀਂ ਆਪ ਲੈ ਲਵੋ ਜਾਂ ਕਿਸੇ ਹੋਰ ਨੂੰ ਦਿਵਾ ਦਿਉ। ਪਰ ਉਸ ਇੰਡਸਟਰੀ ਨੂੰ ਤਾਂ ਚੱਲਣ ਦਿਉ। Industry should function. ਫੈਕਟਰੀ ਤਾਂ ਪਹਿਲਾਂ ਹੀ ਲੱਗੀ ਹੋਈ ਹੈ। It is not a mockery, I think it is pathetic. ਸਾਰੇ ਹਿੰਦੁਸਤਾਨ ਵਿਚ ਕੀਨੂੰ ਦਾ ਜੂਸ ਕੌਣ ਪਿਆਉਂਦਾ ਹੈ ? 60% ਤੋਂ ਵੀ ਜ਼ਿਆਦਾ ਕੀਨੂੰ ਸਾਡੇ ਅਬੋਹਰ ਵਿਚ ਪੈਦਾ ਹੁੰਦਾ ਹੈ। ਅਸੀਂ ਕੀਨੂੰ ਦਾ ਜੂਸ ਸਾਰਿਆਂ ਨੂੰ ਪਿਆਉਂਦੇ ਹਾਂ ਅਤੇ ਸਾਡੇ ਨਾਲ ਫਰੈਂਚ ਵਾਲੀ ਕਹਾਣੀ ਹੋਈ ਹੈ ਕਿ if they do not have water, give them juice. ਉਨ੍ਹਾਂ ਕਿਹਾ ਸੀ ਕਿ ਜੇਕਰ ਬ੍ਰੈੱਡ ਨਹੀਂ ਮਿਲਦੀ ਤਾਂ ਕੇਕ ਖਾ ਲਵੋ। ਸਾਡੇ ਤਾਂ ਪੀਣ ਵਾਲਾ ਪਾਣੀ ਵੀ ਨਹੀਂ ਹੈ।

ਬੁੱਢੇ ਨਾਲੇ ਦੀ ਗੱਲ ਹੈ। I am grateful to you, Deputy Speaker Sahib, ਕਿ ਤੁਸੀਂ ਵੀ ਲੁਧਿਆਣੇ ਦੇ ਬੁੱਢੇ ਨਾਲੇ ਦਾ ਇਹ ਮਸਲਾ ਉਠਾਇਆ ਸੀ ਪਰ ਮੈਨੂੰ ਤੁਹਾਡੇ ਨਾਲ ਗਰੱਜ ਹੈ ਕਿ ਜਦੋਂ ਮੁੱਖ ਮੰਤਰੀ ਬਾਦਲ ਸਾਹਿਬ ਲੁਧਿਆਣੇ ਗਏ ਸਨ ਤਾਂ ਪਤਾ ਨਹੀਂ ਤੁਸੀਂ ਕੀ ਕਹਿ ਦਿੱਤਾ ਕਿ ਬਾਦਲ ਸਾਹਿਬ ਨੇ ਕਿਹਾ ਕਿ ਉਨ੍ਹਾਂ ਨੂੰ ਟਾਈਮ ਦੇ ਦਿਉ। ਟਾਈਮ ਦੇਣਾ ਚਾਹੀਦਾ ਹੈ, ਮੈਂ ਵੀ ਜੱਟ ਦਾ ਪੁੱਤ ਹਾਂ ਅਤੇ ਮੈਨੂੰ ਇੰਨੀ ਕੁ ਸਮਝ ਤਾਂ ਹੈ ਕਿ ਮੈਂ ਲੁਧਿਆਣੇ ਦੀ ਇੰਡਸਟਰੀ ਬੰਦ ਨਹੀਂ ਕਰਵਾਉਣਾ ਚਾਹੁੰਦਾ। Without industry where we should go ? ਡਿਪਟੀ ਸਪੀਕਰ ਸਾਹਿਬ, 50 ਕਰੋੜ ਰੁਪਏ ਨਾਲ ਬੁੱਢੇ ਨਾਲੇ ਦੀ ਕੀ ਸਫਾਈ ਹੋਵੇਗੀ ? ਇਸ ਨਾਲੇ ਦਾ ਪਾਣੀ ਅੱਗੇ ਸਤਲੁਜ ਦਰਿਆ ਵਿਚ ਪੈਂਦਾ ਹੈ, ਕੀ ਅਸੀਂ ਉਸ ਨੂੰ ਵੀ ਸਾਫ ਕਰਵਾ ਸਕਾਂਗੇ ? ਇਸ ਨਾਲ ਤਾਂ ਪ੍ਰਾਬਲਮ ਵਧੇਗੀ। ਸਾਨੂੰ ਜ਼ਰੂਰ ਕੋਈ ਨਾ ਕੋਈ ਤਰੀਕਾ ਅਪਨਾਉਣਾ ਚਾਹੀਦਾ ਹੈ ਕਿ ਜਿਹੜਾ ਨੇਚੁਰਲ ਪ੍ਰੋਸੈਸ ਦਾ ਪਾਣੀ ਹੈ, ਉਹ ਸਾਫ ਹੁੰਦਾ ਹੈ ਪਰ ਜਦੋਂ ਉਸ ਵਿਚ 12000 ਕਿਊਸਿਕ ਗੰਦਾ ਪਾਣੀ ਰਲ ਜਾਂਦਾ ਹੈ ਤਾਂ ਉਸ ਵਿਚ ਸ਼ਕਲ ਵੀ ਨਹੀਂ ਦਿੱਸਦੀ। ਅਸੀਂ ਰਾਜਸਥਾਨ ਨਹਿਰ ਦੀ ਬੰਦੀ ਮੰਗੀ ਤਾਂ ਉਹ ਪਾਣੀ ਪੈਣਾ ਬੰਦ ਹੋ ਗਿਆ ਸੀ। ਨਹੀਂ ਤਾਂ ਉਸ ਵਿੱਚ ਸਾਰਾ ਹੀ ਪਾਣੀ ਬੁੱਢੇ ਨਾਲੇ ਦਾ ਤੁਰਿਆ ਆਉਂਦਾ ਸੀ ਜਿਹੜਾ ਕਿ ਪਿਓਰ ਸਲੱਜ ਸੀ। We had to shut down and take into our water works system because the tanks would have been contaminated ਤੁਸੀਂ ਗੱਲ ਆਰ.ਓ. ਸਿਸਟਮ ਦੀ ਗੱਲ ਕੀਤੀ ਹੈ। ਆਰ.ਓ. ਸਿਸਟਮ ਕੌਣ ਚਾਲੂ ਕਰੇਗਾ, who is going to do it ? 50 ਪੰਨੇ ਅੰਕੜਿਆਂ ਨਾਲ ਭਰੇ ਪਏ ਹਨ ਕਿ ਜਪਾਨ ਵਾਲਿਆਂ ਨੇ ਸਾਨੂੰ ਫਾਰੈਸਟ ਲਈ ਪੈਸੇ ਦਿੱਤੇ, ਜਪਾਨ ਵਾਲਿਆਂ ਨੇ ਸਾਨੂੰ ਉਹਦੇ ਵਾਸਤੇ ਪੈਸੇ ਦੇ ਦਿੱਤੇ। Rather than sending any delegation to Australia, ਮੈਂ ਕਹਿੰਦਾ ਹਾਂ ਕਿ ਵਿੱਤ ਮੰਤਰੀ ਨੂੰ ਜਪਾਨ ਵਿੱਚ ਭੇਜ ਦਿਉ send him to Japan. ਜੇ ਉਹ ਗੰਗਾ ਪ੍ਰੋਜੈਕਟ ਵਾਸਤੇ ਦੇ ਸਕਦੇ ਹਨ, 'ਸੇਵ ਯਮੁਨਾ ਪ੍ਰੋਜੈਕਟ' ਵਾਸਤੇ ਦੇ ਸਕਦੇ ਹਨ, why we can't save Satluj also ? Why we have to drink this ? ਇਸ ਲਈ ਬਾਦਲ ਸਾਹਿਬ, ਸਾਨੂੰ ਪੀਣ ਦਾ ਪਾਣੀ ਤਾਂ ਘੱਟੋ ਘੱਟ ਭਾਖੜੇ ਤੋਂ ਦਿਵਾ ਦਿਉ। This is not the way. Who is going to do it ? ਦੋ ਗੱਲਾਂ ਮੈਂ ਕਾਲੀਆ ਸਾਹਿਬ ਦੇ ਨਜ਼ਰ ਕਰਨੀਆਂ ਚਾਹਾਂਗਾ। ਇਨ੍ਹਾਂ ਨੇ ਪਰਸੋਂ ਗੱਲ ਕਰਦਿਆਂ ਕਿਹਾ ਸੀ ਕਿ ਅਸੀਂ ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣੇ ਹਨ। ਇਨ੍ਹਾਂ ਨੇ ਕਿਹਾ ਸੀ ਕਿ

[ਸ਼੍ਰੀ ਸੁਨੀਲ ਕੁਮਾਰ ਜਾਖੜ]

3000 ਕਰੋੜ ਰੁਪਏ ਦਾ ਸਾਡਾ ਪਲਾਨ ਹੈ ਅਤੇ ਇਸਦੇ ਲਈ 93 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ। This is not even for treatment. Sludge treatment is only for setting up sewerage system. ਪ੍ਰੰਤੂ ਸੀਵਰੇਜ ਸਿਸਟਮ ਲਗਾ ਕੇ ਉਹ ਪਾਣੀ ਜਾਂਦਾ ਕਿੱਥੇ ਹੈ ? ਸੀਵਰੇਜ ਸਿਸਟਮ ਲਗਾਏ ਗਏ ਪਰ ਜਿਸ ਵੇਲੇ ਸੀਵਰੇਜ ਦਾ ਪਾਣੀ ਜਿਮੀਂਦਾਰਾਂ ਦੇ ਖੇਤਾਂ ਵਿੱਚ ਜਾਂਦਾ ਹੈ ਤਾਂ ਉਹ ਫਸਲਾਂ ਨੂੰ ਖਰਾਬ ਕਰਦਾ ਹੈ। ਚਰਾਗ ਢਾਣੀ ਦੀ ਗੱਲ ਹੈ ਕਿ ਉਨ੍ਹਾਂ ਨੇ ਅੱਗੇ ਬੰਨ੍ਹ ਲਗਾ ਦਿੱਤੇ ਹਨ ਅਤੇ ਉਹ ਕਹਿੰਦੇ ਹਨ ਕਿ ਅਸੀਂ ਇਹ ਗੰਦਾ ਪਾਣੀ ਖੇਤਾਂ ਵਿੱਚ ਨਹੀਂ ਜਾਣ ਦੇਣਾ। There is no water treatment, sludge treatment, sewerage treatment plant. Where is that going to come from ? ਕੌਣ ਲੈ ਕੇ ਆਵੇਗਾ। 93 ਕਰੋੜ ਰੁਪਏ ਨਾਲ ਕਿੰਨੀਆਂ ਕੁ ਥਾਵਾਂ ਤੇ ਸੀਵਰੇਜ ਪੈ ਜਾਵੇਗਾ, ਸਾਰੇ ਪੰਜਾਬ ਲਈ ਕੇਵਲ 93 ਕਰੋੜ ਰੁਪਏ ਹੀ ਰੱਖੇ ਗਏ ਹਨ। ਇਨ੍ਹਾਂ ਨੇ ਟੀਮ ਭੇਜੀ ਸੀ, ਇਕੱਲੇ ਅਬੋਹਰ ਵਿੱਚ ਉਸਨੇ ਸਰਵੇ ਕਰਕੇ 63 ਕਰੋੜ ਰੁਪਏ ਦਾ ਐਸਟੀਮੇਟ ਬਣਾਇਆ ਹੈ because 80 percent of the samples which were taken for drinking water had failed. It is not fit for human consumption. Who is going to do it ?

ਸ਼੍ਰੀ ਬਿਸ਼ੰਬਰ ਦਾਸ ਜੀ ਨੇ ਇੱਕ ਦਿਨ ਇੱਥੇ ਗੱਲ ਕੀਤੀ ਸੀ ਕਿ ਗਰੀਬਾਂ ਨੂੰ ਪਲਾਟ ਦਿਓ । I am not mixing but I am mixing the point that we are abdicating our responsibility. ਉਨਾਂ ਨੇ ਕਿਹਾ ਕਿ ਗਰੀਬਾਂ ਨੂੰ 5-5 ਮਰਲੇ ਦੇ ਪਲਾਟ ਦੇ ਦਿਓ ਅਤੇ ਬ੍ਰਹਮਪੁਰਾ ਜੀ ਨੇ ਵੀ ਕਿਹਾ ਸੀ ਕਿ ਜੇ ਕਿਸੇ ਪੰਚਾਇਤ ਕੋਲ ਆਪਣੀ ਜ਼ਮੀਨ ਹੈ ਤਾਂ ਉਹ ਉਸ ਵਿਚੋਂ ਪਲਾਟ ਦੇ ਦੇਵੇ। ਬਾਕੀਆਂ ਦਾ ਤਾਂ ਅਸੀਂ ਕਿੱਥੋਂ ਕਰੀਏ। ਡਿਪਟੀ ਸਪੀਕਰ ਸਾਹਿਬ, ਸਾਡੇ 40 ਪਿੰਡਾਂ ਵਿਚੋਂ 4 ਪਿੰਡਾਂ ਕੋਲ ਜ਼ਮੀਨ ਹੈ, ਬਾਕੀਆਂ ਨੂੰ ਕੌਣ ਪਲਾਟ ਦੇਵੇਗਾ। Who is going to do that ? ਸ਼ਹਿਰਾਂ ਵਾਲਿਆਂ ਨੂੰ ਕੌਣ ਪਲਾਟ ਦੇਵੇਗਾ। ਉਨ੍ਹਾਂ ਦੀ ਫੈਮਲੀ ਵਧ ਰਹੀ ਹੈ। Is it not time for us to think in terms of our reducing resources ? ਲੈਂਡ ਬੈਂਕ ਦੀ ਗੱਲ ਇੱਥੇ ਕਰ ਰਹੇ ਸੀ, where is that land bank which we should have created ? ਪਹਿਲੇ ਬਜਟ ਵਿੱਚ ਵਿੱਤ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਜੀ ਨੇ ਇਹ ਗੱਲ ਕਹੀ ਸੀ ਕਿ we are going to create a land bank that will be used. Where is that land bank and where is the money for that land bank ? ਕੀ ਆਪਾਂ ਅਕਾਊਂਟੈਂਟ ਹਾਂ ਕਿ ਅੰਕੜੇ ਮਿਲਾਈ ਜਾਈਏ। ਆਖਿਰ ਬੈਲੰਸ ਤਾਂ ਹਰ ਬੈਲੰਸ ਸ਼ੀਟ ਵਿੱਚ ਬਰਾਬਰ ਹੋ ਹੀ ਜਾਣਾ ਹੈ। Where is that intent ? ਇਸ ਤਰ੍ਹਾਂ ਫਿਰ ਇਸ ਨੂੰ ਕੌਣ ਕਰੇਗਾ ? We have to find ways and means. ਈਵਨ ਪਿੰਡਾਂ ਵਿੱਚ ਸਾਨੂੰ ਦੇਖਣ ਦਾ ਮੌਕਾ ਮਿਲਿਆ ਹੈ and that we have to think in terms of multi-storeyed houses. ਉਹ ਆਪਾਂ ਉਨ੍ਹਾਂ ਨੂੰ ਬਣਾ ਕੇ ਦੇਈਏ। ਰੋਜ਼ਗਾਰ ਯੋਜਨਾ ਨੂੰ ਇਸਤੇਮਾਲ ਕਰ ਲਓ। ਉਨ੍ਹਾਂ ਨੂੰ ਕਹੋ ਕਿ ਤੁਸੀਂ ਇਸ ਵਿੱਚ ਲੇਬਰ ਪਾਓ। ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਦੀ ਆਮਦਨ ਦਾ ਸਾਧਨ ਕੇਵਲ ਉਨ੍ਹਾਂ ਕੋਲ ਜਿਹੜੀ ਜ਼ਮੀਨ ਹੁੰਦੀ ਹੈ, ਉਹ ਹੀ ਹੁੰਦੀ ਹੈ। ਜੇਕਰ ਉਹ ਹੀ ਲੈ ਕੇ ਇਨ੍ਹਾਂ ਨੂੰ ਵੰਡ ਦਿੱਤੀ ਗਈ ਤਾਂ ਉਨ੍ਹਾਂ ਦੀ ਆਮਦਨ ਬੰਦ ਹੋ ਜਾਵੇਗੀ। ਕਈਆਂ ਪਿੰਡਾਂ ਕੋਲ ਤਾਂ ਜ਼ਮੀਨ ਹੈ ਹੀ ਨਹੀਂ। ਉਨ੍ਹਾਂ ਦਾ ਕੋਈ ਹੋਰ ਆਮਦਨ ਦਾ ਸਾਧਨ ਵੀ ਨਹੀਂ ਹੈ।

ਇਹੀ ਹਾਲ ਮਿਉਂਸਿਪਲ ਕਮੇਟੀਆਂ ਦਾ ਹੋਇਆ ਹੋਇਆ ਹੈ। We are missing the point. People are not against the Octroi. ਤੁਸੀਂ ਚੁੰਗੀ ਕਿਉਂ ਹਟਾਈ ? We have again missed the main point. ਉਹ ਸਿਸਟਮ ਤਾਂ ਦੇਖ ਲੈਂਦੇ ਹੋ ਪਰ ਉਸਦਾ ਰੀਜ਼ਨ ਨਹੀਂ ਦੇਖਦੇ ਕਿ ਇਹ ਹੈ ਕਿਉਂ ਅਤੇ ਇਹ ਕੈਂਸਰ ਹੈ ਕੀ ਚੀਜ਼ ? People were against Octroi (Chungi) because of the harrasment. ਜਿਹੜਾ ਚੁੰਗੀ ਤੋਂ ਲੰਘ ਜਾਂਦਾ ਸੀ ਤਾਂ ਅੱਗੇ ਠੇਕੇਦਾਰ ਦੇ ਕਰਿੰਦੇ ਖੜ੍ਹੇ ਹੁੰਦੇ ਸਨ ਅਤੇ ਉਹ ਉਸ ਨੂੰ ਕਹਿੰਦੇ ਸਨ ਕਿ ਸਰਦਾਰਾ ਕਿੱਧਰ ਜਾ ਰਿਹਾ ਹੈ, ਆਪਣਾ ਅਟੈਚੀ ਖੋਲ੍ਹ ਅਤੇ ਉਹ ਜ਼ਲੀਲ ਕਰਦੇ ਸੀ। ਇਸ ਤਰ੍ਹਾਂ ਲੋਕਾਂ ਦੀ ਬੇਇੱਜ਼ਤੀ ਹੁੰਦੀ ਸੀ। ਇਸ ਲਈ ਲੋਕਾਂ ਨੇ ਕਹਿ ਦਿੱਤਾ ਕਿ ਇਹ ਚੁੰਗੀ ਬੰਦ ਕਰੋ। ਹੁਣ ਇਹ ਜ਼ਲਾਲਤ ਦਾ ਕੰਮ ਰਿਸੋਰਸਿਜ਼ ਜੈਨਰੇਟ ਕਰਨ ਲਈ ਤੁਹਾਡੇ ਟਰੈਫਿਕ ਵਾਲਿਆਂ ਨੇ ਚਾਲੂ ਕੀਤਾ ਹੋਇਆ ਹੈ। We have to make this administration people sensitive. This is what we should be discussing here, not distributing money.

8600 ਕਰੋੜ ਰੁਪਏ ਦੀ ਤੁਸੀਂ ਪਲਾਨ ਰੱਖੀ ਸੀ। ਤੁਸੀਂ ਕਿਹਾ ਕਿ as a Finance Minister I am going to take this. ਮੈਂ ਕਹਿੰਦਾ ਹਾਂ ਕਿ ਪੰਜਾਬ ਦੀ ਪਲਾਨ ਤੁਸੀਂ 10,000 ਕਰੋੜ ਰੁਪਏ ਤੱਕ ਲੈ ਜਾਓਗੇ। No doubt, with the kind of speed you are going on, you will take it to 10,000 crore. ਤੁਸੀਂ ਇਸ ਨੂੰ 10000 ਤੋਂ 12000 ਕਰੋੜ ਤੱਕ ਕਰ ਦੇਵੋਗੇ। Does it mean in terms of providing real services to the people ? ਕੈਰੋਂ ਸਾਹਿਬ ਇੱਥੇ ਨਹੀਂ ਬੈਠੇ I wanted to bring this to his notice. It is a very important issue. ਆਟੇ ਦਾਲ ਦੀ ਸਕੀਮ ਗਰੀਬਾਂ ਲਈ ਹੈ। We definitely have a responsibility though, I think, there are better ways to empower the poor. ਪਰ ਸਾਡੀ ਸਰਕਾਰ ਵੀ ਤਿੰਨ ਰੁਪਏ ਕਿਲੋ ਅਨਾਜ ਦੇਣ ਦੀ ਸਕੀਮ ਚਾਲੂ ਕਰਨ ਜਾ ਰਹੀ ਹੈ। ਇਹ ਗੱਲ ਵੀ ਇਨ੍ਹਾਂ ਦੇ ਬੜੀ ਸੂਤ ਆਉਣੀ ਸੀ, ਜਿਵੇਂ ਬਟੇਰ ਪੈਰਾਂ ਥੱਲੇ ਆਉਣ ਬਾਰੇ ਕਹਿੰਦੇ ਹਨ, ਉਸ ਤਰ੍ਹਾਂ ਸੂਤ ਆਉਣੀ ਸੀ। ਸੈਂਟਰਲ ਗੌਰਮਿੰਟ ਨੇ ਤਿੰਨ ਰੁਪਏ ਕਿਲੋ ਆਟਾ ਦੇਣ ਦੀ ਸਕੀਮ ਸ਼ੁਰੂ ਕੀਤੀ ਹੈ। ਇਸ ਸਕੀਮ ਅਧੀਨ ਸਾਨੂੰ 400 ਕਰੋੜ ਰੁਪਿਆ ਮਿਲੇਗਾ। But it is still being looked into. ਜਦੋਂ ਇਹ ਆ ਜਾਵੇਗਾ ਤਾਂ ਪੰਜਾਬ ਦੀ ਜਾਨ ਬਚ ਜਾਵੇਗੀ ਪਰ ਸਾਡਾ ਐਸਟੀਮੇਟ ਸੱਤ ਅੱਠ ਸੌ ਕਰੋੜ ਰੁਪਏ ਦਾ ਬਣਾਇਆ ਹੈ। ਆਟਾ ਦਾਲ ਸਕੀਮ ਲਈ 800 ਕਰੋੜ ਰੁਪਏ ਦੀ ਸਾਡੀ ਬਜਟ ਪ੍ਰੋਵੀਜ਼ਨ ਹੈ। ਮੈਂ ਇਸ ਤੇ ਗੌਰ ਕਰਨਾ ਚਾਹੁੰਦਾ ਹਾਂ। Where is this seven-eight hundred crores ? I respect a lot the learned Finance Minister. But I think it is going to come back to him. This financial jugglery may be in the budget, jugglery in the books of accounts of public state undertakings. ਮਾਰਕਫੈੱਡ ਦਾ ਤੁਸੀਂ ਕਿੰਨਾ ਪੈਸਾ ਦੇਣਾ ਹੈ ? ਇਨ੍ਹਾਂ ਨੂੰ ਕੋਈ ਪੁੱਛਣ ਵਾਲਾ ਹੈ ? ਪਨਸਪ ਦਾ ਕਿੰਨਾ ਪੈਸਾ ਦੇਣਾ ਹੈ ? ਕੋਈ ਪੁੱਛਣ ਵਾਲਾ ਹੈ ? ਵੇਅਰ ਹਾਊਸਿੰਗ ਕਾਰਪੋਰੇਸ਼ਨ ਦਾ ਕਿੰਨਾ ਪੈਸਾ ਦੇਣਾ ਹੈ ? About Rs. 450 crores, they have borrowed from these institutions, the prime institutions which are running in profit. ਜੇ ਤੁਸੀਂ ਇਹ ਨਾ ਮੋੜੇ, they will be on the verge of closure. They are running from pillar to post. They are preparing two sets of balance sheets. ਜੇ ਇਨ੍ਹਾਂ ਨੂੰ 20 ਕਰੋੜ ਰੁਪਏ ਦਾ ਰਗੜਾ ਲੱਗ ਜਾਵੇ ਤਾਂ ਮਿੰਟ ਵਿੱਚ ਹੀ ਬੈਂਕਰੈਪਟਸੀ ਹੋ ਸਕਦੀ ਹੈ। ਇਹ ਫੈਕਚੂਅਲ ਪੁਜ਼ੀਸ਼ਨ ਹੈ। ਬਾਦਲ ਸਾਹਿਬ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਨਾਲ ਗੱਲ ਕਰਨ ਵਾਲੀ ਹੈ। ਡਾ: ਮਨਮੋਹਨ ਸਿੰਘ ਜੀ ਕੋਲੋਂ ਇਹ ਪੈਸੇ ਮੰਗਦੇ ਹਨ। 1700 ਕਰੋੜ ਰੁਪਿਆ ਐਫ.ਸੀ.ਆਈ. ਤੋਂ ਲੈਣਾ ਹੈ ਇਹ ਜਾ ਕੇ ਉਨ੍ਹਾਂ ਤੋਂ ਮੰਗੋ। This is another Satyam Scam in the making. They have fudged the record. You authenticated these records. Where are you going to raise these resources from ? ਡਿਪਟੀ ਸਪੀਕਰ ਸਾਹਿਬ, ਕਰਾਪ ਰੋਟੇਸ਼ਨ ਜ਼ਰੂਰੀ ਹੈ। ਇਹ ਕਰਨੀ ਚਾਹੀਦੀ ਹੈ ਕਿਉਂਕਿ ਪੈਡੀ ਕਲਟੀਵੇਸ਼ਨ ਵਧ ਰਹੀ ਹੈ। Area under paddy cultivation was meant at the most to be 60 per cent of the land under irrigation. It has increased manifold. That is the problem, and within the problem, lies the solution. This is the fifth time, I am raising this point of carbon credit. ਮੈਂ ਵੀ ਬੇਸ਼ਰਮ ਹਾਂ। ਮੈਂ ਆਪਣੀ ਸਪੀਚ ਵਿਚ ਹਰ ਵਾਰੀ ਇਹ ਗੱਲ ਕਹਿੰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਤਕੜੇ ਹੋ ਕੇ ਕਰਾਪ ਰੋਟੇਸ਼ਨ ਨੂੰ ਇੰਪਲੀਮੈਂਟ ਕਰਨਾ ਹੋਵੇਗਾ। ਜ਼ਿਮੀਂਦਾਰ ਨੇ ਨਹੀਂ ਕਰਨਾ। ਜਿਵੇਂ ਕਿਸੇ ਕਿਸਾਨ ਕੋਲ ਚਾਰ ਕਿੱਲੇ ਜ਼ਮੀਨ ਹੈ ਤਾਂ ਉਹ ਦੋ ਕਿੱਲੇ ਤੇ ਪੈਡੀ ਲਗਾ ਲਵੇ ਤੇ ਦੋ ਕਿੱਲੇ ਤੇ ਹੋਰ ਕੁਝ ਲਗਾ ਲਵੇ। You cannot deny the farmer his right to cultivate the land the way he likes. Unless and untill we provide them alternate source of income ਪਰ ਇਸ ਨੂੰ ਅਸੀਂ ਨਹੀਂ ਕਰ ਸਕਦੇ।

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਕਾਸਟ ਕਾਰਬਨ ਕਰੈਡਿਟ ਬਾਰੇ ਕਹਿਣਾ ਚਾਹੁੰਦਾ ਹਾਂ। ਹਿਮਾਚਲ ਪ੍ਰਦੇਸ਼ ਨੇ ਇਸ ਨੂੰ ਬਣਾਇਆ ਹੈ। ਅਸੀਂ ਕਾਰਬਨ ਕਰੈਡਿਟ ਕਲੇਮ ਕਰ ਸਕਦੇ ਹਾਂ। Why cannot our learned Finance Minister come up with a comprehensive plan to claim carbon credit. Let us work on that. This is the fifth time, I am raising this issue. But nobody bothers. ਤੁਸੀਂ ਮਿਲ ਕੇ ਇੱਕ ਵਾਰੀ ਸੈੱਟ ਤਾਂ ਕਰੋ। ਮੇਰੇ ਸਾਥੀ ਕਹਿਣ ਲੱਗੇ ਕਿ ਕਾਰਬਨ ਕਰੈਡਿਟ ਦੀ ਕਿਹੜੀ ਗੱਲ ਕਰ ਰਹੇ ਹੋ। ਮੈਂ ਕਿਹਾ ਕਿ ਮੈਂ ਛੱਡ ਦਿੰਦਾ ਹਾਂ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਵਾਹਰ ਲਾਲ ਅਰਬਨ ਰਿਨਿਊਅਲ ਮਿਸ਼ਨ ਹੈ। ਇੰਦਰਾ ਗਾਂਧੀ ਅਵਾਸ ਯੋਜਨਾ ਹੈ। ਅਸੀਂ ਇਸ ਪਾਸੇ ਜਾਂਦੇ ਹੀ ਨਹੀਂ ਤੇ ਇੱਧਰ ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਵੱਲ ਚਲੇ ਜਾਂਦੇ ਹਾਂ। What are we doing ? We are not concerned with all that we can do. ਜਿਸ ਤਰ੍ਹਾਂ ਦਿੱਲੀ ਦਾ ਸਿਸਟਮ ਹੈ, ਉਸੇ ਤਰ੍ਹਾਂ ਚੰਡੀਗੜ੍ਹ ਦੀ ਗੱਲ ਕਰ ਰਹੇ ਹਾਂ। (ਵਿਘਨ) ਜਦੋਂ ਇਲੈਕਸ਼ਨਾਂ ਆਉਂਦੀਆਂ ਹਨ ਤਾਂ ਅਸੀਂ ਚੰਡੀਗੜ੍ਹ ਦੀ ਗੱਲ ਸ਼ੁਰੂ ਕਰ ਲੈਂਦੇ ਹਾਂ ਕਿ ਚੰਡੀਗੜ੍ਹ ਪੰਜਾਬ ਦਾ ਅੰਗ ਹੈ।

ਮਾਨਯੋਗ ਡਿਪਟੀ ਸਪੀਕਰ : ਵਾਈਂਡ ਅੱਪ ਕਰੋ।

ਸ਼੍ਰੀ ਸੁਨੀਲ ਕੁਮਾਰ ਜਾਖੜ : ਤੁਸੀਂ ਆਪਣਾ ਖਰਚਾ 100 ਕਰੋੜ ਰੁਪਿਆ ਘਟਾ ਲਓ ਤੇ ਸੈਂਟਰ ਨਾਲ ਚੰਡੀਗੜ੍ਹ ਦੇ ਖਰਚੇ ਬਾਰੇ 60-40 ਦੀ ਰੇਸ਼ੋ ਕਰ ਲਓ। ਮੇਰੀ ਗੁਜ਼ਾਰਿਸ਼ ਹੈ ਕਿ Centre is only custodian of Chandigarh till the elections are conducted. ਦਿੱਲੀ ਵਾਲਾ ਸਟੇੱਟਸ ਹੀ ਲੈ ਲਓ। ਮੈਂ ਚੀਫ ਮਨਿਸਟਰ ਸਾਹਿਬ ਅਤੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਇਸ ਬਾਰੇ ਕਹਿੰਦਾ ਹਾਂ। Why cannot we calim it. According to you, we are going to wait for the central budget to come, for the Planning Commission to give resources to give salaries.

ਮਾਨਯੋਗ ਡਿਪਟੀ ਸਪੀਕਰ : ਵਾਈਂਡ ਅੱਪ ਕਰੋ।

ਸ਼੍ਰੀ ਸੁਨੀਲ ਕੁਮਾਰ ਜਾਖੜ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ I apologise if I have hurt sentiments of anybody. But the point is that it is our common concern. ਧੰਨਵਾਦ।

ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਦੇ ਸਾਲ 2009-10 ਦੇ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਬਹੁਤ ਹੀ ਸੂਝਵਾਨ ਅਤੇ ਦੂਰ-ਅੰਦੇਸ਼ ਸਾਡੇ ਦਰਵੇਸ਼ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਥੱਲੇ ਚੱਲ ਰਹੀ ਸ਼੍ਰੋਮਣੀ ਅਕਾਲੀ ਦਲ-ਭਾਜਪਾ ਦੀ ਸਰਕਾਰ ਦੇ ਕਾਬਲ ਖ਼ਜ਼ਾਨਾ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਡਿਪਟੀ ਸਪੀਕਰ ਸਾਹਿਬ, ਉਸ ਤੇ ਮੇਰੇ ਬਹੁਤ ਕਾਬਲ ਸਾਥੀ ਦੋਸਤਾਂ ਨੇ ਆਪਣਾ-ਆਪਣਾ ਵਿਚਾਰ ਰੱਖਿਆ ਹੈ। ਬਜਟ ਇੱਕ ਸਿਸਟਮ ਦੀ ਰੀੜ੍ਹ ਦੀ ਹੱਡੀ ਹੁੰਦਾ ਹੈ। ਭਾਵੇਂ ਉਹ ਬਿਜ਼ਨਿਸ ਹੋਵੇ, ਭਾਵੇਂ ਪਰਿਵਾਰ ਹੋਵੇ ਅਤੇ ਭਾਵੇਂ ਸਰਕਾਰ ਹੋਵੇ। ਹਾਲਾਤ ਨੂੰ ਮੁੱਖ ਰੱਖਦਿਆਂ ਜਿਸ ਤਰ੍ਹਾਂ ਦਾ ਸਿਸਟਮ ਹੋਵੇ, ਉਸ ਨੂੰ ਜ਼ਰੂਰ ਦੇਖਣਾ ਪਵੇਗਾ। ਪਹਿਲਾਂ ਤਾਂ ਆਪਾਂ ਇਹ ਦੇਖੀਏ ਕਿ ਇਹ ਜਿਹੜਾ 60-62 ਸਾਲ, ਅਜ਼ਾਦੀ ਤੋਂ ਬਾਅਦ ਹੁਣ ਤੱਕ ਸਿਸਟਮ ਉਥਲ-ਪੁਥਲ, ਪੁੱਠਾ-ਸਿੱਧਾ ਕੀਤਾ ਹੈ, ਇਸ ਦਾ ਜ਼ਿੰਮੇਵਾਰ ਕੌਣ ਹੈ। ਅੱਜ ਜੇ ਪੰਜਾਬ ਦੇ ਹਾਲਾਤ ਇਥੇ ਤੱਕ ਪਹੁੰਚੇ ਹਨ, ਉਸ ਦਾ ਜ਼ਿੰਮੇਵਾਰ ਕੌਣ ਹੈ। ਜ਼ਰੂਰੀ ਨਹੀਂ ਕਿ ਆਪਾਂ ਨਿੰਦਕ ਬਣੀਏ, ਆਪਾਂ ਨਿੰਦਾ ਕਰਨੀ ਹੈ ਜਾਂ ਆਪਾਂ ਕਿਸੇ ਦਾ ਵਿਰੋਧ ਕਰਨਾ ਹੈ। ਆਪਾਂ ਨੂੰ ਥੋੜ੍ਹਾ ਜਿਹਾ ਤੱਥਾਂ ਦੇ ਆਧਾਰ ਤੇ ਵੀ ਉਨ੍ਹਾਂ ਗੱਲਾਂ ਤੇ ਵਿਚਾਰ ਕਰਨਾ ਚਾਹੀਦਾ ਹੈ। ਜਦੋਂ ਵੀ ਆਪਾਂ ਗੱਲ ਕਰਦੇ ਹਾਂ ਤਾਂ ਕਹਿੰਦੇ ਹਾਂ ਕਿ ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ, ਇਥੇ ਗੱਲ ਕਰਦੇ ਹਾਂ ਇਰੀਗੇਸ਼ਨ ਦੀ ਅਤੇ ਸਾਡੇ ਵੀਕਰ ਸੈਕਸ਼ਨ ਐਸ.ਸੀ/ਬੀ.ਸੀ. ਨਾਲ ਸਬੰਧਤ ਲੋਕਾਂ ਦੀ ਗੱਲ ਵੀ ਕਰਦੇ ਹਾਂ। ਬਿਲਕੁਲ ਠੀਕ ਹੈ। ਪੰਜਾਬ ਦੇ ਕਿਸਾਨ ਦੀ ਬਹੁਤ ਵਾਰੀ ਗੱਲ ਆਉਂਦੀ ਹੈ ਤਾਂ ਪੰਜਾਬ ਦੇ ਹਾਲਾਤਾਂ ਤੇ ਮੈਨੂੰ ਇੱਕ ਸ਼ੇਅਰ ਯਾਦ ਆਉਂਦਾ ਹੈ :—

ਉਸ ਬੇਬਸ ਇਨਸਾਨ ਕੀ ਤਕਦੀਰ ਕਾ ਕਿਆ ਕਹਿਨਾ
ਮੌਤ ਸੇ ਬਚ ਨਿਕਲਾ, ਹਾਲਾਤ ਨੇ ਮਾਰ ਡਾਲਾ।

ਉੱਜੜ-ਪੁੱਜੜ ਕੇ ਆਏ, ਇਥੇ ਵੱਸੇ ਤਾਂ ਹਿੰਦੁਸਤਾਨ ਵਿੱਚ ਅਨਾਜ ਨਹੀਂ ਸੀ ਮਿਲਦਾ। ਬਾਹਰੋਂ ਮਰਦੇ ਮਰਦੇ ਲਿਆਉਂਦੇ ਸੀ। ਸਾਡੇ ਇਸ ਪੰਜਾਬ ਨੇ, ਪੰਜਾਬ ਦੇ ਕਿਸਾਨ ਨੇ ਉਸ ਭੰਡਾਰ ਨੂੰ ਭਰਨਾ ਸ਼ੁਰੂ ਕੀਤਾ। ਇਨ੍ਹਾਂ ਨੂੰ ਇਸ ਕਾਬਲ ਬਣਾਇਆ ਕਿ ਇਹ ਆਪਣੇ ਪੈਰਾਂ ਤੇ ਖੜ੍ਹੇ ਹੋ ਕੇ ਆਪਣੇ ਗਰੀਬਾਂ ਨੂੰ ਅਨਾਜ ਦੇ ਸਕਣ। ਪਰ ਡਿਪਟੀ ਸਪੀਕਰ ਸਾਹਿਬ, ਤੱਥ ਬੋਲਦੇ ਹਨ ਕਿ ਉਸ ਹਿੰਦੁਸਤਾਨ ਦੀ ਸਰਕਾਰ ਨੇ ਪੰਜਾਬ ਨੂੰ ਬਹੁਤ ਥੋੜ੍ਹੀ ਮੱਦਦ ਦਿੱਤੀ। ਜੇ 71000 ਕਰੋੜ ਰੁਪਏ ਕਰਜ਼ੇ ਮੁਆਫੀ ਦੀ ਗੱਲ ਕਰੀਏ, ਕਹਿੰਦੇ ਹਨ ਕਿ ਜਿਹੜਾ ਬਹੁਤ ਜ਼ਿਆਦਾ ਮਿਹਨਤ ਕਰਦਾ ਹੋਵੇ, ਉਸ ਨੂੰ ਸ਼ਾਬਾਸ਼ ਮਿਲਣੀ ਚਾਹੀਦੀ ਹੈ ਪਰ ਇਨ੍ਹਾਂ ਨੇ ਸ਼ਾਬਾਸ਼ ਅਤੇ ਮੱਦਦ ਉਸ ਨੂੰ ਦਿੱਤੀ ਜਿਹੜਾ ਕਰਜ਼ਾ ਲੈ ਕੇ ਖਾ ਪੀ ਜਾਂਦੇ ਹਨ ਜਾਂ ਦੂਜੇ ਹੋਰ ਕੰਮਾਂ ਤੇ ਲਾ ਦਿੰਦੇ ਹਨ। ਉਨ੍ਹਾਂ ਨੂੰ ਖੁਲ੍ਹੀਆਂ ਮੁਆਫੀਆਂ ਦਿੱਤੀਆਂ ਹਨ ਪਰ ਜਿਹੜਾ ਕਿਸਾਨ ਮਿਹਨਤ ਕਰਕੇ ਜੋ ਕਰਜ਼ਾ ਵੀ ਚੁੱਕੇ ਅਤੇ ਉਸ ਦੀ ਪਰਾਪਰ ਕਿਸ਼ਤ ਵੀ

[ਸਰਦਾਰ ਅਮਰਜੀਤ ਸਿੰਘ ਸਾਹੀ]

ਤਾਰਦਾ ਹੋਵੇ, ਡਿਫਾਲਟਰ ਕਹਾਉਣ ਤੋਂ ਬੇਇੱਜ਼ਤੀ ਮਹਿਸੂਸ ਕਰਦਾ ਹੋਵੇ, ਜੋ ਚਾਹੁੰਦਾ ਹੋਵੇ ਕਿ ਉਸ ਦੇ ਦਰਵਾਜ਼ੇ ਤੇ ਬੈਂਕ ਦਾ ਮੁਲਾਜਮ ਕਰਜ਼ਾ ਮੰਗਣ ਨਾ ਆਵੇ ਕਿਉਂਕਿ ਉਸ ਦੀ ਆਪਣੀ ਅਣਖ ਜਾਗਦੀ ਹੈ, ਉਸ ਨੂੰ ਇਸ 71000 ਕਰੋੜ ਦੇ ਕਰਜ਼ਾ ਮੁਆਫੀ ਵਿਚੋਂ ਮਾਤਰ ਸਵਾ ਰੁਪਿਆ ਹੀ ਆਸਰਾ ਦਿੱਤਾ ਹੈ। ਜੇ ਸੈਂਟਰ ਸਰਕਾਰ ਨੂੰ ਕਿਸਾਨ ਨਾਲ ਹਿਤ ਸੀ, ਜੇ ਉਹ ਉਸ ਦੀ ਕਾਬਲੀਅਤ ਨੂੰ ਵੇਖਦੇ ਅਤੇ ਉਸਦੀ ਮਿਹਨਤ ਨੂੰ ਵੇਖਦੇ, ਫਿਰ ਤਾਂ ਅਸੀਂ ਮੰਨਦੇ ਕਿ ਸੈਂਟਰ ਦੀ ਸਰਕਾਰ ਪੰਜਾਬ ਦੇ ਕਿਸਾਨ ਦੇ ਹਿਤ ਵਿਚ ਹੈ ਜਾਂ ਉਸ ਦੇ ਧਿਆਨ ਵਿਚ ਹੈ। ਡਿਪਟੀ ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਦੇ ਵਿੱਚ ਪੰਜਾਬ ਦੀਆਂ ਸਾਰੀਆਂ ਗੱਲਾਂ ਦੇ ਬਾਰੇ ਪੱਖ ਭਾਵੇਂ ਟਰੇਜ਼ਰੀ ਬੈਂਚਿੰਜ ਵਾਲੇ ਹਨ ਜਾਂ ਆਪੋਜ਼ੀਸ਼ਨ ਪਾਰਟੀ ਵਾਲੇ ਮੈਂਬਰ ਹਨ, ਉਹ ਸਾਰੇ ਰੱਖਦੇ ਹਨ। ਇਥੇ ਅਸੀਂ ਕਈ ਵਾਰੀ ਗੱਲਾਂ ਕਰਦੇ ਹਾਂ ਕਿ ਅਸੀਂ ਸਾਰੇ ਰਲ ਕੇ ਦਿੱਲੀ ਚੱਲੀਏ ਅਤੇ ਉਥੋਂ ਕੁਝ ਲਿਆਈਏ। ਲੋਕ ਸਭਾ ਦੇ ਵਿੱਚ ਪਿਛਲੇ ਸਮੇਂ ਤੋਂ ਪੰਜਾਬ ਤੋਂ ਬੜੇ ਵੱਡੇ-ਵੱਡੇ ਐਮ.ਪੀ. ਵੀ ਚੁਣ ਕੇ ਜਾਂਦੇ ਰਹੇ ਹਨ। ਸਾਡੀ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਸ਼ੁਰੂ ਵਿਚ ਗੱਲ ਕੀਤੀ ਸੀ ਕਿ ਸੋਨੀਆ ਗਾਂਧੀ ਜੀ ਦੇ ਲਈ ਧੰਨਵਾਦ ਦਾ ਮਤਾ ਲਿਆਉਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਨੇ ਇੱਕ ਪੰਜਾਬੀ ਨੂੰ ਦੇਸ਼ ਦਾ ਪ੍ਰਧਾਨ ਮੰਤਰੀ ਬਣਾਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਧੰਨਵਾਦ ਦਾ ਮਤਾ ਲੈ ਕੇ ਆਓ ਬੀਬੀ ਹਰਸਿਮਰਤ ਕੌਰ ਬਾਦਲ ਜੀ ਦੇ ਬਾਰੇ, ਜਿਨ੍ਹਾਂ ਨੇ ਪਹਿਲੀ ਵਾਰੀ ਹੀ ਐਮ.ਪੀ. ਬਣ ਕੇ ਪੰਜਾਬ ਦੇ ਮਸਲੇ ਨੂੰ ਲੋਕ ਸਭਾ ਵਿੱਚ ਬੜੇ ਚੰਗੇ ਢੰਗ ਨਾਲ ਉਠਾਇਆ ਹੈ ਅਤੇ ਜਿਸ ਦੇ ਬਾਰੇ ਅਖਬਾਰਾਂ ਵਾਲਿਆਂ ਨੇ ਵੀ, ਪੰਜਾਬ ਦੇ ਲੋਕਾਂ ਨੇ ਵੀ ਤਾਰੀਫ ਕੀਤੀ ਹੈ। ਉਨ੍ਹਾਂ ਬਹੁਤ ਸੁਚੱਜੇ ਸ਼ਬਦਾਂ ਦੇ ਵਿਚ ਪੰਜਾਬ ਦਾ ਪੱਖ ਪੇਸ਼ ਕੀਤਾ ਹੈ। ਮੇਰਾ ਖਿਆਲ ਹੈ ਕਿ ਇਸ ਤੋਂ ਪਹਿਲਾਂ ਜਿੰਨੇ ਵੀ ਪੰਜਾਬੀ ਇਥੋਂ ਚੁਣ ਕੇ ਜਾਂਦੇ ਰਹੇ ਹਨ, ਸ਼ਾਇਦ ਹੀ ਉਨ੍ਹਾਂ ਨੇ ਏਨੇ ਚੰਗੇ ਢੰਗ ਦੇ ਨਾਲ ਪੰਜਾਬ ਦਾ ਪੱਖ ਪੇਸ਼ ਕੀਤਾ ਹੋਵੇ ਔਰ ਖਾਸ ਸ਼ਬਦਾਂ ਦੇ ਵਿਚ ਪੱਖ ਪੇਸ਼ ਕੀਤਾ ਹੋਵੇ। (ਵਿਘਨ)

**ਸਰਦਾਰ ਰਿਪਜੀਤ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਮੈਂਬਰ ਸਾਹਿਬ ਐਮ.ਪੀ. ਦੇ ਬਾਰੇ ਕਹਿ ਰਹੇ ਹਨ। ਮੈਂ ਉਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਹੀ ਲਾਇਕ ਵਿਅਕਤੀ ਲੋਕ ਸਭਾ ਦੇ ਵਿੱਚ ਪੰਜਾਬ ਦੀ ਨੁਮਾਇੰਦਗੀ ਕਰਦੇ ਰਹੇ ਹਨ ਔਰ ਉਨ੍ਹਾਂ ਦਾ ਪੰਜਾਬ ਨੂੰ ਖੁਸ਼ਹਾਲ ਬਣਾਉਣ ਵਿਚ ਬਹੁਤ ਵੱਡਾ ਯੋਗਦਾਨ ਹੈ। ਇਹ ਤੌਹੀਨ ਹੈ ਕਿ ਜਿਹੜੇ ਚੁਣ ਕੇ ਲੋਕ ਸਭਾ ਵਿਚ ਨੁਮਾਇੰਦੇ ਗਏ, ਉਨ੍ਹਾਂ ਦਾ ਬੀਬੀ ਹਰਸਿਮਰਤ ਕੌਰ ਦੇ ਨਾਲ ਮੁਕਾਬਲਾ ਕਰਨਾ ਇਹ ਹੋ ਸਕਦਾ ਹੈ ਕਿ ਬੀਬੀ ਜੀ ਨੇ ਬਹੁਤ ਅੱਛਾ ਰੋਲ ਅਦਾ ਕੀਤਾ ਹੋਵੇ। ਤੁਹਾਡਾ ਇਹ ਕਹਿਣਾ ਐਕਸਪੰਜ ਹੋਣਾ ਚਾਹੀਦਾ ਹੈ। ਇਹ ਵਿਧਾਨ ਸਭਾ ਦੇ ਰਿਕਾਰਡ ਵਿਚੋਂ, ਵਿਧਾਨ ਸਭਾ ਦੀ ਮਰਿਆਦਾ ਤੇ ਪ੍ਰੰਪਰਾਵਾਂ ਠੀਕ ਰੱਖਣ ਲਈ ਐਕਸਪੰਜ ਕਰਵਾਇਆ ਜਾਣਾ ਚਾਹੀਦਾ ਹੈ।

*1.33 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਹ ਇਥੋਂ ਐਕਸਪੰਜ ਕਰਵਾਉਣ ਦੀ ਗੱਲ ਕਰਦੇ ਹਨ ਪਰ ਜਿਹੜਾ ਕੁਝ ਅਖਬਾਰਾਂ ਦੇ ਵਿੱਚ ਆਇਆ ਹੈ, ਉਸ ਨੂੰ ਕੌਣ ਐਕਸਪੰਜ ਕਰਵਾਏਗਾ। ਜਿਹੜੇ ਲੋਕ ਪਿੰਡਾਂ ਦੇ ਵਿਚ ਗੱਲ ਕਰਦੇ ਹਨ, ਉਸ ਨੂੰ ਐਕਸਪੰਜ ਕੌਣ ਕਰੇਗਾ। (ਵਿਘਨ)

**ਮਾਨਯੋਗ ਸਪੀਕਰ** : ਕਿਸੇ ਬੋਲਦਿਆਂ ਨੂੰ ਡਿਸਟਰਬ ਨਾ ਕੀਤਾ ਜਾਵੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਬਜਟ ਦੇ ਵਿੱਚ ਇੱਕ ਪਲਾਨ ਹੁੰਦੀ ਹੈ। ਉਸ ਦੇ ਵਿੱਚ ਇਹ ਮਿੱਥਿਆ ਜਾਂਦਾ ਹੈ ਕਿ ਇਸ ਦੇ ਵਿੱਚ ਇੰਨੇ ਹਜ਼ਾਰ ਕਰੋੜ ਰੁਪਏ ਖਰਚ ਕਰਨ ਲਈ ਰੱਖਣੇ ਹਨ, ਇੰਨੇ ਕਰੋੜ ਰੁਪਏ ਦੀ ਸਰਕਾਰ ਨੂੰ ਆਮਦਨ ਹੋਵੇਗੀ। ਏਨਾ ਖਰਚ ਕੀਤਾ ਗਿਆ ਹੈ। ਸਪੀਕਰ ਸਾਹਿਬ, ਸਾਲ 2002 ਤੋਂ ਲੈ ਕੇ 2007 ਤੱਕ ਪੰਜ ਸਾਲਾਂ ਦਾ ਜੋ ਪਲਾਨ ਸੀ, ਉਹ ਸਾਰੇ ਸਾਲਾਂ ਦਾ ਮਿਲਾ ਕੇ 8500 ਕਰੋੜ ਰੁਪਏ ਬਣਦਾ ਹੈ। ਪਰ, ਸਪੀਕਰ ਸਾਹਿਬ, ਸਾਡੀ ਇਸ ਸਰਕਾਰ ਵਲੋਂ ਪੇਸ਼ ਕੀਤੇ ਗਏ 2007-08 ਵਿੱਚ ਬਜਟ ਦੀ ਕੰਪਲਾਇਸ 101 ਪ੍ਰਤੀਸ਼ਤ ਹੋਈ ਹੈ ਔਰ ਸਾਲ 2008-09 ਦੇ ਵਿੱਚ 111 ਪ੍ਰਤੀਸ਼ਤ ਹੋਈ ਹੈ। ਜੇਕਰ ਕੀਤਾ ਹੈ ਤਾਂ ਇਸ ਵਿੱਚ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ। ਜਾਖੜ ਸਾਹਿਬ ਹੁਣੇ ਕਾਫੀ ਕੁਝ ਕਹਿ ਰਹੇ ਸੀ, ਮੈਨੂੰ ਉਨ੍ਹਾਂ ਦੀ ਕਾਬਲੀਅਤ ਤੇ ਕੋਈ ਸ਼ੱਕ ਨਹੀਂ ਹੈ ਲੇਕਿਨ ਇਹ ਵੇਖਿਆ ਜਾਵੇ ਕਿ ਅੱਜ ਮੰਦੀ ਦੇ ਕੀ ਹਾਲਾਤ ਹਨ। ਇਹ ਮੰਦੀ ਸਾਰੀ ਦੁਨੀਆਂ ਦੇ ਵਿੱਚ ਹੈ। ਜਿਸ ਤਰ੍ਹਾਂ ਸਰਦਾਰ ਮੱਖਣ ਸਿੰਘ ਹੁਰਾਂ ਨੇ ਜ਼ਿਕਰ ਕੀਤਾ ਸੀ, ਸਾਡੇ ਮੁਲਕ ਦੇ ਅਰਥ ਸ਼ਾਸਤਰੀਆਂ ਸਦਕਾ ਜਾਂ ਕਾਬਲ ਡਿਪਟੀ ਚੇਅਰਮੈਨ, ਪਲਾਨਿੰਗ ਕਮਿਸ਼ਨ ਦੇ ਸਦਕਾ, ਹਿੰਦੁਤਸਾਨ ਵਿੱਚ ਜਿਹੜੀ ਇਸ ਵੇਲੇ ਮੰਦੀ ਦੀ ਹਾਲਤ ਹੈ, ਉਹ ਬਾਕੀ ਦੇਸ਼ਾਂ ਨਾਲੋਂ ਬਿਹਤਰ ਹੈ ਪਰ ਫੇਰ ਵੀ ਇਸ ਸਾਰੀ ਮੰਦੀ ਦਾ ਜਿਹੜਾ ਅਸਰ ਹੈ, ਉਹ ਸਾਰਿਆਂ ਤੇ ਪਿਆ ਹੈ। ਸਪੀਕਰ ਸਾਹਿਬ, ਅੱਜ ਜੇ ਆਪਾਂ ਹਾਲਾਤਾਂ ਨੂੰ ਦੇਖੀਏ ਜਿਵੇਂ ਪਹਿਲਾਂ ਸ਼ਹਿਰਾਂ ਵਿੱਚ ਰਜਿਸਟ੍ਰੀਆਂ ਹੁੰਦੀਆਂ ਸਨ, ਪਲਾਟ ਵਿਕਦੇ ਸੀ, ਅੱਜ ਉਹ ਹਾਲਾਤ ਨਹੀਂ। ਉਨ੍ਹਾਂ ਹਾਲਾਤਾਂ ਵਿਚ ਵੀ ਅੱਜ ਸਟੈਂਪ ਡਿਊਟੀ ਦੀ ਆਮਦਨ ਵਿਚ ਇਨਕ੍ਰੀਜ਼ ਹੋਈ ਹੈ। ਇਹ ਜੇ ਕਾਬਲੀਅਤ ਨਹੀਂ ਤਾਂ ਹੋਰ ਕੀ ਹੈ। ਆਪਾਂ ਨੂੰ ਇਨ੍ਹਾਂ ਸਾਰੀਆਂ ਗੱਲਾਂ ਤੇ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ। ਇਸ ਤੋਂ ਬਾਅਦ ਮੈਂ ਸੈਂਟਰ-ਸਟੇਟ ਮੁੱਦੇ ਤੇ ਵਿਚਾਰ ਕਰਾਂਗਾ। ਜਦੋਂ ਵੀ ਟੈਕਸਾਂ ਦਾ ਡੈਵੋਲਿਊਸ਼ਨ ਹੁੰਦਾ ਹੈ ਉਦੋਂ ਜਿਵੇਂ ਟੈਕਸ ਹੈ, ਭਾਵੇਂ ਉਹ ਸੈਂਟਰ ਸੇਲਜ਼ ਟੈਕਸ ਹੈ, ਭਾਵੇਂ ਇਨਕਮ ਟੈਕਸ ਹੈ ਜਾਂ ਜੋ ਵੀ ਇਕੱਠਾ ਹੋ ਕੇ ਪੰਜਾਬ ਤੋਂ ਸੈਂਟਰ ਨੂੰ ਜਾਂਦਾ ਹੈ, ਸਪੀਕਰ ਸਾਹਿਬ, ਉਸ ਵਿੱਚ ਬਣਦੇ ਸ਼ੇਅਰ ਮੁਤਾਬਿਕ ਸਾਨੂੰ ਕਦੇ ਵੀ ਆਪਣਾ ਹਿੱਸਾ ਪੂਰਾ ਨਹੀਂ ਮਿਲਿਆ ਅਤੇ ਉਸ ਦਾ ਵੀ ਇੱਕ ਵੱਡਾ ਕਾਰਣ ਹੈ ਕਿ ਸਾਡੇ ਹਾਲਾਤ ਦਿਨ-ਬ-ਦਿਨ ਬਦ ਤੋਂ ਬਦਤਰ ਹੁੰਦੇ ਗਏ। ਕਈ ਵਾਰ ਗੱਲ ਕੀਤੀ ਗਈ ਹੈ ਕਿ ਸੈਂਟਰ ਦੀ ਸਰਕਾਰ ਦੀਆਂ ਸਕੀਮਾਂ ਨਾਲ ਫਲਾਣਾ ਕੰਮ ਚੱਲ ਰਿਹਾ ਹੈ, ਸੈਂਟਰ ਨੇ ਨਰੇਗਾ ਦੇ ਅਧੀਨ ਪੈਸਾ ਦੇ ਦਿੱਤਾ, ਸੈਂਟਰ ਨੇ ਹੈਲਥ ਵਾਸਤੇ ਪੈਸੇ ਦੇ ਦਿੱਤੇ। ਇਹ ਤੁਸੀਂ ਆਪਣੇ ਮੂੰਹੋਂ ਕਹਿੰਦੇ ਹੋ ਕੀ ਅਸੀਂ ਵੱਖਰੇ ਹਾਂ ? ਸੈਂਟਰ ਨੇ ਸਾਡੇ ਤੇ ਅਹਿਸਾਨ ਥੋੜ੍ਹਾ ਕੀਤਾ ਹੈ। ਪੰਜਾਬ ਬਾਰਡਰ ਦੀ ਸਟੇਟ ਹੈ, 2-3 ਲੜਾਈਆਂ ਪੰਜਾਬ ਨੇ ਲੜੀਆਂ ਹਨ ਅਤੇ ਆਪਣੀ ਛਾਤੀ ਤੇ ਇਸ ਨੂੰ ਗੋਲੀਆਂ ਖਾਣੀਆਂ ਪਈਆਂ। ਇਹ ਕਿਹੜੀ ਕੋਈ ਅਹਿਸਾਨ ਵਾਲੀ ਗੱਲ ਸੈਂਟਰ ਨੇ ਕਰ ਦਿੱਤੀ। ਸਾਡੇ ਹਿੱਸੇ ਵਿੱਚੋਂ ਪੈਸਾ ਰੱਖ ਕੇ ਥੋੜ੍ਹਾ ਜਿਹਾ ਹਿੱਸਾ ਦੇ ਦਿੱਤਾ ਤਾਂ ਇਹ ਕੋਈ ਅਹਿਸਾਨ ਨਹੀਂ ਹੈ। ਇਹ ਉਨ੍ਹਾਂ ਦਾ ਫਰਜ਼ ਹੈ ਤੇ ਸਾਡਾ ਹੱਕ ਹੈ।

[ਸਰਦਾਰ ਅਮਰਜੀਤ ਸਿੰਘ ਸਾਹੀ]

ਸਪੀਕਰ ਸਾਹਿਬ, ਇੱਥੇ ਗੱਲ ਇੰਡਸਟਰੀ ਬਾਰੇ ਆਉਂਦੀ ਹੈ ਕਿ ਇੰਡਸਟਰੀ ਇਥੋਂ ਉੱਜੜ ਗਈ ਹੈ, ਕਿਤੇ ਬਾਹਰ ਚਲੀ ਗਈ ਹੈ, ਦੂਜੇ ਰਾਜਾਂ ਨੂੰ ਰਿਆਇਤਾਂ ਜ਼ਿਆਦਾ ਦੇ ਦਿੱਤੀਆਂ, ਇਹ ਗੱਲ ਬਿਲਕੁਲ ਠੀਕ ਹੈ। ਐਨ.ਡੀ.ਏ. ਦੀ ਸਰਕਾਰ ਵੇਲੇ ਉਨ੍ਹਾਂ ਨੂੰ ਰਿਆਇਤਾਂ ਦਿੱਤੀਆਂ ਗਈਆਂ। ਮੈਂ ਮਹਿਸੂਸ ਕਰਦਾ ਹਾਂ ਕਿ ਤੁਹਾਡੀ ਪਿਛਲੀ ਸਰਕਾਰ ਵੇਲੇ ਜਦੋਂ ਐਕਸਟੈਨਸ਼ਨ ਮਿਲੀ ਸੀ, ਉਸ ਵੇਲੇ ਇਸ ਸਦਨ ਵਿੱਚ ਮੇਰੇ ਕਾਬਲ ਦੋਸਤ ਇਸ ਪਾਸੇ ਸੀ, ਤੁਹਾਨੂੰ ਉਦੋਂ ਇਸ ਗੱਲ ਦਾ ਵਿਰੋਧ ਕਰਨਾ ਚਾਹੀਦਾ ਸੀ ਜਾਂ ਫੇਰ ਜਾ ਕੇ ਹੱਕ ਮੰਗਦੇ ਕਿ ਭਾਈ, ਜੇ ਉਨ੍ਹਾਂ ਰਾਜਾਂ ਨੂੰ ਕੁੱਝ ਦੇਣਾ ਹੈ ਤਾਂ ਸਾਨੂੰ ਵੀ ਦਿਓ। ਪਰ ਚਲੋ, ਹੁਣ ਅੱਜਕਲ੍ਹ ਵੈਸੇ ਤਾਂ ਬੜਾ ਚੰਗਾ ਮਾਹੌਲ ਬਣਿਆ ਹੈ। ਬੀਬੀ ਜੀ ਤੇ ਬਾਦਲ ਸਾਹਿਬ ਕਹਿੰਦੇ ਹਨ ਕਿ ਇਕੱਠੇ ਹੋ ਕੇ ਦਿੱਲੀ ਜਾਣਾ ਹੈ। ਮੈਨੂੰ ਵਿਸ਼ਵਾਸ ਹੈ ਕਿ ਹੁਣ ਇਕੱਠੇ ਜਾ ਕੇ ਭਾਵੇਂ 2010 ਤੋਂ ਬਾਅਦ ਜੇ ਉਨ੍ਹਾਂ ਨੂੰ ਦਿੱਤੀ ਰਿਆਇਤ ਰੱਦ ਨਹੀਂ ਹੁੰਦੀ ਤਾਂ ਆਪਣੇ ਵਾਸਤੇ ਜ਼ਰੂਰ ਲੈ ਆਇਓ। ਇਹ ਮੈਨੂੰ ਯਕੀਨ ਹੈ, ਵਿਸ਼ਵਾਸ ਹੈ। ਪਰ ਜਿਥੋਂ ਤੱਕ ਪੰਜਾਬ ਦਾ ਸਵਾਲ ਹੈ, ਪੰਜਾਬ ਨੇ ਇੰਡਸਟਰੀ ਲਈ ਬਹੁਤ ਕੁਝ ਕੀਤਾ ਹੈ। 500 ਕਰੋੜ ਰੁਪਏ ਦੀ ਇੰਡਸਟਰੀ ਦੀ ਇੱਕ ਸਬਸਿਡੀ ਸੰਨ 1997 ਵਿੱਚ ਪਾਸ ਹੋਈ ਸੀ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਉਸ ਦੀ ਅਦਾਇਗੀ ਸਾਲ 2007 ਵਿੱਚ ਆ ਕੇ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਕਰਨੀ ਸ਼ੁਰੂ ਕੀਤੀ ਜਿਸ ਵਿਚੋਂ 350 ਕਰੋੜ ਰੁਪਏ ਦੀ ਸਬਸਿਡੀ ਉਨ੍ਹਾਂ ਕਾਰਖਾਨੇਦਾਰਾਂ ਨੂੰ ਜਿਹੜੇ ਛੋਟੇ ਤੇ ਮੀਡੀਅਮ ਕਾਰਖਾਨੇਦਾਰ ਸੀ, ਉਨ੍ਹਾਂ ਨੂੰ ਦੇ ਦਿੱਤੀ ਜਿਸ ਤੇ ਪਿਛਲੇ 5 ਸਾਲ ਮੇਰੇ ਮੁਅੱਕਿਲ ਦੋਸਤਾਂ ਨੇ ਬਿਲਕੁਲ ਹੀ ਧਿਆਨ ਨਹੀਂ ਦਿੱਤਾ। ਇਹ ਵੀ ਸਾਡੇ ਜਿਹੜੇ ਹਾਲਾਤ ਹਨ, ਉਸ ਵਿਚੋਂ ਗਏ ਹਨ। ਸਪੀਕਰ ਸਾਹਿਬ, ਇੰਡਸਟਰੀ ਲਈ ਜੇ ਪਾਵਰ ਦੀ ਗੱਲ ਕਰੀਏ ਤਾਂ ਮੇਰੇ ਤੋਂ ਪਹਿਲਾਂ ਇਕ ਸਵਾਲ ਮੈਂਬਰ ਵਲੋਂ ਰੱਖਿਆ ਗਿਆ ਸੀ ਅਤੇ ਉਸਦਾ ਬਾਦਲ ਸਾਹਿਬ ਨੇ ਜਵਾਬ ਦਿੱਤਾ ਸੀ ਕਿ ਸਾਡੇ ਪੰਜਾਬ ਵਿੱਚ ਭਾਵੇਂ ਪੀਕ ਸੀਜ਼ਨ ਹੋਵੇ, ਫੇਰ ਵੀ ਇੰਡਸਟਰੀ ਨੂੰ ਇੰਨੀ ਕੱਟ ਨਹੀਂ ਲੱਗਦੀ ਜਿੰਨੀ ਕਿ ਦੂਜੇ ਸੂਬਿਆਂ ਵਿੱਚ ਲੱਗਦੀ ਹੈ, ਭਾਵੇਂ ਹਰਿਆਣਾਂ ਹੋਵੇ ਤੇ ਭਾਵੇਂ ਯੂ.ਪੀ. ਹੋਵੇ ਜਾਂ ਐਮ.ਪੀ. ਹੋਵੇ। ਸਪੀਕਰ ਸਾਹਿਬ, ਇਸ ਤੋਂ ਵੱਡੀ ਹੋਰ ਕੀ ਗੱਲ ਹੋ ਸਕਦੀ ਹੈ। ਕਿ ਰਿਫਾਈਨਰੀ ਦਾ ਕਾਰਖਾਨਾ ਬਠਿੰਡਾ ਵਿਖੇ ਲੱਗ ਰਿਹਾ ਹੈ ਜਿਸ ਬਾਰੇ ਅੱਜ ਮੋਫਰ ਸਾਹਿਬ ਹਿਸਾਬ ਕਿਤਾਬ ਵੀ ਮੰਗਦੇ ਸਨ। ਇਹ ਆਪਣੀ ਸਰਕਾਰ ਤੋਂ ਹਿਸਾਬ ਕਿਤਾਬ ਮੰਗਦੇ ਜਿਸ ਨੇ ਲੱਗਦਾ- ਲੱਗਦਾ ਹੀ ਬੰਦ ਕਰਵਾ ਦਿੱਤਾ ਸੀ। ਅੱਜ ਇਹ ਹਿਸਾਬ ਕਿਤਾਬ ਪੁੱਛਦੇ ਹਨ ਕਿ ਇਸ ਤੇ ਕਿੰਨਾ ਪੈਸਾ ਲੱਗਿਆ ਹੈ। ਇਸ ਤੇ 4000 ਕਰੋੜ ਰੁਪਏ ਤੋਂ ਵੀ ਵੱਧ ਪੈਸੇ ਖਰਚ ਹੋ ਗਏ ਹਨ ਅਤੇ ਤਕਰੀਬਨ 13-14 ਹਜ਼ਾਰ ਕਰੋੜ ਰੁਪਏ ਦੇ ਆਰਡਰ ਹੋ ਗਏ ਹਨ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਅਤੇ ਮੇਰੇ ਸਾਥੀਆਂ ਨੂੰ ਵੀ ਬਾਦਲ ਸਾਹਿਬ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਕਿ ਜਿਹੜਾ ਕਾਰਖਾਨਾ ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਠੰਡੇ ਬਸਤੇ ਵਿਚ ਪਾ ਆਏ ਸੀ, ਇਨ੍ਹਾਂ ਨੇ ਮਿੱਤਲ ਸਾਹਿਬ ਦੀ ਪਾਰਟਨਰਸ਼ਿਪ ਪਵਾ ਕੇ ਇਕ ਕਾਬਲ ਸਾਥੀ ਨੂੰ ਵਿੱਚ ਰਲਾ ਕੇ ਸਹੀ ਹਾਲਾਤ ਪੈਦਾ ਕਰਕੇ ਸਹੀ ਦਿਸ਼ਾ ਵਿਚ ਲਿਆਂਦਾ ਹੈ। ਇਹ ਕਾਰਖਾਨਾ ਸਾਲ 2011 ਦੇ ਵਿੱਚ ਚੱਲਣ ਨਾਲ ਸਾਡੇ ਪੰਜਾਬ ਦੇ ਤਕਰੀਬਨ ਦੋ ਢਾਈ ਹਜ਼ਾਰ ਪਰਿਵਾਰਾਂ ਨੂੰ ਰੋਜ਼ਗਾਰ ਦੇਵੇਗਾ। ਇਹ ਇੰਡਸਟਰੀ ਵਿੱਚ ਇਕ ਉਪਲੱਬਧੀ ਹੈ।

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਫਿਰ ਇੰਡਸਟਰੀ ਦੀ ਗੱਲ ਕਰਦਾ ਹਾਂ। ਪੀ.ਐਸ.ਆਈ.ਡੀ.ਸੀ. ਨੇ ਗੇਲ ਨਾਲ, ਗੈਸ ਅਥਾਰਿਟੀ ਆਫ ਇੰਡੀਆ ਲਿਮਟਿਡ ਨਾਲ ਕੋਈ 2300 ਕਰੋੜ ਰੁਪਏ ਦਾ ਇਕ ਗੈਸ ਪਾਈਪ ਲਾਈਨ ਵਾਸਤੇ ਐਮ.ਓ.ਯੂ. ਸਾਈਨ ਕੀਤਾ ਹੈ। ਇਹ ਪਾਈਪ ਲਾਈਨ ਦਾਦਰੀ ਤੋਂ ਚਲ ਕੇ ਵਾਇਆ ਅੰਬਾਲਾ, ਲੁਧਿਆਣਾ ਤੱਕ ਆਉਣੀ ਹੈ। ਫਿਰ ਸਰਹੰਦ ਤੋਂ ਨੰਗਲ ਤੱਕ ਜਾਣੀ ਹੈ। ਲੁਧਿਆਣਾ ਤੋਂ ਬਠਿੰਡਾ ਨੂੰ ਵੀ ਜਾਣੀ ਹੈ। ਅੰਬਾਲਾ ਤੋਂ ਚੰਡੀਗੜ੍ਹ ਤੱਕ ਵੀ ਆਉਣੀ ਹੈ..

**ਰਾਣਾ ਕੰਵਰਪਾਲ ਸਿੰਘ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ ਗਲਤ ਦੱਸ ਰਹੇ ਹਨ। ਪਿਛਲੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਇਹ ਐਮ.ਓ.ਯੂ. ਆਪ ਸਾਈਨ ਕੀਤਾ ਸੀ। ਇਹੋ ਜਿਹੀਆਂ ਗਲਤ ਬਿਆਨੀਆਂ ਸਦਨ ਵਿਚ ਕਰਨ ਦਾ ਕੋਈ ਫਾਇਦਾ ਨਹੀਂ ਹੈ। ਇਹ ਜ਼ਿੰਮੇਵਾਰੀ ਨਾਲ ਹਾਊਸ ਵਿੱਚ ਗੱਲ ਕਰਨ।

**ਸਰਦਾਰ ਅਮਰਜੀਤ ਸਿੰਘ ਸਾਹੀ :** ਇਹ ਤੁਸੀਂ ਤਾਂ ਕਰਵਾ ਨਹੀਂ ਸਕੇ ਪ੍ਰੰਤੂ ਇਹ ਅਸੀਂ ਕੀਤਾ ਹੈ। ਭਾਵੇਂ ਅਨਾਊਂਸਮੈਂਟ ਤਾਂ ਤੁਹਾਡੇ ਵੱਲੋਂ ਕਰ ਦਿੱਤੀ ਜਾਂਦੀ ਹੈ। ਇਹ ਗੈਸ ਪਾਈਪ ਲਾਈਨ ਚੰਡੀਗੜ੍ਹ ਵੀ ਆ ਰਹੀ ਹੈ। ਚੰਡੀਗੜ੍ਹ ਨੂੰ ਵੀ ਇੰਡਸਟਰੀਅਲ ਅਤੇ ਡੋਮੈਸਟਿਕ ਅਤੇ ਕਮਰਸ਼ੀਅਲ ਗੈਸ ਮਿਲੇਗੀ। ਉਹ ਇਸੇ ਪਾਈਪ ਲਾਈਨ ਦੇ ਥਰੂ ਮਿਲੇਗੀ। ਇਹ ਵੀ ਇਕ ਉਪਲਬਧੀ ਹੈ। ਰਾਣਾ ਜੀ, ਤੁਹਾਡੀ ਸਰਕਾਰ ਤਾਂ ਹਵਾ ਵਿੱਚ ਗੱਲਾਂ ਕਰਦੀ ਰਹੀ ਹੈ। ਅਸੀਂ ਇਸ ਨੂੰ ਕਾਗਜ਼ਾਂ ਵਿਚ ਲਿਆਂਦਾ ਹੈ। ਅਸੀਂ ਇਸ ਨੂੰ ਅਮਲੀ ਰੂਪ ਦਿੱਤਾ ਹੈ।

(ਇਕ ਆਵਾਜ਼ : ਹਾਲੇ ਇਹ ਅਮਲੀ ਰੂਪ ਵਿੱਚ ਹੋਣੀ ਹੈ।)

ਸਪੀਕਰ ਸਾਹਿਬ, ਜਿਥੋਂ ਤੱਕ ਪਾਵਰ ਦਾ ਸਵਾਲ ਹੈ, ਭਾਵੇਂ ਇੰਡਸਟਰੀ ਹੋਵੇ, ਭਾਵੇਂ ਐਗਰੀਕਲਚਰ ਹੋਵੇ, ਜਾਂ ਡੋਮੈਸਟਿਕ ਯੂਜ਼ ਹੋਵੇ ਪਾਵਰ ਦਾ ਅਹਿਮ ਸਥਾਨ ਹੈ। ਅੱਜ ਦੇ ਹਾਲਾਤਾਂ ਵਿਚ ਜ਼ਿੰਦਗੀ ਲਈ ਪਾਵਰ ਬੜੀ ਅਹਿਮ ਬਣ ਚੁੱਕੀ ਹੈ। ਇਸ ਤੋਂ ਬਿਨਾਂ ਸਾਰਾ ਕੁਝ ਥੰਮ ਕੇ ਰਹਿ ਜਾਂਦਾ ਹੈ। ਪਰ, ਸਪੀਕਰ ਸਾਹਿਬ, ਅੱਜ ਦੇ ਹਾਲਾਤ ਤੇ ਕਿਸੇ ਦਾ ਵੱਸ ਨਹੀਂ ਹੈ। ਇਹ ਨਾ ਸਰਦਾਰ ਬਾਦਲ ਸਾਹਿਬ ਦੇ ਵੱਸ ਹਨ, ਨਾ ਹੀ ਸਰਦਾਰ ਮਨਮੋਹਨ ਸਿੰਘ ਜੀ ਦੇ ਵੱਸ ਹਨ। ਕੁਦਰਤ ਦੀ ਕਰੋਪੀ ਹੈ ਕਿ ਮੌਨਸੂਨ ਲੇਟ ਹੋ ਗਈ ਹੈ ਅਤੇ ਇਹੋ ਜਿਹੇ ਹਾਲਾਤ ਪੈਦਾ ਹੋ ਗਏ ਹਨ। ਥਰਮਲ ਪਾਵਰ ਪਲਾਂਟਸ ਬਾਰੇ ਬੜੀਆਂ ਵਿਚਾਰਾਂ ਕੀਤੀਆਂ ਗਈਆਂ ਹਨ। ਗੋਇੰਦਵਾਲ ਸਾਹਿਬ ਵਾਲੇ ਪਾਵਰ ਪਲਾਂਟ ਦਾ ਕੰਮ ਸ਼ੁਰੂ ਹੋ ਗਿਆ ਹੈ। ਤਲਵੰਡੀ ਸਾਬੋ ਵਾਲੇ ਥਰਮਲ ਪਲਾਂਟ ਦਾ ਕੰਮ ਵੀ ਸ਼ੁਰੂ ਹੋ ਗਿਆ ਹੈ। ਗਿੱਦੜਬਾਹੇ ਵਾਲੇ ਦੀ ਜ਼ਮੀਨ ਦੀ ਨਿਸ਼ਾਨਦੇਹੀ ਹੋ ਗਈ ਹੈ। ਰਾਜਪੁਰੇ ਵਾਲੇ ਥਰਮਲ ਪਲਾਂਟ ਦੀ ਦੁਬਾਰਾ ਬਿੱਡ ਮੰਗੀ ਗਈ ਹੈ। ਸਾਡੇ ਸਾਥੀ ਸਿਬੀਆ ਸਾਹਿਬ ਨੇ ਕਿਹਾ ਸੀ ਕਿ ਕਿਉਂ ਇਹ ਬਿੱਡ ਦੁਬਾਰਾ ਕਾਲ ਕਰ ਲਈ ਹੈ। ਇਹ ਇੱਕ ਕਾਨੂੰਨ ਹੈ ਕਿ ਜੇ ਤਕਾਵੇ ਦੋ ਨਾ ਆਉਣ ਤਾਂ ਇਹ ਬਿੱਡ ਦੁਬਾਰਾ ਮੰਗਣੀ ਪੈਂਦੀ ਹੈ। ਇਸ ਕਰਕੇ ਦੁਬਾਰਾ ਬਿੱਡ ਕਾਲ ਕੀਤੀ ਹੈ। ਇੰਨਾ ਜ਼ਰੂਰ ਤੁਹਾਡੇ ਨਾਲ ਵਾਇਦਾ ਕਰਦੇ ਹਾਂ ਕਿ ਇਹ ਥਰਮਲ ਪਲਾਂਟ ਚਾਲੂ ਹੋਣਗੇ ਅਤੇ ਆਉਣ ਵਾਲੇ ਸਮੇਂਵਿਚ ਸਾਲ 2012 ਤੋਂ ਬਾਅਦ ਉਸ ਦੀ ਬੱਤੀ ਜ਼ਰੂਰ ਤੁਹਾਨੂੰ ਦੇਵਾਂਗੇ।

**(ਇੱਕ ਆਵਾਜ਼ :** ਸਾਡੇ ਨਾਲ ਨਹੀਂ, ਪੰਜਾਬ ਦੇ ਲੋਕਾਂ ਨਾਲ ਵਾਅਦਾ ਕਰੋ।)

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਹ ਹਾਊਸ ਨੂੰ ਗੁੰਮਰਾਹ ਕਰ ਰਹੇ ਹਨ। ਰਾਜਪੁਰੇ ਦੇ ਥਰਮਲ ਪਲਾਂਟ ਦੀ ਬਿਡਿੰਗ ਇਸ ਕਰਕੇ ਕੈਂਸਲ ਨਹੀਂ ਹੋਈ ਕਿ ਦੂਸਰਾ ਕੋਈ ਬਿੱਡ ਦੇਣ ਲਈ ਨਹੀਂ ਆਇਆ ਸੀ। ਪੀ.ਐਸ.ਈ.ਬੀ. ਇੰਜੀਨੀਅਰਿੰਗ ਐਸੋਸੀਏਸ਼ਨ ਨੇ ਆਵਾਜ਼ ਉਠਾਈ ਕਿ ਬਹੁਤ ਜ਼ਿਆਦਾ ਰੇਟਾਂ ਤੇ ਇਹ ਦਿੱਤੀ ਗਈ ਹੈ, ਤਾਂ ਸਰਕਾਰ ਨੂੰ ਕੈਂਸਲ ਕਰਨੀ ਪਈ ਹੈ। ਮੈਂ ਕੱਲ੍ਹ ਵੀ ਕਿਹਾ ਸੀ ਕਿ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇੱਕ ਗੱਲ ਤਾਂ ਮੰਨਦੇ ਹਨ ਕਿ ਰਾਜਪੁਰੇ ਵਿਖੇ ਥਰਮਲ ਪਲਾਂਟ ਲੱਗ ਰਿਹਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰਾ ਪੁਅਇੰਟ ਆਫ ਆਰਡਰ ਹੈ ਕਿ ਬਿਜਲੀ ਬੋਰਡ ਦੀ ਫਾਈਨਾਂਸ਼ੀਅਲ ਸਟੇਟਮੈਂਟ ਅੰਡਰ ਰੂਲਜ਼ ਇੱਥੇ ਰੱਖੀ ਗਈ ਹੈ, ਉਸ ਤੇ ਡਿਸਕਸ਼ਨ ਹੋਣੀ ਹੈ। ਉਹ ਤੁਸੀਂ ਕਰਾਉਣੀ ਹੈ ਨਹੀਂ ਕਰਾਉਣੀ, ਇਹ ਬਾਅਦ ਦੀ ਗੱਲ ਹੈ। ਉਸ ਵਿੱਚ ਜਿਹੜੇ ਮੇਰੇ ਸਤਿਕਾਰਯੋਗ ਸਾਥੀ ਅਤੇ ਸੀ.ਐਮ. ਸਾਹਿਬ ਨੇ ਵੀ ਗੱਲ ਕੀਤੀ ਹੈ, ਬਿਜਲੀ ਬੋਰਡ ਉਸ ਨੂੰ ਹਾਲੇ ਵੀ ਰਾਜਪੁਰਾ ਨਹੀਂ ਮੰਨ ਰਿਹਾ। ਉਥੇ ਰਾਜਪੁਰਾ/ਨਾਭਾ ਲਿਖਿਆ ਹੋਇਆ ਹੈ, ਇਹ ਕਲੈਰੀਫਿਕੇਸ਼ਨ ਆਉਣੀ ਚਾਹੀਦੀ ਹੈ ਕਿ ਨਾਭਾ ਹੈ ਜਾਂ ਰਾਜਪੁਰਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਆਪਾਂ ਨਾਵਾਂ ਵਿੱਚ ਪੈ ਜਾਂਦੇ ਹਾਂ ਪਰ ਹੁਣ ਤਾਂ ਉਸ ਲਈ ਜ਼ਮੀਨ ਵੀ ਖਰੀਦ ਲਈ ਹੈ, ਪੈਸੇ ਵੀ ਦੇ ਦਿੱਤੇ ਹਨ। ਪਹਿਲਾਂ ਨਾਭਾ ਸਿਲੈਕਟ ਹੋਇਆ ਸੀ ਪਰ ਉਥੇ ਜ਼ਮੀਨ ਨਹੀਂ ਮਿਲੀ

(**ਇੱਕ ਆਵਾਜ਼** : ਉਹ ਤਾਂ ਤਲਵੰਡੀ ਸਾਬੋ ਵੀ ਹੈ।)

ਪਰ ਉਹ ਥਰਮਲ ਪਲਾਂਟ ਤਾਂ ਹੈ ਕਿ ਨਹੀਂ। ਮੈਨੂੰ ਬੜਾ ਅਫਸੋਸ ਹੈ, ਮੈਂ ਜਦੋਂ ਹੋਰ ਕੋਈ ਆਨਰੇਬਲ ਮੈਂਬਰ ਸਾਹਿਬਾਨ ਬੋਲਦੇ ਹੋਣ ਉਦੋਂ ਮੈਂ ਬੋਲਣਾ ਨਹੀਂ ਚਾਹੁੰਦਾ ਸੀ ਲੇਕਿਨ ਹੁਣ ਜਿਸ ਤਰ੍ਹਾਂ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਇਸ ਦੀ ਇਨਕੁਆਇਰੀ ਹੋਵੇ, ਇਹ ਪੰਜਾਬ ਦੇ ਇੰਟਰਸੈਟ ਵਿੱਚ ਹੈ, ਲੇਕਿਨ ਉਹ ਰੈਗੂਲੇਟਰੀ ਅਥਾਰਿਟੀ ਹੈ ਉਸ ਤੋਂ ਮਨਜ਼ੂਰੀ ਲੈਣੀ ਪੈਂਦੀ ਹੈ, ਉਸ ਨੇ ਮਨਜ਼ੂਰੀ ਨਹੀਂ ਦਿੱਤੀ। ਅਸੀਂ ਫਿਰ ਬਿੱਡ ਕਾਲ ਕਰ ਲਈ ਹੈ। ਸਾਡੇ ਸਿਸਟਮ ਅਜਿਹੇ ਹਨ ਕਿ ਸਾਨੂੰ ਉਨ੍ਹਾਂ ਦੇ ਅੰਦਰ ਰਹਿ ਕੇ ਕੰਮ ਕਰਨਾ ਹੈ, ਮੈਂ, ਸਪੀਕਰ ਸਾਹਿਬ, ਫਿਰ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿਚ ਜੇ ਕਿਸੇ ਸੂਬੇ ਨੇ ਚਾਰ ਥਰਮਲ ਪਲਾਂਟ ਲਗਾਉਣ ਦਾ ਇਨੀਸ਼ੀਏਟਿਵ ਲਿਆ ਹੈ ਤਾਂ ਸਿਰਫ ਅਸੀਂ ਹੀ ਲਿਆ ਹੈ। ਤੁਸੀਂ ਪਤਾ ਕਰ ਲਓ ਫਿਰ ਮੈਨੂੰ ਦੱਸ ਦਿਓ। ਇਸ ਦੇ ਨਾਲ ਹੀ ਸ਼ਾਹਪੁਰ ਕੰਡੀ ਪ੍ਰਾਜੈਕਟ ਦੀ ਵੀ ਕੋਸ਼ਿਸ਼ ਕਰ ਰਹੇ ਹਾਂ। ਚੌਧਰੀ ਸਾਹਿਬ ਇੱਥੇ ਨਹੀਂ ਹਨ, ਮੈਨੂੰ ਕੱਲ੍ਹ ਹੀ ਟੈਲੀਫੋਨ ਆਇਆ ਸੀ ਅਤੇ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਸੇਮ ਦੀ ਪ੍ਰਾਬਲਮ ਹੈ, ਇਹ ਤਾਂ ਹੀ ਹੱਲ ਹੋ ਸਕਦੀ ਹੈ ਜੇਕਰ ਰਾਜਸਥਾਨ ਕਨਾਲ ਔਰ ਸਰਹੰਦ ਕਨਾਲ ਦੀ ਸੀਪੇਜ ਬੰਦ ਹੋ ਜਾਵੇ। ਭਾਵੇਂ ਕਿੰਨੇ ਵੀ ਸੇਮ ਨਾਲੇ ਕੱਢੀ ਜਾਈਏ ਪਰ ਸੀਪੇਜ ਹੋਈ ਹੀ ਜਾਂਦੀ ਹੈ। ਇਸ ਵਿੱਚ ਰਾਜਸਥਾਨ ਰਾਜ ਦਾ ਵੀ ਨੁਕਸਾਨ ਹੈ ਅਤੇ ਸਾਡਾ ਵੀ ਨੁਕਸਾਨ ਹੈ। ਇਸ ਲਈ ਅਸੀਂ ਵਰਲਡ ਬੈਂਕ ਨੂੰ ਵੀ ਅਪਰੋਚ ਕੀਤਾ ਹੈ, ਬੜੇ ਐਕਸਪਰਟਸ ਵੀ ਲਾਏ ਅਤੇ ਸਾਡੀ ਗੱਲ ਕੱਲ੍ਹ ਮਨਜ਼ੂਰ ਵੀ ਹੋ

ਗਈ ਹੈ। ਸਾਡਾ ਤਾਂ ਪੰਜਾਬ ਵਿੱਚ ਜਿਹੜਾ ਵੀ ਦਿਨ ਚੜ੍ਹਦਾ ਹੈ, ਅਸੀਂ ਪੰਜਾਬ ਵਾਸਤੇ ਕੋਈ ਪ੍ਰਾਜੈਕਟ ਲਿਆਉਂਦੇ ਹਾਂ, ਤੁਸੀਂ ਐਵੇਂ ਜੋ ਮਰਜ਼ੀ ਕਹੀ ਜਾਓ ਇਹ ਤੁਹਾਡੀ ਮਰਜ਼ੀ ਹੈ। ਅਸੀਂ ਤਾਂ ਕੁਝ ਕਹਿ ਨਹੀਂ ਸਕਦੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਪਾਵਰ ਦੀ ਗੱਲ ਚਲਦੀ ਸੀ। ਵੈਸੇ ਤਾਂ ਅਸੀਂ ਥਰਮਲ ਪਲਾਂਟ ਦੀਆਂ ਗੱਲਾਂ ਕਰੀ ਜਾਂਦੇ ਹਾਂ ਪਰ ਮੈਂ ਨਿਊਕਲੀਅਰ ਪਾਵਰ ਦੀ ਗੱਲ ਕਰਦਾ ਹਾਂ। ਸੈਂਟਰ ਦੀ ਸਰਕਾਰ ਨੇ ਨਿਊਕਲੀਅਰ ਪਾਵਰ ਦੇ ਮੁੱਦੇ ਤੇ ਬੜਾ ਵੱਡਾ ਤੀਰ ਮਾਰਿਆ। ਇਸ ਬਾਰੇ ਮੈਂ ਮੈਂਬਰ ਸਾਹਿਬਾਨ ਇਹ ਜ਼ਰੂਰ ਕਹਾਂਗਾ ਕਿ ਡਾਕਟਰ ਮਨਮੋਹਨ ਸਿੰਘ ਜੀ ਨੂੰ ਜ਼ਰੂਰ ਕਿਹਾ ਜਾਵੇ ਕਿ ਸਾਨੂੰ ਪੰਜਾਬ ਵਿੱਚ ਨਿਊਕਲੀਅਰ ਪਲਾਂਟ ਜ਼ਰੂਰ ਦੇ ਦੇਣ ਜਿਸ ਨਾਲ ਪੰਜਾਬ ਦੇ ਬਿਜਲੀ ਦੇ ਹਾਲਾਤ ਠੀਕ ਹੋਣ। ਸਪੀਕਰ ਸਾਹਿਬ, ਜਿਹੜੀ ਗੈਸ ਪਾਈਪ ਲਾਈਨ ਦਾਦਰੀ ਤੋਂ ਪੰਜਾਬ ਨੂੰ ਆ ਰਹੀ ਹੈ, ਉਸ ਤੋਂ ਵੀ ਅਸੀਂ ਥਰਮਲ ਪਲਾਂਟ ਬੇਸਿਡ ਔਰ ਗੈਸ ਦੀ ਪਰਪੋਜ਼ਲ ਰੱਖੀ ਹੈ। ਅਸੀਂ ਸ਼ਾਹਪੁਰ ਕੰਡੀ ਪ੍ਰਾਜੈਕਟ ਦੀ ਐਡੀਸ਼ਨ ਵੀ ਕਰ ਰਹੇ ਹਾਂ, ਜਿਹੜਾ ਬਾਦਲ ਸਾਹਿਬ ਨੇ ਲੋਕਾਂ ਨਾਲ ਵਾਅਦਾ ਕੀਤਾ ਹੈ ਇਹ ਕੋਈ ਝੂਠਾ ਵਾਅਦਾ ਨਹੀਂ, ਕੋਈ ਮੌਕਰੀ ਨਹੀਂ ਹੈ। ਉਸ ਨੂੰ ਮੌਕਰੀ ਕਹਿੰਦੇ ਹਨ ਜਿਹੜੀ ਤੁਸੀਂ ਲੋਕਾਂ ਨਾਲ ਕੀਤੀ ਹੈ। ਤੁਸੀਂ ਚੁੰਗੀ ਮੁਆਫ ਕਰਨ ਦੀ ਮੌਕਰੀ ਕੀਤੀ। ਸਰਕਾਰ ਵਿੱਚ ਆਉਂਦਿਆਂ ਸਾਰ ਹੀ ਤੁਸੀਂ ਚੁੰਗੀ ਲਾਈ, ਤੁਸੀਂ ਉਨ੍ਹਾਂ ਗਰੀਬਾਂ ਦੇ ਬੱਚਿਆਂ ਦੇ ਵਜ਼ੀਫੇ ਬੰਦ ਕੀਤੇ, ਬਜ਼ੁਰਗਾਂ ਦੀਆਂ ਪੈਨਸ਼ਨਾਂ ਬੰਦ ਕੀਤੀਆਂ ਅਤੇ ਵਿਧਵਾਵਾਂ ਦੀਆਂ ਪੈਨਸ਼ਨਾਂ ਏਥੇ ਬੈਠ ਕੇ ਬੰਦ ਕੀਤੀਆਂ। ਇਹ ਤੁਸੀਂ ਤਾਂ ਕੀਤੀਆਂ ਕਿਉਂਕਿ ਤੁਸੀਂ ਮਹਿਸੂਸ ਕੀਤਾ ਕਿ ਇਹ ਤਾਂ ਅਕਾਲੀ ਅਤੇ ਬੀ.ਜੇ.ਪੀ. ਨੇ ਆਪਣੇ ਲੋਕਾਂ ਨੂੰ ਲਾਈਆਂ ਹਨ।

ਸਪੀਕਰ ਸਾਹਿਬ, ਵੈਸੇ ਤਾਂ ਮੈਨੂੰ ਅੱਜ ਖੁਸ਼ੀ ਹੈ ਇਸ ਗੱਲ ਦੀ ਕਿ ਦਿੱਲੀ ਵਾਲਿਆਂ ਨੇ ਵੀ ਬਾਦਲ ਸਾਹਿਬ ਦੀ ਰੀਸ ਕੀਤੀ। ਜਦੋਂ ਆਟਾ-ਦਾਲ ਦੀ ਸਕੀਮ ਏਥੇ ਪੰਜਾਬ ਵਿੱਚ ਸ਼ੁਰੂ ਕੀਤੀ ਸੀ ਤਾਂ ਸਾਡੇ ਸਾਹਮਣੇ ਬੈਠੇ ਦੋਸਤ ਕਹਿੰਦੇ ਸਨ ਕਿ ਇਹ ਕੋਈ ਕੰਮ ਹੈ ? ਆਟਾ-ਦਾਲ ਦੇਣਾ ਕੋਈ ਕੰਮ ਹੈ ? ਇਹ ਤਾਂ ਧੱਕੇਸ਼ਾਹ ਹੈ, ਇਹ ਤਾਂ ਇਨ੍ਹਾਂ ਨੇ ਆਪਣੀਆਂ ਨੂੰ ਹੀ ਦੇਣਾ ਹੈ। ਗਰੀਬ ਲੋਕਾਂ ਨੂੰ ਥੋਹੜਾ ਕਿਸੇ ਨੇ ਦੇਣਾ ਹੈ। ਸਪੀਕਰ ਸਾਹਿਬ, ਅੱਜ ਉਸ ਸਕੀਮ ਦੀ ਨਕਲ ਕਰਕੇ ਦਿੱਲੀ ਵਿੱਚ ਕਾਂਗਰਸ ਸਰਕਾਰ ਨੇ ਵੀ ਇਸ ਨੂੰ ਅਡਾਪਟ ਕੀਤਾ ਹੈ। ਉਨ੍ਹਾਂ ਨੇ ਇਸ ਸਕੀਮ ਨੂੰ ਇਕ ਰੁਪਿਆ ਘੱਟ ਕਰਕੇ ਲਾਗੂ ਕਰਨ ਦੀ ਗੱਲ ਕੀਤੀ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀ ਆਟਾ-ਦਾਲ ਸਕੀਮ ਗਰੀਬਾਂ ਵਾਸਤੇ ਸ਼ੁਰੂ ਕੀਤੀ ਗਈ ਸੀ, ਉਹ ਬੜੀ ਕਾਮਯਾਬ ਸਕੀਮ ਸੀ, ਇਹ ਠੀਕ ਹੈ ਕਿ ਕਿਸੇ ਵੇਲੇ ਕਿਸੇ ਚੀਜ਼ ਨੂੰ ਲਾਗੂ ਕਰਨ ਵੇਲੇ ਕਈ ਪਰਾਬਲਮਜ਼ ਵੀ ਆ ਜਾਂਦੀਆਂ ਹਨ। ਕਿਸੇ ਲੋੜ ਵੰਦ ਦਾ ਕਾਰਡ ਬਣਾਉਣਾ ਬਾਦਲ ਸਾਹਿਬ ਦਾ ਕੰਮ ਤਾਂ ਨਹੀਂ ਹੈ। ਇਸ ਕੰਮ ਵਾਸਤੇ ਫੀਲਡ ਵਿੱਚ ਕਰਮਚਾਰੀ ਹਨ, ਅਫਸਰ ਹਨ। ਇਸ ਕੰਮ ਵਿਚ ਕਈ ਤਰ੍ਹਾਂ ਦੀਆਂ ਉਣਤਾਈਆਂ ਰਹਿ ਸਕਦੀਆਂ ਹਨ। ਆਪਾਂ ਨੂੰ ਐਵੇਂ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ, ਸਗੋਂ ਸਾਨੂੰ ਵਿਚਾਰ ਕਰਨਾ ਚਾਹੀਦਾ ਹੈ ਕਿ ਇਸ ਚੀਜ਼ ਨੂੰ ਲਾਗੂ ਕਰਕੇ ਗਰੀਬਾਂ ਨੂੰ ਫਾਇਦਾ ਦਿੱਤਾ ਗਿਆ ਹੈ ਜਾਂ ਨੁਕਸਾਨ ਕੀਤਾ ਗਿਆ ਹੈ।

ਸੋ, ਸਪੀਕਰ ਸਾਹਿਬ, ਹੁਣ ਮੈਂ ਕੈਨਾਲਜ਼ ਦੀ ਗੱਲ ਕਰਦਾ ਹਾਂ। ਇਹ ਇਸ ਕਰਕੇ ਕਰਦਾ ਹਾਂ ਕਿਉਂਕਿ ਇਹ ਮੇਰੇ ਹਲਕੇ ਦੀ ਗੱਲ ਹੈ। ਕੰਢੀ ਕੈਨਾਲ ਉਥੋਂ ਲੰਘਦੀ ਹੈ। ਬਹੁਤ

[ਸਰਦਾਰ ਅਮਰਜੀਤ ਸਿੰਘ ਸਾਹੀ]

ਸਾਰਾ ਇਲਾਕਾ ਨਹਿਰ ਦੇ ਨੇੜੇ ਹੈ। ਰਾਜਸਥਾਨ ਫੀਡਰ ਵੀ ਹੈ। ਹੁਣੇ ਸੀ.ਐਮ. ਸਾਹਿਬ ਨੇ ਗੱਲ ਕੀਤੀ ਹੈ, ਇਸ ਤੋਂ ਇਲਾਵਾ ਸਰਹਿੰਦ ਫੀਡਰ ਵੀ ਹੈ ਜਿਸ ਨਾਲ ਉਥੇ ਬਹੁਤ ਸੇਮ ਬਣਦੀ ਸੀ। ਇਹ 967 ਕਰੋੜ ਰੁਪਏ ਦਾ ਪ੍ਰਾਜੈਕਟ ਸੀ। ਰਾਜਸਥਾਨ ਫੀਡਰ ਤੇ 483 ਕਰੋੜ ਰੁਪਏ ਅਤੇ ਸਰਹਿੰਦ ਫੀਡਰ ਤੇ ਬਹੁਤ ਪੈਸਾ ਲੱਗਿਆ ਹੈ। ਮੈਂ ਕਹਿੰਦਾ ਹਾਂ ਕਿ ਬਾਦਲ ਸਾਹਿਬ ਨੂੰ ਇਹ ਬਹੁਤ ਵੱਡੀ ਵਧਾਈ ਹੈ, ਹੁਣੇ ਬਾਦਲ ਸਾਹਿਬ ਨੇ ਜਿਹੜੀ ਚੀਜ਼ ਦੀ ਜਾਣਕਾਰੀ ਦਿੱਤੀ ਹੈ, ਸਾਨੂੰ ਤਾਂ ਏਨਾ ਹੀ ਪਤਾ ਸੀ ਕਿ ਬਾਦਲ ਸਾਹਿਬ ਨੇ ਸੈਂਟਰ ਸਰਕਾਰ ਨੂੰ 1450 ਕਰੋੜ ਦੀ ਪਰਪੋਜ਼ਲ ਭੇਜੀ ਹੈ ਤਾਂ ਕਿ ਇਨ੍ਹਾਂ ਨੂੰ ਪੱਕਾ ਕਰਕੇ ਇਸ ਦੀ ਸੀਪੇਜ ਬੰਦ ਕੀਤੀ ਜਾਵੇ ਔਰ ਵੇਸਟ ਆਫ ਵਾਟਰ ਘਟਾਇਆ ਜਾਵੇ ਤਾਂ ਕਿ ਨਾਲ ਦੇ ਸੂਬਿਆਂ ਨੂੰ ਪਾਣੀ ਪੂਰਾ ਪਹੁੰਚੇ ਅਤੇ ਸਾਡੇ ਪੰਜਾਬ ਨੂੰ ਪੀਣ ਵਾਲਾ ਪਾਣੀ ਟੇਲਾਂ ਤੱਕ ਜਾਏ। ਇਸ ਗੱਲ ਲਈ ਬਜਟ ਵਿੱਚ, ਸਪੀਕਰ ਸਾਹਿਬ, 30 ਕਰੋੜ ਰੁਪਏ ਕੰਢੀ ਕੈਨਾਲ ਫੇਜ਼-2 ਲਈ ਰੱਖੇ ਗਏ ਹਨ। ਮੈਂ ਤੁਹਾਡੇ ਰਾਹੀਂ ਇਕ ਚੀਜ਼ ਜ਼ਰੂਰ ਸੀ.ਐਮ. ਸਾਹਿਬ ਅਤੇ ਸਾਡੇ ਕਾਬਲ ਦੋਸਤ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ ਕਿ ਸਟੇਜ-1 ਜੋ ਹੈ, ਇਹ ਵੀ ਫਿਲਹਾਲ ਠੀਕ ਨਹੀਂ ਚੱਲ ਰਹੀ। ਇਸ ਦੀ ਟੋਟਲ ਕੈਪੇਸਿਟੀ 500 ਕਿਊਸਿਕ ਸੀ। ਅੱਜ ਵੀ ਜੇਕਰ ਉਸ ਵਿੱਚ 200 ਕਿਊਸਿਕ ਪਾਣੀ ਛੱਡ ਦਿੱਤਾ ਜਾਵੇ ਤਾਂ ਉਹ ਪਿੱਛੇ ਟੁੱਟਣ ਲੱਗ ਪੈਂਦੀ ਹੈ। ਸਪੀਕਰ ਸਾਹਿਬ, 1993 ਵਿੱਚ ਕੰਪਲੀਟ ਹੋ ਕੇ ਇਸ ਵਿੱਚ ਪਾਣੀ ਛੱਡਿਆ ਗਿਆ ਸੀ। ਉਦੋਂ ਤੋਂ ਲੈ ਕੇ ਹੁਣ ਤੱਕ ਮੇਰਾ ਖਿਆਲ ਹੈ ਕਿ ਸ਼ਾਇਦ ਕਦੇ ਉਥੇ ਰਿਪੇਅਰ ਵਾਸਤੇ ਪੈਸੇ ਗਏ ਹੋਣ ਪਰ ਇਸ ਨੂੰ ਕਦੇ ਵੀ ਰਿਪੇਅਰ ਨਹੀਂ ਕੀਤਾ ਗਿਆ। ਇਸ ਦੇ ਸਾਈਫਨ ਭਰੇ ਪਏ ਹਨ। ਉਸ ਦੇ ਵਿੱਚ ਜੰਗਲ ਵਰਗੀ ਸਥਿਤੀ ਬਣ ਗਈ ਹੈ ਤੇ ਸਟੇਜ-2 ਤੇ ਅਗਲੇ ਪਾਸੇ ਪੈਸੇ ਲੱਗ ਰਹੇ ਹਨ। ਜੇਕਰ ਸਟੇਜ-1 ਨੂੰ ਨਾ ਸੰਭਾਲਿਆ ਗਿਆ ਤਾਂ ਸਟੇਜ-2 ਤੇ ਲੱਗਿਆ ਪੈਸਾ ਬਰਬਾਦ ਹੋ ਜਾਵੇਗਾ। ਕ੍ਰਿਪਾ ਕਰਕੇ ਉਸ ਤੇ ਜ਼ਰੂਰ ਗੌਰ ਕੀਤੀ ਜਾਵੇ ਕਿਉਂਕਿ 60 ਕਿਲੋਮੀਟਰ ਨਹਿਰ ਵਿਚੋਂ 24 ਕਿਲੋਮੀਟਰ ਤੱਕ ਫੁੱਟ ਫੁੱਟ ਪਾਣੀ ਮਸਾਂ ਹੀ ਪਹੁੰਚਦਾ ਹੈ। ਜੇਕਰ ਪਾਣੀ ਏਸੇ ਤਰ੍ਹਾਂ ਹੀ ਛੱਡ ਦਿੱਤਾ ਤਾਂ ਪਿੱਛੋਂ ਟੁੱਟ ਜਾਣੀ ਹੈ। ਸੋ, ਜਿੱਥੇ 3200 ਕਰੋੜ ਰੁਪਏ ਨਾਲ ਨਹਿਰੀ ਸਿਸਟਮ ਠੀਕ ਕਰਨ ਦੀ ਗੱਲ ਕੀਤੀ ਹੈ, ਉਸ ਤੋਂ ਪਹਿਲਾਂ ਕਿਸੇ ਵੀ ਸਰਕਾਰ ਨੇ ਇਸ ਤੇ ਧਿਆਨ ਨਹੀਂ ਦਿੱਤਾ। ਇਹ ਵੀ ਸਾਡੀ ਸਰਕਾਰ ਨੇ ਉਪਰਾਲੇ ਕੀਤੇ ਹਨ। ਜਿਸ ਤਰ੍ਹਾਂ ਜਾਖੜ ਸਾਹਿਬ ਨੇ ਨਹਿਰੀ ਸਿਸਟਮ ਬਾਰੇ ਗੱਲ ਕੀਤੀ ਹੈ, ਮੈਂ ਵੀ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਇਨਸਾਨ ਦੀਆਂ ਨਸਾਂ ਵਿੱਚ ਖੂਨ ਕੰਮ ਕਰਦਾ ਹੈ, ਉਸੇ ਤਰ੍ਹਾਂ ਹੀ ਨਹਿਰੀ ਸਿਸਟਮ ਵੀ ਕੰਮ ਕਰਦਾ ਹੈ। ਇਸ ਤੇ ਧਿਆਨ ਦੇਣ ਦੀ ਬੜੀ ਜ਼ਰੂਰਤ ਹੈ।

ਸਪੀਕਰ ਸਾਹਿਬ, ਸੜਕਾਂ ਦੀ ਗੱਲ ਕਰਨੀ ਬਹੁਤ ਜ਼ਰੂਰੀ ਹੈ। ਅੱਜ ਭਾਵੇਂ ਬੀ.ਓ.ਟੀ. ਦੇ ਤਹਿਤ ਸੜਕਾਂ ਬਣ ਰਹੀਆਂ ਹਨ ਅਤੇ ਭਾਵੇਂ ਟੋਲ ਟੈਕਸ ਲੱਗਾ ਹੋਇਆ ਹੈ ਪਰ ਇਕ ਗੱਲ ਜ਼ਰੂਰ ਹੈ ਕਿ ਜਿਹੜੀ ਰਫਤਾਰ ਹੈ, ਉਹ ਪਹਿਲਾਂ ਨਾਲੋਂ ਵਧੀ ਹੈ। ਇਸ ਦੇ ਵਿਚ ਗਰੀਬ ਇਨਸਾਨ ਨੂੰ ਛੋਟ ਹੈ। ਬੀ.ਓ.ਟੀ. ਤਹਿਤ ਸਕੂਟਰ ਤੇ ਸਾਈਕਲ ਵਾਲਿਆਂ ਨੂੰ ਕੋਈ ਟੋਲ ਟੈਕਸ ਨਹੀਂ ਲੱਗਦਾ। ਜੇਕਰ ਇਹ ਚੀਜ਼ ਨਾ ਲਿਆਂਦੀ ਜਾਂਦੀ ਤਾਂ, ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਸਾਡੇ ਇਨਫਰਾਸਟਰਕਚਰ ਸਿਸਟਮ ਦਾ ਬਿਲਕੁਲ ਹੀ ਭੱਠਾ ਬੈਠ ਜਾਣਾ ਸੀ। ਇਹ ਸਮੇਂ ਦੀ ਲੋੜ ਹੈ ਕਿ ਕਈ ਚੀਜ਼ਾਂ ਨੂੰ ਪ੍ਰਾਈਵੇਟਾਈਜ਼ ਕੀਤਾ ਜਾਵੇ। ਜਿਸ

ਤਰ੍ਹਾਂ ਐਗਰੀਕਲਚਰ ਦੇ ਖੇਤਰ ਵਿਚ ਡਾਈਵਰਸੀਫਿਕੇਸ਼ਨ ਲਿਆਉਣਾ ਸਮੇਂ ਦੀ ਲੋੜ ਹੈ। ਇਸੇ ਤਰ੍ਹਾਂ ਇਨ੍ਹਾਂ ਚੀਜ਼ਾਂ ਨੂੰ ਮੁੱਖ ਰੱਖਿਆ ਜਾਵੇ। ਸਪੀਕਰ ਸਾਹਿਬ, ਸਾਡੇ ਕੰਢੀ ਇਲਾਕੇ ਵਿਚ ਸੜਕਾਂ ਦੀ ਹਾਲਤ ਬਹੁਤ ਹੀ ਖਸਤਾ ਹੈ। ਖਸਤਾ ਹੀ ਨਹੀਂ ਬਲਕਿ ਕਈ ਥਾਵਾਂ ਐਸੀਆਂ ਹਨ ਜਿਥੇ ਲੋਕਾਂ ਨੂੰ 15-15 ਕਿਲੋਮੀਟਰ ਤੱਕ ਘੁੰਮ ਕੇ ਸ਼ਹਿਰ ਨੂੰ ਤੇ ਵਾਪਸ ਆਪਣੇ ਪਿੰਡਾਂ ਨੂੰ ਜਾਣਾ ਪੈਂਦਾ ਹੈ। ਜੇਕਰ ਕਾਜ਼-ਵੇਅ ਬਣੇ ਹੋਏ ਹੋਣ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਲੋਕਾਂ ਦਾ ਸ਼ਹਿਰ ਨੂੰ ਜਾਣ ਤੇ ਵਾਪਸ ਘਰਾਂ ਨੂੰ ਜਾਣ ਲਈ 15-15 ਕਿਲੋਮੀਟਰ ਦਾ ਸਫਰ ਘਟ ਸਕਦਾ ਹੈ ਅਤੇ ਉਨ੍ਹਾਂ ਨੂੰ ਵੱਡੀ ਰਾਹਤ ਮਿਲ ਸਕਦੀ ਹੈ। ਮਿਸਾਲ ਦੇ ਤੌਰ ਤੇ ਮੇਰੇ ਹਲਕੇ ਵਿੱਚ 2-3 ਜਗ੍ਹਾ ਐਸੀਆਂ ਪੈਂਦੀਆਂ ਹਨ ਜਿਥੇ, ਸਪੀਕਰ ਸਾਹਿਬ, 15-15 ਕਿਲੋਮੀਟਰ ਘੁੰਮ ਕੇ ਸ਼ਹਿਰ ਵਿਚ ਰੋਜ਼-ਮਰ੍ਹਾ ਦੀਆਂ ਚੀਜ਼ਾਂ ਲੈਣ ਵਾਸਤੇ ਜਾਣਾ ਪੈਂਦਾ ਹੈ। ਇਹ ਉਨ੍ਹਾਂ ਉਤੇ ਬੜਾ ਵੱਡਾ ਬੋਝ ਹੈ। ਮੈਂ ਆਪਣੇ ਕਾਬਲ ਦੋਸਤ ਸਰਦਾਰ ਮਨਪ੍ਰੀਤ ਸਿੰਘ ਬਾਦਲ ਦੇ ਧਿਆਨ ਵਿਚ ਇਹ ਵੀ ਲਿਆਉਣਾ ਚਾਹੁੰਦਾ ਹਾਂ ਕਿ ਬਜਟ ਵਿਚ ਸੜਕਾਂ ਵਾਸਤੇ ਬਹੁਤ ਵੱਡੀ ਰਕਮ ਅਰਥਾਤ 600 ਕਰੋੜ ਰੁਪਏ ਪੀ.ਐਮ.ਜੀ.ਐਸ.ਵਾਈ. ਅਧੀਨ ਵਾਈਡਨਿੰਗ ਕਰਨ ਵਾਸਤੇ ਰੱਖੇ ਹਨ। ਹੋਰ ਵੀ ਬਹੁਤ ਸਾਰੇ ਉਪਰਾਲੇ ਕੀਤੇ ਜਾ ਰਹੇ ਹਨ। ਪੰਜਾਬ ਵਿਚ 8 ਆਰ.ਓ.ਬੀ. ਬਣ ਚੁੱਕੇ ਹਨ ਅਤੇ 17 ਉਸਾਰੀ ਅਧੀਨ ਹਨ। ਹੋਰ ਵੀ ਇਨਫਰਾਸਟਰਕਚਰ ਡਿਵੈਲਪ ਕੀਤਾ ਜਾ ਰਿਹਾ ਹੈ। ਇਸ ਦੇ ਨਾਲ-ਨਾਲ ਕੰਢੀ ਖੇਤਰ ਵਿਚ ਕਾਜ਼-ਵੇਅ ਬਣਾਉਣ ਵੱਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਜੰਮੂ-ਕਸ਼ਮੀਰ ਵਿਚ ਬਹੁਤ ਸਾਰੇ ਮੈਂਬਰ ਜਾਂਦੇ ਰਹਿੰਦੇ ਹੋਣਗੇ। ਪਹਿਲਾਂ ਉਸ ਸੜਕ ਦਾ ਬਹੁਤ ਬੁਰਾ ਹਾਲ ਸੀ। ਫਿਰ ਉਥੇ ਸਰਕਾਰ ਨੇ ਕਾਜ਼-ਵੇਅ ਦੀ ਪ੍ਰਥਾ ਸ਼ੁਰੂ ਕੀਤੀ ਤਾਂ ਜੋ ਥੋੜ੍ਹੀ-ਬਹੁਤ ਬਰਸਾਤ ਦਾ ਪਾਣੀ ਨਿਕਲਦਾ ਰਹੇ ਅਤੇ ਰਸਤਾ ਲਗਾਤਾਰ ਚਲਦਾ ਰਹੇ। ਥੋੜ੍ਹੇ ਖਰਚ ਨਾਲ ਕਾਫੀ ਕੁਝ ਕੀਤਾ ਜਾ ਸਕਦਾ ਹੈ।

**ਮਾਨਯੋਗ ਸਪੀਕਰ :** ਤੁਸੀਂ ਥੋੜ੍ਹਾ ਜਿਹਾ ਵਾਈਂਡ-ਅੱਪ ਕਰਨ ਵਾਲੇ ਪਾਸੇ ਤੁਰੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਸਮਾਂ ਬੜਾ ਥੋੜ੍ਹਾ ਹੈ। ਤੁਹਾਡੇ ਹੁਕਮ ਦੇ ਮੁਤਾਬਿਕ ਮੈਂ ਵਾਈਂਡ-ਅੱਪ ਕਰਨ ਦੀ ਕੋਸ਼ਿਸ਼ ਕਰਦਾ ਹਾਂ। ਹੁਣ ਮੈਂ ਟਰਾਂਸਪੋਰਟ ਦੇ ਮਹਿਕਮੇ ਵੱਲ ਜ਼ਰੂਰ ਧਿਆਨ ਦਿਵਾਉਣਾ ਚਾਹੁੰਦਾ ਹਾਂ। ਮੇਰੇ ਸਾਥੀਆਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੂੰ ਪਿਛਲੇ ਸਮੇਂ ਵਿਚ ਪਤਾ ਹੋਵੇਗਾ ਕਿ ਇਕ ਗੱਲ ਮਸ਼ਹੂਰ ਸੀ, ਰੋਡਵੇਜ਼ ਦੀ ਲਾਰੀ-ਨਾ ਕੋਈ ਬੂਹਾ ਤੇ ਨਾ ਬਾਰੀ। ਮੈਂਬਰ ਸਾਹਿਬਾਨ ਨੂੰ ਯਾਦ ਹੋਵੇਗਾ ਕਿ ਟਰਾਂਸਪੋਰਟ ਸਿਸਟਮ ਬਿਲਕੁਲ ਕੋਲੈਪਸ ਹੋ ਚੁੱਕਾ ਸੀ। ਇਸ ਨੂੰ ਦੁਬਾਰਾ ਰਿਵਾਈਵ ਕੀਤਾ ਗਿਆ ਹੈ। ਬੱਸਾਂ ਉਤੇ ਗਰੀਬ ਸਵਾਰੀਆਂ ਹੀ ਚੜ੍ਹਦੀਆਂ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ....** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** **

**Mr. Speaker :** This is no Point of Order.

**Expunged as ordered by the Chair.

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਟੈਕਸਾਂ ਦੀ ਗੱਲ ਤਾਂ ਹੋਰ ਹੀ ਪਾਸੇ ਚਲੀ ਗਈ ਹੈ। ਗੱਲ ਤਾਂ ਸਵਾਰੀ ਦੀ ਟਿਕਟ ਬਾਰੇ ਹੈ। ਇਸਦੇ ਬਾਰੇ ਮੈਂ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਸਰਕਾਰ ਨੇ ਕੋਈ ਜ਼ਿਆਦਾ ਫਰਕ ਨਹੀਂ ਰੱਖਿਆ। ਸਵਾਰੀ ਭਾਵੇਂ ਏ.ਸੀ. ਬੱਸ ਵਿੱਚ ਸਫਰ ਕਰੇ, ਭਾਵੇਂ ਡੀਲੱਕਸ ਬੱਸ ਵਿੱਚ ਸਫਰ ਕਰੇ ਜਾਂ ਆਰਡਨਰੀ ਬੱਸ ਵਿਚ ਸਫਰ ਕਰੇ। ਸਪੀਕਰ ਸਾਹਿਬ, ਡੀਲੱਕਸ ਬੱਸਾਂ ਤੇ ਲਿਖਿਆ ਹੈ ਆਮ ਕਿਰਾਇਆ। ਇਹ ਦੇਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਹੈ ਅਤੇ ਉਨ੍ਹਾਂ ਦੇ ਕਾਬਲ ਟਰਾਂਸਪੋਰਟ ਮੰਤਰੀ ਜੀ ਦੀ ਹੈ। (ਥੰਪਿੰਗ) ਸਪੀਕਰ ਸਾਹਿਬ 680 ਆਰਡਨਰੀ ਬੱਸਾਂ ਰਿਪਲੇਸ ਕੀਤੀਆਂ ਜਾ ਰਹੀਆਂ ਹਨ ਅਤੇ 60 ਨਵੀਆਂ ਏ.ਸੀ. ਬੱਸਾਂ ਇੰਟਰੋਡਿਊਸ ਕੀਤੀਆਂ ਜਾ ਰਹੀਆਂ ਹਨ। ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਏ.ਸੀ. ਬੱਸਾਂ ਭਰਕੇ ਚਲਦੀਆਂ ਹਨ ਅਤੇ ਉਨ੍ਹਾਂ ਦੀ ਪਹਿਲਾਂ ਹੀ ਐਡਵਾਂਸ ਬੁਕਿੰਗ ਕਰਾਉਣੀ ਪੈਂਦੀ ਹੈ। ਇਹ ਲੋਕਾਂ ਦੀ ਮੰਗ ਹੈ, ਲੋਕ ਚੰਗੇ ਸਾਧਨ ਚਾਹੁੰਦੇ ਹਨ, ਚੰਗੀਆਂ ਚੀਜ਼ਾਂ ਚਾਹੁੰਦੇ ਹਨ।

**ਮਾਨਯੋਗ ਸਪੀਕਰ :** ਵਾਈਂਡ ਅੱਪ ਕਰੋ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਇਹ ਹਾਲਾਤ ਪੰਜਾਬ ਦੀ ਸਰਕਾਰ ਨੇ ਪੈਦਾ ਕੀਤੇ ਪਰ ਇਸਦੇ ਵਿੱਚ ਕੋਈ ਸੈਂਟਰ ਦੀ ਦੇਣ ਨਹੀਂ ਹੈ। ਇਹ ਪੰਜਾਬ ਸਰਕਾਰ ਦੀ ਦੇਣ ਹੈ, ਪੰਜਾਬ ਦੇ ਬਜਟ ਦੀ ਦੇਣ ਹੈ।

ਸਪੀਕਰ ਸਾਹਿਬ, ਮੈਂ ਅੰਤ ਵਿੱਚ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਬਾਰੇ ਜਿਹੜਾ ਕਿ ਸਾਡੇ ਪੇਂਡੂ ਖੇਤਰ ਦਾ ਬਹੁਤ ਹੀ ਅਹਿਮ ਮਹਿਕਮਾ ਹੈ, ਇਸ ਵੱਲ ਜ਼ਰੂਰ ਸਾਥੀਆਂ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਸਦੇ ਵਿੱਚ ਕੋਈ ਦੋ ਰਾਏ ਨਹੀਂ ਕਿ ਪਿੰਡਾਂ ਲਈ ਸੈਂਟਰ ਨੇ ਵੀ ਸਕੀਮਾਂ ਬਣਾਈਆਂ ਭਾਵੇਂ ਨਰੇਗਾ ਸਕੀਮ ਬਣਾਈ ਪਰ, ਸਪੀਕਰ ਸਾਹਿਬ, ਜਿਸ ਢੰਗ ਨਾਲ ਸਾਡੀ ਸਰਕਾਰ ਨੇ ਪਿੰਡਾਂ ਵਿੱਚ ਡਿਵੈਲਪਮੈਂਟ ਸ਼ੁਰੂ ਕੀਤੀ ਭਾਵੇਂ ਉਹ ਸੈਨੀਟੇਸ਼ਨ ਦੀ ਸਕੀਮ ਲੈ ਲਓ, ਭਾਵੇਂ ਪੀਣ ਵਾਲੇ ਪਾਣੀ ਦੀ ਸਕੀਮ ਲੈ ਲਓ, ਇਸਦੇ ਲਈ ਜਿਹੜੇ ਉਪਰਾਲੇ ਬਾਦਲ ਸਾਹਿਬ ਨੇ ਕੀਤੇ ਹਨ, ਯੂਜ਼ਰ ਚਾਰਜਿਜ਼, ਉਪਭੋਗਤਾ ਚਾਰਜਿਜ਼ ਦਾ ਹਿੱਸਾ ਜਿਹੜਾ ਆਮ ਲੋਕਾਂ ਲਈ 1500/- ਰੁਪਏ ਸੀ, 1500/- ਤੋਂ ਘਟਾ ਕੇ 800/- ਰੁਪਏ ਤੇ ਲਿਆਂਦਾ ਅਤੇ ਅਨੁਸੂਚਿਤ ਜਾਤੀਆਂ ਲਈ 800 ਰੁਪਏ ਤੋਂ ਘਟਾ ਕੇ 400 ਰੁਪਏ ਤੇ ਲਿਆਂਦਾ। ਲੇਕਿਨ ਸਪੀਕਰ ਸਾਹਿਬ, ਤੁਹਾਨੂੰ ਸਭ ਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਇਨ੍ਹਾਂ ਨੇ ਉਸਨੂੰ ਅੱਗੇ 50% ਹੋਰ ਘਟਾ ਦਿੱਤਾ। 800/- ਰੁਪਏ ਯੂਜ਼ਰ ਚਾਰਜਿਜ਼ ਨੂੰ ਘਟਾ ਕੇ 400/- ਰੁਪਏ ਤੇ ਲੈ ਆਉਂਦਾ ਅਤੇ 400/- ਰੁਪਏ ਤੋਂ ਘਟਾ ਕੇ 200/- ਰੁਪਏ ਕਰ ਦਿੱਤਾ ਹੈ। ਮੈਂ ਸਾਰੇ ਕਾਬਲ ਸਾਥੀਆਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਸਕੀਮ ਦਾ ਫਾਇਦਾ ਉਠਾਉਣਾ ਲਾਜ਼ਮੀ ਹੈ ਅਤੇ ਕਿਉਂਕਿ ਅਸੀਂ ਸਾਰੇ ਪੰਜਾਬ ਦੇ ਨੁਮਾਇੰਦੇ ਹਾਂ......

**ਮਾਨਯੋਗ ਸਪੀਕਰ :** ਹੁਣ ਵਾਈਂਡ-ਅੱਪ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਜਿੱਥੋਂ ਤੱਕ ਸਾਡੇ ਆਪਣੇ-ਆਪਣੇ ਫਰਜ਼ ਨਿਭਾਉਣ ਦਾ ਸਵਾਲ ਹੈ, ਸਭ ਤੋਂ ਵੱਡਾ ਫਰਜ਼ ਹੈ ਕਿ ਸਾਡੇ ਪਿੱਛੇ ਬੈਠੇ ਜੋ ਪਰਿਵਾਰ ਹਨ ਜਿਨ੍ਹਾਂ ਨੇ ਸਾਨੂੰ ਇੱਥੇ ਚੁਣ ਕੇ ਭੇਜਿਆ ਹੈ, ਉਨ੍ਹਾਂ ਦੀ ਜ਼ਿਮੇਂਵਾਰੀ ਸਾਨੂੰ ਬਿਲਕੁਲ ਨਹੀਂ

ਭੁੱਲਣੀ ਚਾਹੀਦੀ ਅਤੇ ਘਰ ਘਰ, ਪਿੰਡ ਪਿੰਡ ਜਾ ਕੇ ਇਸਦਾ ਫਾਇਦਾ ਉਠਾਉਣ ਬਾਰੇ ਦੱਸਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਕਰਨ ਨਾਲ ਪੀਣ ਵਾਲੇ ਪਾਣੀ ਦੀ ਕਮੀ ਕਦੇ ਨਹੀਂ ਆਵੇਗੀ। ਸਪੀਕਰ ਸਾਹਿਬ, ਜਿੱਥੋਂ ਤੱਕ ਸਾਡੇ ਕਾਬਲ ਵਿੱਤ ਮੰਤਰੀ ਜੀ, ਸਰਦਾਰ ਮਨਪ੍ਰੀਤ ਸਿੰਘ ਜੀ ਵੱਲੋਂ ਬਜਟ ਪੇਸ਼ ਕਰਨ ਦਾ ਸਵਾਲ ਹੈ, ਮੈਂ ਮਹਿਸੂਸ ਕਰਦਾ ਹਾਂ ਅਤੇ ਆਪੋਜ਼ੀਸ਼ਨ ਵਾਲੇ ਵੀ ਮੰਨਦੇ ਹਨ ਕਿ ਐਸੇ ਸੱਜਣ ਨਾਲੋਂ ਕਾਬਲ ਵਿੱਤ ਮੰਤਰੀ ਪੰਜਾਬ ਵਿੱਚ ਹੋਰ ਕੋਈ ਨਹੀਂ ਹੈ। ਜਿਨ੍ਹਾਂ ਹਾਲਾਤਾਂ ਵਿਚ ਇਨ੍ਹਾਂ ਨੇ ਬਜਟ ਪੇਸ਼ ਕੀਤਾ ਹੈ ਔਰ ਜਿਨ੍ਹਾਂ ਹਲਾਤਾਂ ਵਿਚ ਸਾਹਮਣੇ ਬੈਠੇ ਵੀਰ ਨਿੰਦਾ ਕਰਦੇ ਹਨ, ਮੈਂ ਜ਼ਰੂਰ ਕਹਿਣਾ ਚਾਹਾਂਗਾ :

ਆਸਮਾਨ ਕੀ ਜ਼ਿਦ ਹੈ ਯਹਾਂ ਪਰ ਬਿਜਲੀ ਗਿਰਾਨੇ ਕੀ,
ਹਮੇਂ ਭੀ ਜ਼ਿਦ ਹੈ ਯਹਾਂ ਪਰ ਆਸ਼ਿਆਨਾ ਬਨਾਨੇ ਕੀ।

ਧੰਨਵਾਦ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਬੋਲਦੇ ਹੋਏ ਇੰਡਸਟਰੀ ਨੂੰ ਸਬਸਿਡੀ ਦੇਣ ਬਾਰੇ ਕਿਹਾ ਸੀ। ਜੋ ਵੀ ਸ਼ਬਦ ਇੱਥੇ ਬੋਲੇ ਜਾਂਦੇ ਹਨ, ਉਹ ਹਿਸਟਰੀ ਦਾ ਰਿਕਾਰਡ ਬਣ ਜਾਂਦੇ ਹਨ। ਜੋ ਵੀ ਸ਼ਬਦ ਇੱਥੇ ਬੋਲਿਆ ਜਾ ਰਿਹਾ ਹੈ, ਉਹ ਹਿਸਟਰੀ ਦਾ ਰਿਕਾਰਡ ਬਣ ਜਾਵੇਗਾ। ਇਨ੍ਹਾਂ ਨੇ ਬੋਲਦੇ ਹੋਏ ਕਿਹਾ ਕਿ 2007 ਵਿਚ 500 ਕਰੋੜ ਰੁਪਏ ਸਰਕਾਰ ਨੇ ਇੰਡਸਟਰੀ ਨੂੰ ਸਬਸਿਡੀ ਦਿੱਤੀ। ਮੈਂ ਇੰਡਸਟਰੀ ਮਨਿਸਟਰ ਅਤੇ ਮੁੱਖ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ 500 ਕਰੋੜ ਦੀ ਸਬਸਿਡੀ ਦੀ ਡਿਟੇਲ ਕਿਰਪਾ ਕਰਕੇ ਹਾਊਸ ਨੂੰ ਦੇਣ ਦੀ ਖੇਚਲ ਕਰਨ। (ਸਰਦਾਰ ਅਮਰਜੀਤ ਸਿੰਘ ਸਾਹੀ ਵੱਲੋਂ ਵਿਘਨ)

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਬੈਠ ਜਾਓ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ 500 ਕਰੋੜ ਰੁਪਿਆ ਛੱਡ ਕੇ ਆਏ ਹਾਂ ਜਿਸ ਵਿਚੋਂ 350 ਕਰੋੜ ਰੁਪਿਆ ਦਿੱਤਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਫਿਰ 350 ਕਰੋੜ ਰੁਪਏ ਦੀ ਡਿਟੇਲ ਦੇ ਦੇਣ।

**ਮਾਨਯੋਗ ਸਪੀਕਰ** : ਬੈਠੋ। ਮੇਰੀ ਗੱਲ ਸੁਣੋ। ਮੈਂ ਬੇਨਤੀ ਕਰਦਾ ਹਾਂ, ਸਾਰਿਆਂ ਨੂੰ ਰਿਕੁਐਸਟ ਕਰਦਾ ਹਾਂ ਕਿ ਬੀਬੀ ਜੀ ਨੇ ਆਪਣੇ ਸਪੀਕਰਾਂ ਦੀ ਲਿਸਟ ਟਾਈਮ ਐਲੋਕੇਟ ਕਰਕੇ ਦਿੱਤੀ ਸੀ ਕਿ ਇੰਨਾ ਟਾਈਮ ਦਿਓ। ਇੱਕ ਮੈਂਬਰ ਹੀ ਤਿੰਨ ਮੈਂਬਰਾਂ ਦਾ ਟਾਈਮ ਲੈ ਕੇ ਬੈਠਦਾ ਹੈ। ਜਿਹੜੀ ਟਾਈਮ ਦੀ ਐਲੋਕੇਸ਼ਨ ਹੈ, ਉਸ ਨੂੰ ਚੰਗੇ ਢੰਗ ਨਾਲ ਵਾਚਣ ਦਾ ਯਤਨ ਕਰੀਏ ਤਾਂ ਕਿ ਹਾਊਸ ਦਾ ਸਿਸਟਮ ਠੀਕ ਢੰਗ ਨਾਲ ਤੁਰ ਸਕੇ। ਜਿੰਨਾ ਟਾਈਮ ਹੈ, ਉਸ ਵਿਚ ਹੀ ਸੀਮਤ ਰਹੋ। ਬਹੁਤ ਬਹੁਤ ਸਾਰਿਆਂ ਦਾ ਧੰਨਵਾਦ।

(**ਇੱਕ ਅਵਾਜ਼** : ਹਾਊਸ ਦਾ ਟਾਈਮ ਐਕਸਟੈਂਡ ਕਰ ਲਓ।)

ਉਹ ਮੈਂ ਕਰ ਲੈਂਦਾ ਹਾਂ। ਤੁਹਾਡੀ ਜਿਹੜੀ ਲਿਮਟ ਹੈ, ਉਸ ਨੂੰ ਦੇਖੋ। ਜਾਖੜ ਸਾਹਿਬ ਹੀ 37 ਮਿੰਟ ਲੈ ਗਏ ਹਨ ਜਦ ਕਿ ਇਨ੍ਹਾਂ ਦੇ 15 ਮਿੰਟ ਸੀ। ਉਹ ਤਿੰਨ ਬੰਦਿਆਂ ਦਾ ਟਾਈਮ ਲੈ ਗਏ ਹਨ। ਹੁਣ ਇਸ ਕਰਕੇ ਹਿਸਾਬ ਨਾਲ ਚੱਲਾਂਗੇ। ਸਰਦਾਰ ਅਜੀਤ ਸਿੰਘ ਜੀ ਸ਼ਾਂਤ। ਤੁਹਾਡੇ ਦਸ ਮਿੰਟ ਹਨ।

**ਸਰਦਾਰ ਅਜੀਤ ਸਿੰਘ ਸ਼ਾਂਤ (ਨਿਹਾਲ ਸਿੰਘ ਵਾਲਾ, ਐਸ.ਸੀ.) :** ਬਹੁਤ ਬਹੁਤ ਧੰਨਵਾਦ, ਸਪੀਕਰ ਸਾਹਿਬ, ਕਿਉਂਕਿ ਤੁਸੀਂ ਪੰਜਾਬ ਦੇ ਸਾਲਾਨਾ ਬਜਟ ਤੇ ਮੈਨੂੰ ਟਾਈਮ ਦੇ ਕੇ ਮੈਨੂੰ ਵੀ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ ਹੈ। ਸਾਡੇ ਬਹੁਤ ਹੀ ਕਾਬਲ ਨੌਜਵਾਨ ਵਿੱਤ ਮੰਤਰੀ ਜੀ ਨੇ ਬੜੀ ਖੂਬਸੂਰਤੀ ਨਾਲ ਬਜਟ ਨੂੰ ਸਦਨ ਵਿਚ ਰੱਖਿਆ ਹੈ। ਲੇਕਿਨ ਜਦੋਂ ਸਮੁੱਚੇ ਬਜਟ ਨੂੰ ਦੇਖੀਏ, ਪੜ੍ਹੀਏ ਤੇ ਅਖਬਾਰਾਂ ਦੀਆਂ ਟਿੱਪਣੀਆਂ ਨੂੰ ਵੇਖੀਏ ਤਾਂ ਇੱਕ ਵਿਚਾਰ ਉਤਪੰਨ ਹੁੰਦਾ ਹੈ :

ਸ਼ਬੇ ਖੈਰ ਉਨਹੋਂ ਨੇ ਇਨਕਾਰ ਤੋ ਕਰ ਦੀਆ,
ਲੇਕਿਨ ਯਹ ਤੋ ਬਤਾ ਅੰਦਾਜ਼ੇ-ਬਯਾਂ ਕਿਆ ਥਾ।

ਪਲਾਨ ਤਾਂ ਬਹੁਤ ਵੱਡੀ ਹੈ ਲੇਕਿਨ ਮਹਿਜ਼ ਸ਼ਬਦਾਂ ਦੀ ਹੀ ਜਾਦੂਗਰੀ ਹੈ। ਕਿਸੇ ਲੇਖਕ ਦੀ ਵਧੀਆ ਲਿਖਤ ਨੂੰ ਸਾਡੇ ਕਾਬਲ ਵਿੱਤ ਮੰਤਰੀ ਨੇ ਆਪਣੇ ਲਫਜ਼ਾਂ ਦਾ ਲਿਬਾਸ ਤਾਂ ਪਹਿਨਾ ਦਿੱਤਾ ਹੈ ਪਰ ਲਿਬਾਸ ਨੂੰ ਜੇਬ ਨਹੀਂ ਲੱਗਾ। 'ਸਪੋਕਸਮੈਨ' ਅਖਬਾਰ ਦੀ ਟਿੱਪਣੀ ਆਈ ਹੈ ਕਿ ਪੰਜਾਬ ਸਰਕਾਰ ਬਹਾਦਰ ਸ਼ਾਹ ਜ਼ਫਰ ਵਾਂਗ ਹੈ ਜੋ ਹਿੰਦੁਸਤਾਨ ਦੀ ਮੁਗਲੀਆ ਸਲਤਨਤ ਦਾ ਆਖਰੀ ਬਾਦਸ਼ਾਹ ਸੀ। ਉਹ ਵੀ ਬੜਾ ਮਕਬੂਲ ਸੀ ਕਿ ਉਸ ਨੂੰ ਸ਼ਾਇਰੀ ਨਾਲ ਬੜਾ ਪਿਆਰ ਸੀ। ਵੈਸੇ ਵੀ ਜੇ ਦੇਖੀਏ ਜਿਹੜੇ ਦਾਨਸ਼ਵਰ ਲੋਕ ਹੁੰਦੇ ਹਨ, ਆਰਥਿਕਤਾ ਪੱਖੋਂ ਉਨ੍ਹਾਂ ਦੀ ਜੇਬ ਖਾਲੀ ਹੁੰਦੀ ਹੈ। ਸਾਡੇ ਵਿੱਤ ਮੰਤਰੀ ਜੀ ਦੀ ਕਾਬਲੀਅਤ ਤੇ ਕੋਈ ਸ਼ੱਕ ਨਹੀਂ ਲੇਕਿਨ ਜਦੋਂ ਅਸੀਂ ਸਮੁੱਚੇ ਬਜਟ ਨੂੰ ਦੇਖਦੇ ਹਾਂ ਤਾਂ ਮਹਿਸੂਸ ਹੁੰਦਾ ਹੈ ਕਿ ਜੋ ਕੁਝ ਇਹ ਕਹਿਣਾ ਚਾਹੁੰਦੇ ਹਨ ਔਰ ਕਰਨਾ ਚਾਹੁੰਦੇ ਹਨ, ਉਸ ਦੇ ਲਈ ਇਨ੍ਹਾਂ ਨੂੰ ਇਜਾਜ਼ਤ ਨਹੀਂ ਹੈ। ਲੜਨ ਵਾਸਤੇ, ਘੁਲਣ ਵਾਸਤੇ ਕਿਸੇ ਨੂੰ ਮੈਦਾਨ ਵਿਚ ਅਖਾੜੇ ਵਿੱਚ ਭੇਜ ਦਿੱਤਾ ਜਾਵੇ ਲੇਕਿਨ ਉਸ ਦੀਆਂ ਬਾਹਾਂ ਤੇ ਹੱਥ ਮਗਰ ਬੰਨ ਲਏ ਜਾਣ ਤਾਂ ਉਹ ਜਿੱਤ ਕੇ ਨਹੀਂ ਆ ਸਕਦਾ। ਇਸੇ ਤਰ੍ਹਾਂ ਪੰਜਾਬ ਦੇ ਬਜਟ ਦੀ ਬੜੀ ਲੰਬੀ ਚੌੜੀ ਪਲਾਨ ਹੈ ਲੇਕਿਨ ਇਸ ਦੇ ਵਿਚੋਂ ਨਿਕਲਦਾ ਕੁਝ ਨਹੀਂ। ਮੈਂ ਕੁਝ ਨਾ ਕੁਝ ਆਪਣੇ ਵਰਗ ਦੀਆਂ ਗੱਲਾਂ, ਕੁਝ ਨਾ ਕੁਝ ਖੇਤੀ ਦੀਆਂ ਗੱਲਾਂ, ਕੁਝ ਨਾ ਕੁਝ ਦੂਜੀਆਂ ਗੱਲਾਂ ਕਰਕੇ ਦਿੱਤੇ ਹੋਏ ਸਮੇਂ ਵਿੱਚ ਸਮਾਪਤ ਕਰਾਂਗਾ। ਪੰਜਾਬ ਦਾ ਨਾਮ ਹੀ ਪੰਜ-ਆਬ ਦੇ ਨਾਮ ਤੇ ਰੱਖਿਆ ਸੀ। ਪੰਜ ਦਰਿਆਵਾਂ ਦੀ ਧਰਤੀ ਤੇ ਕਦੇ ਸੱਤ ਦਰਿਆ ਹੁੰਦੇ ਸੀ, ਉਦੋਂ ਇਸ ਨੂੰ ਸਪਤ ਸਿੰਧੂ ਕਿਹਾ ਜਾਂਦਾ ਸੀ। ਸਪਤ ਸਿੰਧੂ ਦੇ ਰਹਿਣ ਵਾਲਿਆਂ ਨੂੰ ਅਰਬੀ-ਫਾਰਸੀ ਦੇ ਲੋਕ ਜਦੋਂ ਸੱਸਾ ਸ਼ਬਦ ਬੋਲਦੇ ਸੀ ਤਾਂ ਉਹ ਸਿੰਧੂ ਕਹਿਣ ਦੀ ਬਜਾਏ ਹਿੰਦੂ ਕਹਿ ਲੈਂਦੇ ਸੀ। ਇਸ ਤਰ੍ਹਾਂ ਇਥੇ ਵੱਸਣ ਵਾਲਿਆਂ ਨੂੰ ਹਿੰਦੂ ਕਹਿਣ ਲੱਗ ਗਏ। ਲੇਕਿਨ ਲੰਬੇ ਸਮੇਂ ਬਾਅਦ ਪੰਜਾਬ ਪੰਜ ਦਰਿਆਵਾਂ ਦੀ ਧਰਤੀ ਰਹਿ ਗਈ। ਇਹ ਪੰਜ-ਆਬ ਬਣ ਗਿਆ ਅਤੇ ਇਥੇ ਵੱਸਣ ਵਾਲਿਆਂ ਨੂੰ ਲੋਕ ਪੰਜਾਬੀ ਤੇ ਪੰਜਾਬ ਕਹਿਣ ਲੱਗ ਗਏ। ਅੱਜ ਉਸ ਪੰਜਾਬ ਦੀ ਕਿਸਮਤ ਦੀ ਜੋ ਤਸਵੀਰ ਸਾਡੇ ਕਾਬਲ ਵਿੱਤ ਮੰਤਰੀ ਨੇ ਪੇਸ਼ ਕੀਤੀ ਹੈ ਔਰ ਉਸ ਨੂੰ ਵੇਖ ਕੇ ਸਮੁੱਚੇ ਅਵਾਮ ਦਾ ਜਿਹੜੀ ਨਜ਼ਰੀਆ ਬਣਦਾ ਹੈ, ਉਸ ਵਿਚੋਂ ਲੱਗਦਾ ਹੈ ਕਿ ਇਸ ਬਜਟ ਦੇ ਵਿੱਚ ਪੰਜਾਬ ਲਈ ਕੁਝ ਨਹੀਂ ਹੈ। ਸਮੁੱਚੇ ਪੰਜਾਬ ਦੇ ਲੋਕ ਮਹਿਸੂਸ ਕਰਦੇ ਹਨ ਕਿ ਪੰਜਾਬ ਦਾ ਪਾਣੀ ਬਚਾਇਆ ਜਾਵੇ ਅਤੇ ਪੰਜਾਬ ਦਾ ਪਾਣੀ ਬਚਾਉਣ ਵਾਸਤੇ ਪੰਜਾਬ ਦੇ ਦਰਿਆਵਾਂ ਦੀ ਰਾਖੀ ਕੀਤੀ ਜਾਵੇ। ਜੋ ਸਮੁੱਚੇ ਪੰਜਾਬ ਦੀ ਆਰਥਿਕਤਾ ਹੈ, ਉਹ ਖੇਤੀ ਤੇ ਆਧਾਰਤ ਹੈ ਔਰ ਜਿਹੜਾ ਖੇਤੀ ਦਾ ਸਿਸਟਮ ਹੈ, ਅੱਜ ਉਹ ਬਹੁਤ ਥੱਲੇ ਡਿਗਿਆ ਹੋਇਆ ਹੈ। ਅੱਜ ਉਸ ਪੰਜਾਬ ਦੇ ਕਿਸਾਨ ਦੇ ਸਿਰ ਤੇ 35,000 ਕਰੋੜ ਰੁਪਏ ਦਾ ਕਰਜ਼ ਹੈ, ਜਿਹੜਾ

61 ਪ੍ਰਤੀਸ਼ਤ ਦੇ ਕਰੀਬ ਹਿੰਦੁਸਤਾਨ ਵਿੱਚ ਕਣਕ ਤੇ ਝੋਨੇ ਦਾ ਆਪਣਾ ਹਿੱਸਾ ਪਾਉਂਦਾ ਹੈ। ਜਿਸ ਪੰਜਾਬ ਨੂੰ ਕਦੇ ਵਧੀਆ ਸੂਬਾ ਮੰਨਿਆ ਜਾਂਦਾ ਸੀ, ਰਹਿਣ ਦੇ ਕਾਬਲ ਮੰਨਿਆ ਜਾਂਦਾ ਸੀ, ਅੱਜ ਇਥੋਂ ਵਿੰਗੇ-ਟੇਡੇ ਢੰਗ ਨਾਲ ਜੀਵਨ ਪਲੈਨ ਕਰ ਰਿਹਾ ਹੈ। ਅੱਜ ਸਮੁੱਚੇ ਪੰਜਾਬ ਤੇ 57369 ਕਰੋੜ ਰੁਪਏ ਦਾ ਕਰਜਾ ਹੈ। ਇਸ ਦੀ ਜੀ.ਡੀ.ਪੀ. 37.63 ਪ੍ਰਤੀਸ਼ਤ ਹੈ। ਇਹ ਦਸ਼ਾ ਦੱਸਦੀ ਹੈ ਕਿ ਪੰਜਾਬ ਕਰਜੇ ਦੇ ਬੋਝ ਥੱਲੇ ਹੋਰ ਦਬਦਾ ਜਾ ਰਿਹਾ ਹੈ ਅਤੇ ਜਿਹੜਾ ਕਿਸਾਨ ਖੁਦਕੁਸ਼ੀ ਦੇ ਰਾਹ ਤੇ ਪਿਆ ਹੈ, ਉਸ ਨੂੰ ਬਚਾਉਣ ਵਾਸਤੇ ਕਦੇ ਸਾਡੇ ਨੌਜਵਾਨਾਂ ਨੇ ਪੰਜਾਬ ਦੇ ਪਾਣੀ ਨੂੰ ਬਚਾਉਣ ਵਾਸਤੇ, ਪੰਜਾਬ ਦੀ ਧਰਤੀ ਦੇ ਪਾਣੀ ਦੀ ਰਾਖੀ ਲਈ ਆਪਣਾ ਲਹੂ ਡੋਲ੍ਹਿਆ ਸੀ। ਇਹ ਲਹੂ ਤੋਂ ਮਹਿੰਗਾ ਪੰਜਾਬ ਦਾ ਪਾਣੀ ਹੈ, ਜਿਸ ਦੇ ਲਈ 25,000 ਨੌਜਵਾਨ ਮਾਰੇ ਗਏ ਔਰ ਪੰਜਾਬ ਵਿੱਚ ਜਿਨ੍ਹਾਂ ਨੌਜਵਾਨਾਂ ਦਾ ਸਿਵਾ ਨਹੀਂ ਬਲ ਸਕਿਆ ਸੁਰੱਖਿਆ ਫੋਰਸਾਂ ਨੇ ਉਨ੍ਹਾਂ ਨੂੰ ਅਣਪਛਾਤੇ ਕਹਿ ਕੇ ਸਸਕਾਰ ਕਰ ਦਿੱਤਾ ਸੀ। ਅੱਜ ਪੰਜਾਬੀ ਲੋਕ ਮੰਗ ਕਰਦੇ ਹਨ ਔਰ ਉਨ੍ਹਾਂ 25000 ਨੌਜਵਾਨਾਂ ਦਾ ਡੁੱਲਿਆ ਹੋਇਆ ਖੂਨ ਇਹ ਮੰਗ ਕਰਦਾ ਹੈ ਕਿ ਪੰਜਾਬ ਦੇ ਪਾਣੀ ਦੀ ਰਾਖੀ ਕੀਤੀ ਜਾਵੇ ਜਿਸ ਤੇ ਬਦਲ ਬਦਲ ਕੇ ਕੁਰਸੀਆਂ ਡਾਹ ਲਈਆਂ ਜਾਂਦੀਆਂ ਹਨ। ਪਰ ਪੰਜਾਬ ਦੇ ਪਾਣੀ ਦੀ ਕਿਸੇ ਨੇ ਰਾਖੀ ਨਹੀਂ ਕੀਤੀ। ਜੇਕਰ ਕਿਸੇ ਨੇ ਰਾਖੀ ਕੀਤੀ ਹੈ ਤਾਂ ਇਸੇ ਸਦਨ ਦੇ ਵਿੱਚ ਪਿਛਲੀ ਸਰਕਾਰ ਨੇ ਇਕ ਮਤਾ ਲਿਆਂਦਾ ਸੀ ਕਿ ਜਿਹੜਾ ਪੰਜਾਬ ਦਾ ਪਾਣੀ ਦੂਜੇ ਸੂਬੇ ਲੁੱਟਦੇ ਹਨ, ਉਹ ਪਾਣੀ ਅੱਜ ਤੋਂ ਬਾਅਦ ਲੁੱਟਣ ਨਹੀਂ ਦੇਣਾ। ਇਸ ਮਤੇ ਦੀ ਇਨ੍ਹਾਂ ਟਰੇਜ਼ਰੀ ਬੈਂਚਾਂ ਵਾਲਿਆਂ ਨੇ ਵੀ ਪ੍ਰੋੜਤਾ ਕੀਤੀ ਸੀ। ਉਦੋਂ ਇਹ ਆਪੋਜ਼ੀਸ਼ਨ ਪਾਰਟੀ ਦੇ ਵਿਚ ਬੈਠੇ ਸਨ। ਇਨ੍ਹਾਂ ਨੇ ਗੱਲ ਕੀਤੀ ਸੀ ਕਿ ਇਸ ਮਤੇ ਦੇ ਵਿਚ ਜਿਹੜੀ ਧਾਰਾ 5 ਹੈ, ਉਹ ਸਾਨੂੰ ਪਸੰਦ ਨਹੀਂ ਹੈ ਤੇ ਆਪਣੇ ਚੋਣ ਮੈਨੀਫੈਸਟੋ ਵਿਚ ਵੀ ਇਹ ਗੱਲ ਕਹੀ ਸੀ ਕਿ ਜਦੋਂ ਸਾਡੀ ਸਰਕਾਰ ਸੱਤਾ ਵਿਚ ਆਵੇਗੀ ਤਾਂ ਇਸ ਧਾਰਾ ਨੂੰ ਖਤਮ ਕੀਤਾ ਜਾਵੇਗਾ। ਅੱਜ ਇਸ ਸਰਕਾਰ ਦੇ ਢਾਈ ਸਾਲ ਲੰਘ ਗਏ ਹਨ ਪਰ ਇਨ੍ਹਾ ਨੇ ਆਪਣਾ ਉਹ ਵਾਅਦਾ ਪੂਰਾ ਨਹੀਂ ਕੀਤਾ ਤੇ ਉਨ੍ਹਾਂ 25 ਹਜ਼ਾਰ ਨੌਜਵਾਨਾਂ ਦਾ ਡੁੱਲਿਆ ਹੋਇਆ ਖੂਨ ਮੰਗ ਕਰਦਾ ਹੈ ਕਿ ਤੁਸੀਂ ਉਹ ਆਪਣਾ ਵਾਅਦਾ ਪੂਰਾ ਕਿਉਂ ਨਹੀਂ ਕੀਤਾ ? ਮੈਂ ਇਸ ਹਾਊਸ ਦੇ ਕੋਲੋਂ ਇਹ ਮੰਗ ਕਰਦਾ ਹਾਂ ਕਿ ਇਹ ਸਰਕਾਰ ਜਵਾਬ ਦੇਵੇ ਕਿ ਜਿਸ ਆਧਾਰ ਤੇ ਤੁਸੀਂ ਪੰਜਾਬ ਦੇ ਲੋਕਾਂ ਦੀਆਂ ਵੋਟਾਂ ਲਈਆਂ ਸਨ, ਉਸ ਵਾਅਦੇ ਨੂੰ ਅੱਜ ਪੂਰਾ ਕਿਉਂ ਨਹੀਂ ਕਰ ਰਹੇ ?

ਮੈਂ ਦੂਜੀ ਗੱਲ ਇਹ ਕਰਨੀ ਚਾਹੁੰਦਾ ਹਾਂ ਕਿ ਸਾਡੇ ਨੌਜਵਾਨ ਵੀਰ ਕਿਉਂ ਬਦੇਸ਼ਾਂ ਨੂੰ ਭੱਜ ਰਹੇ ਹਨ। ਸਾਡੇ ਕਾਬਲ ਸਾਥੀ, ਸਰਦਾਰ ਰਿਪਜੀਤ ਸਿੰਘ ਬਰਾੜ ਹੁਰਾਂ ਨੇ ਬੋਲਦਿਆਂ ਕਿਹਾ ਸੀ ਕਿ ਡੇਢ ਲੱਖ ਦੇ ਕਰੀਬ ਆਸਟਰੇਲੀਆ ਦੇ ਵਿਚ ਨੌਜਵਾਨ ਮੁੰਡੇ ਅਸੀਂ ਵੇਖਦੇ ਹਾਂ । (ਘੰਟੀ) ਜਿਵੇਂ ਸੁਰਜੀਤ ਪਾਤਰ ਨੇ ਇਹੋ ਜਿਹੇ ਵਿਦੇਸ਼ਾਂ ਵਿਚ ਗਏ ਹੋਏ ਲੋਕਾਂ ਲਈ ਲਿਖਿਆ ਹੈ ਕਿ ਜਦ ਕਦੇ ਵੀ ਉਹ ਮੁੜਨਗੇ ਆਪਣੇ ਘਰੇ ਤਾਂ ਕੁਝ ਤਾਂ ਸੇਕਣਗੇ ਆਪਣੇ ਮਾਂ ਦੇ ਸਿਵੇ ਦੀ ਅਗਨ, ਕੁਝ ਉਜੜੇ ਰੁਖਾਂ ਥੱਲੇ ਜਾ ਬਹਿਣਗੇ। (ਥੰਪਿੰਗ) ਅੱਜ ਹਾਲਾਤ ਇਹ ਹਨ ਕਿ ਉਹ ਨੌਜਵਾਨ ਮੁੰਡੇ ਉਥੇ ਕੋਈ ਉੱਚ ਪੜ੍ਹਾਈ ਕਰਨ ਲਈ ਨਹੀਂ ਗਏ। ਜਿਵੇਂ ਲੁਧਿਆਣੇ ਦੇ ਵਿਚ ਆਈਲੈਟਸ ਦਾ ਸਕੈਂਡਲ ਆਇਆ ਹੈ ਕਿ ਦੋ ਦੋ ਲੱਖ ਰੁਪਿਆ ਦੇ ਕੇ ਜਾਅਲੀ ਢੰਗ ਦੇ ਨਾਲ ਆਈਲੈਟਸ ਦੀ ਤਿਆਰੀ ਟੈਸਟ ਵਿਚ ਉਹ ਬੈਠਦੇ ਹਨ ਅਤੇ ਆਪਣੀ ਥਾਂ ਹੋਰ ਮੁੰਡੇ ਨੂੰ ਬਿਠਾਉਂਦੇ ਹਨ ਜਾਂ ਕਿਸੇ ਕੁੜੀ ਨੂੰ ਬਿਠਾਉਂਦੇ ਹਨ। ਉਹ ਰੋਟੀ ਕਮਾਉਣ ਦੀ ਖਾਤਰ ਜਾਂਦੇ ਹਨ ਕਿਉਂਕਿ ਸਾਡੀ ਸਰਕਾਰ ਉਨ੍ਹਾਂ ਨੂੰ ਰੋਜ਼ਗਾਰ ਨਹੀਂ ਦੇ ਸਕੀ।

[ਸਰਦਾਰ ਅਜੀਤ ਸਿੰਘ ਸ਼ਾਂਤ]

ਜਦੋਂ ਉਹ ਬਦੇਸ਼ਾਂ ਵਿਚ ਜਾਂਦੇ ਹਨ ਤਾਂ ਅੱਗੇ ਉਨ੍ਹਾਂ ਦੀ ਮੌਤ ਉਡੀਕ ਕਰਦੀ ਹੈ ਪਰ ਉਨ੍ਹਾਂ ਦੀ ਮਾਂ ਇਸ ਗੱਲ ਦੀ ਉਡੀਕ ਕਰਦੀ ਹੈ ਕਿ ਮੇਰੀ ਬੇਟੀ ਜਾਂ ਮੁੰਡਾ ਬਾਹਰ ਚੰਗੇ ਹਾਲਾਤਾਂ ਦੇ ਵਿਚ, ਵਿਦੇਸ਼ ਵਿਚ ਜਾਵੇਗਾ, ਉਥੇ ਕਮਾਈ ਕਰੇਗਾ ਤੇ ਸਾਡੇ ਬੁਢੇਪੇ ਦੀ ਡੰਗੋਰੀ ਬਣੇਗਾ। ਲੇਕਿਨ ਜਦੋਂ ਉਥੋਂ ਤਾਬੂਤ ਦੇ ਵਿਚ ਲਾਸ਼ ਆਉਂਦੀ ਹੈ ਤੇ ਉਹ ਪੰਜਾਬ ਦੇ ਸਿਵੇ ਵਿਚ ਬਲਦੀ ਹੈ ਤਾਂ ਉਹ ਲੋਕ ਵੀ ਯਾਦ ਆਉਂਦੇ ਹਨ ਜਿਨ੍ਹਾਂ ਨੇ ਪੰਜਾਬ ਦੀ ਬਿਹਤਰੀ ਲਈ..

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਸਮਾਪਤ ਹੋ ਗਿਆ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ :** ਏ.ਕੇ. 47 ਤੇ ਹੱਥ ਰੱਖਿਆ। ਮੈਂ ਟਾਈਮ ਦੀ ਕਮੀ ਕਾਰਨ ਗੱਲਾਂ ਜ਼ਰੂਰੀ ਕਹਿਣੀਆਂ ਚਾਹੁੰਦਾ ਹਾਂ ਕਿ ਸਾਡੇ ਗਰੀਬ ਲੋਕਾਂ ਵਾਸਤੇ ਸ਼ਗਨ ਸਕੀਮ ਵਾਸਤੇ 70 ਕਰੋੜ ਰੁਪਿਆ ਰੱਖਿਆ ਹੈ। ਉਸ ਸਬੰਧ ਵਿਚ ਬੀਬੀ ਭੱਠਲ ਜੀ ਦੱਸ ਰਹੇ ਸਨ ਕਿ ਇਸ ਦੇ ਨਾਲ ਕੇਵਲ 46,000 ਲੋਕਾਂ ਨੂੰ ਹੀ ਫਾਇਦਾ ਹੋਵੇਗਾ। ਪਰ ਇਸ ਤੋਂ ਪਹਿਲਾਂ ਪੰਜਾਬ ਦੇ ਵਿਚ 50,000 ਅਰਜ਼ੀਆਂ ਪੈਂਡਿੰਗ ਪਈਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਰਕਮ ਦੇ ਨਾਲ ਤੁਸੀਂ 46,000 ਲੋਕਾਂ ਨੂੰ ਪੈਸੇ ਦਿਉਗੇ ਜਾਂ ਫਿਰ ਜਿਹੜੀਆਂ ਪੈਂਡਿੰਗ ਅਰਜ਼ੀਆਂ ਹਨ, ਉਨ੍ਹਾਂ ਦਾ ਨਿਪਟਾਰਾ ਕਰ ਸਕੋਗੇ। ਇਸ ਰਕਮ ਦੇ ਨਾਲ ਤਾਂ ਤੁਸੀਂ ਲੋਕਾਂ ਨੂੰ ਸਿਰਫ਼ ਰੂੰਗਾਂ ਹੀ ਦੇ ਸਕੋਗੇ। ਦੂਜੇ ਪਾਸੇ ਜੋ ਨਰੇਗਾ ਸਕੀਮ ਹੈ, ਉਹ ਪੂਰੇ ਪੰਜਾਬ ਦੇ ਵਿਚ ਪੂਰੀ ਤਰ੍ਹਾਂ ਲਾਗੂ ਨਹੀਂ ਕੀਤੀ ਜਾ ਰਹੀ। ਪਿੰਡਾਂ ਦੇ ਸਰਪੰਚ ਜਾਬ ਕਾਰਡ ਬਣਾਉਣ ਦੇ ਵਿਚ ਵਿਤਕਰਾ ਕਰਦੇ ਹਨ। ਢਾਈ ਸਾਲ ਤੋਂ ਬਾਅਦ ਜਦੋਂ ਇਸ ਸਰਕਾਰ ਨੇ ਚੇਂਜ ਹੋ ਜਾਣਾ ਹੈ ਤਾਂ ਹਾਲਾਤ ਇਹ ਬਣ ਜਾਣੇ ਹਨ ਕਿ ਹਰ ਸਰਪੰਚ ਦਾ ਨਰੇਗਾ ਦੇ ਆਧਾਰ ਤੇ ਘਪਲਾ ਨਿਕਲਣਾ ਹੈ। ਜਿਹੜੇ ਜਾਬ ਕਾਰਡ ਬਣਾਏ ਹਨ, ਉਸ ਦੀ ਕਿਸੇ ਨੂੰ ਪੇਮੈਂਟ ਨਹੀਂ ਹੁੰਦੀ। ਜਾਅਲੀ ਅੰਗੂਠੇ ਲਗਾ ਕੇ ਉਸ ਦੀ ਪੇਮੈਂਟ ਕਰਵਾ ਲਈ ਜਾਂਦੀ ਹੈ। ਇਸੇ ਤਰ੍ਹਾਂ ਕੁਝ ਸਰਪੰਚ ਜਿਹੜੇ ਹਨ, ਜਿਹੜੇ ਲੋਕਾਂ ਨੂੰ ਬੁਢਾਪਾ ਪੈਨਸ਼ਨ ਮਿਲਦੀ ਹੈ ਔਰ ਮਰੇ ਹੋਏ ਲੋਕਾਂ ਦੀਆਂ ਪੈਨਸ਼ਨਾਂ ਕਢਵਾ ਕੇ...

**ਮਾਨਯੋਗ ਸਪੀਕਰ :** ਸ਼ਾਂਤ ਸਾਹਿਬ, ਤੁਹਾਡਾ ਟਾਈਮ ਖਤਮ ਹੋ ਗਿਆ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ :** ਮੈਂ ਇਕ ਮਿੰਟ ਵਿਚ ਆਪਣੀ ਗੱਲ ਕਹਿ ਕੇ ਖਤਮ ਕਰਨ ਲੱਗਾ ਹਾਂ। ਮੈਂ ਇਸ ਬਜਟ ਨੂੰ ਇਸ ਅਧਾਰ ਤੇ ਰੱਦ ਕਰਨਾ ਚਾਹੁੰਦਾ ਹਾਂ ਕਿ ਇਹ ਬਜਟ ਦਿਸ਼ਾਹੀਣ ਹੈ ਇਸ ਵਿੱਚ ਕੇਵਲ ਤੇ ਕੇਵਲ ਸ਼ਬਦਾਂ ਦੀ ਜਾਦੂਗਰੀ ਹੈ ਅਤੇ ਸ਼ਬਦਾਂ ਦੀ ਜਾਦੂਗਰੀ ਕਦੇ ਭੁੱਖੇ ਦਾ ਢਿੱਡ ਨਹੀਂ ਭਰਦੀ, ਦਾਨਸ਼ਵਰੀ ਕਦੇ ਭੁੱਖੇ ਦਾ ਢਿੱਡ ਨਹੀਂ ਭਰਦੀ। ਸਿਕੰਦਰ ਕਦੇ ਹਿੰਦੁਸਤਾਨ ਤੇ ਹਮਲਾਵਰ ਹੋ ਕੇ ਆਇਆ ਸੀ। ਜਦੋਂ ਸਿੰਧੂ ਦਰਿਆ ਤੋਂ ਲੰਘਿਆ ਤਾਂ ਉਥੇ ਇੱਕ ਫਕੀਰ ਬੈਠਾ ਸੀ। ਉਹ ਕਹਿੰਦਾ ਕੀ ਹਾਲ ਹੈ, ਸਿਕੰਦਰ। ਉਹ ਕਹਿੰਦਾ ਠੀਕ ਹੈ, ਪਰ ਤੈਨੂੰ ਕਿਵੇਂ ਪਤਾ ਲੱਗਾ ਕਿ ਮੈਂ ਸਿਕੰਦਰ ਹਾਂ। ਉਹ ਕਹਿੰਦਾ ਧੂੜ ਉਡਦੀ ਆਉਂਦੀ ਹੈ ਤੇ ਮੈਨੂੰ ਪਤਾ ਹੈ ਕਿ ਤੂੰ ਸਿਕੰਦਰ ਹੈਂ ਪਰ ਤੂੰ ਕੀ ਕਰਨ ਚੱਲਿਆ ਹੈਂ। ਉਹ ਕਹਿੰਦਾ ਕਿ ਮੈਂ ਹਿੰਦੁਸਤਾਨ ਨੂੰ ਸਰ ਕਰਨ ਚੱਲਿਆ ਹਾਂ। ਫਕੀਰ ਕਹਿੰਦਾ ਕਿ ਜੇ ਤੂੰ ਹਿੰਦੁਸਤਾਨ ਸਰ ਕਰ ਲਿਆ, ਫੇਰ ਕੀ ਕਰੇਂਗਾ। ਉਹ ਕਹਿਣ ਲੱਗਾ, ਫੇਰ ਮੈਂ ਚੀਨ ਨੂੰ ਸਰ ਕਰਾਂਗਾ। ਫਕੀਰ ਕਹਿੰਦਾ ਜੇ ਚੀਨ ਸਰ ਕਰ ਲਿਆ, ਫੇਰ ਉਹ ਕਹਿੰਦਾ ਮੈਂ ਜਰਮਨ ਸਰ ਕਰਾਂਗਾ..

**ਮਾਨਯੋਗ ਸਪੀਕਰ** : ਸਮਾਪਤ ਕਰੋ ਜੀ।

**ਸਰਦਾਰ ਅਜੀਤ ਸਿੰਘ ਸ਼ਾਂਤ** : ਇਸ ਤਰ੍ਹਾਂ ਅੱਗੇ ਵਧੀ ਗਿਆ। ਫਕੀਰ ਕਹਿੰਦਾ ਉਸ ਤੋਂ ਬਾਅਦ ਕੀ ਕਰੇਂਗਾ। ਸਿਕੰਦਰ ਕਹਿੰਦਾ ਉਸ ਤੋਂ ਬਾਅਦ ਮੈਂ ਅਰਾਮ ਕਰਾਂਗਾ। ਉਹ ਫਕੀਰ ਕਹਿੰਦਾ ਮੈਂ ਤਾਂ ਅਰਾਮ ਕਰ ਲਿਆ ਪਰ ਤੇਰੇ ਕਰਮਾਂ ਵਿੱਚ ਅਰਾਮ ਨਹੀਂ ਹੈ। ਸੋ, ਜਿਹੜਾ ਇਹ ਬਜਟ ਹੈ, ਇਹ ਦਿਸ਼ਾਹੀਨ ਹੈ। ਇਸ ਕਰਕੇ ਮੈਂ ਆਪਣੇ ਵੱਲੋਂ ਇਸ ਬਜਟ ਨੂੰ ਰੱਦ ਕਰਦਾ ਹਾਂ। ਧੰਨਵਾਦ।

**ਮਾਨਯੋਗ ਸਪੀਕਰ** : ਸਰਦਾਰ ਬਲਬੀਰ ਸਿੰਘ ਸਿੱਧੂ। ਤੁਹਾਡੇ 12 ਮਿੰਟ ਹਨ ਉਸ ਵਿੱਚ ਹੀ ਤੁਸੀਂ ਸਮਾਪਤ ਕਰਨਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ (ਖਰੜ)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਦੀ ਬਹਿਸ ਵਿੱਚ ਹਿੱਸਾ ਲੈਣ ਦਾ ਮੌਕਾ ਦਿੱਤਾ ਹੈ। ਬੜੀ ਲੋਕਾਂ ਨੂੰ ਆਸ ਸੀ ਅਤੇ ਲੋਕਾਂ ਨੂੰ ਭਰੋਸਾ ਸੀ ਕਿ ਸ਼ਾਇਦ ਇਸ ਵਾਰ ਸਰਕਾਰ ਦਾ ਬਜਟ ਵਧੀਆ ਹੋਵੇਗਾ।........

---

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ** : ਤੁਹਾਡੇ 12 ਮਿੰਟ ਦਾ ਮੈਂ ਵੇਖ ਲਿਆ ਹੈ, ਘੜੀ ਅਗਾਂਹ ਲੰਘ ਜਾਣੀ ਹੈ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਵਿੱਤ ਮੰਤਰੀ ਦੇ ਭਾਸ਼ਣ ਖ਼ਤਮ ਹੋਣ ਤੱਕ ਸਦਨ ਦੀ ਕਾਰਵਾਈ ਦਾ ਸਮਾਂ ਵਧਾ ਲਿਆ ਜਾਵੇ।

**ਅਵਾਜ਼ਾਂ** : ਹਾਂ ਜੀ, ਹਾਂ ਜੀ।

**ਮਾਨਯੋਗ ਸਪੀਕਰ** : ਧੰਨਵਾਦ। ਸਦਨ ਦੀ ਅੱਜ ਦੀ ਕਾਰਵਾਈ ਦਾ ਸਮਾਂ ਵਿੱਤ ਮੰਤਰੀ ਦੇ ਭਾਸ਼ਣ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ। ਹਾਂ ਜੀ, ਸਿੱਧੂ ਸਾਹਿਬ ਤੁਸੀਂ ਬੋਲੋ।

---

## GENERAL DISCUSSION ON THE BUDGET ESTIMATES FOR THE YEAR 2009—10 *(Resumption)*

**ਸਰਦਾਰ ਬਲਬੀਰ ਸਿੰਘ ਸਿੱਧੂ** : ਲੋਕਾਂ ਨੂੰ ਬੜੀ ਆਸ ਸੀ ਕਿ ਇਹ ਜਿਹੜਾ ਬਜਟ ਹੈ, ਇਹ ਲੋਕਾਂ ਵਾਸਤੇ ਕੁਝ ਨਵਾਂ ਲੈ ਕੇ ਆਵੇਗਾ ਪਰ ਜਦੋਂ ਬਜਟ ਪੜ੍ਹਿਆ ਤਾਂ ਸਭ ਤੋਂ ਪਹਿਲਾਂ ਫਿਸਕਲ ਇੰਡੀਕੇਟਰ ਪੇਜ ਨੰ: 3 ਤੇ ਬਜਟ ਦੀ ਜਿਹੜੀ ਝਲਕ ਹੈ, ਉਸ ਵਿੱਚ 2007-08 ਦਾ ਵੇਰਵਾ ਹੀ ਗਾਇਬ ਹੈ। ਵਿੱਤ ਮੰਤਰੀ ਸਾਹਿਬ ਬਾਹਰੋਂ ਪੜ੍ਹ ਕੇ ਆਏ ਹਨ ਅਤੇ ਇਨ੍ਹਾਂ ਦੇ ਨਾਲ ਵੱਡਾ ਅਮਲਾ-ਫੈਲਾ ਵੀ ਰੱਖਿਆ ਹੋਇਆ ਹੈ ਲੇਕਿਨ ਇਹ ਇਕ ਬੜੀ ਵੱਡੀ ਮਿਸਟੇਕ ਹੈ। ਇਸ ਲਈ ਮੈਂ ਇਨ੍ਹਾਂ ਨੂੰ ਕਹਿਣਾ ਚਾਹਾਂਗਾ ਕਿ ਜੇਕਰ ਇੰਨੀਆਂ ਫਿਗਰਾਂ ਹੀ ਭੁੱਲ ਜਾਓਗੇ ਤਾਂ ਬਜਟ ਕਿਸ ਤਰ੍ਹਾਂ ਸਿਰੇ ਚੜ੍ਹੇਗਾ। ਇਸ ਤੋਂ ਬਾਅਦ ਰੈਵੇਨਿਊ ਡੈਫੇਸਿਟ ਦੀ ਗੱਲ ਕਰਦੇ ਹਾਂ। 2006-07 ਵਿਚ ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਸੀ ਤਾਂ ਇਹ ਸਿਰਫ਼ 1748.69 ਕਰੋੜ ਰੁਪਏ ਸੀ। ਉਸ ਤੋਂ ਬਾਅਦ 2007-08 ਵਿਚ ਵਧ ਕੇ ਇਹ 3823 ਕਰੋੜ ਰੁਪਏ ਹੋ ਗਿਆ ਅਤੇ 2008-09 ਵਿਚ 3812 ਕਰੋੜ ਰੁਪਏ ਹੋ

[ਸਰਦਾਰ ਬਲਬੀਰ ਸਿੰਘ ਸਿੱਧੂ]

ਗਿਆ। ਜਿਹੜਾ ਇਨ੍ਹਾਂ ਨੇ ਸਾਲ 2009-10 ਦਾ ਬਜਟ ਪੇਸ਼ ਕੀਤਾ ਹੈ ਉਸ ਵਿਚ ਇਹ ਘਾਟਾ 4234 ਕਰੋੜ ਰੁਪਏ ਹੋ ਗਿਆ ਹੈ। ਇਹ ਬਹੁਤ ਵੱਡਾ ਗੈਪ ਹੈ ਇਸ ਨੂੰ ਪੂਰਨਾ ਬਹੁਤ ਔਖਾ ਹੈ। ਤੀਜਾ, ਕੈਪੀਟਲ ਐਕਸਪੈਂਡੀਚਰ ਪ੍ਰਾਜੈਕਟ ਪਲੈਨ ਸੀ, ਉਸ ਵਿੱਚ ਕਾਂਗਰਸ ਸਰਕਾਰ ਵੇਲੇ 2006-07 ਵਿਚ 2586 ਕਰੋੜ ਰੁਪਏ, 2007-08 ਵਿੱਚ 2191 ਕਰੋੜ ਰੁਪਏ ਹੋ ਗਿਆ, ਘਟ ਗਿਆ ਸੀ। ਉਸ ਤੋਂ ਬਾਅਦ ਸਾਲ 2008-09 ਵਿੱਚ 4665 ਕਰੋੜ ਰੁਪਏ ਕਿਹਾ ਹੈ, ਇਹ ਵੀ ਫਰਜ਼ੀ ਹੀ ਹੈ। ਸਾਲ 2009-10 ਦਾ ਫੇਰ 3550 ਕਰੋੜ ਰੁਪਏ ਰਹਿ ਗਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਲੋਕਾਂ ਨੂੰ ਲਾਰਾ ਲਗਾ ਰਹੇ ਹਨ, ਇਨ੍ਹਾਂ ਦੀ ਪਲੈਨਿੰਗ ਘਟਦੀ ਜਾ ਰਹੀ ਹੈ, ਇਹ ਕਿੱਥੋਂ ਪੈਸਾ ਲਿਆ ਕੇ ਸਿਰੇ ਚਾੜ੍ਹਨਗੇ। ਇਹ ਮੰਦਭਾਗੀ ਗੱਲ ਹੈ। ਲੋਕਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ, ਇਨ੍ਹਾਂ ਨੇ ਕਿਹਾ ਹੈ ਕਿ ਸਾਲ 2012 ਤੱਕ ਪੰਜਾਬ ਨੂੰ ਬਿਜਲੀ ਵਿਚ ਆਤਮ ਨਿਰਭਰ ਬਣਾ ਦੇਵਾਂਗੇ। ਜੇ ਇਨ੍ਹਾਂ ਨੇ ਇਹੋ ਜਿਹੀਆਂ ਰਕਮਾਂ ਰੱਖੀਆਂ ਤਾਂ ਮੈਂ ਕਹਿੰਦਾ ਹਾਂ ਕਿ ਮੁਸ਼ਕਿਲ ਹੈ ਜੇਕਰ ਸਾਲ 2015 ਤੱਕ ਇਹ ਪ੍ਰੋਗਰਾਮ ਸਿਰੇ ਚੜ੍ਹ ਸਕੇ। ਅਗਲੀ ਗੱਲ ਹੁਣ ਲੋਨ ਰੀਪੇਮੈਂਟ ਦੀ ਹੈ। ਕਾਂਗਰਸ ਦੇ ਰਾਜ ਵਿੱਚ 2006-07 ਵਿੱਚ 5171 ਕਰੋੜ ਰੁਪਿਆ ਮੋੜਿਆ ਗਿਆ ਸੀ। ਤੁਹਾਡੀ ਸਰਕਾਰ ਵੇਲੇ ਇਹ ਘਟ ਕੇ 2007-08 ਵਿੱਚ 2108 ਕਰੋੜ ਰਹਿ ਗਿਆ ਹੈ। 2008-09 ਵਿੱਚ 2408 ਕਰੋੜ ਰੁਪਏ ਅਤੇ ਹੁਣ 2009-10 ਵਿੱਚ 6300 ਕਰੋੜ ਰੁਪਏ ਮੋੜਨ ਦੀ ਗੱਲ ਕੀਤੀ ਹੈ। ਜੇ ਤੁਹਾਡੇ ਕੋਲ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਲਈ ਪੈਸੇ ਨਹੀਂ ਤਾਂ ਇੰਨੀ ਵੱਡੀ ਕਿਸ਼ਤ ਕਿਸ ਤਰ੍ਹਾਂ ਦੇ ਸਕਦੇ ਹੋ। ਸਰਕਾਰ ਪੰਜਾਬ ਦੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾ ਰਹੀ ਹੈ। ਰੈਵੇਨਿਊ ਡੈਫੇਸਿਟ 4234 ਕਰੋੜ ਰੁਪਏ ਹੋ ਗਿਆ ਹੈ। ਇੱਕ ਹੋਰ ਵੱਡੀ ਗਲਤੀ ਪੰਜਾਬ ਸਰਕਾਰ ਵਲੋਂ ਕੀਤੀ ਗਈ ਹੈ, ਜਿਹੜੀ ਵਿੱਤ ਮੰਤਰੀ ਜੀ ਨੇ ਬਜਟ ਸਪੀਚ ਪੜ੍ਹੀ ਹੈ, ਉਸ ਵਿਚ ਐਕਚੂਅਲ ਐਕਸਪੈਂਡੀਚਰ 3555 ਕਰੋੜ ਰੁਪਏ ਕਿਹਾ ਹੈ ਪਰ ਏ.ਐਫ.ਐਸ. ਦੇ ਵਿਚ 3550 ਕਰੋੜ ਰੁਪਏ ਹੈ। ਅਸੀਂ ਤੁਹਾਡੀ ਕਿਹੜੀ ਫਿਗਰ ਨੂੰ ਸਹੀ ਮੰਨੀਏ; ਕਿਹੜੇ ਡਾਕੂਮੈਂਟ ਨੂੰ ਗਲਤ ਮੰਨੀਏ। ਸਰਕਾਰ ਦੀ ਮਨਸ਼ਾ ਦਾ ਸਾਫ ਪਤਾ ਚਲਦਾ ਹੈ ਕਿ ਸਰਕਾਰ ਪੰਜਾਬ ਦੇ ਲੋਕਾਂ ਨਾਲ ਧਰੋਹ ਕਮਾ ਰਹੀ ਹੈ। ਜੇਕਰ ਵਿੱਤ ਮੰਤਰੀ ਸਾਹਿਬ, ਤੁਸੀਂ ਕਨਫਰਮ ਹੀ ਕਰਨਾ ਹੈ ਤਾਂ ਤੁਸੀਂ ਆਪਣੀ ਸਪੀਚ ਦਾ ਪੇਜ਼ ਨੰਬਰ 45 ਕੱਢੋ ਅਤੇ ਏ.ਐਫ.ਐਸ. ਦਾ ਪੇਜ ਨੰਬਰ 49 ਕੱਢੋ ਤਾਂ ਸਾਰੀ ਸਥਿਤੀ ਸਾਹਮਣੇ ਆ ਜਾਵੇਗੀ। ਕਰਜ਼ੇ ਦੀ ਸਥਿਤੀ ਜੋ ਅੱਜ ਸਰਕਾਰ ਦੀ ਹੈ, ਉਹ 2007-08 ਵਿਚ 52,922 ਕਰੋੜ ਰੁਪਿਆ ਸੀ, 2008-09 ਵਿਚ 57,736 ਕਰੋੜ ਹੋ ਗਈ ਹੈ ਅਤੇ 2009-10 ਵਿਚ 63,217 ਕਰੋੜ ਹੈ ਇਸ ਤਰ੍ਹਾਂ ਲਗਭਗ 10,000 ਕਰੋੜ ਰੁਪਏ ਤੋਂ ਵੱਧ ਦਾ ਹੋਰ ਬੋਝ ਪੈ ਰਿਹਾ ਹੈ। ਤੁਸੀਂ ਇਸ ਤਰ੍ਹਾਂ ਪੰਜਾਬ ਦੇ ਸਾਰੇ ਲੋਕਾਂ ਨੂੰ ਗਹਿਣੇ ਰੱਖਣ ਜਾ ਰਹੇ ਹੋ। ਮੈਨੂੰ ਲੱਗਦਾ ਹੈ ਕਿ ਤੁਸੀਂ ਪੰਜਾਬ ਦੀਆਂ ਸਾਰੀਆਂ ਜਾਇਦਾਦਾਂ ਕਰਜ਼ੇ ਵਿਚ ਗੁਆ ਦੇਣੀਆਂ ਹਨ। ਜੋ ਖਦਸ਼ਾ ਸੋਢੀ ਸਾਹਿਬ ਨੇ ਜ਼ਾਹਰ ਕੀਤਾ ਹੈ, ਮੰਦਭਾਗੀ ਗੱਲ ਹੈ, ਮੁਲਾਜ਼ਮ ਵਿਚਾਰੇ ਧਾਹਾਂ ਮਾਰ ਮਾਰ ਕੇ ਰੋ ਰਹੇ ਹਨ। ਰੋਜ਼ ਸੜਕਾਂ ਤੇ ਮੁਜ਼ਾਹਰੇ ਕਰਕੇ ਸਰਕਾਰ ਦਾ ਪਿੱਟ ਸਿਆਪਾ ਕਰਦੇ ਹਨ। ਪੇਅ ਕਮਿਸ਼ਨ ਨੇ ਜੋ ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਬਾਰੇ ਸਿਫਾਰਸ਼ ਕੀਤੀ ਹੈ, ਸਰਕਾਰ ਇਹ ਵਧੇ ਹੋਏ ਭੱਤੇ ਕਦੋਂ ਦੇਵੇਗੀ, ਇਸ ਵਾਸਤੇ ਬਜਟ ਵਿਚ ਕੋਈ ਖਾਸ ਪ੍ਰੋਵੀਜ਼ਨ ਨਹੀਂ ਰੱਖੀ

ਗਈ। ਸਰਕਾਰ ਕਿਸਾਨ ਹਿਤੈਸ਼ੀ ਅਖਵਾਉਂਦੀ ਹੈ, ਪਰ ਸਰਕਾਰ ਕਿਸਾਨਾਂ ਲਈ ਕਰ ਕੁਝ ਨਹੀਂ ਕਰ ਰਹੀ। ਜੇਕਰ ਸਰਕਾਰ ਕਿਸਾਨਾਂ ਦਾ ਕੁਝ ਸੰਵਾਰਨਾ ਚਾਹੁੰਦੀ ਹੈ ਤਾਂ ਗੁਆਂਢੀ ਰਾਜ ਹਰਿਆਣੇ ਦੀ ਸਰਕਾਰ ਤੋਂ ਕੁਝ ਸਿੱਖੇ। ਪਰ ਤੁਹਾਡੇ ਤੋਂ ਕੋਈ ਇਸ ਤਰ੍ਹਾਂ ਦੀ ਆਸ ਨਹੀਂ ਹੈ। ਜਿਥੇ ਹਰਿਆਣਾ ਸਰਕਾਰ ਨੇ ਕਿਸਾਨਾਂ ਨੂੰ ਜ਼ਮੀਨ ਦੀ ਮਾਰਕੀਟ ਪ੍ਰਾਈਸ ਦਿੱਤੀ, ਉਥੇ ਹਰਿਆਣਾ ਸਰਕਾਰ ਨੇ ਕਿਸਾਨਾਂ ਨੂੰ 33 ਸਾਲਾਂ ਦਾ ਠੇਕਾ ਵੀ ਨਾਲ ਦਿੱਤਾ ਹੈ ਅਤੇ ਪਰਿਵਾਰ ਦੇ ਇਕ ਮੈਂਬਰ ਨੂੰ ਸਰਕਾਰੀ ਨੌਕਰੀ ਵੀ ਦਿੱਤੀ ਹੈ। ਪਰ ਸਾਡੀ ਸਰਕਾਰ ਕਿਸਾਨਾਂ ਦੀ ਲੁੱਟ ਕਰ ਰਹੀ ਹੈ। ਮੇਰੇ ਹਲਕੇ ਦੇ ਕਿਸਾਨਾਂ ਨੂੰ ਚਾਰ ਸਾਲ ਤੋਂ ਵੱਧ ਸਮਾਂ ਧਰਨੇ ਤੇ ਬੈਠਿਆਂ ਨੂੰ ਹੋ ਗਿਆ ਹੈ, ਸਰਕਾਰ ਇਸ ਦਾ ਕੋਈ ਹੱਲ ਨਹੀਂ ਕਰ ਸਕੀ। ਦੂਸਰੇ ਪਾਸੇ ਸੈਕਟਰ 76-80 ਦੇ ਪਲਾਟ ਅਲਾਟੀ ਹਰ ਰੋਜ਼ ਸੜਕਾਂ ਤੇ ਮੁਜ਼ਾਹਰੇ ਕਰ ਰਹੇ ਹਨ। ਤੀਸਰਾ, ਜਿਹੜੇ ਪੈਸੇ ਜ਼ਿਮੀਂਦਾਰਾਂ ਨੂੰ ਉਨ੍ਹਾਂ ਦੀ ਜ਼ਮੀਨ ਬਦਲੇ ਰੀਹੈਬਲੀਟੇਸ਼ਨ ਵਾਸਤੇ ਮਿਲਣੇ ਸੀ, ਉਸ ਵਿਚ ਵੀ ਸਰਕਾਰ ਬੜਾ ਵਿਤਕਰਾ ਕਰ ਰਹੀ ਹੈ। ਜੇ ਦੇਖਿਆ ਜਾਵੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਬਹੁਤ ਵੱਡੇ ਕਿਸਾਨ ਹਨ। ਪਰ ਜਦੋਂ ਅੱਜ ਹਾਊਸ ਵਿਚ ਪਲਾਟ ਅਲਾਟ ਕਰਨ ਦੀ ਗੱਲ ਆਈ ਤਾਂ ਗਮਾਡਾ ਵਾਲਿਆਂ ਨੇ ਨਵੇਂ ਆਪਣੇ ਨਿਯਮ ਬਣਾ ਲਏ ਹਨ ਕਿ ਜਿਹੜਾ ਮੇਨ ਬੰਦਾ ਹੈ, ਉਸ ਨੂੰ ਇਕੱਲੇ ਨੂੰ ਪਲਾਟ ਦੇ ਕਾਗਜ਼ਾਤ/ਸਰਟੀਫਿਕੇਟ ਜਾਰੀ ਕੀਤੇ ਜਾਣ। ਜਦੋਂ ਸਰਕਾਰ ਨੇ ਜ਼ਮੀਨ ਐਕਵਾਇਰ ਕੀਤੀ, ਵੱਖਰੇ ਸਰਟੀਫਿਕੇਟ ਜਾਰੀ ਕੀਤੇ ਸਨ ਔਰ ਵੱਖਰੇ-ਵੱਖਰੇ ਚੈੱਕ ਵੀ ਜਾਰੀ ਕੀਤੇ ਸਨ। ਸਰਕਾਰ ਨੇ 10 ਸਾਲ ਤੋਂ ਲੋਕਾਂ ਦੀ ਇਨਵੈਸਟਮੈਂਟ ਦਾ ਪੈਸਾ ਲੈ ਕੇ ਜਮ੍ਹਾਂ ਰੱਖਿਆ ਹੋਇਆ ਹੈ, ਹੁਣ ਉਨ੍ਹਾਂ ਨੂੰ ਪਲਾਟ ਅਲਾਟ ਕਰਨ ਲੱਗਿਆਂ ਸਰਕਾਰ ਉਨ੍ਹਾਂ ਨਾਲ ਕੋਝਾ ਮਜ਼ਾਕ ਕਰ ਰਹੀ ਹੈ। ਹੁਣ ਗਮਾਡਾ ਇਹ ਗੱਲ ਕਹਿੰਦਾ ਹੈ ਕਿ ਅਸੀਂ ਤੁਹਾਨੂੰ ਸਾਰਿਆਂ ਨੂੰ ਪਲਾਟ ਨਹੀਂ ਦੇਵਾਂਗੇ। ਪਰਿਵਾਰ ਵਿਚੋਂ ਇਕ ਮੈਂਬਰ ਨੂੰ ਹੀ ਪਲਾਟ ਦੇਵਾਂਗੇ, ਜੋ ਕਿ ਬਹੁਤ ਹੀ ਮੰਦਭਾਗੀ ਗੱਲ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੋਰ ਗੱਲ ਕਰਨੀ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਅਕਾਲ ਆਸ਼ਰਮ ਕਾਲੋਨੀ ਦਾ ਇਕ ਬਹੁਤ ਹੀ ਵੱਡਾ ਪ੍ਰੋਜੈਕਟ ਹੈ। ਉਸ ਦੇ ਨਾਲ ਵੀ ਵਿਤਕਰਾ ਕੀਤਾ ਜਾ ਰਿਹਾ ਹੈ। ਉਸ ਦੇ ਗੁਆਂਢੀਆਂ ਨੂੰ ਉਹ ਸਾਰੀਆਂ ਸਹੂਲਤਾਂ ਦਿੱਤੀਆਂ ਹੋਈਆਂ ਹਨ, ਜਦੋਂ ਕਿ ਉਹ ਵੀ ਸਰਕਾਰ ਨੂੰ ਸਾਰਾ ਕੁਝ ਦੇਣ ਨੂੰ ਤਿਆਰ ਹਨ ਸਰਕਾਰ ਦੀਆਂ ਸਾਰੀਆਂ ਸ਼ਰਤਾਂ ਮੰਨਣ ਨੂੰ ਤਿਆਰ ਹਨ। ਜੋ ਲੈਂਡ ਯੂਜ਼ ਸਰਟੀਫਿਕੇਟ ਆਦਿ ਲਈ ਪੈਸਾ ਲੱਗਦਾ ਹੈ, ਉਹ ਵੀ ਦੇਣ ਲਈ ਤਿਆਰ ਹਨ। ਪਰ ਸਰਕਾਰ ਉਨ੍ਹਾਂ ਨਾਲ ਵੀ ਵਿਤਕਰਾ ਕਰ ਰਹੀ ਹੈ। ਉਨ੍ਹਾਂ ਨੂੰ ਐਨ.ਓ.ਸੀ. ਜਾਰੀ ਨਹੀਂ ਕੀਤਾ ਜਾ ਰਿਹਾ। ਮੁਹਾਲੀ ਵਿਚ ਕਾਰਖਾਨੇਦਾਰ ਤਰਾਹ-ਤਰਾਹ ਕਰ ਰਹੇ ਹਨ। ਸਰਦੀਆਂ ਵਿੱਚ ਵੀ ਹਫਤੇ ਵਿਚ 72-72 ਘੰਟੇ ਅਤੇ ਹੁਣ 48 ਘੰਟੇ ਬਿਜਲੀ ਦਾ ਕੱਟ ਲੱਗਣ ਕਰਕੇ ਇੰਡਸਟਰੀ ਫੇਲ੍ਹ ਹੋਣ ਦੇ ਕਿਨਾਰੇ ਪਹੁੰਚ ਗਈ ਹੈ। ਇਸ ਤਰ੍ਹਾਂ ਤਾਂ ਕਾਰਖਾਨੇਦਾਰਾਂ ਕੋਲ ਸ਼ਿਫਟ ਕਰਨ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਹੈ। ਸੈਂਟਰ ਸਰਕਾਰ ਨੇ ਸੈਂਟਰਲ ਐਕਸਾਈਜ਼ ਡਿਊਟੀ 14 ਫੀਸਦੀ ਤੋਂ ਘਟਾ ਕੇ 8 ਫੀਸਦੀ ਕੀਤੀ ਹੈ ਅਤੇ ਇੰਡਸਟਰੀ ਬਚਾਉਣ ਦਾ ਉਪਰਾਲਾ ਕੀਤਾ ਹੈ। ਇਥੇ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਵੀ ਵੈਟ ਵਿਚ ਕੁਝ ਕਟੌਤੀ ਕਰਕੇ ਇੰਡਸਟਰੀ ਦੀ ਮਦਦ ਕਰੇ। ਅੱਜ ਸਰਕਾਰ ਦੇ ਕੀਤੇ ਹੋਏ ਦਾਅਵੇ ਝੂਠੇ ਸਾਬਤ ਹੋ ਗਏ ਹਨ, ਸਰਕਾਰ ਨੇ ਗਰੀਬਾਂ ਤੇ ਬੇਘਰੇ ਲੋਕਾਂ ਨੂੰ ਪੰਜ-ਪੰਜ ਮਰਲੇ ਪਲਾਟ ਦੇਣ ਦਾ ਵਾਅਦਾ ਕੀਤਾ ਸੀ, ਪ੍ਰੰਤੂ ਸੰਤੇਮਾਜਰਾ ਕਾਂਡ ਨੇ ਸਰਕਾਰ ਦੇ ਇਸ ਦਾਅਵੇ ਦੀ ਵੀ ਫੂਕ ਕੱਢ ਕੇ ਰੱਖ ਦਿੱਤੀ ਹੈ। ਕਿਵੇਂ ਉਥੇ ਗਰੀਬ ਲੋਕਾਂ ਦੇ ਘਰ ਢਾਹੇ

[ਸਰਦਾਰ ਬਲਬੀਰ ਸਿੰਘ ਸਿੱਧੂ]

ਗਏ, ਪੁਲਿਸ ਵੱਲੋਂ ਡਾਂਗਾਂ ਵਰਸਾਈਆਂ ਗਈਆਂ, ਝੂਠੇ ਮੁਕੱਦਮੇ ਦਰਜ ਕੀਤੇ ਗਏ। ਕਿਵੇਂ ਇਨਸਾਨੀਅਤ ਦਾ ਘਾਣ ਕੀਤਾ ਗਿਆ, ਤੁਸੀਂ ਸਾਰੇ ਲੋਕਾਂ ਨੇ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਕਿਵੇਂ ਗਰੀਬਾਂ ਨਾਲ ਧੱਕਾ ਕੀਤਾ ਗਿਆ ਜਦੋਂ ਕਿ ਉਨ੍ਹਾਂ ਲੋਕਾਂ ਨੂੰ ਪੰਚਾਇਤ ਨੇ ਬਕਾਇਦਾ ਰੈਜ਼ੋਲਿਊਸ਼ਨ ਪਾ ਕੇ ਪਲਾਟ ਦਿੱਤੇ ਸੀ। ਅੱਜ ਉਨ੍ਹਾਂ ਨੂੰ ਬੇਘਰੇ ਕਰ ਦਿੱਤਾ ਗਿਆ ਹੈ। ਜੇਕਰ ਸਰਕਾਰ ਅੱਜ ਇਸ ਗੱਲ ਦਾ ਭਰੋਸਾ ਦਿਵਾਏ ਕਿ ਉਨ੍ਹਾਂ ਗਰੀਬਾਂ ਦੀ ਗੱਲ ਸੁਣੀ ਜਾਵੇਗੀ, ਇਨਕੁਆਇਰੀ ਕਰਵਾਈ ਜਾਵੇਗੀ, ਜਿਹੜੇ ਦੋਸ਼ੀ ਬੰਦੇ ਹਨ, ਉਨ੍ਹਾਂ ਨੂੰ ਸਜ਼ਾ ਜ਼ਰੂਰ ਮਿਲੇਗੀ। ਸਰਕਾਰ ਵੱਲੋਂ ਇਹ ਗੱਲ ਜ਼ਰੂਰ ਕਰਨ ਵਾਲੀ ਬਣਦੀ ਹੈ। (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਇੱਕ ਪਾਸੇ ਸਰਕਾਰ ਮੁਹਾਲੀ ਨੂੰ ਚੰਡੀਗੜ੍ਹ ਪੈਟਰਨ ਤੇ ਡਿਵੈਲਪ ਕਰਨਾ ਚਾਹੁੰਦੀ ਹੈ ਔਰ ਦੂਜੇ ਪਾਸੇ ਸਰਕਾਰ ਵੱਲੋਂ ਵਿਕਾਸ ਕਾਰਜਾਂ ਤੇ ਰੋਕ ਲਾ ਕੇ ਵਿਕਾਸ ਵਿੱਚ ਰੋੜਾ ਅਟਕਾਇਆ ਜਾ ਰਿਹਾ ਹੈ। ਗਮਾਡਾ ਦੋਨਾਂ ਹੱਥਾਂ ਨਾਲ ਸ਼ਹਿਰ ਦੀ ਲੁੱਟ ਕਰ ਰਿਹਾ ਹੈ ਪਰ ਸ਼ਹਿਰ ਦੀ ਡਿਵੈਲਪਮੈਂਟ ਲਈ ਰੁਪਿਆ ਵੀ ਖਰਚ ਨਹੀਂ ਕਰ ਰਿਹਾ। ਜੇਕਰ ਸਰਕਾਰ ਮੁਹਾਲੀ ਨੂੰ ਇੰਡਸਟਰੀ ਵਿਚ ਨੰਬਰ 1 ਸ਼ਹਿਰ ਬਣਾਉਣਾ ਚਾਹੁੰਦੀ ਹੈ ਤਾਂ ਪੰਚਕੂਲਾ ਪੈਟਰਨ ਤੇ ਪੁੱਡਾ ਦੀ ਕਮਾਈ ਦਾ 50% ਐਮ.ਸੀ. ਨੂੰ ਜਾਣਾ ਚਾਹੀਦਾ ਹੈ, ਤਾਂ ਹੀ ਮੁਹਾਲੀ ਦਾ ਚੰਗੇ ਪੱਧਰ ਤੇ ਵਿਕਾਸ ਹੋ ਸਕਦਾ ਹੈ। ਜੇਕਰ ਸਰਕਾਰ ਕੋਈ ਵੀ ਮੈਗਾ ਪ੍ਰਾਜੈਕਟ ਨੂੰ ਅਪਰੂਵਲ ਦਿੰਦੀ ਹੈ ਜਾਂ ਜ਼ਮੀਨ ਅਲਾਟ ਕਰਦੀ ਹੈ ਤਾਂ ਇਸ ਗੱਲ ਨੂੰ ਯਕੀਨੀ ਬਣਾਇਆ ਜਾਵੇ ਕਿ ਗਰੀਬਾਂ ਨੂੰ ਉਥੇ ਰੁਜ਼ਗਾਰ ਦਿੱਤਾ ਜਾਵੇ।

ਮੈਂ ਆਖਿਰ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਹ ਬਜਟ ਸੱਚਾਈ ਤੋਂ ਕੋਹਾਂ ਦੂਰ ਹੈ, ਇਸ ਵਿੱਚ ਕੋਈ ਦੂਰਅੰਦੇਸ਼ੀ ਵਾਲੀ ਗੱਲ ਨਹੀਂ ਹੈ। ਮੈਂ ਇੱਕ ਬੜੀ ਜ਼ਰੂਰੀ ਅਹਿਮ ਗੱਲ ਤੁਹਾਡੇ ਨਾਲ ਕਰਨੀ ਚਾਹੁੰਦਾ ਹਾਂ ਜੋ ਕਿ ਆਰਮੀ ਵੈਲਫੇਅਰ ਆਰਗੇਨਾਈਜ਼ੇਸ਼ਨ ਦੀ ਹੈ। ਉਨ੍ਹਾਂ ਦੀ ਲੋਕ ਸਭਾ ਇਲੈਕਸ਼ਨਾਂ ਤੋਂ ਪਹਿਲਾਂ ਦੀ ਮੰਗ ਲਟਕਦੀ ਆ ਰਹੀ ਹੈ ਕਿ ਪੁੱਡਾ ਵੱਲੋਂ ਉਨ੍ਹਾਂ ਨੂੰ ਮਕਾਨਾਂ ਅਤੇ ਪਲਾਟਾਂ ਨੂੰ ਨਿਰਧਾਰਤ ਕੀਮਤ ਤੇ ਦੇਣ ਦਾ ਫੈਸਲਾ ਕੀਤਾ ਗਿਆ ਸੀ। ਇਸ ਬਾਰੇ ਸਰਕਾਰ ਵੱਲੋਂ ਸਰਕੂਲਰ ਵੀ ਜਾਰੀ ਕੀਤਾ ਗਿਆ ਸੀ। ਆਰਮੀ ਵੈਲਫੇਅਰ ਆਰਗੇਨਾਈਜ਼ੇਸ਼ਨ ਦੇ 400-500 ਮਕਾਨ ਨੋਟੀਫਿਕੇਸ਼ਨ ਹੋਣ ਤੋਂ ਰਹਿ ਗਏ ਸਨ, ਉਨ੍ਹਾਂ ਦੀ ਨੋਟੀਫਿਕੇਸ਼ਨ ਕੀਤੀ ਜਾਵੇ ਤਾਂ ਜੋ ਉਨ੍ਹਾਂ ਨੂੰ ਮਾਲਕੀ ਹੱਕ ਮਿਲ ਸਕਣ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਨੇ ਫੌਜੀ ਜਵਾਨਾਂ ਦੀ ਸਿਪਾਹੀ ਤੋਂ ਲੈ ਕੇ ਸੂਬੇਦਾਰਾਂ ਦੀ 50 ਸਾਲ ਪੁਰਾਣੀ 'ਵੰਨ ਰੈਂਕ ਵੰਨ ਪੈਨਸ਼ਨ' ਦੀ ਡਿਮਾਂਡ ਪੂਰੀ ਕੀਤੀ ਹੈ ਅਤੇ ਇਸ ਦੇ ਲਾਗੂ ਹੋਣ ਨਾਲ ਤਕਰੀਬਨ 8 ਲੱਖ ਐਕਸ ਸਰਵਿਸਮੈਨ ਨੂੰ ਫਾਇਦਾ ਹੋਵੇਗਾ। ਇਸ ਲਈ ਸ਼੍ਰੀਮਤੀ ਸੋਨੀਆ ਗਾਂਧੀ ਅਤੇ ਡਾ: ਮਨਮੋਹਨ ਸਿੰਘ ਅਤੇ ਸ਼੍ਰੀਮਤੀ ਅੰਬਿਕਾ ਸੋਨੀ ਦਾ ਧੰਨਵਾਦ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ।

---

**Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਜਿਸ ਤਰ੍ਹਾਂ ਮੇਰੇ ਪਹਿਲਾਂ ਕੁਲੀਗਜ਼ ਨੇ ਕਿਹਾ ਕਿ ਬਜਟ ਹਾਲੋ ਹੈ, ਡਾਇਰੈਕਸ਼ਨਲੈੱਸ ਹੈ, ਡੱਲ ਹੈ, ਮੈਂ ਵੀ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਦੀ ਤਾਈਦ ਕਰਦਾ ਹਾਂ। ਸਰਕਾਰ ਦੀ ਜ਼ਿੰਮੇਵਾਰੀ ਹੁੰਦੀ ਹੈ ਕਿ ਲੋਕਾਂ ਦੀ ਭਲਾਈ ਕੀਤੀ ਜਾਵੇ, ਡਿਵੈਲਪਮੈਂਟ ਦੇ ਕੰਮ ਕਰਵਾਏ ਜਾਣ। ਐਫ.ਐਮ. ਸਾਹਿਬ ਨੇ ਜੋ ਇਹ ਤੀਸਰਾ ਬਜਟ ਪੇਸ਼ ਕੀਤਾ ਹੈ, ਇਹ ਸਿਰਫ ਅਕਾਊਂਟਿੰਗ ਐਕਸਰਸਾਈਜ਼ ਹੀ ਹੈ। ਅਕਾਊਂਟ ਖੋਲ੍ਹ ਦਿੱਤਾ ਅਤੇ ਉਹ ਸਾਲ ਦੇ ਅੰਤ ਵਿੱਚ ਬੰਦ ਕਰ ਦਿੱਤਾ, ਫਿਰ ਨਵੇਂ ਸਾਲ ਖੋਲ੍ਹ ਦਿੱਤਾ। ਇਸ ਤੋਂ ਵੱਧ, ਸਪੀਕਰ ਸਾਹਿਬ, ਇਸ ਵਿਚ ਕੋਈ ਗੱਲ ਨਹੀਂ ਹੈ। ਮੈਂ ਇਨ੍ਹਾਂ ਨੂੰ ਜ਼ਾਤੀ ਤੌਰ ਤੇ ਤਾਂ ਬਹੁਤਾ ਨਹੀਂ ਜਾਣਦਾ ਲੇਕਿਨ ਇਨ੍ਹਾਂ ਦਾ ਬਾਇਓ ਡਾਟਾ ਜਦੋਂ ਕਦੇ ਦੇਖਦੇ ਹਾਂ, ਸੁਣਦੇ ਪੜ੍ਹਦੇ ਹਾਂ, ਇਹ ਦੂਨ ਸਕੂਲ ਦੇ ਪੜ੍ਹੇ ਹੋਏ ਹਨ। ਜਦੋਂ ਪੰਜਾਬ ਦੇ ਹਾਲਾਤ ਖਰਾਬ ਹੋ ਗਏ ਤਾਂ ਇਨ੍ਹਾਂ ਦਾ ਦੂਹਰਾ ਕੰਮ ਹੋ ਗਿਆ। ਨਾਲੇ ਇਹ ਇੱਥੋਂ ਬੱਚ ਕੇ ਬਾਹਰ ਚਲੇ ਗਏ ਅਤੇ ਨਾਲੇ ਉਥੋਂ ਐਮ.ਬੀ.ਏ. ਦੀ ਡਿਗਰੀ ਹਾਸਲ ਕਰਕੇ ਆ ਗਏ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਗੱਲ ਬਜਟ ਦੀ ਕਰੋ। ਕੋਈ ਡਿਗਰੀ ਕਿਤੋਂ ਲੈ ਆਇਆ, ਨਾ ਲੈ ਆਇਆ, ਇਸ ਨਾਲ ਕੋਈ ਬਹੁਤਾ ਵਾਸਤਾ ਨਹੀਂ ਹੈ। ਗੱਲ ਤਾਂ ਹੈ ਕਿ ਡਿਗਰੀ ਹੈ ਅਤੇ ਇਹ ਬੜੀ ਵਧੀਆ ਡਿਗਰੀ ਹੈ। (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਉਸੇ ਗੱਲ ਤੇ ਆ ਰਿਹਾ ਸੀ ਕਿ ਲੋਕਾਂ ਨੂੰ ਇਨ੍ਹਾਂ ਤੋਂ ਬੜੀ ਆਸ ਸੀ। ਲੋਕਾਂ ਨੂੰ ਆਸ ਸੀ ਕਿ ਇਹ ਨਵੇਂ ਨੌਜਵਾਨ ਵਿਧਾਨ ਸਭਾ ਵਿਚ ਪਹੁੰਚੇ ਹਨ, ਇਨ੍ਹਾਂ ਨੂੰ ਫਾਈਨਾਂਸ ਮਨਿਸਟਰ ਬਣਨ ਦਾ ਮੌਕਾ ਮਿਲਿਆ ਹੈ ਅਤੇ ਪੰਜਾਬ ਦੀ ਆਰਥਿਕ ਹਾਲਤ ਵਿੱਚ ਇਹ ਜ਼ਰੂਰ ਕੋਈ ਨਾ ਕੋਈ ਸੁਧਾਰ ਕਰਨਗੇ। ਪੰਜਾਬ ਵਿਚ ਜਿਹੜੀ ਸਾਰੇ ਖੇਮਿਆਂ ਦੇ ਵਿੱਚ ਲਗਾਤਾਰ ਗਿਰਾਵਟ ਆ ਰਹੀ ਹੈ ਇਕੱਲੇ ਕਿਸੇ ਇਕ ਖੇਮੇ ਦੇ ਵਿਚ ਨਹੀਂ, ਜਿਹੜੀਆਂ ਲੋਕਾਂ ਦੀਆਂ ਮੁੱਢਲੀਆਂ ਸਹੂਲਤਾਂ ਹਨ, ਉਨ੍ਹਾਂ ਸਾਰੀਆਂ ਵਿੱਚ ਇਹ ਸੁਧਾਰ ਲਿਆਉਣਗੇ ਲੇਕਿਨ ਜਿਹੜਾ ਇਨ੍ਹਾਂ ਨੇ ਤੀਸਰਾ ਬਜਟ ਪੇਸ਼ ਕੀਤਾ ਹੈ, ਉਸ ਨੂੰ ਵੇਖ ਕੇ ਇਨ੍ਹਾਂ ਮੁਤਾਲਿਕ ਜਿਹੜੀ ਮੇਰੀ ਰਾਏ ਸੀ, ਮੈਂ ਸਮਝਦਾ ਹਾਂ ਕਿ ਹੁਣ ਮੈਨੂੰ ਆਪਣੀ ਰਾਏ ਟੋਟਲੀ ਰਿਵਿਊ ਕਰਨ ਦੀ ਲੋੜ ਮਹਿਸੂਸ ਹੋ ਰਹੀ ਹੈ। ਜਿਹੜਾ ਇਨ੍ਹਾਂ ਨੇ ਇਹ ਬਜਟ ਪੇਸ਼ ਕੀਤਾ ਹੈ, ਇਹ ਲਫਜ਼ਾਂ ਦਾ ਹੇਰ ਫੇਰ ਤਾਂ ਹੈ ਹੀ ਹੈ, ਇਹ ਬਹੁਤ ਸੈਲਫ ਕੰਟਰਾਡਿਕਟਰੀ ਵੀ ਹੈ। ਇਕ ਪਾਸੇ ਇਹ ਰੋਮਨ ਨੂੰ ਅਤੇ ਸਪਾਰਟਾ ਨੂੰ ਐਡਰੈੱਸ ਕਰ ਰਹੇ ਹਨ ਅਤੇ ਉਸ ਵਿੱਚ ਇਨ੍ਹਾਂ ਨੇ ਬੜੀ ਅੱਛੀ ਤਸਵੀਰ ਪੇਸ਼ ਕੀਤੀ ਹੈ। ਉਸ ਵਿੱਚ ਜੋ ਇਨ੍ਹਾਂ ਨੇ ਕਿਹਾ ਹੈ, ਬਜਟ ਵਿਚੋਂ ਹੀ ਦੋ-ਤਿੰਨ ਲਾਈਨਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ :—

At the end of two years of the Governments existence. May I say in the words of a great Roman, he was addressing Sparta, Punjab is your inheritance, be worthy of her. Your resources today are richer than three years ago, your wealth in projects is an achievement of high worth, your heritage is abundant and of great value, may it be your endeavour in the future as it has been the past, to use it for the increasing strength and glory of your great

[ਸਰਦਾਰ ਸੁਖਪਾਲ ਸਿੰਘ ਖਹਿਰਾ]

province.. ਏਸੇ ਬਜਟ ਦੇ ਸਟਾਰਟ ਵਿੱਚ ਇਹ ਕਹਿ ਰਹੇ ਹਨ ਕਿ "The state has reached a state of debt unsustainability. I am worried about the fiscal health of the state and the mounting debt burden has resulted in increasing liability of servicing debit. Interest payments which are a committed liability pre-empted a large chunk of revenue receipts and siphoned off Rs. 4818 crore in 2008-2009. Interest liability is moving northward in tandem with debt liability. Servicing interest payments which our committed liability, problem of large chunk." ਲਓ ਮੈਂ ਇਨ੍ਹਾਂ ਦੀ ਕੰਟਰਾਡਿਕਸ਼ਨ ਦੀ ਗੱਲ ਕਰ ਰਿਹਾ ਹਾਂ। ਇਨ੍ਹਾਂ ਦੇ ਤਿੰਨ ਚਾਰ ਫਿਸਕਲ ਪੈਰਾਮੀਟਰ ਹਨ, ਉਨ੍ਹਾਂ ਵੱਲ ਮੈਂ ਹਾਊਸ ਦੇ ਮੈਂਬਰਾਂ ਦਾ ਧਿਆਨ ਖਿੱਚਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਇਨ੍ਹਾਂ ਨੇ ਪਿੱਛੇ ਤਿੰਨ ਬਜਟ ਪੇਸ਼ ਕਰਕੇ ਇਹ ਸਬੂਤ ਦੇ ਦਿੱਤਾ ਕਿ ਇਨ੍ਹਾਂ ਕੋਲ ਪੰਜਾਬ ਨੂੰ ਦੇਣ ਵਾਸਤੇ ਕੁਝ ਨਹੀਂ ਹੈ। ਜੋ ਮਿਸਿਜ਼ ਭੱਠਲ ਜੀ ਨੇ ਗੱਲਾਂ ਕੀਤੀਆਂ ਹਨ ਅਤੇ ਸੈਂਟਰਲੀ ਸਪਾਂਸਰਡ ਸਕੀਮਾਂ ਬਾਰੇ ਜੋ ਇਥੇ ਜ਼ਿਕਰ ਕੀਤਾ ਗਿਆ ਹੈ, ਜਿਹੜਾ ਇਨ੍ਹਾਂ ਦਾ ਐਡਰੈੱਸ ਹੈ, ਇਨ੍ਹਾਂ ਨੇ ਉਸ ਵਿੱਚ ਲਗਾਤਾਰ ਸੈਂਟਰ ਦੀਆਂ ਸਕੀਮਾਂ ਦਾ ਜ਼ਿਕਰ ਕੀਤਾ ਹੈ। ਚਾਹੇ ਇੰਦਰਾ ਆਵਾਸ ਯੋਜਨਾ ਹੈ, ਚਾਹੇ ਅਰਬਨ ਡਿਵੈਲਪਮੈਂਟ, ਨਰੇਗਾ ਸਕੀਮ ਹੈ ਅਤੇ ਰੂਰਲ ਹੈਲਥ ਮਿਸ਼ਨ, ਮੈਂ ਉਨ੍ਹਾਂ ਸਾਰੀਆਂ ਗੱਲਾਂ ਦੀ ਤਾਈਦ ਕਰਦਾ ਹਾਂ। ਇਹ ਚਾਰ ਪੈਰਾਮੀਟਰ ਦੇਖ ਲਓ ਕਿ ਕੀ ਜਿਹੜਾ ਕਿਸੇ ਰੋਮਨ ਨੇ ਕਿਹਾ ਸੀ ਕਿਸੇ ਸਮਰਾਟ ਨੂੰ, ਕੀ ਸਾਡੇ ਹਾਲਾਤ ਠੀਕ ਹਨ ਕਿ ਨਹੀਂ ਹਨ ? ਇਹ ਇਨ੍ਹਾਂ ਦਾ ਤੀਸਰਾ ਬਜਟ ਹੈ। ਜੇਕਰ ਪਹਿਲਾ ਹੁੰਦਾ ਤਾਂ ਇਗਨੋਰ ਕਰ ਦਿੰਦੇ, ਦੂਸਰਾ ਹੁੰਦਾ ਤਾਂ ਵੀ ਇਗਨੋਰ ਕਰ ਦਿੰਦੇ। ਇਹ ਇਨ੍ਹਾਂ ਦਾ ਤੀਸਰਾ ਬਜਟ ਹੈ। ਹੁਣ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ total credibility is under doubt. ਰੈਵਨਿਊ ਡੈਫੀਸਿਟ ਬਾਰੇ ਇਨ੍ਹਾਂ ਨੇ ਪਿਛਲੇ ਬਜਟ ਵਿੱਚ ਕਿਹਾ ਸੀ ਕਿ ਇਹ 1000 ਕਰੋੜ ਰੁਪਏ ਤੋਂ ਲੈ ਕੇ ਆਵਾਂਗੇ। ਸਪੀਕਰ ਸਾਹਿਬ, ਅੱਜ ਰੈਵਨਿਊ ਡੈਫੀਸਿਟ ਬਜਟ ਵਿੱਚ 1234 ਕਰੋੜ ਰੁਪਏ ਹੈ ਅਤੇ ਫਿਸਕਲ ਡੈਫੀਸਿਟ 7659 ਕਰੋੜ ਰੁਪਏ ਤੇ ਹੈ। 2006-07 ਸਾਲ ਦੇ 4384 ਕਰੋੜ ਰੁਪਏ ਦੇ ਮੁਕਾਬਲੇ ਤੇ ਪਬਲਿਕ ਡੈੱਟ ਜਿਹੜੀ ਪ੍ਰਾਜੈਕਟਡ ਹੈ ਸਾਲ 2009-10 ਲਈ, ਉਹ 63216 ਕਰੋੜ ਰੁਪਏ ਹੈ, ਮਾਰਕੀਟ ਬੋਰੋਇੰਗ 2006-07 ਵਿੱਚ ਜਿਹੜੀ 981 ਕਰੋੜ ਰੁਪਏ ਸੀ, ਅੱਜ ਮਾਰਕੀਟ ਬੋਰੋਇੰਗ ਵਧ ਕੇ 6176 ਕਰੋੜ ਰੁਪਏ ਹੋ ਗਈ ਹੈ।

ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ, ਇਸ ਗੱਲ ਲਈ ਮੈਂ ਸਮਝਦਾ ਹਾਂ ਕਿ ਫਾਈਨਾਂਸ ਮਨਿਸਟਰ ਸਾਹਿਬ ਦੇ ਦੋ ਚਿਹਰੇ ਹਨ। ਇਕ ਚਿਹਰਾ ਹੈ ਪੰਜਾਬ ਦੇ ਆਵਾਮ ਦੀ ਪਬਲਿਕ ਐਜ਼ੰਪਸ਼ਨ ਵਾਸਤੇ ਅਖਬਾਰਾਂ ਦੇ ਵਿੱਚ ਬਿਆਨ ਪੜ੍ਹਦੇ ਹਾਂ, ਐਂਟੀ ਗੌਰਮਿੰਟ ਵਿਊਜ਼ ਪੜ੍ਹਦੇ ਹਾਂ ਅਤੇ ਦੂਸਰਾ ਚਿਹਰਾ ਹੈ ਪੰਜਾਬ ਦੀ ਵਿਧਾਨ ਸਭਾ ਦੇ ਅੰਦਰ। ਇਸ ਡਬਲ ਫੇਸਡ ਪਰਸਨੈਲਿਟੀ ਦਾ ਐਕਸਪੋਜ਼ਰ ਪਿਛਲੇ ਤਿੰਨ ਸਾਲਾਂ ਦੇ ਬਜਟ ਵਿੱਚ ਹੋਇਆ ਹੈ। ਇਨ੍ਹਾਂ ਨੇ ਜਿਹੜੀ ਸਬਸਿਡੀਜ਼ ਦੀ ਗੱਲ ਕੀਤੀ ਹੈ ਜੀ, ਉਹ ਇਹ ਕਹਿ ਕੇ ਮੁਕਾ ਦਿੰਦੇ ਕਿ ਕੈਬਨਿਟ ਦੀ ਮੈਜਾਰਿਟੀ ਡਿਸੀਜ਼ਨ ਦੇ ਨਾਲ ਜਾਣਾ ਪੈਂਦਾ ਹੈ, ਮੈਨੂੰ ਆਪਣੀ ਪਾਰਟੀ ਦੇ ਨਾਲ ਜਾਣਾ ਪੈਂਦਾ ਹੈ ਔਰ ਇਕ ਇਨ੍ਹਾਂ ਨੇ ਐਡੀਸ਼ਨਲ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਦੀ

ਗੱਲ ਕੀਤੀ ਜਿਵੇਂ ਪਿੱਛੇ ਕੋਈ ਜੱਸੀ ਖੰਗੂੜਾ ਜੀ ਕਹਿ ਰਹੇ ਸਨ। ਕੋਈ 15 ਕੁ ਦਿਨ ਪਹਿਲਾਂ ਗੱਲ ਸ਼ੁਰੂ ਹੋ ਗਈ ਕਿ ਕੈਨਾਲ ਵਾਟਰ ਤੇ ਆਬਿਆਨਾ ਲੱਗੇਗਾ, ਵੈਟ ਤੇ ਸੈੱਸ ਲਾਈ ਜਾਵੇਗੀ ਅਤੇ ਅਸੀਂ ਲਗਭੱਗ 2000 ਕਰੋੜ ਰੁਪਏ ਦੇ ਐਡੀਸ਼ਨਲ ਰਿਸੋਰਸਿਜ਼ ਪੈਦਾ ਕਰਾਂਗੇ ਤਾਂ ਜੋ ਪੰਜਾਬ ਦੀਆਂ ਜਿਹੜੀਆਂ ਕੁਝ ਮੁੱਢਲੀਆਂ ਸਹੂਲਤਾਂ ਹਨ, ਉਨ੍ਹਾਂ ਵਿੱਚ ਕੋਈ ਸੁਧਾਰ ਲਿਆਂਦਾ ਜਾ ਸਕੇ। ਸਪੀਕਰ ਸਾਹਿਬ, ਇਹ ਦੋਨੋਂ ਗੱਲਾਂ ਪਬਲਿਕ ਡਾਈਜੈਸ਼ਨ ਵਾਸਤੇ ਹੀ ਸਨ ਅਤੇ ਪਰਸਨਲ ਇਮੇਜ਼ ਨੂੰ ਐਨਹਾਂਸ ਕਰਨ ਵਾਸਤੇ ਸਨ। ਮੈਂ ਇਨ੍ਹਾਂ ਨੂੰ ਇਹ ਸਵਾਲ ਕਰਨਾ ਚਾਹੁੰਦਾ ਹਾਂ ਕਿ he must make the things clear, whether he is in favour of subsidies or not. If he is not in favour of subsidies, then he should stop making comments outside the House in the public or in the press. ਹੁਣ ਐਡੀਸ਼ਨਲ ਮੋਬੇਲਾਈਲੇਸ਼ਨ ਦੀ ਗੱਲ ਕਰਦਾ ਹਾਂ ਅਤੇ ਦੱਸਣਾ ਚਾਹੁੰਦਾ ਹਾਂ ਕਿ ਪ੍ਰੈੱਸ ਦੇ ਵਿਚ ਇਹ ਆਪ ਹੀ ਲੀਕੇਜ ਕਰ ਦਿੰਦੇ ਹਨ। ਫਿਰ ਆਪ ਹੀ ਜਦੋਂ ਪਾਰਟੀ ਦਾ ਪਰੈਸ਼ਰ ਪੈਂਦਾ ਹੈ ਤਾਂ succumb ਕਰ ਜਾਂਦੇ ਹਨ। ਪਾਰਟੀ ਕਹਿੰਦੀ ਹੈ ਕਿ ਨਾ ਤਾਂ ਅਸੀਂ ਸਬਸਿਡੀਆਂ ਹਟਾਉਣੀਆਂ ਹਨ ਅਤੇ ਨਾ ਕੋਈ ਨਵਾਂ ਟੈਕਸ ਲਗਾਉਣ ਦੇਣਾ ਹੈ। ਫਿਰ ਇਹ ਉਸੇ ਹੀ ਤਨਖਾਹ ਤੇ ਕੰਮ ਕਰਨ ਜਾਂਦੇ ਹਨ। ਇਨ੍ਹਾਂ ਨੂੰ ਇਕ ਨਹੀਂ, ਦੋ ਨਹੀਂ ਬਲਕਿ ਤਿੰਨ ਸਾਲ ਅਜਿਹਾ ਕਰਦਿਆਂ ਹੋ ਗਏ ਹਨ। ਹੁਣ ਤਾਂ ਇਨ੍ਹਾਂ ਨੂੰ ਸਪੱਸ਼ਟ ਕਰ ਦੇਣਾ ਚਾਹੀਦਾ ਹੈ ਕਿ ਇਹ ਪੰਜਾਬ ਦੇ ਹਿੱਤਾਂ ਵਾਸਤੇ ਕੰਮ ਕਰਨਾ ਚਾਹੁੰਦੇ ਹਨ ਜਾਂ ਨਹੀਂ। ਮੈਂ ਕੋਈ ਕੋਟ ਨਹੀਂ ਕਰਨਾ ਚਾਹੁੰਦਾ ਪਰ ਇਹ ਕਹਿੰਦੇ ਹਨ ਕਿ ਮੈਂ ਗੱਡੀ ਨਹੀਂ ਲਈ, ਡਰਾਈਵਰ ਨਹੀਂ ਲਿਆ, ਸਿਕਿਉਰਿਟੀ ਨਹੀਂ ਲਈ, It is an enactment for people's digestion. ਪਰਸੋਂ ਜਦੋਂ ਇਥੇ ਐਮ.ਐਲ.ਏਜ਼ ਦੇ ਅਲਾਊਂਸਿਜ਼ ਵਧਾਉਣ ਦੀ ਗੱਲ ਆਈ ਸੀ ਅਤੇ ਸਾਰਿਆਂ ਨੇ ਥੰਪਿੰਗ ਕੀਤੀ ਸੀ ਪਰ ਇਨ੍ਹਾਂ ਨੇ ਇਕ ਦਮ ਕਿਹਾ ਕਿ ਸਾਨੂੰ ਪੰਜਾਬ ਦੇ ਲੋਕਾਂ ਬਾਰੇ ਸੋਚਣਾ ਚਾਹੀਦਾ ਹੈ। ਜਦੋਂ ਇਨ੍ਹਾਂ ਦੇ ਕਜ਼ਨ ਨੇ ਡਿਪਟੀ ਮੁੱਖ ਮੰਤਰੀ ਦੀ ਸਹੁੰ ਚੁੱਕੀ ਤਾਂ ਆਰ.ਟੀ.ਆਈ. ਦੇ ਅਧੀਨ ਮੰਗੀ ਸੂਚਨਾ ਮੁਤਾਬਿਕ ਉਥੇ 5 ਕਰੋੜ ਰੁਪਿਆ ਖਰਚ ਹੋਇਆ। ਉਸ ਨੂੰ ਤਾਂ ਇਹ ਰੋਕ ਨਹੀਂ ਸਕੇ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਇਹ ਕੇਵਲ ਗੱਲਾਂ ਵਿਚ ਹੀ ਸਕੋਰ ਬਣਾਉਣਾ ਚਾਹੁੰਦੇ ਹਨ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਇਕ ਸ਼ੇਅਰ ਪੜ੍ਹਿਆ। ਸ਼ੇਅਰ ਪੜ੍ਹਨਾ ਇਨ੍ਹਾਂ ਦੀ ਆਦਤ ਹੈ, ਬੜੀ ਅੱਛੀ ਗੱਲ ਹੈ। ਇਨ੍ਹਾਂ ਨੇ ਅਲਾਮਾ ਇਕਬਾਲ ਦਾ ਸ਼ੇਅਰ ਕਿਹਾ ਹੈ :-

ਖੁਦਾ ਨੇ ਆਜ ਤੱਕ ਉਸ ਕੌਮ ਕੇ ਹਾਲਾਤ ਨਹੀਂ ਬਦਲੇ,
ਨਾ ਹੋ ਖਇਆਲ ਜਿਸੇ ਆਪਨੇ ਹਾਲਾਤ ਬਦਲਨੇ ਕਾ।

ਯਾਨੀ ਉਦੋਂ ਤੱਕ ਕਿਸੇ ਕੌਮ ਦੇ ਹਾਲਾਤ ਨਹੀਂ ਬਦਲੇ ਜਾ ਸਕਦੇ ਜਦੋਂ ਤੱਕ ਉਹ ਖੁਦ ਹੀ ਆਪਣੇ ਹਾਲਾਤ ਨਹੀਂ ਬਦਲਣਾ ਚਾਹੁੰਦੇ। ਹਾਲਾਤ ਆਪਣੇ ਆਪ ਨਹੀਂ ਬਦਲੇ ਜਾ ਸਕਦੇ। ਫਿਸਕਲ ਪੈਰਾਮੀਟਰ ਦੇ ਆਧਾਰ ਤੇ ਹੁਣ ਇਨ੍ਹਾਂ ਦੇ ਪੈਰਾਮੀਟਰਾਂ ਵਿਚ ਹਾਲਾਤ ਬਦਲੇ ਹੋਏ ਹੋਣੇ ਚਾਹੀਦੇ ਸੀ। ਇਹ ਕਿਸੇ ਵੀ ਦਾਇਰੇ ਵਿਚ ਦੱਸ ਦੇਣ ਕਿ ਇਹ ਬਜਟ ਪ੍ਰੋਗ੍ਰੈਸਿਵ ਬਜਟ ਹੈ ਅਤੇ ਲੋਕਾਂ ਵਾਸਤੇ ਅਗਾਂਹਵਧੂ ਹੈ। ਕੇਵਲ ਖੁਸ਼ਾਮਦੀ, ਤਾਰੀਫ ਹੀ ਕੀਤੀ ਗਈ ਹੈ।

**ਮਾਨਯੋਗ ਸਪੀਕਰ :** ਤੁਹਾਡੇ 10 ਮਿੰਟ ਹੋ ਗਏ ਹਨ। 2 ਮਿੰਟ ਹੋਰ ਰਹਿੰਦੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਪਰਸੋਂ ਮੈਂ ਜ਼ੀਰੋ ਆਵਰ ਵਿਚ ਖੜ੍ਹਾ ਹੋਇਆ ਸੀ ਤਾਂ ਤੁਸੀਂ ਕਿਹਾ ਸੀ ਕਿ ਬਜਟ ਡਿਸਕਸ਼ਨ ਵੇਲੇ ਬੋਲ ਲੈਣ। ਉਸ ਵੇਲੇ ਤੁਹਾਡੀ ਗੱਲ ਸੁਣ ਕੇ ਮੈਂ ਸਹਿਮਤ ਹੋ ਗਿਆ ਸੀ। ਤੁਸੀਂ ਆਪ ਹੀ ਕਿਹਾ ਸੀ ਕਿ ਬਜਟ ਦੀ ਡਿਸਕਸ਼ਨ ਵੇਲੇ ਬੋਲ ਲੈਣਾ।

ਸਪੀਕਰ ਸਾਹਿਬ, ਹੁਣ ਮੈਂ ਐਗਰੀਕਲਚਰ ਦੀ ਸਥਿਤੀ ਬਾਰੇ ਕਹਿਣਾ ਚਾਹੁੰਦਾ ਹਾਂ। ਪੰਜਾਬ ਦੀ 2/3 ਅਬਾਦੀ ਪਿੰਡਾਂ ਵਿਚ ਰਹਿੰਦੀ ਹੈ। ਪੰਜਾਬ ਦੇ ਕਿਸਾਨਾਂ ਉਤੇ 35,000 ਕਰੋੜ ਰੁਪਏ ਦਾ ਕਰਜ਼ਾ ਹੈ। ਮੈਂ ਕੋਈ ਮੁੱਖ ਮੰਤਰੀ ਜੀ ਦੀ ਨੁਕਤਾਚੀਨੀ ਨਹੀਂ ਕਰ ਰਿਹਾ। ਬਾਕੀ ਕਿਸੇ ਵੀ ਸੀ.ਐਮ. ਨੂੰ ਦੁਬਾਰਾ ਬਣਨ ਦਾ ਮੌਕਾ ਨਹੀਂ ਮਿਲਿਆ। ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਚਾਰ ਵਾਰ ਮੁੱਖ ਮੰਤਰੀ ਬਣਨ ਦਾ ਮੌਕਾ ਮਿਲਿਆ ਹੈ। ਇਹ ਕਿਸਾਨ ਹਿਤੈਸ਼ੀ ਸਨ ਅਤੇ ਇਨ੍ਹਾਂ ਏਜੰਡਾ ਵੀ ਕਿਸਾਨਾਂ ਦਾ ਦਿੱਤਾ ਸੀ। ਪਰ ਪਿਛਲੇ 50 ਸਾਲ ਦੇ ਰਾਜ ਵਿੱਚ ਪੰਜਾਬ ਦਾ ਕਿਸਾਨ 35,000 ਕਰੋੜ ਰੁਪਏ ਦੇ ਕਰਜ਼ੇ ਦੇ ਬੋਝ ਥੱਲੇ ਦੱਬਿਆ ਹੋਇਆ ਹੈ। ਮੈਂ ਇਨ੍ਹਾਂ ਦੀ ਪਰਸਨਲ ਗੱਲ ਤਾਂ ਨਹੀਂ ਕਰਦਾ, ਫਿਰ ਐਵੇਂ ਰੌਲਾ ਪੈਂਦਾ ਹੈ ਕਿ ਇਨ੍ਹਾਂ ਦਾ ਟਰਾਈਡੈਂਟ ਰਿਜ਼ੋਰਟ 1000 ਕਰੋੜ ਰੁਪਏ ਦਾ ਬਣ ਗਿਆ ਹੈ ਅਤੇ ਹੁਣ ਇਹ ਵੀ ਪਤਾ ਲੱਗਾ ਹੈ ਕਿ ** **

**ਮਾਨਯੋਗ ਸਪੀਕਰ** : ** ਵਾਲੇ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਗਰੀਬ ਕਿਸਾਨ ਦਾ ਕੁਝ ਵੀ ਨਹੀਂ ਬਣਿਆ। ਜਿਹੜਾ ਹਿੰਦੁਸਤਾਨ ਦੇ ਫਾਰਮਰ ਤੇ ਡੈੱਟ ਹੈ, ਉਹ 12,585/- ਰੁਪਏ ਪ੍ਰਤੀ ਫਾਰਮਰ ਹੈ ਪ੍ਰੰਤੂ ਪੰਜਾਬ ਵਿਚ ਇਹ ਪ੍ਰਤੀ ਫਾਰਮਰ ਡੈੱਟ 41,576/- ਰੁਪਏ ਹੈ। ਚਾਰ ਵਾਰ ਮੁੱਖ ਮੰਤਰੀ ਬਣਨ ਦੇ ਬਾਵਜੂਦ ਵੀ ਜਿਹੜੀ ਆਊਟ-ਪੁੱਟ ਹੈ, ਮੁਆਫ ਕਰਨਾ, ਉਹ ਐਬਸੋਲਿਊਟਲੀ ਨਿੱਲ ਹੈ। ਪਿੱਛੇ ਹਿੰਦੁਸਤਾਨ ਦੇ ਬਜਟ ਵਿੱਚ ਕਿਸਾਨਾਂ ਨੂੰ ਰਿਲੀਫ ਦਿੱਤੀ ਗਈ ਹੈ। ਪੰਜਾਬ ਵਿਚ ਜਿੰਨੀਆਂ ਆਤਮ-ਹੱਤਿਆਵਾਂ ਜ਼ਿਮੀਂਦਾਰਾਂ ਦੀਆਂ ਹੋਈਆਂ ਹਨ, ਉਨ੍ਹਾਂ ਦੀ ਡੀ.ਸੀਜ਼. ਕੋਲੋਂ ਰਿਪੋਰਟ ਮੰਗਵਾਈ। ਉਨ੍ਹਾਂ ਨੇ ਰਿਪੋਰਟ ਵਿਚ ਇਹ ਨਹੀਂ ਦੱਸਿਆ ਕਿ ਮੌਤਾਂ ਦੇ ਕੀ ਕਾਰਨ ਸਨ, ਉਹ ਕਿਹੜੇ ਹਾਲਾਤ ਸਨ ਜਿਨ੍ਹਾਂ ਕਰਕੇ ਉਨ੍ਹਾਂ ਵਿਚਾਰਿਆਂ ਨੂੰ ਆਤਮ-ਹੱਤਿਆ ਕਰਨੀ ਪਈ। ਹੁਣ ਇਸ ਸਰਕਾਰ ਨੂੰ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਤੋਂ 2000 ਤੋਂ ਲੈ ਕੇ 2008 ਤੱਕ ਦੀ ਇਕ ਰਿਪੋਰਟ ਦਿੱਤੀ ਹੈ ਜਿਸ ਵਿਚ 2890 ਆਤਮ-ਹੱਤਿਆ ਦੇ ਕੇਸ ਕੇਵਲ ਦੋ ਜ਼ਿਲ੍ਹਿਆਂ ਬਠਿੰਡਾ ਅਤੇ ਸੰਗਰੂਰ ਵਿਚ ਵਾਪਰੇ ਦੱਸੇ ਗਏ ਹਨ। ਉਹ ਰਿਪੋਰਟ ਵਿਧਾਨ ਸਭਾ ਦੀ ਟੇਬਲ ਤੇ ਨਹੀਂ ਰੱਖੀ ਗਈ। ਉਹ ਰੱਖਣੀ ਚਾਹੀਦੀ ਹੈ ਤਾਂ ਜੋ ਅਸੀਂ ਉਸ ਉਤੇ ਡਿਸਕਸ਼ਨ ਕਰ ਸਕੀਏ।

**ਮਾਨਯੋਗ ਸਪੀਕਰ** : ਤੁਹਾਨੂੰ 12 ਮਿੰਟ ਹੋ ਗਏ ਹਨ। ਹੁਣ ਵਾਈਂਡ-ਅੱਪ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰੀ ਬੇਨਤੀ ਹੈ ਕਿ ਮੈਂ ਉਹੀ ਗੱਲਾਂ ਕੀਤੀਆਂ ਹਨ ਜਿਹੜੀਆਂ ਬਹੁਤ ਜ਼ਰੂਰੀ ਹਨ ਜੀ। ਇਹ ਆਪਣੇ ਆਪ ਨੂੰ ਕਿਸਾਨ ਹਿਤੈਸ਼ੀ ਕਹਿੰਦੇ ਹਨ। ਪਿਛਲੇ 50 ਸਾਲਾਂ ਵਿੱਚ ਦੇਖ ਲਓ, ਸਪੀਕਰ ਸਾਹਿਬ, ਪੰਜਾਬ ਦਾ ਕਿਸਾਨ ਅਜੇ ਵੀ ਉਥੇ ਹੀ ਖੜ੍ਹਾ ਹੈ। ਇਹ ਕਹਿੰਦੇ ਹਨ ਕਿ ਪੰਜਾਬ ਦਾ ਬਜਟ ਬੜਾ ਪ੍ਰੋਗਰੈਸਿਵ ਹੈ ਅਤੇ ਮੈਂ

****Expunged as ordered by the Chair.**

ਕਹਿੰਦਾ ਹਾਂ ਕਿ ਇਸ ਨਾਲੋਂ ਕੋਈ ਰਿਗਰੈਸਿਵ ਨਹੀਂ ਹੋ ਸਕਦਾ। ਪਿਛਲੇ ਢਾਈ ਸਾਲ ਵਿਚ ਐਜੂਕੇਸ਼ਨ ਦਾ ਹਾਲ ਦੇਖ ਲਓ, ਇਹ ਆਦਰਸ਼ ਸਕੂਲ ਖੋਲ੍ਹਣ ਦੀ ਗੱਲ ਕਰ ਰਹੇ ਹਨ, 1970 ਤੋਂ ਹੀ ਐਜੂਕੇਸ਼ਨ ਦਾ ਬੜਾ ਮਾੜਾ ਹਾਲ ਹੈ, ਮੌਜੂਦਾ ਪੰਜਾਬ ਵਿੱਚ 18,397 ਸਕੂਲ ਹਨ ਅਤੇ ਉਥੇ ਤਕਰੀਬਨ 3,40,000 ਬੱਚੇ ਪੜ੍ਹ ਰਹੇ ਹਨ ਪਰ ਉਨ੍ਹਾਂ ਸਕੂਲਾਂ ਦੀ ਇੰਨੀ ਮਾੜੀ ਹਾਲਤ ਹੈ ਕਿ ਨਾ ਉਨ੍ਹਾਂ ਦੀ ਚਾਰ ਦੀਵਾਰੀ ਹੈ, ਨਾ ਉਥੇ ਪੀਣ ਵਾਲੇ ਪਾਣੀ ਦਾ ਪ੍ਰਬੰਧ ਹੈ, ਨਾ ਪੂਰਾ ਟੀਚਿੰਗ ਸਟਾਫ ਹੈ ਅਤੇ ਨਾ ਹੋਰ ਪ੍ਰਬੰਧ ਹਨ। ਜੋ ਤਿਲ ਫੁੱਲ ਹੋ ਰਿਹਾ ਹੈ, ਉਹ ਸਰਵ-ਸਿੱਖਿਆ ਅਭਿਆਨ ਦੇ ਨਾਲ ਹੋ ਰਿਹਾ ਹੈ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਸ ਤਰ੍ਹਾਂ ਦੇ ਹਾਲਾਤ ਪਿੰਡਾਂ ਦੇ ਸਕੂਲਾਂ ਦੇ ਹਨ, ਉਥੋਂ ਦਾ ਇਕ ਵੀ ਬੱਚਾ ਹਾਕਮ ਨਹੀਂ ਬਣ ਸਕਦਾ, ਆਈ.ਏ.ਐਸ., ਪੀ.ਸੀ.ਐਸ., ਆਈ.ਪੀ.ਐਸ. ਨਹੀਂ ਬਣ ਸਕਦਾ। ਸਪੀਕਰ ਸਾਹਿਬ, ਮੈਂ ਮੀਨਿੰਗਫੁੱਲ ਗੱਲਾਂ ਕਰਨੀਆਂ ਚਾਹੁੰਦਾ ਹਾਂ for the record of the House. ਯੂਨੀਵਰਸਿਟੀ ਤੱਕ 4%, ਹਾਇਰ ਐਜੂਕੇਸ਼ਨ ਤੇ 3% ਅਤੇ ਪਹਿਲੀ ਤੋਂ ਦਸਵੀਂ ਕਲਾਸ ਤੱਕ 44% ਡਰਾਪ ਆਊਟ ਰੇਟ ਹੈ। ਮੈਂ ਪਾਵਰ ਸੈਕਟਰ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਵਿੱਚ ਤਿੰਨ ਸਾਲ ਵਿੱਚ, ਪਿਛਲੇ ਢਾਈ ਸਾਲ ਤਾਂ ਮੈਂ ਕੋਈ ਗੱਲ ਹੀ ਨਹੀਂ ਕੀਤੀ।

**ਮਾਨਯੋਗ ਸਪੀਕਰ** : ਇਸ ਦੇ ਬਾਰੇ ਬਹੁਤ ਗੱਲਾਂ ਹੋ ਚੁੱਕੀਆਂ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿੱਚ ਕਿਹਾ ਸੀ ਕਿ we will make Punjab a power surplus state in three years. All pending Power projects will be completed and new projects will be started. There will be 24 hours un-interrupted power supply to Industries within three years or less. ਸਪੀਕਰ ਸਾਹਿਬ, ਇਨ੍ਹਾਂ ਨੇ ਥਰਮਲ ਪਲਾਂਟਸ ਦੀ ਗੱਲ ਕੀਤੀ ਹੈ। ਇਨ੍ਹਾਂ ਨੇ ਸਰਕਾਰੀ ਤੌਰ ਤੇ ਜਵਾਬ ਦਿੱਤਾ ਹੈ ਅਤੇ ਇਨ੍ਹਾਂ ਨੇ ਕਿਹਾ ਕਿ ਤਿੰਨ ਥਰਮਲ ਪਲਾਂਟ ਦਾ ਕੰਮ ਸ਼ੁਰੂ ਕੀਤਾ ਹੈ। ਇਨ੍ਹਾਂ ਨੇ ਮੰਨ ਵੀ ਲਿਆ ਕਿ ਤਲਵੰਡੀ ਸਾਬੋ ਵਿਚ first Unit of the project ਮਈ, 2013 ਤੋਂ ਪਹਿਲਾਂ ਕੰਪਲੀਟ ਨਹੀਂ ਹੋ ਸਕਦਾ। ਬਾਕੀ ਥਰਮਲ ਪਲਾਂਟਾਂ ਬਾਰੇ ਇਹ ਕਹਿੰਦੇ ਹਨ ਕਿ ਜ਼ਮੀਨ ਐਕੁਆਇਰ ਕਰ ਲਈ ਹੈ ਅਤੇ ਇਹ ਸਾਰੇ ਕੰਮ Build Own Operate ਦੇ ਆਧਾਰ ਤੇ ਹੀ ਕਰ ਰਹੇ ਹਨ ਅਤੇ ਆਪਣਾ ਕੋਈ ਹਿੱਸਾ ਨਹੀਂ ਹੈ। ਪ੍ਰਾਇਮਰੀ ਸੈਕਟਰ ਵਿੱਚ ਮੁੱਢਲੀ ਜ਼ਿੰਮੇਂਵਾਰੀ ਸਰਕਾਰ ਦੀ ਐਜੂਕੇਸ਼ਨ ਦੀ ਹੈ, ਬਿਜਲੀ ਦੀ ਹੈ ਅਤੇ ਹੈਲਥ ਦੀ ਹੈ। ਇਸ ਬਾਰੇ ਇਹ ਕੁਝ ਨਹੀਂ ਕਰ ਰਹੇ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਖਤਮ ਹੋ ਗਿਆ ਹੈ, ਹੁਣ ਤੁਸੀਂ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਸਾਰੀਆਂ ਗੱਲਾਂ ਛੱਡ ਕੇ ਹੁਣ ਪੁਲੀਟੀਕਲ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਲੁਧਿਆਣਾ ਵਿਖੇ ਤਹਿਸੀਲਦਾਰ ਨੂੰ ਕੁੱਟਿਆ। ਪਹਿਲਾਂ ਬੀ.ਜੇ.ਪੀ. ਵਾਲਿਆਂ ਨੇ ਮੁੱਦਾ ਉਠਾਇਆ ਅਤੇ ਹੁਣ ਇਹ ਚੁੱਪ ਕਰਕੇ ਬੈਠੇ ਹਨ। ਇਹ ਕਹਿੰਦੇ ਕਿ ਰੇਤ ਦਾ ਮਾਫੀਆ ਪੰਜਾਬ ਦੇ ਵਿੱਚ ਹੈ, ਅਤੇ ਇਸ ਬਾਰੇ ਰੈਜ਼ੋਲਿਊਸ਼ਨ ਲੈ ਕੇ ਆਵਾਂਗੇ, ਇਸਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਪਹਿਲਾਂ ਭੌਂ ਮਾਫੀਆ ਹੁੰਦਾ ਸੀ ਅਤੇ Liquor ਮਾਫੀਆ ਹੁੰਦਾ ਸੀ। ਹੁਣ ਰੇਤ ਮਾਫੀਆ ਵੀ ਆ ਗਿਆ ਹੈ। ਇਸਦੇ ਨਾਲ, ਸਪੀਕਰ ਸਾਹਿਬ, ਪਬਲਿਕ ਐਕਸਚੈਕਰ ਵਿਚ ਲਾਸ ਹੁੰਦਾ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਹੈ। ਇਸ ਦੇ ਨਾਲ ਤਿੰਨ ਚਾਰ ਸੌ ਕਰੋੜ ਰੁਪਏ ਦਾ ਪਬਲਿਕ ਐਕਸਚੇਕਰ ਨੂੰ ਲਾਸ ਹੈ। ਫੇਕ ਸਟੈਂਪ ਪੇਪਰ ਦਾ ਵੀ ਇਸ਼ੂ ਹੈ। These are the issues you never allowed me to raise on that day.

ਮਾਨਯੋਗ ਸਪੀਕਰ : ਤੁਹਾਡਾ ਟਾਈਮ ਖਤਮ ਹੋ ਗਿਆ ਹੈ। ਬੈਠ ਜਾਓ। ਹਾਂ ਜੀ, ਸ਼੍ਰੀ ਅਨਿਲ ਜੋਸ਼ੀ ਜੀ ਬੋਲਣਗੇ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ ਉੱਤਰੀ) :** ਸਪੀਕਰ ਸਾਹਿਬ, ਆਪ ਜੀ ਨੇ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਆਪ ਜੀ ਦਾ ਅਤਿ ਧੰਨਵਾਦੀ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਖਹਿਰਾ ਸਾਹਿਬ ਨੂੰ ਇਸ ਸਦਨ ਦਾ ਕੋਈ ਇਕ ਵੀ ਬੰਦਾ ਪਸੰਦ ਹੈ ਜਾਂ ਨਹੀਂ (ਵਿਘਨ) (ਸ਼ੋਰ) ਹਰ ਕਿਸੇ ਦੀ ਇਹ ਨਿੰਦਿਆ ਹੀ ਕਰਦਾ ਹੈ। ਪੜ੍ਹਿਆ ਲਿਖਿਆ ਹੈ, ਸਭ ਕੁਝ ਹੈ ** **

ਮਾਨਯੋਗ ਸਪੀਕਰ : ਬਜਟ ਤੇ ਗੱਲ ਕਰੋ।

**ਸ਼੍ਰੀ ਅਨਿਲ ਜੋਸ਼ੀ :** ** **

ਮਾਨਯੋਗ ਸਪੀਕਰ : ਰਹਿਣ ਦਿਓ। ਕੱਟ ਦਿਓ। (ਵਿਘਨ) ਮੈਂ ਕਹਿ ਦਿੱਤਾ ਹੈ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸਰਦਾਰ ਸੁਖਪਾਲ ਸਿੰਘ ਖਹਿਰਾ : ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਤੁਸੀਂ ਤਾਂ ਮਾਹੌਲ ਠੀਕ ਕਰਦੇ ਹੋ ਪਰ ਇਹ ਮਾਹੌਲ ਐਸਾ ਖਰਾਬ ਕਰਦੇ ਹਨ ਕਿ ਗੱਲ ਹੋਰ ਦੀ ਹੋਰ ਹੀ ਬਣ ਜਾਂਦੀ ਹੈ।

ਮਾਨਯੋਗ ਸਪੀਕਰ : ਤੁਸੀਂ ਇਸ ਪਾਸੇ ਤੁਰੋ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਮੰਦੀ ਦੇ ਦੌਰ ਵਿੱਚ, ਗਲੋਬਲ ਮੰਦੀ ਵਿਚ ਸੰਤੁਲਿਤ ਤੇ ਵਧੀਆ ਬਜਟ ਪੇਸ਼ ਕੀਤਾ ਹੈ। ਇਹ ਬਜਟ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸੁਚੱਜੀ ਅਗਵਾਈ ਵਿਚ ਪੇਸ਼ ਕੀਤਾ ਗਿਆ ਹੈ। ਸਾਨੂੰ ਮਾਣ ਹੈ ਕਿ ਇਨ੍ਹਾਂ ਨੇ ਪੰਜਾਬ ਨੂੰ ਪਲਾਨਿੰਗ ਵਾਲਾ ਬਜਟ ਦਿੱਤਾ ਹੈ ਜਦੋਂ ਕਿ ਸਾਰਾ ਵਿਸ਼ਵ ਮੰਦੀ ਦੇ ਦੌਰ ਵਿਚੋਂ ਗੁਜ਼ਰ ਰਿਹਾ ਹੈ। ਜਿਹੜੀਆਂ ਬਜਟ ਵਿਚ ਪਲਾਨਿੰਗਾਂ ਬਣਾਈਆਂ ਗਈਆਂ ਹਨ, ਜੋ ਮਨਸੂਬੇ ਬਣਾਏ ਗਏ ਹਨ, ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਅਤੇ ਆਰਥਿਕ ਵਿਵਸਥਾ ਨੂੰ ਠੀਕ ਕਰਨ ਵਾਸਤੇ ਫੰਡਜ਼ ਰੱਖੇ ਗਏ ਹਨ। ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਆਰਥਿਕ ਮੰਦੀ ਚੱਲ ਰਹੀ ਹੈ ਪਰ

---

**Expunged as ordered by the Chair.

ਫਿਰ ਵੀ ਕੋਈ ਟੈਕਸ ਨਹੀਂ ਲਗਾਇਆ ਗਿਆ। ਪੰਜਾਬ ਦੇ ਲੋਕਾਂ ਤੇ ਕੋਈ ਬੋਝ ਨਹੀਂ ਪਾਇਆ ਗਿਆ। ਕੋਈ ਟੈਕਸ ਨਹੀਂ ਲਗਾਇਆ ਗਿਆ। ਢਾਈ ਸਾਲਾਂ ਵਿਚ ਤੀਸਰਾ ਬਜਟ ਪੇਸ਼ ਹੋਇਆ ਹੈ ਅੌਰ ਸਾਰੇ ਬਜਟ ਵਧੀਆ ਪੇਸ਼ ਕੀਤੇ ਗਏ ਹਨ। ਵੈਟ ਵਿਚ 20% ਇਨਕਰੀਜ਼ ਹੋਇਆ ਹੈ। ਇਸ ਨਾਲ ਰੈਵੀਨਿਊ ਵਧਿਆ ਹੈ। ਇਹ ਵਧੀਆ ਕਾਰਜ ਪ੍ਰਣਾਲੀ ਹੈ। ਇਸ ਨਾਲ ਹੀ ਵੱਡੀ ਪਲਾਨਿੰਗ ਬਣਾਈ ਗਈ ਹੈ।

ਮੈਂ ਥੋੜ੍ਹਾ ਸਮਾਂ ਹੀ ਲਵਾਂਗਾ । ਸਪੀਕਰ ਸਾਹਿਬ, ਮੈਂ ਬਿਜਲੀ ਬਾਰੇ ਕਹਿਣਾ ਚਾਹੁੰਦਾ ਹਾਂ। ਸਾਹਮਣੇ ਬੈਠੇ ਵਿਰੋਧੀ ਧਿਰ ਦੇ ਮੈਂਬਰ ਕਹਿੰਦੇ ਹਨ ਕਿ ਫਸਲ ਨਹੀਂ ਬੀਜੀ ਗਈ, ਇਸ ਨੂੰ ਵੱਢਣ ਦੀ ਪਰਾਬਲਮ ਹੈ। ਸਪੀਕਰ ਸਾਹਿਬ, ਪੰਜਾਬ ਨੂੰ 9000 ਮੈਗਾਵਾਟ ਬਿਜਲੀ ਦੀ ਜ਼ਰੂਰਤ ਹੈ ਅੌਰ ਇਸ ਵਾਸਤੇ ਬਾਦਲ ਸਾਹਿਬ ਵੱਲੋਂ ਪਾਵਰ ਪਲਾਂਟ ਲਗਾਏ ਜਾ ਰਹੇ ਹਨ। ਇਸ ਸਮੇਂ 6841 ਮੈਗਾਵਾਟ ਬਿਜਲੀ ਪੈਦਾ ਹੋ ਰਹੀ ਹੈ ਅੌਰ 9000 ਮੈਗਾਵਾਟ ਦੀ ਜ਼ਰੂਰਤ ਹੈ। ਇਸ ਵਾਸਤੇ ਪ੍ਰਾਸੈੱਸ ਚੱਲ ਰਿਹਾ ਹੈ। ਚਾਰ ਪਾਵਰ ਪਲਾਂਟ ਚਾਲੂ ਹੋਣ ਤੇ ਹਨ। 2-3 ਬਾਰੇ ਪ੍ਰਾਸੈੱਸ ਸ਼ੁਰੂ ਹੋਇਆ ਹੈ, ਕੰਮ ਸ਼ੁਰੂ ਹੋ ਗਿਆ ਹੈ। ਰਾਜਪੁਰੇ ਦੇ ਥਰਮਲ ਪਲਾਂਟ ਬਾਰੇ ਦੁਬਾਰਾ ਪ੍ਰਾਸੈੱਸ ਸ਼ੁਰੂ ਹੋਇਆ ਹੈ। ਤਲਵੰਡੀ ਸਾਬੋ ਦਾ ਕੰਮ ਅਲਾਟ ਹੋ ਗਿਆ ਹੈ। ਗਿੱਦੜਬਾਹਾ ਜਿਹੜਾ ਹੈ, ਉਥੇ 2640 ਮੈਗਾਵਾਟ ਦੇ ਪਲਾਂਟ ਵਾਸਤੇ ਜ਼ਮੀਨ ਦੀ ਸ਼ਨਾਖਤ ਕਰ ਲਈ ਹੈ। ਜੇ ਇਹ ਗੱਲਾਂ ਕਹੀਆਂ ਹਨ ਤਾਂ 2012 ਤੱਕ ਪੰਜਾਬ ਸਰਪਲੱਸ ਬਿਜਲੀ ਸਟੇਟ ਬਣ ਜਾਵੇਗੀ। ਸਾਹਮਣੇ ਬੈਠੇ ਵੀਰਾਂ ਨੂੰ ਤਕਲੀਫ ਨਹੀਂ ਹੋਣੀ ਚਾਹੀਦੀ ਸਗੋਂ ਇਨ੍ਹਾਂ ਨੂੰ ਖੁਸ਼ ਹੋਣਾ ਚਾਹੀਦਾ ਹੈ ਕਿ ਪੰਜਾਬ ਦੇ ਲੋਕਾਂ ਦੀ ਸਹਾਇਤਾ ਕੀਤੀ ਜਾ ਰਹੀ ਹੈ। ਇਹ ਪੱਖੀਆਂ ਲੈ ਕੇ ਆ ਗਏ ਹਨ ਪਰ ਹੁਣ ਇਨ੍ਹਾਂ ਨੂੰ ਪੱਖੀਆਂ ਦੀ ਨੌਬਤ ਨਹੀਂ ਆਵੇਗੀ। ਬਾਦਲ ਸਾਹਿਬ ਪ੍ਰੋਵੀਜ਼ਨ ਕਰ ਰਹੇ ਹਨ। ਇਸ ਵਾਸਤੇ ਮੈਂ ਬਾਦਲ ਸਾਹਿਬ ਤੇ ਐਫ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ।

*2.54 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇੰਡਸਟਰੀ ਵਾਸਤੇ ਜੋ ਆਰਥਿਕ ਸਹਾਇਤਾ ਦਿੱਤੀ ਗਈ ਹੈ, ਉਸ ਵਾਸਤੇ ਮੈਂ ਕਾਲੀਆ ਸਾਹਿਬ ਨੂੰ ਵਧਾਈ ਦਿੰਦਾ ਹਾਂ। ਇਨ੍ਹਾਂ ਨੇ ਬਹੁਤ ਕੰਮ ਕੀਤਾ ਹੈ। ਮੇਰੇ ਵੀਰ ਨੇ ਦੱਸਿਆ ਕਿ 380 ਕਰੋੜ ਰੁਪਏ ਦੀ ਸਬਸਿਡੀ ਇੰਡਸਟਰੀ ਵਾਸਤੇ ਦਿੱਤੀ ਗਈ ਹੈ ਜੋ ਪਿਛਲੇ ਤਿੰਨ ਸਾਲਾਂ ਵਿਚ ਦਿੱਤੀ ਗਈ ਹੈ। ਪਿਛਲੀ ਸਰਕਾਰ ਨੇ 500 ਕਰੋੜ ਰੁਪਏ ਦੇ ਬਕਾਏ ਦਾ ਇੱਕ ਪੈਸਾ ਨਹੀਂ ਦਿੱਤਾ ਪਰ ਜੋ ਸਬਸਿਡੀ ਦਿੱਤੀ ਹੈ, ਇਸ ਵਾਸਤੇ ਮੈਂ ਕਾਲੀਆ ਸਾਹਿਬ ਨੂੰ ਵਧਾਈ ਦਿੰਦਾ ਹਾਂ। ਸੜਕਾਂ ਤੇ ਪੁਲ ਬਣ ਰਹੇ ਹਨ। ਢੀਂਡਸਾ ਸਾਹਿਬ ਨੇ ਵਧੀਆ ਕੰਮ ਕੀਤਾ ਹੈ । 600 ਕਰੋੜ ਰੁਪਿਆ ਸੈਂਟਰ ਤੋਂ ਅਪਰੂਵ ਕਰਵਾ ਕੇ ਲਿਆਂਦਾ ਹੈ। ਸੜਕ ਸੈਕਟਰ ਲਈ 477 ਕਰੋੜ ਰੁਪਿਆ ਰੱਖਿਆ ਹੈ। ਆਰ.ਓ.ਬੀ. ਅੱਠ ਮੁਕੰਮਲ ਹੋ ਗਏ ਹਨ ਅਤੇ 17 ਹੋਰ ਮੁਕੰਮਲ ਹੋ ਜਾਣੇ ਹਨ। 1100 ਕਿਲੋਮੀਟਰ ਸੜਕਾਂ ਨੂੰ ਚੌੜਾ ਕਰਨ ਅਤੇ ਦੁਬਾਰਾ ਮਜ਼ਬੂਤ ਕਰਨ ਲਈ 1500 ਕਰੋੜ ਰੁਪਏ ਦੇਣੇ ਹਨ, ਇਨ੍ਹਾਂ ਵਿਚ ਬਿਨਾਂ ਸ਼ੱਕ ਸੈਂਟਰ ਸਰਕਾਰ ਦੀ 75 ਪ੍ਰਤੀਸ਼ਤ ਮਦਦ ਹੈ ਪਰ ਪੈਸੇ ਲਿਆਉਣ ਵਾਸਤੇ ਕਾਬਲੀਅਤ ਦੀ ਲੋੜ ਹੁੰਦੀ ਹੈ। ਪਿਛਲੇ ਸਮੇਂ ਵਿਚ ਨਾ ਇਹ ਲਏ ਗਏ, ਨਾ ਪ੍ਰੋਜੈਕਟ ਬਣੇ, ਨਾ ਸੈਂਟਰ ਕੋਲੋਂ ਇਹ ਕੁਝ ਲੈ ਕੇ ਆਏ। ਜਿੰਨੇ ਵੀ ਪ੍ਰੋਜੈਕਟ ਪਹਿਲਾਂ ਆਏ ਹਨ, ਪਿਛਲੀਆਂ ਸਰਕਾਰਾਂ ਦੇ

[ਸ਼੍ਰੀ ਅਨਿਲ ਜੋਸ਼ੀ]

ਸਮੇਂ ਦੌਰਾਨ ਬਾਦਲ ਸਾਹਿਬ ਨੇ ਲਿਆਂਦੇ ਹਨ। ਹੁਣ ਵੀ ਬਾਦਲ ਸਾਹਿਬ ਲਿਆ ਰਹੇ ਹਨ। (ਥੰਪਿੰਗ) ਇਸ ਦੇ ਨਾਲ ਹੀ ਮੈਡੀਕਲ ਐਜੂਕੇਸ਼ਨ ਹੈ। ਫਰੀਦਕੋਟ, ਅੰਮ੍ਰਿਤਸਰ ਮੈਡੀਕਲ ਕਾਲਜ ਬਣੇ ਹਨ, ਉਸ ਵਿੱਚ ਸੈਂਕੜੇ ਕਰੋੜ ਰੁਪਏ ਖਰਚ ਆ ਰਿਹਾ ਹੈ। ਇਸ ਵਿੱਚ ਵੀ ਪਿਛਲੀ ਸਰਕਾਰ ਨੇ ਕੁਝ ਨਹੀਂ ਕੀਤਾ। ਇਹ ਐਸ਼ਪ੍ਰਸਤੀ ਵਿੱਚ ਲੱਗੇ ਰਹੇ। ਅੱਜ ਜਿੰਨੀਆਂ ਮਰਜ਼ੀ ਗੱਲਾਂ ਕਰੀ ਜਾਣ। ਮੈਂ ਗਾਬੜੀਆ ਸਾਹਿਬ ਦੀ ਤਾਰੀਫ ਕਰਾਂਗਾ ਕਿ ਇਨ੍ਹਾਂ ਨੇ ਬਾਦਲ ਸਾਹਿਬ ਦੀ ਅਗਵਾਈ ਵਿੱਚ, ਸਾਡੇ ਐਫ.ਐਮ. ਸਾਹਿਬ ਦੀ ਅਗਵਾਈ ਵਿੱਚ ਕਿਉਂਕਿ ਮੈਂ ਅੰਮ੍ਰਿਤਸਰ ਤੋਂ ਹਾਂ, ਇਹ ਅੰਮ੍ਰਿਤਸਰ ਅਟਾਰੀ ਬਾਰਡਰ ਨੂੰ ਟੂਰਿਸਟ ਡੈਸਟੀਨੇਸ਼ਨ ਦੇ ਤੌਰ ਤੇ ਵਿਕਸਤ ਕਰ ਰਹੇ ਹਨ। ਇਸ ਤੋਂ ਇਲਾਵਾ ਮਹਾਰਾਜਾ ਰਣਜੀਤ ਸਿੰਘ ਦੇ ਇਤਿਹਾਸਕ ਗੋਬਿੰਦਗੜ੍ਹ ਕਿਲ੍ਹੇ ਨੂੰ ਫੌਜ ਕੋਲੋਂ ਲੈ ਕੇ ਪੰਜਾਬ ਸਰਕਾਰ ਨੂੰ ਸੌਂਪ ਦਿੱਤਾ ਹੈ। ਉਹ ਵੀ ਕੰਮ ਚੱਲ ਰਿਹਾ ਹੈ। 19 ਕਰੋੜ ਰੁਪਏ ਵਿਚੋਂ 10 ਕਰੋੜ ਰੁਪਏ ਉਸ ਵਾਸਤੇ ਪੰਜਾਬ ਸਰਕਾਰ ਨੂੰ ਆ ਗਏ ਹਨ। ਉਹ ਖਰਚਾ ਆ ਰਿਹਾ ਹੈ। ਇਸ ਨਾਲ ਅੰਮ੍ਰਿਤਸਰ ਵਿੱਚ ਟੂਰਿਸਟ ਆਏਗਾ ਅਤੇ ਉਥੇ ਵਪਾਰੀ ਵਰਗ ਨੂੰ ਫਾਇਦਾ ਹੋਏਗਾ। ਇਸੇ ਤਰ੍ਹਾਂ ਸਿੱਖਿਆ ਦੇ ਵਿੱਚ, ਸ਼ਹਿਰੀ ਵਿਕਾਸ ਦੇ ਵਿਚ ਬਾਦਲ ਸਾਹਿਬ ਦੀ ਅਗਵਾਈ ਵਿੱਚ ਕੰਮ ਹੋ ਰਿਹਾ ਹੈ। ਮਨੋਰੰਜਨ ਕਾਲੀਆ ਦੀ ਅਗਵਾਈ ਵਿਚ ਜਿਸ ਤਰ੍ਹਾਂ ਸ਼ਹਿਰੀ ਵਿਕਾਸ ਵਾਸਤੇ ਮਾਸਟਰ ਪਲਾਨ ਬਣਾ ਰਹੇ ਹਨ ਔਰ ਉਸ ਵਿੱਚ 10 ਫੀਸਦੀ ਘਰ ਗਰੀਬਾਂ ਲਈ ਬਣਾਉਣ ਵਾਸਤੇ ਤਹਿ ਕੀਤਾ ਹੈ। ਪਾਣੀ ਵਾਸਤੇ ਅਤੇ ਸੀਵਰੇਜ ਵਾਸਤੇ 392 ਕਰੋੜ ਰੁਪਏ ਜਾਰੀ ਕੀਤੇ ਹਨ। ਪਿਛਲੀ ਸਰਕਾਰ ਨੇ ਪੰਜ ਸਾਲਾਂ ਦੌਰਾਨ ਕੀ ਕੀਤਾ ਹੈ, ਉਹ ਵੀ ਦੱਸ ਦੇਣ। ਬਾਦਲ ਸਾਹਿਬ ਨੇ ਏ-ਕਲਾਸ ਕਮੇਟੀ ਲਈ ਤਿੰਨ ਕਰੋੜ ਰੁਪਏ, ਬੀ-ਕਲਾਸ ਲਈ ਦੋ ਕਰੋੜ ਰੁਪਏ ਅਤੇ ਸੀ-ਕਲਾਸ ਲਈ ਇੱਕ-ਇੱਕ ਕਰੋੜ ਰੁਪਏ ਡਿਵੈਲਪਮੈਂਟ ਵਾਸਤੇ ਦਿੱਤੇ ਹਨ। ਇਸ ਲਈ ਵੀ ਬਾਦਲ ਸਾਹਿਬ ਵਧਾਈ ਦੇ ਪਾਤਰ ਹਨ। ਇਸ ਤੋਂ ਇਲਾਵਾ ਅੰਮ੍ਰਿਤਸਰ ਵਿੱਚ ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਜਪਾਨ ਦੀ ਕੰਪਨੀ ਨੂੰ ਕੰਮ ਦਿੱਤਾ ਹੈ। ਇਸ ਲਈ 360 ਕਰੋੜ ਰੁਪਏ ਦਿੱਤੇ ਹਨ, ਜਿਸ ਨਾਲ ਸੀਵਰੇਜ ਦਾ ਪੂਰਾ ਕੰਮ ਕੰਪਲੀਟ ਹੋ ਜਾਵੇਗਾ। ਹੁਣ ਤੱਕ 1329 ਕਰੋੜ ਰੁਪਏ ਦੀ ਲਾਗਤ ਨਾਲ 37 ਪ੍ਰੋਜੈਕਟ ਇਸ ਮਿਸ਼ਨ ਦੇ ਤਹਿਤ ਪ੍ਰਵਾਨ ਕੀਤੇ ਹਨ। ਇਸ ਵਿਚ ਅੰਮ੍ਰਿਤਸਰ ਐਲੀਵੇਟਿਡ ਰੋਡ, ਲੁਧਿਆਣੇ ਲਈ 184 ਕਰੋੜ ਰੁਪਏ ਦੀ ਰਕਮ ਪਹਿਲਾਂ ਹੀ ਵਰਤੀ ਜਾ ਚੁੱਕੀ ਹੈ। ਅੰਮ੍ਰਿਤਸਰ ਸ਼ਹਿਰ ਵਾਸਤੇ ਇੱਕ ਬੜੀ ਵਧੀਆ ਗੱਲ ਕੀਤੀ ਹੈ ਕਿ ਉਥੇ ਡੀਜ਼ਲ ਤੇ ਗੱਡੀਆਂ ਚਲਦੀਆਂ ਹਨ, ਜਿਸ ਨਾਲ ਪਲਿਊਸ਼ਨ ਹੁੰਦਾ ਹੈ। ਉਸ ਪਲਿਊਸ਼ਨ ਨੂੰ ਰੋਕਣ ਵਾਸਤੇ, ਸ਼ਹਿਰ ਵਿਚ ਟਰੈਫਿਕ ਸੁਚਾਰੂ ਢੰਗ ਨਾਲ ਚੱਲੇ, ਉਸ ਵਾਸਤੇ 33.50 ਕਰੋੜ ਰੁਪਏ ਦੀ ਲਾਗਤ ਨਾਲ 150 ਬੱਸਾਂ ਆ ਰਹੀਆਂ ਹਨ। ਲੁਧਿਆਣਾ ਸ਼ਹਿਰ ਵਿੱਚ 65.25 ਕਰੋੜ ਰੁਪਏ ਦੀ ਲਾਗਤ ਨਾਲ 200 ਬੱਸਾਂ ਆ ਰਹੀਆਂ ਹਨ। ਇਸ ਤਰ੍ਹਾਂ ਦੀਆਂ ਡੀਲਕਸ ਬੱਸਾਂ ਬਹੁਤ ਇੰਟੀਰੀਅਰ ਵਿਚ ਚੱਲਣਗੀਆਂ, ਜਿਸ ਨਾਲ ਲੋਕਾਂ ਨੂੰ ਸਹੂਲਤ ਹੋ ਸਕੇਗੀ, ਇਹ ਚਲਾਈਆਂ ਜਾ ਰਹੀਆਂ ਹਨ। ਇਸ ਤੋਂ ਇਲਾਵਾ 185 ਕਰੋੜ ਰੁਪਏ ਸ਼ਹਿਰੀ ਜਲ ਸਪਲਾਈ ਲਈ, 116 ਕਰੋੜ ਰੁਪਏ ਸ਼ਹਿਰੀ ਵਿਕਾਸ ਲਈ ਦਿੱਤੇ ਜਾ ਰਹੇ ਹਨ। ਇਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਸਿੱਖਿਆ ਵਿੱਚ ਬੀਬੀ ਉਪਿੰਦਰਜੀਤ ਕੌਰ ਨੇ ਸੀ.ਐਮ. ਸਾਹਿਬ ਦੀ ਅਗਵਾਈ ਵਿਚ ਪਿਛਲੇ ਸਾਲ 14,000 ਅਧਿਆਪਕ ਭਰਤੀ ਕੀਤੇ ਹਨ। ਇਸ ਤੋਂ ਇਲਾਵਾ 1000 ਅੰਗਰੇਜ਼ੀ ਅਧਿਆਪਕ ਅਤੇ ਇਸ ਸਾਲ 10,710 ਹੋਰ ਅਧਿਆਪਕ ਭਰਤੀ ਕਰਨ ਦਾ

ਟੀਚਾ ਮਿਥਿਆ ਹੈ। 351 ਸਕੂਲਾਂ ਦਾ ਦਰਜਾ ਵਧਾਇਆ ਜਾ ਰਿਹਾ ਹੈ, ਜਿਸ ਲਈ 141 ਕਰੋੜ ਰੁਪਿਆ ਦਿੱਤਾ ਹੈ। ਇਹ ਸਾਰੇ ਕੰਮ, ਡਿਪਟੀ ਸਪੀਕਰ ਸਾਹਿਬ, ਸਾਡੇ ਬਾਦਲ ਸਾਹਿਬ ਦੀ ਅਗਵਾਈ ਵਿਚ ਹੋ ਰਹੇ ਹਨ। ਇਨ੍ਹਾਂ ਨੂੰ ਪਤਾ ਨਹੀਂ ਕਿਹੜੀ ਗੱਲ ਦੀ ਤਕਲੀਫ ਹੈ, ਬਜਟ ਦੀ ਐਨੂਅਲ ਪਲਾਨ ਹੁੰਦੀ ਹੈ, ਉਸ ਦੇ ਵਿੱਚ ਜੇ ਜ਼ਰੂਰੀ ਹੋਵੇ ਤਾਂ ਹੋਰ ਟੈਕਸ ਲਗਾਏ ਜਾ ਸਕਦੇ ਹੁੰਦੇ ਹਨ ਅਤੇ ਜੇ ਹੋਰ ਪੈਸੇ ਦੀ ਲੋੜ ਹੋਵੇ ਤਾਂ ਪੈਸੇ ਬਾਅਦ ਵਿੱਚ ਦਿੱਤੇ ਵੀ ਜਾ ਸਕਦੇ ਹਨ। ਪਲੈਨਿੰਗ ਬਣਨ ਤੋਂ ਬਾਅਦ ਵੀ ਕੰਮ ਚਲਦਾ ਹੀ ਰਹਿੰਦਾ ਹੈ। 7,000 ਤੋਂ ਵਧੇਰੇ ਕੰਪਿਊਟਰ ਅਧਿਆਪਕ ਸਿੱਖਿਆ ਦੇ ਖੇਤਰ ਵਿੱਚ ਭਰਤੀ ਕੀਤੇ ਹਨ ਤਾਂ ਕਿ ਸਰਕਾਰੀ ਸਕੂਲਾਂ ਵਿੱਚ ਕੰਪਿਊਟਰ ਸਿੱਖਿਆ ਦਿੱਤੀ ਜਾ ਸਕੇ। ਸੂਬੇ ਵਿੱਚ 117 ਆਦਰਸ਼ ਸਕੂਲ ਖੋਲ੍ਹਣ ਦਾ ਉਪਰਾਲਾ ਬਾਦਲ ਸਾਹਿਬ ਦੀ ਸਰਕਾਰ ਕਰ ਰਹੀ ਹੈ ਤਾਂ ਕਿ ਹਰ ਹਲਕੇ ਵਿਚ ਇੱਕ-ਇੱਕ ਸਕੂਲ ਖੁੱਲ੍ਹ ਸਕੇ। ਇਸ ਤਰ੍ਹਾਂ ਲੋਕਾਂ ਨੂੰ ਚੰਗੀ ਸਿੱਖਿਆ ਮਿਲ ਸਕੇਗੀ। ਸੋ, ਡਿਪਟੀ ਸਪੀਕਰ ਸਾਹਿਬ, ਇਹ ਸਾਰਾ ਉਪਰਾਲਾ ਬਾਦਲ ਸਾਹਿਬ ਦੀ ਅਗਵਾਈ ਹੇਠਾਂ, ਖਜ਼ਾਨਾ ਮੰਤਰੀ ਜੀ ਦੀ ਰਹਿਨੁਮਾਈ ਹੇਠਾਂ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਗੁਰੂ ਕੀ ਨਗਰੀ, ਸ੍ਰੀ ਅੰਮ੍ਰਿਤਸਰ ਵਿਚ ਇੰਨੇ ਪ੍ਰਾਜੈਕਟ ਚਲ ਰਹੇ ਹਨ ਅਤੇ ਪੂਰੇ ਪੰਜਾਬ ਵਿਚ ਵੀ ਚਲ ਰਹੇ ਹਨ। ਮੈਂ ਬਾਦਲ ਸਾਹਿਬ ਨੂੰ ਇੱਕ ਛੋਟੀ ਜਿਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦੁਨੀਆਂ ਭਰ ਤੋਂ ਲੋਕੀਂ ਆਉਂਦੇ ਹਨ। ਕੋਈ ਵੀ ਲੀਡਰ ਬਣ ਜਾਵੇ, ਕੋਈ ਵੀ ਮੰਤਰੀ ਬਣ ਜਾਵੇ ਜਾਂ ਪ੍ਰਧਾਨ ਮੰਤਰੀ ਬਣੇ ਤਾਂ ਉਥੇ ਨਤਮਸਤਕ ਹੋਣ ਲਈ ਜ਼ਰੂਰ ਆਉਂਦਾ ਹੈ। ਉਥੇ ਗੁਰੂ ਕੀ ਨਗਰੀ ਵਿਚ ਬਹੁਤ ਲੋਕ ਆਉਂਦੇ ਹਨ, ਬਹੁਤ ਟੂਰਿਸਟ ਆਉਂਦੇ ਹਨ। ਇੱਕ ਮੁੱਦਾ ਹੈ ਜਿਸ ਦੇ ਬਾਰੇ ਮੈਂ ਵਾਰ-ਵਾਰ ਕਿਹਾ ਹੈ, ਉਠਾਇਆ ਵੀ ਹੈ, ਕਾਲ ਅਟੈਨਸ਼ਨ ਰਾਹੀਂ ਵੀ ਉਠਾਇਆ ਹੈ। ਬਾਦਲ ਸਾਹਿਬ, ਸੀ.ਐਮ. ਸਾਹਿਬ ਨੂੰ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਇਹ ਜਿਹੜਾ ਬਜਟ ਹੈ ਜੇਕਰ ਇਸ ਦੇ ਵਿਚ ਪ੍ਰੋਵੀਜ਼ਨ ਹੋ ਜਾਵੇ। ਇਕ ਏਜੰਸੀ ਨੇ ਮੈਡੀਕਲ ਐਜੂਕੇਸ਼ਨ ਦੇ ਬਾਰੇ ਪੀ.ਡਬਲਯੂ.ਡੀ ਨੂੰ ਕੰਮ ਦਿੱਤਾ ਸੀ। ਇਕ ਗੰਦਾ ਨਾਲਾ ਗੁਰੂ ਨਾਨਕ ਹਸਪਤਾਲ ਦੇ ਨਾਲ-ਨਾਲ ਚਲਦਾ ਹੈ ਤੇ ਜਿਸ ਦਾ ਨਾਂ ਹੁਣ ਗੁਰੂ ਰਾਮਦਾਸ ਹਸਪਤਾਲ ਰੱਖਿਆ ਗਿਆ ਹੈ। ਉਹ ਬਹੁਤ ਨਰਕ ਹੈ ਤੇ ਬਹੁਤ ਲੋਕ ਬਿਮਾਰ ਹੁੰਦੇ ਹਨ। ਐਤਕੀਂ ਲੋਕਾਂ ਨੇ ਇਸੇ ਕਰਕੇ ਉਥੇ ਇਲੈਕਸ਼ਨਾਂ ਦੇ ਵਿਚ ਬਾਈਕਾਟ ਵੀ ਕੀਤਾ ਸੀ। ਲੋਕਾਂ ਦੀ ਤਕਲੀਫ ਬਿਲਕੁਲ ਸਹੀ ਹੈ ਕਿਉਂਕਿ ਬਾਕੀ ਸਾਰੇ ਸ਼ਹਿਰ ਦੇ ਵਿਚ ਸੀਵਰੇਜ਼ ਦਾ ਕੰਮ ਹੋ ਗਿਆ ਹੈ, ਸਿਰਫ ਉਥੇ 15—20 ਪ੍ਰਤੀਸ਼ਤ ਰਹਿ ਗਿਆ ਹੈ। ਬਾਕੀ ਸਾਰੇ ਅੰਮ੍ਰਿਤਸਰ ਵਿਖੇ ਸੀਵਰੇਜ ਢੱਕਿਆ ਗਿਆ ਹੈ। ਮੇਰੀ ਬੇਨਤੀ ਹੈ ਕਿ ਜਿਥੇ ਗੁਰੂ ਕੀ ਨਗਰੀ ਵਿਖੇ ਹਸਪਤਾਲ ਜਾਂ ਮੈਡੀਕਲ ਕਾਲਜਾਂ ਤੇ ਇੰਨੇ ਪੈਸੇ ਲਗਾ ਰਹੇ ਹਨ ਉਥੇ ਉਹ ਕੰਮ ਵੀ ਕਰਵਾ ਦਿੱਤਾ ਜਾਵੇ। ਉਸ ਦਾ ਪੀ.ਡਬਲਯੂ.ਡੀ. ਨੇ 16 ਕਰੋੜ ਰੁਪਏ ਦਾ ਐਸਟੀਮੇਟ ਬਣਾਇਆ ਸੀ ਅਤੇ ਸੀਵਰੇਜ਼ ਬੋਰਡ ਨੇ ਦੁਬਾਰਾ ਸੋਧ ਕੇ ਉਸ ਦਾ ਐਸਟੀਮੇਟ 10.30 ਕਰੋੜ ਰੁਪਏ ਦਾ ਬਣਾਇਆ ਹੈ। ਬਾਦਲ ਸਾਹਿਬ, ਇਸ ਤਰ੍ਹਾਂ ਹੋ ਜਾਣ ਨਾਲ ਸ਼ਹਿਰ ਦਾ ਬਹੁਤ ਵੱਡਾ ਨਰਕ ਨਿਕਲ ਜਾਣਾ ਹੈ। ਆਪਾਂ ਸਾਰੇ ਸ਼ਹਿਰ ਨੂੰ ਏਨਾ ਬਿਊਟੀਫਾਈ ਕਰ ਰਹੇ ਹਾਂ, ਆਪਾਂ ਅਟਾਰੀ ਦਾ ਅੱਗੇ ਟੂਰਿਜ਼ਮ ਪ੍ਰਫੁੱਲਤ ਕਰ ਰਹੇ ਹਾਂ ਅਤੇ ਗੋਬਿੰਦਗੜ੍ਹ ਕਿਲ੍ਹਾ ਖੋਲ੍ਹ ਰਹੇ ਹਾਂ। ਮੈਡੀਕਲ ਐਜੂਕੇਸ਼ਨ ਤੇ ਵੀ ਏਨਾ ਪੈਸਾ ਲਗਾ ਰਹੇ ਹਾਂ। ਇਹ ਵਿਸ਼ਵ ਪੱਧਰ ਦਾ ਕਾਲਜ ਬਣ ਰਿਹਾ ਹੈ ਲੇਕਿਨ ਉਸਦੇ ਨਾਲ ਉਹ ਜਿਹੜਾ ਨਰਕ ਜਾ ਰਿਹਾ ਹੈ, ਉਹ ਬਹੁਤ ਬੁਰਾ ਲੱਗਣਾ ਹੈ। ਸੋ,

[ਸ਼੍ਰੀ ਅਨਿਲ ਜੋਸ਼ੀ]

ਜਿਸ ਤਰ੍ਹਾਂ ਕਹਿੰਦੇ ਹਨ ਕਿ "ਚਿੜੀ ਚੁੰਝ ਭਰ ਲੈ ਗਈ ਨਦੀ ਨਾ ਘਟਿਓ ਨੀਰ" ਇੱਥੇ ਇੰਨਾਂ ਸਮੁੰਦਰ ਵਗਦਾ ਹੈ ਤਾਂ ਮੈ ਸਮਝਦਾ ਹਾਂ ਕਿ ਉਸ ਗੁਰੂ ਦੀ ਨਗਰੀ ਵਿਚ ਇਸ ਕੰਮ ਦੇ ਲਈ 10 ਕਰੋੜ ਰੁਪਏ ਕੋਈ ਵੱਡੀ ਰਕਮ ਨਹੀਂ ਹੈ, ਕੋਈ ਔਖਾ ਨਹੀਂ ਹੈ। ਬਾਦਲ ਸਾਹਿਬ, ਤੁਸੀਂ ਇਹ 10 ਕਰੋੜ ਰੁਪਿਆ ਗੁਰੂ ਕੀ ਨਗਰੀ ਵਾਸਤੇ ਜਾਰੀ ਕਰੋ। ਅੰਤ ਵਿੱਚ ਮੈਂ 10 ਕਰੋੜ ਰੁਪਏ ਦੀ ਗੱਲ ਦੇ ਨਾਲ ਇਹ ਵੀ ਕਹਿੰਦਾ ਹਾਂ ਕਿ ਜੇ ਇਹ ਪੈਸਾ ਜਾਰੀ ਕਰ ਦਿੱਤਾ ਜਾਵੇ ਤਾਂ ਉਥੇ ਬਾਕੀ ਜਿਹੜਾ ਕੰਮ ਹੈ, ਉਹ ਸੁਚਾਰੂ ਰੂਪ ਵਿਚ ਚਲ ਜਾਵੇਗਾ। ਹੁਣ ਸੋਲਿਡ ਵੇਸਟ ਟਰੀਟਮੈਂਟ ਪਲਾਂਟ ਆ ਗਿਆ ਹੈ, ਕੂੜਾ ਉਥੋਂ ਚੁੱਕਿਆ ਗਿਆ ਹੈ, ਸਿਰਫ ਇਹ ਕੰਮ ਹੀ ਰਹਿ ਗਿਆ ਹੈ। ਸੋ, ਇਸ ਬਜਟ ਦੇ ਵਿਚ 10.30 ਕਰੋੜ ਰੁਪਏ ਦੀ ਪ੍ਰੋਵੀਜ਼ਨ ਦੀ ਕ੍ਰਿਪਾ ਕਰ ਦਿਓ। ਮੈਂ ਬਾਦਲ ਸਾਹਿਬ ਦਾ ਤੇ ਐਫ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਨੂੰ ਸੁਚਾਰੂ ਚਲਾਉਣ ਵਾਸਤੇ ਬਜਟ ਦੇ ਵਿੱਚ ਇੰਨੀ ਕ੍ਰਿਪਾ ਸਾਰੇ ਪੰਜਾਬ ਉਤੇ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਮੈਨੂੰ ਮੌਕਾ ਮਿਲਿਆ ਹੈ। ਮੈਂ ਆਪਣੀ ਗੱਲ ਵੀ ਕੀਤੀ ਹੈ ਤੇ ਆਪਣੇ ਹਲਕੇ ਦੀ ਵੀ ਗੱਲ ਕੀਤੀ ਹੈ। ਇਹ ਬਜਟ ਕਾਬਲੇ-ਤਾਰੀਫ਼ ਹੈ ਤੇ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਣਾ ਚਾਹੀਦਾ ਹੈ। (ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਹੁਣ ਸਰਦਾਰ ਮੱਖਣ ਸਿੰਘ। ਤੁਹਾਨੂੰ ਬੋਲਣ ਲਈ 12 ਮਿੰਟ ਮਿਲੇ ਹਨ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਨਾਮ-ਨਿਹਾਦ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਜਦੋਂ ਵੀ ਕੇਂਦਰੀ ਜਾਂ ਸੂਬਾਈ ਬਜਟ ਪੇਸ਼ ਹੁੰਦਾ ਹੈ ਤਾਂ ਸੂਬੇ ਦੇ ਲੋਕਾਂ ਨੇ ਬੜੀਆਂ ਸਾਰੀਆਂ ਆਸਾਂ ਰੱਖੀਆਂ ਹੁੰਦੀਆਂ ਹਨ। ਸੂਬੇ ਦੇ ਮੁਲਾਜ਼ਮਾਂ ਨੇ, ਮਜ਼ਦੂਰਾਂ ਨੇ, ਸਨਅਤਕਾਰਾਂ ਨੇ ਤੇ ਆਮ ਲੋਕਾਂ ਨੇ ਵੀ ਕਿ ਬਜਟ ਦੇ ਵਿੱਚ ਸਾਡੇ ਲਈ ਵੀ ਕੋਈ ਸੁਖ ਸਹੂਲਤ ਆਵੇਗੀ, ਕੋਈ ਪੈਸਾ ਸਾਡੇ ਲਈ ਰੱਖਿਆ ਜਾਵੇਗਾ ਪਰ ਇਸ ਬਜਟ ਨੇ ਪੰਜਾਬ ਦੇ ਸਾਰੇ ਲੋਕਾਂ ਨੂੰ ਨਿਰਾਸ਼ ਕੀਤਾ ਹੈ। ਇਕੋ ਇਕ ਯਤਨ ਇਸ ਵਿਚ ਕੀਤਾ ਸੀ ਕਿ ਮੁਲਾਜ਼ਮਾਂ ਦਾ ਜਿਹੜਾ ਪੰਜਵਾਂ ਤਨਖਾਹ ਕਮਿਸ਼ਨ ਹੈ, ਉਸਦੀ ਪੂਰਤੀ ਕੀਤੀ ਜਾਵੇਗੀ ਪਰ ਪਹਿਲੇ ਹੀ ਦਿਨ ਹਜ਼ਾਰਾਂ ਦੀ ਗਿਣਤੀ ਵਿਚ ਮੁਲਾਜ਼ਮਾਂ ਨੇ ਇਥੇ ਆ ਕੇ, ਚੰਡੀਗੜ੍ਹ ਦੀਆਂ ਸੜਕਾਂ ਦੇ ਉਤੇ ਮਾਰਚ ਕੀਤਾ। ਜੋ ਇਕੱਲੀ, ਇਕੋ ਚੀਜ਼ ਹੀ ਬਜਟ ਵਿਚ ਕੀਤੀ ਗਈ ਸੀ, ਉਸ ਨੂੰ ਵੀ ਮੁਲਾਜ਼ਮਾਂ ਨੇ ਪੂਰੀ ਤਰ੍ਹਾਂ ਰੱਦ ਕੀਤਾ ਹੈ। ਇਹ ਗੱਲ ਮੈਂ ਬਾਅਦ ਵਿਚ ਕਰਾਂਗਾ। ਅੱਜ ਤਰਸ ਆਉਂਦਾ ਹੈ ਪੰਜਾਬ ਦੀ ਆਰਥਿਕਤਾ ਨੂੰ ਵੇਖ ਕੇ। ਪੰਜਾਬ ਦੀ ਆਰਥਿਕਤਾ ਬਾਰੇ ਇਨ੍ਹਾਂ ਨੇ ਨਰਮ ਸ਼ਬਦਾਂ ਵਿੱਚ ਕਿਹਾ ਸੀ, ਇਨ੍ਹਾਂ ਨੇ ਅੰਗਰੇਜ਼ੀ ਵਿੱਚ ਕਿਹਾ ਸੀ ਅਤੇ ਮੈਂ ਪੰਜਾਬੀ ਵਿੱਚ ਕਹਿ ਦਿੰਦਾ ਹਾਂ ਕਿ ਬੇੜਾ ਗਰਕ ਹੋ ਗਿਆ ਹੈ, ਆਰਥਿਕਤਾ ਬਿਲਕੁਲ ਸ਼ੈਟਰ ਹੋ ਕੇ ਰਹਿ ਗਈ ਹੈ, ਕੋਈ ਵਪਾਰ ਨਹੀਂ, ਕੋਈ ਸਨਅਤ ਨਹੀਂ, ਕੋਈ ਹੋਰ ਚੀਜ਼ ਨਹੀਂ। ਪੰਜਾਬ ਦੀ ਆਰਥਿਕਤਾ ਦਾ ਪੂਰੀ ਤਰ੍ਹਾਂ ਮਾੜਾ ਹਾਲ ਹੋ ਰਿਹਾ ਹੈ। ਵਿੱਤੀ ਤੌਰ ਤੇ ਬੜੀ ਮਾੜੀ ਅਵਸਥਾ ਹੈ। ਇਹ ਖੁਦ ਵਿੱਤ ਮੰਤਰੀ ਸਾਹਿਬ ਮੰਨਦੇ ਹਨ ਅਤੇ ਸਾਰੀਆਂ ਅਖਬਾਰਾਂ ਵਿੱਚ ਲਿਖਿਆ ਹੋਇਆ ਹੈ, ਚਾਹੇ ਉਹ ਪੰਜਾਬੀ ਦਾ ਅਖਬਾਰ ਹੈ ਜਾਂ ਅੰਗਰੇਜ਼ੀ ਦਾ ਅਖਬਾਰ ਹੈ ਕਿ ਬਜਟ ਨਾਂ ਦੀ ਇਸ ਵਿੱਚ ਕੋਈ ਗੱਲ ਨਹੀਂ ਹੈ। ਹਰ ਇੱਕ ਅਖਬਾਰ ਨੇ,

ਕਿਸੇ ਇੱਕ ਨੇ ਵੀ ਇਸ ਦੀ ਤਾਰੀਫ ਨਹੀਂ ਕੀਤੀ। ਮੇਰੇ ਦੂਜੇ ਸਾਥੀਆਂ ਨੇ ਸਾਰੀਆਂ ਗੱਲਾਂ ਕੋਟ ਕੀਤੀਆਂ ਹਨ ਅਤੇ ਇਹ ਆਪ ਵੀ ਮੰਨੇ ਹਨ ਕਿ ਆਰਥਿਕਤਾ ਸ਼ੈਟਰ ਹੋ ਗਈ ਹੈ। 10ਵੀਂ 5 ਸਾਲਾ ਯੋਜਨਾ ਵੀ ਸਿਰੇ ਨਹੀਂ ਚੜ੍ਹ ਸਕੀ, 11ਵੀਂ ਥੋੜ੍ਹੇ ਨਰਮ ਤਰੀਕੇ ਨਾਲ ਚੱਲ ਰਹੀ ਹੈ। 'ਜੱਗ ਬਾਣੀ' ਅਖਬਾਰ ਨੇ ਆਪਣੇ ਐਡੀਟੋਰੀਅਲ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਕੋਟ ਕੀਤਾ ਹੈ ਜਿਨ੍ਹਾਂ ਨੇ ਖੁਦ ਕਿਹਾ ਹੈ ਕਿ ਨਾ 1947 ਤੋਂ ਪਹਿਲਾਂ ਅਤੇ ਨਾ 1947 ਤੋਂ ਬਾਅਦ ਇੰਨਾ ਬੁਰਾ ਹਾਲ ਪੰਜਾਬ ਦਾ ਕਦੇ ਹੋਇਆ ਸੀ। ਇਹ ਆਪ ਮੰਨਦੇ ਹਨ। ਇੰਨੀ ਬੁਰੀ ਅਵਸਥਾ ਵਿੱਚ ਪੰਜਾਬ ਨੂੰ ਇਨ੍ਹਾਂ ਨੇ ਪਹੁੰਚਾ ਦਿੱਤਾ ਹੈ। ਐਫ.ਐਮ. ਸਾਹਿਬ ਨੂੰ ਇਸ ਗੱਲ ਦਾ ਬੜਾ ਮਾਣ ਹੈ ਕਿ ਅਸੀਂ ਕਰਜ਼ੇ ਦੀ ਕਿਸ਼ਤ ਕਦੇ ਨਹੀਂ ਟੁੱਟਣ ਦਿੱਤੀ ਅਤੇ ਨਾ ਕਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਤੋਂ ਮੁਨਕਰ ਹੋਏ ਹਾਂ। ਅਸੀਂ ਬੜੇ ਕਾਮਯਾਬ ਹਾਂ। ਇਸ ਲਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿੱਚ ਅਸੀਂ ਵਿਕਾਸ ਦੀ ਰਾਹ ਉਤੇ ਰਵਾਂ-ਦਵਾਂ ਹਾਂ, ਇਹ ਆਪੇ ਹੀ ਕਰੀ ਜਾਂਦੇ ਹਨ। ਮੈਂ ਇਹੀ ਗੱਲ ਕਹਾਂਗਾ, ਇਹ ਆਪ ਵੀ ਬੜੀ ਸ਼ੇਅਰੋ-ਸ਼ਾਇਰੀ ਕਰਦੇ ਹਨ ਕਿ :—

ਇਹ ਕੀ ਹੋ ਗਿਆ ਹੈ ਮੇਰੇ ਰਹਿਨੁਮਾ ਨੂੰ
ਮਲਾਹ ਹੀ ਪਏ ਡੋਬਦੇ ਬੇੜੀਆਂ ਨੂੰ,
ਜਦੋਂ ਲੁੱਟ ਮੱਚੀ ਮੇਰੇ ਕਾਫ਼ਲੇ ਵਿੱਚ,
ਮੈਂ ਲੁੱਟਦੇ ਹੋਏ ਦੇਖਿਆ ਰਹਿਬਰਾਂ ਨੂੰ।

ਅੱਜ ਇਨ੍ਹਾਂ ਨੇ ਇਸ ਕਿਸਮ ਦਾ ਹਾਲ ਬਣਾਇਆ ਹੈ। ਅਗਲੇ ਹਿੱਸੇ ਵਿੱਚ ਇਹ ਸੁਪਨੇ ਲੈਂਦੇ ਹਨ। ਜਿਹੜਾ ਬਜਟ ਦਾ ਅਗਲਾ ਹਿੱਸਾ ਹੈ, ਉਸ ਵਿੱਚ ਇਨ੍ਹਾਂ ਨੇ ਬੜੀਆਂ ਚੀਜ਼ਾਂ ਗਿਣਾਈਆਂ ਹਨ ਕਿ ਤਰੱਕੀ ਬੜੀ ਤੇਜ਼ ਕਰਾਂਗੇ, ਟੈਕਸ ਉਗਰਾਹੀ ਦੇ ਢਾਂਚੇ ਨੂੰ ਮਜ਼ਬੂਤ ਕਰਾਂਗੇ, ਟੈਕਸ ਉਗਰਾਹੀ ਦੇ ਬੁਨਿਆਦੀ ਢਾਂਚੇ ਦੀ ਉਸਾਰੀ ਕਰਾਂਗੇ। ਬਿਜਲੀ, ਖੇਤੀਬਾੜੀ, ਸਿਹਤ ਸਹੂਲਤਾਂ ਵਿਚ ਵਾਧਾ ਕਰਾਂਗੇ। ਐਸ.ਸੀਜ਼., ਬੀ.ਸੀਜ਼ ਦੀ ਬਿਹਤਰੀ ਵਾਸਤੇ ਬੜਾ ਕੁਝ ਕਰਾਂਗੇ। ਪਰ ਜਦੋਂ ਵੱਖ-ਵੱਖ ਮੱਦਾਂ ਆਉਂਦੀਆਂ ਹਨ, ਉਨ੍ਹਾਂ ਵਿੱਚ ਕੁਝ ਵੀ ਦਿਖਾਈ ਨਹੀਂ ਦਿੰਦਾ, ਉਨ੍ਹਾਂ ਵਿੱਚ ਇਹ ਉਹੀ ਆਪਣੀਆਂ ਪ੍ਰਾਪਤੀਆਂ ਗਿਣੀ ਜਾਂਦੇ ਹਨ ਕਿ ਇਹ ਸਾਡੀਆਂ ਹਨ ਜਿਨ੍ਹਾਂ ਵਿਚ ਸੈਂਟਰ ਦੀਆਂ ਸਕੀਮਾਂ ਦੇ ਰਾਹੀਂ ਉਨ੍ਹਾਂ ਮਹਿਕਮਿਆਂ ਨੂੰ ਮਦਦ ਆ ਰਹੀ ਹੈ, ਗ੍ਰਾਂਟਾਂ ਆ ਰਹੀਆਂ ਹਨ। ਉਸੇ ਨੂੰ ਗਿਣ ਕੇ ਆਪਣੇ ਬਜਟ ਦਾ ਹਿੱਸਾ ਬਣਾ ਕੇ ਗਲਤ ਅੰਕੜੇ ਪੇਸ਼ ਕੀਤੇ ਜਾ ਰਹੇ ਹਨ। ਐਸ.ਸੀਜ਼, ਬੀ.ਸੀਜ਼ ਨੂੰ ਜਿਹੜੀਆਂ ਸਹੂਲਤਾਂ ਮਿਲਦੀਆਂ ਹਨ, ਉਹ ਚਾਹੇ ਸੈਂਟਰ ਗੌਰਮਿੰਟ ਤੋਂ ਆਉਂਦੀਆਂ ਹਨ ਜਾਂ ਸਟੇਟ ਗੌਰਮਿੰਟ ਤੋਂ ਮਿਲਦੀਆਂ ਹਨ ਉਨ੍ਹਾਂ ਵਿਚਾਰਿਆਂ ਨਾਲ ਤਾਂ ਵਿਤਕਰਾ ਹੀ ਬਹੁਤ ਜ਼ਿਆਦਾ ਕੀਤਾ ਜਾਂਦਾ ਹੈ। ਜੱਥੇਦਾਰ ਉੱਥੇ ਨਿੰਮ ਥੱਲੇ ਬੈਠ ਜਾਂਦਾ ਹੈ। ਇੱਕ ਭਾਈ ਨੂੰ ਕਹਿੰਦਾ ਹੈ ਕਿ ਕਾਰਡ ਬਣਾ। ਇੱਕ ਬੰਦਾ ਆ ਗਿਆ ਸਾਹਮਣੇ, ਜਥੇਦਾਰ ਕਹਿੰਦਾ ਕਿ ਇਸ ਨੇ ਕਾਂਗਰਸ ਨੂੰ ਵੋਟ ਪਾਈ ਸੀ, ਇਸ ਦਾ ਨੀਲਾ ਕਾਰਡ ਨਹੀਂ ਬਣਾਉਣਾ। ਫਲਾਣਾ ਆ ਗਿਆ ਹੈ, ਇਸ ਨੇ ਅਕਾਲੀਆਂ ਨੂੰ ਵੋਟ ਪਾਈ ਸੀ, ਇਸ ਦਾ ਬਣਾ ਦਿਓ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਸ਼ਗਨ ਸਕੀਮ ਹੋਵੇ ਜਾਂ ਨੀਲੇ ਕਾਰਡਾਂ ਦੀ ਸਕੀਮ ਹੋਵੇ ਉਨ੍ਹਾਂ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਜਿਹੜੀ ਇਨ੍ਹਾਂ ਦੀ ਰਕਮ ਰੱਖੀ ਹੈ ਉਸ ਤੇ ਮੈਂ ਕੀ ਇਤਬਾਰ ਕਰਾਂ। ਐਫ.ਐਮ. ਸਾਹਿਬ, ਤੁਸੀਂ ਪਿਛਲੀ ਵਾਰ ਐਸ.ਸੀਜ਼. ਦੀ ਭਲਾਈ ਲਈ 17 ਕਰੋੜ ਰੁਪਿਆ ਰੱਖਿਆ ਸੀ। ਉਸ ਵਿਚੋਂ ਖਰਚਿਆ ਕਿੰਨਾ ਹੈ ਸਿਰਫ਼ ਇਕ ਕਰੋੜ ਰੁਪਿਆ। ਜੇ ਇੰਨੇ ਕਰੋੜ ਰੱਖ ਕੇ ਇਵੇਂ ਹੀ

[ਸਰਦਾਰ ਮੱਖਣ ਸਿੰਘ]

ਕਰੀ ਜਾਣਾ ਹੈ ਤਾਂ ਫੇਰ ਉਸ ਦਾ ਫਾਇਦਾ ਕੀ ਹੈ। ਧਰਮਸ਼ਾਲਾਵਾਂ ਵਾਸਤੇ ਪਿਛਲੇ ਬਜਟ ਵਿੱਚ 5 ਕਰੋੜ ਰੁਪਿਆ ਰੱਖਿਆ ਸੀ ਪਰ ਖਰਚੀ ਇੱਕ ਦੁਆਨੀ ਵੀ ਨਹੀਂ। ਇਸ ਰੱਖੀ ਰਕਮ ਦਾ ਫਾਇਦਾ ਕੀ ਹੈ? ਜੇ ਉਨ੍ਹਾਂ ਦੀ ਭਲਾਈ ਵਾਸਤੇ ਖਰਚਣਾ ਨਹੀਂ ਤਾਂ ਉਸ ਦਾ ਫਾਇਦਾ ਕੀ ਹੈ। ਐਤਕੀਂ ਵੀ 5 ਕਰੋੜ ਰੁਪਿਆ ਰੱਖ ਦਿੱਤਾ ਹੈ। ਮੈਂ ਐਫ.ਐਮ. ਸਾਹਿਬ, ਤੁਹਾਨੂੰ ਦੋਸ਼ ਨਹੀਂ ਦਿੰਦਾ, ਦੋਸ਼ ਤੁਹਾਡੇ ਪਿਛੋਕੜ ਦਾ ਹੈ। ਤੁਹਾਨੂੰ ਮੂੰਹ ਵਿੱਚ ਸੋਨੇ ਦਾ ਚਮਚਾ ਮਿਲਿਆ ਸੀ, ਤੁਸੀਂ ਸੋਨੇ ਦਾ ਚਮਚਾ ਲੈ ਕੇ ਜੰਮੇ ਹੋ। ਛੋਟੇ ਹੁੰਦਿਆਂ ਤੁਹਾਨੂੰ ਵਧੀਆ ਸਕੂਲਾਂ ਵਿੱਚ ਭੇਜਿਆ ਗਿਆ, ਤੁਸੀਂ ਵਿਦੇਸ਼ਾਂ ਵਿਚ ਪੜ੍ਹਾਈ ਕੀਤੀ, ਤੁਹਾਨੂੰ ਪਤਾ ਹੀ ਨਹੀਂ ਕਿ ਕਿਸਾਨੀ ਕੀ ਹੁੰਦੀ ਹੈ, ਤੁਹਾਨੂੰ ਪਤਾ ਹੀ ਨਹੀਂ ਕਿ ਮਜ਼ਦੂਰ ਕੀ ਹੁੰਦਾ ਹੈ, ਤੁਹਾਨੂੰ ਪਤਾ ਹੀ ਨਹੀਂ ਕਿ ਭੁੱਖ ਕੀ ਹੁੰਦੀ ਹੈ, ਤੁਹਾਨੂੰ ਪਤਾ ਹੀ ਨਹੀਂ ਤ੍ਰੇਹ ਕੀ ਹੁੰਦੀ ਹੈ। ਇਸ ਲਈ ਮੈਂ ਤੁਹਾਨੂੰ ਸੁਝਾਅ ਦੇਵਾਂਗਾ ਕਿ—

ਧੂਪ ਮੇਂ ਨਿਕਲੋ, ਘਟਾਓਂ ਮੇਂ ਨਹਾ ਕਰ ਦੇਖੋ,  
ਧੂਪ ਮੇਂ ਨਿਕਲੋ, ਘਟਾਓਂ ਮੇਂ ਨਹਾ ਕਰ ਦੇਖੋ।  
ਜ਼ਿੰਦਗੀ ਕਯਾ ਹੈ, ਕਿਤਾਬੋਂ ਕੋ ਹਟਾ ਕਰ ਦੇਖੋ। (ਆਪੋਜ਼ੀਸ਼ਨ ਵੱਲੋਂ ਥੰਪਿੰਗ)

ਪਥਰੋਂ ਮੇਂ ਭੀ ਜ਼ੁਬਾਂ ਹੋਤੀ ਹੈ, ਦਿਲ ਹੋਤਾ ਹੈ,  
ਅਪਨੇ ਘਰ ਕੇ ਦਰੋ-ਦੀਵਾਰੋਂ ਕੋ ਸਜਾ ਕਰ ਦੇਖੋ,  
ਜ਼ਿੰਦਗੀ ਕਯਾ ਹੋਤੀ ਹੈ, ਕਿਤਾਬੋਂ ਕੋ ਹਟਾ ਕਰ ਦੇਖੋ।

ਮੈਂ ਅਰਜ਼ ਕਰਾਂਗਾ, ਪਿਛਲੇ ਬਜਟ ਵਿਚ ਵੀ ਕਿਹਾ ਗਿਆ ਸੀ ਕਿ 32000 ਕਰੋੜ ਰੁਪਏ ਦਾ ਕਰਜ਼ਾ ਵਿਰਾਸਤ ਵਿਚ ਮਿਲਿਆ ਹੈ। ਐਤਕੀਂ ਪਿਛਲੀ ਵਾਰੀ ਨਾਲੋਂ ਵਧਾ ਦਿੱਤਾ ਹੈ, ਇਹ 48000 ਕਰੋੜ ਰੁਪਏ ਹੋ ਗਿਆ ਹੈ। ਐਤਕੀਂ ਕਹੀ ਜਾਂਦੇ ਹਨ ਕਿ 48000 ਕਰੋੜ ਰੁਪਏ ਦਾ ਕਰਜ਼ਾ ਵਿਰਾਸਤ ਵਿਚ ਮਿਲਿਆ ਹੈ। ਅਗਲੇ ਸੈਸ਼ਨ ਵਿਚ ਕਹਿਣਗੇ ਕਿ ਇਹ 57000 ਕਰੋੜ ਰੁਪਏ ਹੋ ਗਿਆ ਹੈ.....

**ਮਾਨਯੋਗ ਡਿਪਟੀ ਸਪੀਕਰ** : ਮੱਖਣ ਸਿੰਘ ਜੀ, ਇੱਕ ਮਿੰਟ ਤੁਸੀਂ ਸਾਹ ਲੈ ਲਵੋ।

**ਟਰਾਂਸਪੋਰਟ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਭੁੱਖ ਦਾ ਪਤਾ ਨਹੀਂ ਹੈ। ਅੱਜ ਤੁਸੀਂ ਟਾਈਮ ਤਾਂ ਦੇਖੋ ਕਿ ਕਿੰਨਾ ਹੋ ਗਿਆ ਹੈ। ਕੀ ਰੋਟੀ ਵੀ ਦੁਪਹਿਰ ਦੀ ਨਹੀਂ ਖਵਾਉਗੇ? ਜੇਕਰ ਸੈਸ਼ਨ ਇੰਨਾਂ ਲੰਬਾ ਸਮਾਂ ਚਲਾਉਣਾ ਸੀ ਤਾਂ ਦੁਪਹਿਰ ਦੇ ਖਾਣੇ ਦਾ ਪ੍ਰਬੰਧ ਤਾਂ ਕਰਦੇ। ਅਸੀਂ ਖਾਧਾ ਕੁਝ ਹੈ ਨਹੀਂ, ਬਿਨਾਂ ਖਾਧੇ ਆ ਗਏ ਹਾਂ। ਸਾਡਾ ਬ੍ਰਾਹਮਣਾਂ ਦਾ ਤਾਂ ਜ਼ਰੂਰ ਧਿਆਨ ਰੱਖਿਆ ਕਰੋ। ਸਾਨੂੰ ਤਾਂ ਇਕ ਵਜੇ ਤੋਂ ਹੀ ਭੁੱਖ ਲੱਗ ਜਾਂਦੀ ਹੈ। ਤੁਸੀਂ ਸਾਡਾ ਧਿਆਨ ਹੀ ਨਹੀਂ ਕਰਦੇ। ਇੰਨਾਂ ਤਾਂ ਵੇਖਣਾ ਚਾਹੀਦਾ ਹੈ, ਕਮਾਲ ਹੋ ਗਿਆ ਹੈ। ਸਰਦਾਰ ਮੱਖਣ ਸਿੰਘ ਨੇ ਭੁੱਖ ਦੀ ਗੱਲ ਕਰ ਦਿੱਤੀ ਤਾਂ ਮੈਨੂੰ ਵੀ ਯਾਦ ਆ ਗਿਆ ਕਿ ਮੈਂ ਵੀ ਤਾਂ ਭੁੱਖਾ ਹੀ ਬੈਠਾ ਹਾਂ। ਮੈਂ ਇਸ ਕਰਕੇ ਕਿਹਾ ਹੈ ਕਿ, ਡਿਪਟੀ ਸਪੀਕਰ ਸਾਹਿਬ, ਕਦੋਂ ਕੁ ਰੋਟੀ ਦਾ ਇੰਤਜ਼ਾਮ ਹੋਵੇਗਾ। ਹੁਣੇ ਹੀ ਰੋਟੀ ਦਾ ਕੋਈ ਇੰਤਜ਼ਾਮ ਕਰ ਲਵੋ।

**ਮਾਨਯੋਗ ਡਿਪਟੀ ਸਪੀਕਰ** : ਪੰਡਿਤ ਜੀ, ਇਕ ਦਿਨ ਭੁੱਖ ਕੱਟ ਲਵੋ। ਇਕ ਦਿਨ ਵਿਚ ਕੋਈ ਫਰਕ ਨਹੀਂ ਪੈਂਦਾ। ਹਾਂ ਜੀ, ਮੱਖਣ ਸਿੰਘ ਜੀ, ਬੋਲੋ।

**ਸਰਦਾਰ ਮੱਖਣ ਸਿੰਘ** : ਭੁੱਖ ਤਾਂ ਜੀ ਸਾਰਿਆਂ ਨੂੰ ਲੱਗੀ ਹੈ, ਪਰ ਇਹ ਤਾਂ ਦੇਵਤੇ ਹਨ, ਇਨ੍ਹਾਂ ਨੂੰ ਤਾਂ ਸ਼ਰਾਧ ਖਵਾਉਣੇ ਪੈਂਦੇ ਹਨ। ਇਨ੍ਹਾਂ ਵਾਸਤੇ ਜ਼ਰੂਰ ਰੋਟੀ ਦਾ ਬੰਦੋਬਸਤ ਕਰਨਾ ਚਾਹੀਦਾ ਸੀ।

ਵਾਰ-ਵਾਰ ਬੁਲਾਰਿਆਂ ਨੇ ਕਿਹਾ ਹੈ ਕਿ ਪਿਛਲੀ ਯੋਜਨਾ ਦੀ 111% ਵਰਤੋਂ ਹੋਈ ਔਰ ਇਸ ਯੋਜਨਾ ਵਿਚ 39% ਦਾ ਵਾਧਾ ਕੀਤਾ। ਇਸ ਵਿਚ ਇਹ ਕਿਹੜੀ ਗੱਲ ਦੀ ਸ਼ੇਖੀ ਮਾਰਦੇ ਹਨ? ਜੇ 111% ਅਚੀਵ ਹੋਈ ਹੈ ਤਾਂ ਸੈਂਟਰ ਗੌਰਮਿੰਟ ਕਰਕੇ ਹੋਈ ਹੈ। ਪਹਿਲਾ ਸਮਾਂ 50-60% ਹੀ ਅਚੀਵ ਹੋਇਆ ਕਰਦੀ ਹੈ। ਜੇਕਰ ਐਤਕੀਂ ਇਹ ਵਧ ਹੋ ਗਈ ਹੈ ਤਾਂ ਇਸ ਦੇ ਲਈ ਧੰਨਵਾਦ ਕਰੋ ਸਰਦਾਰ ਮੋਨਟੇਕ ਸਿੰਘ ਆਹਲੂਵਾਲੀਆ ਅਤੇ ਡਾ: ਮਨਮੋਹਨ ਸਿੰਘ ਜੀ ਦਾ ਜਿਨ੍ਹਾਂ ਨੇ ਤੁਹਾਡੀ ਪਿਛਲੀ ਯੋਜਨਾ ਵੀ 111% ਪੂਰੀ ਕੀਤੀ ਅਤੇ ਐਤਕੀਂ ਵੀ ਤੁਹਾਨੂੰ 39% ਦਾ ਵਾਧਾ ਦਿੱਤਾ ਹੈ। ਮੈਂ ਇਕ ਪੈਰ੍ਹਾ ਬਜਟ ਵਿਚ ਪੜ੍ਹ ਕੇ ਹੈਰਾਨ ਹੋ ਗਿਆ, ਉਸ ਵਿਚ ਲਿਖਿਆ ਸੀ, "ਚੰਗੇ ਪ੍ਰਸ਼ਾਸਨ ਵਿਚ ਕੁਸ਼ਲਤਾ ਲਿਆਉਣ ਵਾਸਤੇ ਮਹਾਤਮਾ ਗਾਂਧੀ ਰਾਜ ਜਨਤਕ ਸੰਸਥਾ ਨਾਲ ਤਾਲਮੇਲ ਕੀਤਾ।" ਇਹ ਤਾਂ ਬਣੀ ਹੀ ਇਸੇ ਕੰਮ ਵਾਸਤੇ ਹੈ। ਇਹ ਸੰਸਥਾ ਤਾਂ ਪੀ.ਸੀ.ਐਸ. ਤੇ ਦੂਜੇ ਅਫ਼ਸਰਾਂ ਨੂੰ ਟਰੇਨਿੰਗ ਦੇਣ ਵਾਸਤੇ ਬਣੀ ਹੈ, ਇਸ ਵਿਚ ਤੁਹਾਡਾ ਕੀ ਯੋਗਦਾਨ ਹੈ ? ਤੁਸੀਂ ਕੁਸ਼ਲਤਾ ਵਧਾਉਣ ਲਈ ਕੀ ਨਵਾਂ ਸੰਪਰਕ ਪੈਦਾ ਕਰ ਲਿਆ? ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਗੱਲ ਮੈਂ ਦੱਸਣੀ ਚਾਹੁੰਦਾ ਹਾਂ, ਇਸ ਦਾ ਜ਼ਿਕਰ ਹੋਣਾ ਚਾਹੀਦਾ ਸੀ। ਜਦੋਂ ਤੋਂ ਡਾ: ਮਨਮੋਹਨ ਸਿੰਘ ਦੇਸ਼ ਦੇ ਪ੍ਰਧਾਨ ਮੰਤਰੀ ਬਣੇ ਹਨ, ਉਨ੍ਹਾਂ ਨੇ ਵਿਸ਼ੇਸ਼ ਯਤਨ ਪੰਜਾਬ ਅਤੇ ਪੰਜਾਬ ਦੇ ਕਿਸਾਨ ਵਾਸਤੇ ਕੀਤੇ ਹਨ। ਪੰਜਾਬ ਦੀਆਂ ਫਸਲਾਂ ਵਾਸਤੇ ਕੀਤੇ ਹਨ। ਐਤਕੀਂ ਸੈਂਟਰਲ ਗੌਰਮਿੰਟ ਨੇ ਕਣਕ ਦਾ ਭਾਅ 1080 ਰੁਪਏ ਪ੍ਰਤੀ ਕੁਇੰਟਲ ਦਿੱਤਾ ਹੈ। ਝੋਨੇ ਦਾ ਭਾਅ 980 ਰੁਪਏ ਪ੍ਰਤੀ ਕੁਇੰਟਲ ਹੈ ਅਤੇ ਨਰਮੇ ਦਾ 2800 ਰੁਪਏ ਪ੍ਰਤੀ ਕੁਇੰਟਲ ਅਤੇ 1900 ਰੁਪਏ ਤੋਂ ਵਧਾ ਕੇ 900 ਰੁਪਏ ਦਾ ਵਾਧਾ ਕੀਤਾ ਹੈ। ਇਹ ਕਿੰਨਾ ਵਾਧਾ ਕਿਸਾਨਾਂ ਦੀਆਂ ਫਸਲਾਂ ਵਿਚ ਕੀਤਾ ਹੈ, ਇਸ ਦੇ ਲਈ ਸਾਨੂੰ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ। ਸੈਂਟਰ ਗੌਰਮਿੰਟ ਪੰਜਾਬ ਦੇ ਕਿਸਾਨਾਂ ਦਾ ਇੰਨਾ ਖਿਆਲ ਰੱਖਦੀ ਹੈ। ਇਹ ਕਦੇ ਵੀ ਧੰਨਵਾਦ ਕਰਨ ਵਾਸਤੇ ਨਹੀਂ ਗਏ...(ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਸਾਹਨੀ ਸਾਹਿਬ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਡਿਪਟੀ ਸਪੀਕਰ ਸਾਹਿਬ, ਇਹ ਗੱਲ ਕੀ ਕਰਦੇ ਹਨ। ਇਹ ਕਹਿੰਦੇ ਹਨ ਕਿ ਸੈਂਟਰ ਨੇ ਸਾਡੇ ਤੇ ਬਹੁਤ ਮਿਹਰਬਾਨੀ ਕੀਤੀ ਅਤੇ ਸੈਂਟਰ ਸਰਕਾਰ ਨੇ ਕਣਕ ਤੇ ਝੋਨੇ ਦਾ ਭਾਅ ਵਧਾਇਆ ਹੈ। ਦੂਸਰੇ ਪਾਸੇ ਇਹ ਨਹੀਂ ਦੇਖਦੇ ਕਿ ਸੈਂਟਰ ਗੌਰਮਿੰਟ ਨੇ ਬਾਹਰੋਂ ਕਣਕ ਕਿੰਨੇ ਰੁਪਏ ਪ੍ਰਤੀ ਕੁਇੰਟਲ ਖਰੀਦੀ ਸੀ। ਆਪਣੇ ਕਿਸਾਨ ਦੀ ਕਣਕ ਕਿੰਨੇ ਰੁਪਏ ਪ੍ਰਤੀ ਕੁਇੰਟਲ ਲੈਂਦੇ ਹਨ। ਇਹ ਸੈਂਟਰ ਗੌਰਮਿੰਟ ਦੀ ਸਰਾਹਣਾ ਬਹੁਤ ਕਰਦੇ ਹਨ। ਇਨ੍ਹਾਂ ਨੇ ਬਾਹਰੋਂ ਤਾਂ 1200/- ਰੁਪਏ ਪ੍ਰਤੀ ਕੁਇੰਟਲ ਲਈ, ਅਤੇ ਸਾਡੇ ਕਿਸਾਨ ਨੂੰ ਮੁੱਲ 1080/- ਰੁਪਏ ਦਾ ਦਿਤਾ ਹੈ। ਕੀ ਇਹ ਵਿਤਕਰਾ ਨਹੀਂ? ਜੇ ਸਾਡੇ ਕਿਸਾਨ ਨੂੰ 1200/- ਰੁਪਏ ਪ੍ਰਤੀ ਕੁਇੰਟਲ ਦਾ ਰੇਟ ਦੇ ਦਿੰਦੇ ਤਾਂ ਕੀ

[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]

ਜਾਣਾ ਸੀ। ਇਸ ਨਾਲ ਪੰਜਾਬ ਦੀ ਆਰਥਿਕਤਾ ਬਦਲਦੀ ਅਤੇ ਪੰਜਾਬ ਦੇ ਕਿਸਾਨ ਦੀ ਮਜ਼ਬੂਤੀ ਹੋਣੀ ਸੀ। ਇਸ ਦਾ ਜ਼ਿਕਰ ਨਹੀਂ ਕਰਦੇ। ਪੰਜਾਬ ਦੇ ਕਿਸਾਨ ਨਾਲ ਪਹਿਲਾਂ ਵੀ ਵਿਤਕਰਾ ਸੀ ਅਤੇ ਅੱਜ ਵੀ ਹੈ। ਵਿਤਕਰੇ ਕਾਰਨ ਹੀ ਸਾਡੀਆਂ ਫਸਲਾਂ ਦਾ ਮੁੱਲ ਘੱਟ ਹੈ। ਸੈਂਟਰ ਗੌਰਮਿੰਟ ਨੇ ਸਾਡੇ ਕਿਸਾਨਾਂ ਲਈ ਕੁਝ ਨਹੀਂ ਵਧਾਇਆ। ਕੀ ਇਹ ਪੰਜਾਬ ਦੇ ਕਿਸਾਨ ਨਾਲ ਵਿਤਕਰਾ ਨਹੀਂ ? ਪੰਜਾਬ ਦੇ ਕਿਸਾਨ ਨਾਲ ਵਿਤਕਰਾ ਹੁੰਦਾ ਆਇਆ ਹੈ ਔਰ ਅੱਜ ਵੀ ਹੈ। ਇਸ ਵਿਤਕਰੇ ਕਰਕੇ ਅੱਜ ਸਾਡੀ ਜ਼ਮੀਨ ਦੀ ਪੋਟੈਂਸ਼ੀਅਲ ਘਟ ਰਹੀ ਹੈ।

*3.15 ਵਜੇ ਬਾਅਦ ਦੁਪਹਿਰ

ਇਸ ਸਮੇਂ * ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀਂ।

**ਸਰਦਾਰ ਮੱਖਣ ਸਿੰਘ** : ਮੈਂ ਬੇਨਤੀ ਕਰ ਰਿਹਾ ਸੀ ਕਿ ਦਸਬੰਰ, 2006 ਤੋਂ ਮਾਰਚ, 2007 ਤੱਕ ਦੇ ਸਮੇਂ ਵਿੱਚ ਕੋਡ ਆਫ ਕੰਡਕਟ ਲੱਗ ਰਿਹਾ ਸੀ ਅਤੇ ਇਨ੍ਹਾਂ 4 ਮਹੀਨਿਆਂ ਵਿੱਚ ਸ਼ਗਨ ਸਕੀਮ ਦਾ ਲਾਭਪਾਤਰੀਆਂ ਨੂੰ ਇਕ ਪੈਸਾ ਨਹੀਂ ਮਿਲਿਆ ਅਤੇ ਉਹ ਲੋਕ ਉਸ ਸਮੇਂ ਤੋਂ ਅਰਜ਼ੀਆਂ ਦੇ ਕੇ ਹਾਲੇ ਤੱਕ ਧੱਕੇ ਖਾ ਰਹੇ ਹਨ। ਉਨ੍ਹਾਂ ਤੇ ਰਹਿਮ ਕਰਨਾ ਚਾਹੀਦਾ ਹੈ। ਇਹ ਮੈਂ ਪਿਛਲੇ ਸੈਸ਼ਨ ਵਿੱਚ ਵੀ ਕਿਹਾ ਸੀ ਅਤੇ ਹੁਣ ਵੀ ਕਹਿੰਦਾ ਹਾਂ। ਐਫ.ਐਮ. ਸਾਹਿਬ ਨੇ ਕਿਹਾ ਕਿ ਇਹ ਪੈਰ੍ਹੇ ਪੜ੍ਹੇ ਸਮਝੇ ਜਾਣ। ਚਾਹੇ ਕਲਾ ਤੇ ਸਭਿਆਚਾਰ ਹੈ, ਚਾਹੇ ਖੇਡਾਂ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਅਸੀਂ ਇਨ੍ਹਾਂ ਖੇਤਰਾਂ ਨੂੰ ਕਿੰਨੀ ਬੁਰੀ ਤਰ੍ਹਾਂ ਇਗਨੋਰ ਕੀਤਾ ਹੋਇਆ ਹੈ। ਮੈਂ ਪਿਛਲੇ ਸੈਸ਼ਨ ਵਿੱਚ ਵੀ ਕਿਹਾ ਸੀ ਕਿ ਸੈਰ-ਸਪਾਟੇ ਦੀ ਪੰਜਾਬ ਦੀ ਧਰਤੀ ਤੇ ਬੜੀ ਵੱਡੀ ਸੰਭਾਵਨਾ ਹੋ ਸਕਦੀ ਹੈ। ਲੱਖਾਂ ਲੋਕ ਮੱਕੇ ਨੂੰ ਜਾਂਦੇ ਹਨ, ਲੱਖਾਂ ਲੋਕ ਯੈਰੂਸਲਮ ਨੂੰ ਜਾਂਦੇ ਹਨ। ਇਸੇ ਤਰ੍ਹਾਂ ਇੱਥੇ ਲੱਖਾਂ ਲੋਕ ਟੂਰਿਜ਼ਮ ਵਾਸਤੇ ਪੰਜਾਬ ਵਿਚ ਆਉਂਦੇ ਹਨ ਅਤੇ ਇਥੇ ਟੂਰਿਜ਼ਮ ਨੂੰ ਵਧਾਵਾ ਦਿੱਤਾ ਜਾ ਸਕਦਾ ਹੈ। ਕੀ ਸਰਕਾਰ ਨੂੰ ਖਿਆਲ ਨਹੀਂ ਕਿ ਇਹ ਆਮਦਨ ਦਾ ਬੜਾ ਵੱਡਾ ਸੋਮਾ ਹੋ ਸਕਦਾ ਹੈ ? ਕਲਾ ਅਤੇ ਸਭਿਆਚਾਰ ਵੀ ਕਿਸੇ ਸਮਾਜ ਦੀ ਦਿੱਖ ਹੁੰਦੀ ਹੈ ਔਰ ਉਹ ਵੀ ਇਗਨੋਰ ਕੀਤੀ ਗਈ ਹੈ। ਮੈਂ ਵੇਖਿਆ ਹੈ ਕਿ ਇਸ ਸਦਨ ਵਿਚ 3 ਤਰ੍ਹਾਂ ਦੀਆਂ ਕਮੇਟੀਆਂ ਬਣਦੀਆਂ ਹਨ। ਉਹ ਜਾਂ ਤਾਂ ਸਾਲਾਂ ਬੱਧੀ ਬਣੀਆਂ ਹੀ ਨਹੀਂ, ਜੇਕਰ ਬਣੀਆਂ ਹਨ ਤਾਂ ਉਨ੍ਹਾਂ ਦਾ ਚੇਅਰਮੈਨ ਕੋਈ ਲਿਖਾਰੀ ਨਹੀਂ, ਸਗੋਂ ਕੋਈ ਅਫਸਰ ਬਣਾ ਦਿੱਤਾ ਜਾਂਦਾ ਹੈ। ਪਿਛਲੇ ਸਾਲ ਵੀ ਮੈਂ ਸੈਸ਼ਨ ਵਿੱਚ ਕਿਹਾ ਸੀ ਅਤੇ ਰਣੀਕੇ ਸਾਹਿਬ ਨੇ ਜੁਆਬ ਦਿੱਤਾ ਸੀ ਕਿ ਅਰਜੁਨ ਅਵਾਰਡੀਆਂ ਦੀ ਰਕਮ 3 ਸਾਲ ਤੋਂ ਨਹੀਂ ਦਿੱਤੀ ਗਈ ਅਤੇ ਉਹ ਦੇਵਾਂਗੇ। ਮੈਂ ਫਿਰ ਕਹਿੰਦਾ ਹਾਂ ਕਿ ਅਸਾਮ ਵਿਚ ਜਿਹੜੇ ਬੱਚੇ ਖੇਡ ਕੇ ਆਏ ਹਨ, ਉਨ੍ਹਾਂ ਨੂੰ ਨਕਦ ਰਾਸ਼ੀ ਨਹੀਂ ਦਿੱਤੀ ਗਈ ਔਰ, ਬਾਦਲ ਸਾਹਿਬ, ਮੈਂ ਬੇਨਤੀ ਕਰਨੀ ਚਾਹਾਂਗਾ ਕਿ ਅਜੇ ਤੱਕ ਜਿਹੜੇ ਸਾਡੇ ਖਿਡਾਰੀ ਮੈਡਲ ਜਿੱਤ ਕੇ ਆਏ ਹਨ, ਉਨ੍ਹਾਂ ਨੂੰ ਨੌਕਰੀ ਨਹੀਂ ਦਿੱਤੀ ਵਿਸ਼ੇਸ਼ ਕਰਕੇ ਬਾਦਲ ਸਕੂਲ ਦੀ ਲੜਕੀ ਅਵਨੀਤ ਕੌਰ ਸਿੱਧੂ ਜੋ ਗੋਲਡ ਮੈਡਲ ਜਿੱਤ ਕੇ ਆਈ ਹੈ, ਜਿਸ ਬਾਰੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਅਸੀਂ ਉਸ ਨੂੰ ਡੀ.ਐਸ.ਪੀ. ਭਰਤੀ ਕਰਾਂਗੇ। ਲੇਕਿਨ ਉਸਦਾ ਕੇਸ ਹਾਲੇ ਵਿਚਾਲੇ ਹੀ ਪਿਆ ਹੈ। ਹੁਣ ਜੋ ਸੰਗਤ ਦਰਸ਼ਨ ਹੋ ਰਹੇ ਹਨ ਉਹ ਜਿਹੜੀਆਂ ਤਿੰਨ ਮੱਧਕਾਲੀ ਚੋਣਾਂ ਆ ਰਹੀਆਂ ਹਨ, ਉਨ੍ਹਾਂ ਵਾਸਤੇ ਹੋ ਰਹੇ ਹਨ। ਬਜਟ ਸੈਸ਼ਨ ਆਪਾਂ ਇਸ ਲਈ ਕਰਦੇ ਹਾਂ ਕਿ ਇੱਕ ਵੀ ਪੈਸਾ ਬਗੈਰ ਮਨਜ਼ੂਰੀ ਤੋਂ ਖਰਚ ਨਹੀਂ ਕੀਤਾ ਜਾ ਸਕਦਾ। ਬੜਾ ਅਫਸੋਸ ਹੈ, ਸਪੀਕਰ ਸਾਹਿਬ, ਕਿ ਸਾਰਾ ਪੈਸਾ ਅਸੈਂਬਲੀ ਦੀ ਮਨਜ਼ੂਰੀ ਤੋਂ ਬਗੈਰ ਸੰਗਤ ਦਰਸ਼ਨਾਂ ਵਿੱਚ ਵੰਡਿਆ ਜਾ ਰਿਹਾ ਹੈ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਇਹ

ਕਾਨੂੰਨ ਦੇ ਖਿਲਾਫ ਹੈ। ਬਜਟ ਵਿਚ ਇੱਕੋ ਹੀ ਕੰਮ ਕੀਤਾ ਹੈ ਲੇਕਿਨ ਉਹ ਵੀ ਅਧੂਰਾ। ਮੁਲਾਜ਼ਮਾਂ ਵਾਸਤੇ ਪੰਜਵੇਂ ਪੇ-ਕਮਿਸ਼ਨ ਦੀ ਰਿਪੋਰਟ ਲਾਗੂ ਕਰ ਦਿੱਤੀ ਹੈ। ਉਸ ਵਿੱਚ ਬੜੀਆਂ ਤਰੁੱਟੀਆਂ ਹਨ। ਪਹਿਲੀ ਗੱਲ ਤਾਂ ਮਾਸਟਰ ਸਕੇਲ ਦੀ ਬਜਾਏ ਪੇ-ਬੈਂਡ ਬਣਾ ਦਿੱਤੇ ਜਿਸ ਨਾਲ ਤੀਜੇ ਅਤੇ ਚੌਥੇ ਦਰਜੇ ਕਰਮਚਾਰੀਆਂ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ। ਇਹ ਕਹਿ ਰਹੇ ਸਨ ਕਿ ਇਸ ਨਾਲ ਤਨਖਾਹਾਂ ਵਿੱਚ 37% ਵਾਧਾ ਹੋਇਆ ਹੈ ਪਰ ਸ਼ਾਇਦ 15% ਵੀ ਵਾਧਾ ਨਹੀਂ ਹੋਇਆ ਅਤੇ ਦਰਜਾ ਤਿੰਨ ਅਤੇ ਚਾਰ ਦਾ ਵਾਧਾ ਸਿਰਫ ਇੱਕ ਸਾਲ ਲਈ ਰਹੇਗਾ ਔਰ ਬਾਕੀ ਮੁਲਾਜ਼ਮਾਂ ਦਾ ਵਾਧਾ ਵੀ 2014-15 ਤੱਕ ਸਮਾਪਤ ਹੋ ਜਾਣਾ ਹੈ। ਇਸ ਵਿਚ ਏਡਿਡ ਸਕੂਲਾਂ ਬਾਰੇ ਕੋਈ ਜ਼ਿਕਰ ਨਹੀਂ ਹੈ। ਜਿਹੜੇ ਏਡਿਡ ਸਕੂਲ/ਕਾਲਜ ਹਨ ਜਿਨ੍ਹਾਂ ਨੂੰ ਅਸੀਂ 95% ਗਰਾਂਟਾਂ ਦਿੰਦੇ ਹਾਂ, ਉਨ੍ਹਾਂ ਦੇ ਰਿਟਾਇਰਡ ਇੰਪਲਾਈਜ਼ ਦੀਆਂ ਪੋਸਟਾਂ ਅਬਾਲਿਸ਼ ਕੀਤੀਆਂ ਜਾ ਰਹੀਆਂ ਹਨ। ਸਰਕਾਰ ਨੂੰ ਉਸਦੇ ਸਟਾਫ ਦੀ ਭਰਤੀ ਦਾ ਕੋਈ ਖਿਆਲ ਨਹੀਂ। ਪੇ-ਕਮਿਸ਼ਨ ਵਿੱਚ ਦਿੱਤੀਆਂ ਜਾਣ ਵਾਲੀਆਂ ਬਣਦੀਆਂ ਸਹੂਲਤਾਂ ਜੋ ਏਡਿਡ ਸਕੂਲ ਤੇ ਕਾਲਜਾਂ ਦੇ ਮੁਲਾਜ਼ਮਾਂ ਨੂੰ ਦੇਣੀਆਂ ਸਨ, ਉਸ ਦਾ ਇਸ ਬਜਟ ਵਿੱਚ ਕੋਈ ਜ਼ਿਕਰ ਨਹੀਂ ਹੈ। ਉਨ੍ਹਾਂ ਦੀ ਸਾਲਾਨਾ ਤਰੱਕੀ ਵੀ ਜਿਹੜੀ ਕਿ 7% ਹੁੰਦੀ ਸੀ, ਉਹ ਘਟਾ ਕੇ 3% ਕਰ ਦਿੱਤੀ ਹੈ ਅਤੇ ਬਾਕੀ ਮੁਲਾਜ਼ਮਾਂ ਦੀ ਸਾਲਾਨਾ ਤਰੱਕੀ ਵੀ ਘੱਟ ਕੀਤੀ ਗਈ ਹੈ।

ਇਸੇ ਤਰ੍ਹਾਂ ਹੀ ਭੱਤਿਆਂ ਸਬੰਧੀ ਵੀ ਬਜਟ ਵਿੱਚ ਕੋਈ ਜ਼ਿਕਰ ਨਹੀਂ ਹੈ। ਭਾਵੇਂ ਇਨ੍ਹਾਂ ਨੇ ਕਿਹਾ ਹੈ ਕਿ 30 ਦਿਨਾਂ ਦੇ ਵਿੱਚ-ਵਿੱਚ ਕੋਈ ਇੰਤਜ਼ਾਮ ਕਰਨਾ ਹੈ।

**ਮਾਨਯੋਗ ਸਪੀਕਰ** : ਹੋਰ ਇਸ ਤੋਂ ਵਧੀਆ ਜ਼ਿਕਰ ਕੀ ਹੋਇਆ ?

**ਸਰਦਾਰ ਮੱਖਣ ਸਿੰਘ** : ਲੇਕਿਨ ਬਜਟ ਦੇ ਵਿੱਚ ਇਸ ਦਾ ਕੋਈ ਜ਼ਿਕਰ ਨਹੀਂ ਹੈ। ਬਠਿੰਡਾ ਅਤੇ ਪਟਿਆਲਾ ਵਿਚ ਪਹਿਲਾਂ ਹਾਊਸ ਰੈਂਟ 15% ਮਿਲਦਾ ਸੀ ਉਹ ਵੀ ਘਟਾ ਕੇ 12.5% ਕਰ ਦਿੱਤਾ ਹੈ। ਇਥੇ ਵੀ ਢਾਈ ਪਰਸੈਂਟ ਘਟਾਇਆ ਗਿਆ ਹੈ।

ਹੁਣ ਮੈਂ ਆਖਿਰ ਦੇ ਵਿੱਚ ਜੋ ਬੋਲਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਪੰਜਾਬ ਦੇ ਵਿੱਚ ਅਮਨ ਅਤੇ ਕਾਨੂੰਨ ਦੀ ਹਾਲਤ ਇੰਨੀ ਮਾੜੀ ਹੋ ਚੁੱਕੀ ਹੈ ਕਿ ਚੋਰੀਆਂ, ਡਾਕੇ, ਕਤਲ, ਇਹ ਵਰਤਾਰਾ ਆਮ ਹੋ ਗਿਆ ਹੈ। ਇਨਾਂ ਦੇ ਵਾਸਤੇ ਮੈਂ ਕਹਾਂਗਾ ਕਿ ਰਾਜ ਕਰਨ ਵਾਲੀ ਧਿਰ ਜ਼ਿੰਮੇਵਾਰ ਹੈ, ਇਹ ਇਸ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ। ਮੈਨੂੰ ਯਾਦ ਹਨ ਉਹ ਤਕਰੀਰਾਂ, ਮੇਰੇ ਕੋਲ ਉਹ ਤਕਰੀਰਾਂ ਹਨ, ਮੇਰੇ ਕੋਲ ਉਹ ਵੀਡਿਓ ਵੀ ਹਨ ਜਿਨ੍ਹਾਂ ਵਿੱਚ ਇਨ੍ਹਾਂ ਦੇ ਲੀਡਰਾਂ ਨੇ ਕਿਹਾ ਕਿ ਪਹਿਲਾਂ ਸਾਡਾ ਰਾਜ ਆਇਆ ਸੀ, ਤੁਸੀਂ ਕੁੰਡੀ ਲਾ ਲੈਂਦੇ ਸੀ, ਤੁਸੀਂ ਦਾਰੂ ਕੱਢਣ ਲਈ ਤੌੜੇ ਪਾ ਲੈਂਦੇ ਸੀ ਔਰ ਭੁੱਕੀ ਰੱਖ ਲੈਂਦੇ ਸੀ, ਕਿਉਂਕਿ ਅਸੀਂ ਅਫਸਰਾਂ ਨੂੰ ਕਿਹਾ ਸੀ ਕਿ ਤੁਸੀਂ ਆਪਣਾ ਮੂੰਹ ਦੂਸਰੇ ਪਾਸੇ ਕਰਕੇ ਲੰਘ ਜਾਓ, ਐਸ਼ ਕਰੋ, ਕਿਸੇ ਨੂੰ ਕੁਝ ਨਹੀਂ ਕਿਹਾ।

**ਮਾਨਯੋਗ ਸਪੀਕਰ** : ਹਾਂ ਜੀ, ਟਾਈਮ ਸਮਾਪਤ ਹੈ ਜੀ।

**ਸਰਦਾਰ ਮੱਖਣ ਸਿੰਘ** : ਮੈਂ ਸਮਾਪਤ ਹੀ ਕਰ ਰਿਹਾ ਹਾਂ ਜੀ। ਦੁਬਾਰਾ ਸਾਡਾ ਰਾਜ ਆ ਗਿਆ। ਫਿਰ ਉਵੇਂ ਜਿਵੇਂ ਕਰੋਗੇ, ਕੁੰਡੀ ਲਾਓ, ਭੁੱਕੀ ਰੱਖ ਲਓ, ਤੌੜੇ ਕੱਢੋ ਲੇਕਿਨ ਇਕ ਗੱਲ ਮੈਂ ਕਰਨਾ ਚਾਹੁੰਦਾ ਹਾਂ ਕਿ ਪਿਛਲੀਆਂ ਕਾਰਪੋਰੇਸ਼ਨਾਂ ਦੀਆਂ ਚੋਣਾਂ ਵਿੱਚ ਕੀ ਕੁਝ ਹੋਇਆ.....

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੈ ਜੀ। ਹੁਣ ਤੁਸੀਂ ਬੈਠੋ।

**ਸਰਦਾਰ ਮੱਖਣ ਸਿੰਘ** : ਬੱਸ ਜੀ, ਮੈਂ ਹੁਣ ਸਮਾਪਤ ਹੀ ਕਰ ਰਿਹਾ ਹਾਂ ਜੀ। ਉਸ ਦਾ ਨਤੀਜਾ ਕੀ ਹੋਇਆ ਕਿ ਪੰਜਾਬ ਦੇ ਵਿੱਚ ਅੱਜ ਉਹ ਲੋਕ ਚੁਣ ਕੇ ਆਏ ਜਿਨ੍ਹਾਂ ਨੂੰ ਚੋਣਾਂ ਸਮੇਂ ਲੁੱਟਣ ਦੀ ਖੁੱਲ੍ਹੀ ਸ਼ਹਿ ਦਿੱਤੀ ਹੋਈ ਸੀ। ਉਸਦਾ ਨਤੀਜਾ ਕੀ ਹੋਇਆ! ਤੁਸੀਂ ਦੇਖ ਲਓ ਲੁਧਿਆਣੇ ਵਿੱਚ ਤਹਿਸੀਲਦਾਰ ਨੂੰ ਕੁੱਟਿਆ ਗਿਆ, ਸਰਦੂਲਗੜ੍ਹ ਦੇ ਐਸ.ਐਚ.ਓ. ਨੂੰ ਕੁੱਟਿਆ ਗਿਆ, ਅਬੋਹਰ ਵਿੱਚ ਈ.ਟੀ.ਓ. ਨੂੰ ਕੁੱਟਿਆ ਗਿਆ ਅਤੇ ਲੰਬੀ ਵਿਚ ਜੇ.ਈ. ਕੁੱਟ ਦਿੱਤਾ।

**ਮਾਨਯੋਗ ਸਪੀਕਰ** : ਬੱਸ ਜੀ, ਹੋਰ ਹੁਣ ਕੀ ਰਹਿ ਗਿਆ। ਸਮਾਪਤ ਕਰੋ ਜੀ।

**ਸਰਦਾਰ ਮੱਖਣ ਸਿੰਘ** : ਹੁਣ ਮੈਂ ਲਾਸਟ ਵਿੱਚ ਆਪਣੇ ਹਲਕੇ ਦੀ ਗੱਲ ਕਰਨਾ ਚਾਹੁੰਦਾ ਹਾਂ ਜੀ। ਇਕ ਮਿੰਟ ਬੱਸ ਜੀ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਸਾਰੇ ਹਾਊਸ ਨੂੰ ਵੀ ਇਹ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਦੋ-ਤਿੰਨ ਵਾਰ ਇਨ੍ਹਾਂ ਨੇ ਇਹੋ ਹੀ ਗੱਲਾਂ ਕੀਤੀਆਂ ਹਨ ਕਿ ਤਹਿਸੀਲਦਾਰ ਕੁੱਟ ਦਿੱਤਾ, (ਵਿਘਨ) ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼ਿਮਲਾ ਪੁਰੀ, ਲੁਧਿਆਣੇ ਥਾਣੇ ਵਿਖੇ ਸ਼੍ਰੀ ਰਾਮ ਸਿੰਘ ਉਸ ਵੇਲੇ ਦੇ ਤਹਿਸੀਲਦਾਰ, ਲੁਧਿਆਣਾ ਵੈਸਟ, ਨੂੰ ਥੱਪੜ ਮਾਰਨ ਦੇ ਦੋਸ਼ ਵਿੱਚ ਐਫ.ਆਈ.ਆਰ. ਨੰ: 16 ਤੁਹਾਡੇ ਰਾਜ ਵਿਚ ਦਰਜ ਹੋਈ ਅਤੇ ਮਿਤੀ 30 ਜਨਵਰੀ, 2007 ਨੂੰ ਧਾਰਾ 353, 506, 148, 149, 123 ਇਹ ਤੁਹਾਡੇ ਰਾਜ ਵਿੱਚ ਹੋਇਆ। (ਵਿਘਨ) ਇਸ ਤੋਂ ਪਹਿਲਾਂ........ਹੁਣ ਤੁਹਾਨੂੰ ਮਿਰਚਾਂ ਕਿਉਂ ਲਗਦੀਆਂ ਹਨ।...ਕੁਝ ਹੌਸਲਾ ਤਾਂ ਕਰੋ ਹੁਣ।

ਐਫ.ਆਈ.ਆਰ. ਨੰ: 52 ਮਿਤੀ 15 ਮਈ, 2006 ਦਿਆਲਪੁਰਾ, ਜ਼ਿਲ੍ਹਾ ਬਠਿੰਡਾ ਵਿੱਚ ਤੁਹਾਡੇ ਰਾਜ ਵਿੱਚ ਤਹਿਸੀਲਦਾਰ ਨੂੰ ਕੁੱਟਿਆ ਗਿਆ। ਉਸ ਵੇਲੇ ਧਾਰਾ 353, 186, 323, 34.....ਜਿਸ ਵੇਲੇ ਇਹ ਵਾਕਿਆ ਹੋਇਆ ਉਸ ਸਮੇਂ ਮੈਂ ਵੀ ਅੱਪੜ ਗਿਆ ਸੀ। ਪਰਚਾ ਵੀ ਦਰਜ ਕਰਾਇਆ ਗਿਆ, ਬੰਦੇ ਵੀ ਅੰਦਰ ਦਿੱਤੇ ਗਏ। ਤੁਹਾਡੇ ਵੇਲੇ ਕੀ ਹੋਇਆ। ਕੁਝ ਵੀ ਨਹੀਂ। ਉਹ ਪਰਚੇ ਹਾਲੇ ਵੀ ਉਸੇ ਤਰ੍ਹਾਂ ਹੀ ਤੁਰੇ ਫਿਰਦੇ ਹਨ। ਇਸ ਕਰਕੇ ਤੁਹਾਨੂੰ ਮਹਿਸੂਸ ਕਰਨਾ ਚਾਹੀਦਾ ਹੈ। ਅਸੀਂ ਤੁਹਾਡੇ ਵੇਲੇ ਦੀਆਂ ਗੱਲਾਂ ਵੀ ਫਰੋਲ ਸਕਦੇ ਹਾਂ ਕਿ ਤੁਹਾਡੇ ਵੇਲੇ ਕੀ-ਕੀ ਹੋਇਆ।....(ਵਿਘਨ)....

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਰ ਰਿਹਾ ਸੀ...

**ਮਾਨਯੋਗ ਸਪੀਕਰ** : ਨਹੀਂ ਜੀ, ਹੁਣ ਰਹਿਣ ਦਿਓ।

**ਸਰਦਾਰ ਮੱਖਣ ਸਿੰਘ** : 69 ਬੰਦਿਆਂ ਦੇ ਖਿਲਾਫ 307 ਦਾ ਪਰਚਾ ਹੋਇਆ ਜਿਸ ਵਿੱਚ ਇਕ ਔਰਤ ਵੀ ਸ਼ਾਮਲ ਹੈ। ਸ਼ਖਸ ਉਹ ਹੈ ਜਿਸ ਦੀ ਕੰਪਲੇਂਟ ਤੇ ਹੋਇਆ, ਜਿਸ ਦੀ ਖਬਰ ਛਪੀ ਹੈ ਕਿ ਐਫ.ਐਮ. ਸਾਹਿਬ ਦੇ ਗਿੱਦੜਬਾਹਾ ਥਾਣੇ ਵਿੱਚ ਉਹ ਜੀਪ ਲੈ ਕੇ ਵੜ ਗਿਆ, ਸ਼ਰਾਬੀ ਹੋਇਆ, ਐਸ.ਐਚ.ਓ. ਨੂੰ ਗਾਲ੍ਹਾਂ ਕੱਢੀਆਂ। ਪੁਲਿਸ ਵਾਲੇ ਸਾਰੇ ਨਾਲ ਸਨ।

**ਮਾਨਯੋਗ ਸਪੀਕਰ** : ਨਹੀਂ ਜੀ, ਬੱਸ ਜੀ, ਤੁਸੀਂ ਹੁਣ ਬੈਠੋ।

**ਸਰਦਾਰ ਮੱਖਣ ਸਿੰਘ** : ਮੈਂ 7 ਤਰੀਕ ਵਾਲੀਆਂ ਗੱਲਾਂ ਹੀ ਦੱਸਣੀਆਂ ਹਨ। 10-20 ਬੰਦਿਆਂ ਤੇ ਪਰਚਾ ਦਰਜ ਕੀਤਾ ਗਿਆ। ਗੁਰੂ ਸਰਸੈਣੀ ਵਿਚ 5 ਬੰਦਿਆਂ ਤੇ ਧਾਰਾ 307 ਦਾ ਪਰਚਾ ਦਰਜ ਕੀਤਾ ਗਿਆ। ਕੋਟ ਫੱਤਾ ਵਿਚ ਸਤਵਿੰਦਰ ਧਨੋਆ ਜਿਸ ਨੇ ਕਿ ਤਿੰਨ ਐਮ.ਏ. ਕੀਤੀਆਂ ਹੋਈਆਂ ਹਨ, ਉਸ ਉਤੇ ਕਿਡਨੈਪਿੰਗ ਦਾ ਪਰਚਾ ਦਰਜ ਕੀਤਾ ਗਿਆ..

**ਮਾਨਯੋਗ ਸਪੀਕਰ** : ਚਲੋ, ਹੁਣ ਬਹੁਤ ਹੋ ਗਿਆ ਹੈ। ਹਾਂ ਜੀ, ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਾਲ 2009-10 ਦੇ ਬਜਟ ਅਨੁਮਾਨਾਂ ਤੇ ਬੋਲਣ ਦਾ ਮੌਕਾ ਦਿੱਤਾ ਹੈ।....

(ਇਸ ਸਮੇਂ ਸਰਦਾਰ ਮੱਖਣ ਸਿੰਘ ਵੀ ਆਪਣੀ ਸੀਟ ਤੇ ਖੜ੍ਹੇ ਬੋਲ ਰਹੇ ਸਨ ਜੋ ਕਿ ਮਾਈਕ ਬੰਦ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਚੁੱਪ ਕਰਾਓ। ਇਹ ਬਿਨਾਂ ਇਜਾਜ਼ਤ ਬੋਲੀ ਜਾ ਰਹੇ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਇਕ ਪੁਆਇੰਟ ਹੀ ਰੱਖਣਾ ਹੈ। ਪੰਜਾਬ ਵਿਚ ਅੱਤਵਾਦ ਦੇ ਸਮੇਂ ਦੌਰਾਨ ਬਹੁਤ ਸਾਰੇ ਲੋਕ ਪੀੜਤ ਹੋਏ ਹਨ। ਬੀ.ਜੇ.ਪੀ. ਨੇ ਵੀ ਇਹ ਮਸਲਾ ਰੱਖਿਆ ਸੀ। ਮੁੱਖ ਮੰਤਰੀ ਸਾਹਿਬ ਨੇ ਫੈਸਲਾ ਕੀਤਾ ਸੀ ਕਿ ਇਨ੍ਹਾਂ ਪੀੜਤਾਂ ਨੂੰ 2,500 ਰੁਪਏ ਪ੍ਰਤੀ ਮਹੀਨਾ ਅਲਾਊਂਸ ਦੀ ਥਾਂ ਤੇ 5,000 ਰੁਪਿਆ ਅਲਾਊਂਸ ਦਿੱਤਾ ਜਾਵੇਗਾ। ਇਹ ਅਖਬਾਰਾਂ ਵਿਚ ਵੀ ਆਇਆ ਸੀ। ਉਸ ਫੈਸਲੇ ਨੂੰ ਇੰਪਲੀਮੈਂਟ ਕੀਤਾ ਜਾਵੇ। ਇਹ ਸੀ.ਐਮ. ਸਾਹਿਬ ਦਾ ਆਪਣਾ ਹੀ ਕੀਤਾ ਹੋਇਆ ਫੈਸਲਾ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਵਲਟੋਹਾ ਜੀ। ਇਸ ਤੋਂ ਬਾਅਦ ਤੁਸੀਂ (ਐਫ.ਐਮ. ਵੱਲ ਇਸ਼ਾਰਾ) ਬੋਲਣਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੰਜਾਬ ਦੀ ਖੁਸ਼ਕਿਸਮਤੀ ਹੈ ਕਿ ਪੰਜਾਬ ਨੂੰ ਸਰਦਾਰ ਮਨਪ੍ਰੀਤ ਸਿੰਘ ਬਾਦਲ ਵਰਗਾ ਵਿੱਤ ਮੰਤਰੀ ਮਿਲਿਆ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮੈਂ ਵੀ ਇਸ ਸਦਨ ਵਿਚ ਦੋ ਬਜਟ ਅਨੁਮਾਨ ਵੇਖੇ ਹਨ। ਸਾਹਮਣੇ ਬੈਠੇ ਵੀਰਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੇ ਵੀ ਦੋ ਬਜਟ ਅਨੁਮਾਨ ਵੇਖੇ ਹਨ, ਪੜ੍ਹੇ ਹਨ ਅਤੇ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਵੀ ਦੇਖੀ ਹੈ। ਜਦੋਂ ਪਹਿਲੇ ਦੋਨੋਂ ਬਜਟ ਅਨੁਮਾਨ ਸਾਲ 2007-08 ਅਤੇ 2008-09 ਪੇਸ਼ ਕੀਤੇ ਗਏ ਸਨ ਤਾਂ ਉਦੋਂ ਵੀ ਇਹੀ ਸਿੜੀ-ਸਿਆਪਾ ਪਿਆ ਸੀ, ਸਲਾਹਿਆ ਨਹੀਂ ਸੀ ਗਿਆ ਸਗੋਂ ਨਿੰਦਿਆ ਗਿਆ ਸੀ। ਮੇਰੇ ਸਾਹਮਣੇ ਬੈਂਚਾਂ ਤੇ ਬੈਠੇ ਪਾਲਿਟੀਸ਼ਨਾਂ ਦਾ ਕੰਮ ਹੀ ਗਾਲਾਂ ਕੱਢਣੀਆਂ ਅਤੇ ਨਿੰਦਾ ਕਰਨੀ ਹੈ, ਸਰਾਹਣਾ ਕਰਨਾ ਨਹੀਂ, ਜੇ ਸਰਾਹਣਾ ਹੈ ਤਾਂ ਆਪਣੇ ਹੀ ਕੰਮਾਂ ਨੂੰ ਸਰਾਹੁਣਾ ਹੈ ਜਿਵੇ ਘੁਮਿਆਰੀ ਆਪਣਾ ਭਾਂਡਾ ਆਪ ਹੀ ਸਲਾਹੁੰਦੀ ਹੈ। ਮੈਂ ਬੜਾ ਮਾਣ ਮਹਿਸੂਸ ਕਰਦਾ ਹਾਂ ਕਿ ਪੰਜਾਬ ਅੰਦਰ ਜਿਹੜੀਆਂ ਪਿਛਲੀਆਂ ਦੋ ਐਨੂਅਲ ਪਲਾਨਜ਼ ਆਈਆਂ ਅਤੇ ਜਿਸ ਤਰ੍ਹਾਂ ਉਨ੍ਹਾਂ ਵਿਚ ਵਾਧਾ ਹੋਇਆ ਅਤੇ ਜਿਸ ਤਰ੍ਹਾਂ ਲਾਗੂ ਹੋਈਆਂ, ਇਹ ਪੰਜਾਬ ਦੀ ਖੁਸ਼ਕਿਸਮਤੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜਾਤ-ਪਾਤ ਵਾਲੇ ਸ਼ਬਦ ਨਾ ਵਰਤੇ ਜਾਣ। ਜਿਵੇਂ ਘੁਮਿਆਰੀ ਵਰਗੇ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

(ਕੁਝ ਆਵਾਜ਼ਾਂ : ਇਹ ਤਾਂ ਇਕ ਪੰਜਾਬੀ ਦੀ ਕਹਾਵਤ ਹੈ।)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਸਾਹਮਣੇ ਬੈਠੇ ਵੀਰਾਂ ਵੱਲੋਂ ਬਹੁਤ ਹੀ ਰੈਪੀਟੀਸ਼ਨ ਹੋ ਰਹੀ ਹੈ। ਇਨ੍ਹਾਂ ਨੂੰ ਯਾਦ ਹੋਵੇਗਾ ਕਿ ਸਾਲ 2006-07 ਵਿੱਚ 4000 ਕਰੋੜ ਰੁਪਏ ਦਾ ਪਲਾਨ ਸੀ। ਉਸ ਤੋਂ ਪਹਿਲਾਂ ਵੀ ਆਪਾਂ ਨੂੰ ਪਤਾ ਹੈ ਕਿ ਕਿੰਨੇ ਦੀਆਂ ਆਉਂਦੀਆਂ ਰਹੀਆਂ ਹਨ ਤੇ ਕਿੰਨੇ ਪ੍ਰਸੈਂਟ ਲਾਗੂ ਹੁੰਦੀ ਰਹੀ ਹੈ ਉਨ੍ਹਾਂ ਪਲਾਨਾਂ ਦੀ ਇੰਪਲੀਮੈਂਟ ਰੇਸ਼ੋ 60 ਤੋਂ 70% ਤੱਕ ਰਹੀ ਹੈ। ਪ੍ਰੰਤੂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਦੋ ਬਜਟ ਅਨੁਮਾਨ ਲਿਆਂਦੇ ਪਹਿਲਾ ਸਾਲ 2007-08 ਦਾ ਜਿਸ ਵਿਚ 5111 ਕਰੋੜ ਰੁਪਏ ਦਾ ਸ਼ਗਨ ਪਾਇਆ ਸੀ ਭਾਵ 25% ਵਾਧੇ ਨਾਲ ਇਹ ਲਿਆਂਦਾ ਸੀ। ਇਸੇ ਤਰ੍ਹਾਂ ਸਾਲ 2008-09 ਵਿਚ ਫਿਰ 25% ਵਾਧਾ ਕਰਕੇ 6200 ਕਰੋੜ ਰੁਪਏ ਦਾ ਪਲਾਨ ਲਿਆਂਦਾ ਗਿਆ। ਇਸ ਵਾਰ ਸਾਲ 2009-10 ਲਈ 8625 ਕਰੋੜ ਰੁਪਏ ਦਾ ਪਲਾਨ ਲੈ ਕੇ ਆਏ ਹਨ ਜਿਹੜਾ ਕਿ ਪਿਛਲੇ ਸਾਲ ਦੇ ਪਲਾਨ ਨਾਲੋਂ 39% ਜ਼ਿਆਦਾ ਬਣਦਾ ਹੈ। (ਟਰੈਜ਼ਰੀ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਮੈਂ ਜ਼ਿਕਰ ਕੀਤਾ ਕਿ ਕਿਸੇ ਸਰਕਾਰ ਦੀ ਜਿਹੜੀ ਕਾਰਗੁਜ਼ਾਰੀ ਹੈ, ਉਸਦਾ ਜਿਹੜਾ ਐਨੂਅਲ ਪਲਾਨ ਹੈ, ਉਸ ਤੋਂ ਪਤਾ ਲੱਗਦਾ ਹੈ ਅਤੇ ਇਸ ਤੋਂ ਅੱਗੇ ਜਾ ਕੇ ਇਸਦੀ ਜਿਹੜੀ ਪਲਾਨ ਹੈ, ਉਸਦੇ ਨੇਪਰੇ ਚਾੜ੍ਹਣ ਤੋਂ ਪਤਾ ਲੱਗਦੀ ਹੈ। ਮੈਂ ਵੀ ਜ਼ਿਕਰ ਕੀਤਾ ਹੈ ਕਿ ਇਨ੍ਹਾਂ ਦੀਆਂ ਪਲਾਨਿੰਗਜ਼ ਜਿਹੜੀਆਂ ਹਨ, 60% ਤੋਂ 70% ਤੋਂ ਅੱਗੇ ਨਹੀਂ ਵਧੀਆਂ ਔਰ ਸਾਨੂੰ ਮਾਣ ਹੈ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਤੇ ਕਿ ਇਹ ਜੋ ਸਾਲ 2007-08 ਦੀ ਪਲਾਨ ਲੈ ਕੇ ਆਏ ਸਨ, ਉਹ 101% ਨੇਪਰੇ ਚੜ੍ਹੀ ਹੈ। ਤੁਸੀਂ 'ਹਾ ਹਾ' ਨਾ ਕਰੋ ਸਗੋਂ ਖੁਸ਼ੀ ਮਹਿਸੂਸ ਕਰੋ ਔਰ ਸਾਲ 2008-09 ਦੀ ਪਲਾਨ 111% ਲਾਗੂ ਹੋਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੈਂਬਰ ਸਾਹਿਬ ਬਜਟ ਦੀ ਗੱਲ ਕਰ ਰਹੇ ਹਨ ਅਤੇ ਪਲਾਨਿੰਗ ਦੀ ਗੱਲ ਕਰ ਰਹੇ ਹਨ ਕਿ ਇਹ 8625 ਕਰੋੜ ਰੁਪਏ ਦਾ ਬਜਟ ਲੈ ਕੇ ਆਏ ਹਨ। ਸਪੀਕਰ ਸਾਹਿਬ, ਸਾਡੀ ਗੁਆਂਢੀ ਸਟੇਟ ਹਰਿਆਣਾ ਜਿਹੜੀ ਕਿ ਛੋਟੀ ਜਿਹੀ ਸਟੇਟ ਹੈ, ਉਹ 10000 ਕਰੋੜ ਰੁਪਏ ਦਾ ਬਜਟ ਲੈ ਕੇ ਆਈ ਹੈ। ਇਹ 8625 ਕਰੋੜ ਰੁਪਏ ਦਾ ਬਜਟ ਲੈ ਕੇ ਆਏ ਹਨ, ਇਹ ਕਿਹੜੀ ਵੱਡੀ ਗੱਲ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਗੱਲਾਂ ਤੇ ਵੀ ਆ ਜਾਂਦਾ ਹੈ। ਸੋਢੀ ਸਾਹਿਬ ਨੂੰ ਵੀ ਦੱਸ ਦਿੰਦਾ ਹਾਂ। ਜਿਸ ਦਿਨ ਦੀ ਵੀ ਬਜਟ ਅਨੁਮਾਨਾਂ ਤੇ ਬਹਿਸ ਚੱਲ ਰਹੀ ਹੈ, ਇਨ੍ਹਾਂ ਨੇ ਇਹ ਦੱਸਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਜਦੋਂ ਪੰਜਾਬ ਸਰਕਾਰ ਦੀ ਸੱਤਾ ਸਾਡੇ ਹੱਥ ਵਿੱਚ ਸੀ ਉਦੋਂ ਅਸੀਂ ਕੀ ਕੀਤਾ ਸੀ ਸਾਡੀਆਂ ਪ੍ਰਾਪਤੀਆਂ ਕੀ ਸੀ ਔਰ ਇਧਰ ਸਾਡੀਆਂ ਪ੍ਰਾਪਤੀਆਂ ਕੀ ਹਨ ਤੇ ਬੀ.ਜੇ.ਪੀ. ਅਕਾਲੀ ਦਲ ਦੀ ਸਰਕਾਰ ਨੇ ਕਿੱਥੇ ਰੋਕ ਲਗਾਈ ਹੈ, ਕਿੱਥੇ ਘਟੀ ਅਤੇ ਕਿੱਥੇ ਵਧੀ ਹੈ, ਤੁਸੀਂ ਇਹੋ ਜਿਹੀ

ਗੱਲ ਕੋਈ ਨਹੀਂ ਕੀਤੀ। ਜਿਹੜਾ ਉੱਠਦਾ ਹੈ, ਕਹਿੰਦਾ ਹੈ ਕਿ ਸਰਦਾਰ ਮਨਮੋਹਨ ਸਿੰਘ ਹੈ, ਇਕ ਮਹਾਂਪੁਰਸ਼ ਨੇ ਤਾਂ ਕੈਪਟਨ ਅਮਰਿੰਦਰ ਸਿੰਘ ਦੇ ਹੀ ਸੋਹਲੇ ਗਾਉਣੇ ਸ਼ੁਰੂ ਕਰ ਦਿੱਤੇ। ਸਪੀਕਰ ਸਾਹਿਬ, ਪੰਜਾਬ ਦੀ ਜਿਹੜੀ ਬਰਬਾਦੀ ਕੀਤੀ ਹੈ...

**ਸਰਦਾਰ ਬਲਬੀਰ ਸਿੰਘ ਸਿੱਧੂ :** ** ** **

**Mr. Speaker :** This is no Point of Order.

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਡਾਕਟਰ ਮਨਮੋਹਨ ਸਿੰਘ ਦਾ ਅਸੀਂ ਸਤਿਕਾਰ ਕਰਦੇ ਹਾਂ ਅਤੇ ਪੂਰਾ ਪੰਜਾਬ ਮਾਣ ਮਹਿਸੂਸ ਕਰਦਾ ਹੈ ਕਿ ਸਿੱਖ ਪ੍ਰਧਾਨ ਮੰਤਰੀ ਹਨ, ਪੰਜਾਬੀ ਪ੍ਰਧਾਨ ਮੰਤਰੀ ਬਣੇ ਹਨ, ਪਰ ਜੋ..(ਵਿਘਨ)

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਜੇ ਇਤਨਾ ਉਨ੍ਹਾਂ ਤੇ ਤੁਹਾਨੂੰ ਮਾਣ ਹੈ ਤਾਂ ਫਿਰ ਪਰਮਾਣੂ ਸਮਝੌਤੇ ਤੇ ਉਨ੍ਹਾਂ ਦੀ ਤੁਸੀਂ ਸਪੋਰਟ ਕਿਉਂ ਨਹੀਂ ਕੀਤੀ ?...(ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਕਾਂਗਰਸ ਵੱਲੋਂ ਸਾਡੀ ਭੂਆ ਦਾ ਪੁੱਤਰ ਆਵੇਗਾ ਤਾਂ ਵੀ ਅਸੀਂ ਉਸ ਦਾ ਵਿਰੋਧ ਕਰਾਂਗੇ। ਜਿੱਥੇ ** ** ਆਵੇਗਾ, ਉਥੇ ਵਿਰੋਧ ਕਰਾਂਗੇ।...(ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੇ ਇੱਥੇ ਡਾਕਟਰ ਮਨਮੋਹਨ ਸਿੰਘ ਦੀ ਬਹੁਤ ਤਾਰੀਫ ਕੀਤੀ ਹੈ ਅਤੇ ਕਿਹਾ ਹੈ ਕਿ ਉਨ੍ਹਾਂ ਨੂੰ ਬਾਹਰੋਂ ਬਹੁਤ ਸੱਦੇ ਆ ਰਹੇ ਹਨ ਕਿ ਸਾਡੇ ਸੁਧਾਰ ਕਰਕੇ ਜਾਓ ਅਤੇ ਜਿਹੜਾ ਟੀਕਾ ਤੁਹਾਡੇ ਕੋਲ ਹੈ, ਉਹ ਸਾਡੇ ਆ ਕੇ ਲਗਾ ਕੇ ਜਾਓ। ਦੁਨੀਆਂ ਵਿੱਚ ਮੰਦੀ ਹੈ ਪਰ ਤੁਹਾਡੇ ਕਿਉਂ ਨਹੀਂ ਮੰਦੀ ਹੋਈ। ਭਾਈ ਸਾਹਿਬ ਨੂੰ ਪੁੱਛਣ ਵਾਲਾ ਕੋਈ ਹੋਵੇ ਕਿ ਪੰਜਾਬ ਦੀ ਅਖਾਣ ਹੈ ਕਿ "ਗੰਜੀ ਨਹਾਊ ਕੀ ਅਤੇ ਨਚੋੜੂ ਕੀ" ਸਪੀਕਰ ਸਾਹਿਬ, ਇੰਡੀਆ ਦੇ ਵਿੱਚ ਮੰਦੀ ਦਾ ਕੀ ਹਾਲ ਹੋਣਾ ਹੈ ਜਿੱਥੇ ਅੱਧੀ ਆਬਾਦੀ ਕੁੱਲੀ, ਗੁੱਲੀ ਅਤੇ ਜੁੱਲੀ ਤੋਂ ਵੀ ਵਾਂਝੀ ਹੈ। ਜਿੱਥੇ ਅੱਜ ਵੀ ਬਹੁਤ ਸਾਰੇ ਲੋਕ ਭੁੱਖੇ ਸੌਂਦੇ ਹਨ ਅਤੇ ਉਨ੍ਹਾਂ ਨੂੰ ਖਾਣ ਲਈ ਰੋਟੀ ਨਹੀਂ ਮਿਲਦੀ, ਲੋਕਾਂ ਦੇ ਸਿਰ ਤੇ ਛੱਤ ਨਹੀਂ ਅਤੇ ਇਹ ਡਾਕਟਰ ਮਨਮੋਹਨ ਸਿੰਘ ਦੀਆਂ ਤਾਰੀਫਾਂ ਕਰਦੇ ਹਨ। ਪੰਜਾਬ ਦੀਆਂ ਯੂਨੀਵਰਸਿਟੀਆਂ ਦਾ ਰਿਕਾਰਡ ਕਢਵਾ ਕੇ ਦੇਖ ਲਓ। ਪੰਜਾਬ ਦੇ ਸਟੂਡੈਂਟਸ ਦੀ ਜਿਹੜੀ ਪਲੇਸਮੈਂਟ ਹੈ, ਉਹ ਕੰਪਨੀਆਂ ਵਿਚ ਘਟ ਗਈ ਹੈ ਅਤੇ ਤਨਖਾਹਾਂ ਵੀ ਕੰਪਨੀਆਂ ਨੇ ਘਟਾ ਦਿਤੀਆਂ ਹਨ। ਸਪੀਕਰ ਸਾਹਿਬ, ਇਸ ਤੋ ਵੱਧ ਮੰਦੀ ਦਾ ਕੀ ਹਾਲ ਹੋ ਸਕਦਾ ਹੈ। ਸਪੀਕਰ ਸਾਹਿਬ, ਇਥੇ ਪਾਣੀ ਦੇ ਮਸਲੇ ਦੀ ਗੱਲ ਵੀ ਕਹੀ ਗਈ ਹੈ। ਇੱਕੋ ਇੱਕ ਸਰੋਤ ਜਿਹੜਾ ਕੁਦਰਤ ਨੇ ਸਾਨੂੰ ਦਿੱਤਾ ਸੀ, ਉਹ ਪਾਣੀ ਸੀ। ਕਿਸੇ ਕੋਲ ਕੌਇਲਾ ਹੈ, ਕਿਸੇ ਕੋਲ ਸੰਗਮਰਮਰ ਹੈ ਅਤੇ ਕਿਸੇ ਕੋਲ ਕੁਝ ਹੈ। ਰਾਜਸਥਾਨ ਵਾਲੇ ਜਿਹੜੇ ਹਨ, ਉਹ ਸੰਗਮਰਮਰ ਦੀ ਚਿੱਪਰ ਵੀ ਮੁਫਤ ਨਹੀਂ ਦਿੰਦੇ। ਸਾਡਾ ਪੰਜਾਬ ਦਾ ਪਾਣੀ ਰਾਜਸਥਾਨ ਨੂੰ ਜਾ ਰਿਹਾ ਹੈ, ਹਰਿਆਣੇ ਨੂੰ ਜਾ ਰਿਹਾ ਹੈ, ਪਤਾ ਨਹੀਂ ਕਿੱਥੇ ਕਿੱਥੇ ਜਾ ਰਿਹਾ ਹੈ। ਇਨ੍ਹਾਂ ਨੇ ਪੰਜਾਬ ਤਬਾਹ ਕਰਕੇ ਰੱਖ ਦਿੱਤਾ ਹੈ। ਪੰਜਾਬ ਦੇ ਲੋਕਾਂ ਕੋਲ ਪਾਣੀ ਨਹੀਂ ਔਰ ਪਾਣੀ ਜੇ ਦੇਣਾ ਵੀ ਸੀ ਤਾਂ ਕੁਝ ਨਾ ਕੁਝ ਸਾਡੀ ਝੋਲੀ ਵਿਚ ਵੀ ਪਾ ਦਿੰਦੇ। ਸਾਨੂੰ ਵੀ ਪਤਾ ਲੱਗ ਜਾਂਦਾ ਕਿ ਪਾਣੀ ਜੇ ਅਸੀਂ ਦਿੱਤਾ ਹੈ ਤਾਂ ਸਾਨੂੰ ਵੀ ਕੁਝ ਮਿਲਿਆ ਹੈ। ਅੱਜ ਪੰਜਾਬ ਦੇ ਲੋਕ ਤਰਾਹ ਤਰਾਹ ਕਰ ਰਹੇ ਹਨ। ਜਾਖੜ ਸਾਹਿਬ ਬੈਠੇ ਹਨ। ਮੇਰੇ ਵਾਂਗ ਇਨ੍ਹਾਂ ਦਾ ਇਲਾਕਾ ਵੀ ਟੇਲਾਂ ਤੇ ਪੈਂਦਾ ਹੈ। ਹਰ ਵਾਰੀ ਮੈਂ ਵੀ ਸੁਣਦਾ ਹਾਂ ਕਿ ਪਾਣੀ ਨਹੀਂ ਹੈ। ਪਾਣੀ ਕਿੱਥੇ ਜਾਂਦਾ ਹੈ ? ਪੰਜਾਬ ਦਾ ਪਾਣੀ

**Expunged as ordered by the Chair.

[ਸਰਦਾਰ ਵਿਰਸਾ ਸਿੰਘ ਵਲਟੋਹਾ]

ਇਨ੍ਹਾਂ ਨੇ ਖਰਾਬ ਕੀਤਾ। ਪੰਜਾਬ ਨੂੰ ਤਬਾਹ ਕੀਤਾ। ਚੰਡੀਗੜ੍ਹ ਦੀ ਗੱਲ ਚੱਲੀ। ਜਾਖੜ ਸਾਹਿਬ ਗੱਲ ਕਰਕੇ ਗਏ ਹਨ ਕਿ ਸਾਨੂੰ ਇੱਥੋਂ ਕੁਲੈਕਸ਼ਨ ਦਾ ਹਿੱਸਾ ਮਿਲਣਾ ਚਾਹੀਦਾ ਹੈ। ਬੜੀ ਵਧੀਆ ਗੱਲ ਕਰਕੇ ਗਏ ਹਨ ਪਰ ਇਹ ਰੰਡੀ ਕਿਸ ਨੇ ਕੀਤੀ ਹੈ। ਕਿਸੇ ਨੇ ਪੁੱਛਿਆ ਕਿ ਬੀਬੀ ਜੀ, ਬਲਦ ਮਾਰਦਾ ਤਾਂ ਨਹੀਂ ? ਉਸ ਨੇ ਕਿਹਾ ਭਾਈ ਰੰਡੀ ਕਿਸ ਦੀ ਕੀਤੀ ਆਂ। ਇਹ ਇਨ੍ਹਾਂ ਦੇ ਸਿਆਪੇ ਪਾਏ ਹੋਏ ਹਨ ਉਹ ਅੱਜ ਪੂਰਾ ਪੰਜਾਬ ਭੁਗਤ ਰਿਹਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਵਲਟੋਹਾ ਸਾਹਿਬ, ਪ੍ਰੋਫੈਸਰ ਵਲਟੋਹਾ ਸਾਹਿਬ, ਵੈਸੇ ਪ੍ਰੋਫੈਸਰ ਸ਼ਬਦ ਇਨ੍ਹਾਂ ਨੂੰ ਲਗਾਉਣਾ ਨਹੀਂ ਚਾਹੀਦਾ, ਤੁਹਾਡੀ ਸਪੀਚ ਸੁਣ ਕੇ, ਤੁਹਾਡੀ ਭਾਸ਼ਾ ਸੁਣ ਕੇ, ਤੁਹਾਡਾ ਐਟੀਚਿਊਡ ਵੇਖ ਕੇ, ਤੁਹਾਡਾ ਬੋਲਣ ਦਾ ਅੰਦਾਜ਼ ਵੇਖ ਕੇ ਤੁਹਾਨੂੰ ਪ੍ਰੋਫੈਸਰ ਸ਼ਬਦ ਨਹੀਂ ਲਗਾਉਣਾ ਚਾਹੀਦਾ। ਇਹ ਕਾਂਗਰਸ ਦਾ ਜ਼ਿਕਰ ਕਰ ਰਹੇ ਸੀ। ਜਦੋਂ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਸਨ ਤਾਂ ਲੁਧਿਆਣੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ....।

**ਮਾਨਯੋਗ ਸਪੀਕਰ** : ਇਸ ਦਾ ਕੀ ਤਾਅਲੁੱਕ ਹੈ?

**ਸਰਦਾਰ ਅਵਤਾਰ ਸਿੰਘ ਬਰਾੜ** : ਇਸ ਨਾਲ ਹੀ ਹੈ। ਮੈਂ ਦੱਸ ਰਿਹਾ ਹਾਂ। (ਵਿਘਨ) ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਤੁਸੀਂ ਮੇਰੇ ਨਾਲ ਨਾਰਾਜ਼ ਹੋ। ਜੇ ਕਹੋ ਤਾਂ ਮੈਂ ਬੈਠ ਜਾਂਦਾ ਹਾਂ। ਮੈਨੂੰ ਪਤਾ ਹੈ ਕਿ ਤੁਸੀਂ ਨਾਰਾਜ਼ ਹੋ। ਵੈਸੇ ਆਪਣੀ ਤਾਂ ਬੜੀ ਬਣਦੀ ਸੀ। ਧਰਮੀਆ ਗੱਲ ਹੈ ਕਿ ਮੈਂ ਤੁਹਾਡੀ ਇੱਜ਼ਤ ਕਰਦਾ ਹਾਂ।

**ਮਾਨਯੋਗ ਸਪੀਕਰ** : ਮੈਂ ਵੀ ਤੁਹਾਡੀ ਇੱਜ਼ਤ ਘੱਟ ਨਹੀਂ ਕਰਦਾ।

**ਸਰਦਾਰ ਅਵਤਾਰ ਸਿੰਘ ਬਰਾੜ** : ਅੱਜ ਤੁਸੀਂ ਨਾਰਾਜ਼ ਹੋ। ਜੱਸੀ ਜੀ ਨੇ ਵੀ ਮੈਨੂੰ ਦੱਸਿਆ ਹੈ ਕਿ ਤੁਸੀਂ ਨਾਰਾਜ਼ ਹੋ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਉਥੇ ਵੱਖ-ਵੱਖ ਸਟੇਟਾਂ ਦੇ ਚੀਫ ਮਨਿਸਟਰ ਬੁਲਾਏ। ਗੁਜਰਾਤ ਦੇ ਮੋਦੀ ਸਾਹਿਬ ਨੂੰ ਵੀ ਬੁਲਾਇਆ।

**ਮਾਨਯੋਗ ਸਪੀਕਰ** : ਤੁਸੀਂ ਪੁਆਇੰਟ ਆਫ ਆਰਡਰ ਤੇ ਬੋਲੋ।

**ਸਰਦਾਰ ਅਵਤਾਰ ਸਿੰਘ ਬਰਾੜ** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਨੂੰ ਪਹਿਲਾਂ ਹੀ ਪਤਾ ਸੀ ਕਿ ਤੁਸੀਂ ਨਹੀਂ ਮੰਨਣਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੰਜਾਬ ਦੇ ਹਾਲਾਤਾਂ ਦੀ ਗੱਲ ਕੀਤੀ ਜਾਂਦੀ ਹੈ। ਪੰਜਾਬ ਦਾ ਜਿਹੜਾ ਸੁਚੇਤ ਵਰਗ ਹੈ, ਹਰ ਕੋਈ ਇਸ ਵਾਸਤੇ ਚਿੰਤਿਤ ਹੈ ਕਿ ਵਾਕਿਆ ਹੀ ਪੰਜਾਬ ਦੇ ਆਰਥਿਕ ਹਾਲਾਤ ਬਿਹਤਰ ਨਹੀਂ ਪਰ ਇਹ ਦੱਸੋ

**Expunged as ordered by the Chair.

ਕਿ ਪਿਛਲੇ ਸੱਠ ਸਾਲਾਂ ਵਿਚ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹਿੱਸੇ ਕਿੰਨਾ ਰਾਜ ਆਇਆ ਹੈ। ਮੈਂ ਦੱਸ ਦਿੰਦਾ ਹਾਂ ਕਿ ਜਦੋਂ ਵੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਆਈ ਹੈ, ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ, ਲੋਕਾਂ ਨੂੰ ਖੁਸ਼ੀ ਵੀ ਉਦੋਂ ਹੀ ਹੋਈ ਹੈ, ਲੋਕਾਂ ਨੂੰ ਤਰੱਕੀਆਂ ਵੀ ਉਦੋਂ ਹੀ ਮਿਲੀਆਂ ਹਨ, ਸਹੂਲਤਾਂ ਵੀ ਉਦੋਂ ਹੀ ਮਿਲੀਆਂ ਹਨ। (ਥੰਪਿੰਗ) ਸਪੀਕਰ ਸਾਹਿਬ, ਮੈ ਪਰਸੋਂ ਸੁਣ ਰਿਹਾ ਸੀ ਕਿ ਅਕਾਲੀ ਦਲ ਵਾਲੇ ਕਿਸਾਨ ਹਿਤੈਸ਼ੀ ਦਾ ਦਾਅਵਾ ਕਰਦੇ ਹਨ, ਇਨ੍ਹਾਂ ਦਾ ਮਖੌਟਾ ਕਿੱਥੇ ਗਿਆ? ਆਹ ਹੋ ਗਿਆ। ਉਹ ਹੋ ਗਿਆ। ਕੀ ਨਹੀਂ ਕੀਤਾ ਅਕਾਲੀ ਦਲ ਨੇ ਕਿਸਾਨਾਂ ਵਾਸਤੇ। ਕਿਸਾਨਾਂ ਦੇ ਬੰਬੀਆਂ ਦੇ ਬਿੱਲ ਮੁਆਫ ਕੀਤੇ, ਹਰ ਘਰ ਦੀ ਹਰ ਜੇਬ ਵਿਚ ਪੈਸਾ ਪਾ ਦਿੱਤਾ। ਸਾਲ 2002 ਦੀ ਸਰਕਾਰ ਸਮੇਂ ਤੁਸੀਂ ਕੀ ਕੀਤਾ ਸੀ । ਚੋਣ ਮੈਨੀਫੈਸਟੋ ਵਿੱਚ ਵਾਅਦਾ ਕੀਤਾ ਸੀ ਕਿ ਅਸੀਂ ਇਸੇ ਤਰ੍ਹਾਂ ਸਹੂਲਤ ਜਾਰੀ ਰੱਖਾਂਗੇ ਪਰ ਪਿਛੋਂ ਧੌਣ ਤੇ ਗੋਡਾ ਰੱਖ ਕੇ ਬੰਬੀਆਂ ਦੇ ਬਿੱਲ ਚਾਲੂ ਕਰ ਦਿਤੇ। ਸਪੀਕਰ ਸਾਹਿਬ, ਪੰਜਾਬ ਦਾ ਮਾਲੀਆ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਮੁਆਫ ਕੀਤਾ। ਮਾਲੀਆ ਐਡੀ ਭੈੜੀ ਚੀਜ਼ ਸੀ ਕਿ ਇਸ ਨੇ ਨੰਬਰਦਾਰ ਦਾ ਨਾਮ ਬਦਨਾਮ ਕਰ ਦਿੱਤਾ ਸੀ। ਜੇ ਘਰੋਂ ਬਾਹਰ ਨਿਕਲਦਿਆਂ ਨੰਬਰਦਾਰ ਕਿਸੇ ਦੇ ਮੱਥੇ ਲੱਗਦਾ ਸੀ ਤਾਂ ਕਿਹਾ ਜਾਂਦਾ ਸੀ ਕਿ ਅੱਜ ਦਾ ਦਿਨ ਬੜਾ ਮਾੜਾ ਚੜ੍ਹਿਆ ਹੈ। ਨੰਬਰਦਾਰ ਇਸ ਕਰਕੇ ਮਾੜਾ ਗਿਣਿਆ ਜਾਂਦਾ ਸੀ ਕਿ ਨੰਬਰਦਾਰ ਨੇ ਜਦੋਂ ਮੱਥੇ ਲੱਗਣਾ ਹੈ, ਉਸ ਨੇ ਕੁਝ ਮੰਗਣਾ ਹੀ ਮੰਗਣਾ ਹੈ।.....(ਵਿਘਨ).....ਮੈਂ ਵੀ ਨੰਬਰਦਾਰ ਦਾ ਮੁੰਡਾ ਹੀ ਹਾਂ। ਉਹ ਮਾਲੀਆ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਬੰਦ ਕੀਤਾ ਹੈ। ਸਪੀਕਰ ਸਾਹਿਬ, ਇਹ ਕਿਸਾਨਾਂ ਦੀ ਗੱਲ ਕਰਦੇ ਹਨ। ਮੈਂ ਉਨ੍ਹਾਂ ਕਿਸਾਨਾਂ ਦਾ ਚੇਤਾ ਕਰਵਾਉਂਦਾ ਹਾਂ ਜਿਹੜੇ ਬਾਰਡਰ ਤੇ ਬੈਠੇ ਹਨ। ਬਾਰਡਰ ਤੋਂ ਪਾਰ 18500 ਏਕੜ ਜ਼ਮੀਨ ਹੈ ਔਰ ਉਸ ਜ਼ਮੀਨ ਦਾ 2500/- ਰੁਪਿਆ ਪਰ ਏਕੜ ਦੇ ਹਿਸਾਬ ਨਾਲ ਐਨ.ਡੀ.ਏ. ਦੀ ਸਰਕਾਰ ਦੇ ਸਮੇਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਮੁਆਵਜ਼ਾ ਦਿਵਾਇਆ ਸੀ। ਉਹ 2500/- ਰੁਪਿਆ ਹਰ ਸਾਲ ਮੁਆਵਜ਼ਾ ਮਿਲਦਾ ਰਿਹਾ। ਇਨ੍ਹਾਂ ਦੇ ਸਮੇਂ ਯੂ.ਪੀ.ਏ. ਦੀ ਸਰਕਾਰ ਬਣਦਿਆਂ, ਜਿਹੜੇ ਡਾਕਟਰ ਮਨਮੋਹਨ ਸਿੰਘ ਤੇ ਅਸੀਂ ਬਣਾ ਮਾਣ ਕਰਦੇ ਸੀ ਕਿ ਕਿਸੇ ਵੀ ਤਰ੍ਹਾਂ ਕਦੇ ਪੰਜਾਬੀ ਆ ਗਿਆ ਹੈ, ਉਹ ਸਾਡੀਆਂ ਸਮੱਸਿਆਵਾਂ ਨੂੰ ਸਮਝਦੇ ਹਨ, ਉਨ੍ਹਾਂ ਨੇ ਆਉਂਦਿਆਂ ਹੀ ਸਾਡਾ ਉਹ 2500/- ਰੁਪਿਆ ਬੰਦ ਕਰ ਦਿੱਤਾ। ਸਪੀਕਰ ਸਾਹਿਬ, ਇਸ ਨਾਲ ਪੌਣੇ ਪੰਜ ਕਰੋੜ ਰੁਪਏ ਦੇ ਕਰੀਬ ਸਾਲਾਨਾ ਉਨ੍ਹਾਂ ਕਿਸਾਨਾਂ ਨੂੰ ਘਾਟਾ ਪਿਆ ਔਰ ਪਿਛਲੇ ਪੰਜ ਸਾਲਾਂ ਦੌਰਾਨ 25 ਕਰੋੜ ਰੁਪਏ ਦਾ ਉਨ੍ਹਾਂ ਕਿਸਾਨਾਂ ਨੂੰ ਘਾਟਾ ਇਨ੍ਹਾਂ ਲੋਕਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਪਾਇਆ ਹੈ। ਸਪੀਕਰ ਸਾਹਿਬ, ਇਹ ਬਜਟ ਅਨੁਮਾਨਾਂ ਤੋਂ ਬਾਹਰ ਦੀਆਂ ਗੱਲਾਂ ਹਨ। ਬਜਟ ਅਨੁਮਾਨਾਂ ਤੇ ਬੜੀ ਰੈਪੀਟੀਸ਼ਨ ਹੋ ਚੁੱਕੀ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਜੋ ਬਜਟ ਪੇਸ਼ ਕੀਤਾ ਹੈ, ਇਹ ਉਸ ਇਨਸਾਨ ਦੀ ਦਿਆਨਤਦਾਰੀ ਹੈ, ਪੰਜਾਬ ਪ੍ਰਤੀ ਉਸ ਦੀ ਵਫਾਦਾਰੀ ਹੈ, ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਪੰਜਾਬ ਪ੍ਰਤੀ ਜੋ ਭਾਵਨਾ ਹੈ, ਉਸ ਬਾਰੇ ਕਿਸੇ ਨੂੰ ਭੁਲੇਖਾ ਨਹੀਂ। ਅਸੀਂ ਲੋਕਾਂ ਦੀਆਂ ਉਹ ਭਾਵਨਾਵਾਂ ਪੂਰੀਆਂ ਕਰਨੀਆਂ ਹਨ, ਇਸ ਹਾਊਸ ਦੀਆਂ ਭਾਵਨਾਵਾਂ ਪੂਰੀਆਂ ਕਰਨੀਆਂ ਹਨ ਪਰ ਵਾਰ-ਵਾਰ ਇਥੇ ਪਿੰਚ ਕੀਤਾ ਜਾ ਰਿਹਾ ਹੈ। ** ** ਕਦੋਂ ਕੋਈ ਉੱਠ ਪੈਂਦਾ ਹੈ...ਕਿ ਤਹਿਸੀਲਦਾਰ ਤੇ ਹਮਲਾ ਕਰ ਦਿਤਾ....

ਮਾਨਯੋਗ ਸਪੀਕਰ : ** **ਵਾਲੇ ਸ਼ਬਦ ਕੱਟ ਦਿਓ।....(ਵਿਘਨ)...

---

**Expunged as ordered by the Chair.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਕਿਸੇ ਦਾ ਨਾਮ ਨਹੀਂ ਲਿਆ, **ਦੀ ਗੱਲ ਕੀਤੀ ਹੈ।....(ਵਿਘਨ)....

**ਰਾਣਾ ਗੁਰਮੀਤ ਸਿੰਘ ਸੋਢੀ** : ਮਾਨਯੋਗ ਮੈਂਬਰ ਸਾਹਿਬ ਨੇ ਆਪਣੀ ਸਪੀਚ ਵਿੱਚ ** ਸ਼ਬਦ ਕਿਹਾ ਹੈ। ਮੈਂ ਚਾਹਾਂਗਾ ਕਿ ਉਹ ਐਕਸਪੰਜ ਕੀਤਾ ਜਾਵੇ।

**ਮਾਨਯੋਗ ਸਪੀਕਰ** : ** ਸ਼ਬਦ ਐਕਸਪੰਜ ਕਰ ਦਿਓ।

**ਰਾਣਾ ਗੁਰਮੀਤ ਸਿੰਘ ਸੋਢੀ** : ਸੈਕੰਡਲੀ ਇਹ ਬਾਰ-ਬਾਰ ਮੌਜੂਦਾ ਸਰਕਾਰ ਦੇ ਬਜਟ ਦੀ ਬਹੁਤ ਚੰਗੇ ਢੰਗ ਨਾਲ ਸ਼ਲਾਘਾ ਕਰ ਰਹੇ ਹਨ ਲੇਕਿਨ ਮੈਂ ਆਪਣੇ ਵੱਡੇ ਵੀਰ ਨੂੰ ਦੱਸਣਾ ਚਾਹੁੰਦਾ ਹਾਂ....

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਛੋਟਾ ਹਾਂ ਜੀ।

**ਰਾਣਾ ਗੁਰਮੀਤ ਸਿੰਘ ਸੋਢੀ** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਰਡਰ ਨਹੀਂ ਹੈ। ਤੁਸੀਂ ਟਾਈਮ ਵੱਲ ਧਿਆਨ ਰੱਖੋ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਹ ਤਹਿਸੀਲਦਾਰ ਦੀ ਗੱਲ ਕਰਦੇ ਹਨ। ਉਸ ਕੇਸ ਵਿੱਚ ਮੁਕੱਦਮਾ ਦਰਜ ਕੀਤਾ ਹੈ, ਬੰਦੇ ਅੰਦਰ ਕੀਤੇ ਹਨ ਪਰ ਇਨ੍ਹਾਂ ਦੇ ਸਮੇਂ ਸਕੱਤਰੇਤ ਵਿੱਚ ਜਿਸ ਨੇ ਜਸਵਿੰਦਰ ਭੱਲਾ ਅਤੇ ਬਾਲ ਮੁਕੰਦ ਸ਼ਰਮਾ ਨੂੰ ਕੁੱਟਿਆ, ਉਸ ਦੀ ਸੁਣਵਾਈ ਕਿੱਥੇ ਹੋਈ? ਉਹ ਬੈਠਾ ਪੱਤਰਕਾਰ ਭਾਈਚਾਰਾ, ਅਖਬਾਰਾਂ ਵਿੱਚ ਰੌਲਾ ਪਾਇਆ, ਸਿਰਫ ਅਖਬਾਰਾਂ ਵਾਲੇ ਬੋਲ ਸਕਦੇ ਸੀ, ਹੋਰ ਤਾਂ ਕੋਈ ਬੋਲ ਨਹੀਂ ਸਕਦਾ ਸੀ ਕਿ ਪਤਾ ਨਹੀਂ ਇਹ ਕਿਸ ਨੂੰ ਲੰਬੇ ਪਾ ਲੈਣ। ਇਹ ਸਾਡੀ ਸ਼੍ਰੋਮਣੀ ਅਕਾਲੀ ਦਲ ਬੀ.ਜੇ.ਪੀ. ਦੀ ਸਰਕਾਰ ਵੱਲ ਬੀ.ਜੇ.ਪੀ. ਦੇ ਮੈਂਬਰਾਂ ਵੱਲ ਬੜੇ ਇਸ਼ਾਰੇ ਕਰਦੇ ਹਨ ਪਰ ਆਪਣੀਆਂ ਗੱਲਾਂ ਭੁੱਲ ਜਾਂਦੇ ਹਨ ਕਿ ਆਪਣੇ ਪੰਜ ਸਾਲਾਂ ਦੌਰਾਨ ਕਿਵੇਂ ਜੁਤੀਓ-ਜੁਤੀ, ਮਿਹਣੋ-ਮਿਹਣੀ ਹੋਏ ਸਨ। ਮੇਰੀ ਉਮਰ 46 ਸਾਲ ਹੈ ਔਰ ਮੇਰੇ ਸਾਹਮਣੇ ਮੇਰੇ ਸਤਿਕਾਰਯੋਗ ਪਤਾ ਨਹੀਂ ਮੇਰੇ ਮਾਤਾ ਜੀ ਦੇ ਬਰਾਬਰ ਹਨ ਜਾਂ ਵੱਡੇ ਭੈਣ ਜੀ ਦੇ ਬਰਾਬਰ ਹਨ, ਇਨ੍ਹਾਂ ਨਾਲ 32 ਐਮ.ਐਲ.ਏ. ਪੰਜਾਬ ਭਵਨ, ਨਵੀਂ ਦਿੱਲੀ ਬੈਠੇ ਰਹੇ। ਉਹ ਕਾਹਦੇ ਲਈ ਬੈਠੇ ਸੀ? ਪੰਜਾਬ ਦੇ ਅਖਬਾਰਾਂ ਵਿੱਚ ਬੜੀਆਂ ਖਬਰਾਂ ਛਪਦੀਆਂ ਰਹੀਆਂ।...(ਵਿਘਨ)...ਇਹ ਮੇਰੇ ਤੋਂ ਵੱਡੇ ਹਨ ਇਹ ਤਾਂ ਮੈਨੂੰ ਪਤਾ ਹੈ ਪਰ ਪਤਾ ਨਹੀਂ ਮੇਰੇ ਮਾਤਾ ਦੇ ਸਮਾਨ ਹਨ ਜਾਂ ਵੱਡੇ ਭੈਣ ਜੀ ਦੇ ਸਮਾਨ ਹਨ, ਮੈਂ ਤਾਂ ਇਹ ਗੱਲ ਕਰਦਾ ਹਾਂ ਕਿ ਪਿਛਲੇ ਪੰਜ ਸਾਲਾਂ ਦੇ ਵਿਚ ਦੁਨੀਆਂ ਤਾਂ ਡਰਦੀ ਹੀ ਡਰਦੀ ਸੀ, ਕੈਪਟਨ ਅਮਰਿੰਦਰ ਸਿੰਘ ਦੀ ਵਜ਼ਾਰਤ ਵਿਚ ਕਿਸੇ ਵਜ਼ੀਰ ਦੀ ਜ਼ੁਰਅਤ ਨਹੀਂ ਸੀ ਕਿ ਕੈਪਟਨ ਸਾਹਿਬ ਦੇ ਸਾਹਮਣੇ ਚੂੰਅ ਵੀ ਕਰ ਜਾਵੇ। ਸਪੀਕਰ ਸਾਹਿਬ, ਸਰਦਾਰ ਤੇਜ ਪ੍ਰਕਾਸ਼ ਸਿੰਘ ਜੀ ਬੈਠੇ ਹਨ। ਮੈਂ ਸਭ ਤੋਂ ਵੱਧ ਇੱਜ਼ਤ ਇਨ੍ਹਾਂ ਦੀ ਕਰਦਾ ਹਾਂ, ਇਨ੍ਹਾਂ ਤੇ ਵਿਜੀਲੈਂਸ ਦਾ ਕੇਸ ਦਰਜ ਕੀਤਾ ਗਿਆ ਅਤੇ ਸਰਦਾਰ ਜਸਜੀਤ ਸਿੰਘ ਰੰਧਾਵਾ ਤੇ ਕੀਤਾ ਗਿਆ। ਰਿਕਾਰਡ ਨਹੀਂ ਬਦਲਦਾ। ਆਹ ਬੀਬੀ ਭੱਠਲ ਜੀ ਬੈਠੇ ਹਨ, ਇਨ੍ਹਾਂ ਦੇ ਉਤੇ 20 ਲੱਖ ਰੁਪਏ ਦੇ ਗਬਨ ਦਾ ਕਿਸ ਨੇ ਪਰਚਾ ਦਰਜ ਕੀਤਾ ਸੀ।

---

**Expunged as ordered by the Chair.

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਮੇਰੇ ਖਿਲਾਫ ਕੋਈ ਕੇਸ ਨਹੀਂ ਕੀਤਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਚਲੋ ਕੋਈ ਨਹੀਂ, ਰਿਕਾਰਡ ਹੈ। ਸਪੀਕਰ ਸਾਹਿਬ, ਜਸਜੀਤ ਸਿੰਘ ਰੰਧਾਵਾ, ਪ੍ਰਤਾਪ ਸਿੰਘ ਬਾਜਵਾ, ਇਨ੍ਹਾਂ ਨੇ ਕਿਸੇ ਨੂੰ ਕੁਸਕਣ ਹੀ ਨਹੀਂ ਦਿੱਤਾ। ਇਹ ਕਿਹੜੇ ਰਾਜ ਦੀਆਂ ਗੱਲਾਂ ਕਰਦੇ ਹਨ। ਇੱਥੇ ਕੁਰੱਪਸ਼ਨ ਦੀਆਂ ਗੱਲਾਂ ਕੀਤੀਆਂ ਗਈਆਂ ਹਨ, ਕੋਈ ਸੈਂਡ ਮਾਫੀਏ ਦੀ, ਕੋਈ ਲਿਕੁਰ ਮਾਫ਼ੀਏ ਦੀ ਗੱਲ ਕੀਤੀ ਗਈ ਹੈ। ਪਤਾ ਨਹੀਂ ਕਿਹੜੇ ਕਿਹੜੇ ਮਾਫ਼ੀਏ ਦੀ ਗੱਲ ਕਰਦੇ ਹਨ। ਪੰਜਾਬ ਦੀ ਸਭ ਤੋਂ ਵੱਡੀ ਮਨਿਸਟਰ ਬੀਬੀ ਭੱਠਲ ਜੀ ਨੇ ਕੈਪਟਨ ਅਮਰਿੰਦਰ ਸਿੰਘ ਦੇ ਖਿਲਾਫ ਦੋਸ਼ ਲਗਾਏ ਕਿ ਸਰਕਾਰ ਆਉਣ ਤੋਂ ਪਹਿਲਾਂ ਤਾਂ ਆਪਣੇ ਕੋਲ ਮੋਤੀ ਮਹਿਲ ਦੀ ਕਲੀ ਕਰਾਉਣ ਲਈ ਵੀ ਪੈਸੇ ਨਹੀਂ ਸਨ ਪਰ ਹੁਣ ਕਿਵੇਂ ਚਮਕਦਾ ਹੈ, ਇਟੈਲੀਅਨ ਪੱਥਰ ਲੱਗ ਗਏ ਹਨ, ਅੰਦਰ ਕੀ ਕੁਝ ਹੋ ਗਿਆ ਹੈ, ਬਾਹਰ ਕੀ ਕੁਝ ਹੋ ਗਿਆ ਹੈ। ਬੈਂਕਾਂ ਦੇ ਕਰਜ਼ੇ ਕਿਸ ਤਰ੍ਹਾਂ ਉਤਰ ਗਏ ਹਨ। ਅੱਜ ਵੀ ਅਖਬਾਰਾਂ ਦੇ ਵਿੱਚ ਇਹ ਦਰਜ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਅੱਜ ਪੰਜਾਬ ਸਰਕਾਰ ਨੇ ਐਨੂਅਲ ਬਜਟ ਪੇਸ਼ ਕੀਤਾ ਹੈ। ਇਥੇ ਸੈਂਟਰ ਸਪਾਂਸਰਡ ਸਕੀਮਾਂ ਦੀ ਗੱਲ ਵੀ ਹੋਈ ਹੈ, ਸੈਂਟਰ ਦੇ ਵਿਤਕਰੇਬਾਜ਼ੀ ਦੀ ਗੱਲ ਵੀ ਹੋਈ। ਇਹ ਨਹੀਂ ਕਿ ਅੱਜ ਹੀ ਹੋਇਆ ਹੈ। 1947 ਤੋਂ ਬਾਅਦ ਜਦੋਂ ਦਾ ਦੇਸ਼ ਆਜ਼ਾਦ ਹੋਇਆ ਤਾਂ ਸਭ ਤੋਂ ਪਹਿਲਾਂ ਗੱਫਾ ਜੇਕਰ ਸੈਂਟਰ ਦੀ ਸਰਕਾਰ ਨੇ ਦਿੱਤਾ ਹੈ ਤਾਂ ਉਹ ਸਾਨੂੰ ਦਿੱਤਾ ਹੈ। ਇਕ ਅਸੀਂ ਉਧਰੋਂ ਉਜੜ ਕੇ ਆਏ ਸੀ ਅਤੇ ਸਭ ਤੋਂ ਪਹਿਲਾਂ ਸਰਕੂਲਰ ਕੇਂਦਰ ਸਰਕਾਰ ਨੇ ਇਹ ਜਾਰੀ ਕੀਤਾ ਕਿ ਜਿਹੜੇ ਲੋਕ ਉਧਰੋਂ ਪੱਛਮੀ ਪੰਜਾਬ ਵਿਚੋਂ ਉਜੜ ਕੇ ਆਏ ਹਨ, ਉਹ ਲੋਕ ਜ਼ਰਾਇਮ ਪੇਸ਼ਾ ਹਨ। ਇਨ੍ਹਾਂ ਦੇ ਉਤੇ ਨਜ਼ਰ ਰੱਖੀ ਜਾਵੇ ਤੇ ਇਨ੍ਹਾਂ ਦੇ ਉਤੇ ਸਖਤੀ ਕੀਤੀ ਜਾਵੇ। ਇਹ ਉਸ ਸਮੇਂ ਦੇ ਹੋਮ ਮਨਿਸਟਰ ਨੇ ਇਹ ਸਰਕੂਲਰ ਜਾਰੀ ਕੀਤਾ ਸੀ। ਬੋਲੀ ਦੇ ਆਧਾਰ ਤੇ ਸੂਬੇ ਬਣੇ, ਪੰਜਾਬੀ ਸੂਬਾ ਮੰਗਿਆ ਗਿਆ। ਉਥੇ ਜੋ ਕੁਝ ਕੀਤਾ ਗਿਆ, ਉਹ ਤੁਹਾਡੇ ਸਾਹਮਣੇ ਹੀ ਹੈ। ਅਸੀਂ ਉਦੋਂ ਦੀ ਲੜਾਈ ਲੜਦੇ ਆ ਰਹੇ ਹਾਂ ਅਤੇ ਅਸੀਂ ਇਕੋ ਹੀ ਗੱਲ ਕਰਦੇ ਹਾਂ ਕਿ ਸਾਰੇ ਸੂਬਿਆਂ ਨੂੰ ਆਪਣੇ ਆਪ ਤੇ ਨਿਰਭਰ ਕਰੋ। ਪੰਜਾਬ ਨੂੰ ਇਸ ਗੱਲ ਤੋਂ ਮਜਬੂਰ ਨਾ ਕਰੋ ਕਿ ਪਹਿਲਾਂ ਤੂੰ, ਬਿਹਾਰ ਜਾਂ ਯੂ.ਪੀ. ਵਰਗਾ ਹੋ ਜਾ, ਫਿਰ ਤੇਰੀ ਹਾਲਤ ਸੁਧਾਰਾਂਗੇ। ਅਸੀਂ ਵੱਧ ਵਿੱਤੀ ਅਧਿਕਾਰ ਮੰਗਦੇ ਹਾਂ। ਅਨੰਦਪੁਰ ਸਾਹਿਬ ਦਾ ਪ੍ਰਸਤਾਵ ਜਿਹੜਾ ਹੈ ਉਹ ਵਧ ਵਿੱਤੀ ਅਧਿਕਾਰਾਂ ਦੀ ਗੱਲ ਕਰਦਾ ਹੈ। ਅੱਜ ਵੀ ਅਸੀਂ, ਜਿਸ ਤਰ੍ਹਾਂ ਹਾਊਸ ਦੇ ਵਿਚ ਬੈਠੇ ਹਾਂ, ਜੇਕਰ ਪੰਜਾਬ ਦੇ ਲੋਕਾਂ ਪ੍ਰਤੀ ਸਾਡੀ ਸਿੰਸੈਰਿਟੀ ਹੈ ਜਾਂ ਪੰਜਾਬ ਦੇ ਲੋਕਾਂ ਦੇ ਪ੍ਰਤੀ ਵਫਾਦਾਰੀ ਹੈ, ਜੇਕਰ ਪੰਜਾਬ ਦਾ ਕੁਝ ਸੰਵਾਰਨਾ ਚਾਹੁੰਦੇ ਹਾਂ ਤਾਂ ਸਾਨੂੰ ਸਾਂਝੇ ਰੂਪ ਵਿੱਚ ਇਥੇ ਇੱਕ ਰੈਜ਼ੋਲਿਊਸ਼ਨ ਲਿਆ ਕੇ ਸੈਂਟਰ ਦੀ ਗੌਰਮਿੰਟ ਨੂੰ ਭੇਜਣਾ ਚਾਹੀਦਾ ਹੈ। ਇਹ ਸੂਬਿਆਂ ਦੀ ਜੋ ਹਾਲਤ ਹੋ ਰਹੀ ਹੈ, ਇਹ ਕੇਂਦਰ ਸਰਕਾਰ ਦੀਆਂ ਨੀਤੀਆਂ ਕਰਕੇ ਹੋ ਰਹੀ ਹੈ। ਸਾਨੂੰ ਵੱਧ ਵਿੱਤੀ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ। (ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

****Expunged as ordered by the Chair.**

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇੱਥੇ ਗੱਲਾਂ ਚਲਦੀਆਂ ਹਨ, ਵਾਰ-ਵਾਰ ਉਠ ਕੇ ਕਹਿੰਦੇ ਹਨ ਕਿ ਤੁਹਾਨੂੰ ਸੈਂਟਰ ਨੇ ਇਹ ਦੇ ਦਿੱਤਾ, ਫਲਾਣੀ ਸਕੀਮ ਸੈਂਟਰ ਦੇ ਸਿਰ ਤੇ ਚਲਦੀ ਹੈ ਅਤੇ ਤੁਸੀਂ ਤਾਂ ਸਾਰਾ ਕੁਝ ਸੈਂਟਰ ਤੇ ਛੱਡ ਦਿੱਤਾ। ਕੀ ਸੈਂਟਰ ਨੇ ਸਾਡੇ ਤੇ ਕੋਈ ਅਹਿਸਾਨ ਕੀਤਾ ਹੈ ? ਹਿੰਦੁਸਤਾਨ ਦੇ ਸੰਵਿਧਾਨ ਵਿਚ ਲਿਖਿਆ ਹੈ ਕਿ ਹਿੰਦੁਸਤਾਨ ਦੀਆਂ ਜਿਹੜੀਆਂ ਸਟੇਟਾਂ ਹਨ, ਸੂਬੇ ਹਨ, ਰਾਜ ਹਨ, ਉਨ੍ਹਾਂ ਨੂੰ ਪੈਸਾ ਦੇਣਾ ਸੈਂਟਰ ਦੀ ਜ਼ਿੰਮੇਵਾਰੀ ਹੈ।

**ਮਾਨਯੋਗ ਸਪੀਕਰ** : ਵਲਟੋਹਾ ਜੀ, ਟਾਈਮ ਦਾ ਧਿਆਨ ਰੱਖੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਜਿਹੜੀਆਂ ਸੈਂਟਰ ਦੀਆਂ ਸਕੀਮਾਂ ਹਨ ਉਹ ਸਾਨੂੰ ਵਾਰਾ ਨਹੀਂ ਖਾਂਦੀਆਂ। ਉਹ ਸਾਡੇ ਤੇ ਫਿੱਟ ਨਹੀਂ ਬੈਠਦੀਆਂ। ਕੇਂਦਰ ਦਾ ਕਹਿਣਾ ਹੈ ਕਿ ਪੀ.ਐਮ.ਜੀ.ਵਾਈ.ਐਸ. ਉਥੇ ਦੇਵਾਂਗੇ ਜਿੱਥੇ ਲਿੰਕ ਸੜਕ ਨਹੀਂ ਹੈ। ਇਸ ਤਰ੍ਹਾਂ ਦਾ ਯੂ.ਪੀ. ਬਿਹਾਰ ਵਿਚ ਤਾਂ ਹੋ ਸਕਦਾ ਹੈ ਕਿ ਪਿੰਡਾਂ ਨੂੰ ਸੜਕ ਨਾ ਜਾਂਦੀ ਹੋਵੇ ਪਰ ਪੰਜਾਬ ਅੰਦਰ ਇਹ ਸਕੀਮ ਲਾਗੂ ਕਰਨ ਵਾਸਤੇ, ਇਸ ਵਿਚ ਕੋਈ ਤਬਦੀਲੀ ਚਾਹੀਦੀ ਹੈ। ਇਸੇ ਤਰ੍ਹਾਂ ਉਨ੍ਹਾਂ ਦੀ ਆਰ.ਕੇ.ਵੀ.ਵਾਈ. ਸਕੀਮ ਹੈ ਅਤੇ ਜਿਸ ਤਰ੍ਹਾਂ ਦੀਆਂ ਇਨ੍ਹਾਂ ਵਿਚ ਸ਼ਰਤਾਂ ਹਨ, ਉਹ ਸਾਡੇ ਤੇ ਫਿੱਟ ਨਹੀਂ ਬੈਠਦੀਆਂ। ਹੁਣ ਪੰਜਾਬ ਦੇ ਅੰਦਰ ਜਿਹੜਾ ਇਨਫ੍ਰਾਸਟ੍ਰਕਚਰ ਹੈ, ਮੈਂ ਉਸ ਬਾਰੇ ਗੱਲ ਕਰਨੀ ਚਾਹਾਂਗਾ ਕਿ ਉਸ ਵਿਚ ਹੋਰ ਸੁਧਾਰ ਕਰਨਾ ਚਾਹੀਦਾ ਹੈ। ਉਹ ਕਹਿੰਦੇ ਹਨ ਕਿ ਪਹਿਲਾਂ ਯੂ.ਪੀ. ਅਤੇ ਬਿਹਾਰ ਵਿਚ ਸਕੀਮਾਂ ਪਹੁੰਚ ਲੈਣ ਦਿਓ, ਫੇਰ ਤੁਹਾਡੇ ਬਾਰੇ ਸੋਚਾਂਗੇ। ਜਿਹੜੀਆਂ ਸੈਂਟਰਲੀ ਸਪਾਂਸਰਡ ਸਕੀਮਾਂ ਹਨ, ਉਨ੍ਹਾਂ ਵਿੱਚ ਪੰਜਾਬ ਨੂੰ ਪਿੱਛੇ ਇਸੇ ਕਰਕੇ ਰੱਖਿਆ ਜਾਂਦਾ ਹੈ। ਉਨ੍ਹਾਂ ਸਕੀਮਾਂ ਵਿਚ ਜਿਹੜੀਆਂ ਸ਼ਰਤਾਂ ਬਣਦੀਆਂ ਹਨ, ਉਹ ਪੰਜਾਬ ਦੇ ਅਨੁਰੂਪ ਨਹੀਂ ਬਣਦੀਆਂ। ਮੈਂ ਇੱਕ ਹੋਰ ਸਾਮ੍ਹਣੇ ਬੈਠੀ ਆਪੋਜ਼ੀਸ਼ਨ ਨੂੰ ਬੇਨਤੀ ਕਰਾਂਗਾ ਕਿ ਆਪਾਂ ਹਿੰਦੁਸਤਾਨ ਦੀ ਸਰਕਾਰ ਨੂੰ ਘੱਟੋ-ਘੱਟ ਇਹ ਮਤਾ ਜ਼ਰੂਰ ਭੇਜੀਏ ਕਿ ਪੰਜਾਬ ਦਾ ਜਿਹੜਾ ਸ਼ੇਅਰ ਹੈ, ਕਿਸੇ ਵੀ ਸਕੀਮ ਦਾ ਹੋਵੇ, ਉਹ ਡਿਪਾਰਟਮੈਂਟਵਾਈਜ਼ ਸਾਨੂੰ ਭੇਜ ਦਿਓ ਤਾਂ ਕਿ ਅਸੀਂ ਦੇਖੀਏ ਕਿ ਡਿਪਾਰਟਮੈਂਟ ਵਿਚ ਕਿੱਥੇ ਲਾਉਣਾ ਹੈ ਅਤੇ ਉਸ ਦੀ ਕੀ ਜ਼ਰੂਰਤ ਹੈ। ਉਸ ਮੁਤਾਬਿਕ ਅਸੀਂ ਦੇਖੀਏ ਚਾਹੇ ਉਹ ਸਾਡੇ ਤੇ ਕੋਈ ਏਜੰਸੀ ਲਗਾ ਦੇਣ...

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਸ ਤੋਂ ਵੱਡਾ ਫੋਰਮ ਕੋਈ ਨਹੀਂ ਜਿੱਥੇ ਅਸੀਂ ਆਪਣੀ ਗੱਲ ਕਰ ਸਕਦੇ ਹਾਂ। ਇੱਥੇ ਕੀਤੀ ਗਈ ਸਿੱਧੀ ਸੈਂਟਰ ਦੀ ਹਿੱਕ ਵਿੱਚ ਜਾ ਕੇ ਵੱਜਦੀ ਹੈ। ਮੈਂ ਸਾਰਿਆਂ ਵਾਸਤੇ ਸਾਂਝੇ ਰੂਪ ਵਿੱਚ ਗੱਲ ਕੀਤੀ ਹੈ, ਕੋਈ ਮਾੜੀ ਗੱਲ ਤਾਂ ਨਹੀਂ ਕੀਤੀ। ਮੈਂ ਕਹਿੰਦਾ ਹਾਂ ਕਿ ਮਤਾ ਪਾਓ, ਲਿਆਓ ਰੈਜ਼ੋਲਿਊਸ਼ਨ। ਸਾਨੂੰ ਡਿਪਾਰਟਮੈਂਟ ਦੇ ਪੈਸੇ ਭੇਜ ਦਿਓ ਜਿਥੇ ਜ਼ਰੂਰਤ ਹੈ, ਉਥੇ ਉਸ ਨੂੰ ਵਰਤ ਲਈਏ। ਚਾਹੇ ਹਿੰਦੁਸਤਾਨ ਦੀ ਸਰਕਾਰ ਸਾਡੇ ਉੱਪਰ ਕੋਈ ਏਜੰਸੀ ਬਿਠਾ ਦੇਵੇ ਜਿਹੜੀ ਦੇਖੇ ਕਿ ਪੈਸੇ ਦੀ ਸਹੀ ਵਰਤੋਂ ਹੋ ਰਹੀ ਹੈ ਕਿ ਨਹੀਂ। ਸਪੀਕਰ ਸਾਹਿਬ, ਕੱਲ੍ਹ ਮਤਾ ਵੀ ਆਇਆ ਸੀ ਕਿ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿਚ ਵਾਧਾ ਕੀਤਾ ਗਿਆ ਹੈ।

---

****Expunged as ordered by the Chair.**

**ਮਾਨਯੋਗ ਸਪੀਕਰ** : ਇਹ ਮਤਾ ਹੋ ਗਿਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਕਿਸਾਨੀ ਦੀ ਗੱਲ ਕਰਨ ਲੱਗਾ ਹਾਂ ਕਿ ਇਹ ਕਿੰਨੇ ਕੁ ਹਿਤੈਸ਼ੀ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਹਰ ਥਾਂ ਵਿਤਕਰਾ ਕੀਤਾ ਹੈ। ਮੈਨੂੰ ਤਾਂ ਹੈਰਾਨੀ ਹੁੰਦੀ ਹੈ ਕਿ ਇਹ ਜਦੋਂ ਕਿਸਾਨੀ ਦੀ ਗੱਲ ਕਰਦੇ ਹਨ ਤਾਂ ਸਾਨੂੰ ਝੂਠਿਆਂ ਕਰਨ ਦੀ ਕੋਸ਼ਿਸ਼ ਕਰਦੇ ਹਨ। ਪੂਰੇ ਹਿੰਦੁਸਤਾਨ ਦਾ ਜਿਹੜਾ ਪੰਜਾਬ ਦਾ ਕਿਸਾਨੀ ਦਾ ਰਕਬਾ ਬਣਦਾ ਹੈ, ਉਹ 1.50 ਪ੍ਰਤੀਸ਼ਤ ਬਣਦਾ ਹੈ। ਲੇਕਿਨ ਜਿਹੜਾ ਅੰਨ ਭੰਡਾਰ ਵਿਚ ਅਸੀਂ ਰਾਸ਼ਨ ਪਾਉਂਦੇ ਹਾਂ ਉਹ ਇਨ੍ਹਾਂ ਦੇ ਚਹੇਤਿਆਂ ਦੇ ਟੱਬਰ-ਟੋਰ, ਪੂਰੇ ਹਿੰਦੁਸਤਾਨ ਦਾ ਢਿੱਡ ਭਰਦੇ ਹਾਂ। ਉਸ ਵਿੱਚ ਜਿਹੜਾ ਅਸੀਂ ਰਾਸ਼ਨ ਪਾਉਂਦੇ ਹਾਂ, ਉਸ ਵਿੱਚ 50% ਕਣਕ ਅਤੇ 40% ਚਾਵਲ ਪਾਉਂਦੇ ਹਾਂ। ਅੱਜ ਪੰਜਾਬ ਦੇ ਕਿਸਾਨ ਸਿਰ ਚੜ੍ਹੇ ਕਰਜ਼ੇ ਦੀ ਗੱਲ ਕਰਦੇ ਹਨ। ਇਹ ਜਿਹੜੇ ਸਰਦਾਰ ਮੱਖਣ ਸਿੰਘ ** ** ਬੋਲਦੇ ਸੀ..

**ਮਾਨਯੋਗ ਸਪੀਕਰ** : ਨਹੀਂ ਜੀ, ਇਹ ** ** ਸ਼ਬਦ ਕੱਟ ਦਿਓ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਸਰਕਾਰ ਨੇ ਐਲਾਨ ਕਰ ਦਿੱਤਾ ਕਿ 71000 ਕਰੋੜ ਰੁਪਿਆ ਹਿੰਦੁਸਤਾਨ ਦੀ ਸਰਕਾਰ ਨੇ ਪੂਰੇ ਹਿੰਦੁਸਤਾਨ ਦੇ ਕਿਸਾਨਾਂ ਦਾ ਕਰਜ਼ਾ ਮੁਆਫ ਕਰਨ ਵਾਸਤੇ ਭੇਜਿਆ ਹੈ। ਸਰਕਾਰ ਨੇ ਐਲਾਨ ਕਰ ਦਿੱਤਾ ਕਿ 71000 ਕਰੋੜ ਰੁਪਿਆ ਦੇਸ਼ ਦੇ ਕਿਸਾਨਾਂ ਦੀ ਮੁਆਫੀ ਵਾਸਤੇ ਦੇਣਾ ਹੈ। ਜਦੋਂ ਪੰਜਾਬ ਦਾ ਸ਼ੇਅਰ ਆਇਆ ਤਾਂ ਕੇਵਲ ਡੇਢ ਪਰਸੈਂਟ ਮਿਲਿਆ। ਪੰਜਾਬ ਦੇ ਕਿਸਾਨਾਂ ਨੂੰ 1044 ਕਰੋੜ ਰੁਪਏ ਦੀ ਕਰਜ਼ਾ ਮੁਆਫੀ ਦਿੱਤੀ ਗਈ। ਫਿਰ ਤੁਸੀਂ ਨਿੰਦਾ ਦਾ ਪ੍ਰਸਤਾਵ ਪਾਓ, ਰੈਜ਼ੋਲਿਊਸ਼ਨ ਪਾਓ ਕਿ ਹਿੰਦੁਸਤਾਨ ਦੀ ਸਰਕਾਰ ਨੇ ਪੰਜਾਬ ਦੇ ਕਿਸਾਨਾਂ ਨਾਲ ਧਰੋਹ ਕੀਤਾ ਹੈ। ਜਿਹੜੇ ਪੰਜਾਬ ਦੇ ਕਿਸਾਨ ਹਿੰਦੁਸਤਾਨ ਦੇ ਅੰਨ ਭੰਡਾਰ ਵਿਚ 50% ਕਣਕ ਅਤੇ 40% ਝੋਨਾ ਪਾਉਂਦੇ ਹਨ, ਉਨ੍ਹਾਂ ਨੂੰ ਕੇਵਲ ਤੇ ਕੇਵਲ ਡੇਢ ਪਰਸੈਂਟ ਦੀ ਗੋਲੀ ਦੇ ਕੇ ਪਰਚਾਇਆ ਹੈ।

ਸਪੀਕਰ ਸਾਹਿਬ, ਜਿਹੜੀ ਹਿੰਦੁਸਤਾਨ ਦੀ ਖੇਤੀਬਾੜੀ ਦੀ ਗਰੋਥ ਹੈ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਇਨ੍ਹਾਂ ਨੂੰ ਬੋਲਣ ਦਿਓ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਉਹ ਕੇਵਲ 2% ਹੈ ਪਰ ਅੱਜ ਪੰਜਾਬ 5% ਤੋਂ ਵੀ ਉਤੇ ਖੜੋਤਾ ਹੈ। ਅੱਜ ਇਹ ਪੱਖੀਆਂ ਲੈ ਕੇ ਆਏ ਹਨ। ਪਹਿਲਾਂ ਭਾਂਡੇ ਲੈ ਕੇ ਆਏ ਸੀ। ਜਦੋਂ ਵੀ ਇਹ ਕੁਝ ਲੈ ਕੇ ਆਉਂਦੇ ਹਨ ਤਾਂ ਪੰਜਾਬ ਵਿਚ ਕੰਮ ਵਾਹਵਾ ਸੂਤਰ ਪੈ ਜਾਂਦਾ ਹੈ। 16 ਲੱਖ ਲੋਕਾਂ ਨੂੰ ਅੱਜ ਪੰਜਾਬ ਵਿਚ ਨੀਲੇ ਕਾਰਡਾਂ ਤਹਿਤ ਰਾਸ਼ਨ ਮਿਲਦਾ ਹੈ। ਪੰਜਾਬ ਵਿਚ ਕਿਧਰੇ ਵੀ ਚਲੇ ਜਾਓ, ਪੰਜਾਬ ਵਿਚ ਬਹੁਤ ਵੱਡੀ ਗਿਣਤੀ ਵਿਚ ਉਹ ਲੋਕ ਹਨ ਜਿਨ੍ਹਾਂ ਨੂੰ ਰਾਸ਼ਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੱਲੋਂ ਸ਼ੁਰੂ ਕੀਤੀ ਗਈ ਸਕੀਮ ਤਹਿਤ ਮਿਲਦਾ ਹੈ। (ਥੰਪਿੰਗ) ਮੈਨੂੰ ਮਾਣ ਹੈ ਸਾਡੇ ਫੂਡ ਅਤੇ ਸਿਵਲ ਸਪਲਾਈ ਮਨਿਸਟਰ ਉਤੇ, ਉਨ੍ਹਾਂ ਦੀ ਕਾਬਲੀਅਤ ਉੱਤੇ ਅਤੇ ਉਨ੍ਹਾਂ ਦੀ ਕਾਰਗੁਜ਼ਾਰੀ ਉੱਤੇ। ਜਿੰਨਾ ਵੱਡਾ ਇਹ ਪ੍ਰੋਜੈਕਟ ਸੀ, ਜੇਕਰ ਕੋਈ ਮਾੜਾ ਮੋਟਾ ਮਨਿਸਟਰ ਹੁੰਦਾ ਤਾਂ ਹੱਥ ਖੜ੍ਹੇ ਕਰ ਦਿੰਦਾ। ਇਨ੍ਹਾਂ ਨੇ ਮਹਿਕਮੇ ਨੂੰ ਵੀ ਬੜਾ ਵਧੀਆ ਚਲਾਇਆ ਅਤੇ ਇਸ ਸਕੀਮ ਨੂੰ ਵੀ ਬੜਾ ਵਧੀਆ ਚਲਾਇਆ ਹੈ। ਜਿਹੜੀਆਂ ਮਾੜੀਆਂ ਮੋਟੀਆਂ ਤਰੁੱਟੀਆਂ ਵੀ ਸੀ,

****Expunged as ordered by the Chair.**

[ਸਰਦਾਰ ਵਿਰਸਾ ਸਿੰਘ ਵਲਟੋਹਾ]

ਉਨ੍ਹਾਂ ਨੂੰ ਵੀ ਦੂਰ ਕਰਕੇ ਬੜੇ ਸੁਚਾਰੂ ਤਰੀਕੇ ਨਾਲ ਚਲਾਉਣ ਦੀ ਕੋਸ਼ਿਸ਼ ਕਰ ਰਹੇ ਹਨ। 70-80 ਲੱਖ ਲੋਕਾਂ ਦੇ ਘਰਾਂ ਵਿਚ ਅੱਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੇ ਬਦੌਲਤ ਰਾਸ਼ਨ ਮਿਲ ਰਿਹਾ ਹੈ। ਇਹ ਪੱਖੀਆਂ ਲੈ ਕੇ ਆਏ। ਅੱਜ ਮੀਂਹ ਵੀ ਪੈ ਗਿਆ ਹੈ ਤੇ ਬਿਜਲੀ ਦਾ ਜੁਗਾੜ ਵੀ ਹੋ ਜਾਊ... 3000 ਕਰੋੜ ਰੁਪਿਆ ਮੰਗਦੇ ਹਨ, ਪੰਜਾਬ ਦੇ ਲੋਕਾਂ ਦੀ ਬਿਜਲੀ ਦੀ ਥੁੜ੍ਹ ਦੂਰ ਕਰਨ ਵਾਸਤੇ ਬਾਦਲ ਸਾਹਿਬ ਦੀ ਸਰਕਾਰ ਨੇ ਰੱਖਿਆ ਹੈ। ਬਿਜਲੀ ਜਿਥੋਂ ਵੀ ਮਿਲੇਗੀ, ਲੈ ਕੇ ਆਵਾਂਗੇ। ਬੀਬੀ ਜੀ ਨੇ ਗੱਲ ਕੀਤੀ ਸੀ ਕਿ ਸਾਡੇ ਵੇਲੇ ਮਿਸਤਰੀ ਨਹੀਂ ਮਿਲਦੇ ਸੀ। ਇੰਨਾ ਜ਼ਿਆਦਾ ਪੈਸਾ ਅਸੀਂ ਥੱਲੇ ਘੱਲ ਦਿੱਤਾ ਕਿ ਮਿਸਤਰੀ ਥੁੜ੍ਹ ਗਏ। ਮੈਂ ਵੀ ਆਪਣੇ ਹਲਕੇ ਵਿਚ ਰਹਿੰਦਾ ਹਾਂ। ਮੈਨੂੰ ਤਾਂ ਪੰਜ ਸਾਲਾਂ ਵਿਚ ਕਦੇ ਮਿਸਤਰੀ ਦਿਖੇ ਨਹੀਂ। ਅਖੀਰਲੇ ਸਾਲ ਜਦੋਂ ਇਨ੍ਹਾਂ ਦਾ ਭੋਗ ਪੈਣਾ ਸੀ ਤਾਂ ਇਨ੍ਹਾਂ ਨੇ ਪੰਜਾਬ ਨਿਰਮਾਣ ਸਕੀਮ ਤਹਿਤ ਪੈਸੇ ਭੇਜੇ। ਜੋ ਵੀ ਹਾਲਤ ਪੰਜਾਬ ਨਿਰਮਾਣ ਸਕੀਮ ਦੀ ਹੋਈ, ਇਸ ਸਕੀਮ ਤਹਿਤ ਪੈਸੇ ਦੀ ਜੋ ਦੁਰਵਰਤੋਂ ਹੋਈ। ਉਹ ਸਾਨੂੰ ਸਾਰਿਆਂ ਨੂੰ ਪਤਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪਹਿਲੇ ਸਾਲ ਹੀ ਪੇਂਡੂ ਏਰੀਏ ਵਾਸਤੇ 367 ਕਰੋੜ ਰੁਪਏ ਦਿੱਤੇ। 20 ਕਿਲੋਮੀਟਰ ਹਰ ਹਲਕੇ ਵਾਸਤੇ ਸੜਕ ਦਿੱਤੀ। ਹੁਣ ਵੀ ਥੋੜ੍ਹੇ ਦਿਨਾਂ ਵਿਚ ਹੀ ਹਰ ਹਲਕੇ ਵਾਸਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੱਲੋਂ 5-5 ਕਰੋੜ ਰੁਪਏ ਦਿੱਤੇ ਜਾ ਰਹੇ ਹਨ।

**ਮਾਨਯੋਗ ਸਪੀਕਰ** : ਸਮਾਪਤ ਕਰੋ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਪੰਜਾਬ ਵਿਚ ਜਿੱਥੇ ਕਾਰਪੋਰੇਸ਼ਨਾਂ ਹਨ, ਨੋਟੀਫਾਈਡ ਏਰੀਆ ਕਮੇਟੀਆਂ ਹਨ, ਉਥੇ ਵੀ ਬਾਦਲ ਸਾਹਿਬ ਨੇ ਬਹੁਤ ਵੱਡੀ ਤਾਦਾਦ ਵਿਚ ਪੈਸੇ ਵੰਡੇ ਹਨ, ਫੰਡ ਦਿੱਤੇ ਹਨ। ਪੂਰੇ ਪੰਜਾਬ ਵਿਚ ਇਨਫਰਾਸਟਰਕਚਰ ਖੜ੍ਹਾ ਹੋ ਰਿਹਾ ਹੈ। ਪੰਜਾਬ ਦਾ ਵਿਕਾਸ ਹੋ ਰਿਹਾ ਹੈ। ਹਾਊਸ ਵਿਚ ਵਾਰ-ਵਾਰ ਸਵਾਲ ਉਠਦੇ ਸੀ ਕਿ ਗਰੀਬਾਂ ਵਾਸਤੇ ਪਖਾਨੇ ਤਿਆਰ ਕਰਵਾਏ ਜਾਣ। ਇਸ ਵਾਸਤੇ 100 ਕਰੋੜ ਰੁਪਿਆ ਬਜਟ ਅਨੁਮਾਨ ਵਿਚ ਹੈ, ਮੈਨੂੰ ਪਤਾ ਲੱਗਾ ਹੈ ਕਿ ਪੰਜਾਬ ਸਰਕਾਰ ਇਸ ਵਿਚ 100 ਕਰੋੜ ਰੁਪਏ ਦਾ ਵਾਧਾ ਕਰਕੇ ਇਸ ਨੂੰ ਦੋ ਸੌ ਕਰੋੜ ਰੁਪਏ ਕਰ ਰਹੀ ਹੈ। ਇਹ ਟੋਆਇਲੈਟਸ ਵਾਸਤੇ ਦਿੱਤੇ ਜਾਣਗੇ। (ਥੰਪਿੰਗ)

ਸਪੀਕਰ ਸਾਹਿਬ, ਪਿਛਲੀ ਵਾਰੀ ਬਜਟ ਤੇ ਬੋਲਦਿਆਂ ਮੈਂ ਆਪਣੀਆਂ ਤਕਲੀਫਾਂ ਰੱਖੀਆਂ ਸਨ। ਬਾਦਲ ਸਾਹਿਬ ਵੀ ਜਾਣਦੇ ਹਨ, ਵਿੱਤ ਮੰਤਰੀ ਵੀ ਜਾਣਦੇ ਹਨ, ਇਨ੍ਹਾਂ ਨੇ ਮੈਨੂੰ ਦੋ ਕਰੋੜ ਰੁਪਿਆ ਡਿਫੈਂਸ ਦੇ ਪੁਲਾਂ ਵਾਸਤੇ ਦਿੱਤਾ ਸੀ। ਇਸ ਦੇ ਵਾਸਤੇ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਜਿਹੜਾ ਸਾਡਾ ਯੂ.ਬੀ.ਡੀ.ਸੀ. ਸਿਸਟਮ ਹੈ। ਜਿਹੜੀਆਂ ਨਹਿਰਾਂ, ਕੱਸੀਆਂ ਅਤੇ ਸੂਏ ਹਨ, ਉਨ੍ਹਾਂ ਦੀ ਹਾਲਤ ਬੜੀ ਮੰਦੀ ਸੀ। ਇਨ੍ਹਾਂ ਦੀ ਸਫਾਈ ਵਾਸਤੇ ਜੋ ਮਾੜਾ ਮੋਟਾ ਫੰਡ ਆਉਂਦਾ ਸੀ, ਪਿਛਲੀਆਂ ਸਰਕਾਰਾਂ ਨੇ ਉਹ ਸਹੀ ਤਰੀਕੇ ਨਾਲ ਇਸਤੇਮਾਲ ਨਹੀਂ ਕੀਤਾ। ਸਾਡੇ ਹਲਕੇ ਵਾਲੇ ਵੀ ਜਿਹੜੇ ਐਮ.ਐਲ.ਏ. ਸਨ, ਉਹ ਮਨਿਸਟਰ ਵੀ ਰਹੇ ਸਨ, ਉਦੋਂ ਸਫਾਈ ਦਾ ਹੁਕਮ ਹੋਣਾ ਜਦੋਂ ਪਾਣੀ ਚਲ ਰਿਹਾ ਹੋਣਾ। ਨਹਿਰਾਂ ਵਿੱਚ ਪਾਣੀ ਆ ਜਾਣਾ। ਸਫਾਈ ਦੇ ਹੁਕਮ ਹੋ ਜਾਣੇ। ਰਲ-ਮਿਲ ਕੇ ਛਕ ਲੈਣਾ। ਪਹਿਲੀਵਾਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਵੱਡੇ ਪੱਧਰ ਤੇ ਫੰਡ ਜਾਰੀ ਕੀਤੇ ਅਤੇ ਪੰਜਾਬ ਵਿੱਚ ਨਹਿਰਾਂ ਦੀ ਸਫਾਈ ਹੋਈ ਔਰ 20 ਸਾਲ ਵਿੱਚ ਪਹਿਲੀ ਦਫ਼ਾ ਸਾਡੇ ਟੇਲਾਂ ਤੇ ਪਾਣੀ ਪਹੁੰਚਿਆ ਹੈ। ਫਿਰ ਮੈਂ ਸੇਖਵਾਂ ਸਾਹਿਬ ਨੂੰ ਜੋ ਉਸ ਵੇਲੇ ਸਿੰਚਾਈ ਮੰਤਰੀ ਸਨ ਉਨ੍ਹਾਂ ਨੂੰ ਫੋਨ ਕੀਤਾ। ਮੈਂ ਕਿਹਾ ਭਾਅ ਜੀ ਤੁਹਾਡਾ ਧੰਨਵਾਦ, ਮਿਹਰਬਾਨੀ ਕਿ ਟੇਲਾਂ ਤੇ ਪਾਣੀ ਪਹੁੰਚ ਗਿਆ ਹੈ।

"ਉਨ੍ਹਾਂ ਕਿਹਾ ਕਿ ਮੈਂ ਪਾਣੀ ਤਾਂ ਹੋਰ ਵੀ ਕਈ ਜਗ੍ਹਾ ਟੇਲਾਂ ਤੇ ਪਹੁੰਚਾਇਆ ਹੈ ਪਰ ਵਧਾਈ ਦੇਣ ਵਾਲੇ ਅਤੇ ਧੰਨਵਾਦ ਕਰਨ ਵਾਲੇ ਤੁਸੀਂ ਇੱਕਲੇ ਹੀ ਹੋ। ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਸਾਡੇ ਭਿੱਖੀ ਵਿੰਡ ਨਾ ਨੋਟੀਫਾਈਡ ਏਰੀਆ ਕਮੇਟੀ ਹੈ, ਨਾ ਗਰਾਮ ਪੰਚਾਇਤ ਹੈ ਅਤੇ ਨਾ ਉਥੇ ਕੋਈ ਫੰਡ ਪਹੁੰਚਿਆ ਹੈ। ਉਸ ਦੇ ਵਿਕਾਸ ਲਈ ਬਹੁਤ ਜ਼ਰੂਰੀ ਹੈ ਕਿ ਉਥੇ ਫੰਡ ਭੇਜਿਆ ਜਾਵੇ।

(ਇੱਕ ਆਵਾਜ਼ : ਇਹ ਅਸਲੀ ਗੱਲ ਹੈ)

ਇਹ ਲੋਕਾਂ ਦੀ ਗੱਲ ਹੈ, ਮੇਰੇ ਇਕੱਲੇ ਦੀ ਗੱਲ ਨਹੀਂ। ਲਓ ਮੈਂ ਇਨ੍ਹਾਂ ਦੀ ਵੀ ਗੱਲ ਕਰ ਦਿੰਦਾ ਹਾਂ, ਸਰ, ਤੁਹਾਡੀ ਵੀ ਗੱਲ ਕਰ ਦਿੰਦਾ ਹਾਂ। ਸ਼ਾਇਦ ਤੁਹਾਡੇ ਨੋਟਿਸ ਵਿੱਚ ਨਹੀਂ, ਜਿਹੜੀ ਪੰਜਾਬ ਵਿਧਾਨ ਸਭਾ ਹੈ, ਇਸ ਦਾ ਕੰਪਿਊਟਰ ਸਿਸਟਮ ਫੇਲ੍ਹ ਹੈ, ਇਕ ਤਰ੍ਹਾਂ ਹੈ ਹੀ ਨਹੀਂ। ਜਿਹੜੀਆਂ ਅਸੀਂ ਬਜਟ ਸਪੀਚਾਂ ਪੜ੍ਹਦੇ ਹਾਂ ਜਾਂ ਜਿਹੜੀਆਂ ਸਪੀਚਾਂ ਸਾਨੂੰ ਮਿਲਦੀਆਂ ਹਨ ਅਸੀਂ ਇਥੋਂ ਦੇ ਅਧਿਕਾਰੀਆਂ ਨੂੰ ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਡੇ ਕੰਪਿਊਟਰ ਅਤੇ ਪ੍ਰਿੰਟਰ ਇੰਨੇ ਮਾੜੇ ਹਨ ਕਿ ਪੁੱਛੋ ਨਾ। ਮੈਂ ਬੇਨਤੀ ਕਰਾਂਗਾ ਕਿ ਇੱਥੇ ਦੇ ਕੰਪਿਊਟਰ ਅਤੇ ਪ੍ਰਿੰਟਰਾਂ ਦੇ ਸੁਧਾਰ ਵਾਸਤੇ ਵੀ ਕੁਝ ਕਰਨ। ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਯਤਨ ਕਰਦੇ ਹਨ ਕਿ ਪੰਜਾਬ ਵਿੱਚ ਚੰਗੀ ਇਨਵੈਸਟਮੈਂਟ ਹੋਵੇ, ਡਿਵੈਲਪਮੈਂਟ ਹੋਵੇ, ਹਿੰਦੁਸਤਾਨ ਦੀ ਸਰਕਾਰ ਤੋਂ ਵਧੀਆ ਸਕੀਮਾਂ ਲਈ ਪੈਸਾ ਆਵੇ। ਮੈਨੂੰ ਇਕ ਕਹਾਣੀ ਯਾਦ ਆਉਂਦੀ ਹੈ। ਇਕ ਵਾਰ ਸਾਡੇ ਸਾਬਕਾ ਮੁੱਖ ਮੰਤਰੀ** 5 ਲੱਖ ਕਰੋੜ ਰੁਪਏ ਦੀ ਇਨਵੈਸਟਮੈਂਟ ਸਬੰਧੀ ਬਾਹਰਲੇ ਦੇਸ਼ ਗਏ। ਅਖਬਾਰਾਂ ਵਿੱਚ ਵੀ ਪੜ੍ਹਿਆ। ਮੈਂ ਸਮਝਿਆ ਕਿ ਇਸ ਤਰ੍ਹਾਂ ਹੋਣ ਨਾਲ ਸਾਡੀ ਵੀ ਸ਼ਾਇਦ ਕਾਇਆ ਕਲਪ ਹੋ ਜਾਵੇਗੀ, ਸਾਡਾ ਵੀ ਕੁਝ ਸੰਵਰ ਜਾਵੇਗਾ...

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਸਪੀਕਰ ਸਾਹਿਬ, ** ** ਹਾਊਸ ਵਿੱਚ ਨਹੀਂ ਹਨ ਅਤੇ ਉਨ੍ਹਾਂ ਦਾ ਬਾਰ-ਬਾਰ ਨਾਂ ਲੈਣਾ ਗਲਤ ਹੈ।

**ਮਾਨਯੋਗ ਸਪੀਕਰ :** ** ** ਕੱਟ ਕੇ ਸਾਬਕਾ ਮੁੱਖ ਮੰਤਰੀ ਕਰ ਦਿਉ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਪੰਜਾਬ ਦੇ ਸਾਬਕਾ ਮੁੱਖ ਮੰਤਰੀ 5 ਲੱਖ ਕਰੋੜ ਰੁਪਏ ਦੀ ਇਨਵੈਸਟਮੈਂਟ ਦਾ ਪ੍ਰਬੰਧ ਕਰਨ ਲਈ ਜਹਾਜ ਵਿੱਚ ਬਾਹਰਲੇ ਦੇਸ਼ ਗਏ। ਨਾਲ ਸਾਥੀ ਵੀ ਲੈ ਕੇ ਗਏ ਪਰ ਪਤਾ ਨਹੀਂ ਸਾਥੀਆਂ ਨੂੰ ਛੱਡ ਕੇ ਕਿੱਥੇ ਗਾਇਬ ਹੋ ਗਏ। ਇਨ੍ਹਾਂ ਨੇ ਪਤਾ ਨਹੀਂ 'ਕਿਹੜੀ' ਲੱਭ ਲਈ ਇਹ ਸਾਥੀਆਂ ਨੂੰ ਵੀ ਨਹੀਂ ਲੱਭੇ ਤੇ ਫਿਰ ਵਾਪਸ ਆ ਗਏ। ਪੰਜਾਬ ਦੇ ਪੈਸੇ ਤੇ ਇਹ ਲੋਕ ਇਨਵੈਸਟਮੈਂਟ ਕ੍ਰੀਏਟ ਕਰਨ ਦੇ ਨਾਂ ਤੇ ਐਸ਼ੋ-ਇਸ਼ਰਤ ਕਰਦੇ ਰਹੇ। ਸਪੀਕਰ ਸਾਹਿਬ, ਇਨ੍ਹਾਂ ਵਾਸਤੇ ਮੈਂ ਕਹਾਂਗਾ ਕਿ "ਛੱਜ ਤਾਂ ਬੋਲੇ, ਛਾਨਣੀ ਕਿਉਂ ਬੋਲੇ"। ਇਨ੍ਹਾਂ ਲੋਕਾਂ ਨੇ ਪੰਜਾਬ ਨੂੰ ਬਰਬਾਦ ਕਰ ਕੇ ਰੱਖ ਦਿੱਤਾ ਔਰ ਅੱਜ ਇਹ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਅੱਜ ਮੰਦੀ ਦੇ ਦੌਰ ਵਿੱਚ ਅਤੇ ਪੰਜਵੇਂ ਤਨਖਾਹ ਕਮਿਸ਼ਨ ਦੇ ਬੋਝ ਦੇ ਬਾਵਜੂਦ ਵੀ ਜਿਹੜੀ ਐਨੂਅਲ ਪਲਾਨ ਆਈ ਹੈ ਉਹ ਇੰਨੀ ਵਧੀਆ ਹੈ ਕਿ ਇਸ ਦੀ ਜਿੰਨੀ ਵੀ ਸਿਫਤ ਕੀਤੀ ਜਾਵੇ ਉਨੀ ਥੋੜ੍ਹੀ ਹੈ। ਇਸ ਦੇ ਨਾਲ ਹੀ ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਬਜਟ ਪੇਸ਼ ਕੀਤਾ ਹੈ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਅਤੇ ਖਿਮਾਂ ਦਾ ਜਾਚਕ ਹਾਂ। ਧੰਨਵਾਦ ਜੀ।

---

****Expunged as ordered by the Chair.**

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਨਹੀਂ ਦਿੱਤਾ ਸੀ। ਮੈਂ ਵਾਕ ਆਊਟ ਕਰਾਂਗਾ...

**ਮਾਨਯੋਗ ਸਪੀਕਰ :** ਇਹ ਤੁਹਾਡੀ ਮਰਜ਼ੀ ਹੈ ਜੀ। ਮੈਂ ਤੁਹਾਨੂੰ ਫੜ੍ਹ ਕੇ ਤਾਂ ਨਹੀਂ ਰੱਖ ਸਕਦਾ। (ਹਾਸਾ) ਇਸ ਤਰ੍ਹਾਂ ਤਾਂ ਫਿਰ ਹਾਊਸ ਨਹੀਂ ਚਲ ਸਕਦਾ। ਇਹ ਪਰਾਪਰ ਤਰੀਕਾ ਨਹੀਂ ਹੈ ਕਿ ਮੈਨੂੰ ਟਾਈਮ ਨਹੀਂ ਦਿੱਤਾ ਗਿਆ ਤੇ ਮੈਂ ਵਾਕ ਆਊਟ ਕਰਦਾ ਹਾਂ। ਇਹ ਪਰਾਪਰ ਸਿਸਟਮ ਨਹੀਂ ਹੈ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਜਿੱਥੇ ਮੈਂ ਖਜ਼ਾਨਾ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹੈ, ਮੈਂ ਉਥੇ ਗਰੀਬ ਲੋਕਾਂ ਬਾਰੇ ਵੀ ਬੇਨਤੀ ਕਰਨੀ ਚਾਹੁੰਦਾ ਹਾਂ। ਮੇਰੇ ਸਾਥੀਆਂ ਨੇ ਕਿਸੇ ਨੇ ਬਜਟ ਦੀ ਤਾਰੀਫ ਕੀਤੀ ਹੈ, ਕਿਸੇ ਨੇ ਵਿਰੋਧਤਾ ਕੀਤੀ ਹੈ। ਸਾਡੇ ਸੈਂਟਰ ਦੀਆਂ ਸਕੀਮਾਂ ਵੀ ਆ ਗਈਆਂ, ਸਟੇਟ ਦੀਆਂ ਵੀ ਆ ਗਈਆਂ ਪਰ ਉਹ ਗਰੀਬ ਲੋਕਾਂ ਤੇ ਇਸ ਲਈ ਲਾਗੂ ਨਹੀਂ ਹੁੰਦੀਆਂ ਕਿਉਂਕਿ ਉਨਾਂ ਦਾ ਬੀ.ਪੀ.ਐਲ. ਵਿੱਚ ਨਾਂ ਨਹੀਂ ਹੁੰਦਾ। ਮੇਰੀ ਬੇਨਤੀ ਹੈ ਕਿ ਬੀ.ਪੀ.ਐਲ. ਦਾ ਸਰਵੇ ਦੁਬਾਰਾ ਕਰਵਾਇਆ ਜਾਵੇ (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਤਾਂ ਕਿ ਉਨ੍ਹਾਂ ਸਕੀਮਾਂ ਦਾ ਲਾਭ ਸਾਰੇ ਲੋਕਾਂ ਨੂੰ ਮਿਲ ਸਕੇ। ਦੂਜੀ ਗੱਲ ਇਹ ਹੈ, ਮੈਂ ਕੁਐਸਚਨ ਵੀ ਲਾਇਆ ਸੀ ਕਿ ਜਿਹੜੀਆਂ ਵੈਲਫੇਅਰ ਦੀਆਂ ਸਕੀਮਾਂ ਹਨ, ਜੇਕਰ ਮਹਾਂਰਾਸ਼ਟਰ ਪੈਟਰਨ ਤੇ ਸਪੈਸ਼ਲ ਕੰਪੋਨੈਂਟ ਪਲਾਨ ਇਸ ਦੇ ਵਿੱਚ ਪਾ ਲਓ ਤਾਂ ਕਿ ਜਿਹੜੀ 40% ਆਬਾਦੀ ਹੈ, ਉਨ੍ਹਾਂ ਨੂੰ ਇਸ ਦਾ ਫਾਇਦਾ ਹੋ ਸਕੇ। ਮੈਂ ਐਫ.ਐਮ ਸਾਹਿਬ ਨੂੰ ਕੇਵਲ ਏਨੀ ਹੀ ਬੇਨਤੀ ਕਰਨੀ ਸੀ। (ਥੰਪਿੰਗ)

**ਮਾਨਯੋਗ ਸਪੀਕਰ :** ਇਹ ਤੁਸੀਂ ਕੱਲ੍ਹ ਵੀ ਬੋਲ ਸਕਦੇ ਸੀ। ਸਵੇਰ ਦਾ ਟਾਈਮ ਹਾਲੇ ਹੈ। ਹੁਣ ਫਾਈਨਾਂਸ ਮਨਿਸਟਰ ਸਾਹਿਬ ਬੋਲਣਗੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਮੋਹਤਰਮ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਜੋ ਬਜਟ ਤਜਵੀਜ਼ਾਂ ਤੇ ਪਿਛਲੇ ਤਿੰਨ ਸੈਸ਼ਨਾਂ ਤੋਂ ਬਹਿਸ ਚੱਲ ਰਹੀ ਹੈ, ਉਸ ਨੂੰ ਕਨਕਲੂਡ ਕਰਨ ਦਾ ਮੈਨੂੰ ਮੌਕਾ ਦਿੱਤਾ ਹੈ। ਪਿਛਲੇ ਤਿੰਨ ਸੈਸ਼ਨਾਂ ਵਿੱਚ ਬੜੀ ਆਲਾਹ ਪੈਮਾਨੇ ਦੀ ਬਹਿਸ ਇਸ ਹਾਊਸ ਵਿਚ, ਦੇਖਣ ਨੂੰ, ਸੁਣਨ ਨੂੰ ਮਿਲੀ ਹੈ। ਮੈਂ ਵੀ ਸੁਣਿਆ ਹੈ। ਮੈਂ ਦੋਨੋਂ ਪਾਸਿਆਂ ਦੇ ਕਾਬਲੇ-ਕਦਰ ਮੈਂਬਰ ਸਾਹਿਬਾਨ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਜਟ ਦੇ ਹਰ ਇਕ ਪਹਿਲੂ ਤੇ ਰੋਸ਼ਨੀ ਪਾਈ ਹੈ ਅਤੇ ਬੜੇ ਅੱਛੇ ਤਰੀਕੇ ਨਾਲ ਰੋਸ਼ਨੀ ਪਾਈ ਹੈ। ਮੈਂ ਇਨ੍ਹਾਂ ਸਾਰਿਆਂ ਨੂੰ ਇਸ ਗੱਲ ਲਈ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਜਦੋਂ ਹਾਊਸ ਵਿੱਚ ਬਹਿਸ ਚੱਲ ਰਹੀ ਸੀ, ਮੇਰੇ ਕੁਝ ਦੋਸਤ ਹੀ ਬੈਠੇ ਹਨ, ਉਨ੍ਹਾਂ ਨੇ ਇਸ ਬਜਟ ਦੀ ਤਾਰੀਫ ਵੀ ਕੀਤੀ, ਮੈਂ ਉਨ੍ਹਾਂ ਦਾ ਬੜਾ ਮਸ਼ਕੂਰ ਹਾਂ। ਖਾਸ ਕਰਕੇ ਕਈ ਮੈਂਬਰਾਂ ਨੇ ਮੇਰੀ ਜਾਤ ਮੁਤਾਲਿਕ ਲਫਜ਼ ਇਸਤੇਮਾਲ ਕੀਤੇ। ਮੈਂ ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ ਜਿਵੇਂ ਵੀ ਉਨ੍ਹਾਂ ਨੇ ਉਹ ਲਫਜ਼ ਇਸਤੇਮਾਲ ਕੀਤੇ। ਸਪੀਕਰ ਸਾਹਿਬ, ਮੈਂ ਹਾਊਸ ਦੇ ਕਾਬਲੇ-ਕਦਰ ਮੈਂਬਰ ਸਾਹਿਬਾਨ ਅਤੇ ਅਹਿਲੇ-ਪੰਜਾਬ ਨੂੰ ਇਸ ਗੱਲ ਦਾ ਯਕੀਨ ਆਪਣੀ ਕਨਕਲੂਡਿੰਗ ਸਪੀਚ ਵਿਚ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੀ ਇਹ ਕੋਸ਼ਿਸ਼ ਹੈ ਤੇ ਹਰ ਮੁਮਕਿਨ ਕੋਸ਼ਿਸ਼ ਹੈ ਕਿ ਅਸੀਂ ਪੰਜਾਬ ਦੇ ਲੋਕਾਂ ਦੇ ਜੋ ਤਵੱਕੋਆਤ ਹਨ, ਅਸੀਂ ਉਨ੍ਹਾਂ ਤੇ ਪੂਰੇ ਉਤਰ ਸਕੀਏ। ਸਪੀਕਰ ਸਾਹਿਬ, ਜ਼ੇਰੇ-ਬਹਿਸ ਕੁਝ ਮੈਂਬਰ ਅਜਿਹੇ

ਵੀ ਹਨ ਜਿਨ੍ਹਾਂ ਨੇ ਬਜਟ ਦੇ ਮੁਤਾਬਿਕ ਬੜੇ ਜਮਹੂਰੀ ਸੁਝਾਅ ਦਿੱਤੇ ਹਨ, ਪੰਜਾਬ ਦੇ ਫਾਇਨਾਂਸ ਦੇ ਮੁਤਾਲਿਕ ਬੜੇ ਅੱਛੇ ਸੁਝਾਅ ਦਿੱਤੇ ਹਨ। ਮੈਂ ਉਨ੍ਹਾਂ ਨੂੰ ਵੀ ਯਕੀਨ ਦਿਵਾਉਂਦਾ ਹਾਂ ਕਿ ਜੋ ਵੀ ਕਈਆਂ ਨੇ ਆਪਣੇ ਹਲਕਿਆਂ ਦੀਆਂ ਗੱਲਾਂ ਕੀਤੀਆਂ ਹਨ, ਕੁਝ ਮਸਲੇ ਉਠਾਏ ਹਨ, ਮੈਂ ਉਨ੍ਹਾਂ ਨੂੰ ਇਸ ਗੱਲ ਦਾ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਵੀ ਉਨ੍ਹਾਂ ਨੇ ਸੁਝਾਅ ਦਿੱਤੇ ਹਨ, ਉਨ੍ਹਾਂ ਨੂੰ ਅਸੀਂ ਅਮਲ ਵਿੱਚ ਲਿਆਉਣ ਲਈ ਜਾਂ ਉਨ੍ਹਾਂ ਨੂੰ ਲਾਗੂ ਕਰਨ ਲਈ ਮੇਰੀ ਅਤੇ ਸਾਡੀ ਸਰਕਾਰ ਦੀ ਪੂਰੀ ਕੋਸ਼ਿਸ਼ ਹੋਏਗੀ ਕਿ ਇਸ ਸਾਲ ਵਿੱਚ ਮੈਂ ਉਨ੍ਹਾਂ ਤੇ ਪੂਰਾ ਉਤਰ ਸਕਾਂ। (ਥੰਪਿੰਗ) ਸਪੀਕਰ ਸਾਹਿਬ, ਮੈਂ ਸ਼ੁਰੂ ਵਿੱਚ ਹੀ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ ਵੀ ਗੱਲਾਂ ਏਥੇ ਹਾਊਸ ਵਿੱਚ ਹੋਈਆਂ ਹਨ, ਮੈਂ ਤਿੰਨ ਸੈਸ਼ਨਾਂ ਵਿਚ ਉਨ੍ਹਾਂ ਨੂੰ ਬੜਾ ਸੰਜੀਦਗੀ ਨਾਲ, ਧਿਆਨ ਨਾਲ ਸੁਣਿਆ ਹੈ। ਏਥੇ ਹਾਊਸ ਵਿੱਚ ਕ੍ਰਿਟੀਸਿਜ਼ਮ ਵੀ ਹੋਇਆ ਹੈ। ਸਪੀਕਰ ਸਾਹਿਬ, ਮੈਂ ਕ੍ਰਿਟੀਸਿਜ਼ਮ ਦੀ ਕਦਰ ਕਰਦਾ ਹਾਂ, ਜਮਹੂਰੀਅਤ ਦੇ ਨਿਜ਼ਾਮ ਵਿੱਚ ਆਪੋਜ਼ੀਸ਼ਨ ਦਾ ਇਕ ਖਾਸ ਕਿਰਦਾਰ ਹੈ ਤੇ ਜੋ ਕਿਰਦਾਰ ਇਨ੍ਹਾਂ ਨੇ ਨਿਭਾਇਆ ਹੈ, ਮੈਂ ਸਮਝਦਾ ਹਾਂ ਕਿ ਉਹ ਬੜੀ ਖੂਬੀ ਨਾਲ ਨਿਭਾਇਆ ਹੈ। ਮੈਂ ਆਪਣੇ ਸਾਥੀਆਂ ਨੂੰ ਇਹ ਕਹਿਣਾ ਚਾਹਾਂਗਾ ਕਿ ਜੋ ਵੀ ਨੁਕਤਾਚੀਨੀ ਹੋਈ ਹੈ, ਉਸ ਅਨੁਸਾਰ ਅਸੀਂ ਆਪਣੀ ਵਰਕਿੰਗ ਵਿਚ, ਸਰਕਾਰ ਦੀ ਵਰਕਿੰਗ ਵਿਚ ਹੋਰ ਸੁਧਾਰ ਲਿਆਉਣ ਦੀ ਕੋਸ਼ਿਸ਼ ਕਰਾਂਗੇ। ਮੈਂ ਇਸ ਗੱਲ ਦਾ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ। ਸਪੀਕਰ ਸਾਹਿਬ, ਤਰਕੀਬ ਤਾਮੀਰੀ ਹੋਵੇ, ਬਰਾਏ-ਤਾਮੀਰ ਹੋਏ ਤਾਂ ਬਹੁਤ ਵਧੀਆ ਹੁੰਦਾ ਹੈ ਜੇਕਰ ਤਰਕੀਬ ਬਰਾਏ-ਤਨਕੀਦ ਹੋਵੇ ਤਾਂ ਉਹ ਅੱਛਾ ਨਹੀਂ ਲੱਗਦਾ। ਕੁਝ ਮੈਂਬਰ ਸਾਹਿਬਾਨ ਬਜਟ ਦੀ ਆੜ ਵਿੱਚ ਅਜਿਹਾ ਵੀ ਬੋਲ ਰਹੇ ਸਨ। ਕਿਉਂਕਿ ਬਜਟ ਨੂੰ ਕ੍ਰਿਟੀਸਾਈਜ਼ ਕਰਦੇ ਹੋਏ ਉਹ ਕਹਿ ਗਏ ਕਿ ਇਹ ਫਰਾਡ ਹੈ। ਸਪੀਕਰ ਸਾਹਿਬ, ਜਦੋਂ ਪਾਰਲੀਮੈਂਟ ਦੇ ਇਲੈਕਸ਼ਨ ਹੋਏ ਸਨ ਤਾਂ ਉਥੇ ਵੀ ਇਕ ਸਪੀਚ ਵਿਚ ਏਸੇ ਤਰ੍ਹਾਂ ਹੀ ਇਨ੍ਹਾਂ ਨੇ ਕਿਹਾ ਸੀ ਅਤੇ ਉਸ ਦਾ ਫਾਇਦਾ ਮੈਨੂੰ ਇਹ ਹੋਇਆ ਕਿ ਵੈਸੇ ਤਾਂ ਮੈਂ 19000 ਵੋਟਾਂ ਤੋਂ ਜਿੱਤਿਆ ਸੀ, ਉਸ ਸਪੀਚ ਤੋਂ ਬਾਅਦ ਮੇਰੀਆਂ ਵੋਟਾਂ 27,000 ਤੋਂ ਵਧ ਗਈਆਂ। ਸੋ, ਇਸ ਗੱਲ ਲਈ ਵੀ ਮੈਂ, ਇਨ੍ਹਾਂ ਦਾ ਧੰਨਵਾਦੀ ਹਾਂ।

ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਸਾਰੇ ਮੈਂਬਰਾਂ ਨੂੰ ਇਹ ਗੱਲ ਕਹਾਂਗਾ ਕਿ ਟਾਈਮ ਦੀ ਕਮੀ ਕਾਰਨ ਮੈਂ ਹਰ ਇਕ ਗੱਲ ਦਾ ਜਵਾਬ ਤਾਂ ਨਹੀਂ ਦੇ ਸਕਦਾ ਲੇਕਿਨ ਜੋ ਵੀ ਸਵਾਲ ਏਥੇ ਉਠਾਏ ਗਏ ਹਨ, ਜੋ ਵੀ ਨੁਕਤੇ ਏਥੇ ਉਠਾਏ ਗਏ ਹਨ, ਮੈਂ ਉਹ ਸਾਰੇ ਨੋਟ ਕੀਤੇ ਹਨ, ਮੈਂ ਸਮੇਂ ਦੀ ਘਾਟ ਕਰਕੇ ਇਕ ਇਕ ਸਵਾਲ ਦਾ ਜਵਾਬ ਨਹੀਂ ਦੇ ਸਕਦਾ ਪਰ ਇਸ ਨੂੰ ਉਹ ਇਹ ਨਾ ਸਮਝਣ ਕਿ ਕਿਸੇ ਮਾੜੀ ਨੀਅਤ ਦੀ ਵਜ੍ਹਾ ਕਰਕੇ ਉਨ੍ਹਾਂ ਦਾ ਜਵਾਬ ਨਹੀਂ ਦਿੱਤਾ ਗਿਆ। ਜੋ ਉਨ੍ਹਾਂ ਦੇ ਹਲਕਿਆਂ ਦੇ ਮਸਲੇ ਹਨ, ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਉਨ੍ਹਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਸਾਰੇ ਮੈਂਬਰ ਸਾਹਿਬਾਨ ਦੇ ਮਸਲਿਆਂ ਨੂੰ ਹਲ ਕਰਨ ਦੀ ਕੋਸ਼ਿਸ਼ ਕਰਾਂਗਾ। ਸਪੀਕਰ ਸਾਹਿਬ, ਖਾਸ ਕਰਕੇ ਜਿਹੜੇ ਖਦਸ਼ੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਹਨ, ਉਨ੍ਹਾਂ ਨੂੰ ਸਭ ਤੋਂ ਜ਼ਿਆਦਾ ਤਰਜੀਹ ਦਿੱਤੀ ਜਾਵੇਗੀ। ਉਨ੍ਹਾਂ ਦੇ ਸਾਰੇ ਖਦਸ਼ਿਆਂ ਦਾ ਜਵਾਬ ਦੇਣ ਤੋਂ ਪਹਿਲਾਂ ਮੈਂ ਮੁਖਤਸਰ ਤੌਰ ਤੇ 3-4 ਗੱਲਾਂ ਸਾਰੇ ਮੈਂਬਰ ਸਾਹਿਬਾਨ ਦੇ ਸਾਹਮਣੇ ਕਰਨਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਇਹ ਹੈ ਕਿ ਕਈ ਮੈਂਬਰ ਸਾਹਿਬਾਨ ਨੇ ਇਹ ਖਦਸ਼ਾ ਜ਼ਾਹਿਰ ਕੀਤਾ ਕਿ ਸ਼ਾਇਦ ਮੈਂ ਇਸ ਬਜਟ ਵਿਚ ਕੁਝ ਗੱਲਾਂ ਲੁਕਾਉਣ ਦੀ ਕੋਸ਼ਿਸ਼ ਕੀਤੀ ਹੈ, ਵਿੰਡੋ-ਡਰੇਸਿੰਗ ਲਈ ਕੋਈ ਜਗਲਰੀ ਹੋ ਗਈ ਹੈ। ਪਰ ਮੈਂ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਮੈਂ ਇਸ ਹਾਊਸ ਨੂੰ ਜਵਾਬਦੇਹ ਹਾਂ। ਮੈਂ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਇਕੱਲੇ ਸ਼੍ਰੋਮਣੀ ਅਕਾਲੀ ਦਲ ਜਾਂ ਭਾਰਤੀ ਜਨਤਾ ਪਾਰਟੀ ਨੂੰ ਹੀ ਜਵਾਬਦੇਹ ਨਹੀਂ ਬਲਕਿ ਸਮੁੱਚੇ ਹਾਊਸ ਨੂੰ ਜਵਾਬਦੇਹ ਹਾਂ। (ਥੰਪਿੰਗ) ਸਪੀਕਰ ਸਾਹਿਬ, ਮੈਂ ਗਿੱਦੜਬਾਹਾ ਤੋਂ ਐਮ.ਐਲ.ਏ. ਚੁਣਿਆ ਗਿਆ ਹਾਂ। ਦਰਅਸਲ ਉਨ੍ਹਾਂ ਲੋਕਾਂ ਦੇ ਦਿਲ ਬਹੁਤ ਵੱਡੇ ਹਨ। ਇਸ ਕਰਕੇ ਨਹੀਂ ਕਿ ਮੈਂ ਉਨ੍ਹਾਂ ਦੇ ਸਾਰੇ ਕੰਮ ਕਰਦਾ ਹਾਂ ਜਾਂ ਮੈਂ ਬਹੁਤ ਚੰਗਾ ਹਾਂ। ਪਰ ਉਨ੍ਹਾਂ ਦੇ ਦਿਲ ਇਤਨੇ ਵੱਡੇ ਹਨ ਕਿ ਜਦੋਂ ਮੇਰੇ ਕੋਲੋਂ ਕੋਈ ਗਲਤੀਆਂ ਹੋ ਜਾਂਦੀਆਂ ਹਨ ਅਤੇ ਮੈਂ ਉਨ੍ਹਾਂ ਦੀ ਕਚਹਿਰੀ ਵਿਚ ਜਾਂਦਾ ਹਾਂ ਤਾਂ ਉਹ ਲੋਕ ਮੈਨੂੰ ਮੁਆਫ ਕਰ ਦਿੰਦੇ ਹਨ। ਮੈਨੂੰ ਇਸ ਗੱਲ ਦਾ ਪਤਾ ਹੈ ਕਿ ਇਸ ਤੋਂ ਇਲਾਵਾ ਇਕ ਪ੍ਰਮਾਤਮਾ ਦੀ ਕਚਹਿਰੀ ਵਿਚ ਵੀ ਹਾਜ਼ਰ ਹੋਣਾ ਪੈਣਾ ਹੈ। ਉਸ ਕਚਹਿਰੀ ਵਿਚ ਮੈਥੋਂ ਪੁੱਛਿਆ ਜਾਵੇਗਾ ਕਿ ਮੈਂ ਸੂਬੇ ਦਾ ਭਾਰ ਤੇਰੇ ਮੋਢਿਆਂ ਤੇ ਰੱਖਿਆ ਸੀ, ਪੰਜਾਬ ਦੀ ਵਾਗਡੋਰ ਤੇਰੇ ਹੱਥਾਂ ਵਿਚ ਦਿੱਤੀ ਸੀ, ਤੂੰ ਇਮਾਨਦਾਰੀ, ਨੇਕਨੀਤੀ ਅਤੇ ਮਿਹਨਤ ਨਾਲ ਪੰਜਾਬ ਦੀ ਸੇਵਾ ਕੀਤੀ ਹੈ ਜਾਂ ਨਹੀਂ ? ਸਪੀਕਰ ਸਾਹਿਬ, ਮੈਂ ਪ੍ਰਮਾਤਮਾ ਦੀ ਕਚਹਿਰੀ ਦੇ ਇਸ ਸਵਾਲ ਤੋਂ ਬਹੁਤ ਡਰਦਾ ਹਾਂ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਮੇਰੀ ਕੋਈ ਮਨਸ਼ਾ ਨਹੀਂ ਕਿ ਇਸ ਬਜਟ ਵਿਚ ਕੁਝ ਲਕੋਇਆ ਜਾਵੇ, ਡੈਫੀਸਿਟ ਕਿਧਰੇ ਵਧ ਗਿਆ, ਕਿਧਰੇ ਖਰਚਾ ਵਧ ਗਿਆ। ਇਹ ਕੋਈ ਪਿਛਲੇ ਦੋ ਸਾਲਾਂ ਤੋਂ ਤਾਂ ਨਹੀਂ ਹੋਇਆ। ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਪੰਜਾਬ ਦੇ ਫਾਈਨਾਂਸਜ਼, ਪੰਜਾਬ ਦੀ ਇਕਾਨਮੀ ਦੀ ਜੜ੍ਹ ਕੀ ਹੈ। ਜਿਨ੍ਹਾਂ ਨੇ ਨੁਕਤਾਚੀਨੀ ਕੀਤੀ ਹੈ, ਉਨ੍ਹਾਂ ਨੂੰ ਵੀ ਪਤਾ ਹੈ ਅਤੇ ਪਤਾ ਸਾਨੂੰ ਵੀ ਹੈ। ਨਾ ਤਾਂ ਇਨ੍ਹਾਂ ਦੇ ਵਿਚ ਕੋਈ ਕਲਾ ਕੁਦਰਤ ਹੈ ਕਿ ਇਹ ਕਹਿਣਾ ਕਿ ਅਸੀਂ ਕਰ ਦਿੰਦੇ ਹਾਂ। ਇਹ ਗੱਲ ਫਾਇਨਾਂਸ ਕਮਿਸ਼ਨ ਅੱਗੇ ਵੀ ਹੋਈ ਸੀ and this is almost at the cost of repetition. ਅੱਜ ਪੰਜਾਬ ਤਰੱਕੀ ਅਤੇ ਖੁਸ਼ਹਾਲੀ ਦੀ ਅਗਲੀ ਪੌੜੀ ਉਤਨੀ ਦੇਰ ਤੱਕ ਨਹੀਂ ਚੜ੍ਹ ਸਕਦਾ ਜਿੰਨੀ ਦੇਰ ਤੱਕ ਪੰਜਾਬ ਸਿਰ ਚੜ੍ਹੇ ਕਰਜ਼ੇ ਦਾ ਨਿਪਟਾਰਾ ਅਸੀਂ ਨਹੀਂ ਕਰ ਲੈਂਦੇ। ਉਦੋਂ ਤੱਕ ਪੰਜਾਬ ਤਰੱਕੀ ਤੇ ਖੁਸ਼ਹਾਲੀ ਦੀ ਅਗਲੀ ਪੌੜੀ ਨਹੀਂ ਚੜ੍ਹ ਸਕਦਾ। ਸਪੀਕਰ ਸਾਹਿਬ, ਅਣਖ ਭਾਵੇਂ ਇਨਸਾਨ ਵਿਚ ਹੋਵੇ ਜਾਂ ਸਰਕਾਰ ਵਿਚ ਹੋਵੇ, ਇਹ ਕਰਜ਼ ਜੇ ਕਿਸੇ ਐਸ਼ੋ-ਇਸ਼ਰਤ ਉਤੇ ਖਰਚਿਆ ਗਿਆ ਹੋਵੇ ਤਾਂ ਇਕ ਡੰਗ ਅਸੀਂ ਰੋਟੀ ਵੀ ਘੱਟ ਖਾ ਲਈਏ, ਪਰ ਉਹ ਕਰਜ਼ਾ ਮੋੜਨਾ ਚਾਹੀਦਾ ਹੈ। ਸਪੀਕਰ ਸਾਹਿਬ, ਸਾਡੇ ਕੋਲ ਪੰਜਾਬ ਦੇ ਕਰਜ਼ੇ ਦਾ ਰਿਕਾਰਡ ਹੈ, ਤੁਸੀਂ ਹੈਰਾਨ ਹੋਵੋਗੇ ਪੰਜਾਬ ਵਿਚ ਕਿਸੇ ਸਾਲ ਕੇਵਲ 2 ਕਰੋੜ ਰੁਪਏ ਲੈਂਦੇ ਹਾਂ ਤੇ ਕਿਸੇ ਸਾਲ 10 ਕਰੋੜ ਰੁਪਏ ਲੈ ਲਿਆ। ਸਾਲ 1980-81 ਵਿਚ ਪੰਜਾਬ ਸਿਰ 880 ਕਰੋੜ ਰੁਪਏ ਦਾ ਕਰਜ਼ਾ ਸੀ। ਇਸ ਤੋਂ ਬਾਅਦ, ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਪੰਜਾਬ ਕਿਸ ਕਿਸਮ ਦੇ ਦੌਰ ਵਿਚੋਂ ਨਿਕਲਿਆ ਹੈ ਜਾਂ ਕਿਸ ਕਿਸਮ ਦਾ ਪੰਜਾਬ ਵਿਚ ਦੌਰ ਸੀ। ਸਾਲ 1983-84 ਤੋਂ ਲੈ ਕੇ 1994-95 ਤੱਕ ਪੰਜਾਬ ਦਾ ਜਿਹੜਾ ਕਰਜ਼ਾ ਸੀ, ਉਹ 9 ਸਾਲਾਂ ਵਿਚ 10 ਗੁਣਾ ਵਧ ਗਿਆ। ਹਰ ਸਾਲ ਕਰਜ਼ਾ ਡਬਲ ਹੋ ਜਾਂਦਾ ਸੀ। ਮਤਲਬ ਕਿ ਜੇਕਰ ਇਕ ਸਾਲ 60 ਕਰੋੜ ਰੁਪਏ ਹੈ ਤਾਂ ਅਗਲੇ ਸਾਲ ਉਹੀ 120 ਕਰੋੜ ਰੁਪਏ ਹੋ ਜਾਂਦਾ ਸੀ ਉਸ ਤੋਂ ਅਗਲੇ ਸਾਲ ਉਹ 240 ਕਰੋੜ ਰੁਪਏ ਹੋ ਗਿਆ। ਇਹ 10 ਸਾਲਾਂ ਵਿੱਚ, ਸਪੀਕਰ ਸਾਹਿਬ, ਬਹੁਤ ਵਧ ਗਿਆ। ਇਸਦੇ ਵਿਚ ਮੁਆਫੀ ਦਾ ਵੀ ਜ਼ਿਕਰ ਆਇਆ ਸੀ। ਇਸਦੇ ਬਾਰੇ ਵੀ ਜੇ ਸਮਾਂ ਮਿਲਿਆਂ ਤਾਂ ਮੈਂ ਦੱਸਾਂਗਾ ਕਿਉਂਕਿ ਮੈਂ ਡਾਕੂਮੈਂਟਸ ਵੀ ਲੈ ਕੇ ਆਇਆ ਹਾਂ। ਸਪੀਕਰ ਸਾਹਿਬ, ਕੁਝ ਕੰਪੋਨੈਂਟ ਤਾਂ ਮੁਆਫ ਹੋ ਗਿਆ, 5 ਹਜ਼ਾਰ ਕੁਝ ਕਰੋੜ ਰੁਪਏ ਤਾਂ ਮੁਆਫ ਹੋ ਗਏ ਸਨ ਪਰ ਮੁਆਫੀ ਸਿਰਫ ਉਸ ਕੰਪੋਨੈਂਟ ਦੀ ਆਈ ਹੈ

ਜਿਹੜੀ ਸੀਕਿਊਰਟੀ ਫੋਰਸਿਜ਼ ਦੀਆਂ ਤਨਖਾਹਾਂ, ਉਨ੍ਹਾਂ ਦੇ ਖਾਣ ਪੀਣ, ਗੋਲੀ ਸਿੱਕਾ ਅਤੇ ਅਸਲਾ ਆਦਿ ਜਿਹੜਾ ਕਿ ਪੰਜਾਬ ਵਿਚ ਵਰਤਿਆ ਗਿਆ ਸੀ, ਉਸ ਤੇ ਖਰਚਾ ਆਇਆ ਸੀ। ਪਰ ਇਸ ਤੋਂ ਇਲਾਵਾ ਜਿਹੜਾ ਕਰਜ਼ਾ ਉਸ ਸਮੇਂ ਦੇ ਜਿਹੜੇ ਹੁਕਮਰਾਨ ਸਨ, ਗਵਰਨਰ, ਐਡਵਾਈਜ਼ਰ, ਉਨ੍ਹਾਂ ਦੀ ਇਹ ਮਨਸ਼ਾ ਸੀ, ਮੈਂ ਉਨ੍ਹਾਂ ਤੇ ਕੋਈ ਕਰੀਟੀਸਿਜ਼ਮ ਨਹੀਂ ਕਰ ਸਕਦਾ ਕਿਉਂਕਿ ਮੈਨੂੰ ਉਸਦਾ ਕੋਈ ਇਲਮ ਨਹੀਂ ਹੈ ਕਿ ਉਸ ਸਮੇਂ ਕਿਸ ਕਿਸਮ ਦੇ ਹਾਲਾਤ ਸਨ। ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਜਦੋਂ ਤੱਕ ਉਸ ਕਰਜ਼ੇ ਦਾ ਨਿਬੇੜਾ ਨਹੀਂ ਹੁੰਦਾ, ਅਸੀਂ ਖੁਸ਼ਹਾਲੀ ਅਤੇ ਤਰੱਕੀ ਦੀ ਅਗਲੀ ਪੌੜੀ ਤੇ ਪੈਰ ਨਹੀਂ ਰੱਖ ਸਕਦੇ। ਸਾਡੀ ਕੋਸ਼ਿਸ਼ ਵੀ ਹੈ ਅਤੇ ਇਹ ਜਿਹੜਾ ਮੁੱਦਾ ਹੈ ਅਸੀਂ ਬੜੇ ਠੋਸ ਤਰੀਕੇ ਨਾਲ ਇਸ ਨੂੰ ਫਾਈਨਾਂਸ ਕਮਿਸ਼ਨ ਦੇ ਅੱਗੇ ਰੱਖਿਆ ਹੈ ਅਤੇ ਉਨ੍ਹਾਂ ਨੂੰ ਜਾਣੂੰ ਵੀ ਕਰਵਾਇਆ ਹੈ that this was the debt which was incurred in the line of National duty. ਸਾਨੂੰ ਪੂਰਨ ਆਸ ਹੈ ਕਿ ਸਾਨੂੰ ਡੈਬਟ ਵਿਚੋਂ ਰਾਹਤ ਮਿਲੇਗੀ। There is nothing wrong with state taxes collection, revenue collection, because tax collection ਵਿੱਚ ਇਜ਼ਾਫਾ ਹੋਇਆ ਹੈ। ਪਿਛਲੇ ਸਾਲ ਅਕਤੂਬਰ ਵਿਚ 35% ਤੋਂ 38% ਤੱਕ ਵੈਟ ਵਿਚ ਇਜ਼ਾਫਾ ਹੋਇਆ ਸੀ। ਉਸ ਤੋਂ ਬਾਅਦ ਅਕਾਨਮੀ ਸਲੋਅ ਡਾਊਨ ਹੋ ਗਈ ਅਤੇ ਇਹ ਇਕੱਲੇ ਪੰਜਾਬ ਵਿਚ ਹੀ ਨਹੀਂ, ਸਾਰੇ ਦੇਸ਼ਾਂ ਵਿੱਚ ਹੋਈ ਹੈ। ਪੰਜਾਬ ਵਿੱਚ ਕੇਵਲ 20% ਹੋਈ ਹੈ ਜੋ ਆਪਾਂ ਸੋਚ ਰਹੇ ਹਾਂ ਹਰਿਆਣੇ ਵਿੱਚ (-) 9% ਹੈ। ਮੈਂ ਸਮਝਦਾ ਹਾਂ ਅਤੇ ਜਿਹੜੀ ਚੀਜ਼ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਤੱਕ ਪੰਜਾਬ ਦੇ ਡੈਬਟ ਦਾ ਹੱਲ ਨਹੀਂ ਹੁੰਦਾ ਭਾਵੇਂ ਅਪਣਾ ਕਿਤਨਾ ਵੀ ਰੈਵੇਨਿਊ ਕਿਉਂ ਨਾ ਵਧ ਜਾਵੇ, ਆਪਾਂ ਡੈਬਟ ਟਰੈਪ ਵਿਚ ਹੀ ਰਹਿਣਾ ਹੈ। ਲੇਕਿਨ ਆਪਾਂ ਨੇ ਹੁਣ ਇਸ ਵਿਚੋਂ ਨਿਕਲਣਾ ਹੈ। ਮੈਨੂੰ ਆਸ ਹੈ ਕਿ ਫਾਈਨਾਂਸ ਕਮਿਸ਼ਨ ਇਸ ਤੇ ਜ਼ਰੂਰ ਗੌਰ ਕਰੇਗਾ ਅਤੇ ਸਾਨੂੰ ਇਨਸਾਫ ਦੇਵੇਗਾ। ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਹ ਤਾਂ ਠੀਕ ਹੈ ਕਿ ਪੰਜਾਬ ਟੈਰੋਰਿਜ਼ਮ ਦੇ ਦੌਰ ਵਿਚ ਨਿਕਲ ਚੁੱਕਿਆ ਹੈ ਪਰ ਜਿਹੜੀਆਂ ਪੁਰਾਣੀਆਂ ਅੱਗਾਂ ਘਰਾਂ ਨੂੰ ਲੱਗੀਆਂ ਹਨ, ਉਨ੍ਹਾਂ ਘਰਾਂ ਨੂੰ ਸੰਭਲਾਦਿਆਂ-ਸੰਭਲਾਦਿਆਂ ਅੱਜੇ ਤੱਕ ਵੀ ਪੰਜਾਬ ਉਸ ਵਿਚੋਂ ਨਿਕਲ ਨਹੀਂ ਸਕਿਆ। 10-15 ਸਾਲ ਪੰਜਾਬ ਵਿੱਚ ਟੈਰੋਰਿਜ਼ਮ ਹੋਣ ਕਰਕੇ ਟੀਚਰ ਸਕੂਲਾਂ ਵਿੱਚ ਨਹੀਂ ਗਏ ਅਤੇ ਸਕੂਲਾਂ ਵਿੱਚ ਕੋਈ ਪੜ੍ਹਾਈ ਨਹੀਂ ਹੋਈ ਅਤੇ ਜਿਹੜੀ ਪੰਜਾਬ ਵਿਚ ਗਵਰਨੈਂਸ ਸੀ, ਪੰਜਾਬ ਦੇ ਅਫਸਰ ਸਨ, ਪੁਲਿਸ ਸੀ, ਉਨ੍ਹਾਂ ਨੇ ਗਲਤ ਕੀਤਾ ਜਾਂ ਹੋਰ ਕੁਝ ਕੀਤਾ ਉਨ੍ਹਾਂ ਚੀਜ਼ਾਂ ਦਾ ਬੈਕਲੈਸ਼ ਪੰਜਾਬ ਅੱਜ ਵੀ ਭੁਗਤ ਰਿਹਾ ਹੈ ਅਤੇ ਪੰਜਾਬ ਉਸ ਵਿਚੋਂ ਅਜੇ ਵੀ ਨਹੀਂ ਉਭਰਿਆ। ਇਹ ਕੌਮਾਂ ਦੀ ਜਾਂ ਸੂਬਿਆਂ ਦੀ ਬਦਕਿਸਮਤੀ ਸਮਝ ਲਓ ਕਿ ਜਦੋਂ ਇਸ ਵਿਚੋਂ ਅਸੀਂ ਨਿਕਲਣ ਦੀ ਕੋਸ਼ਿਸ਼ ਕੀਤੀ ਤਾਂ ਪਾਪੂਲਰ ਸਰਕਾਰਾਂ ਆ ਗਈਆਂ ਜਿਵੇਂ ਪਹਿਲਾਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆ ਗਈ, ਫਿਰ ਬਾਦਲ ਸਾਹਿਬ ਦੀ ਸਰਕਾਰ ਆ ਗਈ ਅਤੇ ਫਿਰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਆ ਗਈ। ਇਕ ਨਵਾਂ ਦੌਰ ਪਾਪੂਲਿਜ਼ਮ ਦਾ ਦੌਰ ਸ਼ੁਰੂ ਹੋ ਗਿਆ। 15-16 ਸਾਲਾਂ ਤੋਂ ਬਾਅਦ ਬੜੀ ਮੁਸ਼ਕਲ ਨਾਲ ਪਾਪੂਲਰ ਗੌਰਮਿੰਟ ਆਈ ਅਤੇ, ਸਪੀਕਰ ਸਾਹਿਬ, ਇਹ ਇਕਾਨਮੀ ਕੰਪੀਟੀਟਿਵ ਪਾਪੂਲਿਜ਼ਮ ਹੋ ਗਈ। ਜਿਵੇਂ, ਸਪੀਕਰ ਸਾਹਿਬ, ਅਮਰੀਕਾ, ਇਰਾਕ ਵਿੱਚ ਦਾਖਲ ਤਾਂ ਹੋ ਗਿਆ ਪਰ ਹੁਣ ਉਸ ਦਾ ਨਿਕਲਣਾ ਔਖਾ ਹੋ ਗਿਆ ਹੈ। ਇਹੀ ਹਾਲ ਪੰਜਾਬ ਦਾ ਹੋਇਆ ਹੈ। ਸਪੀਕਰ ਸਾਹਿਬ, ਜਿਹੜੀ ਤੀਸਰੀ ਗੱਲ ਹੈ, ਮੈਂ ਸਮਝਦਾ ਹਾਂ ਕਿ ਵੰਡੈਟਾ ਵੀ ਇਕ ਕਾਰਨ ਹੈ। ਇਹ ਤਿੰਨੋ ਚੀਜ਼ਾਂ ਟੈਰੋਰਿਜ਼ਮ, ਪਾਪੂਲਿਜ਼ਮ ਅਤੇ ਵੰਡੈਟਾ ਇਹ ਪੰਜਾਬ ਦੀ ਇਕਾਨਮੀ, ਪੰਜਾਬ ਦੇ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਫਾਇਨਾਂਸਜ਼ ਨੂੰ ਇਫੈਕਟ ਕਰਦਾ ਹੈ। ਜਿਹੜਾ ਪੁਲੀਟੀਕਲ ਏਜੰਡਾ ਹੁੰਦਾ ਹੈ ਜਾਂ ਇਕਨਾਮਿਕ ਏਜੰਡਾ ਹੁੰਦਾ ਹੈ, ਉਹ ਸਟੇਟ ਦੀਆਂ ਪਾਲਿਸੀਆਂ ਨੂੰ ਡਿਕਟੇਟ ਕਰਦਾ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿੰਨੇ ਵੀ ਆਪੋਜ਼ੀਸ਼ਨ ਦੇ ਵਿਚਾਰ ਆਏ, ਮੈਂ ਆਪਣੀ ਬਜਟ ਸਪੀਚ ਵਿਚ ਵੀ ਇਸ ਬਾਰੇ ਕਿਹਾ ਸੀ ਕਿ ਦਿਲ ਨਾਲ ਦਿਲ ਜੋੜ ਕੇ, ਮਨਾਂ ਨਾਲ ਮਨ ਜੋੜ ਕੇ, ਸਿਰ ਨਾਲ ਸਿਰ ਜੋੜ ਕੇ, ਇਸ ਦਾ ਕੋਈ ਨਾ ਕੋਈ ਹੱਲ ਕੱਢਣਾ ਚਾਹੀਦਾ ਹੈ। ਸਪੀਕਰ ਸਾਹਿਬ, ਇੱਕ ਗੱਲ ਹੋਰ ਜਿਹੜੀ ਹੈ, ਉਹ ਬਹਿਸ ਦੇ ਦੌਰਾਨ ਵਾਰ-ਵਾਰ ਆਈ ਹੈ ਕਿ ਸੈਂਟਰ ਦੀਆਂ ਮਿਹਰਬਾਨੀਆਂ, ਸੈਂਟਰ ਦੀਆਂ ਬਖਸ਼ੀਸ਼ਾਂ ਹਨ ਪਰ ਸਪੀਕਰ ਸਾਹਿਬ, ਗੱਲ ਹੋਰ ਹੁੰਦੀ ਹੈ। ਸਪੀਕਰ ਸਾਹਿਬ, ਇਹ ਗੱਲ ਹੈ ਕਿ ਦਰਅਸਲ ਸੂਬੇ ਅਤੇ ਸੈਂਟਰ ਦੀ ਲੜਾਈ ਹੈ। There are sovereign issues. They relate to fiscal federalism ਇਹ ਇਕੱਲੇ ਪੰਜਾਬ ਦੀ ਗੱਲ ਨਹੀਂ, ਪੰਜਾਬ ਨਹੀਂ ਕਹਿ ਰਿਹਾ, ਹਰ ਮਹੀਨੇ ਦਿੱਲੀ ਵਿਚ ਜਿੰਨੇ ਵੀ ਸਟੇਟਾਂ ਦੇ ਫਾਇਨਾਂਸ ਮਨਿਸਟਰ ਹਨ, ਉਨ੍ਹਾਂ ਦੀ ਗਿਣਤੀ ਤਕਰੀਬਨ 28-29 ਹੈ। ਉਨ੍ਹਾਂ ਦੀ ਮਹੀਨੇ ਵਿੱਚ ਇੱਕ ਵਾਰ ਬੈਠਕ ਹੁੰਦੀ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਜਿੰਨੇ ਵੀ ਫਾਇਨਾਂਸ ਮਨਿਸਟਰਜ਼ ਹਨ, ਉਹ ਭਾਵੇਂ ਕਿਸੇ ਵੀ ਪਾਰਟੀ ਦੇ ਹਨ, ਅੱਠ-ਦਸ ਸਟੇਟਾਂ ਵਿਚ ਕਾਂਗਰਸ ਪਾਰਟੀ ਦਾ ਰਾਜ ਹੈ ਅਤੇ ਇਨ੍ਹਾਂ ਦੇ ਵੀ ਫਾਇਨਾਂਸ ਮਨਿਸਟਰਜ਼ ਜਦੋਂ ਆਉਂਦੇ ਹਨ ਤੇ ਸਾਰੇ ਫਾਇਨਾਂਸ ਮਨਿਸਟਰਜ਼ ਇਸ ਗੱਲ ਤੇ ਯਕਜ਼ੁਬਾਂ ਹਨ, ਯਕਮੁਸ਼ਤ ਹਨ ਕਿ ਸੈਂਟਰ ਜਿਹੜਾ ਹੈ, ਉਹ 70% ਟੈਕਸ ਰੈਵੀਨਿਊ ਕੁਲੈਕਟ ਕਰਦਾ ਹੈ। ਇਹ ਗੌਰਮਿੰਟ ਆਫ ਇੰਡੀਆ ਕੁਲੈਕਟ ਕਰਦੀ ਹੈ। ਗੌਰਮਿੰਟ ਆਫ ਇੰਡੀਆ ਜੋ ਇਹ ਪੈਸਾ ਲੈਂਦੀ ਹੈ, ਸਟੇਟਸ ਦਾ ਸ਼ੇਅਰ ਇਸ ਵਿਚ 30% ਹੈ ਤੇ 70% ਸੈਂਟਰ ਨੂੰ ਪੈਸਾ ਡਿਵਾਲਵ ਹੁੰਦਾ ਹੈ। ਸਪੀਕਰ ਸਾਹਿਬ, ਸਾਨੂੰ ਹਿੱਸਾ ਜਿਹੜਾ ਹੈ, ਮੈਂ ਪਹਿਲਾਂ ਵੀ ਕਈ ਵਾਰ ਬਿਆਨ ਕਰ ਚੁੱਕਾ ਹਾਂ ਕਿ ਇਹ 1.29% ਤੋਂ ਵੱਧ ਨਹੀਂ ਮਿਲਦਾ। ਇਹ ਇਨ੍ਹਾਂ ਨੇ ਆਪਣੇ ਹੱਥ ਵਿੱਚ ਡੋਰ ਰੱਖੀ ਹੋਈ ਹੈ। ਇੱਕ ਨਵੀਂ ਸੈਂਟਰਲੀ ਸਪਾਂਸਰਡ ਸਕੀਮ ਸੀ.ਐਸ.ਸੀ. ਚੱਲੀ ਹੈ, ਇੱਕ ਵੀ ਸੂਬਾ ਇਸ ਗੱਲ ਤੇ ਖੁਸ਼ ਨਹੀਂ ਹੈ ਔਰ ਸਾਰੇ ਚਾਹੁੰਦੇ ਹਨ ਕਿ ਸਟੇਟ ਨੂੰ ਸ਼ੇਅਰ ਮਿਲਣਾ ਚਾਹੀਦਾ ਹੈ। ਸਟੇਟ ਦੇ ਐਜੂਕੇਸ਼ਨ ਮਹਿਕਮੇ ਨੂੰ ਪੈਸੇ ਦੇ ਦਿੱਤੇ। ਇਹ ਸਟੇਟ ਨੇ ਦੇਖਣਾ ਹੈ ਕਿ ਇਹ ਭਾਵੇਂ ਸਰਬ ਸਿੱਖਿਆ ਅਭਿਆਨ ਤੇ ਲਗਾਵੇ, ਮਿਡ ਡੇਅ ਮੀਲ ਤੇ ਲਗਾਵੇ, ਕਿਸੇ ਵੀ ਸਕੀਮ ਤੇ ਲਗਾਵੇ ਪਰ ਇਹ ਸਟੇਟ ਨੂੰ ਅਧਿਕਾਰ ਹੋਣਾ ਚਾਹੀਦਾ ਹੈ। ਅਸੀਂ ਦੇਖਣਾ ਹੈ ਕਿ ਬੱਚਿਆਂ ਨੂੰ ਰੋਟੀ ਦੇਣੀ ਹੈ ਜਾਂ ਕੰਪਿਊਟਰ ਲੈਬਜ਼ ਬਣਾਉਣੀਆਂ ਹਨ। ਅਸੀਂ ਸਕੂਲਾਂ ਦਾ ਇਨਫਰਾਸਟਰਕਚਰ ਬਣਾਉਣਾ ਹੈ ਜਾਂ ਟੀਚਰ ਭਰਤੀ ਕਰਨੇ ਹਨ। ਇਸ ਤਰ੍ਹਾਂ ਦਾ ਵਾਦ-ਵਿਵਾਦ ਹੈ। ਇਸ ਵਿਚ ਤੁਸੀਂ ਇਹ ਨਾਂ ਸਮਝੋ ਕਿ ਇਹ ਸੈਂਟਰ ਗੌਰਮਿੰਟ ਜਾਂ ਯੂ.ਪੀ.ਏ. ਦੀ ਸਰਕਾਰ ਦੀ ਨਿੰਦਿਆ ਹੈ। ਫਾਇਨਾਂਸ ਕਮਿਸ਼ਨ ਤਾਂ ਇੰਡੀਪੈਂਡੈਂਟ ਬਾਡੀ ਹੈ। ਸਪੀਕਰ ਸਾਹਿਬ, ਅਸੀਂ ਸਾਰੇ ਫਾਇਨਾਂਸ ਕਮਿਸ਼ਨ ਦੇ ਚੇਅਰਮੈਨ ਤੇ ਹੋਰ ਮੈਂਬਰਾਨ ਨੂੰ ਮਿਲੇ ਕਿ ਸਾਡੀਆਂ ਇਹ ਮੰਗਾਂ ਹਨ। ਪੇਅ ਕਮਿਸ਼ਨ ਦੀ ਰਿਪੋਰਟ ਲਾਗੂ ਕਰਨ ਕਾਰਨ ਵੀ ਬਰਡਨ ਹੈ। ਭਾਵੇਂ ਕੁਝ ਕਰੀ ਜਾਓ ਪਰ ਇੱਕ ਅੱਧ ਸਟੇਟ ਨੂੰ ਛੱਡ ਕੇ ਸਾਰੀਆਂ ਸਟੇਟਾਂ ਉੱਤੇ ਪੇਅ ਕਮਿਸ਼ਨ ਦਾ ਬਰਡਨ ਹੈ। ਅੱਜ ਕੋਈ ਵੀ ਸੂਬਾ ਰੈਵੀਨਿਊ ਸਰਪਲੱਸ ਨਹੀਂ ਹੈ। ਭਾਵੇਂ ਬੰਗਾਲ ਲੈ ਲਓ, ਕੇਰਲਾ ਲੈ ਲਓ। ਕੋਈ ਵੀ ਰਾਜ ਇੰਨਾ ਏਰੀਅਰ ਜਾਂ ਪੇਅ ਨਹੀਂ ਦੇ ਸਕਦਾ। ਇਹ ਠੀਕ ਹੈ ਕਿ ਕਈ ਵਾਰ ਪੁਲੀਟੀਕਲ ਮਜ਼ਬੂਰੀਆਂ ਹੁੰਦੀਆਂ ਹਨ। ਕਈ ਵਾਰ ਕੁਝ ਪੁਆਇੰਟ ਆਊਟ ਕਰਨਾ ਹੁੰਦਾ ਹੈ, ਪ੍ਰੈਸ ਨੂੰ ਦੱਸਣਾ ਹੁੰਦਾ ਹੈ। ਸਟੇਟਾਂ ਦੇ ਅਧਿਕਾਰਾਂ ਦੀ

ਗੱਲ ਬਾਰੇ ਮੈਂ ਨਹੀਂ ਸਮਝਦਾ ਕਿ ਕੋਈ ਸੂਬਾ ਰਿਵਰਸ ਹੋਵੇ। ਸਪੀਕਰ ਸਾਹਿਬ, ਇਸੇ ਤਰ੍ਹਾਂ ਚੌਥੀ ਗੱਲ ਕਹਿਣੀ ਚਾਹੁੰਦਾ ਹਾਂ। ਇਸ ਹਾਲਾਤ ਵਿਚ, ਇਸ ਸੂਰਤੇ-ਹਾਲ ਵਿਚ ਥੋੜ੍ਹੀ ਬਹੁਤੀ ਜੋ ਆਸ ਦੀ ਕਿਰਨ ਦਿਖਾਈ ਦਿੰਦੀ ਹੈ, ਉਹ ਕਿੱਥੋਂ ਦਿੱਸਦੀ ਹੈ। ਉਹ ਮੈਨੂੰ ਆਸ ਦੀ ਕਿਰਨ ਇਹ ਲੱਗਦੀ ਹੈ ਕਿ ਪੰਜਾਬ ਦੀ ਜਿਹੜੀ ਇਕਨਾਮਿਕ ਗਰੋਥ ਹੈ, ਕਿਉਂਕਿ ਜਿਸ ਤਰ੍ਹਾਂ ਦੱਸਿਆ ਹੈ ਕਿ 10ਵੀਂ ਪਲਾਨ ਜਿਹੜੀ 2002 ਤੋਂ 2007 ਤੱਕ ਸੀ, ਇਸ 10ਵੀਂ ਪਲਾਨ ਵਿੱਚ ਪੰਜਾਬ ਦਾ ਗਰੋਥ ਰੇਟ 5.13% ਹੈ ਜਦੋਂ ਕਿ ਨੈਸ਼ਨਲ 70% ਤੋਂ ਉਪਰ ਸੀ। ਸਪੀਕਰ ਸਾਹਿਬ, ਮੈਂ ਇਹ ਦੇਖ ਰਿਹਾ ਹਾਂ ਕਿ ਜਿਹੜੀ 11ਵੀਂ ਪਲਾਨ ਚਲ ਰਹੀ ਹੈ, ਉਸ ਦੇ ਵਿੱਚ slowly Punjab seems to be catching up with the national average ਪਹਿਲਾਂ ਤਾਂ ਇਹ ਨੈਸ਼ਨਲ ਐਵਰੇਜ ਤੋਂ 2-3% ਥੱਲੇ ਰਹੀ ਹੈ। ਇਹ ਪਿਛਲੇ ਦੋ ਦਹਾਕਿਆਂ ਤੋਂ ਹੈ। ਇਹ ਨਾ ਸਮਝ ਲੈਣਾ ਕਿ ਮੇਰੀ ਵਜ੍ਹਾ ਤੋਂ ਜਾਂ ਤੁਹਾਡੀ ਵਜ੍ਹਾ ਨਾਲ ਨਹੀਂ ਹੈ ਪਰ ਜਿਸ ਤਰ੍ਹਾਂ ਉਸ ਸਮੇਂ ਦੇ ਪੰਜਾਬ ਦੇ ਵਿੱਚ ਹਾਲਾਤ ਸਨ, ਇਹ ਉਸ ਵਜ੍ਹਾ ਕਰਕੇ ਸੀ। ਪਰ ਅੱਜ ਜੇ ਦੇਖੀਏ ਤਾਂ ਸਾਡਾ ਜਿਹੜਾ ਪ੍ਰਾਇਮਰੀ ਸੈਕਟਰ ਐਗਰੀਕਲਚਰ ਹੈ, ਇਸ ਦੇ ਵਿੱਚ ਨੈਸ਼ਨਲ ਗਰੋਥ 2.82% ਹੈ ਅਤੇ ਪੰਜਾਬ ਦੀ 5.08% ਹੈ। (ਥੰਪਿੰਗ) We are almost double the national average. ਇਸੇ ਤਰ੍ਹਾਂ ਸੈਕੰਡਰੀ ਸੈਕਟਰ ਵਿੱਚ ਮੈਨੂਫੈਕਚਰਿੰਗ ਅਤੇ ਇੰਡਸਟਰੀ ਵਗੈਰਾ ਆਉਂਦੀ ਹੈ। ਇਹ ਸੈਕਟਰ ਆਲ ਇੰਡੀਆ 4.84 ਪ੍ਰਤੀਸ਼ਤ ਤੇ ਹੈ ਅਤੇ ਪੰਜਾਬ 6.50% ਤੇ ਹੈ। (ਥੰਪਿੰਗ) Again we are point and a half ahead. ਮੈਨੂੰ ਜਿਸ ਦਾ ਫਿਕਰ ਹੈ, ਸਾਡਾ ਟਰਸ਼ਰੀ ਸੈਕਟਰ, ਇਸ ਵਿੱਚ ਬੈਂਕਿੰਗ, ਇਨਸ਼ੋਰੈਂਸ ਟਰਾਂਸਪੋਰਟ ਹੈ, ਇਹ ਅੱਜ ਵੀ ਨੈਸ਼ਨਲ ਐਵਰੇਜ਼ ਨਾਲੋਂ ਤਕਰੀਬਨ 3 ਪ੍ਰਤੀਸ਼ਤ ਥੱਲੇ ਹੈ। ਇਹ ਹੋਣਾ ਨਹੀਂ ਚਾਹੀਦਾ। ਪਰ ਸਵਾਲ ਹੈ ਅਤੇ ਮੈਂ ਵੀ ਮੰਨਦਾ ਹਾਂ ਕਿ ਜੇ ਪੰਜਾਬ ਛੇ ਸਵਾ ਛੇ, ਸਾਢੇ ਛੇ ਪ੍ਰਤੀਸ਼ਤ ਤੇ ਚੱਲ ਰਿਹਾ ਹੈ। ਜਿਸ ਕਿਸਮ ਦਾ ਵੱਡਾ ਪਲਾਨ ਸਾਈਜ਼ ਇਨਫਰਾਸਟਰਕਚਰ, ਗੌਰਮਿੰਟ ਇਨਫਰਾਸਟਰਕਚਰ ਤੇ ਹੋਰ ਕਰਨਾ ਹੈ ਜਾਂ ਪਬਲਿਕ ਤੇ ਕਰਨਾ ਹੈ ਤਾਂ ਇਹ ਹੋ ਸਕਦਾ ਹੈ ਜੇ ਪੰਜਾਬ ਦਾ ਗਰੋਥ ਰੇਟ ਅੱਠ ਪ੍ਰਤੀਸ਼ਤ ਤੇ ਲੈ ਆਈਏ। ਅਗਲੇ ਅੱਠ-ਨੌਂ ਸਾਲਾਂ ਵਿੱਚ we will double it. ਸਪੀਕਰ ਸਾਹਿਬ, ਇਸ ਬਾਰੇ ਮੈਂ ਪੁਰ-ਉਮੀਦ ਹਾਂ। ਮੈਂ ਸਮਝਦਾ ਹਾਂ ਕਿ ਠੀਕ ਹੈ ਕਿ ਕੌਮਾਂ ਨੂੰ ਹਿਸਟਰੀ ਵਿੱਚ ਚੰਗੇ ਮਾੜੇ ਵਕਤ ਆਉਂਦੇ ਹਨ, ਜਿਸ ਤਰ੍ਹਾਂ ਅਲਾਮਾ ਇਕਬਾਲ ਨੇ ਫੁਰਮਾਇਆ ਹੈ—

ਤੂੰ ਬਾਦ-ਏ-ਮੁਖਾਲਿਫ ਸੇ ਨਾ ਘਬਰਾ ਐ ਉਕਾਬ
ਯੇ ਤੋ ਚਲਤੀ ਹੈਂ ਤੁਝੇ ਊਂਚਾ ਉੜਾਨੇ ਕੇ ਲੀਏ।

ਕਈ ਵਾਰ ਇਨ੍ਹਾਂ ਹਲਾਤਾਂ ਵਿੱਚੋਂ ਅਜ਼ਮ, ਅਹਿਲਤ ਲੋਕਾਂ ਵਿੱਚ ਸੁਸਤੀ ਇਹੋ ਜਿਹੀ ਆ ਜਾਂਦੀ ਹੈ, ਕਈ ਵਾਰ ਥੱਲਿਓਂ ਲੱਗ ਕੇ ਉੱਪਰ ਨੂੰ ਜਾਣ ਦੀ ਹਿੰਮਤ ਇਨਸਾਨ ਵਿੱਚ ਪੈਦਾ ਹੋ ਜਾਂਦੀ ਹੈ। ਸਪੀਕਰ ਸਾਹਿਬ, ਕਈ ਮੈਂਬਰਾਂ ਦੇ ਮਨ ਵਿੱਚ ਸ਼ੱਕ ਸੀ ਕਿ ਰੈਵੇਨਿਊ ਡੈਫੀਸਿਟ 4000 ਕਰੋੜ ਰੁਪਏ ਤੋਂ ਉੱਪਰ ਆ ਗਿਆ। ਇਹ ਠੀਕ ਹੈ ਕਿ ਰੈਵੇਨਿਊ ਡੈਫੀਸਿਟ ਬਹੁਤ ਜ਼ਿਆਦਾ ਹੈ। ਇਸ ਦੀ ਵਜ੍ਹਾ ਤਾਂ ਇਹ ਹੈ ਕਿ ਸਾਡੇ ਪੇਅ ਕਮਿਸ਼ਨ ਦੀ ਰਿਪੋਰਟ ਲਾਗੂ ਕਰਨ ਦਾ ਇੰਪੈਕਟ ਇਸ ਟੋਟਲ ਵਿੱਚ ਆਬਜ਼ਾਰਵ ਕਰ ਲਿਆ ਗਿਆ ਹੈ Otherwise that would not have been so high. ਪੇਅ ਕਮਿਸ਼ਨ ਦੀ ਰਿਪੋਰਟ ਕਾਰਨ ਪੈਂਦੇ ਇੰਪੈਕਟ ਨੂੰ ਜੇ ਵਿਚੋਂ ਕੱਢ ਦੇਈਏ ਤਾਂ ਫਿਰ ਇਹ ਬੜਾ ਮੈਨੇਜੇਬਲ ਹੋਣਾ ਸੀ। ਮੈਨੂੰ ਦੂਜੇ ਸੂਬਿਆਂ ਦੇ ਬਜਟ ਵੀ ਪੜ੍ਹਨ ਨੂੰ ਨਹੀਂ ਮਿਲੇ ਹਨ ਅਤੇ ਮੈਨੂੰ ਗੌਰਮਿੰਟ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਆਫ ਇੰਡੀਆ ਦਾ ਬਜਟ ਨੈੱਟ ਤੋਂ ਮਿਲ ਗਿਆ ਸੀ। ਜੇ ਉਨ੍ਹਾਂ ਦਾ ਦੇਖੀਏ ਤਾਂ ਗੌਰਮਿੰਟ ਆਫ ਇੰਡੀਆ ਦਾ ਰੈਵੇਨਿਊ ਡੈਫੀਸਿਟ ਪਿਛਲੇ ਸਾਲ ਜਿਹੜਾ ਸੀ, ਉਹ 4.6% ਸੀ। ਅਗਲੇ ਸਾਲ ਇਹ 4.8% ਹੋਣਾ ਹੈ ਜਿਹੜਾ ਉਨ੍ਹਾਂ ਦੀ ਟੋਟਲ ਰਸੀਟ ਵਿਚੋਂ ਉਨ੍ਹਾਂ ਦਾ ਡੈਫੀਸਿਟ ਕਿੰਨਾ ਹੋਣਾ ਹੈ। ਪੰਜਾਬ ਜਿਹੜਾ ਹੈ, ਉਹ ਅੱਧ ਤੇ ਹੈ। ਇਹ 2.48% ਤੇ ਹੈ ਅਤੇ ਅਗਲੇ ਸਾਲ 2.49% ਹੋਵੇਗਾ, we are not doing too badly, ਇਹ ਬਦਕਿਸਮਤੀ ਸਮਝ ਲਈਏ ਕਿ ਆਲਮੀ ਮੰਦਾ ਵੀ ਹੈ, ਇਸ ਦੇ ਨਾਲ-ਨਾਲ ਪੇਅ ਕਮਿਸ਼ਨ ਦੀ ਰਿਪੋਰਟ ਵੀ ਲਾਗੂ ਕਰਨੀ ਪੈ ਰਹੀ ਹੈ ਪਰ ਮੈਂ ਸਮਝਦਾ ਹਾਂ ਕਿ ਪਿਛਲਾ ਦੌਰ ਗੁਜ਼ਰਿਆ ਹੈ, ਇਸ ਵਿੱਚ ਵੀ ਸਾਡਾ ਆਪਣਾ ਰੈਵੇਨਿਊ ਡੈਫੀਸਿਟ 4% ਤੋਂ ਉਪਰ ਹੈ। ਅਖੀਰਲੇ ਦੋ ਸਾਲ ਜਿਹੜੇ ਕਾਂਗਰਸ ਗੌਰਮਿੰਟ ਦੇ ਸੀ, ਇਨ੍ਹਾਂ ਨੂੰ 12ਵੇਂ ਵਿੱਤ ਕਮਿਸ਼ਨ ਦੀਆਂ ਰੈਵੇਨਿਊ ਡੈਫੀਸਿਟ ਗਰਾਂਟਾਂ ਮਿਲਣ ਲੱਗ ਗਈਆਂ ਸਨ। ਮੈਂ, ਸਪੀਕਰ ਸਾਹਿਬ, ਤੁਹਾਡੀ ਮਾਰਫਤ ਸਾਰੇ ਹਾਊਸ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਲੇ ਸਾਲ 13ਵੇਂ ਫਾਈਨਾਂਸ ਕਮਿਸ਼ਨ ਦੀਆਂ ਗਰਾਂਟਾਂ ਮਿਲਣ ਲੱਗ ਜਾਣਗੀਆਂ। ਪਹਿਲੇ ਸਾਲ ਕੋਈ ਗਰਾਂਟ ਨਹੀਂ ਦਿੱਤੀ ਗਈ ਔਰ ਅਗਲੇ ਸਾਲ ਇਹ ਰੈਵੇਨਿਊ ਡੈਫੀਸਿਟ ਸਰਟੇਨਲੀ, ਮਾਰਚ ਤੱਕ ਕੋਈ ਬਹੁਤਾ ਲੰਬਾ ਸਮਾਂ ਵੀ ਨਹੀਂ ਹੈ, ਉਦੋਂ ਇਸ ਨੂੰ ਅਸੀਂ ਕੰਟਰੋਲ ਦੇ ਵਿੱਚ ਲੈ ਆਵਾਂਗੇ। ਇਸੇ ਤਰ੍ਹਾਂ, ਸਪੀਕਰ ਸਾਹਿਬ, ਫਿਸਕਲ ਡੈਫੀਸਿਟ ਜੇ ਗੌਰਮਿੰਟ ਆਫ ਇੰਡੀਆਂ ਨਾਲ ਕੰਪੇਅਰ ਕਰੀਏ ਤਾਂ ਉਹ ਵੀ ਅਸੀਂ ਗੌਰਮਿੰਟ ਆਫ ਇੰਡੀਆ ਤੋਂ ਬਹੁਤ ਥੱਲੇ ਹਾਂ। ਸਪੀਕਰ ਸਾਹਿਬ, ਇਹ ਗੱਲ ਠੀਕ ਹੈ। ਮੇਰੀ ਹਮੇਸ਼ਾਂ ਇਹ ਕੋਸ਼ਿਸ਼ ਵੀ ਰਹੀ ਹੈ ਕਿ ਪੰਜਾਬ ਦੇ ਲੋਕਾਂ ਨੂੰ, I do not want to hide any thing, ਹਮੇਸ਼ਾਂ ਇਹ ਦੱਸਦਾ ਹਾਂ ਕਿ ਇਹ ਹਾਲਾਤ ਹਨ, ਅਸੀਂ ਇਹ ਕਰਨਾ ਹੈ। ਸਪੀਕਰ ਸਾਹਿਬ, ਜੱਸੀ ਸਾਹਿਬ ਅੱਜ ਬੈਠੇ ਨਹੀਂ ਹਨ, ਉਹ ਇਹ ਵੀ ਕਹਿ ਰਹੇ ਸਨ ਕਿ ਪੰਜਾਬ ਦਾ ਜਿਹੜਾ ਟੈਕਸ ਰੈਵੇਨਿਊ ਹੈ, ਉਹ ਜੀ.ਐਸ.ਡੀ.ਪੀ. ਦੇ ਮੁਕਾਬਲੇ ਬਿਲਕੁਲ ਵੱਧ ਨਹੀਂ ਰਿਹਾ, ਇਹ ਸਟੈਗਨੈਂਟ ਹੈ। ਸਪੀਕਰ ਸਾਹਿਬ, ਇਹ ਹਰ ਸਾਲ ਵਧ ਰਿਹਾ ਹੈ। ਮੈਂ ਇਸ ਤੋਂ ਸੰਤੁਸ਼ਟ ਤਾਂ ਨਹੀਂ ਹਾਂ ਪਰ it is going at satisfactory pace.

ਸਪੀਕਰ ਸਾਹਿਬ, ਮੇਰਾ ਫਰਜ਼ ਬਣਦਾ ਹੈ ਕਿ ਪਹਿਲਾਂ ਤਾਂ ਜਿਹੜੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਜਿਹੜੇ ਖਦਸ਼ੇ ਹਨ, ਮੈਂ ਸਭ ਤੋਂ ਪਹਿਲਾਂ ਉਨ੍ਹਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਘੱਗਰ ਦੀ ਗੱਲ ਕੀਤੀ ਸੀ ਇਹ ਇਨ੍ਹਾਂ ਦੇ ਹਲਕੇ ਵਿੱਚ ਵੀ ਪੈਂਦਾ ਹੈ। ਇਨ੍ਹਾਂ ਵੱਲੋਂ ਨਬਾਰਡ ਫੇਜ਼-2 ਦੀ ਗੱਲ ਕੀਤੀ ਗਈ ਸੀ। ਸਪੀਕਰ ਸਾਹਿਬ, ਇਹ ਤਕਰੀਬਨ 17 ਕਿਲੋਮੀਟਰ ਹੈ ਅਤੇ ਇਹ ਦਰਅਸਲ 133 ਕਰੋੜ ਰੁਪਏ ਦਾ ਪ੍ਰਾਜੈਕਟ ਹੈ ਅਤੇ ਇਹ ਸੈਂਟਰਲ ਵਾਟਰ ਕਮਿਸ਼ਨ ਦੇ ਕੋਲ ਗਿਆ ਹੋਇਆ ਹੈ। ਸਪੀਕਰ ਸਾਹਿਬ, ਇਸ ਦੀ ਮਨਜ਼ੂਰੀ ਮਿਲ ਜਾਣੀ ਹੈ। ਇਹ ਇੰਟਰ ਸਟੇਟ ਪ੍ਰਾਜੈਕਟ ਹੈ, ਇਸ ਦੇ ਲਈ ਹਰਿਆਣੇ ਦੀ ਸਹਿਮਤੀ ਵੀ ਚਾਹੀਦੀ ਹੈ। ਮੇਰਾ ਖਿਆਲ ਹੈ ਕਿ ਇਸ ਬਾਰੇ ਹਰਿਆਣੇ ਦੀ ਸਹਿਮਤੀ ਵੀ ਮਿਲ ਜਾਵੇਗੀ। ਸਾਡੀ ਕੋਸ਼ਿਸ਼ ਹੈ ਕਿ ਇਸ ਨੂੰ ਨਬਾਰਡ ਫੇਜ਼-2 ਵਿਚ ਪਾ ਕੇ ਅਗਲੇ 15-16 ਮਹੀਨਿਆਂ ਦੇ ਵਿਚ ਮੁਕੰਮਲ ਕਰ ਦਿਆਂਗੇ। ਸਪੀਕਰ ਸਾਹਿਬ, ਇਨ੍ਹਾਂ ਨੇ ਮੈਮੋਰੰਡਮ ਵਿਚੋਂ ਵੀ ਪੜ੍ਹਿਆ ਸੀ ਕਿ ਜਿਹੜੀ ਸੈਂਟਰਲ ਅਸਿਸਟੈਂਸ ਪੰਜਾਬ ਨੂੰ ਮਿਲਦੀ ਹੈ, ਇਹ ਹਰ ਸਾਲ ਵਧਦੀ ਜਾ ਰਹੀ ਹੈ। ਇਨ੍ਹਾਂ ਨੇ ਜਿਹੜੇ ਸਫ਼ੇ ਬਾਰੇ ਕਿਹਾ ਸੀ ਮੈਂ ਉਹ ਸਫਾ ਵੀ ਕੱਢ ਲਿਆ ਹੈ। ਸਪੀਕਰ

ਸਾਹਿਬ, ਇਹ ਸੈਂਟਰਲ ਅਸਿਸਟੈਂਸ ਇਸ ਕਰਕੇ ਵਧੀ ਜਾਂਦੀ ਹੈ ਕਿਉਂਕਿ ਸਾਡੇ ਪਲਾਨ ਸਾਈਜ਼ ਵਧੀ ਜਾਂਦੇ ਹਨ। ਜਿੰਨੀ ਸਾਡੀ ਪਲਾਨ ਹੁੰਦੀ ਹੈ, ਉਸ ਮੁਤਾਬਿਕ ਸੈਂਟਰਲ ਅਸਿਸਟੈਂਸ ਇਕ ਕਿਸਮ ਦਾ ਸਕੇਲ ਹੀ ਹੁੰਦਾ ਹੈ। ਉਹ ਅਸਿਸਟੈਂਸ ਸਕੇਲ ਦੀ ਵਜ੍ਹਾ ਕਾਰਨ ਹੀ ਵੱਧ ਰਹੀ ਹੈ। ਵਰਣਾ, ਸਪੀਕਰ ਸਾਹਿਬ, ਜਿਹੜੀ ਸੈਂਟਰਲੀ ਅਸਿਸਟੈਂਸ ਪੰਜਾਬ ਨੂੰ ਹੈ, ਜੇਕਰ ਉਹ ਮੈਂ ਪੜ੍ਹਾਂ ਤਾਂ ਜਦੋਂ ਇਨ੍ਹਾਂ ਦੀ ਸਾਲ 2002-03 ਵਿਚ ਸਰਕਾਰ ਸੀ ਤਾਂ ਇਹ 13.39% ਸੀ, ਦੂਜੇ ਸਾਲ 15.44% ਸੀ, ਤੀਜੇ ਸਾਲ 10.32%, ਚੌਥੇ ਸਾਲ 8.26% ਅਤੇ ਪੰਜਵੇਂ ਸਾਲ 6.91% ਸੀ। ਇਸੇ ਤਰ੍ਹਾਂ ਜਿਹੜਾ ਮੇਰਾ ਪਹਿਲਾ ਬਜਟ ਸੀ ਤਾਂ ਉਸ ਦੇ ਮੁਤਾਬਿਕ ਸਾਨੂੰ ਸਵਾ 12 ਪ੍ਰਤੀਸ਼ਤ ਸੈਂਟਰਲ ਅਸਿਸਟੈਂਸ ਮਿਲੀ ਸੀ। ਇਹ ਪਿਛਲੇ ਸਾਲ ਸਾਨੂੰ 9.88% ਅਤੇ ਇਸ ਸਾਲ ਮੈਨੂੰ ਤਵੱਕੋ ਹੈ ਕਿ 10.12% ਮਿਲ ਜਾਵੇ। ਸਪੀਕਰ ਸਾਹਿਬ, ਜਿਹੜੀ ਸਾਨੂੰ ਸੈਂਟਰਲ ਅਸਿਸਟੈਂਸ ਮਿਲਦੀ ਹੈ, ਇਹ ਕੋਈ ਬਹੁਤ ਵੱਡਾ ਹਿੱਸਾ ਨਹੀਂ ਹੈ ਇਹ ਤਾਂ ਉਹ ਹੈ ਜਿਹੜਾ ਮੈਂ ਪਿਛੇ ਕਿਹਾ ਹੈ ਕਿ 1.29% ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਆਪ ਨੇ ਇਹ ਵੀ ਕਿਹਾ ਕਿ ਜਿਹੜਾ ਐਸ. ਸੀਜ਼ ਤੇ ਬੀ. ਸੀਜ਼ ਦੇ ਲਈ ਪੈਸਾ ਮਖਸੂਸ ਕੀਤਾ ਗਿਆ ਸੀ, ਉਹ ਹੋ ਸਕਦਾ ਹੈ ਕਿ 20 ਪ੍ਰਤੀਸ਼ਤ ਹੀ ਰਿਲੀਜ਼ ਹੋਇਆ ਹੋਵੇਗਾ। ਮੈਂ ਇਨ੍ਹਾਂ ਨੂੰ ਬੜੇ ਅਦਬ ਦੇ ਨਾਲ ਦੱਸਣਾ ਚਾਹੁੰਦਾ ਹਾਂ ਕਿ ਇਹ ਸੱਚ ਨਹੀਂ ਹੈ। ਵੈਲਫੇਅਰ ਆਫ ਐਸ. ਸੀਜ਼ ਵਾਸਤੇ ਪੈਸਾ 119 ਕਰੋੜ ਰੁਪਿਆ ਰੱਖਿਆ ਗਿਆ ਸੀ ਅਤੇ ਰਿਲੀਜ਼ ਹੋਇਆ ਹੈ 122 ਕਰੋੜ ਰੁਪਿਆ ਤਾਂ ਇਹ 100% ਤੋਂ ਵੱਧ ਹੋ ਗਿਆ ਹੈ। (ਥੰਪਿੰਗ) ਇਸੇ ਤਰ੍ਹਾਂ ਸੋਸ਼ਲ ਸਕਿਉਰਿਟੀ ਦਾ ਜਿਨ੍ਹਾਂ ਦੇ ਵਿਚੋਂ ਪੈਨਸ਼ਨਾਂ ਵਗੈਰਾ ਜਾਂਦੀਆਂ ਹਨ, ਉਨ੍ਹਾਂ ਦੇ ਲਈ 444 ਕਰੋੜ ਰੁਪਿਆ ਰੱਖਿਆ ਗਿਆ ਸੀ ਅਤੇ 501 ਕਰੋੜ ਰੁਪਿਆ ਰਿਲੀਜ਼ ਕੀਤਾ ਗਿਆ ਹੈ। ਸਪੀਕਰ ਸਾਹਿਬ, ਕਈ ਮੈਂਬਰਾਂ ਵੱਲੋਂ ਇਹ ਖਦਸ਼ੇ ਵੀ ਜ਼ਾਹਿਰ ਕੀਤੇ ਸਨ ਕਿ ਇਹ ਜਿਹੜੀ ਟੋਟਲ ਪਲਾਨ ਹੈ, ਇਹ ਅਸਲ ਵਿਚ ਸੈਂਟਰਲੀ ਸਪਾਂਸਰਡ ਸਕੀਮਾਂ ਹਨ, ਉਨ੍ਹਾਂ ਸੈਂਟਰਲੀ ਸਪਾਂਸਰਡ ਸਕੀਮਾਂ ਦੀ ਵਜ੍ਹਾ ਨਾਲ ਹੀ ਇਹ ਪਲਾਨ ਇਨਫਲੇਟ ਹੋ ਗਈ ਹੈ। ਸਪੀਕਰ ਸਾਹਿਬ, ਜਿਹੜਾ 8625 ਕਰੋੜ ਰੁਪਏ ਦਾ ਪਲਾਨ ਹੈ, ਇਹ ਤਾਂ ਸਟੇਟ ਦਾ ਆਪਣਾ ਐਫਰਟ ਹੈ। ਇਹ 8625 ਕਰੋੜ ਰੁਪਏ ਤਾਂ ਸਾਡੇ ਹਨ। ਜਿਹੜਾ ਸੈਂਟਰ ਨੇ ਸੈਂਟਰਲੀ ਸਪਾਂਸਰਡ ਸਕੀਮਾਂ ਦੇ ਤਹਿਤ ਸਾਨੂੰ ਪੈਸਾ ਦੇਣਾ ਹੈ ਜਿਸ ਦੇ ਵਿਚ ਸਾਡਾ ਸ਼ੇਅਰ ਪੈਣਾ ਹੈ, ਉਹ 1613 ਕਰੋੜ ਰੁਪਏ ਹੈ। ਇਹ ਅਸੀਂ ਆਪਣੇ ਬਜਟ ਡਾਕੂਮੈਂਟਰੀ ਦੇ ਵਿੱਚ ਕੈਪਚਰ ਨਹੀਂ ਕੀਤਾ ਹੈ। ਕਈ ਸੈਂਟਰਲੀ ਸਪਾਂਸਰਡ ਸਕੀਮਾਂ ਦੇ ਵਿੱਚ ਸੈਂਟਰ ਸਰਕਾਰ ਦਾ 100 ਪ੍ਰਤੀਸ਼ਤ ਸ਼ੇਅਰ ਹੁੰਦਾ ਹੈ, ਉਸ ਦੇ ਵਿਚ 1074 ਕਰੋੜ ਰੁਪਏ ਹੈ। ਇਹ ਟੋਟਲ ਗੌਰਮਿੰਟ ਆਫ ਇੰਡੀਆ ਨੇ ਸਾਨੂੰ 2687 ਕਰੋੜ ਦੇਣਾ ਹੈ। ਜੇ ਅਸੀਂ ਇਸ ਨੂੰ ਆਪਣੀ ਪਲੈਨ ਨਾਲ ਜੋੜਦੇ ਹਾਂ ਤਾਂ ਇਹ 11,312 ਕਰੋੜ ਰੁਪਿਆ ਬਣ ਜਾਂਦਾ ਹੈ। ਲੱਗਣਾ 11,312 ਕਰੋੜ ਹੈ ਪਰ ਜਿਹੜਾ ਮੈਂ ਹਾਊਸ ਵਿੱਚ ਬਿਆਨ ਕੀਤਾ ਹੈ, ਉਹ ਹੈ 8,625 ਕਰੋੜ ਰੁਪਿਆ । ਇਸੇ ਤਰ੍ਹਾਂ, ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਜਾਂ ਕੁਝ ਹੋਰ ਹਜ਼ਰਾਤ ਨੇ ਬਿਆਨ ਕੀਤਾ ਸੀ ਕਿ ਇੰਡਸਟਰੀਅਲ ਫੋਕਲ ਪੁਆਇੰਟ ਵਾਸਤੇ 20 ਕਰੋੜ ਰੱਖਿਆ ਉਹ ਰਿਲੀਜ਼ ਨਹੀਂ ਹੋਇਆ, ਦੁਬਾਰਾ 25 ਕਰੋੜ ਕਹਿੰਦੇ ਹਨ, ਉਹ ਕਿਉਂ ਕਹਿੰਦੇ ਹਨ, ਸਪੀਕਰ ਸਾਹਿਬ, ਇਹ ਹਕੀਕਤ ਨਹੀਂ ਹੈ, 20 ਕਰੋੜ ਪੂਰਾ ਰਿਲੀਜ਼ ਹੋ ਗਿਆ ਹੈ। ਤੁਸੀਂ ਪਲੈਨ ਡਾਕੂਮੈਂਟ ਵਿੱਚ ਪੜ੍ਹੋ। ਸ਼ਾਇਦ ਕਿਸੇ ਨੇ ਅਖਬਾਰਾਂ ਵਿੱਚ ਬਿਆਨ ਦੇ ਦਿੱਤਾ ਸੀ ਕਿ ਰਿਲੀਜ਼ ਨਹੀਂ ਹੋਇਆ but that is not fact. ਉਸੇ ਤਰ੍ਹਾਂ ਜਿਹੜਾ ਰਿਲੀਜ਼ ਦਾ ਸਵਾਲ ਹੈ, ਜਿਹੜੀ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਮਨਜ਼ੂਰਸ਼ੁਦਾ ਪਲੈਨ ਸੀ, ਉਸ ਤੋਂ ਕੰਪਲਾਇੰਸ ਵੱਧ ਹੋ ਗਈ ਹੈ ਫਿਰ ਇਹ ਕਿਵੇਂ ਵੱਧ ਹੋ ਗਈ। ਰੂਰਲ ਡਿਵੈਲਪਮੈਂਟ ਵਾਸਤੇ ਪਿਛਲੇ ਸਾਲ 385 ਕਰੋੜ ਰੁਪਏ ਰੱਖੇ ਗਏ ਸੀ ਪਰ ਇਸ ਵਿੱਚ 700 ਕਰੋੜ ਰੁਪਿਆ ਖਰਚਿਆ ਗਿਆ। (ਥੰਪਿੰਗ) 315 ਕਰੋੜ ਜ਼ਿਆਦਾ ਖਰਚ ਹੋਏ ਹਨ। ਇਸੇ ਤਰ੍ਹਾਂ ਇਰੀਗੇਸ਼ਨ ਵਿੱਚ 315 ਕਰੋੜ ਰੁਪਏ ਰੱਖੇ ਗਏ ਸੀ ਪਰ 419 ਕਰੋੜ ਰੁਪਏ ਖਰਚ ਹੋਏ। ਸਿਵਲ ਐਵੀਏਸ਼ਨ ਵਿੱਚ 121 ਕਰੋੜ ਰੱਖਿਆ ਗਿਆ ਸੀ, 165 ਕਰੋੜ ਰੁਪਿਆ ਖਰਚ ਹੋਇਆ। (ਥੰਪਿੰਗ) ਸਪੀਕਰ ਸਾਹਿਬ, ਪੀ.ਆਈ.ਡੀ.ਬੀ. ਵਿੱਚ ਫਸਲ ਦੀ ਪ੍ਰੋਡਕਸ਼ਨ ਵਧ ਗਈ ਸੀ, ਜਿਸ ਕਾਰਨ ਪ੍ਰੋਕਿਉਰਮੈਂਟ ਵੀ ਵੱਧ ਹੋਈ ਹੈ। ਇਸ ਵਿੱਚ 440 ਕਰੋੜ ਦੀ ਬਜਾਏ 564 ਕਰੋੜ ਰੁਪਏ ਖਰਚ ਕੀਤੇ ਗਏ। (ਥੰਪਿੰਗ) ਐਜੂਕੇਸ਼ਨ ਵਿੱਚ 355 ਕਰੋੜ ਰੁਪਏ ਦੀ ਬਜਾਏ 536 ਕਰੋੜ ਰੁਪਏ ਖਰਚ ਹੋਏ। ਮਿਉਂਸਿਪਲ ਵਰਕਸ ਵਿੱਚ 126 ਕਰੋੜ ਰੁਪਏ ਪਲੈਨ ਵਿੱਚ ਰੱਖੇ ਗਏ ਸੀ ਪਰ 498 ਕਰੋੜ ਰੁਪਏ ਖਰਚ ਹੋਏ ਹਨ। ਵੈਲਫੇਅਰ ਆਫ ਐਸ. ਸੀਜ਼. ਵਾਸਤੇ ਮੈਂ ਪਹਿਲਾਂ ਵੀ ਦੱਸਿਆ ਸੀ, 119 ਕਰੋੜ ਰੁਪਏ ਦੀ ਬਜਾਏ 122 ਕਰੋੜ ਰੁਪਿਆ ਖਰਚ ਹੋਇਆ ਹੈ। ਇਸੇ ਤਰ੍ਹਾਂ ਇਸ ਸਾਲ ਦੇ ਜਿਹੜੇ ਬਜਟ ਤਖਮੀਨੇ ਹਨ ਉਨ੍ਹਾਂ ਵਿੱਚ ਜਿਹੜੀ ਮੇਰੀ ਖਾਸ ਤਵੱਜੋ ਸੀ, ਉਹ ਇਰੀਗੇਸ਼ਨ ਲਈ ਪਿਛਲੇ ਸਾਲ 350 ਕਰੋੜ ਰੁਪਿਆ ਰੱਖਿਆ ਸੀ ਪਰ ਖਰਚਿਆ 700 ਕਰੋੜ ਰੁਪਿਆ ਸੀ ਹੁਣ 350 ਕਰੋੜ ਤੋਂ ਅਸੀਂ 540 ਕਰੋੜ ਤੇ ਲੈ ਆਏ ਹਾਂ। ਬਿਜਲੀ ਦਾ ਵੀ ਵਧਾਇਆ ਹੈ। ਪੀ.ਆਈ.ਡੀ.ਬੀ. ਦਾ 440 ਕਰੋੜ ਤੋਂ 1500 ਕਰੋੜ ਰੁਪਿਆ ਵਧਾਇਆ ਹੈ। ਐਜੂਕੇਸ਼ਨ ਦਾ 355 ਕਰੋੜ ਰੁਪਏ ਤੋਂ 467 ਕਰੋੜ ਰੁਪਿਆ ਕੀਤਾ, ਇਹ 112 ਕਰੋੜ ਰੁਪਏ ਦਾ ਇਜ਼ਾਫਾ ਹੈ। ਹੈਲਥ ਲਈ 95 ਕਰੋੜ ਤੋਂ 170 ਕਰੋੜ ਰੁਪਏ ਤੇ ਲੈ ਗਏ, ਵੈਲਫੇਅਰ ਲਈ 119 ਕਰੋੜ ਤੋਂ 155 ਕਰੋੜ ਰੁਪਏ ਤੇ ਲੈ ਗਏ, ਸ਼ੋਸ਼ਲ ਸਕਿਉਰਿਟੀ ਦਾ 444 ਕਰੋੜ ਤੋਂ 543 ਕਰੋੜ ਰੁਪਏ ਤੇ ਲੈ ਗਏ ਹਾਂ। ਲੀਡਰ ਆਫ ਦਿ ਆਪੋਜ਼ੀਸ਼ਨ ਨੇ ਗੱਲ ਕਹੀ ਸੀ ਕਿ ਜਿਹੜਾ ਪੀ.ਆਈ.ਡੀ.ਬੀ. ਦਾ 440 ਕਰੋੜ ਤੋਂ 1500 ਕਰੋੜ ਰੁਪਿਆ ਕਿਉਂ ਕੀਤਾ ਅਤੇ ਕਿਵੇਂ ਕੀਤਾ? ਕੀ ਇਸ ਲਈ ਕਿਸੇ ਬਿਜ਼ਨਸਮੈਨ ਜਾਂ ਕਿਸੇ ਹੋਰ ਕਿਸਮ ਦੀ ਪਾਰਟੀ ਤੋਂ ਪੈਸੇ ਆਉਣਗੇ ? ਦਰਅਸਲ, ਸਪੀਕਰ ਸਾਹਿਬ, ਜਿਹੜਾ ਪੀ.ਆਈ.ਡੀ.ਬੀ. ਹੈ, ਇਸ ਦੇ ਆਪਣੇ ਰਿਸੋਰਸਿਜ਼ ਵਧ ਕੇ ਤਕਰੀਬਨ 700 ਕਰੋੜ ਰੁਪਏ ਦੇ ਹੋ ਚੁੱਕੇ ਹਨ। ਉਸ ਤੋਂ ਇਲਾਵਾ ਕੈਪੀਟਲ ਮਾਰਕੀਟਸ ਤੋਂ ਬਾਂਡਜ਼ ਖੜ੍ਹੇ ਕਰ ਸਕਦੇ ਹਨ। ਇਸ ਤੋਂ ਇਲਾਵਾ ਜਿਹੜੇ ਹਾਈਵੇਜ਼ ਦੀ ਗੱਲ ਕਰਦੇ ਹਨ, ਉਸ ਲਈ ਜ਼ਮੀਨ ਖਰੀਦਣੀ ਹੈ ਜਾਂ ਹੋਰ ਜਿਹੜੇ ਹਸਪਤਾਲ ਹਨ ਜਾਂ ਇਰੀਗੇਸ਼ਨ ਹੈ ਉਨ੍ਹਾਂ ਤੇ ਪੈਸਾ ਖਰਚਣਾ ਹੈ ਸਪੀਕਰ ਸਾਹਿਬ, ਉਸ ਦੀ ਵਜ੍ਹਾ ਕਾਰਣ ਹੀ ਇਹ 1500 ਕਰੋੜ ਰੁਪਿਆ ਰੱਖਣਾ ਜ਼ਰੂਰੀ ਸੀ। ਇੱਕ ਮੈਂ ਇਹ ਵੀ ਕਲੈਰੀਫਿਕੇਸ਼ਨ ਦੇਵਾਂਗਾ ਕਿ ਜਿਹੜਾ ਪਲੈਨ ਦਾ ਸਾਈਜ਼ ਵਧਿਆ ਹੈ, ਉਹ ਵਧਣ ਦੀ ਵਜ੍ਹਾ ਇਹ ਸੀ ਕਿ lot of P.I.D.B. money was pumped into. ਜਿਹੜੀਆਂ ਮੈਂ ਗੱਲਾਂ ਕੀਤੀਆਂ ਹਨ ਕਿ ਰੂਰਲ ਡਿਵੈਲਪਮੈਂਟ ਬਾਰੇ ਪਰ ਉਸ ਦਾ ਪੈਸਾ ਆਰ.ਡੀ.ਐਫ. ਵਿਚੋਂ ਆਇਆ ਹੈ। ਇਰੀਗੇਸ਼ਨ, ਇਨਫ੍ਰਾਸਟ੍ਰਕਚਰ ਵਗੈਰਾ ਤੇ ਪੀ.ਆਈ.ਡੀ.ਬੀ. ਦਾ ਪੈਸਾ ਗਿਆ ਹੈ, ਇਸ ਕਰਕੇ ਇਹ ਪਲੈਨ ਸਾਈਜ਼ ਵਧਿਆ ਹੈ। ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਨੇ ਫੁਰਮਾਇਆ ਹੈ ਕਿ ਸ਼ਗਨ ਸਕੀਮ ਵਾਸਤੇ ਸਿਰਫ 70 ਕਰੋੜ ਰੁਪਏ ਰੱਖੇ ਹਨ ਅਤੇ ਇਹ ਨਾਕਾਫੀ ਹਨ। ਸਪੀਕਰ ਸਾਹਿਬ, ਜਿਹੜਾ ਐਫ.ਡੀ. ਦਾ ਅੰਦਾਜ਼ਾ ਹੈ ਕਿ ਸਿਰਫ 70 ਕਰੋੜ ਰੁਪਏ ਤੱਕ ਦੀਆਂ ਹੀ ਲਾਭਪਾਤਰੀਆਂ ਵੱਲੋਂ ਅਰਜ਼ੀਆਂ ਹੀ ਆਉਂਦੀਆਂ ਹਨ। ਪਿਛਲੇ

ਸਾਲ ਅਸੀਂ 90 ਕਰੋੜ ਰੁਪਿਆ ਰੱਖਿਆ ਸੀ ਕਿਉਂਕਿ ਇਸ ਸਕੀਮ ਵਿਚ ਉਸ ਤੋਂ ਪਿਛਲੇ ਸਾਲ ਦਾ ਕੁਝ ਬੈਕਲਾਗ ਸੀ। ਇਹ ਜ਼ਰੂਰੀ ਨਹੀਂ ਕਿ ਇਹ ਜਿਹੜੀ ਸਕੀਮ ਚੱਲ ਰਹੀ ਹੈ ਕਿ 70 ਕਰੋੜ ਰੁਪਏ ਤੋਂ ਵਧਣਾ ਹੀ ਨਹੀਂ ਹੈ ਜੇਕਰ ਜ਼ਿਆਦਾ ਪੈਸੇ ਦੀ ਜ਼ਰੂਰਤ ਹੋਈ ਤਾਂ ਕੀ ਵਾਧਾ ਨਹੀਂ ਕਰਨਾ ? ਅਸੀਂ ਇਹ ਵਾਧਾ ਕਰਾਂਗੇ। ਇਨ੍ਹਾਂ ਨੇ ਇਹ ਵੀ ਫੁਰਮਾਇਆ ਕਿ ਪੀ.ਐਸ.ਈ.ਬੀ. ਤੋਂ ਵੀ ਪੈਸਾ ਲਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਇਹ ਅਕਾਊਂਟਿੰਗ ਪ੍ਰੋਸੀਜਰ ਹੈ। ਪੰਜਾਬ ਵਿੱਚ ਪੀ.ਐਸ.ਈ.ਬੀ. ਦੀ ਪਲੈਨ ਪੰਜਾਬ ਦੇ ਪਲੈਨ ਵਿੱਚ ਰਿਫਲੈਕਟ ਹੁੰਦੀ ਹੈ, ਉਸ ਤੋਂ ਅਸੀਂ ਪੈਸਾ ਨਹੀਂ ਲੈਣਾ, ਅਸੀਂ ਪੀ.ਐਸ.ਈ.ਬੀ. ਨੂੰ ਪੈਸਾ ਦੇਣਾ ਹੈ। ਕਈ ਮੈਂਬਰਜ਼ ਨੇ ਕਿਹਾ ਹੈ ਕਿ ਤੁਸੀਂ ਬਜਟ ਐਸਟੀਮੇਟਸ ਵਿੱਚ ਜਿਹੜਾ ਰੈਵੇਨਿਊ ਡੈਫੀਸਿਟ ਹੈ, ਉਹ 1000 ਕਰੋੜ ਰੁਪਏ ਦਾ ਹੋਵੇਗਾ ਪਰ ਇਹ ਤਿੰਨ ਹਜ਼ਾਰ ਕਰੋੜ ਰੁਪਏ ਤੇ ਕਿਵੇਂ ਪਹੁੰਚ ਗਿਆ। ਇਸ ਦੀ ਵਜ੍ਹਾ ਇੱਕ ਇਹ ਵੀ ਸੀ ਕਿ ਨਾਰਮਲੀ ਹੁੰਦਾ ਇਹ ਸੀ ਕਿ ਜਿਹੜੀ ਅਸੀਂ 2600 ਕਰੋੜ ਰੁਪਏ ਦੀ ਸਬਸਿਡੀ ਆਨ ਅਕਾਊਂਟ ਆਫ ਐਗਰੀਕਲਚਰ ਐਂਡ ਪਾਵਰ ਦੀ ਪੀ.ਐਸ.ਈ.ਬੀ. ਨੂੰ ਦਿੰਦੇ ਹਾਂ, ਔਰ ਪੀ.ਐਸ.ਈ.ਬੀ. ਦੇ ਤਾਂ ਹਜ਼ਾਰਾਂ ਲੋਨ ਹਨ ਜਿਹੜੇ ਪੀ.ਐਸ.ਈ.ਬੀ. ਨੇ ਲਏ ਹੋਏ ਹਨ। ਪਹਿਲਾਂ 1500—1600 ਕਰੋੜ ਰੁਪਿਆ ਕੱਟ ਲੈਂਦੇ ਸੀ ਅਤੇ ਕਹਿ ਦਿੰਦੇ ਸੀ ਕਿ ਤੁਹਾਡਾ ਉਹ ਲੋਨ ਅਸੀਂ ਉਥੋਂ ਕੱਟ ਦਿੱਤਾ ਹੈ। ਪਿਛਲੀ ਵਾਰੀ, ਪਹਿਲੀ ਵਾਰੀ ਅਸੀਂ 2600 ਦਾ 2600 ਕਰੋੜ ਰੁਪਿਆ ਜਿਹੜਾ ਹੈ, ਉਹ ਸਬਸਿਡੀ ਉਨ੍ਹਾਂ ਨੂੰ ਰੀਲੀਜ਼ ਕੀਤੀ ਸੀ। ਸਾਡਾ ਪਿਛਲੇ ਸਾਲ ਦੇ ਅਨੁਮਾਨ ਨਾਲੋਂ ਰੈਵੇਨਿਊ ਡੈਫੀਸਿਟ ਵਧਿਆ ਹੈ।

ਬਰਾੜ ਸਾਹਿਬ ਬੋਲ ਰਹੇ ਸਨ ਕਿ ਆਰ.ਓ. ਸਿਸਟਮ ਤੁਸੀਂ ਸਿਰਫ ਆਪਣੇ ਹਲਕੇ ਵਿੱਚ ਦੇ ਦਿੱਤੇ। ਸ਼ਾਇਦ ਆਪਣੇ ਹਲਕੇ ਕਰਕੇ ਇਸ ਤਰ੍ਹਾਂ ਕੀਤਾ ਹੈ। ਮੈਂ ਸਹੁੰ ਖਾ ਕੇ ਕਹਿ ਸਕਦਾ ਹਾਂ ਕਿ ਇਹ ਆਰ.ਓ. ਸਿਸਟਮ ਵਾਲੇ ਬੰਦੇ ਜੋ ਕਿ ਇਕ ਐਨ.ਜੀ.ਓ.ਸੀ, ਉਨ੍ਹਾਂ ਨੇ ਇਹ ਸਿਸਟਮ ਚਲਾਇਆ। ਉਹ ਜਿਸ ਵੇਲੇ ਪੰਜਾਬ ਵਿਚ ਆਏ ਅਤੇ ਡਿਪਾਰਟਮੈਂਟ ਵਾਲਿਆਂ ਨੂੰ ਮਿਲੇ ਤਾਂ ਡਿਪਾਰਟਮੈਂਟ ਵਾਲੇ ਕਨਵਿੰਸ ਨਹੀਂ ਸੀ ਕਿਉਂਕਿ ਇਸ ਦੇ ਯੂਜ਼ਰ ਚਾਰਜਿਜ਼ ਲੱਗਦੇ ਹਨ। ਦੋ ਰੁਪਏ ਦਾ ਜੈਰੀਕੇਨ ਮਿਲਦਾ ਹੈ। 10 ਪੈਸੇ ਪ੍ਰਤੀ ਲੀਟਰ ਯੂਜ਼ਰ ਚਾਰਜਿਜ਼ ਲੱਗਦੇ ਹਨ। ਡਿਪਾਰਟਮੈਂਟ ਕਹਿੰਦਾ ਸੀ ਕਿ ਪਾਣੀ ਪੂਰੀ ਤਰ੍ਹਾਂ ਫਰੀ ਹੋਣਾ ਚਾਹੀਦਾ ਹੈ। ਉਹ ਭਲੇਮਾਣਸ ਕੁਦਰਤੀ ਕਿਤੇ ਮੈਨੂੰ ਰਾਹ ਵਿਚ ਮਿਲ ਗਏ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਗਿੱਦੜਬਾਹੇ ਆ ਜਾਓ। ਮੈਂ ਆਪਣੇ ਲੋਕਾਂ ਨੂੰ ਕਨਵਿੰਸ ਕਰਵਾ ਲਿਆ। ਕਿਉਂਕਿ ਸਾਡੇ ਲੋਕ ਕੈਂਸਰ, ਹੈਪੇਟਾਈਟਸ ਆਦਿ ਬਿਮਾਰੀਆਂ ਨਾਲ ਪੀੜ੍ਹਤ ਹਨ, ਮੈਂ ਉਨ੍ਹਾਂ ਲੋਕਾਂ ਨੂੰ ਯੂਜ਼ਰ ਚਾਰਜਿਜ਼ ਦੇਣ ਲਈ ਵੀ ਮਨਾ ਲਿਆ। ਉਹ ਲੋਕ ਯੂਜ਼ਰ ਚਾਰਜਿਜ਼ ਵੀ ਦਿੰਦੇ ਹਨ ਅਤੇ ਇਹ ਇਕ ਕਿਸਮ ਦਾ ਪਾਇਲਟ ਪ੍ਰਾਜੈਕਟ ਬਣ ਗਿਆ ਹੈ। ਇਹ ਪੀ.ਪੀ.ਪੀ. ਪੈਟਰਨ ਤੇ ਲੱਗਭਗ ਸੀ ਅਤੇ ਇਹ ਕਾਮਯਾਬ ਹੋ ਗਿਆ। ਜਦੋਂ ਇਹ ਕਾਮਯਾਬ ਹੋ ਗਿਆ ਤਾਂ ਡਿਪਾਰਟਮੈਂਟ ਵੀ ਕਨਵਿੰਸ ਹੋ ਗਿਆ। ਹੁਣ ਡਿਪਾਰਟਮੈਂਟ ਆਪਣੇ ਕੋਲੋਂ ਲਗਾ ਰਿਹਾ ਹੈ। ਜੇਕਰ ਮੇਰੇ ਵੱਸ ਹੁੰਦਾ ਤਾਂ ਮੈਂ ਹੋਰ ਵੀ ਲਗਾ ਦਿੰਦਾ। ਮੇਰੀ ਗੱਲ ਗਿੱਦੜਬਾਹੇ ਦੇ ਲੋਕ ਤਾਂ ਮੰਨ ਜਾਣਗੇ ਅਤੇ ਮੈਂ ਉਨ੍ਹਾਂ ਨੂੰ ਮਨਾ ਵੀ ਲਿਆ।

ਇਸ ਤਰ੍ਹਾਂ ਸਪੀਕਰ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਕਿ ਆਪਾਂ ਦਿੱਲੀ ਜਾ ਕੇ ਕੋਈ ਵਿੱਤੀ ਪੈਕੇਜ ਲੈ ਕੇ ਆਈਏ। ਇਹ ਵੀ ਗੱਲਾਂ ਬਹਿਸ ਦੌਰਾਨ ਆਈਆਂ ਕਿ ਜੇ ਤੁਹਾਡੇ ਤੋਂ ਕੁਝ ਨਹੀਂ ਹੁੰਦਾ, ਤੁਹਾਡੀ ਗੱਲ ਨਹੀਂ ਸੁਣੀ ਜਾਂਦੀ ਤਾਂ ਅਸੀਂ ਚਲਦੇ ਹਾਂ। ਇਹ ਕੋਈ ਥਾਣੇ ਦਾ ਕੰਮ ਤਾਂ ਹੈ ਨਹੀਂ ਕਿ ਮੇਰਾ ਬੇਲੀ ਥਾਣੇਦਾਰ ਹੈ, ਮੈਂ ਤੇਰੇ ਨਾਲ ਚਲਦਾ ਹਾਂ, ਉਹ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਮੇਰੀ ਗੱਲ ਕਿਉਂ ਨਹੀਂ ਮੰਨੇਗਾ। ਇਹ ਤਾਂ ਕਿਸੇ ਤਰਕ ਤੇ ਗੱਲ ਕਰਨੀ ਪੈਣੀ ਹੈ ਕਿ ਪੰਜਾਬ ਨੂੰ ਕਿਸੇ ਤਰ੍ਹਾਂ ਪੈਕੇਜ ਮਿਲ ਜਾਵੇ। ਕਿਹਾ ਗਿਆ ਹੈ ਕਿ 2000 ਕਰੋੜ ਰੁਪਏ, 5000 ਕਰੋੜ ਰੁਪਏ ਦਾ ਜਾਂ ਕਿੰਨੇ ਦਾ ਪੈਕੇਜ ਪੰਜਾਬ ਨੂੰ ਮਿਲੇਗਾ। 800 ਕਰੋੜ ਰੁਪਏ ਤਾਂ ਹਰ ਮਹੀਨੇ ਮੁਲਾਜ਼ਮਾਂ ਦੀਆਂ ਤਨਖਾਹਾਂ ਦਾ ਹੀ ਹੈ। ਜੇ ਭਲੇਮਾਣਸਾਂ ਨੇ 2000 ਜਾਂ 3000 ਕਰੋੜ ਰੁਪਿਆ ਦੇ ਵੀ ਦਿੱਤਾ ਤਾਂ ਇਹ ਤਾਂ ਦੋ ਜਾਂ ਤਿੰਨ ਮਹੀਨੇ ਹੀ ਚੱਲੇਗਾ। ਇਹ ਤਾਂ ਫਿਰ ਮੁੱਕ ਜਾਵੇਗਾ। ਇਸ ਦੇ ਤਾਂ ਕੋਈ ਨਾ ਕੋਈ ਹੱਲ ਸਟੇਟ ਵਿਚੋਂ ਹੀ ਨਿਕਾਲਣੇ ਪੈਣਗੇ। ਜਿਹੜੀ ਡੈੱਟ ਦੀ ਮੈਂ ਗੱਲ ਕੀਤੀ ਹੈ, ਜੇਕਰ ਉਸ ਵਿਚ ਲਾਜ਼ਮੀ 1000 ਜਾਂ 2000 ਕਰੋੜ ਰੁਪਏ ਦੀ ਰੀਲੀਫ ਮਿਲਦੀ ਵੀ ਹੈ ਤਾਂ ਆਪਾਂ ਇਸ ਨਿਜ਼ਾਮ ਨੂੰ ਠੀਕ ਕਰਵਾ ਸਕਾਂਗੇ।

ਸਪੀਕਰ ਸਾਹਿਬ, ਸੋਢੀ ਸਾਹਿਬ ਇਸ ਵੇਲੇ ਨਹੀਂ ਹਨ, ਉਨ੍ਹਾਂ ਨੇ ਖਦਸ਼ਾ ਜ਼ਾਹਿਰ ਕੀਤਾ ਸੀ ਕਿ ਸ਼ਾਇਦ ਜੇ ਕੋਈ ਗੌਰਮਿੰਟ ਲੈਂਡ ਕੋਈ ਸੇਲ ਹੋਈ ਹੈ, ਤਾਂ ਉਸ ਦੇ ਕੰਸੋਲੀਡੇਟਿਡ ਫੰਡ ਵਿਚ ਪੈਸੇ ਨਹੀਂ ਜਾਂਦੇ। ਮੈਂ ਉਨ੍ਹਾਂ ਨੂੰ ਬੜੇ ਅਦਬ ਨਾਲ ਦੱਸਣਾ ਚਾਹੁੰਦਾ ਹਾਂ ਕਿ 2007-08 ਵਿਚ, 2008-09 ਵਿਚ ਜੇ ਕੋਈ ਗੌਰਮਿੰਟ ਪ੍ਰਾਪਰਟੀ ਸੇਲ ਹੋਈ ਹੈ ਤਾਂ ਉਹ ਕੰਨਸੋਲੀਡੇਟਿਡ ਫੰਡ ਟਰੈਜ਼ਰੀ ਦੇ ਵਿਚ ਪੈਸੇ ਜਮ੍ਹਾਂ ਹੋਏ ਹਨ। ਉਹ ਕਿਸੇ ਪਲੈਨ ਸਕੀਮ ਵਿਚੋਂ ਰਿਫੈਲਕਟ ਹੋਇਆ ਹੈ। ਮੈਂ ਇਨ੍ਹਾਂ ਨੂੰ ਵਿਖਾ ਵੀ ਦੇਵਾਂਗਾ ਕਿ ਕਿੰਨੇ-ਕਿੰਨੇ ਪੈਸੇ ਹਨ। ਜੋ ਸਵਾਲ ਇਨ੍ਹਾਂ ਨੇ ਪੁੱਛਿਆ ਸੀ, ਉਹ ਸਾਨੂੰ 7 ਤਾਰੀਖ ਨੂੰ ਮਿਲਿਆ। 7 ਤਰੀਕ ਨੂੰ ਤੁਹਾਡੇ ਆਫਿਸ ਵਿਚੋਂ ਨਿਕਲਿਆ ਅਤੇ 7 ਤਰੀਕ ਦੀ ਰਾਤ ਨੂੰ ਸਾਨੂੰ ਮਿਲਿਆ। ਫਿਰ ਇਨ੍ਹਾਂ ਨੇ ਪੁੱਛਿਆ ਕਿ ਇਹ ਪੈਸੇ ਕਿੱਥੇ-ਕਿੱਥੇ ਖਰਚੇ ਗਏ। ਇਹ ਇਨਫਰਮੇਸ਼ਨ ਲੈਣ ਵਿਚ ਇੱਕ ਦੋ ਦਿਨ ਤਾਂ ਲੱਗ ਜਾਂਦੇ ਹਨ। ਮੈਂ ਪਰਾਮਿਸ ਕਰਦਾ ਹਾਂ ਕਿ ਪਰਸੋਂ, ਚੌਥੇ ਜਾਂ ਹੱਦ ਸੋਮਵਾਰ ਤੱਕ ਇਸ ਦੀ ਇਨਫਰਮੇਸ਼ਨ ਦੇ ਦੇਵਾਂਗੇ। ਟਰਾਂਸਪੇਰੈਂਟ ਤਰੀਕੇ ਨਾਲ ਜੋ ਵੀ 2 ਸਾਲ ਤੋਂ ਪਹਿਲਾਂ ਜਿਹੜੀ ਵੀ ਗੌਰਮਿੰਟ ਲੈਂਡ ਸੇਲ ਹੁੰਦੀ ਸੀ ਜਾਂ ਮੈਨੇਜ ਕਰਦੇ ਸੀ, ਉਹ ਪੁੱਡਾ ਵਾਲੇ ਕਰਦੇ ਸੀ। ਹੁਣ ਆਪਟੀਮਮ ਯੂਟੇਲਾਈਜੇਸ਼ਨ ਆਫ ਵੇਕੈਂਟ ਗੌਰਮਿੰਟ ਲੈਂਡ ਇਹ ਪੀ.ਆਈ.ਡੀ.ਬੀ. ਨੂੰ ਦੇ ਦਿੱਤਾ ਹੈ। ਇਸ ਲੈਂਡ ਦੇ ਪੈਸੇ ਪਹਿਲਾਂ ਸਾਡੀ ਟਰੈਜਰੀ ਵਿਚ ਆਉਂਦੇ ਹਨ। ਇਹ ਠੀਕ ਨਹੀਂ ਸੀ ਕਿ this is not reflected.

ਸਪੀਕਰ ਸਾਹਿਬ, ਜੱਸੀ ਸਾਹਿਬ ਨੇ ਵੀ ਇੱਕ ਗੱਲ ਕਹੀ ਸੀ ਕਿ ਬਜਟ ਲੀਕ ਹੋ ਗਿਆ ਹੈ। ਪਰ ਇਹ ਲੀਕ ਹੋਇਆ ਨਹੀਂ, ਇਸ ਦੇ ਲੀਕ ਹੋਣ ਵਾਲੀ ਕੋਈ ਗੱਲ ਵੀ ਨਹੀਂ ਹੈ। ਨਾਨ-ਪਲਾਨ ਬਾਰੇ ਸਾਰੇ ਮਹਿਕਮਿਆ ਨੂੰ ਪਤਾ ਹੁੰਦਾ ਹੈ। ਇਹ 3 ਮਹੀਨਿਆਂ ਦੀ ਐਕਸਰਸਾਈਜ਼ ਚਲਦੀ ਹੈ। ਸਾਰਿਆਂ ਨੂੰ ਪਤਾ ਹੈ ਕਿ 8—10% ਦਾ ਨਾਨ-ਪਲੈਨ ਹੈ। ਜਿੱਥੋਂ ਤੱਕ ਪਲਾਨ ਦੀ ਗੱਲ ਹੈ, ਇਹ ਪਲਾਨਿੰਗ ਕਮਿਸ਼ਨ ਕੋਲ ਜਾਂਦਾ ਹੈ ਕਿ ਸੋਸ਼ਲ ਸੈਕਟਰ ਵਾਸਤੇ ਇੰਨਾ ਬਜਟ ਰੱਖਿਆ ਹੈ ਅਤੇ ਬਾਕੀ ਵਾਸਤੇ ਇੰਨਾ ਬਜਟ ਰੱਖਿਆ ਹੈ। ਇਸ ਵਿੱਚ ਵੀ ਕੋਈ ਬਹੁਤ ਵੱਡੀ ਸੀਕਰੇਸੀ ਵਾਲੀ ਗੱਲ ਨਹੀਂ ਹੈ। ਤੀਸਰਾ ਹਿੱਸਾ ਕਿ ਜੇ ਕਰ ਕੋਈ ਟੈਕਸ ਪਰਪੋਜ਼ਲਜ਼ ਹਨ ਜਾਂ ਫਿਰ ਕੋਈ ਹੋਰ ਹੋਣ ਔਰ ਇੱਕ ਦਿਨ 'ਟ੍ਰਿਬਿਊਨ' ਵਿੱਚ ਖਬਰ ਜ਼ਰੂਰ ਇਹ ਲੱਗੀ ਸੀ ਕਿ ਪੰਜਾਬ ਸਰਕਾਰ ਨੇ ਆਬਿਆਨਾ ਲਾਉਣਾ ਹੈ, ਇਹ ਲਾਉਣਾ ਹੈ, ਉਹ ਲਾਉਣਾ ਹੈ, ਫਲਾਣਾ ਨਾ-ਖੁਸ਼ ਹੈ, ਫਲਾਣਾ ਖੁਸ਼ ਹੈ। ਸਪੀਕਰ ਸਾਹਿਬ, ਜੇਕਰ ਕੋਈ ਹਵਾ ਵਿੱਚ ਡਾਂਗਾਂ ਮਾਰੀ ਜਾਵੇ, ਕੋਈ ਇਹ ਸੋਚੇ ਮੈਂ ਬਰੇਕਿੰਗ ਸਟੋਰੀ ਸੁਣਾ ਰਿਹਾ ਹਾਂ ਔਰ ਉਸ ਨੇ ਮੈਨੂੰ ਫੋਨ ਤੇ ਵੀ ਪੁੱਛਿਆ ਅਤੇ ਮੈਂ ਇਹ ਵੀ ਸੁਣਿਆ ਹੈ, ਮੈਂ ਉਹ ਵੀ ਸੁਣਿਆ ਹੈ ਪਰ ਮੈਂ ਕਹਿੰਦਾ ਹਾਂ ਕਿ ਮੈਨੂੰ ਤਾਂ ਪਤਾ ਨਹੀਂ, ਜੇ ਲੱਗ ਜਾਵੇ ਤਾਂ ਚੰਗਾ ਹੈ। (ਹਾਸਾ) ਸਪੀਕਰ ਸਾਹਿਬ, ਇਹ ਹਾਲ ਹੈ। ਪਰ ਇਹ ਸੱਚ ਨਹੀਂ ਹੈ ਕਿ ਸਾਡਾ ਬਜਟ ਲੀਕ ਹੋਇਆ ਹੈ।

ਸਪੀਕਰ ਸਾਹਿਬ, ਮੈਂ ਆਪਣੀ ਬਜਟ ਸਪੀਚ ਵਿੱਚ ਬੋਲਦਿਆਂ ਵੀ ਇਹ ਕਿਹਾ ਸੀ ਕਿ ਪੰਜਾਬ ਸਾਡਾ ਵਤਨ ਹੈ, ਇਸ ਨਾਲ ਸਾਨੂੰ ਮੁਹੱਬਤ ਹੈ। ਸਪੀਕਰ ਸਾਹਿਬ, ਜਿੰਨੇ ਅਸੀਂ ਇਥੇ 117 ਮੈਂਬਰ ਬੈਠੇ ਹਾਂ ਅਸੀਂ ਸਾਰੇ ਹੀ ਬੜੇ ਪ੍ਰਿਵਲੈਜਡ ਹਾਂ ਕਿਉਂਜੋ ਸਾਡੇ ਪੰਜਾਬ ਵਿੱਚੋਂ ਸਿਰਫ 117 ਮੈਂਬਰਾਂ ਦਾ ਚੁਣਿਆ ਜਾਣਾ ਪ੍ਰਿਵਿਲੇਜ ਦੀ ਗੱਲ ਹੈ। ਮੈਂ ਹਿਸਟਰੀ ਵੇਖੀ ਹੈ। ਹਿਸਟਰੀ ਸਾਨੂੰ ਰਿਕਾਰਡ ਨਹੀਂ ਕਰੇਗੀ। ਹਿਸਟਰੀ ਵਿੱਚ ਵੱਡੇ ਤੋਂ ਵੱਡਾ ਕੌਣ ਹੋਇਆ ਹੈ। ਮੈਨੂੰ ਲੱਗਦਾ ਹੈ ਕਿ ਔਰੰਗਜ਼ੇਬ ਤੋਂ ਵੱਡਾ ਹਿੰਦੁਸਤਾਨ ਦਾ ਕੋਈ ਬਾਦਸ਼ਾਹ ਨਹੀਂ ਹੋਇਆ ਹੋਣਾ। ਔਰੰਗਜ਼ੇਬ ਆਪਣੇ ਨਾਂ ਦੇ ਅੱਗੇ ਆਲਮਗੀਰ ਲਿਖਾਉਂਦਾ ਸੀ। ਭਾਵ ਸਾਰੀ ਦੁਨੀਆਂ ਦਾ ਮਾਲਕ। ਇਸ ਤੋਂ ਅੱਗੇ ਔਰੰਗਜ਼ੇਬ ਤੋਂ ਬਾਅਦ ਦਾ ਨਾਂ ਸੀ ਖੁਰੱਮ ਤੇ ਉਹ ਆਪਣੇ ਨਾਂ ਨਾਲ ਸ਼ਾਹਜਹਾਂ ਲਗਾਉਂਦਾ ਸੀ ਭਾਵ ਸਾਰੇ ਜਹਾਂ ਦਾ ਮਾਲਕ ਔਰ ਖੁਰਮ ਦੇ ਬਾਪ ਦਾ ਨਾਂ ਸਲੀਮ ਸੀ ਔਰ ਉਹ ਆਪਣੇ ਨਾਂ ਨਾਲ ਜਹਾਂਗੀਰ ਲਗਾਉਂਦਾ ਸੀ। ਸਪੀਕਰ ਸਾਹਿਬ, ਜੋ ਸ਼ਾਹਜਹਾਂ ਤੇ ਜਹਾਂਗੀਰ ਹੋਏ ਹਨ ਅੱਜ ਜੇ ਉਨ੍ਹਾਂ ਦੀਆਂ ਕਬਰਾਂ ਤੇ ਤਾਂ ਕੋਈ ਦੀਵਾ ਜਗਾਉਣ ਵਾਲਾ ਹੀ ਨਹੀਂ ਬਚਿਆ ਤਾਂ ਸਾਨੂੰ ਕਿਸ ਨੇ ਯਾਦ ਕਰਨਾ ਹੈ। ਜੇਕਰ ਕਿਸੇ ਨੇ ਯਾਦ ਕਰਨਾ ਹੈ ਤਾਂ ਉਹ ਪੰਜਾਬ ਨੂੰ, ਹਿੰਦੁਸਤਾਨ ਨੂੰ ਯਾਦ ਕਰੇਗਾ ਅਤੇ ਦੇਸ਼ ਦੇ ਲੋਕਾਂ ਨੂੰ ਕਰੇਗਾ। ਇਸੇ ਲਈ, ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਅੱਜ ਆਪਾਂ ਸਾਰੇ ਹਲਫ ਲਈਏ ਕਿ ਅਸੀਂ ਪੰਜਾਬ ਵਿਚੋਂ ਗੁਰਬਤ, ਰਿਸ਼ਵਤਖੋਰੀ ਫਿਰਕਾਪਰਸਤੀ, ਅਨਪੜ੍ਹਤਾ ਅਤੇ ਵਤਨ ਦੁਸ਼ਮਣ ਕਾਰਵਾਈਆਂ ਇਸ ਪੰਜਾਬ ਵਿਚੋਂ ਖਤਮ ਕਰਨ ਲਈ ਤਨ ਮਨ ਦੀ ਬਾਜ਼ੀ ਲਾ ਦੇਵਾਂਗੇ। (ਥੰਪਿੰਗ)। ਸਪੀਕਰ ਸਾਹਿਬ, ਅੱਜ ਹਿੰਦੁਸਤਾਨ ਦੇ ਲੋਕ ਵੀ ਪੰਜਾਬ ਦੇ ਲੋਕਾਂ ਤੋਂ ਇਸ ਹਲਫਨਾਮੇ ਦਾ ਤਕਾਜ਼ਾ ਕਰਦੇ ਹਨ ਕਿ ਪੰਜਾਬ ਦੇ ਲੋਕ ਇਹ ਹਲਫ ਲੈਣ, ਪੰਜਾਬ ਵਧੇ ਤੇ ਫੁੱਲੇ ਅਤੇ ਦੇਸ਼ ਤਰੱਕੀ ਕਰੇ।

ਸਪੀਕਰ ਸਾਹਿਬ, ਮੈਂ ਛੋਟੀਆਂ 3-4 ਅਨਾਊਂਸਮੈਂਟਸ, ਜਿਹੜੀਆਂ ਰਹਿ ਗਈਆਂ ਹਨ, ਉਹ ਕਰਨੀਆਂ ਚਾਹੁੰਦਾ ਹਾਂ। ਇੱਕ ਤਾਂ ਦੇਖਿਆ ਹੈ ਕਿ ਵਿਧਾਨ ਸਭਾ ਹੀ ਬਾਰਿਸ਼ ਕਰਕੇ ਚੋਅ ਜਾਂਦੀ ਸੀ, ਮੈਂ ਪੰਜਾਬ ਵਿਧਾਨ ਸਭਾ ਦੇ ਫਰਨੀਚਰ ਤੇ ਹੋਰ ਇਨਫਰਾਸਟਰਕਚਰ ਦੀ ਰਿਪੇਅਰ ਲਈ 2.5 ਕਰੋੜ ਰੁਪਏ ਦਾ ਇਜ਼ਾਫਾ ਕਰਨਾ ਚਾਹੁੰਦਾ ਹਾਂ। (ਥੰਪਿੰਗ) ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਨੂੰ ਪੰਜਾਬ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਮਿਲੇ ਸੀ ਔਰ ਹੁਣ ਕਿਉਂਕਿ ਪੰਜਾਬ ਯੂਨੀਵਰਸਿਟੀ ਕਾਫੀ ਰੂਰਲ ਏਰੀਆਜ਼ ਤੱਕ ਪਹੁੰਚ ਚੁੱਕੀ ਹੈ, ਉਨ੍ਹਾਂ ਨੇ ਕੁਝ ਹੋਰ ਵੋਕੇਸ਼ਨਲ ਕੋਰਸ ਵਗੈਰਾ ਸ਼ੁਰੂ ਕਰਨੇ ਹਨ। ਉਹ ਲੇਟ ਹੋ ਗਏ ਕਿਉਂਕਿ ਪਲਾਨਿੰਗ ਕਮਿਸ਼ਨ ਤੋਂ ਹੀ ਪਰਪੋਜ਼ਲਜ਼ ਲੇਟ ਆਈਆਂ। ਮੈਂ ਪੰਜਾਬ ਯੂਨੀਵਿਰਸਿਟੀ ਨੂੰ Vocational training in rural areas ਲਈ 5 ਕਰੋੜ ਰੁਪਿਆ ਐਲਾਨ ਕਰਦਾ ਹਾਂ ਅਤੇ ਇਹ ਇਨ੍ਹਾਂ ਤਜਵੀਜ਼ਾਂ ਵਿੱਚ ਸਮਝ ਲਿਆ ਜਾਵੇ, ਅਸੀਂ ਉਨ੍ਹਾਂ ਵਿੱਚ ਐਡ ਕਰ ਦਿਆਂਗੇ। ਇਸੇ ਤਰ੍ਹਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਜਿਹੜੀ ਹੈ, ਉਨ੍ਹਾਂ ਦਾ ਥੋੜ੍ਹਾ ਫਾਈਨਾਂਸ਼ਲ ਕ੍ਰਾਇਸਜ਼ ਸੀ, ਉਨ੍ਹਾਂ ਦੇ ਵਾਈਸ ਚਾਂਸਲਰ ਸਾਹਿਬ ਮੈਨੂੰ ਮਿਲੇ ਸਨ। ਉਨ੍ਹਾਂ ਨੇ ਵੀ ਪੰਜਾਬੀ ਯੂਨੀਵਰਸਿਟੀ ਨੂੰ ਦੇਣ ਵਾਸਤੇ ਇੱਕ ਕਰੋੜ ਰੁਪਏ ਦੀ ਗੁਜ਼ਾਰਿਸ਼ ਕੀਤੀ ਸੀ।

**ਮੁੱਖ ਮੰਤਰੀ (ਬੈਠੇ-ਬੈਠੇ) :** ਇਕ ਕਰੋੜ ਰੁਪਿਆ ਤਾਂ ਥੋੜ੍ਹਾ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਉਨ੍ਹਾਂ ਨੇ ਇਕ ਕਰੋੜ ਰੁਪਿਆ ਹੀ ਮੰਗਿਆ ਹੈ। ਚਲੋ, ਠੀਕ ਹੈ ਕਿ ਪੰਜ ਕਰੋੜ ਰੁਪਿਆ ਪੰਜਾਬੀ ਯੂਨੀਵਰਸਿਟੀ ਨੂੰ

**[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]**

ਵੀ ਹੋ ਗਿਆ। ਸਪੀਕਰ ਸਾਹਿਬ, ਫਰੀਦਕੋਟ ਸ਼ਹਿਰ ਦਾ ਜਿਹੜਾ ਅਰਬਨ ਸਪਲਾਈ ਸਿਸਟਮ ਹੈ, ਉਹ ਵੀ ਤਹਿਸ ਨਹਿਸ ਹੋਇਆ ਪਿਆ ਹੈ। ਮੈਂ ਉਥੇ ਜਾ ਕੇ ਦੇਖਿਆ ਹੈ ਤੇ 1.5 ਕਰੋੜ ਰੁਪਿਆ ਵੈਸੇ ਤਾਂ ਐਗਜ਼ਿਸਟਿੰਗ ਸਕੀਮਾਂ ਵਿੱਚ ਹੈ ਪਰ ਜਿਹੜਾ ਪੈਸਾ ਰਿਫਲੈਕਟਿਡ ਨਹੀਂ ਹੈ, ਉਹ ਇਸ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ। ਇੱਕ ਬਰਾੜ ਸਾਹਿਬ ਨੇ ਦੱਸਿਆ ਹੈ ਕਿ ਉਨ੍ਹਾਂ ਦੇ ਹਲਕੇ ਵਿੱਚ ਫੌਜ ਨੇ ਬਾਊਂਡਰੀ ਕੱਢ ਲਈ ਹੈ ਜਿਸ ਕਰਕੇ ਕੋਈ ਰਸਤਾ ਨਹੀਂ ਰਹਿ ਗਿਆ। ਇਸ ਲਈ ਪੁਲੀਆਂ ਵਾਸਤੇ ਵੀ ਇਕ ਕਰੋੜ ਰੁਪਿਆ ਹੋ ਗਿਆ। ਇਸੇ ਤਰ੍ਹਾਂ ਹੀ ਸਾਹੀ ਸਾਹਿਬ ਨੇ ਜੋ ਕੰਢੀ ਕੈਨਾਲ, ਸਟੇਜ-1 ਦੀ ਮੁਰੰਮਤ ਲਈ ਗੱਲ ਕੀਤੀ ਹੈ, ਉਸ ਲਈ ਵੀ 50 ਲੱਖ ਰੁਪਿਆ ਉਨ੍ਹਾਂ ਦੇ ਹਲਕੇ ਵਾਸਤੇ ਰੱਖਿਆ ਜਾਂਦਾ ਹੈ। ਮੈਂ ਸਾਰੇ ਹਾਊਸ ਦਾ ਮਸ਼ਕੂਰ ਹਾਂ ਕਿ ਮੇਰੀ ਬਜਟ ਸਪੀਚ ਅਤੇ ਸਪੀਚ ਕਨਕਲੂਜਨ ਨੂੰ ਬੜੇ ਸਬਰ ਨਾਲ ਸੁਣਿਆ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਪੁਆਇੰਟ ਆਫ ਕਲੈਰੀਫਿਕੇਸ਼ਨ ਸਰ।

**ਮਾਨਯੋਗ ਸਪੀਕਰ** : ਹੁਣ ਕੀ ਰਹਿ ਗਿਆ ?

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਐਡੀਸ਼ਨਲ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਦਾ ਜ਼ਿਕਰ ਸੀ, ਉਸ ਬਾਰੇ ਐਫ.ਐਮ. ਸਾਹਿਬ ਨੇ ਕੋਈ ਗੱਲ ਨਹੀਂ ਕੀਤੀ। ਦੂਜਾ ਕੱਲ੍ਹ ਕੁਐਸ਼ਚਨ ਉਠਿਆ ਸੀ ਕਿ ਜਿਹੜੀਆਂ ਸਰਕਾਰ ਦੀਆਂ ਪ੍ਰਾਪਰਟੀਜ਼ ਹਨ, ਉਨ੍ਹਾਂ ਨੂੰ ਵੇਚ ਕੇ ਉਸ ਦਾ ਪੈਸਾ ਜੋ ਕੰਸੋਲੀਡੇਟਿਡ ਫੰਡ ਵਿੱਚ ਜਾਂਦਾ ਹੈ, ਉਸ ਨੂੰ ਫਰਦਰ ਯੂਜ਼ ਕਰਨ ਲਈ ਲੈਜਿਸਲੇਚਰ ਤੋਂ ਮਨਜ਼ੂਰੀ ਨਹੀਂ ਲਈ ਜਾਂਦੀ । ਇਹ ਮਨਜ਼ੂਰੀ ਲੈਣੀ ਜ਼ਰੂਰੀ ਹੈ, ਇਹ ਸਵਾਲ ਬੇਸੀਕਲੀ ਉਸ ਉਤੇ ਸੀ। ਮੇਰੇ ਸਵਾਲ ਦੀ ਕਲੈਰੀਫਿਕੇਸ਼ਨ ਚਾਹੀਦੀ ਹੈ ਕਿ ਅੱਗੇ ਕੰਸੋਲੀਡੇਟਿਡ ਫੰਡ ਵਿੱਚ ਜਾਣ ਤੋਂ ਬਾਅਦ ਜਦੋਂ ਫਰਦਰ ਡਿਪਾਰਟਮੈਂਟ ਨੂੰ ਯੂਜ਼ ਕਰਨ ਲਈ ਦੇਣਾ ਹੈ, ਉਸ ਦੀ ਮਨਜ਼ੂਰੀ ਇਹ ਵਿਧਾਨ ਸਭਾ ਤੋਂ ਲੈਣਗੇ ਜਾਂ ਨਹੀਂ ?

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਹ ਗੱਲ ਕਰ ਰਹੇ ਹਨ, ਫਰਜ਼ ਕਰ ਲਓ ਜੇ ਸਾਨੂੰ ਆਸ ਹੈ ਕਿ ਇੰਨੀ ਡਿਟੇਲ ਨਹੀਂ ਹੈ ਪਰ ਇਹ ਸਾਰਾ ਕੁਝ ਰਿਕਾਰਡ ਵਿੱਚ ਕੈਪਚਰ ਅਤੇ ਰਿਫਲੈਕਟ ਹੋ ਚੁੱਕਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਇਹ ਇਕ ਪਰਟੀਕੂਲਰ ਬਨੂੜ ਦੀ ਜਮੀਨ ਦਾ ਕੇਸ ਹੈ ਉਹ ਸ਼ੂਗਰਫੈਡ ਨੇ ਵੇਚੀ ਹੈ। ਉਸਦੇ ਵੇਚਣ ਤੋਂ ਬਾਅਦ ਯੂਟੇਲਾਈਜ਼ੇਸ਼ਨ ਕਿਵੇਂ ਹੋਈ। ਮੈਨੂੰ ਇਸ ਬਾਰੇ ਦੱਸ ਦੇਣ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਵੱਖ-ਵੱਖ ਮਹਿਕਮਿਆਂ ਦੀਆਂ ਘੱਟੋ ਘੱਟ ਜਿਹੜੀਆਂ ਡਿਟੇਲਜ਼ ਹਨ, ਉਹ ਇਸ ਵੇਲੇ ਮੇਰੇ ਕੋਲ ਸਵਾਲ ਦੀਆਂ ਡਿਟੇਲਜ਼ ਨਹੀਂ ਹਨ। ਕੋਈ ਸ਼ੂਗਰਫੈਡ ਦੀ ਹੈ, ਕੋਈ ਇਰੀਗੇਸ਼ਨ ਦੀ ਹੈ। ਕੱਲ੍ਹ ਤੱਕ ਪਾਲਿਸੀ ਆ ਜਾਵੇਗੀ, ਫੇਰ ਪ੍ਰੈਸ ਨੂੰ ਵੀ ਦੇ ਦਿਆਂਗੇ ਅਤੇ ਤੁਹਾਨੂੰ ਵੀ ਦੱਸ ਦਿਆਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਆਪਣੀ ਬਜਟ ਸਪੀਚ ਵਿੱਚ ਸਬਸਿਡੀਜ਼ ਬਾਰੇ ਕਿਹਾ ਸੀ ਪਰ ਉਸ ਬਾਰੇ ਕੋਈ ਕਲੈਰੀਫਿਕੇਸ਼ਨ ਨਹੀਂ ਆਈ। He might take offence, let him make his stand clear on the subsidies, whether he is for subsidies or he is against the subsidies. ਹਾਊਸ ਵਿੱਚ ਵੀ ਗੱਲ ਹੋਈ ਸੀ, ਕੈਨਾਲ ਵਾਟਰ ਆਬਿਆਨਾ ਦੀ ਗੱਲ ਵੀ ਹੋਈ ਸੀ। ਸੰਗਤ ਦਰਸ਼ਨ ਦੌਰਾਨ ਹੁਣ ਹੀ ਸੀ.ਐਮ. ਸਾਹਿਬ ਕਾਹਨੂੰਵਾਨ ਧਨੋਆ ਪੱਤਣ ਵਿੱਖੇ 50 ਕਰੋੜ ਰੁਪਏ ਦੀ ਘੋਸ਼ਣਾ ਕਰਕੇ ਆਏ ਹਨ ਪਰ I have not seen it as it is not part of the Budget.

**ਮਾਨਯੋਗ ਸਪੀਕਰ** : ਜੇਕਰ ਉਹ ਬਜਟ ਦਾ ਪਾਰਟ ਹੀ ਨਹੀਂ, ਫਿਰ ਉਹ ਇਸ ਦਾ ਜਵਾਬ ਕੀ ਦੇਣਗੇ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸੰਗਤ ਦਰਸ਼ਨ ਅਧੀਨ ਵੰਡੇ ਗਏ ਪੈਸਿਆਂ ਨੂੰ ਵੀ ਆਡਿਟ ਅਧੀਨ ਲੈ ਆਓ। ਆਡਿਟ ਸਾਰੇ ਹੀ ਫੰਡਜ਼ ਦਾ ਆਡਿਟ ਕਰਦਾ ਹੈ। ਸੰਗਤ ਦਰਸ਼ਨ ਉੱਤੇ CAG ਨੇ ਵੀ ਆਬਜੈਕਸ਼ਨ ਫਾਈਲ ਕੀਤਾ ਸੀ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਦਰਅਸਲ ਜਨਾਬ ਸਦਨ ਵਿੱਚ ਨਹੀਂ ਸਨ ਜਦੋਂ ਮੈਂ ਬੋਲ ਰਿਹਾ ਸੀ। ਮੈਂ ਕਿਹਾ ਸੀ ਕਿ ਇਕ ਦੌਰ ਪੰਜਾਬ ਵਿੱਚ ਚੱਲਿਆ ਜਿਸ ਨੂੰ......

**Sardar Sukhpal Singh Khaira :** Can Sangat Darshan be not brought under audit ?

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਜਿਹੜਾ ਕੰਪੀਟੀਟਿਵ ਪਾਪੂਲਿਜ਼ਮ ਹੈ that is unfortunate. ਸਪੀਕਰ ਸਾਹਿਬ, ਅਸੀਂ ਪੀ.ਆਈ.ਡੀ.ਬੀ. ਨੂੰ ਸੈਂਟਰਲ ਆਡਿਟ ਦੇ ਅਧੀਨ ਲੈ ਕੇ ਆਉਣਾ ਹੈ ਪਰ ਜਿਹੜਾ ਆਰ.ਡੀ.ਐਫ. ਹੈ ਉਸ ਨੂੰ ਨਹੀਂ ਲੈ ਕੇ ਆਉਣਾ ਕਿਉਂਕਿ ਉਹ ਬੋਰਡ ਹੀ ਬਿਲਕੁਲ ਵੱਖਰਾ ਹੈ। ਇਸ ਨੂੰ ਨਹੀਂ ਲੈ ਕੇ ਆਉਣਾ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਜੋ ਇਨ੍ਹਾਂ ਨੇ ਜ਼ੋਰਦਾਰ ਕਾਰਵਾਈ ਕੀਤੀ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕੀਤੀ ਸੀ ਕਿ ਸਮੁੱਚਾ ਹਾਊਸ ਉਸ ਪੰਜਾਬੀ ਪ੍ਰਧਾਨ ਮੰਤਰੀ ਕੋਲ ਜਾ ਕੇ.....

**ਮਾਨਯੋਗ ਸਪੀਕਰ** : ਤੁਸੀਂ ਤਾਂ ਭਾਸ਼ਣ ਕਰਨ ਲੱਗ ਪਏ ਹੋ। ਫਿਰ ਉਹੀ ਗੱਲ ਕਰੀ ਜਾ ਰਹੇ ਹੋ। ਕੱਲ੍ਹ ਤੁਹਾਡੇ ਕੋਲ ਐਪ੍ਰੋਪਰੀਏਸ਼ਨ ਬਿੱਲ ਤੇ ਬੋਲਣ ਲਈ ਸਮਾਂ ਹੈ। ਤੁਸੀਂ ਉਸ ਦੇ ਵਿਚ ਆਪਣੀ ਗੱਲ ਕਰ ਲੈਣਾ। ਕੱਲ੍ਹ ਤੁਹਾਡੇ ਕੋਲ ਵਕਤ ਹੋਣਾ ਹੈ। ਬਿੱਲ ਵੀ ਆਉਣੇ ਹਨ, ਉਨ੍ਹਾਂ ਉਤੇ ਬਹਿਸ ਵੀ ਹੋਣੀ ਹੈ।.....(ਸ਼ੋਰ) (ਵਿਘਨ...) ਪਲੀਜ਼ ਬੈਠੋ।

(ਇਸ ਸਮੇਂ ਸ਼੍ਰੀ ਬ੍ਰਹਮ ਮਹਿੰਦਰਾ ਜੀ ਆਪਣੀ ਸੀਟ ਤੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਕ ਮਿੰਟ ਹੀ ਲੈਣਾ ਹੈ।

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਤੁਸੀਂ ਬੈਠੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਰ, ਮੈਂ ਇਕ ਮਿੰਟ ਵਿਚ ਤਾਂ ਆਪਣੀ ਗੱਲ ਕਹਿ ਦੇਣੀ ਹੈ। ਵਿੱਤ ਮੰਤਰੀ ਜੀ ਨੇ ਸਾਰੇ ਹਾਊਸ ਦਾ ਧੰਨਵਾਦ ਕੀਤਾ ਹੈ ਅਤੇ ਅਸੀਂ ਉਨ੍ਹਾਂ ਨੂੰ ਬੜੇ ਸਬਰ ਤੇ ਸੰਤੋਖ ਨਾਲ ਸੁਣਿਆ ਹੈ....

**ਮਾਨਯੋਗ ਸਪੀਕਰ** : ਤੁਹਾਡਾ ਵੀ ਧੰਨਵਾਦ ਕੀਤਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਹਾਂ ਜੀ, ਮੈਂ ਵੀ ਉਨ੍ਹਾਂ ਵਿਚ ਸ਼ਾਮਲ ਹਾਂ। ਮੈਂ ਇਸ ਗੱਲ ਤੇ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿ ਉਹ ਸ਼ਬਦਾਂ ਦੇ ਵਣਜਾਰੇ ਹਨ। ਉਨ੍ਹਾਂ ਨੇ ਬੜੇ ਖ਼ੂਬਸੂਰਤ ਅਤੇ ਜ਼ਜ਼ਬਾਤੀ ਲਫਜ਼ਾਂ ਨਾਲ ਆਪਣੀ ਤਕਰੀਰ ਸ਼ੁਰੂ ਕੀਤੀ। ਬਜਾਏ ਕਿ ਵਿੱਤ ਮੰਤਰੀ ਜੀ ਬਾਦਲ ਸਾਹਿਬ ਦਾ ਧੰਨਵਾਦ ਕਰਦੇ, ਉਹ ਹਾਊਸ ਨੂੰ ਹੀ ਜਵਾਬਦੇਹ ਹੁੰਦੇ ਰਹੇ, ਉਪਰ ਵਾਲੇ ਨੂੰ ਜਵਾਬਦੇਹ ਹੁੰਦੇ ਰਹੇ। ਉਨ੍ਹਾਂ ਨੇ ਕਿਹਾ ਕਿ ਪੈਕੇਜ ਮੰਗਣ ਦੀ ਬਜਾਏ, ਅਸੀਂ ਆਪ ਖੁਦ ਕਿਉਂ ਨਾ ਕੁਝ ਕਰੀਏ। ਸਾਨੂੰ ਕੁਝ ਲੱਗਿਆ ਹੈ ਕਿ ਉਹ ਲਾਚਾਰ ਵਿਅਕਤੀ ਕੁਝ ਕਹਿਣਾ ਤਾਂ ਚਾਹੁੰਦੇ ਹਨ ਪਰ ਉਹ ਆਪਣੇ ਅੰਦਰਲੇ ਮਨੋਂ ਗੱਲ ਕਹਿ ਨਹੀਂ ਸਕਦੇ...

**ਮਾਨਯੋਗ ਸਪੀਕਰ** : ਬਰਾੜ ਜੀ, ਇਹ ਕੋਈ ਗੱਲ ਜੱਚਦੀ ਨਹੀਂ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਤਾਂ ਸੁਣ ਲਵੋ। ਵਿੱਤ ਮੰਤਰੀ ਜੀ ਸਾਡੇ ਸਾਹਮਣੇ ਬੈਠੇ ਹਨ। ਉਹ ਸਾਡੇ ਸਾਹਮਣੇ ਆਪਣੀ ਤਜਵੀਜ਼ ਰੱਖਣ ਕਿ ਮੇਰੇ ਕੋਲ ਪੰਜਾਬ ਦੀ ਆਰਥਿਕਤਾ ਵਧਾਉਣ ਲਈ ਆਹ ਕੁਝ ਤਜਵੀਜ਼ ਹੈ ਅਤੇ ਮੈਨੂੰ ਆਪੋਜ਼ੀਸ਼ਨ ਵਾਲੇ ਸਹਿਯੋਗ ਦੇਣ। ਮੈਂ ਆਪਣੇ ਆਪੋਜ਼ੀਸ਼ਨ ਸਾਥੀਆਂ ਵੱਲੋਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਉਨ੍ਹਾਂ ਦਾ ਪੂਰਾ ਸਮਰਥਨ ਕਰਾਂਗੇ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) ਜੀ ਪੁਆਇੰਟ ਆਫ ਆਰਡਰ ਲਈ ਖੜੇ ਸਨ ਅਤੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਸਾਹਨੀ ਜੀ, ਤੁਸੀਂ ਬੈਠੋ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਜੇਕਰ ਉਹ ਇਮਾਨਦਾਰੀ ਨਾਲ ਪੰਜਾਬ ਦੀ ਵਿਗੜੀ ਹੋਈ ਆਰਥਿਕਤਾ ਲਈ ਕੋਈ ਮਾਲੀਆ ਲਗਾਉਣਾ ਚਾਹੁੰਦੇ ਹਨ ਤਾਂ ਜੰਮ-ਜੰਮ ਲਗਾਉਣ। ਜੇਕਰ ਤੁਸੀਂ ਪੰਜਾਬ ਦੀ ਮੰਗ ਨੂੰ ਸੈਂਟਰ ਕੋਲ ਨਹੀਂ ਲੈ ਕੇ ਜਾਣਾ ਚਾਹੁੰਦੇ ਅਤੇ ਅਸੀਂ ਆਪਣੀ ਗੈਰਤ ਨੂੰ ਕਾਇਮ ਰੱਖਣਾ ਚਾਹੁੰਦੇ ਹਾਂ ਅਤੇ ਪੰਜਾਬ ਨੂੰ ਇਕ ਨੰਬਰ ਸੂਬਾ ਬਣਾਉਣਾ ਚਾਹੁੰਦੇ ਹਾਂ....

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਮੇਰੀ ਗੱਲ ਸੁਣੋ। ਹੁਣ ਬੈਠੋ। ਮੇਰੀ ਗੱਲ ਸੁਣਨ ਦੀ ਕੋਸ਼ਿਸ਼ ਕਰੋ।

ਹੁਣ ਸਦਨ ਸਨਿੱਚਰਵਾਰ, ਮਿਤੀ 11 ਜੁਲਾਈ, 2009 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

| *4.58 ਵਜੇ ਬਾਅਦ ਦੁਪਹਿਰ |
|---|

(ਇਸ* ਉਪ੍ਰੰਤ ਸਦਨ ਸ਼ਨਿੱਚਰਵਾਰ ਮਿਤੀ 11 ਜੁਲਾਈ, 2009 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

*12414 PVS—Govt. Press, U.T. Chd.*

**APPENDIX**

**TO**

**PUNJAB VIDHAN SABHA DEBATES**

*Friday, the 10th July, 2009*

**Vol. VII—No. 6**

---

STARRED QUESTION AND ANSWER

**ਸਰਕਾਰੀ ਜਾਇਦਾਦ ਵੇਚਣ ਤੋਂ ਆਮਦਨ**

*1057. **ਰਾਣਾ ਗੁਰਮੀਤ ਸਿੰਘ ਸੋਢੀ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਸਰਕਾਰੀ ਜਾਇਦਾਦਾਂ ਦੀ ਵਿਕਰੀ ਤੋਂ ਮੌਜੂਦਾ ਸਰਕਾਰ ਦੁਆਰਾ ਕੁੱਲ ਕਿੰਨੀ ਰਾਸ਼ੀ ਕਮਾਈ ਗਈ ਅਤੇ ਸਰਕਾਰ ਦੁਆਰਾ ਵੇਚੀਆਂ ਗਈਆਂ ਜਾਇਦਾਦਾਂ ਦੇ ਵੇਰਵੇ ਕੀ ਹਨ ;

(ਅ) ਜਿਥੇ ਉਪਰੋਕਤ ਵਰਣਿਤ ਰਾਸ਼ੀ ਖਰਚੀ ਗਈ ਹੈ, ਉਸਦੇ ਵੇਰਵੇ ਅਤੇ ਜਿਸ ਮੱਦ ਅਧੀਨ ਬਕਾਇਆ ਰਾਸ਼ੀ ਜਮ੍ਹਾਂ ਕੀਤੀ ਗਈ ਹੈ, ਜੇਕਰ ਕੋਈ ਹੋਵੇ, ਦੇ ਵੇਰਵੇ ਦਿੱਤੇ ਜਾਣ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : (ੳ) ਮੌਜੂਦਾ ਸਰਕਾਰ ਦੇ ਸਮੇਂ ਵੱਖ-ਵੱਖ ਵਿਭਾਗਾਂ ਵੱਲੋਂ ਵੇਚੀਆਂ ਗਈਆਂ ਸਰਕਾਰੀ ਜਾਇਦਾਦਾਂ ਅਤੇ ਉਨ੍ਹਾਂ ਦੀ ਵਿਕਰੀ ਤੋਂ ਪ੍ਰਾਪਤ ਹੋਈ ਆਮਦਨ ਦੇ ਵੇਰਵੇ ਹੇਠਾਂ ਅਨੁਸਾਰ ਹਨ :—

| ਲੜੀ ਨੰ: | ਵਿਭਾਗ ਦਾ ਨਾਂ | ਵੇਚੀਆਂ ਜਾਇਦਾਦਾਂ ਤੋਂ ਪ੍ਰਾਪਤ ਹੋਈ ਆਮਦਨ |
|---|---|---|
| 1. | ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) | 87349.19 ਲੱਖ ਰੁ: (ਜਾਇਦਾਦ ਦਾ ਵੇਰਵਾ ਅਨੁਲੱਗ 1** ਤੇ) |
| 2. | ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ (ਪੀ.ਆਈ.ਡੀ.ਬੀ.) | 3817.55 ਲੱਖ ਰੁ: (ਜਾਇਦਾਦ ਦਾ ਵੇਰਵਾ ਅਨੁਲੱਗ 2** ਤੇ) |
| 3. | ਖੇਤੀਬਾੜੀ ਵਿਭਾਗ | 146.24 ਲੱਖ ਰੁ: (ਜਾਇਦਾਦ ਦਾ ਵੇਰਵਾ ਅਨੁਲੱਗ 3** ਤੇ) |
| 4. | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਵਿਭਾਗ | 245.02 ਲੱਖ ਰੁ: (ਜਾਇਦਾਦ ਦਾ ਵੇਰਵਾ ਅਨੁਲੱਗ 4** ਤੇ) |
| | **ਕੁੱਲ ਜੋੜ :** | 91558.00 ਲੱਖ ਰੁ: |

**Placed in Revisor's Branch.

(ਅ) ਸਰਕਾਰੀ ਜਾਇਦਾਦਾਂ ਵੇਚਣ ਤੋਂ ਪ੍ਰਾਪਤ ਹੋਈ ਰਾਸ਼ੀ ਦੇ ਵੇਰਵੇ ਹੇਠਾਂ ਅਨੁਸਾਰ ਹਨ :—

| ਲੜੀ ਨੰ: | ਵਿਭਾਗ ਦਾ ਨਾਂ | ਖਰਚੇ/ਬਕਾਇਆ ਰਾਸ਼ੀ ਦਾ ਵੇਰਵਾ |
|---|---|---|
| 1. | ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) | ਇਸ ਵਿਭਾਗ ਨੂੰ ਜ਼ਮੀਨਾਂ ਦੀ ਵਿਕਰੀ ਤੋਂ ਪ੍ਰਾਪਤ ਹੋਈ ਰਾਸ਼ੀ 87349.19 ਲੱਖ ਰੁਪਏ ਵਿੱਚੋਂ 108478.16 ਲੱਖ ਰੁਪਏ ਖਰਚ ਕੀਤੇ ਗਏ ਹਨ। (ਵੇਰਵਾ ਅਨੁਲੱਗ ਕ ਤੇ ਰੱਖਿਆ ਗਿਆ ਹੈ) ਇਸ ਸਕੀਮ ਤਹਿਤ ਆਮਦਨ ਨਾਲੋਂ ਖਰਚ ਜ਼ਿਆਦਾ ਹੋਇਆ ਹੈ, ਇਸ ਲਈ ਕੋਈ ਰਾਸ਼ੀ ਜਮ੍ਹਾਂ ਨਹੀਂ ਹੋਈ। |
| 2. | ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ (ਪੀ.ਆਈ.ਡੀ.ਬੀ.) | ਇਸ ਵਿਭਾਗ ਨੂੰ ਜ਼ਮੀਨਾਂ ਦੀ ਵਿਕਰੀ ਤੋਂ ਪ੍ਰਾਪਤ ਹੋਈ ਰਾਸ਼ੀ 3817.55 ਲੱਖ ਰੁਪਏ ਜੋ ਕਿ ਅੰਮ੍ਰਿਤਸਰ ਜੇਲ੍ਹ ਦੀ ਜ਼ਮੀਨ ਵੇਚਣ ਤੋਂ ਪ੍ਰਾਪਤ ਹੋਈ ਹੈ, ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਫੰਡ ਵਿੱਚ ਜਮ੍ਹਾਂ ਕਰਵਾ ਦਿੱਤੀ ਗਈ ਹੈ। ਇਹ ਰਾਸ਼ੀ ਕਪੂਰਥਲਾ ਅਤੇ ਫਰੀਦਕੋਟ ਵਿੱਚ ਨਵੀਆਂ ਜੇਲ੍ਹਾਂ ਦੀ ਉਸਾਰੀ ਤੇ ਖਰਚ ਕੀਤੀ ਜਾ ਰਹੀ ਹੈ। ਜਿਸ ਦਾ ਅਨੁਮਾਨਤ ਖਰਚਾ 230.00 ਕਰੋੜ ਰੁਪਏ ਦਾ ਹੈ। |
| 3. | ਖੇਤੀਬਾੜੀ ਵਿਭਾਗ | ਇਸ ਵਿਭਾਗ ਨੂੰ ਇੰਪਰੂਵਮੈਂਟ ਟ੍ਰਸਟ ਨਾਭਾ ਨੂੰ ਟ੍ਰਾਂਸਫਰ ਕੀਤੀ ਜ਼ਮੀਨ ਤੋਂ ਪ੍ਰਾਪਤ ਹੋਈ ਲਗਭਗ 146.24 ਲੱਖ ਰੁਪਏ ਦੀ ਰਾਸ਼ੀ ਪੰਜਾਬ ਸਰਕਾਰ ਦੇ ਖਜ਼ਾਨੇ ਵਿੱਚ ਵਿਭਾਗ ਦੇ ਆਮਦਨੀ ਫੰਡ ਵਿੱਚ ਜਮ੍ਹਾਂ ਕਰਵਾ ਦਿੱਤੀ ਗਈ ਹੈ। |
| 4. | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਵਿਭਾਗ | ਇਸ ਵਿਭਾਗ ਨੂੰ ਲੱਗਭਗ 245.02 ਲੱਖ ਰੁਪਏ ਦੀ ਰਾਸ਼ੀ ਪੈਪਸੂ ਨਗਰ ਵਿਕਾਸ ਬੋਰਡ ਰਾਜਪੁਰਾ ਵੱਲੋਂ ਪਸ਼ੂ ਪਾਲਣ ਵਿਭਾਗ ਦੇ ਰਸੀਦ ਹੈਡ 0403-ਪਸ਼ੂ ਪਾਲਣ ਵਿੱਚ ਜਮ੍ਹਾਂ ਕਰਵਾ ਦਿੱਤੀ ਗਈ ਹੈ। |

## UNSTARRED QUESTION AND ANSWER

### ਬੰਗਾ ਵਿਖੇ ਸਬਜ਼ੀ ਮੰਡੀ ਨੂੰ ਸ਼ਿਫਟ ਕਰਨਾ

231. **ਚੌਧਰੀ ਮੋਹਨ ਲਾਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੰਗਾ ਵਿਖੇ ਸਬਜ਼ੀ ਮੰਡੀ ਨੂੰ ਮਾਰਕੀਟ ਕਮੇਟੀ ਦੁਆਰਾ ਉਸਾਰੀ ਗਈ ਸਬਜ਼ੀ ਮੰਡੀ ਵਿੱਚ ਕਦੋਂ ਤੱਕ ਸ਼ਿਫਟ ਕਰ ਦਿੱਤਾ ਜਾਵੇਗਾ ?

**ਸਰਦਾਰ ਸੁੱਚਾ ਸਿੰਘ ਲੰਗਾਹ (ਖੇਤੀਬਾੜੀ ਮੰਤਰੀ)** : ਸਬਜ਼ੀ ਮੰਡੀ ਬੰਗਾ ਵਿਖੇ ਪਲਾਟਾਂ ਦੀ ਅਲਾਟਮੈਂਟ ਕਰਨ ਸਬੰਧੀ ਅਰਜ਼ੀਆਂ ਮੰਗੀਆਂ ਜਾ ਚੁੱਕੀਆਂ ਹਨ। ਯੋਗ ਪਾਈਆਂ ਗਈਆਂ ਫਰਮਾਂ ਨੂੰ ਰਿਜ਼ਰਵ ਕੀਮਤ ਤੇ ਪਲਾਟ ਅਲਾਟ ਕਰਨ ਲਈ ਲੈਟਰ ਆਫ ਇੰਨਟੈਂਟ (ਐਲ.ਓ.ਆਈ.) ਜਾਰੀ ਕੀਤੇ ਜਾਣੇ ਹਨ। ਪਬਲਿਕ ਦੀ ਮੰਗ ਨੂੰ ਧਿਆਨ ਵਿੱਚ ਰੱਖਦੇ ਹੋਏ ਪਹਿਲਾਂ ਤਹਿ ਕੀਤੀ ਗਈ ਰਿਜ਼ਰਵ ਕੀਮਤ ਤੇ ਮੁੜ ਵਿਚਾਰ ਕੀਤਾ ਜਾ ਰਿਹਾ ਹੈ। ਰਿਜ਼ਰਵ ਕੀਮਤ ਫਾਈਨਲ ਹੋਣ ਉਪਰੰਤ ਯੋਗ ਪਾਈਆਂ ਗਈਆਂ ਫਰਮਾਂ ਨੂੰ ਪਲਾਟਾਂ ਦੀ ਅਲਾਟਮੈਂਟ ਕਰ ਦਿੱਤੀ ਜਾਵੇਗੀ ਅਤੇ ਅਲਾਟਮੈਂਟ ਕਰਨ ਉਪਰੰਤ ਸਬਜ਼ੀ ਮੰਡੀ ਨੂੰ ਨਵੀਂ ਥਾਂ ਤੇ ਸ਼ਿਫਟ ਕਰ ਦਿੱਤਾ ਜਾਵੇਗਾ। ਇਹ ਸਾਰਾ ਕੰਮ ਲੱਗਭੱਗ ਤਿੰਨ ਮਹੀਨਿਆਂ ਵਿੱਚ ਮੁਕੰਮਲ ਹੋਣ ਦੀ ਉਮੀਦ ਹੈ।

---

APPENDIX

TO

PUNJAB VIDHAN SABHA DEBATES

Dated, Friday the 10th July, 2009.

Vol-VII - No. 6

-

POSTPONED STARRED QUESTION AND ANSWER



RP-107 / 09

(i)

## ਡੀ.ਐਸ.ਪੀ. ਨੰ: ਪੀ.ਪੀ/92 ਵਿਰੁੱਧ ਇੰਨਕੁਆਰੀ ਦੇ ਸਿੱਟੇ

*1110 ਕੈਪਟਨ ਬਲਬੀਰ ਸਿੰਘ ਬਾਠ,ਐਮ.ਐਲ.ਏ:- ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਵੱਲੋਂ ਮਿਤੀ 25.6.2007 ਨੂੰ ਨਿਸ਼ਾਨ ਵਾਲੇ ਪ੍ਰਸਨ ਨੰ: 164 ਦੇ ਸਬੰਧ ਵਿਚ ਦਿੱਤੇ ਗਏ ਉਤਰ ਅਨੁਸਾਰ ਡੀ.ਜੀ.ਪੀ. ਪੰਜਾਬ ਵੱਲੋਂ ਮਿਤੀ 11-5-2007 ਨੂੰ ਸ੍ਰੀ ਪਰਮਪਾਲ ਸਿੰਘ ਡੀ.ਐਸ.ਪੀ. ਨੰ: ਪੀ.ਪੀ./92 ਵਿਰੁੱਧ ਬੀ.ਏ. ਦੇ ਜਾਅਲੀ ਸਰਟੀਫਿਕੇਟ ਦੇ ਅਧਾਰ ਤੇ ਪੁਲਿਸ ਵਿਚ ਪ੍ਰਾਪਤ ਕੀਤੀ ਗਈ ਨੌਕਰੀ ਸਬੰਧੀ ਕੀਤੀ ਗਈ ਇੰਨਕੁਆਰੀ ਦੇ ਵਿਸਥਾਰ ਪੂਰਵਕ ਸਿੱਟੇ ਕੀ ਹਨ?

**ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ,ਪੰਜਾਬ**

ਸ੍ਰੀ ਪਰਮਪਾਲ ਸਿੰਘ ਡੀ ਐਸ.ਪੀ. ਨੰ: ਪੀ.ਪੀ./92 ਦੁਆਰਾ ਪੁਲਿਸ ਇੰਸਪੈਕਟਰ ਦੀ ਭਰਤੀ ਸਮੇਂ ਦਿੱਤੇ ਵਿਦਿਅਕ ਯੋਗਤਾ ਦੇ ਸਰਟੀਫਿਕੇਟਾਂ ਸਬੰਧੀ ਕੀਤੀ ਗਈ ਤੱਥਾਂ ਦੇ ਅਧਾਰ ਤੇ ਇੰਨਕੁਆਰੀ ਡਾ: ਨਰੇਸ ਕੁਮਾਰ, ਆਈ.ਪੀ.ਐਸ ਤੋਂ ਕਰਵਾਈ ਗਈ ਅਤੇ ਇਹ ਮਾਮਲਾ ਫਾਇਲ ਕਰ ਦਿਤਾ ਗਿਆ ਹੈ। ਡਾ: ਨਰੇਸ ਕੁਮਾਰ, ਆਈ ਪੀ. ਐਸ. ਦੀ ਮਾਮਲੇ ਸਬੰਧੀ ਪੜਤਾਲ ਰਿਪੋਰਟ ਮਿਤੀ 27-1-2009 ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**SUKHBIR SINGH BADAL, DEPUTY CHIEF MINISTER,PUNJAB**

The case regarding the fact finding enquiry of educational qualification submitted by Shri Parampal Singh at the time of recruitment as Inspector has been enquired by Dr. Naresh Kumar,IPS and it has been observed that no probe/enquiry is required, thus filed. The copy of the enquiry report dated 27-1-2009 of Dr. Naresh Kumar, IPS, is placed on the table of the House.

*******

From

Dr. Naresh Kumar, IPS
Senior Superintendent of Police
Patiala

To

The Director General of Police
(Establishment -I Branch)

No. 3281 Dated 27-1-09

Subject: Enquiry against Sh. Parampal Singh Gandhi, PPS, Deputy Superintendent of Police.

In continuation with my Enquiry Report submitted to your office vide no. 53773 dated 21-11-08 and with reference to your office memo no. 18196/E-I(1) dated 12-12-08 regarding further information/clarification on certain points on the subject mentioned above, I have sought the reply from Sh. Parampal Singh Gandhi, PPS, Deputy Superintendent of Police, who has submitted his statement in writing (copy enclosed) clarifying the points as under:

**Point No. 1**

a) Sh. Parampal Singh has stated that he had taken admission in Kissan College, Sohsarai, Bihar to appear in B.A.(Pass) Examination/39/Special(Old Course), as a regular student. No regular classes were to be conducted in this Course because it was a Special Chance Examination after which 2-years programme was being stopped. This Special Chance was given to all old and new students to clear B.A.(Pass) 2-years Course for the last time.

b) Sh. Parampal Singh has further stated that he had taken admission in

Kissan College, Sohsarai, Bihar B.A.(Pass) Examination/89/Special(Old Course), in 1989 and subsequently appeared in Examination in September 1991. The Degree awarded by the University has the name of the College and the Course inscribed on it.

c) Sh. Parampal Singh reiterated that he was enrolled for B.A.(Pass) Examination/89/Special(Old Course), for which the examination was held in September 1991. During this period he remained the student of Kissan College, Sohsarai, Bihar. Due to Special Chance Course the examination was held directly and no regular classes were conducted during this period.

**Point No. 2**

The Magadh University conducted the examination for B.A.(Pass) Exam./89/Special(Old Course) in September 1991, in which all old students and other eligible students were given a chance to appear for the last time in 2-years course which was being stopped from the next session.

**Point No. 3**

a) Sh. Parampal Singh also stated that after completing his 10+2 School Course in 1989, he had registered himself in Punjab University Chandigarh, for 3-Years B.A. degree Correspondence Course. Afterwards as he learnt about the 2-years B.A.(Pass) Exam./89/Special(Old Course) at Magadh University, he also registered for the same in Kissan College, Sohsarai, Bihar.

b) He further stated that in April 1990 he had appeared in some papers during Ist year examination of 3-Years B.A. degree Correspondence Course of Punjab University. But he did not complete the Ist year

examination papers due to illness and lack of interest as he had already registered for 2-years B.A. (Pass) Course in Magadh University. But subsequently there was some uncertainty regarding the conduct of final examination of 2-years B.A.(Pass) Exam./89/Special(Old Course) at Magadh University, therefore, he again appeared in Ist year examination of 3-Years B.A. degree Correspondence Course of Punjab University in April, 1991 and cleared the examination. However, the examinations for 2-years B.A.(Pass) Exam./89/Special(Old Course) of Magadh University were held in September 1991 and he successfully cleared the examination, and subsequently he did not appear in the 2nd year examination of 3-Years B.A. degree Correspondence Course of Punjab University.

**Conclusion**

As already submitted in my enquiry report that after going through all the relevant record supplied by the office and the defending officer, there are two issues which need to be decided in this case as under:

i) Whether Sh. Parampal Singh possessed the requisite educational qualification at the time of recruitment in form of a graduation degree issued by a recognized Indian University or otherwise.

ii) Whether there were some irregularities on the part of the candidate or the Educational Institution/University during the awarding of such degree and who is to be held responsible for these irregularities.

Issue no. I

As far as Issue no. I, is concerned, Sh. Parampal Singh completed 10+2 from Punjab School Education Board, Mohali by appearing in

-3-

March,1989 examination. He registered himself in Punjab University Chandigarh, for 3-Years B.A. degree Correspondence Course. Afterwards he learnt about the 2-years B.A.(Pass) Exam./89/Special(Old Course) at Magadh University, and also registered for the same in Kissan College, Sohsarai, Bihar in 1989. In April 1990, he appeared in some papers during Ist year examination of 3-Years B.A. degree Correspondence Course of Punjab University, but did not complete the Ist year examination papers as he had already registered for 2-years B.A. (Pass) Course in Magadh University. As per the statement of Sh. Parampal Singh, there was some uncertainty regarding the conduct of final examination of 2-years B.A.(Pass) Exam./89/Special(Old Course) at Magadh University, therefore, he again appeared in Ist year examination of 3-Years B.A. degree Correspondence Course of Punjab University in April, 1991 and cleared the examination. However, the examinations for 2-years B.A.(Pass) Exam./89/Special(Old Course) of Magadh University were held in September 1991 and he successfully cleared the examination, and subsequently he did not appear in the 2nd year examination of 3-Years B.A. degree Correspondence Course of Punjab University.

Sh. Kunwar Vijay Partap Singh, IPS, then ASP/ASR, who visited the Magadh University, in his report has clarified that Sh. Parampal Singh had passed B.A. Pass Course Examination from Magadh University that was a two years programme under 10+2+2+1 system and this course was duly recognized as a graduate degree for Govt. jobs as per rules. Sh. Parampal Singh had submitted all the certificates before the selection committee and he possessed the requisite graduation degree at the time of appointment.

Issue no.II

As regards irregularities, some of the facts were clarified by Sh. Parampal Singh during his personal hearing before the then DGP/Pb., Sh. Sarabjit Singh, at the time of finalization of enquiry against him that after completing his 10+2 examination in March,1989 from Punjab School Education Board, Mohali, he registered himself with Magadh University for B.A. Pass Course examination which had not been concluded for session 1987-89 to be held in 1989 and was extended as special examination to be held in September,1991. As the B.A. Pass Course examination was being delayed, Sh. Parampal Singh also appeared in B.A.-I examination of Punjab University, Chandigarh, in April 1991 as a Correspondence Candidate. W/DGP has recorded in his Final Report that as he also submitted his B.A.-I certificate to the Deptt. at the time of recruitment, this proves no malafide intention of the official. These facts have been further clarified by Sh. Parampal Singh in his written statement as listed above.

As regards the other irregularities pointed out by Sh. Kunwar Vijay Partap Singh, IPS, then ASP/ASR, in the records of Magadh University, W/DGP has already observed that the report of ASP/ASR was submitted without any documentary proof of the concerned University. *"The Certificate of B.A. was also got verified by the SSP/ Ropar in 1998 by depositing Rs. 30/- as detailed marks certificate fee and got revised certificate after rectifying the clerical mistake. Magadh University authorities clarified vide letter dated 28-1-1998 that Regd. No. 65276/89 has been recorded in Tabulation register of this office, whereas due to*

(vii)

407 409

*typing mistake regd. no. 65276/89 has been wrongly typed as 65276189, as such the registration Number 65276/89 is correct. This proves that certificate has been issued by the University and is genuine.* ***It is no concern of officials regarding irregularities in the record of the University.......***

***.... No further action is required to be taken on this point."***

In the light of above facts and the detailed speaking order passed by W/DGP/PB., after considering all the documentary evidence this enquiry may please be filed.

Sd/-
27/1/09
(Naresh Kumar, IPS)

APPENDIX

TO

PUNJAB VIDHAN SABHA DEBATES

Friday, the 10th July, 2009

Vol: VII - No: 6

UNSTARRED QUESTION AND ANSWER

ਪ-ਸ-ਉ-244

ਕਪੂਰਥਲਾ ਜ਼ਿਲ੍ਹੇ ਦੀਆਂ ਨਗਰ ਪੰਚਾਇਤਾਂ ਦੀਆਂ ਜਾਇਦਾਦਾਂ ਦੇ ਵੇਰਵੇ

244. ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ.: ਕੀ ਸਥਾਨਕ ਸਰਕਾਰ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਜ਼ਿਲ੍ਹਾ ਕਪੂਰਥਲਾ ਦੀਆਂ ਨਿਮਨ ਲਿਖਤ ਨਗਰ ਪੰਚਾਇਤਾਂ ਦੀ ਜ਼ਰਾਇਤੀ ਜ਼ਮੀਨ ਅਤੇ ਹੋਰ ਜਾਇਦਾਦਾਂ ਦੇ ਵੇਰਵੇ ਕੀ ਹਨ:-

1) ਭੁਲੱਥ ਨਗਰ ਪੰਚਾਇਤ

2) ਬੇਗੋਵਾਲ ਨਗਰ ਪੰਚਾਇਤ

3) ਢਿੱਲਵਾਂ ਨਗਰ ਪੰਚਾਇਤ

ਅ) ਉਪਰੋਕਤ ਜ਼ਮੀਨ ਅਤੇ ਜਾਇਦਾਦਾਂ ਦੇ ਕਾਨੂੰਨੀ ਅਤੇ ਗੈਰ-ਕਾਨੂੰਨੀ ਕਾਬਜ਼ਕਾਰਾਂ ਦੇ ਨਾਂ ਕੀ ਹਨ?

ਚੂਨੀ ਲਾਲ ਭਗਤ, ਸਥਾਨਕ ਸਰਕਾਰ ਮੰਤਰੀ, ਪੰਜਾਬ

(ੳ) (1) ਪ੍ਰਾਪਤ ਸੂਚਨਾ ਅਨੁਸਾਰ ਨਗਰ ਪੰਚਾਇਤ ਭੁੱਲਥ ਪਾਸ ਕੁੱਲ 271 ਕਨਾਲ, 10.5 ਮਰਲੇ ਜ਼ਮੀਨ ਹੈ, ਜਿਸ ਵਿਚੋਂ 262 ਕਨਾਲ 17 ਮਰਲੇ ਐਗਰੀਕਲਚਰ ਜ਼ਮੀਨ ਹੈ। ਇਸ ਤੋਂ ਇਲਾਵਾ 2 ਕਨਾਲ 18.5 ਮਰਲੇ ਜਗ੍ਹਾ ਦੇ 34 ਰੈਂਟਲ ਪਲਾਟ ਹਨ। ਇਸ ਤੋਂ ਇਲਾਵਾ 5 ਕਨਾਲ, 15 ਮਰਲੇ ਵਿੱਚ ਨਗਰ ਪੰਚਾਇਤ ਦਾ ਦਫ਼ਤਰ (ਨਵਾਂ ਅਤੇ ਪੁਰਾਣਾ), ਕਾਰਜ ਸਾਧਕ ਅਫ਼ਸਰ ਦੀ ਰਿਹਾਇਸ਼ ਅਤੇ ਬੱਸ ਸਟੈਂਡ ਹੈ।

(2) ਪ੍ਰਾਪਤ ਸੂਚਨਾ ਅਨੁਸਾਰ ਨਗਰ ਪੰਚਾਇਤ, ਬੇਗੋਵਾਲ ਕੋਲ ਕੁੱਲ 778 ਕਨਾਲ 13 ਮਰਲੇ ਜ਼ਮੀਨ ਹੈ, ਜਿਸ ਵਿਚੋਂ 761 ਕਨਾਲ 19 ਮਰਲੇ ਐਗਰੀਕਲਚਰ ਜ਼ਮੀਨ ਹੈ। ਬਾਕੀ 16 ਕਨਾਲ 14 ਮਰਲੇ ਜਗ੍ਹਾਂ ਜਿਸ ਵਿੱਚ ਨਗਰ ਪੰਚਾਇਤ ਬੇਗੋਵਾਲ ਦਾ ਦਫ਼ਤਰ, ਬੱਸ ਸਟੈਂਡ, ਕੂੜਾ ਸੁੱਟਣ ਲਈ ਅਤੇ ਲਾਇਬ੍ਰੇਰੀ ਹੈ।

3) ਪ੍ਰਾਪਤ ਸੂਚਨਾ ਅਨੁਸਾਰ ਨਗਰ ਪੰਚਾਇਤ, ਢਿੱਲਵਾਂ ਪਾਸ ਕੁੱਲ 170 ਕਨਾਲ 3 ਮਰਲੇ ਜ਼ਮੀਨ ਹੈ, ਜਿਸ ਵਿਚੋਂ 137 ਕਨਾਲ 10 ਮਰਲੇ ਐਗਰੀਕਲਚਰ ਜ਼ਮੀਨ ਹੈ। ਬਾਕੀ 32 ਕਨਾਲ 13 ਮਰਲੇ ਜਗ੍ਹਾ ਜਿਸ ਵਿੱਚ ਨਗਰ ਪੰਚਾਇਤ ਢਿੱਲਵਾਂ ਦੀਆਂ 9 ਦੁਕਾਨਾਂ ਅਤੇ 66 ਪਲਾਟ, 27 ਰਿਹਾਇਸ਼ੀ ਪਲਾਟ, ਨਗਰ ਪੰਚਾਇਤ ਦਾ ਦਫ਼ਤਰ ਅਤੇ ਹੱਡਾ ਰੋੜੀ ਹੈ।

ਅ) 1) ਨਗਰ ਪੰਚਾਇਤ ਭੁੱਲਥ ਪਾਸ ਕੁੱਲ 271 ਕਨਾਲ, 10.5 ਮਰਲੇ ਜ਼ਮੀਨ ਹੈ, ਜਿਸ ਵਿਚੋਂ 270 ਕਨਾਲ 14.5 ਮਰਲੇ ਜ਼ਮੀਨ ਤੇ ਕਾਨੂੰਨੀ ਕਾਬਜ਼ਕਾਰ ਹਨ ਅਤੇ ਬਾਕੀ 16 ਮਰਲੇ ਜਗ੍ਹਾ ਤੇ ਸ੍ਰੀ ਹਰਜਿੰਦਰ ਸਿੰਘ ਪੁੱਤਰ ਸ੍ਰੀ ਸੁਬੇਗ ਸਿੰਘ ਵਲੋਂ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ। ਇਸ ਸਬੰਧੀ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਕੇਸ ਪੈਂਡਿੰਗ ਹੈ।

2) ਨਗਰ ਪੰਚਾਇਤ ਬੇਗੋਵਾਲ ਦੀ ਕੁੱਲ 778 ਕਨਾਲ 13 ਮਰਲੇ ਜ਼ਮੀਨ ਵਿਚੋਂ 442 ਕਨਾਲ 1 ਮਰਲੇ ਜ਼ਮੀਨ ਉੱਤੇ ਕਾਨੂੰਨੀ ਕਾਬਜ਼ਕਾਰ ਹਨ ਅਤੇ 173 ਕਨਾਲ 5 ਮਰਲੇ ਰਕਬੇ ਤੇ ਸੰਤ ਪ੍ਰੇਮ ਸਿੰਘ ਖਾਲਸਾ ਹਾਈ ਸਕੂਲ ਬੇਗੋਵਾਲ ਅਤੇ 83 ਕਨਾਲ 7 ਮਰਲੇ ਜਗ੍ਹਾ 367 ਵੱਖ-ਵੱਖ ਵਿਅਕਤੀਆਂ ਦੇ ਕਬਜ਼ੇ ਅਧੀਨ ਹੈ। ਬਾਕੀ ਰਹਿੰਦੀ 80 ਕਨਾਲ ਉੱਤੇ ਸਰਕਾਰੀ ਬਹੁਤਕਨੀਕੀ ਕਾਲਜ, ਬੇਗੋਵਾਲ ਉਸਾਰੀ ਅਧੀਨ ਹੈ ਅਤੇ ਜ਼ਮੀਨ ਦੀ ਮਾਲਕੀਅਤ ਤਬਦੀਲ ਕਰਨ ਦੀ ਕਾਰਵਾਈ ਚੱਲ ਰਹੀ ਹੈ।

3). ਨਗਰ ਪੰਚਾਇਤ, ਢਿੱਲਵਾਂ ਪਾਸ ਕੁਲ 170 ਕਨਾਲ 3 ਮਰਲੇ ਜ਼ਮੀਨ ਹੈ, ਜਿਸ ਵਿਚੋਂ 156 ਕਨਾਲ 6 ਮਰਲੇ ਜ਼ਮੀਨ ਉੱਤੇ ਕਾਨੂੰਨੀ ਕਾਬਜ਼ਕਾਰ ਹਨ ਅਤੇ ਬਾਕੀ 13 ਕਨਾਲ 17 ਮਰਲੇ ਰਕਬੇ ਤੇ ਗੈਰ-ਕਾਨੂੰਨੀ ਕਾਬਜ਼ਕਾਰ ਹਨ ਜੋ ਗਰਾਮ ਪੰਚਾਇਤ ਦੇ ਸਮੇਂ 1993 ਤੋਂ ਵੀ ਪਹਿਲਾਂ ਦੇ ਹਨ। ਇਸ ਸਬੰਧੀ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਦੋ ਕੇਸ ਪੈਂਡਿੰਗ ਹਨ।

APPENDIX

TO

PUNJAB VIDHAN SABHA

DEBATES

FRIDAY, the 10th JULY, 2009

UNSTARRED QUESTION AND ANSWER

10-7-09

## ਖੁਰਾਕ ਅਤੇ ਸਿਵਲ ਸਪਲਾਈਜ਼ ਦੇ ਡਿਪੂਆਂ ਦੀ ਗਿਣਤੀ

234 ਸਰਦਾਰ ਲਖਬੀਰ ਸਿੰਘ ਲੋਧੀਨੰਗਲ: ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

ੳ) ਇਸ ਵੇਲੇ ਰਾਜ ਵਿੱਚ ਖੁਰਾਕ ਤੇ ਸਿਵਲ ਸਪਲਾਈ ਵਿਭਾਗ ਵੱਲੋ ਜ਼ਿਲ੍ਹਾਵਾਰ ਕਿੰਨੇਕਿੰਨੇ ਡਿਪੂ ਅਲਾਟ ਕੀਤੇ ਗਏ ਹਨ ਅਤੇ ਕੀ ਅਲਾਟ ਕੀਤੇ ਹੋਏ ਡਿਪੂਆਂ ਦੇ ਡਿਪੂ ਹੋਲਡਰਾਂ ਦੀ ਕਾਰਗੁਜ਼ਾਰੀ ਤੋਂ ਸਰਕਾਰ ਸੰਤੁਸ਼ਟ ਹੈ;

ਅ) ਕੀ ਵੱਖ ਵੱਖ ਵਸਤਾਂ ਦੀ ਵੰਡ ਪ੍ਰਣਾਲੀ ਨੂੰ ਹੋਰ ਸੁਚਾਰੂ ਨਾਲ ਚਲਾਉਣ ਲਈ ਸਰਕਾਰ ਦੀ ਰਾਜ ਵਿੱਚ ਹੋਰ ਡਿਪੂ ਅਲਾਟ ਕਰਨ ਦੀ ਕੋਈ ਤਜਵੀਜ਼ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ?

ਸ੍ਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ, ਪੰਜਾਬ ਜੀ ਵੱਲੋ ਉੱਤਰ

ੳ) ਇਸ ਵੇਲੇ ਰਾਜ ਵਿੱਚ ਖੁਰਾਕ ਤੇ ਸਿਵਲ ਸਪਲਾਈ ਵਿਭਾਗ ਵੱਲੋ ਕੋਈ ਨਵੇ ਡੀਪੂ ਅਲਾਟ ਨਹੀ ਕੀਤੇ ਗਏ। ਰਾਜ ਵਿੱਚ ਕੁੱਲ 14053 ਰਾਸ਼ਨ ਡੀਪੂ ਕੰਮ ਕਰ ਰਹੇ ਹਨ, ਜਿਲਾਵਾਰ ਵੇਰਵਾ ਹੇਠ ਅਨੁਸਾਰ ਹੈ;

| ਲੜੀ ਨੰ | ਜਿਲੇ ਦਾ ਨਾਂ | ਕੰਮ ਕਰੇ ਰਹੇ ਡੀਪੂ |
|---|---|---|
| 1 | ਅੰਮ੍ਰਿਤਸਰ | 1508 |
| 2 | ਬਰਨਾਲਾ | 318 |
| 3 | ਬਠਿੰਡਾਂ | 542 |
| 4 | ਫਿਰੋਜਪੁਰ | 1058 |
| 5 | ਫਰੀਦਕੋਟ | 342 |
| 6 | ਫ.ਗ.ਸਾਹਿਬ | 281 |
| 7 | ਗੁਰਦਾਸਪੁਰ | 1190 |
| 8 | ਹੁਸਿਆਰਪੁਰ | 580 |
| 9 | ਜਲੰਧਰ | 1234 |
| 10 | ਕਪੂਰਥਲਾ | 353 |
| 11 | ਲੁਧਿਆਣਾ | 1710 |
| 12 | ਮਾਨਸਾ | 339 |
| 13 | ਮੋਗਾ | 525 |
| 14 | ਮੁਕਤਸਰ | 538 |
| 15 | ਮੋਹਾਲੀ | 304 |
| 16 | ਨਵਾਂ ਸਹਿਰ | 246 |
| 17 | ਪਟਿਆਲਾ | 1044 |
| 18 | ਰੋਪੜ | 315 |
| 19 | ਸੰਗਰੂਰ | 885 |
| 20 | ਤਰਨਤਾਰਨ | 741 |
| ਕੁੱਲ ਜੋੜ | | 14053 |

ਜੇਕਰ ਕਿਧਰੇ ਕਿਸੇ ਡਿਪੂ ਹੋਲਡਰ ਵਿਰੁੱਧ ਉਸਦੀ ਕਾਰਗੁਜ਼ਾਰੀ ਸਬੰਧੀ ਕੋਈ ਸ਼ਕਾਇਤ ਆਦਿ ਪ੍ਰਾਪਤ ਹੁੰਦੀ ਹੈ ਤਾਂ ਉਸ ਦੀ ਇਨਕੁਆਰੀ ਕਰਵਾਕੇ ਜੇਕਰ ਉਸ ਵਿਰੁੱਧ ਕੋਈ ਦੋਸ਼ ਸਿੱਧ ਹੁੰਦਾ ਹੈ ਤਾਂ ਹਦਾਇਤਾਂ ਅਨੁਸਾਰ ਡਿਪੂ ਹੋਲਡਰ ਵਿਰੁੱਧ ਬਣਦੀ ਕਾਰਵਾਈ ਕੀਤੀ ਜਾਂਦੀ ਹੈ।

ਅ) ਹਾਂ ਜੀ, ਰਾਜ ਵਿੱਚ ਹੋਰ ਡਿਪੂ ਅਲਾਟ ਕਰਨ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਬਾਰੇ ਜਲਦੀ ਹੀ ਫੈਸਲਾ ਲਿਆ ਜਾ ਰਿਹਾ ਹੈ।

## ALLOTMENT OF RATION DEPOTS BY FOOD & SUPPLIES DEPARTMENT

**234. Sardar Lakhbir Singh Lodhinangal, MLA :-** Will the Food and Civil Supplies Minister be pleased to state :-

a) the district wise number of ration depots allotted by the Food and Supplies Department and whether the Government is satisfied with the working of the depot holders of allotted depots?

b) whether any proposal is under consideration of Government for allotment of more ration depots for better functioning of distribution system for various essential commodities, if yes, till when?

**REPLY BY SARDAR ADAISH PARTAP SINGH KAIRON, FOOD CIVIL SUPPLIES & CONSUMER AFFAIRS AND INFORMATION TECHNOLOGY MINISTER, PUNJAB**

a) Food & Civil Supplies Department has not yet allocated new ration depots. Presently,14053 ration depots are working in the State, the district wise detail of which is given below:

| Sr. No. | Name of District | Working depots |
|---|---|---|
| 1 | Amritsar | 1508 |
| 2 | Barnala | 318 |
| 3 | Bathinda | 542 |
| 4 | Ferozepur | 1058 |
| 5 | Faridkot | 342 |
| 6 | Fatehgarh Sahib | 281 |
| 7 | Gurdaspur | 1190 |
| 8 | Hoshiarpur | 580 |
| 9 | Jalandhar | 1234 |
| 10 | Kapurthala | 353 |
| 11 | Ludhiana | 1710 |
| 12 | Mansa | 339 |
| 13 | Moga | 525 |
| 14 | Muktsar | 538 |
| 15 | Mohali | 304 |
| 16 | Nawanshehar | 246 |
| 17 | Patiala | 1044 |
| 18 | Ropar | 315 |
| 19 | Sangrur | 885 |
| 20 | Tarntaran | 741 |
| Grand Total | | 14053 |

In case, any complaint is received regarding the working of a ration depot, the same is enquired and action is taken as per the rules.

b) Yes, Government is considering allotment of more ration depots in the State. A final decision regarding this will be taken soon.

7

# PUNJAB VIDHAN SABHA

## DEBATES

*Saturday, the 11th July, 2009*

**Vol. VII – No. 7**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.________.

# PUNJAB VIDHAN SABHA

*Saturday, the 11th July, 2009*

*The Vidhan Sabha met in the Punjab Vidhan Sabha Hall. Vidhan Bhavan, Sector-1, Chandigarh, at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

ਨਿਸ਼ਾਨ ਵਾਲਾ ਪ੍ਰਸ਼ਨ ਨੰ: 1091

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਨਾਭਾ ਸ਼ਹਿਰ ਵਿੱਚ ਗੰਦਗੀ ਦੀ ਸਮੱਸਿਆ

*1066. ਸਰਦਾਰ ਰਣਦੀਪ ਸਿੰਘ ਨਾਭਾ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਨਾਭਾ ਸ਼ਹਿਰ ਦੇ ਅੰਦਰ ਅਤੇ ਆਲੇ ਦੁਆਲੇ ਸਥਿਤ ਹੱਡਾਂ-ਰੋੜੀ ਅਤੇ ਕੂੜਾ ਸੁੱਟਣ ਦੀ ਥਾਂ ਤੋਂ ਨਾਭਾ ਸ਼ਹਿਰ ਦੇ ਲੋਕਾਂ ਦੀ ਸਿਹਤ ਨੂੰ ਖਤਰਾ ਪੈਦਾ ਹੋ ਰਿਹਾ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਸਰਕਾਰ ਦੁਆਰਾ ਉਕਤ ਹੱਡਾਂ ਰੋੜੀ ਅਤੇ ਕੂੜਾ ਸੁੱਟਣ ਦੀ ਥਾਂ ਨੂੰ ਸ਼ਹਿਰ ਵਿੱਚੋਂ ਅਤੇ ਸ਼ਹਿਰ ਦੇ ਆਲੇ ਦੁਆਲਿਓਂ ਖਤਮ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

ਸ਼੍ਰੀ ਮਨੋਰੰਜਨ ਕਾਲੀਆ : (ੳ) ਨਹੀਂ ਜੀ।

ਸਰਦਾਰ ਰਣਦੀਪ ਸਿੰਘ ਨਾਭਾ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਦੇ ਅਫ਼ਸਰ ਸਾਹਿਬਾਨ ਹਨ, ਉਹ ਇਨ੍ਹਾਂ ਨੂੰ ਗਲਤ ਜਵਾਬ ਦੇ ਦਿੰਦੇ ਹਨ। ਹੁਣ ਵੀ ਮੇਰੇ ਪ੍ਰਸ਼ਨ ਦਾ ਉਤਰ ਦਿੱਤਾ ਹੈ 'ਨਹੀਂ ਜੀ'। ਸਪੀਕਰ ਸਾਹਿਬ, ਮੇਰੇ ਕੋਲ ਸਬੂਤ ਹਨ ਜੀ। ਮੈਂ ਸਬੂਤ ਸਦਨ ਦੀ ਮੇਜ਼ ਤੇ ਰੱਖਦਾ ਹਾਂ। ਫੋਟੋ ਵੀ ਹਨ। ਮੈਂ ਬੇਨਤੀ ਕੀਤੀ ਸੀ ਕਿ ਸਾਡੇ ਨਾਭੇ ਵਿੱਚ ਆੜ੍ਹਤੀ ਮੰਡੀ ਵੀ ਹੈ ਅਤੇ ਗੰਦਗੀ ਮੇਨ ਸੜਕ ਤੱਕ ਆ ਗਈ ਹੈ। ਮੈਂ ਫੋਟੋ ਵੀ ਲੈ ਕੇ ਆਇਆ ਹਾਂ ਅਤੇ ਸਦਨ ਦੀ ਮੇਜ਼ ਤੇ ਰੱਖਣਾ ਚਾਹੁੰਦਾ ਹਾਂ ਜੀ। ਜੋ ਆੜ੍ਹਤੀ ਮੰਡੀ ਐਸੋਸੀਏਸ਼ਨ ਹੈ ਜਿੱਥੇ ਡੰਪ ਸੁੱਟਿਆ ਜਾਂਦਾ ਹੈ, ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਦੀ ਘੱਟੋ ਘੱਟ ਇਨਕੁਆਇਰੀ ਕਰਵਾ ਲੈਣ। ਮੌਕੇ ਤੇ ਟੀਮ ਭੇਜ ਦੇਣ ਜੀ। ਜੋ ਗੰਦਗੀ ਹੈ, ਉਹ ਜੀ.ਟੀ. ਰੋਡ ਤੱਕ, ਸੜਕ ਤੇ ਆ ਗਈ ਹੈ। ਮੇਰੀ ਬੇਨਤੀ ਹੈ ਕਿ ਉਹ ਗੰਦਗੀ ਘੱਟੋ ਘੱਟ ਡੰਪਿੰਗ ਯਾਰਡ ਵਿੱਚ ਸੁਟਵਾ ਦੇਣ।

[ ਸਰਦਾਰ ਰਣਦੀਪ ਸਿੰਘ ਨਾਭਾ ]

ਦੂਜੀ ਗੱਲ, ਸਪੀਕਰ ਸਾਹਿਬ, ਮੈਂ ਸਵਾਲ ਵੀ ਕੀਤਾ ਸੀ ਕਿ ਜੇ 'ਹਾਂ' ਵਿੱਚ ਜਵਾਬ ਹੋਵੇ ਤਾਂ ਕੂੜਾ ਸੁੱਟਣ ਦੀ ਥਾਂ ਨੂੰ ਸ਼ਹਿਰ ਵਿੱਚ ਸ਼ਿਫਟ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ। ਵੈਸੇ ਮੈਂ ਕਹਿਣਾ ਚਾਹੁੰਦਾ ਸੀ ਕਿ ਮੰਤਰੀ ਸਾਹਿਬ ਬੜੇ ਕਾਬਲ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਹ ਘੱਟੋ ਘੱਟ ਇਨਕੁਆਇਰੀ ਜ਼ਰੂਰ ਕਰਵਾਉਣ ਕਿਉਂਕਿ ਅਫ਼ਸਰਾਂ ਦੀ ਅਣਗਿਹਲੀ ਕਰਕੇ ਹੀ ਗੰਦਗੀ ਸੜਕ ਤੇ ਸੁੱਟੀ ਜਾ ਰਹੀ ਹੈ। ਇਸ ਨਾਲ ਬੀਮਾਰੀ ਵੀ ਫੈਲ ਰਹੀ ਹੈ। ਸਾਡੇ 6 ਕੇਸ ਮਲੇਰੀਏ ਦੇ ਹੋ ਗਏ ਹਨ ਜਿਨ੍ਹਾਂ ਵਿੱਚੋਂ 2 ਦੀ ਮੌਤ ਵੀ ਹੋ ਗਈ ਹੈ। ਮੰਡੀ ਸ਼ਹਿਰ ਦੇ ਨਾਲ ਲੱਗਦੀ ਹੈ। ਉਨ੍ਹਾਂ ਅਫ਼ਸਰਾਂ ਵਿਰੁੱਧ ਸਖਤ ਕਾਰਵਾਈ ਕੀਤੀ ਜਾਵੇ ਜੀ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਇਹ ਇਨਕੁਆਇਰੀ ਕਰਵਾ ਲੈਣ ਅਤੇ ਘੱਟੋ ਘੱਟ ਉਥੋਂ ਗੰਦਗੀ ਚੁਕਵਾ ਕੇ ਡੰਪਿੰਗ ਯਾਰਡ ਵਿੱਚ ਗਿਰਵਾ ਦੇਣ। ਦੂਜੀ ਗੱਲ, ਜਿਨ੍ਹਾਂ ਅਫ਼ਸਰਾਂ ਨੇ ਕੋਈ ਅਣਗਹਿਲੀ ਕੀਤੀ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਵੀ ਕੀਤੀ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਪ੍ਰਸ਼ਨ ਹੱਡਾਂ-ਰੋੜੀ ਬਾਰੇ ਸੀ ਅਤੇ ਹੱਡਾਂ ਰੋੜੀ ਵਿੱਚ ਇਸ ਵੇਲੇ ਕੋਈ ਵੀ ਮੁਰਦਾ ਜਾਨਵਰ ਨਹੀਂ ਸੁੱਟਿਆ ਜਾ ਰਿਹਾ, ਇਹ ਸ਼ਹਿਰ ਤੋਂ 1/2 ਕਿਲੋਮੀਟਰ ਦੂਰ ਹੈ ਅਤੇ ਜੋ ਇਨ੍ਹਾਂ ਨੇ ਗੰਦਗੀ ਪ੍ਰਤੀ ਅਫ਼ਸਰਾਂ ਦੀ ਅਣਗਹਿਲੀ ਬਾਰੇ ਗੱਲ ਕੀਤੀ ਹੈ, ਇਸ ਦੀ ਇਨਕੁਆਇਰੀ ਵੀ ਕਰਵਾ ਲੈਂਦੇ ਹਾਂ। ਇਸ ਨੂੰ ਸੋਲਿਡ ਵੇਸਟ ਪ੍ਰੋਜੈਕਟ ਅਧੀਨ ਨਗਰ ਕੌਂਸਿਲ ਵਿੱਚ ਲਿਆਂਦਾ ਜਾ ਰਿਹਾ ਹੈ ਅਤੇ ਕੋਸ਼ਿਸ਼ ਹੈ ਕਿ ਕੂੜੇ ਨੂੰ ਪ੍ਰੋਪਰ ਮੈਨੇਜ ਕੀਤਾ ਜਾਵੇ। ਜਿੱਥੋਂ ਤੱਕ ਹੱਡਾਂ ਰੋੜੀ ਦੇ ਸਵਾਲ ਦਾ ਸਬੰਧ ਹੈ, ਨਗਰ ਕੌਂਸਿਲ ਨੇ ਮਤਾ ਨੰਬਰ: 97 ਮਿਤੀ 9.6.2009 ਨੂੰ ਪਾਸ ਕੀਤਾ ਹੈ ਕਿ ਠੇਕੇ ਤੇ ਦੇਣ ਸਮੇਂ ਠੇਕੇਦਾਰ ਪੂਰੀ ਤਰ੍ਹਾਂ ਜ਼ਿੰਮੇਂਵਾਰ ਹੋਵੇਗਾ। ਅਸੀਂ ਉਸ ਨੂੰ ਕੋਈ ਜ਼ਮੀਨ ਨਹੀਂ ਦੇਵਾਂਗੇ। ਉਹ ਖੁਦ ਜ਼ਮੀਨ ਦਾ ਪ੍ਰਬੰਧ ਕਰੇਗਾ ਅਤੇ ਬਾਹਰ ਹੱਡਾਂ-ਰੋੜੀ ਲੈ ਕੇ ਜਾਵੇਗਾ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਵੈਸੇ ਤਾਂ ਸ਼ਹਿਰ ਦੀ ਹੱਦ ਦੇ ਅੰਦਰ ਹੀ ਡਿਸਪੋਜ਼ਲ ਦਾ ਪ੍ਰਬੰਧ ਹੈ, ਇਹ ਵੈਰੀਫੀਕੇਸ਼ਨ ਕਰਵਾ ਲੈਣ। ਦੂਜੀ ਗੱਲ ਇਹ ਕਿ ਇਹ ਇਕੱਲੀ ਹੱਡਾਂ ਰੋੜੀ ਦੀ ਗੱਲ ਨਹੀਂ ਸੀ, ਗੰਦਗੀ ਦੇ ਬਾਰੇ ਵੀ ਮੇਰਾ ਪ੍ਰਸ਼ਨ ਸੀ। ਮੇਰੀ ਬੇਨਤੀ ਹੈ ਕਿ ਜਿਹੜੇ ਅਫ਼ਸਰਾਂ ਦੀ ਕੁਤਾਹੀ ਕਰਕੇ ਇਹ ਗੰਦ ਜੀ.ਟੀ. ਰੋਡ ਤੱਕ ਆ ਗਿਆ ਹੈ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ। ਫਿਰ ਉਹ ਆਪੇ ਹੀ ਪ੍ਰੋਪਰ ਥਾਂ ਤੇ ਗੰਦਗੀ ਸੁਟਵਾਉਣਗੇ ਅਤੇ ਆਪੇ ਹੀ ਸਫਾਈ ਹੋ ਜਾਵੇਗੀ।

**ਮੰਤਰੀ :** ਹਦਾਇਤ ਕਰ ਦੇਵਾਂਗੇ ਜੀ ਤਾਂ ਕਿ ਪ੍ਰਾਪਰ ਸਫਾਈ ਹੋਵੇ ਅਤੇ ਜੀ.ਟੀ.

ਰੋਡ ਦੀ ਬਜਾਏ ਡੰਪਿੰਗ ਸ਼ੈੱਡ ਵਿੱਚ ਕੂੜਾ ਸੁੱਟਿਆ ਜਾਵੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਜਿਹੜਾ ਹੱਡਾਂ ਰੋੜੀ ਦਾ ਮਸਲਾ ਹੈ, ਇਹ ਹਰ ਜਗ੍ਹਾ ਦਾ ਮਸਲਾ ਹੈ। ਇਨ੍ਹਾਂ ਨੇ ਜਵਾਬ ਵਿੱਚ ਕਿਹਾ ਹੈ ਕਿ ਸ਼ਹਿਰ ਤੋਂ ਦੂਰ ਸੁੱਟਾਂਗੇ ਪਰ ਇਹ ਜਵਾਬ ਠੀਕ ਨਹੀਂ ਹੈ। ਮੇਰਾ ਕੁਐਸਚਨ ਹੈ ਕਿ Would they consider to go for something like electric incinerator because this is concerned to every problem? Would they consider it and this is the way how we are going to run our urban development ? ਸਪੀਕਰ ਸਾਹਿਬ, ਇਹ ਸ਼ਹਿਰ ਦੀ ਪਰਾਬਲਮ ਹੈ। ਇਸ ਨੂੰ ਠੀਕ ਕੀਤਾ ਜਾਵੇ। This is a policy matter.

**ਮਾਨਯੋਗ ਸਪੀਕਰ :** ਜਿੱਥੇ ਹੱਡਾ ਰੋੜੀ ਦੀ ਤਕਲੀਫ ਹੈ, ਉਥੇ ਦਾ ਸਵਾਲ ਆ ਗਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਇਹ ਤਾਂ ਹਰ ਸ਼ਹਿਰ ਦੀ ਤਕਲੀਫ ਹੈ।

**ਮਾਨਯੋਗ ਸਪੀਕਰ :** ਹਰ ਸ਼ਹਿਰ ਦੀ ਤਕਲੀਫ ਨਹੀਂ। ਨਾਭਾ ਸ਼ਹਿਰ ਦੀ ਤਕਲੀਫ ਹੈ, ਉਸ ਦਾ ਜਵਾਬ ਆ ਗਿਆ ਹੈ।

---

## ਅਪਰਬਾਰੀ ਦੋਆਬ ਨਹਿਰੀ ਸਿਸਟਮ ਅਧੀਨ ਰਕਬੇ ਵਿੱਚ ਕਮੀ

*972. **ਕੈਪਟਨ ਬਲਬੀਰ ਸਿੰਘ ਬਾਠ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1980 ਤੋਂ ਹੁਣ ਤੱਕ ਅਪਰਬਾਰੀ ਦੁਆਬ ਨਹਿਰੀ ਸਿਸਟਮ ਅਧੀਨ ਪੈਂਦੇ ਜ਼ਿਲ੍ਹਾ ਅੰਮ੍ਰਿਤਸਰ ਅਤੇ ਗੁਰਦਾਸਪੁਰ ਨਾਲ ਸਬੰਧਤ ਨਹਿਰੀ ਸਿੰਚਾਈ ਹੇਠਲੇ ਰਕਬੇ ਵਿੱਚ ਕੋਈ ਕਮੀ ਆਈ ਹੈ; ਜੇਕਰ ਹੈ ਤਾਂ ਜ਼ਿਲ੍ਹਾ-ਵਾਰ ਰਕਬੇ ਵਿੱਚ ਕਿੰਨੀ-ਕਿੰਨੀ ਕਮੀ ਆਈ ਹੈ ਅਤੇ ਨਹਿਰੀ ਪਾਣੀ ਦੀ ਸਪਲਾਈ ਵਿੱਚ ਇਸ ਸਮੇਂ ਦੌਰਾਨ ਕਿੰਨੀ ਕਮੀ ਆਈ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ) :** ਉਪਲਭਧ ਸੂਚਨਾ ਮੁਤਾਬਿਕ ਸਾਲ 1980 ਤੋਂ ਹੁਣ ਤੱਕ ਅਪਰਬਾਰੀ ਦੋਆਬ ਨਹਿਰੀ ਸਿਸਟਮ ਅਧੀਨ ਜ਼ਿਲ੍ਹਾ ਅੰਮ੍ਰਿਤਸਰ ਨਾਲ ਸਬੰਧਤ ਨਹਿਰੀ ਸਿੰਚਾਈ ਹੇਠਲੇ ਰਕਬੇ ਵਿੱਚ ਕਮੀ ਆਈ ਹੈ। ਇਹ ਕਮੀ 2505 ਏਕੜ ਦੀ ਹੈ। ਜ਼ਿਲ੍ਹਾ ਗੁਰਦਾਸਪੁਰ ਨਾਲ ਸਬੰਧਤ ਨਹਿਰੀ ਸਿੰਚਾਈ ਹੇਠਲੇ ਰਕਬੇ ਵਿੱਚ ਕੋਈ ਕਮੀ ਨਹੀਂ ਆਈ। ਸਾਲ 1980 ਤੋਂ ਹੁਣ ਤੱਕ ਅਪਰਬਾਰੀ ਦੁਆਬ ਨਹਿਰੀ ਸਿਸਟਮ ਦੀ ਪਾਣੀ ਸਪਲਾਈ ਵਿੱਚ ਕੋਈ ਕਮੀ ਨਹੀਂ ਆਈ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ

[ ਕੈਪਟਨ ਬਲਬੀਰ ਸਿੰਘ ਬਾਠ ]

ਕਿ ਰੱਬ ਦੀ ਸਹੁੰ ਜੋ ਵੀ ਇਹ ਕਹਿਣਗੇ, ਉਸ ਨੂੰ ਮੈਂ ਸੱਚ ਮੰਨ ਲਵਾਂਗਾ ਪਰ ਸਭ ਤੋਂ ਵੱਧ ਰੌਲਾ ਇਹ ਹੈ ਕਿ ਪਾਣੀ ਨਹੀਂ ਆਉਂਦਾ। ਸਪੀਕਰ ਸਾਹਿਬ, ਤੁਹਾਡਾ ਹਲਕਾ ਵੀ ਉਧਰ ਹੀ ਪੈਂਦਾ ਹੈ ਔਰ ਅਖਬਾਰਾਂ ਵੀ ਭਰੀਆਂ ਪਈਆਂ ਹਨ। ਸਪੀਕਰ ਸਾਹਿਬ, ਨਹਿਰੀ ਪਾਣੀ ਹੇਠ ਰਕਬਾ ਦੋਵਾਂ ਜ਼ਿਲ੍ਹਿਆਂ ਵਿੱਚ 50% ਘਟ ਗਿਆ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਦੀ ਪੜਤਾਲ ਕਰਵਾਉਣਗੇ? ਇਸ ਨਾਲ ਪਤਾ ਲੱਗ ਜਾਵੇਗਾ ਕਿਉਂਕਿ ਜੋ ਅਫਸਰਾਂ ਨੇ ਰਿਪੋਰਟ ਦਿੱਤੀ ਹੈ, ਇਹ ਗਲਤ ਹੈ।

**ਮਾਨਯੋਗ ਸਪੀਕਰ :** ਮੰਤਰੀ ਜੀ, ਤੁਹਾਡੇ ਜਵਾਬ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਠੀਕ ਹੈ। ਸਾਡੇ ਵੱਲ ਵੀ ਤਕਰੀਬਨ 3-4 ਕਿਲੋਮੀਟਰ ਤੇ ਟੇਲਾਂ ਬਿਲਕੁਲ ਸੁੱਕੀਆਂ ਪਈਆਂ ਹਨ।

**ਮੰਤਰੀ :** ਸਪੀਕਰ ਸਾਹਿਬ, ਇਸ ਨੂੰ ਜਵਾਬ ਦਾ ਹਿੱਸਾ ਨਾ ਮੰਨਿਆ ਜਾਵੇ ਪਰ ਜੋ ਅਪਰਬਾਰੀ ਦੁਆਬ ਕੈਨਾਲ ਹੈ, ਇਹ ਦੇਸ਼ ਦੀ ਸਭ ਤੋਂ ਪੁਰਾਣੀ ਕੈਨਾਲ ਹੈ। ਇਹ ਬਾਦਸ਼ਾਹ ਸ਼ਾਹ ਜਹਾਨ ਦੇ ਸਮੇਂ ਦੀ ਹੈ ਔਰ ਉਨ੍ਹਾਂ ਦੇ ਇੱਕ ਇੰਜੀਨੀਅਰ ਅਲੀ ਮਰਦਾਨ ਖਾਨ ਨੇ ਇਹ ਬਣਵਾਈ ਸੀ। ਇਹ ਸੰਨ 1889 ਵਿੱਚ ਕੰਪਲੀਟ ਹੋਈ ਸੀ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਸੂਚਨਾ ਡਿਪਾਰਟਮੈਂਟ ਨੇ ਦਿੱਤੀ ਹੈ, ਇਹ ਗਲਤ ਵੀ ਹੋ ਸਕਦੀ ਹੈ ਤੇ ਤੁਸੀਂ ਵੀ ਬਜਾ ਫਰਮਾਇਆ ਹੈ ਕਿ ਟੇਲਾਂ ਭਰੀਆਂ ਨਹੀਂ ਹਨ। ਇਸ ਦੀ ਵਜ੍ਹਾ ਇਹ ਹੈ ਕਿ ਅੱਜ ਕਲ੍ਹ ਪਾਣੀ ਦੀ ਜੋ ਮਈਅਰਮੈਂਟ ਕੀਤੀ ਜਾਂਦੀ ਹੈ ਕਿ ਕਿੰਨੇ ਕਿਊਸਿਕ ਹੈ, ਇਹ ਪੁਰਾਣਾ ਸਿਸਟਮ ਹੈ, ਖੰਭੇ ਲੱਗੇ ਹੁੰਦੇ ਹਨ। ਅਗਰ ਪਾਣੀ ਥੱਲੇ ਛੇ ਇੰਚ ਵੀ ਰੇਤੀ ਭਰ ਗਈ ਤੇ ਪਾਣੀ ਤਾਂ ਉਤੋਂ ਦੀ ਚੱਲ ਰਿਹਾ ਹੈ ਤੇ ਡਿਪਾਰਟਮੈਂਟ ਦੇ ਅਨੁਸਾਰ ਤਾਂ ਪਾਣੀ ਫੁੱਲ ਜਾ ਰਿਹਾ ਹੈ ਪਰ ਹਕੀਕਤ ਵਿੱਚ ਨਹਿਰ ਫੁੱਲ ਨਹੀਂ ਹੁੰਦੀ। ਇਸ ਕਰਕੇ ਇਸ ਸਾਲ ਵਿੱਚ ਪੰਜਾਬ ਵਿੱਚ ਕੋਈ 28-29 ਪੁਆਇੰਟ ਐਸੇ ਚੁਣੇ ਗਏ ਹਨ, ਉਨ੍ਹਾਂ ਦੀ ਨਿਸ਼ਾਨਦੇਹੀ ਕੀਤੀ ਗਈ ਹੈ ਜਿਥੇ ਪੁਰਾਣੇ ਸਿਸਟਮ ਦੀ ਜਗ੍ਹਾ ਨਵੇਂ ਸਿਸਟਮ ਨੂੰ ਅਪਣਾਇਆ ਗਿਆ ਹੈ। ਇਲੈਕਟ੍ਰਾਨਿਕ ਸਿਸਟਮ ਨਾਲ ਹੁਣ ਪਤਾ ਲੱਗ ਜਾਂਦਾ ਹੈ ਕਿ ਪਾਣੀ ਕਿੰਨਾ ਚੱਲ ਰਿਹਾ ਹੈ। ਇਸ ਦੇ ਨਾਲ-ਨਾਲ 177 ਕਰੋੜ ਰੁਪਏ ਇਸ ਦੀ ਰੀਮਾਡਲਿੰਗ ਲਈ ਰੱਖੇ ਗਏ ਹਨ। ਇਹ ਕੰਮ ਕਾਫੀ ਪਹਿਲਾਂ ਸ਼ੁਰੂ ਕੀਤਾ ਸੀ ਤੇ ਪਿਛਲੇ ਸਾਲ ਆਲਮੋਸਟ ਇਹ ਕੰਪਲੀਟ ਹੋ ਚੁੱਕੀ ਹੈ। ਜਿਸ ਦਿਨ ਇਹ ਕੰਪਲੀਟ ਹੋ ਗਈ, ਉਸ ਦਿਨ ਤੁਹਾਡੀ ਸ਼ਿਕਾਇਤ ਦੂਰ ਹੋ ਜਾਵੇਗੀ।

**ਮਾਨਯੋਗ ਸਪੀਕਰ :** ਲਾਈਨਿੰਗ ਹੋਈ ਪਈ ਹੈ ਪਰ ਸਫਾਈ ਨਹੀਂ ਹੋਈ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਥੋੜ੍ਹਾ ਵਿਸਥਾਰ ਨਾਲ ਪੁੱਛਣਾ ਚਾਹੁੰਦਾ ਹਾਂ, ਕੀ 177 ਕਰੋੜ ਰੁਪਏ ਦੇ ਐਸਟੀਮੇਟ ਵਿੱਚ ਯੂ.ਬੀ.ਡੀ.ਸੀ. ਦਾ ਕੰਮ ਸ਼ਾਮਲ ਹੈ? ਕੀ ਇਸ ਵਿੱਚ ਸੂਏ ਤੇ ਖਾਲਿਆਂ ਦੀ ਮੁਰੰਮਤ ਹੋ ਸਕਦੀ ਹੈ?

**ਮੰਤਰੀ :** ਤੁਸੀਂ ਕਿਰਪਾ ਕਰਕੇ ਕੁਐਸਚਨ ਰਿਪੀਟ ਕਰ ਦਿਓ, ਮੈਂ ਸੁਣਿਆ ਨਹੀਂ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, 177 ਕਰੋੜ ਰੁਪਿਆ ਨਵਾਂ ਸਿਸਟਮ ਬਣਾਉਣ ਤੇ ਲੱਗ ਰਿਹਾ ਹੈ। ਯੂ.ਬੀ.ਡੀ.ਸੀ. ਦਾ ਕੰਮ ਠੱਪ ਹੋ ਗਿਆ ਹੈ। ਕੀ ਇਸ ਵਾਸਤੇ ਵੀ ਪੈਸੇ ਦਿਓਗੇ? ਇਹ ਬਹੁਤ ਜ਼ਰੂਰੀ ਹੈ।

**ਮੰਤਰੀ :** ਸਪੀਕਰ ਸਾਹਿਬ, ਇੱਕ ਸਪਲੀਮੈਂਟਰੀ ਪ੍ਰਾਜੈਕਟ ਹੈ, ਉਹ ਵੀ ਨਾਲ ਬਣ ਰਿਹਾ ਹੈ। ਉਸ ਤੇ 18-20 ਕਰੋੜ ਰੁਪਿਆ ਲੱਗਣਾ ਹੈ, ਉਹ ਵੀ ਦੇ ਦਿੱਤਾ ਜਾਵੇਗਾ।

---

## ਸਜ਼ਾ ਭੁਗਤਣ ਉਪਰੰਤ ਕੈਦੀਆਂ ਦੀ ਰਿਹਾਈ ਨਾ ਹੋਣਾ

*1002. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੰਜਾਬ ਦੀਆਂ ਜੇਲ੍ਹਾਂ ਵਿੱਚ ਕਤਲ ਕੇਸਾਂ ਵਿੱਚ ਸਜਾ ਭੁਗਤ ਰਹੇ ਕੈਦੀਆਂ ਦੀ ਸਜਾ ਪੂਰੀ ਹੋਣ ਤੋਂ ਬਾਅਦ ਵੀ ਕਿੰਨੇ ਕੈਦੀ ਅਜੇ ਜੇਲ੍ਹਾਂ ਵਿੱਚ ਹੀ ਬੰਦ ਹਨ;

(ਅ) ਭਾਗ (ੳ) ਵਿੱਚ ਦਰਸਾਏ ਗਏ ਕੈਦੀਆਂ ਦੀ ਰਿਹਾਈ ਲਈ ਵੱਖ-ਵੱਖ ਜੇਲ੍ਹ ਅਥਾਰਿਟੀ ਵਲੋਂ ਭੇਜੇ ਗਏ ਨਕਸ਼ਿਆਂ ਵਿੱਚੋਂ ਕਿੰਨੇ ਨਕਸ਼ੇ ਮਾਨਯੋਗ ਗਵਰਨਰ ਕੋਲ ਪੈਂਡਿੰਗ ਪਏ ਹਨ ਅਤੇ ਕਿੰਨੇ ਸਰਕਾਰ ਕੋਲ ਪੈਂਡਿੰਗ ਪਏ ਹਨ ?

**ਸਰਦਾਰ ਹੀਰਾ ਸਿੰਘ ਗਾਬੜੀਆ :** (ੳ) ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹੋ ਜਿਹਾ ਕੈਦੀ ਹੈ ਹੀ ਨਹੀਂ ਜੇਲ੍ਹਾਂ ਵਿੱਚ ਜਿਹੜਾ ਕੈਦ ਪੂਰੀ ਕਰ ਚੁੱਕਿਆ ਹੋਵੇ ਅਤੇ ਉਸ ਨੂੰ ਛੱਡਿਆ ਨਾ ਗਿਆ ਹੋਵੇ।

(ਅ) 94 ਇਹੋ ਜਿਹੇ ਕੈਦੀ ਹਨ, ਜਿਨ੍ਹਾਂ ਵਿੱਚੋਂ 37 ਕੈਦੀਆਂ ਦੇ ਕੇਸ ਕੋਰਟਾਂ ਵਿੱਚ ਚੱਲ ਰਹੇ ਹਨ। ਉਨ੍ਹਾਂ ਨੂੰ ਵਾਰ-ਵਾਰ ਲਿਖਿਆ ਹੈ ਕਿ ਕੋਰਟਾ ਵਿੱਚ ਐਫੀਡੇਵਿਟ ਦੇ ਦਿਓ, ਕੇਸ ਵਾਪਸ ਲੈ ਲਓ ਅਤੇ 8.7.1991 ਦੀ ਪਾਲਿਸੀ ਲਿਆ ਕੇ ਤੁਹਾਡੀ ਰਿਹਾਈ ਹੋ ਸਕਦੀ ਹੈ। ਹਾਲੇ ਤੱਕ ਐਫੀਡੇਵਿਟ ਆਏ ਨਹੀਂ ਅਤੇ ਨਾ ਹੀ ਕੇਸ ਵਾਪਸ ਹੋਏ ਹਨ। 16 ਕੇਸ ਇਹੋ ਜਿਹੇ ਹਨ, ਜਿਹੜੇ ਮਾਨਯੋਗ ਗਵਰਨਰ ਸਾਹਿਬ ਕੋਲ ਗਏ ਹਨ। ਕਿਸੇ ਵੇਲੇ ਵੀ ਉਨ੍ਹਾਂ ਦੀ ਰਿਹਾਈ ਹੋ ਸਕਦੀ ਹੈ। 38 ਕੇਸਾਂ ਦੇ ਨਕਸ਼ੇ ਚੱਲੇ ਹੋਏ ਹਨ। ਇਹ ਸਰਕਾਰੀ ਲੈਵਲ ਤੇ ਕੇਸ ਹਨ। ਅਸੀਂ ਜਲਦੀ ਤੋਂ ਜਲਦੀ ਕਾਰਵਾਈ ਕਰ ਰਹੇ ਹਾਂ ਤਾਂ ਕਿ ਉਨ੍ਹਾਂ ਦੀ ਰਿਹਾਈ ਕੀਤੀ ਜਾ ਸਕੇ। ਸਾਡੇ ਤਿੰਨ ਕੈਦੀ ਰਿਹਾ ਹੋ ਚੁੱਕੇ ਹਨ। 94 ਕੇਸਾਂ ਵਿੱਚੋਂ

[ ਜੇਲ੍ਹ ਮੰਤਰੀ ]

37 ਕੇਸ ਕੋਰਟਾਂ ਵਿੱਚ ਹਨ, ਤਿੰਨਾਂ ਦੀ ਰਿਹਾਈ ਹੋ ਚੁੱਕੀ ਹੈ, 16 ਕੇਸ ਮਾਨਯੋਗ ਗਵਰਨਰ ਸਾਹਿਬ ਕੋਲ ਗਏ ਹਨ ਅਤੇ 38 ਕੇਸ ਸਰਕਾਰ ਲੈਵਲ ਤੇ ਹੋਮ ਸੈਕ੍ਰੇਟਰੀ ਸਾਹਿਬ, ਸਾਡੇ ਡੀ.ਜੀ.ਪੀ. ਸਾਹਿਬ ਕੋਲ ਹਨ। ਅਸੀਂ ਕੇਸ ਤਿਆਰ ਕਰ ਰਹੇ ਹਾਂ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ ਸਤਿਕਾਰਯੋਗ ਮੰਤਰੀ ਸਾਹਿਬ ਨੇ ਡਿਟੇਲ ਵਿੱਚ ਦੱਸਿਆ ਹੈ ਕਿ ਕਿੰਨੇ ਕੈਦੀ ਬੰਦ ਹਨ ਅਤੇ ਉਨ੍ਹਾਂ ਦੀ ਕੀ ਪੁਜੀਸ਼ਨ ਹੈ। ਮੇਰਾ ਖਿਆਲ ਹੈ ਕਿ ਆਪਣੇ ਵਿੱਚੋਂ ਬਾਹਲਿਆਂ ਨੇ ਜੇਲ੍ਹ ਵੇਖੀ ਹੈ। ਜੇਲ੍ਹ ਵਿੱਚ ਜੋ ਬੀਤਦੀ ਹੈ, ਜਿਸ ਤੇ ਬੀਤਦੀ ਹੈ, ਉਸ ਨੂੰ ਪਤਾ ਹੁੰਦਾ ਹੈ। ਜਿਹੜੇ ਕੈਦੀ 10-10, 12-12 ਸਾਲ ਕੈਦ ਕੱਟ ਕੇ ਬੈਠੇ ਹਨ, ਫਿਰ ਅਖੀਰ ਉਨ੍ਹਾਂ ਤੇ ਸ਼ਰਤ ਲਗਾ ਦਿੱਤੀ ਜਾਂਦੀ ਹੈ ਕਿ ਤੁਸੀਂ ਠੀਕ ਚਾਲ ਚਲਣ ਸਰਟੀਫਿਕੇਟ ਸਰਕਾਰ ਤੋਂ, ਗਵਰਨਰ ਸਾਹਿਬ ਕੋਲੋਂ ਲਓ, ਫਿਰ ਤੁਹਾਡੀ ਰਿਹਾਈ ਕਰਾਂਗੇ, ਜਦੋਂ ਕਿ ਉਨ੍ਹਾਂ ਦਾ ਵਾਹ ਜੇਲ੍ਹ ਅਥਾਰਿਟੀ ਨਾਲ ਪੈਂਦਾ ਹੈ। ਜਿਹੜੀ ਜੇਲ੍ਹ ਵਿੱਚ ਉਹ ਬੰਦ ਹੁੰਦੇ ਹਨ, ਚਾਲ ਚੱਲਣ ਸਰਟੀਫਿਕੇਟ ਉਸ ਥਾਣੇ ਦੇ ਅਫਸਰ ਤਿਆਰ ਕਰਦੇ ਹਨ। ਜਦੋਂ ਸਾਰਾ ਕੁਝ ਕੰਪਲੀਟ ਹੋ ਜਾਂਦਾ ਹੈ, ਉਸ ਤੋਂ ਬਾਅਦ ਰਿਹਾਈ ਵਾਸਤੇ ਨਕਸ਼ਾ ਸਰਕਾਰ ਨੂੰ ਆਉਂਦਾ ਹੈ ਅਤੇ ਉਸ ਤੋਂ ਪਹਿਲਾਂ ਪ੍ਰੋਸੀਜਰ ਇਹ ਹੁੰਦਾ ਹੈ ਕਿ ਜਿਹੜੇ ਵੀ ਕੈਦੀ ਨੂੰ ਸਜਾ ਹੋ ਜਾਂਦੀ ਹੈ, ਕਿਸੇ ਵੀ ਕੇਸ ਵਿੱਚ, ਖਾਸ ਕਰਕੇ ਕਤਲ ਦੇ ਕੇਸ ਵਿੱਚ, ਹਰ ਸਾਲ ਉਹ 2-3 ਛੁੱਟੀਆਂ ਕੱਟਦਾ ਹੈ ਅਤੇ ਆਪਣੀ ਸਜਾ ਦੇ ਦੌਰਾਨ ਕੈਦੀ 20-30 ਛੁੱਟੀਆਂ ਕੱਟ ਕੇ ਆਉਂਦੇ ਹਨ। ਉਨ੍ਹਾਂ ਛੁੱਟੀਆਂ ਦੌਰਾਨ ਕਿਸੇ ਵੀ ਪਿੰਡ ਵਿੱਚ ਕੋਈ ਇੰਸੀਡੈਂਸ ਜਾਂ ਸਮਾਜ ਵਿੱਚ ਬਦ-ਅਮਨੀ ਉਸ ਕਰਕੇ ਨਹੀਂ ਹੁੰਦੀ। ਫਿਰ ਨਕਸ਼ਾ ਸਰਕਾਰ ਨੂੰ ਭੇਜਿਆ ਜਾਂਦਾ ਹੈ। ਮੇਰਾ ਸਵਾਲ ਇਹ ਹੈ ਕਿ ਜਿਹੜੀ ਪਾਲਿਸੀ ਹੈ, ਕੀ ਸਰਕਾਰ ਇਸ ਦੇ ਵਿੱਚ ਕੋਈ ਚੇਂਜ ਕਰਨ ਦੀ ਨੀਤੀ ਜਾਂ ਨਵੀਂ ਪਾਲਿਸੀ ਬਣਾਉਣ ਦਾ ਕੋਈ ਵਿਚਾਰ ਰੱਖਦੀ ਹੈ ਜਿਸ ਨਾਲ ਇਹ ਕੰਮ ਸਿੰਪਲ ਹੋ ਸਕੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਵੀ ਜੇਲ੍ਹਾਂ ਵਿੱਚ ਬਹੁਤ ਰਹੇ ਹਨ ਅਤੇ ਮੈਂ ਵੀ ਬਹੁਤ ਰਿਹਾ ਹਾਂ। ਅਸੀਂ ਜੇਲ੍ਹਾਂ ਤੇ ਪੀ.ਐਚ.ਡੀ. ਕਰਨ ਵਾਲੇ ਬਣ ਗਏ ਹਾਂ। ਉਹ ਜਿਹੜੀ ਤਕਲੀਫ ਹੈ, ਉਹ ਜਾਇਜ਼ ਹੈ। ਜਦੋਂ ਜੇਲ੍ਹ ਦੀ ਕੈਦ ਪੂਰੀ ਹੋ ਜਾਂਦੀ ਹੈ,ਫਿਰ ਉਦੋਂ ਜੇਲ੍ਹ ਵਾਲੇ ਐਸ.ਪੀ. ਨੂੰ, ਡੀ.ਸੀ. ਨੂੰ, ਪਿੰਡਾਂ ਨੂੰ ਪੁੱਛਦੇ ਹਨ। ਫਿਰ ਸਾਰਾ ਜੇਲ੍ਹ ਡਿਪਾਰਟਮੈਂਟ ਕਵਰ ਕਰਕੇ, ਫਿਰ ਹੋਮ ਮਨਿਸਟਰ ਅਤੇ ਗਵਰਨਰ ਸਹਿਬ ਕੋਲ ਕੇਸ ਜਾਂਦਾ ਹੈ। ਇਹ ਸਵਾਲ ਜਦੋਂ ਮੈਂ ਪੜ੍ਹ ਰਿਹਾ ਸੀ ਤਾਂ ਉਦੋਂ ਵੀ ਮੇਰੇ ਦਿਮਾਗ ਵਿੱਚ ਆਇਆ ਸੀ। ਮੈਂ ਅੱਜ ਹੀ ਹੋਮ ਮਨਿਸਟਰ ਸਾਹਿਬ ਨੂੰ ਹਦਾਇਤ ਕੀਤੀ ਹੈ ਕਿ ਇੱਕ ਮਹੀਨੇ ਵਿੱਚ ਮੈਨੂੰ ਦੱਸੋ ਕਿ ਇਹ ਪਰੋਸੀਜਰ ਸਿੰਪਲੀਫਾਈ ਕਿਵੇਂ ਹੋ ਸਕਦਾ ਹੈ। (ਥੰਪਿੰਗ) ਜਿਥੇ ਕੋਈ ਜ਼ਿਆਦਾ ਟਾਈਮ ਲਗਦਾ ਹੈ, ਉਸ ਨੂੰ ਕੱਟ ਦਿੱਤਾ ਜਾਵੇ। ਇਸ ਦਾ ਇਹ ਮਤਲਬ ਨਹੀਂ ਕਿ ਕੋਈ ਗਲਤ ਰਿਹਾਈ ਹੋਵੇਗੀ। ਇਸ ਲਈ ਅੱਜ ਹੀ ਮੈਂ ਕਿਹਾ ਹੈ ਕਿ ਇੱਕ ਮਹੀਨੇ ਵਿੱਚ ਪੂਰਾ ਜਵਾਬ ਦਿਓ ਕਿ ਇਸ ਵਿੱਚ ਕੀ ਸਿੰਪਲੀਫਿਕੇਸ਼ਨਜ਼ ਹੋ ਸਕਦੀਆਂ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਬਹੁਤ ਵਧੀਆ ਕੰਮ ਕੀਤਾ ਹੈ ਕਿ ਇਹ ਇੱਕ ਮਹੀਨੇ ਵਿੱਚ ਸਾਰੀ ਪੜਤਾਲ ਕਰ ਲੈਣਗੇ ਲੇਕਿਨ ਜਿਥੋਂ ਤੱਕ ਕੈਦੀਆਂ ਦਾ ਕਨਸਰਨ ਹੈ, ਪੰਜਾਬ ਸਰਕਾਰ ਦਾ ਹੋਮ ਮਹਿਕਮਾ ਹੈ, ਜੇਲ੍ਹਾਂ ਦਾ ਮਹਿਕਮਾ ਹੈ, ਡੀ.ਸੀ. ਹੈ, ਕੀ ਉਨ੍ਹਾਂ ਨੂੰ ਹਦਾਇਤ ਕਰਨਗੇ ਕਿਉਂਕਿ ਸਾਰੀ ਕਾਰਵਾਈ ਤਾਂ 10 ਦਿਨਾਂ ਦੇ ਅੰਦਰ-ਅੰਦਰ ਪੂਰੀ ਹੋ ਜਾਂਦੀ ਹੈ।

**ਮਾਨਯੋਗ ਸਪੀਕਰ** : ਤੁਸੀਂ ਸ਼ਾਇਦ ਪੂਰਾ ਨਹੀਂ ਸੁਣਿਆ, ਹੋਮ ਸੈਕ੍ਰੇਟਰੀ ਨਾਲ ਮੁੱਖ ਮੰਤਰੀ ਸਾਹਿਬ ਦੀ ਇਸ ਬਾਰੇ ਗੱਲ ਹੋਈ ਹੈ। ਉਹ ਹੀ ਇੱਕ ਕਿਸਮ ਦੇ ਇੰਚਾਰਜ ਹਨ। ਗੱਲ ਹੋ ਗਈ ਹੈ ਤੇ ਮੁੱਕ ਗਈ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਨਹੀਂ ਜੀ, ਇਹ ਤਾਂ ਹਾਲੇ ਉਨ੍ਹਾਂ ਨੂੰ ਪੁੱਛਣਗੇ ਤੇ ਗੱਲ ਕਰਨਗੇ ਪਰ ਕੀ ਸਰਕਾਰ ਨੇ ਕੋਈ ਇਮੀਜੀਏਟ ਡਾਇਰੈਕਸ਼ਨ ਕੀਤੀ ਹੈ?

**ਮਾਨਯੋਗ ਸਪੀਕਰ** : ਇਮੀਜੀਏਟ ਹੀ ਹਦਾਇਤ ਹੋਈ ਹੈ। ਤੁਸੀਂ ਜਵਾਬ ਸੁਣਿਆ ਨਹੀਂ। Sorry. ਅਗਲਾ ਸਵਾਲ।

------

ਨਿਸ਼ਾਨ ਵਾਲਾ ਪ੍ਰਸ਼ਨ ਨੰ: 1041

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

## ਬਲਾਕ ਸੁਜਾਨਪੁਰ ਵਿਖੇ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਦੀ ਨਿਯੁਕਤੀ

*1086. **ਸ਼੍ਰੀ ਦਿਨੇਸ਼ ਸਿੰਘ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਬਲਾਕ ਸੁਜਾਨਪੁਰ ਵਿਖੇ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਦੀ ਪੱਕੀ ਆਸਾਮੀ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਇਸ ਵੇਲੇ ਉਕਤ ਬਲਾਕ ਵਿੱਚ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਕਿੰਨੇ ਸਮੇਂ ਤੋਂ ਪੱਕੇ ਤੌਰ ਤੇ ਕੰਮ ਕਰ ਰਿਹਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਨਹੀਂ ਜੀ।

ਸ਼੍ਰੀ ਦਿਨੇਸ਼ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੁਜਾਨਪੁਰ ਬਲਾਕ ਦਾ ਉਦਘਾਟਨ ਮਿਤੀ 14.6.2001 ਨੂੰ ਮਾਨਯੋਗ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਵੱਲੋਂ ਕੀਤਾ ਗਿਆ ਸੀ ਲੇਕਿਨ ਇਸ ਨੂੰ ਰੈਗੂਲਰ ਦਰਜਾ ਨਹੀਂ ਦਿੱਤਾ ਗਿਆ। ਉਥੇ ਨਾ ਤਾਂ ਬੀ.ਡੀ.ਓ. ਹੈ, ਨਾ ਹੀ ਸੈਕਟਰੀ ਹੈ ਅਤੇ ਨਾ ਹੀ ਕੋਈ ਹੋਰ ਸਟਾਫ ਹੈ। ਇਸੇ ਤਰ੍ਹਾਂ ਧਾਰ ਬਲਾਕ ਦੇ ਵਿੱਚ ਵੀ ਕੋਈ ਸਟਾਫ ਨਹੀਂ ਹੈ। ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਸਟਾਫ ਰੈਗੂਲਰ ਲਗਾਇਆ ਜਾਵੇ।

ਮਾਨਯੋਗ ਸਪੀਕਰ : ਮੈਨੂੰ ਤਾਂ ਚੇਤਾ ਹੈ ਕਿ ਸ਼ਾਇਦ ਮੈਂ ਹੀ ਲਾਇਆ ਸੀ।

ਮੰਤਰੀ : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਚਾਰ ਵਾਰ ਐਫ.ਡੀ. ਵਾਲਿਆਂ ਨੂੰ ਲਿਖ ਕੇ ਭੇਜਿਆ ਗਿਆ ਹੈ ਕਿ ਜਿਹੜੀਆਂ ਸੈਂਕਸ਼ਨਡ ਪੋਸਟਾਂ ਹਨ, ਉਨ੍ਹਾਂ ਦੀ ਪ੍ਰਵਾਨਗੀ ਦਿੱਤੀ ਜਾਵੇ ਪਰ ਉਨ੍ਹਾਂ ਵੱਲੋਂ ਹਮੇਸ਼ਾ ਹੀ ਨਾਂਹ ਹੋਈ ਹੈ। ਇਹ ਇਕੱਲਾ ਬਲਾਕ ਨਹੀਂ ਹੈ, ਚਾਰ ਬਲਾਕ ਹੋਰ ਵੀ ਹਨ ਅਤੇ ਉਨ੍ਹਾਂ ਵਿੱਚ ਵੀ ਸਟਾਫ ਨਹੀਂ ਹੈ। ਸੋ, ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰ ਰਿਹਾ ਹਾਂ ਕਿ ਜਿਹੜੇ ਬਲਾਕ ਬਣੇ ਹੋਏ ਹਨ, ਉਨ੍ਹਾਂ ਵਿੱਚ ਥੋੜ੍ਹਾ ਬਹੁਤ ਕੰਮ ਜ਼ਰੂਰ ਹੁੰਦਾ ਹੈ ਲੇਕਿਨ ਜਿਹੜੀਆਂ ਸੈਂਕਸ਼ਨਡ ਪੋਸਟਾਂ ਹਨ, ਉਨ੍ਹਾਂ ਦੀ ਪ੍ਰਵਾਨਗੀ ਦਿੱਤੀ ਜਾਵੇ ਤੇ ਕ੍ਰਿਪਾ ਕਰਕੇ ਇਸ ਸਟਾਫ ਦੀ ਘਾਟ ਨੂੰ ਪੂਰਾ ਕੀਤਾ ਜਾਵੇ।

ਸ਼੍ਰੀ ਦਿਨੇਸ਼ ਸਿੰਘ : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਕਿੰਨਾ ਕੁ ਸਮਾਂ ਲਗੇਗਾ ਜੀ?

ਮੰਤਰੀ : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਸ ਬਾਰੇ ਕੈਬਨਿਟ ਦੀ ਮੀਟਿੰਗ ਦੇ ਵਿੱਚ ਵੀ ਸਾਰੇ ਮੰਤਰੀ ਮੰਡਲ ਨੂੰ ਰਿਕੁਐਸਟ ਕੀਤੀ ਸੀ। ਜਿਹੜੇ ਬਲਾਕ ਬਣੇ ਹੋਏ ਹਨ, ਬੜੇ ਚਿਰ ਤੋਂ ਬਣੇ ਹੋਏ ਹਨ ਅਤੇ ਖਾਲੀ ਪਏ ਹਨ, ਅਸੀਂ ਉਥੇ ਪੋਸਟਾਂ ਭਰਨ ਵਾਸਤੇ ਬੜੇ ਜ਼ੋਰ ਨਾਲ ਕੋਸ਼ਿਸ਼ ਕਰ ਰਹੇ ਹਾਂ। ਜਦੋਂ ਵੀ ਇਹ ਪੋਸਟਾਂ ਭਰੀਆਂ ਗਈਆਂ, ਮੈਂ ਮੈਂਬਰ ਸਾਹਿਬ ਨੂੰ ਦੱਸ ਦੇਵਾਂਗਾ।

ਸ਼੍ਰੀ ਦਿਨੇਸ਼ ਸਿੰਘ : ਧੰਨਵਾਦ ਜੀ।

------

## ਗਿੱਲ ਪਾਵਰ ਹਾਊਸ, ਗੁਰਦਾਸਪੁਰ ਵੱਲੋਂ ਬਿਜਲੀ ਉਤਪਾਦਨ ਤੋਂ ਕਮਾਈ

*1083. ਸਰਦਾਰ ਗੁਰਬਚਨ ਸਿੰਘ ਬੱਬੇਹਾਲੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਜ਼ਿਲ੍ਹਾ ਗੁਦਾਸਪੁਰ ਵਿੱਚ ਪਿੰਡ ਬੱਬੇਹਾਲੀ ਨੇੜੇ ਗਿੱਲ ਪਾਵਰ ਹਾਊਸ ਵੱਲੋਂ

ਅਪਰਬਾਰੀ ਦੁਆਬ ਨਹਿਰ ਤੇ ਲਾਏ ਗਏ ਪਾਵਰ ਹਾਊਸ ਬਾਰੇ ਸਰਕਾਰ ਨਾਲ ਕੀਤੇ ਗਏ ਐਗਰੀਮੈਂਟ ਦੀ ਪੈਰਵੀ ਵਿੱਚ ਨਹਿਰ ਦੀ ਪੱਟੜੀ ਤੇ ਬਣੀ ਹੋਈ ਸੜਕ ਨੂੰ ਪੂਰੀ ਤਰ੍ਹਾਂ ਮੁਰੰਮਤ ਕਰਵਾ ਦਿੱਤਾ ਗਿਆ ਹੈ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੰਪਨੀ ਨੇ ਇਸ ਪਾਵਰ ਹਾਊਸ ਤੋਂ ਤਿਆਰ ਕੀਤੀ ਜਾਂਦੀ ਬਿਜਲੀ, ਪੰਜਾਬ ਰਾਜ ਬਿਜਲੀ ਬੋਰਡ ਨੂੰ ਵੇਚ ਕੇ ਬੋਰਡ ਪਾਸੋਂ ਸਾਲ 2008 ਤੋਂ 2009 (ਮਿਤੀ ਅੰਤ ਤੱਕ) ਕਿੰਨੀ ਰਾਸ਼ੀ ਪ੍ਰਾਪਤ ਕੀਤੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਨਹਿਰ ਦੀ ਪਟੜੀ ਤੇ ਬਣੀ ਹੋਈ ਸੜਕ ਨੂੰ ਅਜੇ ਤੱਕ ਪੂਰੀ ਤਰ੍ਹਾਂ ਮੁੜ ਸਥਾਪਿਤ ਨਹੀਂ ਕੀਤਾ ਗਿਆ ਹੈ ਕਿਉਂਕਿ ਪਾਵਰ ਹਾਊਸ ਦੇ ਡਿਜ਼ਾਇਨ ਮੁਤਾਬਕ ਨਹਿਰ ਦੇ ਕੰਢੇ ਉਚੇ ਕੀਤੇ ਗਏ ਹਨ ਜਿਸ ਲਈ ਮੌਜੂਦਾ ਸੜਕ ਉਤੇ ਮਿੱਟੀ ਪਾਉਣੀ ਪਈ ਸੀ। ਇਸ ਦੌਰਾਨ ਪਟੜੀ ਤੇ ਬਣੀ ਸੜਕ ਖਰਾਬ ਹੋ ਗਈ, ਪਰੰਤੂ ਕੰਪਨੀ ਵੱਲੋਂ ਰਸਤਾ ਆਮ ਲੋਕਾਂ ਵਾਸਤੇ ਚਾਲੂ ਕਰ ਦਿੱਤਾ ਗਿਆ ਸੀ। ਹੁਣ ਕੰਪਨੀ ਵੱਲੋਂ ਸੜਕ ਨੂੰ ਮੁੜ ਪੱਕੇ ਤੌਰ ਤੇ ਬਣਾਉਣ ਦਾ ਕੰਮ ਚੱਲ ਰਿਹਾ ਹੈ। ਇਹ ਕੰਮ ਮਿਤੀ 30 ਸਤੰਬਰ 2009 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

(ਅ) ਜਨਵਰੀ, 2008 ਤੋਂ ਦਸੰਬਰ, 2008 ਤੱਕ ਬਿਜਲੀ ਕੰਪਨੀ ਵੱਲੋਂ ਬਿਜਲੀ ਬੋਰਡ ਨੂੰ 8,50,886 ਯੂਨਿਟਾਂ ਬਿਜਲੀ ਬੋਰਡ ਨੂੰ ਵੇਚੀਆਂ ਗਈਆਂ ਹਨ ਅਤੇ 3,20,10,741/- ਰੁਪਏ ਦੀ ਰਾਸ਼ੀ ਪ੍ਰਾਪਤ ਕੀਤੀ ਗਈ। ਜਨਵਰੀ 2009 ਤੋਂ ਜੂਨ 2009 ਤੱਕ ਬਿਜਲੀ ਕੰਪਨੀ ਵੱਲੋਂ 25,33,333 ਯੂਨਿਟਾਂ ਬਿਜਲੀ ਬੋਰਡ ਨੂੰ ਵੇਚੀਆਂ ਗਈਆਂ ਅਤੇ 92,66,932/- ਰੁਪਏ ਦੀ ਰਾਸ਼ੀ ਪ੍ਰਾਪਤ ਕੀਤੀ ਗਈ ਹੈ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਹਿਕਮੇ ਵੱਲੋਂ ਜਿਹੜੀ ਇਹ ਇਨਫਰਮੇਸ਼ਨ ਆਈ ਹੈ ਕਿ ਉਸ ਨਹਿਰ ਦੀ ਪਟੜੀ ਦਾ ਰਸਤਾ ਚਾਲੂ ਕਰ ਦਿੱਤਾ ਗਿਆ ਹੈ, ਇਹ ਬਿਲਕੁਲ ਗਲਤ ਗੱਲ ਹੈ। ਜਿਸ ਅਧਿਕਾਰੀ ਵੱਲੋਂ ਇਹ ਲਿਖ ਕੇ ਭੇਜਿਆ ਗਿਆ ਹੈ, ਉਸ ਦੇ ਖਿਲਾਫ਼ ਕਾਰਵਾਈ ਹੋਣੀ ਚਾਹੀਦੀ ਹੈ।

ਦੂਸਰੀ ਗੱਲ ਇਹ ਹੈ ਕਿ ਉਹ ਸੜਕ ਤਕਰੀਬਨ ਤਿੰਨ ਸਾਲ ਪਹਿਲਾਂ ਮੰਡੀ ਬੋਰਡ ਵੱਲੋਂ ਬਣਾਈ ਗਈ ਸੀ, ਉਸ ਉੱਪਰ ਮਿੱਟੀ ਪਾਉਣੀ ਰਹਿੰਦੀ ਸੀ, ਜਿਹੜੀ ਕਿ ਕੰਪਨੀ ਵੱਲੋਂ ਬੰਦ ਕਰ ਦਿੱਤੀ ਗਈ। ਇਹ ਰਸਤਾ ਹਮੇਸ਼ਾ ਬੰਦ ਰਹਿੰਦਾ ਹੈ। ਮਿੱਟੀ ਦੇ ਢੇਰ ਅਜੇ ਵੀ ਉੱਥੇ ਲੱਗੇ ਪਏ ਹਨ। ਮੁਕੇਰੀਆਂ ਰੋਡ ਅਤੇ ਗੋਬਿੰਦਪੁਰ ਰੋਡ ਦਾ ਇਹ ਸਫਰ ਤਕਰੀਬਨ ਢਾਈ ਕਿਲੋਮੀਟਰ ਦਾ ਪੈਂਦਾ ਹੈ। ਲੇਕਿਨ ਜਦੋਂ ਦੀ ਇਹ ਸੜਕ ਬੰਦ ਹੈ, 10

[ ਸਰਦਾਰ ਗੁਰਬਚਨ ਸਿੰਘ ਬੱਬੇਹਾਲੀ ]

ਕਿਲੋਮੀਟਰ ਗੁਰਦਾਸਪੁਰ ਰਸਤੇ ਤੋਂ ਸਫਰ ਕਰਕੇ ਲੋਕਾਂ ਨੂੰ ਮੁਕੇਰੀਆਂ ਵੱਲ ਆਉਣਾ ਪੈਂਦਾ ਹੈ। ਜਿਹੜੇ ਉਥੇ 7-8 ਪਿੰਡ ਹਨ, ਉਨ੍ਹਾਂ ਨੂੰ ਬੜੀ ਦੇਰ ਤੋਂ ਮੁਸ਼ਕਿਲ ਹੈ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਉੱਥੇ ਮਿੱਟੀ ਦੇ ਢੇਰ ਅਜੇ ਵੀ ਪਏ ਹਨ। ਜਦੋਂ ਇਨ੍ਹਾਂ ਪਤਾ ਲੱਗਾ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ, ਜਿਹੜੀ ਸਪਲੀਮੈਂਟਰੀ ਹੈ, ਉਹ ਪੁੱਛੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਉਸ ਵਕਤ 2-4 ਟਰੱਕ ਰੋੜੀ ਦੇ ਪਾਏ ਸਨ। ਚਲੋ, ਇਨ੍ਹਾਂ ਨੇ ਟਾਈਮ ਬਾਊਂਡ ਕਰ ਦਿੱਤਾ ਕਿ ਸਤੰਬਰ ਤੱਕ ਇਹ ਸੜਕ ਬਣਾ ਦਿੱਤੀ ਜਾਵੇਗੀ ਪਰ ਇਹ ਸੜਕ ਕਿੰਨੀ ਦੇਰ ਨਹੀਂ ਟੁੱਟੇਗੀ, ਇਸ ਬਾਰੇ ਵੀ ਲਿਖ ਕੇ ਦੇਣਾ ਚਾਹੀਦਾ ਹੈ। ਆਮ ਤੌਰ ਤੇ ਜਿਹੜੀ ਮਹਿਕਮੇ ਵੱਲੋਂ ਸੜਕ ਬਣਾਈ ਜਾਂਦੀ ਹੈ, ਉਹ 5 ਸਾਲ ਬਾਅਦ ਰਿਪੇਅਰ ਕੀਤੀ ਜਾਂਦੀ ਹੈ। ਜਿਹੜੀਆਂ ਇਹ ਸੜਕਾਂ ਕੰਪਨੀਆਂ ਵਾਲੇ ਬਣਾਉਂਦੇ ਹਨ, ਕਿਤੇ ਇਹ ਨਾ ਹੋਵੇ ਕਿ 2 ਮਹੀਨੇ ਬਾਅਦ ਸੜਕ ਟੁੱਟ ਜਾਵੇ ਅਤੇ ਮੁੜ ਕੇ ਗੱਲ ਉੱਥੇ ਹੀ ਆ ਜਾਵੇ। ਉੱਚ ਅਧਿਕਾਰੀਆਂ ਦੀ ਨਿਗਰਾਨੀ ਹੇਠ ਇਸ ਸੜਕ ਦਾ 'ਨੋ ਆਬਜੈਕਸ਼ਨ' ਸਰਟੀਫਿਕੇਟ ਲੈਣਾ ਚਾਹੀਦਾ ਹੈ। ਮੈਂ ਅੱਜ ਸਵੇਰੇ ਸਰਪੰਚ ਨੂੰ ਉੱਥੇ ਭੇਜਿਆ ਅਤੇ ਉਸ ਨੇ ਦੱਸਿਆ ਹੈ ਕਿ ਉਹ ਰਸਤਾ ਅਜੇ ਵੀ ਬੰਦ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਹੀ ਆਨਰੇਬਲ ਮੈਂਬਰ ਨੂੰ ਦੱਸ ਚੁੱਕਿਆ ਹਾਂ ਕਿ 30 ਸਤੰਬਰ, 2009 ਤੱਕ ਇਹ ਸੜਕ ਮੁਕੰਮਲ ਕਰ ਲਈ ਜਾਵੇਗੀ। ਜਿਹੜਾ ਇਨ੍ਹਾਂ ਨੂੰ ਖਦਸ਼ਾ ਹੈ ਕਿ ਉਸ ਸੜਕ ਦੀ ਕੁਆਲਿਟੀ ਸਹੀ ਹੋਵੇਗੀ ਕਿ ਨਹੀਂ, ਜਦੋਂ ਉਹ ਮੁਕੰਮਲ ਹੋਵੇਗੀ ਤਾਂ ਇੱਕ ਹਾਈ ਲੈਵਲ ਟੀਮ ਭੇਜ ਦੇਵਾਂਗੇ ਤਾਂ ਕਿ ਉਹ ਟੈਸਟ ਕਰ ਲਵੇ ਕਿ ਜਿਸ ਤਰ੍ਹਾਂ ਦਾ ਮੈਟੀਰੀਅਲ ਦੱਸਿਆ ਗਿਆ ਸੀ, ਉਹ ਪਾਇਆ ਗਿਆ ਹੈ ਕਿ ਨਹੀਂ। ਜੇਕਰ ਐਮ.ਐਲ.ਏ. ਸਾਹਿਬ ਕਹਿਣਗੇ ਤਾਂ ਉਸ ਦੀ ਰਿਪੋਰਟ ਵੀ ਇਨ੍ਹਾਂ ਨੂੰ ਦੇ ਦੇਵਾਂਗੇ।

**ਮਾਨਯੋਗ ਸਪੀਕਰ** : ਹਾਂ ਜੀ, ਹੋਰ ਕੁਝ ਪੁੱਛਣਾ ਹੈ?

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਹਾਂ ਜੀ। ਸਪੀਕਰ ਸਾਹਿਬ, ਇਹ ਪ੍ਰਾਬਲਮ ਇਸ ਕਰਕੇ ਹੈ ਕਿਉਂਕਿ ਇਸ ਵਿੱਚ 3-4 ਮਹਿਕਮੇ ਇਨਵਾਲਵਡ ਹਨ। ਮੈਨੂੰ ਅੱਜ ਤੱਕ ਉਹ ਐਗਰੀਮੈਂਟ ਨਹੀਂ ਮਿਲਿਆ। ਪੇਡਾ ਦਾ ਮਹਿਕਮਾ, ਮੰਡੀ ਬੋਰਡ, ਨਹਿਰਾਂ ਦਾ ਮਹਿਕਮਾ, ਬਿਜਲੀ ਬੋਰਡ ਅਤੇ ਜੰਗਲਾਤ ਮਹਿਕਮਾ ਇਸ ਵਿੱਚ ਇਨਵਾਲਵਡ ਹਨ। ਮੈਂ ਬੇਨਤੀ ਕਰਦਾ ਹਾਂ ਕਿ ਮੈਨੂੰ ਐਗਰੀਮੈਂਟ ਦੀ ਕਾਪੀ ਨਹੀਂ ਮਿਲੀ। ਮੈਂ ਜਾਣਨਾ ਚਾਹੁੰਦਾ

ਹਾਂ ਕਿ ਜਿਹੜਾ ਸਰਕਾਰੀ ਨੁਕਸਾਨ ਹੋਇਆ ਹੈ, ਇਸ ਨੂੰ ਕਿਵੇਂ ਪੂਰਾ ਕਰਨਾ ਹੈ? ਜਿਵੇਂ ਕਿ ਜਿਹੜੀ ਉੱਥੇ ਨਹਿਰ ਹੈ, ਉਸ ਦੀਆਂ ਸਾਈਡਾਂ ਤੇ ਪਹਿਲਾਂ ਕਦੇ ਸੇਮ ਨਹੀਂ ਪੈਂਦੀ ਸੀ ਪਰ ਹੁਣ ਪਾਣੀ ਉੱਪਰ ਆਉਣ ਨਾਲ ਸੇਮ ਸ਼ੁਰੂ ਹੋ ਗਈ ਹੈ। ਕੀ ਇਹ ਸਾਈਡਾਂ ਵੀ ਪੱਕੀਆਂ ਕਰਨੀਆਂ ਹਨ ਜਾਂ ਨਹੀਂ ? ਇਸੇ ਤਰ੍ਹਾਂ, ਜਿਵੇਂ ਵਿੱਤ ਮੰਤਰੀ ਜੀ ਨੇ ਵੀ ਦੱਸਿਆ ਹੈ ਕਿ 100 ਸਾਲ ਪਹਿਲਾਂ ਦੀ ਬਣੀ ਹੋਈ ਅਪਰਬਾਰੀ ਦੁਆਬ ਨਹਿਰ ਹੈ ਜਿਹੜੀ ਕਿ ਅੱਜ ਤੱਕ ਨਹੀਂ ਟੁੱਟੀ ਪਰ ਹੁਣ ਇਹ ਨਹਿਰ ਦੋ ਵਾਰੀ ਟੁੱਟਣ ਲੱਗੀ ਸੀ। ਜੇਕਰ ਕਿਤੇ ਇਹ ਟੁੱਟ ਜਾਂਦੀ ਹੈ ਤਾਂ ਇਸ ਨਾਲ ਨੁਕਸਾਨ ਹੋਣਾ ਲਾਜ਼ਮੀ ਹੈ। ਐਸ.ਡੀ.ਐਮ. ਸਾਹਿਬ ਨੇ ਨਹਿਰੀ ਮਹਿਕਮੇ ਦੇ ਮੁਲਾਜ਼ਮ ਲੈ ਕੇ ਆਪ ਖੜ੍ਹੇ ਹੋ ਕੇ ਮਿੱਟੀ ਪੁਆਈ...

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ, ਆਪਣੀ ਸਪਲੀਮੈਂਟਰੀ ਕਰੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਮੇਰਾ ਸੁਝਾਅ ਹੈ ਕਿ ਜੇਕਰ ਇਹ ਨਹਿਰ ਟੁੱਟੇਗੀ ਤਾਂ ਉਸ ਦਾ ਮੁਆਵਜ਼ਾ ਕੰਪਨੀ ਦੇਵੇ, ਨਾ ਕਿ ਸਰਕਾਰ ਦੇਵੇ ਕਿਉਂਕਿ ਕੰਮ ਉਥੇ ਕੰਪਨੀ ਨੇ ਕਰਨਾ ਹੈ।

**ਮਾਨਯੋਗ ਸਪੀਕਰ :** ਜੋ ਐਗਰੀਮੈਂਟ ਵਿੱਚ ਹੋਵੇਗਾ, ਉਸੇ ਮੁਤਾਬਿਕ ਕੰਮ ਹੋਵੇਗਾ। ਹਾਂ ਜੀ, ਬਾਦਲ ਸਾਹਿਬ, ਤੁਸੀਂ ਇਸ ਦਾ ਕੋਈ ਜਵਾਬ ਦੇਣਾ ਹੈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਰਜ਼ ਹੈ ਕਿ ਮੈਂ ਦੋ ਦਫ਼ਾ ਕਹਿ ਚੁੱਕਿਆ ਹਾਂ ਕਿ ਇਸ ਤਰੀਕ ਤੱਕ ਇਹ ਸੜਕ ਬਣ ਜਾਵੇਗੀ। ਸਾਡੇ ਐਡਵਾਈਜ਼ਰ (ਟੈਕਨੀਕਲ), ਜੋ ਕਿ ਇੰਜੀਨੀਅਰਿੰਗ ਚੀਫ਼ ਆਫ਼ ਮਿਲਟਰੀ ਹਨ, ਉਨ੍ਹਾਂ ਨੂੰ ਇਸੇ ਕੰਮ ਤੇ ਲਾਇਆ ਹੈ। ਉਹ ਲੈਫਟੀਨੈਂਟ ਜਨਰਲ ਰਿਟਾਇਰਡ ਹਨ। ਮੈਂ ਇਹ ਵੀ ਕਹਿ ਚੁੱਕਿਆ ਹਾਂ ਕਿ ਜਦੋਂ ਇਹ ਬਣ ਗਈ, ਇਸ ਦੀ ਟੈਸਟ ਰਿਪੋਰਟ ਵਗੈਰਾ ਅਤੇ ਇਹ ਸੜਕ ਉਨ੍ਹਾਂ ਤੋਂ ਚੈੱਕ ਕਰਵਾ ਦੇਵਾਂਗੇ। ਐਮ.ਐਲ.ਏ. ਸਾਹਿਬ ਮੇਰੇ ਕੋਲ ਆ ਜਾਣ, ਜੇਕਰ ਕੋਈ ਐਡੀਸ਼ਨਲ ਕੰਮ ਹੋਰ ਕਰਾਉਣਾ ਚਾਹੁੰਦੇ ਹਨ ਤਾਂ ਮੈਂ ਇਹ ਐਕਸੈਪਸ਼ਨ ਵੀ ਦੇ ਦਿਆਂਗਾ। ਜੇਕਰ ਇਹ ਕੋਈ ਸੱਜੇ-ਖੱਬੇ ਪੱਕਾ ਕਰਾਉਣਾ ਚਾਹੁੰਦੇ ਹਨ, ਜੋ ਇਹ ਕਹਿਣਗੇ, ਮੈਂ ਕਰਵਾ ਦਿਆਂਗਾ। ਇਹ ਮੈਂ ਜ਼ਿੰਮੇਂਵਾਰੀ ਨਾਲ ਕਹਿੰਦਾ ਹਾਂ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਧੰਨਵਾਦ ਜੀ

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1042

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸਕੂਲ ਅਪਗ੍ਰੇਡ ਕਰਨਾ

*1085. **ਸ਼੍ਰੀ ਦਿਨੇਸ਼ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਰਕਾਰ ਦੀ ਇਸ ਮਾਲੀ ਸਾਲ ਵਿੱਚ ਸਕੂਲਾਂ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਵਿੱਚਾਰ ਅਧੀਨ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਇਹ ਅਪਗ੍ਰੇਡੇਸ਼ਨ ਕਦੋਂ ਤੋਂ ਸ਼ੁਰੂ ਹੋ ਜਾਵੇਗੀ ?

**ਡਾਕਟਰ ਉਪਿੰਦਰਜੀਤ ਕੌਰ :** (ੳ) ਹਾਂ, ਸ਼੍ਰੀਮਾਨ ਜੀ। ਸ਼ਰਵ ਸਿੱਖਿਆ ਅਭਿਆਨ ਅਥਾਰਟੀ ਅਧੀਨ ਰਾਜ ਵਿੱਚ 590 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਪੱਧਰ ਤੱਕ ਅਪਗ੍ਰੇਡ ਕੀਤਾ ਜਾ ਰਿਹਾ ਹੈ। ਮਿਡਲ ਸਕੂਲ ਤੋਂ ਹਾਈ ਸਕੂਲ ਪੱਧਰ ਤੱਕ ਦੀ ਅਪਗ੍ਰੇਡੇਸ਼ਨ ਸਬੰਧੀ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿੱਚਾਰ ਅਧੀਨ ਨਹੀਂ ਹੈ, ਪ੍ਰੰਤੂ ਨਾਬਾਰਡ ਸਕੀਮ ਅਧੀਨ 77 ਹਾਈ ਸਕੂਲਾਂ ਨੂੰ ਅਪਗ੍ਰੇਡ ਕਰਕੇ ਸੀਨੀਅਰ ਸੈਕੰਡਰੀ ਸਕੂਲ ਬਣਾਇਆ ਜਾ ਰਿਹਾ ਹੈ।

(ਅ) ਚਾਲੂ ਮਾਲੀ ਸਾਲ 2009-10 ਦੇ ਅੰਤ ਤੱਕ ਉਪਰ ਭਾਗ (ੳ) ਵਿੱਚ ਦੱਸੇ ਸਕੂਲਾਂ ਨੂੰ ਅਪਗ੍ਰੇਡ ਕਰ ਦਿੱਤਾ ਜਾਵੇਗਾ।

**ਸ਼੍ਰੀ ਦਿਨੇਸ਼ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਨਵੇਂ ਬਣੇ ਹਨ, ਹਰ ਹਲਕੇ ਵਿੱਚ ਤਿੰਨ-ਤਿੰਨ ਸਕੂਲ 50-50 ਲੱਖ ਰੁਪਏ ਦੀ ਲਾਗਤ ਨਾਲ ਬਣੇ ਹਨ, ਇਨ੍ਹਾਂ ਸਕੂਲਾਂ ਵਿੱਚ ਕਲਾਸਾਂ ਕਦੋਂ ਤੋਂ ਚਾਲੂ ਹੋ ਜਾਣਗੀਆਂ ?

**ਮੰਤਰੀ :** ਸਪੀਕਰ ਸਾਹਿਬ, ਜਿਥੇ-ਜਿਥੇ ਇਨਫਰਾਸਟਰਕਚਰ ਤਿਆਰ ਹੋ ਗਿਆ ਹੈ, ਉਥੇ ਇਸੇ ਸਾਲ ਤੋਂ ਕਲਾਸਾਂ ਸ਼ੁਰੂ ਹੋ ਜਾਣਗੀਆਂ।.

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ। ਇਨ੍ਹਾਂ ਨੇ ਕਿਹਾ ਹੈ ਕਿ ਮਿਡਲ ਸਕੂਲਾਂ ਤੋਂ ਹਾਈ ਸਕੂਲ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਨਹੀਂ ਹੈ। ਇਹ ਕਿਉਂ ਨਹੀਂ ਹੈ? ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਦੋਂ ਤੱਕ ਮਿਡਲ ਸਕੂਲਾਂ ਤੋਂ ਹਾਈ ਸਕੂਲ ਅਪਗ੍ਰੇਡ ਕਰਨ ਦੀ ਸੰਭਾਵਨਾ ਹੈ। ਸਕੂਲੀ ਬੱਚਿਆਂ ਨੂੰ ਮਿਡਲ ਕਲਾਸ ਤੋਂ ਬਾਅਦ ਸਕੂਲ ਨਾ ਹੋਣ ਕਾਰਨ ਬੜੀ ਤਕਲੀਫ ਹੈ। ਜੇਕਰ ਕਿਸੇ ਏਰੀਏ ਵਿੱਚ ਹਾਈ ਸਕੂਲ ਨਹੀਂ ਹਨ ਤਾਂ ਉਥੋਂ ਦੇ ਬੱਚਿਆਂ ਨੂੰ ਦੂਰ ਕਿਸੇ ਹੋਰ ਪਿੰਡ ਜਾਂ ਸ਼ਹਿਰ ਦੇ ਸਕੂਲ ਵਿੱਚ ਪੜ੍ਹਾਈ ਵਾਸਤੇ ਜਾਣਾ ਪੈਂਦਾ ਹੈ। ਆਉਣ ਜਾਣ ਵਿੱਚ ਬੱਚਿਆਂ ਨੂੰ ਬੜੀ ਦਿੱਕਤ ਪੇਸ਼ ਆਉਂਦੀ ਹੈ। ਮੈਂ ਇਹ ਵੀ ਜਾਣਨਾ ਚਾਹੁੰਦਾ ਹਾਂ ਕਿ ਇਹ ਸਕੂਲ ਪਹਿਲਾਂ ਹਾਈ ਸਕੂਲ ਕਰਨਗੇ ਜਾਂ ਸਿੱਧੇ ਹੀ 10+2 ਸਕੂਲ ਕਰ ਦੇਣਗੇ?

**ਮੰਤਰੀ :** ਜਿਥੋਂ ਤੱਕ ਹਾਈ ਸਕੂਲਾਂ ਤੋਂ ਸੀਨੀਅਰ ਸੈਕੰਡਰੀ ਸਕੂਲ ਕਰਨ ਦਾ ਸਵਾਲ ਹੈ, 77 ਸਕੂਲ ਆਲਰੇਡੀ ਅਪਗ੍ਰੇਡ ਕਰ ਦਿੱਤੇ ਗਏ ਹਨ। ਜਿਥੋਂ ਤੱਕ ਮਿਡਲ ਸਕੂਲਾਂ ਤੋਂ ਹਾਈ ਸਕੂਲ ਅਪਗ੍ਰੇਡ ਕਰਨ ਦਾ ਪ੍ਰਸ਼ਨ ਹੈ, ਮੈਨੂੰ ਉਮੀਦ ਹੈ ਕਿ ਅਸੀਂ ਇਸੇ ਸਾਲ ਹੀ ਇਸ ਸਬੰਧੀ ਨੀਤੀ ਦਾ ਐਲਾਨ ਕਰਨ ਦੇ ਸਮਰੱਥ ਹੋਵਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ :** ਧੰਨਵਾਦ ਜੀ।

------

## ਅੰਮ੍ਰਿਤਸਰ-ਖੇਮਕਰਨ ਅਤੇ ਹਰੀਕੇ-ਖਾਲੜਾ ਸੜਕਾਂ ਦੀ ਉਸਾਰੀ

*998. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਕਸਬਾ ਭਿੱਖੀਵਿੰਡ, ਜ਼ਿਲ੍ਹਾ ਤਰਨ ਤਾਰਨ ਦੇ ਅੰਦਰ ਪੈਂਦੀਆਂ, ਅੰਮ੍ਰਿਤਸਰ-ਖੇਮਕਰਨ ਸੜਕ ਅਤੇ ਹਰੀਕੇ-ਖਾਲੜਾ ਸੜਕ ਨੂੰ ਹਰ ਸਾਲ ਬਰਸਾਤੀ ਪਾਣੀ ਕਾਰਨ ਟੁੱਟਣ ਤੋਂ ਬਚਾਉਣ ਲਈ ਪੀ.ਸੀ. ਦੀ ਜਗ੍ਹਾ ਸੀਮਿੰਟਿਡ ਬਣਾਉਣ ਦਾ ਵਿੱਚਾਰ ਰੱਖਦੀ ਹੈ ; ਜੇਕਰ ਹੈ ਤਾਂ ਇਹ ਦੋਵੇਂ ਸੜਕਾਂ ਕਦੋਂ ਤੱਕ ਸੀਮਿੰਟਿਡ ਸੜਕਾਂ ਵਿੱਚ ਬਦਲ ਦਿੱਤੀਆਂ ਜਾਣਗੀਆਂ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ, ਜੀ। ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿੱਚਾਰ ਅਧੀਨ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਜਿਹੜਾ ਇਹ ਮਸਲਾ ਹੈ, ਇਹ ਲੋਕ ਹਿੱਤ ਦੇ ਨਾਲ ਜੁੜਿਆ ਹੋਇਆ ਮਸਲਾ ਹੈ। ਇਹ ਬਹੁਤ ਜ਼ਰੂਰੀ ਹੋ ਗਿਆ ਹੈ ਕਿਉਂਕਿ ਆਮ ਤੌਰ ਤੇ ਕਸਬਿਆਂ ਵਿੱਚ ਸੜਕਾਂ ਬਣਦੀਆਂ ਮਗਰੋਂ ਹਨ ਅਤੇ ਟੁੱਟ ਪਹਿਲਾਂ ਜਾਂਦੀਆਂ ਹਨ। ਇਹ ਸਮੇਂ ਤੋਂ ਪਹਿਲਾਂ ਇਸ ਕਰਕੇ ਟੁੱਟ ਜਾਂਦੀਆਂ ਹਨ ਕਿਉਂਕਿ ਇਨ੍ਹਾਂ ਕਸਬਿਆਂ ਵਿੱਚ ਪਾਣੀ ਦੇ ਨਿਕਾਸ ਦਾ ਪਰਾਪਰ ਪ੍ਰਬੰਧ ਨਹੀਂ ਹੁੰਦਾ। ਜੇਕਰ ਕਿਤੇ ਸੜਕ ਉੱਚੀ ਹੁੰਦੀ ਹੈ ਤਾਂ ਦੁਕਾਨਾਂ ਵਾਲੇ ਆਪਣੀਆਂ ਦੁਕਾਨਾਂ ਉੱਚੀਆਂ ਕਰ ਲੈਂਦੇ ਹਨ। ਪਾਣੀ ਦਾ ਪਰਾਪਰ ਨਿਕਾਸ ਨਾ ਹੋਣ ਕਰਕੇ ਸੜਕਾਂ ਵਾਰ-ਵਾਰ ਜਲਦੀ ਟੁੱਟਣ ਕਾਰਨ ਇਸ ਤੇ ਖਰਚਾ ਆਉਂਦਾ ਹੈ। ਮੇਰੀ ਸਲਾਹ ਹੈ ਕਿ ਅਸੀਂ ਪੀ.ਸੀ. ਸੜਕਾਂ ਬਣਾਈਏ। ਜੇ ਸਰਕਾਰ ਇੱਕ ਵਾਰ ਹੀ ਜ਼ਿਆਦਾ ਖਰਚ ਕਰਕੇ ਕੰਕਰੀਟ ਦੀਆਂ ਸੜਕਾਂ ਬਣਾ ਦੇਵੇ ਤਾਂ ਇਸ ਪਰੇਸ਼ਾਨੀ ਤੋਂ ਨਿਜਾਤ ਮਿਲ ਸਕਦੀ ਹੈ। ਇਹ ਠੀਕ ਹੈ ਕਿ ਖਰਚਾ ਜ਼ਰੂਰ ਇੱਕ ਵਾਰੀ ਵੱਧ ਆ ਜਾਵੇਗਾ ਪਰ ਇਸ ਨਾਲ ਸਦਾ ਲਈ ਦੁਕਾਨਦਾਰਾਂ ਅਤੇ ਵਸਨੀਕਾਂ ਦੀ ਮੁਸ਼ਕਲ ਦੂਰ ਹੋ ਜਾਵੇਗੀ ਅਤੇ ਉਹ ਸੌਖੇ ਹੋ ਜਾਣਗੇ। ਸਰਕਾਰ ਦਾ ਵੀ ਲੰਬੇ ਸਮੇਂ ਤੱਕ, ਵਾਰ-ਵਾਰ ਖਰਚਾ ਹੋਣਾ ਬੰਦ ਹੋ ਜਾਵੇਗਾ। ਮੇਰੀ ਸਲਾਹ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਖਾਸ ਕਰਕੇ ਭਿੱਖੀਵਿੰਡ ਕਸਬੇ ਵਿੱਚ ਇਸ ਤਰ੍ਹਾਂ ਕੀਤਾ ਜਾਵੇ। ਉਥੇ ਸੜਕਾਂ ਟੁੱਟਣ ਦੀ ਦਿੱਕਤ ਵਾਰ-ਵਾਰ ਆਉਂਦੀ ਹੈ। ਇਹ ਥੋੜ੍ਹਾ ਜਿਹਾ ਹੀ ਏਰੀਆ ਹੈ। ਕੀ ਮੰਤਰੀ ਜੀ ਇਸ ਨੂੰ ਕੰਕਰੀਟ ਦੀ ਸੜਕ ਬਣਾਉਣ ਦੀ ਤਜਵੀਜ਼ ਹੁਣ ਤੋਂ ਬਣਾ ਸਕਦੇ ਹਨ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ ਕਿ ਪਾਣੀ ਦਾ ਪਰਾਪਰ ਨਿਕਾਸ ਨਾ ਹੋਣ ਕਾਰਨ ਸੜਕਾਂ ਆਮ ਤੌਰ ਤੇ ਸ਼ਹਿਰਾਂ ਵਿੱਚ ਜਲਦੀ ਟੁੱਟ ਜਾਂਦੀਆਂ ਹਨ ਪਰ ਅਸੀਂ ਸਮੇਂ-ਸਮੇਂ ਤੇ ਮਿਊਂਸਿਪਲ ਕਮੇਟੀਜ਼ ਨਾਲ ਆਮ ਤੌਰ ਤੇ ਇਹ ਟੇਕ ਅੱਪ ਕਰਦੇ ਰਹਿੰਦੇ ਹਾਂ ਕਿ ਉਹ ਪਾਣੀ ਦੇ ਨਿਕਾਸ ਦਾ ਪ੍ਰਬੰਧ ਸਹੀ ਕਰਨ ਕਿਉਂਕਿ ਨਿਕਾਸ ਪਰਾਪਰ ਨਾ ਹੋਣ ਕਰਕੇ ਸੜਕਾਂ ਦਾ ਬੜਾ ਵੱਡਾ ਨੁਕਸਾਨ ਹੁੰਦਾ ਹੈ। ਜਿਵੇਂ ਇਨ੍ਹਾਂ ਨੇ ਸੀਮਿੰਟਿਡ ਜਾਂ ਕੰਕਰੀਟ ਦੀਆਂ ਸੜਕਾਂ ਬਣਾਉਣ ਦੀ ਗੱਲ ਕੀਤੀ ਹੈ, ਇਸ ਦਾ ਅਸੀਂ ਐਸਟੀਮੇਟ ਕਰਵਾਇਆ ਸੀ। ਉਸ ਅਨੁਸਾਰ ਇੱਕ ਸੜਕ ਤੇ ਤਕਰੀਬਨ ਸਾਢੇ ਚਾਰ ਕਰੋੜ ਅਤੇ ਦੂਜੀ ਤੇ ਤਕਰੀਬਨ ਪੰਜ ਕਰੋੜ ਰੁਪਏ ਦਾ ਖਰਚਾ ਆਉਣਾ ਹੈ। ਜੇ ਡਰੇਨ ਬਣਾ ਦਿੱਤੀ ਜਾਵੇ ਤਾਂ ਇਸ ਤੇ ਡੇਢ ਕਰੋੜ ਰੁਪਏ ਦਾ ਖਰਚਾ ਆਵੇਗਾ। ਮੇਰੀ ਰਾਏ ਹੈ ਕਿ ਸਟੌਰਮ ਵਾਟਰ ਡਰੇਨਜ ਦਾ ਪ੍ਰਬੰਧ ਕਰ ਲਿਆ ਜਾਵੇ। ਇਸ ਨਾਲ ਸਰਕਾਰ ਦਾ ਖਰਚਾ ਵੀ ਘੱਟ ਆਉਂਦਾ ਹੈ ਅਤੇ ਸੜਕਾਂ ਵੀ ਟੁੱਟਣ ਤੋਂ ਬਚਦੀਆਂ ਹਨ। ਅਸੀਂ ਇਹ ਮੈਟਰ ਲੋਕਲ ਗੌਰਮਿੰਟ ਵਿਭਾਗ ਨਾਲ ਟੇਕਅੱਪ ਕਰ ਲਵਾਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਜਿਹੜੀ ਮੈਂ ਪ੍ਰਾਬਲਮ ਉਠਾਈ ਹੈ, ਇਹ ਪੰਜਾਬ ਵਿੱਚ ਹੋਰਨਾਂ ਹਲਕਿਆਂ/ਕਸਬਿਆਂ ਵਿੱਚ ਵੀ ਹੋ ਸਕਦੀ ਹੈ। ਸਾਡੇ ਉਥੇ ਤਾਂ ਖ਼ਾਸ ਕਰਕੇ ਇਹ ਪ੍ਰਾਬਲਮ ਹੈ। ਇਨ੍ਹਾਂ ਨੇ ਕੰਕਰੀਟ ਦੀਆਂ ਸੜਕਾਂ ਬਣਾਉਣ ਵਾਸਤੇ ਜੋ ਐਸਟੀਮੇਟ ਤਕਰੀਬਨ 9 ਕਰੋੜ ਰੁਪਏ ਦਾ ਦੱਸਿਆ ਹੈ, ਮੇਰਾ ਖਿਆਲ ਹੈ ਕਿ ਉਥੇ ਇਸ ਤੋਂ ਵੀ ਅੱਧੇ ਖਰਚੇ ਨਾਲ ਹੀ ਸੜਕਾਂ ਬਣ ਜਾਣੀਆਂ ਹਨ। ਹੋ ਸਕਦਾ ਹੈ ਕਿ ਐਸਟੀਮੇਟ ਥੋੜ੍ਹਾ ਜਿਹਾ ਲੰਬਾ ਬਣ ਗਿਆ ਹੋਵੇ, ਲੇਕਿਨ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਦ ਇਹ ਖੁਦ ਮੰਨਦੇ ਹਨ ਕਿ ਪ੍ਰਾਬਲਮ ਹੈ, ਤਾਂ ਫਿਰ ਇਹ ਹੁਣ ਹੀ ਕੁਝ ਵਿੱਚਾਰ ਕਰ ਲੈਣ। ਕੀ ਮੰਤਰੀ ਜੀ ਕੁਝ ਵਿਚਾਰ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਇੱਕ ਸ਼ਹਿਰ ਦੀ ਨਹੀਂ ਸਾਰੇ ਸੂਬੇ ਦੀ ਗੱਲ ਹੈ, ਅਸੀਂ ਆਪਣੇ ਫਾਇਨਾਂਸ ਮੁਤਾਬਿਕ ਹੀ ਚੱਲਣਾ ਹੈ। ਫਾਇਨਾਂਸਿਜ਼ ਦੀ ਅਵੇਲੇਬਿਲਟੀ ਦੇ ਆਧਾਰ ਤੇ ਅਸੀਂ ਇਸ ਨੂੰ ਵਿਚਾਰ ਲਵਾਂਗੇ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵਾਕਿਆ ਹੀ ਸਾਰੇ ਪੰਜਾਬ ਵਿੱਚ ਹੀ ਇਹ ਗੱਲ ਹੋ ਗਈ ਹੈ। ਜਦੋਂ ਵੀ ਸੜਕ ਰਿਪੇਅਰ ਹੁੰਦੀ ਹੈ, 5/6 ਸਾਲ ਬਾਅਦ ਉਸ ਉੱਤੇ ਅਰਥ ਵਰਕ ਕਰਕੇ ਜਾਂ ਨਵੇਂ ਪੱਥਰਾਂ ਦੀ ਲੇਅਰ ਪਾ ਕੇ ਉਸ ਨੂੰ 2/3 ਫੁੱਟ ਉੱਚਾ ਕਰ ਦਿੱਤਾ ਜਾਂਦਾ ਹੈ। ਆਮ ਪਿੰਡਾਂ ਵਿੱਚ ਜਿਹੜਾ ਆਦਮੀ ਹੈ, ਉਸ ਨੂੰ ਜ਼ਿੰਦਗੀ ਵਿੱਚ ਇੱਕੋ ਵਾਰੀ ਘਰ ਬਣਾਉਣ ਦਾ ਮੌਕਾ ਮਿਲਦਾ ਹੈ ਔਰ ਫਿਰ ਘਰ 3/4 ਫੁੱਟ ਨੀਵੇਂ ਹੋ ਜਾਂਦੇ ਹਨ ਔਰ ਪਿੰਡ ਦੀਆਂ ਜਿਹੜੀਆਂ ਆਪਾਂ ਗਲੀਆਂ ਨਾਲੀਆਂ ਬਣਾਉਂਦੇ ਹਾਂ, ਉਨ੍ਹਾਂ ਵਿੱਚ ਪਾਣੀ ਦਾ ਨਿਕਾਸ ਰੁੱਕ ਜਾਂਦਾ ਹੈ। ਲੋਕ ਇਸ ਗੱਲੋਂ ਬਹੁਤ ਔਖੇ ਹਨ। ਕੀ ਮੰਤਰੀ ਜੀ ਇਸ ਗੱਲ ਤੇ ਵਿਚਾਰ ਕਰਨਗੇ ਕਿ

ਦੁਬਾਰਾ ਸੜਕ ਪੁੱਟ ਕੇ ਜਾਂ ਕਿਸੇ ਹੋਰ ਤਰੀਕੇ ਨਾਲ ਸੜਕ ਬਣਾਈ ਜਾਵੇਗੀ ਤਾਂ ਕਿ ਸੜਕਾਂ ਦੇ ਲੈਵਲ ਘਰਾਂ ਨਾਲੋਂ ਉੱਚੇ ਨਾ ਹੋਣ? ਕੀ ਇਸ ਤਰ੍ਹਾਂ ਦੀ ਕੋਈ ਪ੍ਰਪੋਜਲ ਬਣਾਉਣਗੇ ?

**ਮੰਤਰੀ** : ਸਰ, ਜਿੱਥੇ ਕੋਈ ਸਾਡੇ ਕੋਲ ਅਜਿਹੀ ਪ੍ਰਾਬਲਮ ਆਉਂਦੀ ਹੈ, ਅਸੀਂ ਉਸ ਨੂੰ ਟੈਕਨੀਕਲੀ ਐਗਜ਼ਾਮਿਨ ਕਰਵਾਉਂਦੇ ਹਾਂ ਕਿ ਉਸ ਦਾ ਕੀ ਹੱਲ ਹੋ ਸਕਦਾ ਹੈ। ਜੇ ਅਸੀਂ ਕਹੀਏ ਕਿ ਸਾਰੀਆਂ ਸੜਕਾਂ ਨੂੰ ਨੀਵਾਂ ਕਰਨਾ ਹੈ ਤਾਂ ਫਿਰ ਸਾਰਾ ਪਾਣੀ ਪਿੰਡਾਂ ਦਾ ਜਾਂ ਸ਼ਹਿਰਾਂ ਦਾ ਸੜਕਾਂ ਤੇ ਆ ਜਾਂਦਾ ਹੈ ਔਰ ਸੜਕਾਂ ਟੁੱਟ ਜਾਂਦੀਆਂ ਹਨ। ਪਰ ਫਿਰ ਵੀ ਜਿੱਥੇ ਕੋਈ ਖਾਸ ਪ੍ਰਾਬਲਮ ਹੈ ਉਸ ਬਾਰੇ ਇਹ ਸਾਨੂੰ ਦੱਸ ਦੇਣ, ਅਸੀਂ ਉਸ ਦੀ ਟੈਕਨੀਕਲੀ ਫੀਜ਼ੀਬਿਲਟੀ ਐਗਜ਼ਾਮਿਨ ਕਰਾ ਲਵਾਂਗੇ। ਜੇ ਕੁਝ ਹੋ ਸਕਿਆ ਤਾਂ ਅਸੀਂ ਹੱਲ ਲੱਭ ਲਵਾਂਗੇ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਸਤਿਕਾਰਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਇਹ ਸਾਰੇ ਪੰਜਾਬ ਦੀਆਂ ਸੜਕਾਂ ਦੀ ਗੱਲ ਹੈ। ਸੜਕਾਂ ਦੀ ਰਿਪੇਅਰ ਅਤੇ ਦੁਬਾਰਾ ਮੁਰੰਮਤ/ਉੱਚੀ ਕਰਨ ਲਈ 6 ਸਾਲ ਦਾ ਸਮਾਂ ਨਿਸ਼ਚਿਤ ਕੀਤਾ ਗਿਆ ਹੈ, ਪਰ ਇਹ ਸਮੇਂ ਤੋਂ ਪਹਿਲਾਂ ਹੀ ਤਕਰੀਬਨ ਸਾਰੀਆਂ ਸੜਕਾਂ ਟੁੱਟ ਜਾਂਦੀਆਂ ਹਨ। ਸੋ, ਮੇਰਾ ਸੁਆਲ ਹੈ ਕਿ ਕੀ ਉਸ ਨੂੰ ਮੇਨਟੇਨ ਕਰਨ ਵਾਸਤੇ, ਜਿਸ ਏਜੰਸੀ ਨੇ ਸੜਕ ਬਣਾਈ ਹੈ, ਉਸ ਦੀ ਮੈਂਟੇਨੈਂਸ ਦਾ ਜ਼ਿੰਮਾ ਉਸੀ ਏਜੰਸੀ ਨੂੰ ਦੇਣਗੇ ਤਾਂ ਜੋ 6 ਸਾਲ ਦੀ ਮਿਆਦ ਸੜਕ ਪੂਰੀ ਕਰੇ ਅਤੇ ਜੇਕਰ ਸੜਕ ਟੁੱਟਦੀ ਹੈ ਤਾਂ ਉਸ ਏਜੰਸੀ ਦੀ ਰਿਸਪਾਂਸੀਬਿਲਟੀ ਹੋਵੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਲਿੰਕ ਰੋਡਜ਼ ਹਨ, ਉਸ ਬਾਰੇ ਕੋਈ ਵੀ ਫੈਸਲਾ ਮੰਡੀ ਬੋਰਡ ਨੇ ਕਰਨਾ ਹੈ ਪਰ ਜੋ ਸਾਡੀਆਂ ਪਲਾਨਡ ਰੋਡਜ਼ ਹਨ, ਉਨ੍ਹਾਂ ਵਾਸਤੇ ਅਸੀਂ ਨਵਾਂ ਪ੍ਰਾਜੈਕਟ ਓ.ਪੀ.ਆਰ.ਸੀ. ਕੰਟ੍ਰੈਕਟ ਸਿਸਟਮ ਲੈ ਕੇ ਆ ਰਹੇ ਹਾਂ ਜਿਸ ਤਹਿਤ ਅਸੀਂ ਕੰਟ੍ਰੈਕਟਰਜ਼ ਨੂੰ ਹੀ ਉਨ੍ਹਾਂ ਵੱਲੋਂ ਬਣਾਈ ਗਈ ਰੋਡਜ਼ ਦੀ 10 ਸਾਲ ਤੱਕ ਮੈਂਟੇਨੈਂਸ ਦੀ ਜ਼ਿੰਮੇਂਵਾਰੀ ਸੌਂਪਾਂਗੇ। ਹਾਲ ਦੀ ਘੜੀ ਅਸੀਂ 750 ਕਿਲੋਮੀਟਰ ਰੋਡਜ਼ ਇੱਕ ਪਾਇਲਟ ਪ੍ਰਾਜੈਕਟ ਦੇ ਤੌਰ ਤੇ ਲੈਣ ਜਾ ਰਹੇ ਹਾਂ ਔਰ ਇਸ ਤਹਿਤ ਸਾਰੀ ਰਿਸਪਾਂਸੀਬਿਲਟੀ ਕੰਟ੍ਰੈਕਟਰ ਤੇ ਸ਼ਿਫਟ ਕਰ ਦਿੱਤੀ ਜਾਵੇਗੀ। ਉਸ ਦੀ ਮੈਂਟੇਨੈਂਸ ਤੇ ਸਰਵਿਸ ਉਹੀ ਕੰਟ੍ਰੈਕਟਰ ਪ੍ਰੋਵਾਈਡ ਕਰੇਗਾ। ਅਸੀਂ ਉਸ ਨੂੰ ਸਮੇਂ-ਸਮੇਂ ਤੇ ਚੈੱਕ ਵੀ ਕਰਾਂਗੇ। ਇਹ ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਇਹ ਪਹਿਲਾਂ ਹੀ ਸਾਡੇ ਵਿਚਾਰ ਅਧੀਨ ਹੈ। ਇਹ ਕੰਮ ਸਾਡਾ ਤਕਰੀਬਨ ਫਾਇਨਲਾਈਜ਼ੇਸ਼ਨ ਸਟੇਜ ਤੇ ਹੈ।

---

## ਰਾਜ ਵਿੱਚ ਵੈਟ ਉਗਰਾਹੀ ਤੋਂ ਆਮਦਨ

*1047. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਕਰਕੇ ਦੱਸਣਗੇ ਕਿ -

(ੳ) ਸਾਲ 2007-08 ਅਤੇ 2008-09 ਦੇ ਦੌਰਾਨ ਰਾਜ ਵਿੱਚ ਸਾਲ-ਵਾਰ ਵੈਟ ਦੀ ਕੁੱਲ ਕਿੰਨੀ ਉਗਰਾਹੀ ਹੋਈ ਹੈ ਅਤੇ ਇਨ੍ਹਾਂ ਸਾਲਾਂ ਦੌਰਾਨ ਵੈਟ ਤੋਂ ਕੀਤੀ ਉਗਰਾਹੀ ਵਿੱਚੋਂ ਨਗਰ ਕੌਂਸਲ, ਮੋਹਾਲੀ ਦਾ ਹਿੱਸਾ ਕਿੰਨਾ ਹੈ ;

(ਅ) ਰਾਜ ਵਿੱਚ ਵੈਟ ਤੋਂ ਪ੍ਰਾਪਤ ਕੀਤੀ ਉਗਰਾਹੀ ਵਿੱਚੋਂ ਨਗਰ ਕੌਂਸਲ, ਮੁਹਾਲੀ ਦਾ ਹਿੱਸਾ ਸੋਧਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਸਾਲ 2007-08 ਅਤੇ 2008-09 ਦੌਰਾਨ ਵੈਟ ਤੋਂ ਕਰ ਦੀ ਉਗਰਾਹੀ ਕ੍ਰਮਵਾਰ 5543.49 ਕਰੋੜ ਰੁਪਏ ਅਤੇ 6773.76 ਕਰੋੜ ਰੁਪਏ ਦੀ ਹੋਈ। ਸਾਲ 2007-08 ਅਤੇ 2008-09 ਦੌਰਾਨ ਪੰਜਾਬ ਮਿਊਂਸਿਪਲ ਫੰਡ (10% ਆਫ ਵੈਟ) ਤੋਂ ਹੋਈ ਉਗਰਾਹੀ ਵਿੱਚੋਂ ਨਗਰ ਕੌਂਸਲ, ਮੁਹਾਲੀ ਦਾ ਹਿੱਸਾ ਕ੍ਰਮਵਾਰ 18.97 ਕਰੋੜ ਰੁਪਏ ਅਤੇ 21.83 ਕਰੋੜ ਰੁਪਏ ਹੈ।

(ਅ) ਨਹੀਂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ, ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2007 ਤੋਂ ਕੀਮਤਾਂ ਵਿੱਚ, ਮੁਲਾਜ਼ਮਾਂ ਦੀਆਂ ਤਨਖਾਹਾਂ ਵਿੱਚ ਅਤੇ ਬਿਜਲੀ ਦੀਆਂ ਦਰਾਂ ਵਿੱਚ ਕਾਫੀ ਵਾਧਾ ਹੋਇਆ ਹੈ। ਇਹ ਜਿਹੜੇ ਫੰਡਜ਼ ਮੁਹਾਲੀ ਲਈ ਰੱਖੇ ਗਏ ਹਨ, ਇਹ ਬਹੁਤ ਥੋੜ੍ਹੇ ਹਨ ਔਰ ਮੁਹਾਲੀ ਦੀ ਮਹੱਤਤਾ ਨੂੰ ਦੇਖਦੇ ਹੋਏ ਇਹ ਫੰਡਜ਼ ਵਧਾਉਣੇ ਚਾਹੀਦੇ ਹਨ ਕਿਉਂਕਿ ਨਾਲ ਹੀ ਹਰਿਆਣੇ ਦਾ ਪੰਚਕੂਲਾ ਸ਼ਹਿਰ ਜਿਹੜਾ ਸਾਡੇ ਨਾਲੋਂ ਬਾਅਦ ਵਿੱਚ ਵਸਿਆ ਹੈ, ਉਸ ਦੀ ਡਿਵੈਲਪਮੈਂਟ ਅਤੇ ਮੁਹਾਲੀ ਦੀ ਡਿਵੈਲਪਮੈਂਟ ਵਿੱਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਕੀ ਇਸ ਬਾਰੇ ਮੁੱਖ ਮੰਤਰੀ ਸਾਹਿਬ ਕੋਈ ਆਸ਼ਵਾਸਨ ਦਿਵਾਉਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜਾ ਫੈਸਲਾ ਹੋਇਆ ਸੀ, ਉਹ ਇਹ ਹੋਇਆ ਸੀ ਕਿ ਜਿੰਨਾ ਵੈਟ ਇੱਕੱਠਾ ਹੁੰਦਾ ਹੈ, ਉਸ ਦਾ 10% ਸਿੱਧਾ ਹੀ ਲੋਕਲ ਬਾਡੀਜ਼ ਮਹਿਕਮੇ ਕੋਲ ਚਲਿਆ ਜਾਂਦਾ ਹੈ ਔਰ ਮਹਿਕਮੇ ਵਾਲੇ ਅੱਗੇ ਮਿਊਂਸਿਪਲ ਕਮੇਟੀਆਂ ਨੂੰ ਦਿੰਦੇ ਹਨ। ਉਸ ਬੇਸਿਸ ਤੇ ਇਹ ਤਹਿ ਹੋਇਆ ਸੀ ਕਿ ਜਿੰਨਾ ਇਹ ਰੁਪਿਆ ਪਹਿਲੀ ਵਾਰ ਇਕੱਠਾ ਹੋਇਆ ਤੇ ਜਿੰਨਾ ਮਿਊਂਸਿਪਲ ਕਮੇਟੀ ਦਾ ਉਸ ਵੇਲੇ ਚੁੰਗੀ ਦਾ ਖਰਚਾ ਸੀ ਜਾਂ ਆਮਦਨ ਸੀ, ਉਸ ਦੀ ਪ੍ਰਸੈਂਟੇਜ ਮੰਨ ਲਓ ਕਿ ਪ੍ਰਸੈਂਟੇਜ 3.5% ਨਿਕਲੀ ਹੈ ਤਾਂ ਇਹ 3.5% ਉਨ੍ਹਾਂ ਦਾ ਹਿੱਸਾ ਹੋਏਗਾ। ਉਹ 3.5% ਸਾਰਾ ਉਨ੍ਹਾਂ ਨੂੰ ਮਿਲ ਜਾਂਦਾ ਹੈ। ਇਸ ਨਾਲ ਹਰ ਮਹੀਨੇ ਵਿੱਚ ਘੱਟੋ ਘੱਟ ਦੋ ਕਿਸ਼ਤਾਂ ਵੀ ਦਿੱਤੀਆਂ ਜਾਂਦੀਆਂ ਹਨ। ਇਹ ਫਾਰਮੂਲਾ ਸਾਰੇ ਸੂਬੇ ਵਾਸਤੇ ਹੈ। ਇਹ ਇਕੱਲੇ ਮੁਹਾਲੀ ਵਾਸਤੇ ਨਹੀਂ ਹੈ। ਮੁਹਾਲੀ ਦੀ ਤਾਂ ਅਰਬਨ ਡਿਵੈਲਪਮੈਂਟ

ਅਥਾਰਟੀ ਵੀ ਕਾਫੀ ਮਦਦ ਕਰ ਰਹੀ ਹੈ। ਜੇਕਰ ਕਿਸੇ ਹੋਰ ਪ੍ਰਕਾਰ ਦੀ ਕੋਈ ਤਕਲੀਫ ਹੋਏਗੀ ਤਾਂ ਇਹ ਮੈਨੂੰ ਹੁਕਮ ਕਰਨ, ਉਸ ਹੁਕਮ ਦੀ ਪਾਲਣਾ ਕੀਤੀ ਜਾਵੇਗੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜਿਹੜੀ ਸੀ.ਐਮ. ਸਾਹਿਬ ਨੇ ਦੂਸਰੀ ਅਰਬਨ ਡਿਵੈਲਪਮੈਂਟ ਅਥਾਰਟੀ ਦੀ ਗੱਲ ਕੀਤੀ ਹੈ, ਉਹ ਤਾਂ ਰੁਪਏ ਲੈਣਾ ਜਾਣਦੀ ਹੈ ਲੇਕਿਨ ਉਹ ਮੁਹਾਲੀ ਦੀ ਡਿਵੈਲਪਮੈਂਟ ਕੋਈ ਨਹੀਂ ਕਰਦੀ। ਉਹ ਤਾਂ ਅੱਧਾ-ਪਚੱਧਾ ਸਟ੍ਰਕਚਰ ਖੜ੍ਹਾ ਕਰਕੇ ਹੀ ਦਿੰਦੇ ਹਨ...

**ਮਾਨਯੋਗ ਸਪੀਕਰ :** ਜੇਕਰ ਕੋਈ ਇਹੋ ਜਿਹੀ ਗੱਲ ਹੈ ਤਾਂ ਤੁਸੀਂ ਸੀ.ਐਮ. ਸਾਹਿਬ ਨਾਲ ਗੱਲ ਕਰ ਲੈਣਾ।

------

ਨਿਸ਼ਾਨ ਵਾਲਾ ਪ੍ਰਸ਼ਨ ਨੰ: 1099*

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

------

## ਸਰਕਾਰੀ ਰਾਜਿੰਦਰਾ ਕਾਲਜ, ਬਠਿੰਡਾ ਵਿਖੇ ਲੜਕੀਆਂ ਲਈ ਹੋਸਟਲ ਦੀ ਉਸਾਰੀ

*1101. **ਸਰਦਾਰ ਮੱਖਣ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਕਾਲਜ, ਬਠਿੰਡਾ ਵਿਖੇ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਲਈ ਹੋਸਟਲ ਬਣਾਉਣ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਹ ਕਦੋਂ ਤੱਕ ਬਣ ਜਾਵੇਗਾ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ) :** ਸਰਕਾਰੀ ਰਾਜਿੰਦਰਾ ਕਾਲਜ, ਬਠਿੰਡਾ ਵਿਖੇ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਲਈ ਹੋਸਟਲ ਉਸਾਰਨ ਸਬੰਧੀ ਕੋਈ ਤਜਵੀਜ਼ ਇਸ ਵਿਭਾਗ ਵਿਖੇ ਪ੍ਰਾਪਤ ਨਹੀਂ ਹੋਈ ਹੈ ਅਤੇ ਨਾ ਹੀ ਇਸ ਸਬੰਧੀ ਕੋਈ ਤਜਵੀਜ਼ ਭਾਰਤ ਸਰਕਾਰ ਨੂੰ ਭੇਜੀ ਗਈ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਚੰਗੇ ਕੰਮ ਦੀ ਤਜਵੀਜ਼ ਇਹ ਕਦੋਂ ਬਣਾਉਣਗੇ ਔਰ ਕਦੋਂ ਭਾਰਤ ਸਰਕਾਰ ਨੂੰ ਭੇਜਣਗੇ ?

* For Starred Question No. 1099 and reply thereto, please see Appendix to this Debates.

**ਮੰਤਰੀ :** ਸਪੀਕਰ ਸਾਹਿਬ, ਇਹ ਤਜਵੀਜ਼ ਕਾਲਜ ਨੇ ਭੇਜਣੀ ਹੁੰਦੀ ਹੈ। ਸਾਡੇ ਡਿਪਾਰਟਮੈਂਟ ਵੱਲੋਂ ਤਾਂ ਪੈਸਾ ਭੇਜਿਆ ਜਾਣਾ ਹੁੰਦਾ ਹੈ। ਸਾਡੇ ਫਾਇਨਾਂਸ ਮਨਿਸਟਰ ਸਾਹਿਬ ਨੇ 2 ਕਰੋੜ ਰੁਪਿਆ ਇਸ ਸਕੀਮ ਲਈ ਰੱਖਿਆ ਹੈ। ਜਦੋਂ ਵੀ ਕਾਲਜ ਵਾਲਿਆਂ ਦੀ ਤਜਵੀਜ਼ ਆਏਗੀ ਤਾਂ ਜਲਦੀ ਹੀ ਉਸ ਨੂੰ ਪ੍ਰਵਾਨ ਕਰਕੇ ਭਾਰਤ ਸਰਕਾਰ ਨੂੰ ਭੇਜ ਦਿਆਂਗੇ।

**ਸਰਦਾਰ ਮੱਖਣ ਸਿੰਘ :** ਇਹ ਤਜਵੀਜ਼ ਕਾਲਜ ਵਾਲਿਆਂ ਨੇ ਤਿਆਰ ਕਰਨੀ ਹੈ ਜਾਂ ਤੁਹਾਡੇ ਮਹਿਕਮੇ ਨੇ ਤਿਆਰ ਕਰਨੀ ਹੈ ?

**ਮੰਤਰੀ :** ਸਪੀਕਰ ਸਾਹਿਬ, ਕਾਲਜ ਵਾਲਿਆਂ ਵੱਲੋਂ ਤਜਵੀਜ਼ ਆਉਂਦੀ ਹੈ ਕਿ ਉਨ੍ਹਾਂ ਨੇ ਕਿੰਨਾ ਵੱਡਾ ਹੋਸਟਲ ਬਣਾਉਣਾ ਹੈ ਅਤੇ ਉਸ ਵਿੱਚ ਕਿੰਨੇ ਕਮਰੇ ਬਣਾਏ ਜਾਣੇ ਹਨ। ਇਹ ਤਾਂ 50%-50% ਦੀ ਸਕੀਮ ਹੈ। 50% ਭਾਰਤ ਸਰਕਾਰ ਅਤੇ 50% ਸਟੇਟ ਦਾ ਇਸ ਵਿੱਚ ਹਿੱਸਾ ਹੁੰਦਾ ਹੈ। ਜਦੋਂ ਉਨ੍ਹਾਂ ਵੱਲੋਂ ਤਜਵੀਜ਼ ਆ ਗਈ ਤਾਂ ਸਾਡੇ ਵੱਲੋਂ ਸਿਫਾਰਸ਼ ਕਰਕੇ ਭਾਰਤ ਸਰਕਾਰ ਨੂੰ ਭੇਜੀ ਜਾਣੀ ਹੈ।

**ਮਾਨਯੋਗ ਸਪੀਕਰ :** ਇਹ ਤਜਵੀਜ਼ ਤਿਆਰ ਤੁਸੀਂ ਕਰਨੀ ਹੁੰਦੀ ਹੈ?

**ਮੰਤਰੀ :** ਇਹ ਕਾਲਜ ਵੱਲੋਂ ਹੀ ਤਿਆਰ ਹੋ ਕੇ ਆਉਣੀ ਹੈ ਜੀ।

------

## ਰੇਲਵੇ ਓਵਰ ਬ੍ਰਿਜਾਂ ਦੀ ਉਸਾਰੀ ਦਾ ਕੰਮ

***1060. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਉਨ੍ਹਾਂ ਰੇਲਵੇ ਓਵਰ ਬ੍ਰਿਜਾਂ ਦੀ ਜ਼ਿਲ੍ਹਾ-ਵਾਰ ਮੌਜੂਦਾ ਸਥਿਤੀ ਕੀ ਹੈ ਜਿਨ੍ਹਾਂ ਦੀ ਉਸਾਰੀ ਦਾ ਕੰਮ ਪਿਛਲੀ ਸਰਕਾਰ ਵੇਲੇ ਆਰੰਭ ਕੀਤਾ ਗਿਆ ਸੀ ਅਤੇ ਇਨ੍ਹਾਂ ਰੇਲਵੇ ਓਵਰ ਬ੍ਰਿਜਾਂ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਪਿਛਲੀ ਸਰਕਾਰ ਸਮੇਂ ਆਰੰਭ ਕੀਤੇ ਗਏ ਆਰ.ਓ.ਬੀਜ਼. ਦਾ ਵਿਸਥਾਰਪੂਰਵਕ ਵੇਰਵਾ ਅਨੁਲੱਗ "ੳ" ਵਿੱਚ ਦਿੱਤਾ ਜਾਂਦਾ ਹੈ। ਆਰ.ਓ.ਬੀਜ਼. ਦੀ ਉਸਾਰੀ ਵਿੱਚ ਅਪਰੋਚ ਸੜਕਾਂ ਦਾ ਕੰਮ ਲੋਕ ਨਿਰਮਾਣ ਵਿਭਾਗ ਵੱਲੋਂ ਕਰਵਾਇਆ ਜਾਂਦਾ ਹੈ। ਰੇਲਵੇ ਬਾਊਂਡਰੀ ਵਿੱਚ ਪੁਲ ਦੇ ਹਿੱਸੇ ਦੀ ਉਸਾਰੀ ਰੇਲਵੇ ਵਿਭਾਗ ਵੱਲੋਂ ਵੱਖਰੇ ਟੈਂਡਰ ਲਗਾ ਕੇ ਕਰਵਾਈ ਜਾਂਦੀ ਹੈ। ਲੋਕ ਨਿਰਮਾਣ ਵਿਭਾਗ ਵੱਲੋਂ ਇਨ੍ਹਾਂ ਆਰ.ਓ.ਬੀਜ਼. ਦੀਆਂ ਅਪਰੋਚ ਸੜਕਾਂ ਦਾ ਕੰਮ ਲੱਗਭੱਗ ਪੂਰਾ ਕੀਤਾ ਜਾ ਚੁੱਕਾ ਹੈ। ਕੇਵਲ ਅਪਰੋਚ ਸੜਕਾਂ ਦਾ ਉਹੀ ਕੰਮ ਹੀ ਰਹਿੰਦਾ ਹੈ ਜੋ ਕਿ ਰੇਲਵੇ ਦੇ ਹਿੱਸੇ ਨਾਲ ਜੁੜਿਆ ਹੋਇਆ ਹੁੰਦਾ ਹੈ। ਇਨ੍ਹਾਂ ਰੇਲਵੇ ਓਵਰ ਬ੍ਰਿਜਾਂ ਦੀ ਉਸਾਰੀ ਦੇ ਮੁਕੰਮਲ ਹੋਣ ਦਾ ਸਮਾਂ ਰੇਲਵੇ ਵਿਭਾਗ ਤੇ ਨਿਰਭਰ ਕਰਦਾ ਹੈ।

## ਅਨੁਲੱਗ-"ੳ"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਕੰਮ ਦਾ ਨਾਮ | ਲੈਵਲ ਕਰਾਸਿੰਗ ਨੰ: | ਭੌਤਿਕ ਪ੍ਰਤੀਸ਼ਤ ਅਪਰੋਚਿਜ਼ ਦਾ ਕੰਮ ਪੀ. ਡਬਲਯੂ.ਡੀ. ਨਾਲ ਸਬੰਧਤ | ਭੌਤਿਕ ਪ੍ਰਤੀਸ਼ਤ ਰੇਲਵੇ ਪੋਰਸ਼ਨ ਰੇਲਵੇ ਵਿਭਾਗ ਨਾਲ ਸਬੰਧਤ | ਕੰਮ ਮੁਕੰਮਲ ਹੋਣ ਦੀ ਸੰਭਾਵਿਤ ਮਿਤੀ |
|---|---|---|---|---|---|---|
| 1. | ਬਠਿੰਡਾ | ਆਰ.ਓ.ਬੀ. ਬਠਿੰਡਾ | 139/3 | 98% | ਇਸ ਆਰ.ਓ.ਬੀ. ਦਾ ਕੰਮ ਅਪ੍ਰੈਲ, 09 ਵਿੱਚ ਅਲਾਟ ਹੋਇਆ ਹੈ ਅਤੇ ਕੰਮ ਅਜੇ ਸ਼ੁਰੂ ਹੀ ਹੋਇਆ ਹੈ। | ਪੂਰੇ ਆਰ.ਓ.ਬੀ. ਦਾ ਕੰਮ ਰੇਲਵੇ ਦਾ ਕੰਮ ਖਤਮ ਹੋਣ ਤੇ ਪੂਰਾ ਹੋਵੇਗਾ ਜੋ ਕਿ ਰੇਲਵੇ ਵਿਭਾਗ ਨਾਲ ਸਬੰਧਤ ਹੈ। |
| 2. | | ਆਰ.ਓ.ਬੀ. ਬਠਿੰਡਾ | 242/2 | | 10% | |
| 3. | ਮਾਨਸਾ | ਆਰ.ਓ.ਬੀ. ਮਾਨਸਾ | ਬੀ-208 | 100% | 100% | ਆਰ.ਓ.ਬੀ. ਆਵਾਜਾਈ ਲਈ 12/2008 ਵਿੱਚ ਖੋਲ ਦਿੱਤਾ ਗਿਆ ਹੈ। |
| 4. | ਸੰਗਰੂਰ | ਆਰ.ਓ.ਬੀ. ਲਹਿਰਾਗਾਗਾ | ਸੀ-95 | 100% | 100% | ਆਰ.ਓ.ਬੀ. ਆਵਾਜਾਈ ਲਈ 03/2009 ਵਿੱਚ ਖੋਲ ਦਿੱਤਾ ਗਿਆ ਹੈ। |
| 5. | | ਆਰ.ਓ.ਬੀ. ਸੰਗਰੂਰ | 64-ਏ/2 | 100% | 100% | ਆਰ.ਓ.ਬੀ. ਆਵਾਜਾਈ ਲਈ 09/2008 ਵਿੱਚ ਖੋਲ ਦਿੱਤਾ ਗਿਆ ਹੈ। |
| 6. | | ਆਰ.ਓ.ਬੀ. ਧੂਰੀ | ਏ-63 | 100% | 100% | ਆਰ.ਓ.ਬੀ. ਆਵਾਜਾਈ ਲਈ 10/2008 ਵਿੱਚ ਖੋਲ ਦਿੱਤਾ ਗਿਆ ਹੈ। |
| 7. | | ਆਰ.ਓ.ਬੀ. ਧੂਰੀ | ਏ-52 | | 100% | ਆਰ.ਓ.ਬੀ. ਆਵਾਜਾਈ ਲਈ 10/2008 ਵਿੱਚ ਖੋਲ ਦਿੱਤਾ ਗਿਆ ਹੈ। |
| 8. | ਜਲੰਧਰ | ਆਰ.ਓ.ਬੀ. ਜਲੰਧਰ ਸਿਟੀ (ਮਕਸੂਦਾਂ) | ਏ-61 | 90% | 20% | ਪੂਰੇ ਆਰ.ਓ.ਬੀ. ਦਾ ਕੰਮ ਰੇਲਵੇ ਦਾ ਕੰਮ ਖਤਮ ਹੋਣ ਤੇ ਪੂਰਾ ਹੋਵੇਗਾ ਜੋ ਕਿ |
| 9. | | ਆਰ.ਓ.ਬੀ. ਸੁੱਚੀ ਪਿੰਡ | ਸੀ-11 | | 80% | ਰੇਲਵੇ ਵਿਭਾਗ ਨਾਲ ਸਬੰਧਤ ਹੈ। |

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

| | | | | | | |
|---|---|---|---|---|---|---|
| 10. | ਕਪੂਰਥਲਾ | ਆਰ.ਓ.ਬੀ. ਫਗਵਾੜਾ (ਬੈਲੇਂਸ ਵਰਕ) | 77-ਏ | 100% | 100% | ਆਰ.ਓ.ਬੀ. ਆਵਾਜਾਈ ਲਈ 08/2008 ਵਿੱਚ ਖੋਲ ਦਿੱਤਾ ਗਿਆ ਹੈ। |
| 11. | ਪਟਿਆਲਾ | ਆਰ.ਓ.ਬੀ. ਪਟਿਆਲਾ | ਸੀ-21 | 100% | 100% | ਆਰ.ਓ.ਬੀ. ਆਵਾਜਾਈ ਲਈ 07/2008 ਵਿੱਚ ਖੋਲ ਦਿੱਤਾ ਗਿਆ ਹੈ। |
| 12. | ਹੁਸ਼ਿਆਰਪੁਰ | ਆਰ.ਓ.ਬੀ. ਦਸੂਹਾ | ਸੀ-85 | 100% | 100% | ਆਰ.ਓ.ਬੀ. ਆਵਾਜਾਈ ਲਈ 01/2009 ਵਿੱਚ ਖੋਲ ਦਿੱਤਾ ਗਿਆ ਹੈ। |
| 13. | | ਆਰ.ਓ.ਬੀ. ਟਾਂਡਾ | ਸੀ-64 | 92% | 50% | ਪੂਰੇ ਆਰ.ਓ.ਬੀ. ਦਾ ਕੰਮ ਰੇਲਵੇ ਦਾ ਕੰਮ ਖਤਮ ਹੋਣ ਤੇ ਪੂਰਾ ਹੋਵੇਗਾ ਜੋ ਕਿ ਰੇਲਵੇ ਵਿਭਾਗ ਨਾਲ ਸਬੰਧਤ ਹੈ ਰੇਲਵੇ ਵੱਲੋਂ ਕੰਮ ਬੰਦ ਕੀਤਾ ਹੋਇਆ ਹੈ। |
| 14. | ਅੰਮ੍ਰਿਤਸਰ | ਆਰ.ਓ.ਬੀ. ਬਿਆਸ | ਏ-44/ ਟੀ-3 | 95% | ਕੰਮ ਸ਼ੁਰੂ ਹੋ ਗਿਆ ਹੈ | ਪੂਰੇ ਆਰ.ਓ.ਬੀ. ਦਾ ਕੰਮ ਰੇਲਵੇ ਦਾ ਕੰਮ ਖਤਮ ਹੋਣ ਤੇ ਪੂਰਾ ਹੋਵੇਗਾ ਜੋ ਕਿ ਰੇਲਵੇ ਵਿਭਾਗ ਨਾਲ ਸਬੰਧਤ ਹੈ। |
| 15. | ਗੁਰਦਾਸਪੁਰ | ਆਰ.ਓ.ਬੀ. ਬਟਾਲਾ | ਏ-26 | 92% | 40% | ਪੂਰੇ ਆਰ.ਓ.ਬੀ. ਦਾ ਕੰਮ ਰੇਲਵੇ ਦਾ ਕੰਮ ਖਤਮ ਹੋਣ ਤੇ ਪੂਰਾ ਹੋਵੇਗਾ ਜੋ ਕਿ ਰੇਲਵੇ ਵਿਭਾਗ ਨਾਲ ਸਬੰਧਤ ਹੈ। |
| 16. | ਐਸ.ਏ.ਐਸ. ਨਗਰ (ਮੁਹਾਲੀ) | ਆਰ.ਓ.ਬੀ. ਮੋਰਿੰਡਾ ਬਾਈਪਾਸ | ਨੰ: 2 | 92% | 50% | ਪੂਰੇ ਆਰ.ਓ.ਬੀ. ਦਾ ਕੰਮ ਰੇਲਵੇ ਦਾ ਕੰਮ ਖਤਮ ਹੋਣ ਤੇ ਪੂਰਾ ਹੋਵੇਗਾ ਜੋ ਕਿ ਰੇਲਵੇ ਵਿਭਾਗ ਨਾਲ ਸਬੰਧਤ ਹੈ ਰੇਲਵੇ ਵੱਲੋਂ ਕੰਮ ਬੰਦ ਕੀਤਾ ਹੋਇਆ ਹੈ। |
| 17. | ਲੁਧਿਆਣਾ | ਆਰ.ਓ.ਬੀ. ਜਗਰਾਉਂ | ਏ-34 | 94% | 50% | ਪੂਰੇ ਆਰ.ਓ.ਬੀ. ਦਾ ਕੰਮ ਰੇਲਵੇ ਦਾ ਕੰਮ ਖਤਮ ਹੋਣ ਤੇ ਪੂਰਾ ਹੋਵੇਗਾ ਜੋ ਕਿ ਰੇਲਵੇ ਵਿਭਾਗ ਨਾਲ ਸਬੰਧਤ ਹੈ ਰੇਲਵੇ ਵੱਲੋਂ ਕੰਮ ਬੰਦ ਕੀਤਾ ਹੋਇਆ ਹੈ। |

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਕਾਫ਼ੀ ਦੇਰ ਤੋਂ ਇਹ ਕੰਮ ਸ਼ੁਰੂ ਹੋਇਆ ਹੈ ਔਰ ਉਦੋਂ ਤੋਂ ਲੈ ਕੇ ਹੁਣ ਤੱਕ ਰੇਲਵੇ ਦੇ ਕਾਰਨ ਇਹ ਕੰਮ ਅਧੂਰਾ ਪਿਆ ਹੈ। ਕੀ ਮਾਨਯੋਗ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਰੇਲਵੇ ਡਿਪਾਰਟਮੈਂਟ ਨਾਲ ਇਨ੍ਹਾਂ ਵੱਲੋਂ ਕੋਈ ਚਿੱਠੀ ਪੱਤਰ ਕੀਤਾ ਗਿਆ ਜਾਂ ਉਨ੍ਹਾਂ ਵੱਲੋਂ ਕੋਈ ਵਿਸ਼ਵਾਸ ਦਿਵਾਇਆ ਗਿਆ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਰੇਲਵੇ ਨਾਲ ਇਨ੍ਹਾਂ ਨੇ ਚਿੱਠੀ ਪੱਤਰ ਬਾਰੇ ਕਿਹਾ ਹੈ, ਅਸੀਂ ਤਕਰੀਬਨ ਰੋਜ਼ਾਨਾ ਉਨ੍ਹਾਂ ਨਾਲ ਪੱਤਰ ਵਿਹਾਰ ਕਰਦੇ ਹਾਂ ਅਤੇ ਨਿੱਜੀ ਤੌਰ ਤੇ ਮਿਲ ਕੇ ਵੀ ਆਏ ਹਾਂ ਅਤੇ ਦੋ ਵਾਰ ਸੀ.ਐਮ. ਸਾਹਿਬ ਰੇਲਵੇ ਮਨਿਸਟਰ ਨੂੰ ਮਿਲ ਚੁੱਕੇ ਹਨ। ਰੇਲਵੇ ਮਨਿਸਟਰ, ਰੇਲਵੇ ਦੇ ਮੈਂਬਰ ਅਤੇ ਚੇਅਰਮੈਨ ਰੇਲਵੇ ਬੋਰਡ ਜੋ ਹਨ, ਜਿਹੜੇ ਮੈਂਬਰ ਇੰਜੀਨੀਰਿੰਗ ਹਨ, ਚੀਫ ਜਨਰਲ ਮੈਨੇਜਰ ਹਨ, ਉਨ੍ਹਾਂ ਨਾਲ ਇਸ ਸਬੰਧ ਵਿੱਚ ਸਾਡਾ ਰਾਬਤਾ ਹੈ ਜਾਂ ਨਿੱਜੀ ਤੌਰ ਤੇ ਜੋ ਗੱਲ ਬਾਤ ਉਨ੍ਹਾਂ ਨਾਲ ਹੋਈ ਹੈ, ਜੇਕਰ ਇਹ ਚਾਹੁੰਦੇ ਹਨ ਤਾਂ ਉਹ ਸਾਰਾ ਹੀ ਇਨ੍ਹਾਂ ਨੂੰ ਭੇਜ ਦਿੰਦਾ ਹਾਂ। ਅਸੀਂ ਇਸ ਨੂੰ ਪਰਸਿਊ ਕਰ ਰਹੇ ਹਾਂ। ਮੈਂ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਇਹ ਸਕੀਮ ਪਿਛਲੀ ਸਰਕਾਰ ਦੇ ਸਮੇਂ ਸ਼ੁਰੂ ਹੋਈ ਸੀ। ਉਨ੍ਹਾਂ ਨੇ ਕਾਹਲੀ ਵਿੱਚ ਕੰਮ ਤਾਂ ਸ਼ੁਰੂ ਕਰਵਾ ਦਿੱਤਾ ਸੀ ਲੇਕਿਨ ਉਨ੍ਹਾਂ ਕੰਮਾਂ ਨੂੰ ਰੇਲਵੇ ਦੀ ਪਲਾਨ ਵਿੱਚ ਨਹੀਂ ਪਵਾਇਆ ਗਿਆ ਸੀ। ਰੇਲਵੇ ਦੀ ਪਲਾਨ ਵਿੱਚ ਨਾ ਪਵਾਉਣ ਕਰਕੇ ਹੀ ਰੇਲਵੇ ਵੱਲੋਂ ਇਸ ਸਬੰਧੀ ਕੋਈ ਕਾਰਵਾਈ ਨਹੀਂ ਕੀਤੀ ਗਈ। ਹੁਣ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਵਿੱਚ ਮੁੱਖ ਮੰਤਰੀ ਸਾਹਿਬ ਨੇ ਨਿੱਜੀ ਤੌਰ ਤੇ ਇਹ ਮਾਮਲਾ ਟੇਕ-ਅੱਪ ਕੀਤਾ ਹੈ। ਉਨ੍ਹਾਂ ਵਿੱਚੋਂ ਕੁਝ ਨੂੰ ਪਹਿਲੇ ਸਾਲ ਦੀ ਪਲਾਨ ਵਿੱਚ ਪਵਾਇਆ ਹੈ ਅਤੇ ਕੁਝ ਨੂੰ ਉਸ ਤੋਂ ਅਗਲੇ ਸਾਲ ਦੀ ਪਲਾਨ ਵਿੱਚ ਪਵਾਇਆ ਹੈ। ਹੁਣ ਇਹ ਕੰਮ ਸ਼ੁਰੂ ਹੋ ਚੁੱਕੇ ਹਨ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੰਤਰੀ ਜੀ ਵੱਲੋਂ ਦੱਸਿਆ ਗਿਆ ਹੈ ਕਿ ਕੁਝ ਕੰਮ ਰੇਲਵੇ ਵਿਭਾਗ ਵੱਲੋਂ ਕੰਪਲੀਟ ਕਰਨ ਤੋਂ ਬਾਅਦ ਹੀ ਰਹਿੰਦੇ ਕੰਮ ਸਾਡੇ ਵਿਭਾਗ ਵੱਲੋਂ ਮੁਕੰਮਲ ਕੀਤੇ ਜਾਣਗੇ। ਮੈਂ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਜਦੋਂ ਇਹ ਕੰਮ ਸ਼ੁਰੂ ਹੋਏ ਸਨ, ਉਦੋਂ ਤੋਂ ਲੈ ਕੇ ਹੁਣ ਤੱਕ ਬਿਲਡਿੰਗ ਮੈਟੀਰੀਅਲ ਦੀਆਂ ਕੀਮਤਾਂ ਵਿੱਚ ਭਾਰੀ ਵਾਧਾ ਹੋਇਆ ਹੈ ਜਿਵੇਂ ਸੀਮਿੰਟ, ਰੇਤਾ, ਬਜਰੀ ਅਤੇ ਲੋਹਾ ਆਦਿ। ਕੀ ਮਹਿਕਮੇ ਕੋਲ ਇਸ ਵੇਲੇ ਫਾਈਨਾਂਸਿਜ਼ ਦੀ ਕਮੀ ਤਾਂ ਨਹੀਂ ਹੋਵੇਗੀ ਅਤੇ ਕੀ ਫਾਈਨਾਂਸ ਦਾ ਪੂਰਾ ਉਪਬੰਧ ਕੀਤਾ ਹੋਇਆ ਹੈ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਲੀਅਰ ਕਰਦਾ ਹਾਂ ਕਿ ਇਹ ਮਸਲਾ ਬਹੁਤ ਗੰਭੀਰ ਹੈ। ਗੰਭੀਰ ਇਸ ਕਰਕੇ ਹੈ ਕਿ ਜਿਹੜੀਆਂ ਤਾਂ ਅਪਰੋਚ ਰੋਡਜ਼ ਹੁੰਦੀਆਂ ਹਨ, ਉਹ ਪੀ.ਡਬਲਯੂ.ਡੀ. ਜਾਂ ਸਰਕਾਰ ਵੱਲੋਂ ਬਣਾਈਆਂ

[ ਮੁੱਖ ਮੰਤਰੀ ]

ਜਾਂਦੀਆਂ ਹਨ ਪ੍ਰੰਤੂ ਜਿਹੜੀ ਪੁਲ ਦੀ ਉਸਾਰੀ ਹੁੰਦੀ ਹੈ, ਉਹ ਰੇਲਵੇ ਮਨਿਸਟਰੀ ਨੇ ਕਰਾਉਣੀ ਹੁੰਦੀ ਹੈ। ਰੇਲਵੇ ਮਨਿਸਟਰੀ ਨਾਲ ਇਹ ਮਾਮਲਾ ਡਿਸਕਸ ਕੀਤਾ ਗਿਆ ਸੀ ਅਤੇ ਉਹ ਐਗਰੀ ਕਰ ਗਏ ਹਨ ਕਿ ਅਪਰੋਚ ਸੜਕਾਂ ਦੀ ਉਸਾਰੀ ਅਤੇ ਓਵਰ ਬ੍ਰਿਜ ਦੀ ਉਸਾਰੀ ਦਾ ਕੰਮ ਇੱਕੋ ਹੀ ਠੇਕੇਦਾਰ ਨੂੰ ਦਿੱਤਾ ਜਾਵੇ। ਜਿੰਨੇ ਪ੍ਰਤੀਸ਼ਤ ਪੈਸਾ ਪੰਜਾਬ ਸਰਕਾਰ ਨੇ ਲਗਾਉਣਾ ਹੈ ਜਾਂ ਸੈਂਟਰ ਨੇ ਲਗਾਉਣਾ ਹੈ, ਉਸ ਦੇ ਹਿਸਾਬ ਨਾਲ ਪੁਲ ਅਤੇ ਅਪਰੋਚ ਸੜਕਾਂ ਨੂੰ ਵੰਡ ਕੇ ਇੱਕੋ ਠੇਕੇਦਾਰ ਨੂੰ ਹੀ ਕੰਮ ਦਿੱਤਾ ਜਾਵੇ ਤਾਂ ਜੋ ਇੱਕੋ ਵਾਰੀ ਹੀ ਕੰਮ ਮੁਕੰਮਲ ਹੋ ਸਕੇ। ਮੀਟਿੰਗ ਵਿੱਚ ਤਾਂ ਉਹ ਮੰਨ ਗਏ ਸਨ ਪ੍ਰੰਤੂ ਹੁਣ ਇਹ ਪਤਾ ਨਹੀਂ ਰਿਟਨ ਵਿੱਚ ਹਦਾਇਤਾਂ ਜਾਰੀ ਕੀਤੀਆਂ ਹਨ ਜਾਂ ਨਹੀਂ। ਜੇਕਰ ਲੋੜ ਪਈ ਤਾਂ ਮੈਂ ਫਿਰ ਗੱਲ ਕਰਾਂਗਾ। ਇਸ ਦਾ ਹੱਲ ਇੱਕ ਤਰੀਕੇ ਨਾਲ ਹੀ ਨਿਕਲ ਸਕਦਾ ਹੈ ਜੇਕਰ ਪੁਲ ਅਤੇ ਅਪਰੋਚ ਸੜਕਾਂ ਦਾ ਠੇਕਾ ਇੱਕ ਹੋਵੇ ਅਤੇ ਠੇਕੇਦਾਰ ਵੀ ਇੱਕੋ ਹੀ ਹੋਵੇ।

---

## ਵਾਟਰ ਵਰਕਸ, ਛੱਜਲੀ, ਤਹਿਸੀਲ ਸੁਨਾਮ ਦੀ ਟੈਂਕੀ ਦੀ ਮੁੜ ਉਸਾਰੀ

*1080. **ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਾਟਰ ਵਰਕਸ ਛੱਜਲੀ, ਤਹਿਸੀਲ ਸੁਨਾਮ ਵਿਖੇ ਓਵਰ-ਹੈੱਡ ਪਾਣੀ ਦੀ ਟੈਂਕੀ ਖਸਤਾ ਹਾਲਤ ਵਿੱਚ ਹੈ ; ਜੇਕਰ ਹੈ ਤਾਂ ਕੀ ਸਰਕਾਰ ਇਸ ਨੂੰ ਦੁਬਾਰਾ ਬਣਾ ਦੇਣ ਦਾ ਵਿਚਾਰ ਕਰੇਗੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਸ਼੍ਰੀਮਾਨ ਜੀ, ਇਹ ਠੀਕ ਹੈ ਕਿ ਵਾਟਰ ਵਰਕਸ ਪਿੰਡ ਛੱਜਲੀ ਦੀ ਓਵਰ-ਹੈੱਡ ਪਾਣੀ ਦੀ ਟੈਂਕੀ 30 ਸਾਲ ਪੁਰਾਣੀ ਹੋਣ ਕਾਰਨ ਖਸਤਾ ਹਾਲਤ ਵਿੱਚ ਹੈ। ਇਸ ਜਲ ਸਪਲਾਈ ਸਕੀਮ ਦੇ ਵਾਧੇ ਲਈ 56.94 ਲੱਖ ਰੁਪਏ ਦੀ ਪ੍ਰਵਾਨਗੀ ਪਹਿਲਾਂ ਹੀ ਦਿੱਤੀ ਜਾ ਚੁੱਕੀ ਹੈ, ਜਿਸ ਵਿੱਚ ਪਾਣੀ ਦੀ ਨਵੀਂ ਟੈਂਕੀ ਵੀ ਬਣਾਈ ਜਾਣੀ ਹੈ। ਪਿੰਡ ਛੱਜਲੀ ਦੇ ਵਸਨੀਕਾਂ ਵੱਲੋਂ ਬਤੌਰ ਲਾਭਪਾਤਰੀ ਹਿੱਸਾ 5.70 ਲੱਖ ਰੁਪਏ ਜਮ੍ਹਾਂ ਕਰਵਾਇਆ ਜਾਣਾ ਹੈ। ਲਾਭਪਾਤਰੀ ਹਿੱਸਾ ਪ੍ਰਾਪਤ ਹੋਣ ਉਪਰੰਤ ਜਲ ਸਪਲਾਈ ਸਕੀਮ ਛੱਜਲੀ ਦੇ ਵਾਧੇ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਮਾਨਯੋਗ ਸਪੀਕਰ ਸਾਹਿਬ, ਇਹ 30 ਸਾਲ ਪੁਰਾਣੀ ਗੱਲ ਹੈ ਅਤੇ ਇਨ੍ਹਾਂ 30 ਸਾਲਾਂ ਵਿੱਚ ਪਿੰਡ ਛੱਜਲੀ ਦੀ ਅਬਾਦੀ ਲਗਭਗ 17000 ਹੋ ਚੁੱਕੀ ਹੈ। ਉਥੇ ਟੈਂਕੀ ਦੀ ਹਾਲਤ ਬਹੁਤ ਖਰਾਬ ਹੈ। ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਨਵੀਂ ਟੈਂਕੀ ਦੁਬਾਰਾ ਕਿੰਨੀ ਦੇਰ ਵਿੱਚ ਬਣਾ ਦਿੱਤੀ ਜਾਵੇਗੀ? ਜਿਹੜੀ ਪ੍ਰਪੋਜ਼ਲ ਹੈ, ਉਹ ਤਾਂ ਜਲ ਸਪਲਾਈ ਸਕੀਮ ਦੇ ਵਾਧੇ ਦੀ ਦੱਸੀ ਗਈ ਹੈ ਪ੍ਰੰਤੂ ਟਿਊਬਵੈੱਲ ਤਾਂ ਉਥੇ ਪਹਿਲਾਂ ਹੀ ਲੱਗਾ ਹੋਇਆ ਹੈ। ਟੈਂਕੀ ਤੋਂ ਬਿਨਾਂ ਟਿਊਬਵੈੱਲ ਦਾ ਪਾਣੀ ਕੰਮ ਨਹੀਂ ਸਾਰ ਸਕਦਾ। ਜੇਕਰ ਇਹ ਟੈਂਕੀ ਗਿਰ ਗਈ ਤਾਂ ਪਤਾ

ਨਹੀਂ ਕਿੰਨਾ ਕੁ ਨੁਕਸਾਨ ਹੋ ਜਾਵੇਗਾ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਲ ਸਪਲਾਈ ਸਕੀਮ ਦੇ ਵਾਧੇ ਦਾ ਕੰਮ ਤਾਂ ਬਾਅਦ ਵਿੱਚ ਦੇਖ ਲਿਆ ਜਾਵੇਗਾ, ਪਹਿਲਾਂ ਉਥੇ ਟੈਂਕੀ ਬਣਵਾ ਕੇ ਦਿੱਤੀ ਜਾਵੇ। ਉਸ ਪਿੰਡ ਦੇ ਲੋਕ ਬਹੁਤ ਗਰੀਬ ਹਨ, ਉਹ ਪੈਸਾ ਭਰਨ ਦੇ ਯੋਗ ਨਹੀਂ ਹਨ। ਮੈਂ ਤਾਂ ਮੁੱਖ ਮੰਤਰੀ ਜੀ ਕੋਲੋਂ ਇਹੀ ਐਸ਼ਿਓਰੈਂਸ ਲੈਣਾ ਚਾਹੁੰਦਾ ਹਾਂ।

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਠੀਕ ਹੈ ਕਿ ਉਹ ਪਿੰਡ ਬਹੁਤ ਵੱਡਾ ਹੈ। ਕੇਵਲ ਟੈਂਕੀ ਹੀ ਨਹੀਂ ਬਣਾਉਣੀ ਬਲਕਿ ਸਾਰੀਆਂ ਪਾਈਪਾਂ ਵੀ ਪਾਉਣੀਆਂ ਹਨ। ਜਿਹੜੀ ਵਾਟਰ ਸਪਲਾਈ ਦੀ ਨਵੀਂ ਸਕੀਮ ਹੈ, ਉਹ ਇਸ ਤੇ ਲਾਗੂ ਨਹੀਂ ਹੁੰਦੀ। ਕਿਸੇ ਪਿੰਡ ਵਿੱਚ augmentation of water ਕਰਨ ਵਾਸਤੇ ਮੈਂ ਕੱਲ੍ਹ ਹੀ ਸਕੱਤਰ ਸਾਹਿਬ ਅਤੇ ਹੋਰ ਅਫ਼ਸਰਾਂ ਦੀ ਮੀਟਿੰਗ ਬੁਲਾਈ ਸੀ ਅਤੇ ਉਹ ਕਹਿੰਦੇ ਹਨ ਕਿ ਪਿੰਡ ਵਾਲੇ ਸ਼ਾਇਦ ਤਿਆਰ ਹਨ। ਥੋੜ੍ਹਾ-ਥੋੜ੍ਹਾ ਪੈਸਾ ਲੱਗਣਾ ਹੈ ਜਿਸ ਦੇ ਨਾਲ ਪਿੰਡ ਵਿੱਚ ਪਾਣੀ ਆ ਜਾਣਾ ਹੈ। ਕਾਨੂੰਨ ਇਹ ਹੈ ਕਿ ਲੋਕਾਂ ਤੋਂ 800/- ਰੁਪਏ ਪ੍ਰਤੀ ਘਰ ਲਿਆ ਜਾਵੇ ਪਰ ਹੁਣ ਉਹ ਘਟਾ ਕੇ 400/- ਰੁਪਏ ਕਰ ਦਿੱਤਾ ਹੈ ਅਤੇ ਅਨੁਸੂਚਿਤ ਜਾਤੀਆਂ ਲਈ ਇਹ ਹੋਰ ਵੀ ਘੱਟ ਹੈ। ਮੈਂਬਰ ਸਾਹਿਬ, ਜੇ ਤੁਸੀਂ ਥੋੜ੍ਹੀ ਜਿਹੀ ਹਿੰਮਤ ਕਰੋ ਤਾਂ ਇਹ ਗੱਲ ਬਣ ਸਕਦੀ ਹੈ ਕਿਉਂਕਿ ਸਾਰੀਆਂ ਨਵੀਆਂ ਸਕੀਮਾਂ ਜਿਹੜੀਆਂ ਵਾਟਰ ਸਪਲਾਈ ਜਾਂ ਆੱਗਮੈਨਟੇਸ਼ਨ ਦੀਆਂ ਹਨ, ਉਨ੍ਹਾਂ ਵਿੱਚ ਇਹ ਸ਼ਰਤ ਭਾਰਤ ਸਰਕਾਰ ਨੇ ਰੱਖ ਦਿੱਤੀ ਹੈ।

ਸਰਦਾਰ ਸੁਰਜੀਤ ਸਿੰਘ ਧੀਮਾਨ : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਿੰਡ ਬਹੁਤ ਵੱਡਾ ਹੈ ਅਤੇ ਇੱਕ ਟਿਊਬਵੈੱਲ ਨਾਲ ਫਿਰ ਵੀ ਨਹੀਂ ਸਰਦਾ। ਜਦੋਂ ਤੱਕ ਦੂਜਾ ਨਹੀਂ ਲੱਗਦਾ, ਇਸ ਨੂੰ ਚਾਲੂ ਕਰਨ ਦਾ ਪ੍ਰਬੰਧ ਕੀਤਾ ਜਾਵੇ। ਨਵੀਂ ਟੈਂਕੀ ਜਦੋਂ ਬਣੇਗੀ, ਉਹ ਤਾਂ ਬਾਅਦ ਦੀ ਗੱਲ ਹੈ ਪਰ ਲੋਕਾਂ ਨੂੰ ਪਾਣੀ ਅੱਜ ਵੀ ਨਹੀਂ ਪਹੁੰਚ ਰਿਹਾ। ਬਿਜਲੀ ਦੀ ਬਹੁਤ ਘਾਟ ਹੈ ਅਤੇ ਸਿੱਧੀ ਸਪਲਾਈ ਲੋਕਾਂ ਨੂੰ ਬਹੁਤ ਘੱਟ ਜਾ ਰਹੀ ਹੈ।

ਮਾਨਯੋਗ ਸਪੀਕਰ : ਉਹ ਠੀਕ ਹੋ ਜਾਣੀ ਹੈ।

------

## ANNOUNCEMENT BY THE HON'BLE SPEAKER RE. WELCOMING THE AMBASSADOR OF SWITZERLAND IN THE HOUSE

**MR. SPEAKER :** Before I take up the next question, I am pleased to inform the House that Mrs. and Mr. Phillip Welti, Ambassador of Switzerland in India, have come to watch the proceedings of the House. I, personally as well as on behalf of the House, heartily welcome them.

------

## STARRED QUESTIONS AND ANSWERS *(Resumption)*

### ਪੱਤੜਾਂ-ਭਾਗੋਮਾਜਰਾ ਸੜਕ ਦੀ ਸਪੈਸ਼ਲ ਮੁਰੰਮਤ ਕਰਨਾ

*1046. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਮੋਹਾਲੀ ਵਿੱਚ ਪੈਂਦੀ ਪੱਤੜਾਂ ਤੋਂ ਭਾਗੋਮਾਜਰਾ ਸੜਕ ਦੀ ਵਿਸ਼ੇਸ਼ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਲਈ ਕਿੰਨਾ ਸਮਾਂ ਲੱਗਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਪੱਤੜਾਂ ਤੋਂ ਭਾਗੋਮਾਜਰਾ ਲਿੰਕ ਸੜਕ ਭਾਗੋਮਾਜਰਾ-ਪੱਤੜਾਂ-ਸੀਓਮਾਜਰਾ ਸੜਕ ਦਾ ਹਿੱਸਾ ਹੈ। ਇਸ ਦੀ ਕੁੱਲ ਲੰਬਾਈ 9.20 ਕਿਲੋਮੀਟਰ ਹੈ। ਇਸ ਸੜਕ ਦੀ ਮੁਰੰਮਤ ਮਾਰਚ, 2003 ਵਿੱਚ ਕੀਤੀ ਗਈ ਸੀ। ਇਸ ਦੀ ਮੁਰੰਮਤ ਹੁਣ ਡਿਊ ਹੈ। ਪੰਜਾਬ ਮੰਡੀ ਬੋਰਡ ਤੋਂ ਮੁਰੰਮਤ ਦਾ ਪ੍ਰੋਗਰਾਮ ਮਨਜ਼ੂਰ ਹੋਣ ਉਪਰੰਤ ਇਸ ਸੜਕ ਦੀ ਮੁਰੰਮਤ 6 ਮਹੀਨਿਆਂ ਵਿੱਚ ਕਰ ਦਿੱਤੀ ਜਾਵੇਗੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਲ 2003 ਵਿੱਚ ਇਹ ਸੜਕ ਬਣੀ ਸੀ ਅਤੇ 2 ਸਾਲ ਵਿੱਚ ਹੀ ਇਹ ਸੜਕ ਟੁੱਟ ਗਈ ਹੈ। ਅੱਜ ਇਸ ਸੜਕ ਦੀ ਇੰਨੀ ਮਾੜੀ ਹਾਲਤ ਹੈ ਕਿ ਗੱਡੀ ਤਾਂ ਕੀ ਲੰਘਣੀ ਹੈ, ਉਥੋਂ ਪੈਦਲ ਲੰਘਣਾ ਵੀ ਬੜਾ ਮੁਸ਼ਕਲ ਹੈ। ਸਪੀਕਰ ਸਾਹਿਬ, ਸੜਕ ਦੇ ਦੋਵੇਂ ਪਾਸੇ ਗੰਦਾ ਨਾਲਾ ਲੰਘਦਾ ਹੈ ਜਿਸ ਕਾਰਨ ਸੇਮ ਆਉਣ ਕਾਰਨ ਇਹ ਸੜਕ ਟੁੱਟ ਜਾਂਦੀ ਹੈ। ਕੀ ਮੰਤਰੀ ਜੀ ਇਸ ਦਾ ਪ੍ਰਬੰਧ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਸਮੱਸਿਆ ਦੱਸੀ ਹੈ, ਅਸੀਂ ਉਸ ਨੂੰ ਐਗਜ਼ਾਮਿਨ ਕਰਵਾ ਲੈਂਦੇ ਹਾਂ। ਪ੍ਰੋਪੋਜ਼ਲ ਮੰਡੀ ਬੋਰਡ ਨੂੰ ਭੇਜ ਦੇਵਾਂਗੇ ਅਤੇ ਬਾਕੀ ਜੋ ਅਗਲਾ ਪ੍ਰੋਗਰਾਮ ਉਹ ਮਨਜ਼ੂਰ ਕਰਨਗੇ, ਉਸ ਮੁਤਾਬਿਕ ਬਾਦ ਵਿੱਚ ਕਾਰਵਾਈ ਕਰ ਲਵਾਂਗੇ। ਅਗਲੇ ਸਾਲ ਦਾ ਜੋ ਸੜਕਾਂ ਦੀ ਰਿਪੇਅਰ ਦਾ ਪ੍ਰੋਗਰਾਮ ਹੈ, ਉਹ ਅਸੀਂ ਮੰਡੀ ਬੋਰਡ ਨੂੰ ਭੇਜ ਚੁੱਕੇ ਹਾਂ, ਉਨ੍ਹਾਂ ਦੀ ਅਪਰੂਵਲ ਤੋਂ ਬਾਅਦ ਹੀ ਕੰਮ ਹੋ ਸਕਦਾ ਹੈ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇਹ ਕੋਈ ਸਮਾਂ ਨਿਸ਼ਚਿਤ ਕਰਨ ਕਿ ਕਦੋਂ ਤੱਕ ਕਰਵਾ ਦੇਣਗੇ ?

**ਮਾਨਯੋਗ ਸਪੀਕਰ** : ਸਮਾਂ ਤਾਂ ਦੱਸ ਦਿੱਤਾ ਹੈ।

**ਮੰਤਰੀ** : ਸਪੀਕਰ ਸਾਹਿਬ, ਫਾਈਨਾਂਸ਼ੀਅਲ ਅਪਰੂਵਲ ਮੰਡੀ ਬੋਰਡ ਨੇ ਦੇਣੀ ਹੈ। ਜਦੋਂ ਅਪਰੂਵਲ ਆ ਗਈ ਤਾਂ 6 ਮਹੀਨੇ ਵਿੱਚ ਬਣਾ ਕੇ ਤਿਆਰ ਕਰ ਦੇਵਾਂਗੇ subject to the approval of Mandi Board.

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਨੂੰ ਵਿਧਾਨ ਸਭਾ

ਸਕੱਤਰੇਤ ਵੱਲੋਂ ਇੱਕ ਲੈਟਰ ਆਇਆ ਹੈ ਜਿਸ ਦੇ ਵਿੱਚ ਲਿਖਿਆ ਹੈ ਕਿ ਸਵੀਕਾਰ ਕੀਤੇ ਗਏ ਪ੍ਰਸ਼ਨਾਂ ਸਬੰਧੀ ਸੂਚਨਾ ਅਤੇ ਫਿਰ ਥੱਲੇ ਲਿਖਿਆ ਹੈ ਕਿ ਨਿਸ਼ਾਨ ਵਾਲੇ ਪ੍ਰਸ਼ਨ ਨੰ: 1053, 1054, 1055 ਅਤੇ 1056...

**ਮਾਨਯੋਗ ਸਪੀਕਰ :** ਇਹ ਕੁਐਸਚਨ ਆਵਰ ਹੈ। ਜਿਹੜੇ ਕੁਐਸਚਨ ਲੱਗਣੇ ਹਨ, ਉਨ੍ਹਾਂ ਦਾ ਟਾਈਮ ਤੁਸੀਂ ਇਸ ਤਰ੍ਹਾਂ ਜ਼ਾਇਆ ਨਾ ਕਰਿਆ ਕਰੋ। ਇਹ ਸਵਾਲਾਂ ਦਾ ਕੰਮ ਮੁੱਕ ਲੈਣ ਦਿਓ ਨਹੀਂ ਤਾਂ ਸਵਾਲ ਰਹਿ ਜਾਣਗੇ। ਇਹ ਗੱਲ ਤਾਂ ਬਾਅਦ ਵਿੱਚ ਵੀ ਹੋ ਸਕਦੀ ਸੀ।

**ਰਾਣਾ ਗੁਰਮੀਤ ਸਿੰਘ ਸੋਢੀ :** ਠੀਕ ਹੈ ਜੀ, ਮੈਂ ਬਾਅਦ ਵਿੱਚ ਕਰ ਲਵਾਂਗਾ ਜੀ।

------

## ਅਬੋਹਰ ਤਹਿਸੀਲ ਵਿੱਚ ਧਰਾਂਗਵਾਲਾ ਮਾਈਨਰ ਦੀ ਉਸਾਰੀ

*1094. **ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਫਿਰੋਜ਼ਪੁਰ ਦੀ ਸਬ-ਡਵੀਜ਼ਨ ਅਬੋਹਰ ਵਿੱਚ ਪੰਜਾਵਾ ਨਹਿਰ ਵਿੱਚੋਂ ਧਰਾਂਗਵਾਲਾ ਮਾਈਨਰ ਬਣਾਉਣ ਦੀ ਸਰਕਾਰ ਨੇ ਚਾਲੂ ਸਾਲ 2009 ਦੇ ਅਰੰਭ ਵਿੱਚ ਮਨਜ਼ੂਰੀ ਦਿੱਤੀ ਸੀ ; ਜੇਕਰ ਅਜਿਹਾ ਹੋਵੇ ਤਾਂ ਇਸ ਮਾਈਨਰ ਦੀ ਉਸਾਰੀ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਸ ਦੀ ਉਸਾਰੀ ਕਦੋਂ ਤੱਕ ਮੁਕੰਮਲ ਹੋ ਜਾਵੇਗੀ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ) :** ਜੀ ਹਾਂ, 352.48 ਲੱਖ ਰੁਪਏ ਦਾ ਸੋਧਿਆ ਹੋਇਆ ਪ੍ਰੋਜੈਕਟ, ਸਰਕਾਰ ਦੁਆਰਾ ਫਰਵਰੀ, 2009 ਵਿੱਚ ਮਨਜ਼ੂਰ ਕੀਤਾ ਗਿਆ ਹੈ।

ਸਾਲ 2001 ਦੌਰਾਨ ਇਸ ਮਾਈਨਰ ਦੀ ਉਸਾਰੀ ਬੁਰਜੀ 0 ਤੋਂ 5000 ਤੱਕ ਕਰਵਾ ਦਿੱਤੀ ਗਈ ਸੀ। ਬਾਕੀ ਰਹਿੰਦਾ ਕੰਮ ਮੁਕੰਮਲ ਕਰਨ ਲਈ ਭੌਂ ਪ੍ਰਾਪਤ ਕਰਨ ਦੀ ਕਾਰਵਾਈ ਕੀਤੀ ਜਾ ਰਹੀ ਹੈ। ਇਹ ਕੰਮ 2009-10 ਦੌਰਾਨ ਰਾਜ ਦੇ ਵਿੱਤ ਵਿਭਾਗ ਵੱਲੋਂ ਫੰਡ ਜਾਰੀ ਕਰਨ ਉਪਰੰਤ ਕਰਵਾਉਣ ਦੀ ਤਜਵੀਜ਼ ਹੈ।

(ਇਸ ਪ੍ਰਸ਼ਨ ਤੇ ਕੋਈ ਸਪਲੀਮੈਂਟਰੀ ਨਹੀਂ ਪੁੱਛੀ ਗਈ।)

------

## ਅਬੋਹਰ ਅਤੇ ਫਾਜ਼ਿਲਕਾ ਦੇ ਪਿੰਡਾਂ ਵਿੱਚ ਸਿੰਚਾਈ ਵਾਲੇ ਪਾਣੀ ਦੀ ਘਾਟ

*1093. **ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਫਿਰੋਜ਼ਪੁਰ ਦੇ ਉਪ ਮੰਡਲ

[ ਸਰਦਾਰ ਗੁਰਤੇਜ ਸਿੰਘ ਘੁੜਿਆਣਾ ]

ਅਬੋਹਰ ਅਤੇ ਫਾਜ਼ਿਲਕਾ ਅਧੀਨ ਆਉਂਦੇ ਪਿੰਡ ਸ਼ੇਰਗੜ੍ਹ, ਵਰਿਆਮ ਖੇੜਾ, ਢੀਗਾਂਵਾਲੀ, ਖਿੱਪਾਂ ਵਾਲੀ, ਘੱਲੋ, ਰਾਮਕੋਟ, ਧਰਾਂਗਵਾਲਾ ਵਗੈਰਾ ਵਿੱਚ ਲੰਬੀ ਡਿਸਟ੍ਰੀਬਿਊਟਰੀ, ਰਾਮ ਸਰਾ ਮਾਈਨਰ, ਕਮਾਲਾ ਮਾਈਨਰ, ਘੱਲੋ ਮਾਈਨਰ ਅਤੇ ਅਰਨੀਵਾਲਾ ਡਿਸਟ੍ਰੀਬਿਊਟਰੀ ਦਾ ਪਾਣੀ ਟੇਲਾਂ ਤੇ ਹੋਣ ਕਰਕੇ ਨਹੀਂ ਪੁੱਜ ਰਿਹਾ ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਇਨ੍ਹਾਂ ਪਿੰਡਾਂ ਵਿੱਚ ਸਿੰਚਾਈ ਲਈ ਪਾਣੀ ਮੁਹੱਈਆ ਕਰਵਾਉਣ ਲਈ ਕੀ ਉਪਰਾਲੇ ਕਰ ਰਹੀ ਹੈ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ) :** ਨਹੀਂ ਜੀ, ਅਧਿਕਾਰਤ ਪਾਣੀ ਲੰਬੀ ਡਿਸਟ੍ਰੀਬਿਊਟਰੀ, ਰਾਮਸਰਾ ਮਾਈਨਰ ਅਤੇ ਅਰਨੀਵਾਲਾ ਡਿਸਟ੍ਰੀਬਿਊਟਰੀਆਂ ਦੀਆਂ ਟੇਲਾਂ ਤੇ ਹਾੜੀ 2008 ਦੌਰਾਨ ਪਹੁੰਚਦਾ ਰਿਹਾ ਹੈ, ਜਦਕਿ ਇਨ੍ਹਾਂ ਡਿਸਟ੍ਰੀਬਿਊਟਰੀ ਦੀਆਂ ਟੇਲਾਂ ਤੇ ਸਥਿੱਤ ਪਿੰਡਾਂ ਨੂੰ ਪਾਣੀ ਦੀ ਸਪਲਾਈ ਵਿੱਚ ਕੁਝ ਕਿੱਲਤ ਹਾੜੀ, 2008 ਤੋਂ ਉਪਰੰਤ ਮਹਿਸੂਸ ਕੀਤੀ ਗਈ ਸੀ।

ਇਹ ਯਕੀਨੀ ਬਣਾਉਣ ਲਈ ਕਿ ਅਧਿਕਾਰਤ ਨਹਿਰੀ ਪਾਣੀ ਇਨ੍ਹਾਂ ਡਿਸਟ੍ਰੀਬਿਊਟਰੀਆਂ ਦੇ ਟੇਲਾਂ ਵਾਲੇ ਪਿੰਡਾਂ ਵਿੱਚ ਪਹੁੰਚੇ, ਸਿੰਚਾਈ ਮਹਿਕਮੇ ਨੇ ਨਰੇਗਾ ਅਧੀਨ ਇਨ੍ਹਾਂ ਡਿਸਟ੍ਰੀਬਿਊਟਰੀਆਂ ਦੀ ਅੰਦਰੂਨੀ ਸਫਾਈ ਦੀ ਤਜਵੀਜ਼ ਆਰੰਭੀ ਹੈ। ਇਸ ਤੋਂ ਇਲਾਵਾ, ਮਲੂਕਪੁਰ ਡਿਸਟ੍ਰੀਬਿਊਟਰੀ ਸਿਸਟਮ ਅਤੇ ਅਰਨੀਵਾਲਾ ਡਿਸਟ੍ਰੀਬਿਊਟਰੀ ਸਿਸਟਮ ਦੇ ਨਵੀਨੀਕਰਨ ਦੀ ਵੀ ਤਜਵੀਜ਼ ਹੈ। ਮਲੂਕਪੁਰ ਡਿਸਟ੍ਰੀਬਿਊਟਰੀ ਸਿਸਟਮ ਦੇ ਨਵੀਨੀਕਰਨ ਦਾ ਕੰਮ ਚਾਲੂ ਹੋ ਚੁੱਕਾ ਹੈ, ਜਦਕਿ ਅਰਨੀਵਾਲਾ ਡਿਸਟ੍ਰੀਬਿਊਟਰੀ ਸਿਸਟਮ ਦੇ ਨਵੀਨੀਕਰਨ ਦਾ ਕੰਮ ਵਿਚਾਰ ਅਧੀਨ ਹੈ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਲੂਕਪੁਰ ਡਿਸਟਰੀਬਿਊਟਰੀ ਦਾ ਕੰਮ ਕਦੋਂ ਤੱਕ ਕੰਪਲੀਟ ਹੋ ਜਾਵੇਗਾ ਅਤੇ ਅਰਨੀਵਾਲਾ ਡਿਸਟਰੀਬਿਊਟਰੀ ਦਾ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ? ਸਪੀਕਰ ਸਾਹਿਬ, ਇੱਕ ਬੇਨਤੀ ਮੇਰੀ ਹੋਰ ਹੈ। ਸਪੀਕਰ ਸਾਹਿਬ, ਟੇਲਾਂ ਵਾਲੇ ਜਿਹੜੇ ਪਿੰਡ ਹਨ, ਇਹ ਲੰਬੀ ਡਿਸਟਰੀਬਿਊਟਰੀ ਤੇ ਪੈਂਦੇ ਹਨ ਪਰ ਲੰਬੀ ਡਿਸਟਰੀਬਿਊਟਰੀ ਬਾਰੇ ਕੋਈ ਜਵਾਬ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼ੇਰਪੁਰ, ਵਰਿਆਮਵਾਲਾ ਵਿਖੇ ਪਾਣੀ ਮੁੱਲ ਵਿਕਦਾ ਹੈ। ਫਿਰ ਵੀ ਲੋਕਾਂ ਨੂੰ ਉਥੇ ਪਾਣੀ ਨਹੀਂ ਮਿਲ ਰਿਹਾ। ਸੋ, ਮੈਂ ਕਹਾਂਗਾ ਕਿ ਇਹ ਬਾਦਲ ਸਾਹਿਬ ਦਾ ਵੀ ਹਲਕਾ ਹੈ, ਇਸ ਕਰਕੇ ਇਸ ਡਿਸਟਿਰੀਬਿਊਟਰੀ ਦਾ ਵੀ ਨਵੀਨੀਕਰਨ ਕੀਤਾ ਜਾਵੇ। ਇਸੇ ਤਰ੍ਹਾਂ ਪਿੰਡ ਘੱਲੋ, ਖਿੱਪਾਂਵਾਲੀ, ਧਰਾਂਗਵਾਲਾ, ਅਰਨੀਵਾਲਾ ਡਿਸਟਰੀਬਿਊਟਰੀ ਤੇ ਪੈਂਦੇ ਹਨ। ਇਨ੍ਹਾਂ ਦਾ ਅਲੱਗ ਮਾਈਨਰ ਬਣਾਇਆ ਜਾਵੇ ਔਰ ਵਜੀਦਪੁਰ ਮਾਈਨਰ ਦੀ ਐਕਸਟੈਨਸ਼ਨ ਕੀਤੀ ਜਾਵੇ ਤਾਂ ਕਿ ਇਨ੍ਹਾਂ 15-20 ਪਿੰਡਾਂ ਤੱਕ ਪਾਣੀ ਠੀਕ ਢੰਗ ਨਾਲ ਪਹੁੰਚ ਸਕੇ। ਇਹ 4-5 ਕਰੋੜ ਰੁਪਏ ਦਾ

ਕੰਮ ਹੈ। ਇਸ ਬਾਰੇ ਮੈਂ ਬੇਨਤੀ ਕਰਦਾ ਹਾਂ ਕਿ ਇਹ ਜ਼ਰੂਰ ਮਨਜ਼ੂਰ ਕੀਤੇ ਜਾਣ। ਉਥੇ ਪਾਣੀ ਦੀ ਘਾਟ ਕਰਕੇ ਬਹੁਤ ਬੁਰਾ ਹਾਲ ਹੈ। ਜੇ ਇਹ ਦੋ ਤਿੰਨ ਕੰਮ ਹੋ ਜਾਣ ਤਾਂ ਸਾਰਾ ਮਸਲਾ ਹੱਲ ਹੋ ਜਾਵੇਗਾ। ਪਿਛਲੀ ਸਰਕਾਰ ਵੀ ਰਹੀ ਹੈ ਔਰ ਇਸ ਹਲਕੇ ਤੋਂ ਵੱਡੇ-ਵੱਡੇ ਵਜ਼ੀਰ ਵੀ ਰਹੇ ਹਨ ਪਰ ਇਸ ਹਲਕੇ ਬੱਲੂਆਣਾ ਦੇ ਪਿੰਡਾਂ ਵਿੱਚ ਕੰਮ ਨਹੀਂ ਹੋਇਆ। ਜੇ ਸਰਕਾਰ ਇਹ ਕੰਮ ਕਰੇਗੀ ਤਾਂ ਸਰਕਾਰ ਦਾ ਨਾਂ ਹੋਣਾ ਹੈ ਅਤੇ ਲੋਕਾਂ ਦਾ ਵੀ ਭਲਾ ਹੋਵੇਗਾ। ਪੰਜਾਬ ਦੀ ਕਹਾਵਤ ਹੈ।...

**ਮਾਨਯੋਗ ਸਪੀਕਰ** : ਇਹ ਭਾਸ਼ਣ ਦਾ ਵਕਤ ਨਹੀਂ ਹੈ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਸਪੀਕਰ ਸਾਹਿਬ, ਇਹ ਕਹਾਵਤ ਜ਼ਰੂਰ ਸੁਣ ਲਓ :

ਲੋਕਾਂ ਦਾ ਨਾ ਦੁੱਧ ਵਿਕਦਾ ਤੇਰਾ ਵਿਕਦਾ ਜੇ ਕੂਰੇ ਪਾਣੀ।

**ਮੰਤਰੀ** : ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਨੇ ਕਾਫੀ ਲੰਬਾ ਚੌੜਾ ਸਵਾਲ ਕੀਤਾ ਹੈ ਔਰ ਜਿੰਨੇ ਵੀ ਪਿੰਡਾਂ ਦੇ ਨਾਂ ਇਨ੍ਹਾਂ ਨੇ ਲਏ ਹਨ ਜਾਂ ਜਿਹੜੀਆਂ ਡਿਸਟਰੀਬਿਊਟਰੀਆਂ ਦੇ ਨਾਂ ਲਏ ਹਨ, ਇਨ੍ਹਾਂ ਦਾ ਆਫ-ਟੇਕ ਹੈ। ਜਦੋਂ ਵੀ ਅਰਨੀਵਾਲਾ ਡਿਸਟਰੀਬਿਊਟਰੀ ਅਤੇ ਮਲੂਕਪੁਰ ਡਿਸਟਰੀਬਿਊਟਰੀ ਦਾ ਕੰਮ ਮੁਕੰਮਲ ਹੋ ਗਿਆ ਤਾਂ ਇਨ੍ਹਾਂ ਸਾਰੇ ਪਿੰਡਾਂ ਨੂੰ ਪਾਣੀ ਪਹੁੰਚ ਜਾਵੇਗਾ। ਇਸ ਦੀ ਮੈਨੂੰ ਉਮੀਦ ਹੈ।

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਨ੍ਹਾਂ ਨੇ ਅਬੋਹਰ ਦੀ ਗੱਲ ਕੀਤੀ ਹੈ ਔਰ ਬੱਲੂਆਣੇ ਹਲਕੇ ਦੀ ਗੱਲ ਕੀਤੀ ਹੈ। ਜਿਹੜਾ ਸ਼ੇਰਪੁਰ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਥੇ ਪਾਣੀ ਨਹੀਂ ਮਿਲ ਰਿਹਾ। ਮੇਰੀ ਗੁਜ਼ਾਰਿਸ਼ ਹੈ ਕਿ ਰਿਕਾਰਡ ਕਢਵਾ ਕੇ ਦੇਖ ਲਓ ਕਿ ਕਾਂਗਰਸ ਸਰਕਾਰ ਦਾ ਜਦੋਂ ਰਿਜ਼ੀਮ ਸੀ, ਉਦੋਂ ਕੀ ਹਾਲ ਸੀ ਤੇ ਹੁਣ ਅਕਾਲੀ ਸਰਕਾਰ ਦੇ ਸਮੇਂ ਕੀ ਹਾਲ ਹੈ। ਸ਼ੇਰਪੁਰ ਐਕਸੀਅਨ ਕੈਨਾਲ ਦੇ ਦਫ਼ਤਰ ਮੂਹਰੇ ਡੇਢ ਮਹੀਨਾ ਧਰਨਾ ਲੱਗਾ ਰਿਹਾ ਪਰ ਪਿਛਲੀ ਵਾਰੀ ਮੀਂਹ ਪੈ ਗਿਆ ਤੇ ਉਹ ਉਠ ਗਏ। ਲੰਬੀ ਡਿਸਟਰੀਬਿਊਟਰੀ ਜੋ ਹੈ, ਇਹ ਕੇਵਲ ਨਾਂ ਦੀ ਲੰਬੀ ਨਹੀਂ, ਇਹ ਪੰਜਾਬ ਦੀ ਸਭ ਤੋਂ ਵੱਡੀ ਡਿਸਟਰੀਬਿਊਟਰੀ ਹੈੱਡ-ਟੂ-ਟੇਲ ਹੈ। ਇਸ ਕਰਕੇ ਉਥੇ ਪਾਣੀ ਦਾ ਜ਼ਰੂਰ ਇੰਤਜ਼ਾਮ ਕੀਤਾ ਜਾਵੇ। ਮੈਂ ਇਨ੍ਹਾਂ ਨਾਲ ਸਹਿਮਤ ਹਾਂ ਔਰ ਚੀਫ ਮਨਿਸਟਰ ਸਾਹਿਬ ਦਾ ਵੀ ਧੰਨਵਾਦੀ ਹੋਵਾਂਗਾ। ਕੱਲ੍ਹ ਇਨ੍ਹਾਂ ਨੇ ਸਪੈਸ਼ਲ ਬੁਲਾ ਕੇ ਮੀਟਿੰਗ ਵੀ ਲਈ। ਮੇਰੀ ਪੁਰਜ਼ੋਰ ਸਿਫਾਰਸ਼ ਹੈ ਕਿ ਤੁਹਾਡੀ ਸਰਕਾਰ ਕਰ ਦੇਵੇ, ਸਾਡੀ ਸਰਕਾਰ ਨੇ ਕੀ ਕੀਤਾ ਅਤੇ ਕੀ ਨਹੀਂ ਕੀਤਾ, ਇਸ ਵਿੱਚ ਨਾ ਜਾ ਕੇ ਉਥੇ ਪਾਣੀ ਪਹੁੰਚਾਉਣ ਦਾ ਇੰਤਜ਼ਾਮ ਜ਼ਰੂਰ ਕੀਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਤਸਲੀਮ ਕੀਤਾ ਹੈ ਕਿ ਪਿਛਲੇ ਇੱਕ ਸਾਲ ਤੋਂ ਕਿੱਲਤ ਮਹਿਸੂਸ ਹੋ ਰਹੀ ਹੈ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਰੀਹੈਬਲੀਟੇਸ਼ਨ ਦਾ ਕੰਮ ਚੱਲ ਰਿਹਾ ਹੈ। ਜਦੋਂ ਕੰਮ ਪੂਰਾ ਹੋ ਗਿਆ, ਇਹ ਇਸ ਸਾਲ ਦੇ ਦੌਰਾਨ ਮੁਕੰਮਲ ਹੋਣਾ ਹੈ, ਤਾਂ ਇਸ ਵਿੱਚ ਇਹ ਕਿੱਲਤ ਨਹੀਂ ਰਹੇਗੀ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਅਰਨੀਵਾਲਾ ਨਹਿਰ ਡੈਮੇਜ ਹੋ ਚੁੱਕੀ ਹੈ। ਉਸ ਵਿੱਚ ਘੱਟੋ ਘੱਟ 50 ਕੱਚੇ ਕੱਟ ਬਣੇ ਹੋਏ ਹਨ। ਨਹਿਰਾਂ ਦੀ ਸਫਾਈ ਸਾਲ ਵਿੱਚ ਤਿੰਨ ਵਾਰ ਜ਼ਰੂਰੀ ਹੈ ਅਤੇ ਇਸ ਸਾਲ ਇਹ ਨਹਿਰ ਸਾਫ ਨਹੀਂ ਹੋਈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਨਹਿਰਾਂ ਦੀ ਸਫਾਈ ਵਾਸਤੇ ਅਲੱਗ ਫੰਡ ਰੱਖਿਆ ਜਾਵੇਗਾ ਤਾਂ ਕਿ ਨਹਿਰਾਂ ਸਮੇਂ-ਸਮੇਂ ਸਾਫ ਹੋਣ ਅਤੇ ਟੇਲਾਂ ਤੇ ਪਾਣੀ ਪੂਰਾ ਮਿਲ ਸਕੇ?

**ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਫੁਰਮਾਇਆ ਹੈ ਕਿ ਨਹਿਰਾਂ ਦੀ ਸਫਾਈ ਨਹੀਂ ਹੋਈ, ਇਹ ਨਵੰਬਰ-ਦਸੰਬਰ ਵਿੱਚ ਤਾਂ ਹੋਈ ਸੀ ਪਰ ਇਸ ਸਾਲ ਪਾਣੀ ਦੀ ਸ਼ਾਰਟੇਜ਼ ਹੋਣ ਕਰਕੇ ਅਸੀਂ ਨਹਿਰਾਂ ਦੀ ਬੰਦੀ ਨਹੀਂ ਲੈ ਸਕੇ। ਇਹ ਹਕੀਕਤ ਹੈ ਕਿ ਜੇਕਰ ਨਹਿਰਾਂ ਦੀ ਤਿੰਨ ਵਾਰ ਸਫਾਈ ਨਹੀਂ ਹੁੰਦੀ ਤਾਂ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ। ਐਤਕੀਂ ਇਹ ਬਦਕਿਸਮਤੀ ਹੈ ਕਿ ਬਾਰਸ਼ਾਂ ਨਹੀਂ ਹੋਈਆਂ। ਜੇ ਕਿਤੇ ਬਾਰਸ਼ ਹੋਵੇ, ਤੁਸੀਂ ਹੈਰਾਨ ਹੋਵੋਗੇ ਕਿ ਵਗਦੀ ਨਹਿਰ ਵਿੱਚ, ਆਪਾਂ ਨੂੰ ਲੱਗਦਾ ਹੈ ਕਿ ਕਣੀਆਂ ਪਈ ਜਾਂਦੀਆਂ ਹਨ, ਪਰ 1/3 ਪਾਣੀ ਨਹਿਰ ਵਿੱਚ ਵਧ ਜਾਂਦਾ ਹੈ। ਜਦੋਂ ਪੰਜਾਬ ਵਿੱਚ ਬਾਰਸ਼ਾਂ ਪੈ ਰਹੀਆਂ ਹੋਣ ਤਾਂ ਨਹਿਰ ਦੀ ਬੰਦੀ ਕਰਨ ਕਰਕੇ ਸਫਾਈ ਹੋ ਜਾਂਦੀ ਹੈ ਪਰ ਐਤਕੀਂ ਬਾਰਸ਼ ਨਹੀਂ ਹੋਈ। ਅਰਨੀਵਾਲਾ ਦੀ ਜਿਸ ਵੇਲੇ ਰੀਹੈਬਲੀਟੇਸ਼ਨ ਹੋਵੇਗੀ ਤਾਂ ਜਿਥੋਂ ਇਹ ਟੁੱਟੀ ਹੋਈ ਹੈ, ਉਹ ਕੱਚੀ ਜਗ੍ਹਾ ਸਦਾ ਲਈ ਖਤਮ ਹੋ ਜਾਵੇਗੀ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸਪੀਕਰ ਸਾਹਿਬ, ਕੀ ਸਫਾਈ ਵਾਸਤੇ ਅਲੱਗ ਫੰਡ ਰੱਖਿਆ ਜਾਵੇਗਾ? ਕੀ 40 ਹਜ਼ਾਰ ਰੁਪਏ ਨਾਲ 6 ਮਹੀਨੇ ਵਿੱਚ ਸਫਾਈ ਨਹੀਂ ਹੋ ਸਕਦੀ? 40 ਹਜ਼ਾਰ ਰੁਪਏ ਪਿਛੇ ਕਿਸਾਨਾਂ ਦਾ 40 ਲੱਖ ਰੁਪਏ ਦਾ ਨੁਕਸਾਨ ਹੋ ਗਿਆ ਹੈ। ਮੈਂ ਹੱਥ ਜੋੜਦਾ ਹਾਂ ਕਿ ਭਾਵੇਂ ਮਾਮਲਾ ਲੈ ਲਿਆ ਜਾਵੇ ਪਰ ਪਾਣੀ ਟੇਲਾਂ ਤੇ ਜ਼ਰੂਰ ਮਿਲਣਾ ਚਾਹੀਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇੱਕ ਗੱਲ ਦੀ ਗੁਜ਼ਾਰਿਸ਼ ਹੈ ਕਿ ਪਾਣੀ ਦੇ ਮਸਲੇ ਤੇ ਸਪੈਸ਼ਲ ਡਿਸਕਸ਼ਨ ਕਰ ਲਵੋ। ਇੱਕ ਪਾਸੇ ਸੇਮ ਹੈ ਅਤੇ ਇੱਕ ਪਾਸੇ ਲੋਕਾਂ ਨੂੰ ਪਾਣੀ ਨਹੀਂ ਮਿਲਦਾ। ਪਿਛਲੇ ਸਾਲ ਫਿਰੋਜ਼ਪੁਰ ਫਲੱਡ ਆਏ ਸੀ ਪਰ ਸਾਡਾ ਏਰੀਆ ਸੁੱਕਾ ਰਿਹਾ। ਉਥੇ ਪਾਣੀ ਨਹੀਂ ਪਹੁੰਚਦਾ। ਮੈਂ ਕੱਲ੍ਹ ਵੀ ਸਿਫਾਰਸ਼ ਕੀਤੀ ਸੀ ਕਿ there should be a composite plan. ਉਸ ਦਾ ਹਿਸਾਬ ਕਿਤਾਬ ਕਰ ਲਓ। ਜਿਆਨੀ ਜੀ ਨੇ ਬਿਲਕੁਲ ਸਹੀ ਕਿਹਾ ਹੈ। 70 ਲੱਖ ਰੁਪਿਆ ਸਾਲਾਨਾ ਨਹਿਰ ਦੀ ਸਫਾਈ ਵਾਸਤੇ ਮੁਹੱਈਆ ਨਹੀਂ ਕਰਵਾਇਆ ਜਾਂਦਾ....

**ਮਾਨਯੋਗ ਸਪੀਕਰ :** ਉਨ੍ਹਾਂ ਨੇ ਨਹਿਰ ਦੀ ਸਫਾਈ ਨਾ ਹੋਣ ਦਾ ਰੀਜ਼ਨ ਤਾਂ ਦੱਸਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਇਨ੍ਹਾਂ ਨੇ ਕਿਹਾ ਹੈ ਨਰੇਗਾ ਦੇ ਪੈਸਿਆਂ ਨਾਲ ਸਫਾਈ ਕਰਾਵਾਂਗੇ। ਉਸ ਵਿੱਚ ਇੱਕ ਪ੍ਰੈਕਟੀਕਲ ਪਰਾਬਲਮ ਹੈ। ਨਰੇਗਾ ਵਿੱਚ ਬਜ਼ੁਰਗ ਕੰਮ ਕਰਦੇ ਹਨ। ਉਥੇ ਇਹ ਪ੍ਰੈਕਟੀਕਲ ਪਰਾਬਲਮ ਹੈ। ਜਦੋਂ ਉਹ ਨਹਿਰਾਂ ਵਿੱਚ ਕੰਮ ਕਰਦੇ ਹਨ ਤਾਂ ਕੱਸੀ ਨਾਲ ਮਿੱਟੀ ਬਾਹਰ ਨਹੀਂ ਕੱਢ ਸਕਦੇ। ਇਹ ਪ੍ਰੈਕਟੀਕਲ ਪਰਾਬਲਮ ਹੈ, ਇਸ ਦਾ ਹੱਲ ਜ਼ਰੂਰ ਕੀਤਾ ਜਾਵੇ।

(ਇਸ ਸਪਲੀਮੈਂਟਰੀ ਦਾ ਕੋਈ ਉੱਤਰ ਨਹੀਂ ਆਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1092

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਰਈਏ-ਫਤਿਆਬਾਦ ਅਤੇ ਰਈਏ-ਨਾਗੋਕੇ ਘਰਾਟ ਸੜਕ ਨੂੰ ਚੌੜਾ ਕਰਨਾ

*997. **ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਤਰਨ ਤਾਰਨ ਜ਼ਿਲ੍ਹੇ ਵਿੱਚ ਪੈਂਦੇ ਪਿੰਡ ਰਈਏ ਤੋਂ ਫਤਿਆਬਾਦ ਤੱਕ ਸੜਕ ਨੂੰ ਚੌੜੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ਇਸ ਕੰਮ ਨੂੰ ਨੇਪਰੇ ਚਾੜ੍ਹਿਆ ਜਾਵੇਗਾ ;

(ਅ) ਕੀ ਰਈਏ ਤੋਂ ਨਾਗੋਕੇ ਘਰਾਟ ਬਰਾਸਤਾ ਫੇਰੂਮਾਨ, ਜਲਾਲਾਬਾਦ ਸੜਕ ਦਾ ਲੈਵਲ ਉੱਚਾ ਕਰਨ ਅਤੇ ਇਸ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਨਹੀਂ ਜੀ। ਹਾਲ ਦੀ ਘੜੀ ਸੜਕ ਨੂੰ ਚੌੜਾ ਕਰਨ ਦੀ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

(ਅ) ਨਹੀਂ ਜੀ। ਫਿਲਹਾਲ ਸੜਕ ਨੂੰ ਚੌੜਾ ਕਰਨ ਦੀ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਜਿਹੜੀ ਹੈ, ਇਹ ਤਿੰਨ ਹਲਕਿਆਂ ਵਿੱਚੋਂ ਲੰਘ ਕੇ ਹਰੀਕੇ ਰੋਡ ਤੇ ਜਾਂਦੀ ਹੈ। ਕੀ ਇਹ ਦੁਬਾਰਾ ਇਸ ਤੇ ਵਿਚਾਰ ਕਰਨਗੇ ਕਿ ਇਸ ਨੂੰ ਚੌੜਾ ਕੀਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਜੋ ਫਤਿਆਬਾਦ ਰੋਡ ਹੈ, ਉਸ ਨੂੰ ਅਸੀਂ ਜੋ ਕੋਰ ਨੈਟਵਰਕ ਰਿਵਾਈਜ਼ ਕਰ ਰਹੇ ਹਾਂ, ਉਸ ਵਿੱਚ ਇਸ ਨੂੰ ਇਨਕਲੂਡ ਕਰ ਲੈਂਦੇ ਹਾਂ। ਪੀ.ਐਮ.ਜੀ.ਵਾਈ.ਐਸ. ਸਕੀਮ ਦੇ ਤਹਿਤ ਅਗਲੇ ਫੇਜ਼ ਵਿੱਚ ਇਸ ਨੂੰ ਅਸੀਂ ਇਨਕਲੂਡ ਕਰ ਲੈਂਦੇ ਹਾਂ ਅਤੇ ਇਸ ਨੂੰ ਰਿਵਾਈਜ਼ਡ ਕੋਰ ਨੈਟਵਰਕ ਵਿੱਚ ਇਨਕਲੂਡ ਕਰਨ ਲਈ ਹਦਾਇਤਾਂ ਦੇ ਦਿੱਤੀਆਂ ਹਨ। ਪਰ ਜਿਹੜੀ ਦੂਸਰੀ ਸੜਕ ਹੈ, ਉਹ ਪਹਿਲਾਂ ਹੀ ੧੮ ਫੁੱਟ ਹੈ। ਫਿਰ ਵੀ ਜੇਕਰ ਮੈਂਬਰ ਸਾਹਿਬ ਕਹਿੰਦੇ ਹਨ ਤਾਂ ਅਸੀਂ ਇਸ ਦਾ ਟਰੈਫਿਕ ਸਰਵੇ ਕਰ ਲੈਂਦੇ ਹਾਂ। ਜੇਕਰ ਟਰੈਫਿਕ ਦੀ ਲੋਡ ਮੁਤਾਬਿਕ ਅਸੀਂ ਸਮਝਿਆ ਕਿ ਇਸ ਨੂੰ ਚੌੜਾ ਕੀਤਾ ਜਾਣਾ ਚਾਹੀਦਾ ਹੈ ਤਾਂ ਅਸੀਂ ਉਸ ਨੂੰ ਕਿਸੇ ਨਾ ਕਿਸੇ ਸਕੀਮ ਵਿੱਚ ਕੰਸਿਡਰ ਕਰ ਲਵਾਂਗੇ।

**ਮਾਨਯੋਗ ਸਪੀਕਰ** : ਪ੍ਰਸ਼ਨ ਖਤਮ ਹੁੰਦੇ ਹਨ। ਹੁਣ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

---

## SHORT NOTICE QUESTION AND ANSWER

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1113*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## UNSTARRED QUESTIONS AND ANSWERS

### ਨਵੇਂ ਟਿਊਬਵੈੱਲ ਲਗਾਉਣ ਲਈ ਜ਼ਿੰਮੇਵਾਰ ਸਰਕਾਰੀ ਏਜੰਸੀ

220. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਐਸ.ਏ.ਐਸ. ਨਗਰ (ਮੁਹਾਲੀ) ਦੇ ਨਿਵਾਸੀਆਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਕਰਨ ਲਈ ਨਵੇਂ ਟਿਊਬਵੈੱਲ ਲਗਾਉਣ ਲਈ ਜ਼ਿੰਮੇਵਾਰ ਸਰਕਾਰੀ ਏਜੰਸੀ ਦਾ ਨਾਂ ਕੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਐਸ.ਏ.ਐਸ. ਨਗਰ ਵਿਖੇ ਮਿਉਂਸਪਲ ਹਦੂਦ ਅੰਦਰ ਨਗਰ ਕੌਂਸਲ ਵੱਲੋਂ ਜੋ ਏਰੀਆ ਪੁਡਾ/ਗਮਾਡਾ ਕੋਲੋਂ ਟੇਕ-ਓਵਰ ਕੀਤਾ ਗਿਆ ਹੈ,

---

* Reply to Short Notice Question No. 1113 has not been received till 1.2.2011 i.e. the date on which this Debates was sent to the Press for final printing.

ਉਸ ਵਿੱਚ ਨਵੇਂ ਟਿਊਬਵੈੱਲ ਲਗਾਉਣ ਲਈ ਨਗਰ ਕੌਂਸਲ ਜ਼ਿੰਮੇਵਾਰ ਹੈ।

---

## ਹਾਈਕੋਰਟ ਦੇ ਮੁੱਖ ਜੱਜ ਵੱਲੋਂ ਮੁੱਖ ਮੰਤਰੀ ਦੇ ਬੀਹਾਫ ਤੇ ਗ੍ਰਾਂਟ ਦਾ ਐਲਾਨ

224. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਮੁੱਖ ਜੱਜ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਮੁੱਖ ਮੰਤਰੀ ਵੱਲੋਂ ਬਾਰ ਐਸੋਸੀਏਸ਼ਨ, ਨਾਭਾ ਵਿਖੇ ਲਾਇਬ੍ਰੇਰੀ ਲਈ 11,00,000/- ਰੁਪਏ ਦੀ ਗ੍ਰਾਂਟ ਦੀ ਘੋਸ਼ਣਾ ਕੀਤੀ ਸੀ ;

(ਅ) ਕੀ ਉਕਤ ਗ੍ਰਾਂਟ ਸਰਕਾਰ ਦੁਆਰਾ ਜਾਰੀ ਕਰ ਦਿੱਤੀ ਗਈ ਹੈ; ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ ਅਤੇ ਇਸ ਗ੍ਰਾਂਟ ਦੇ ਕਦੋਂ ਤੱਕ ਜਾਰੀ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਨਹੀਂ ਜੀ, ਕਿਉਂਕਿ ਉਸ ਸਮੇਂ ਫੰਡਜ਼ ਉਪਲਬਧ ਨਹੀਂ ਸਨ। ਇਹ ਗਰਾਂਟ ਵਿੱਤੀ ਸਾਲ 2009-10 ਵਿੱਚ ਫੰਡਜ਼ ਉਪਲਬਧ ਹੋਣ ਤੇ ਜਾਰੀ ਕੀਤੀ ਜਾਵੇਗੀ।

---

## ਪੰਜਾਬ ਪੁਲਿਸ ਵਿੱਚ ਤਰੱਕੀਆਂ ਲਈ ਨੀਤੀ

227. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੰਜਾਬ ਪੁਲਿਸ ਵਿੱਚ ਸਬ-ਇੰਸਪੈਕਟਰ ਪੱਧਰ ਤੋਂ ਉਪਰਲੇ ਅਧਿਕਾਰੀਆਂ ਦੀ ਤਰੱਕੀ ਵੇਲੇ ਕੀ ਨੀਤੀ ਅਪਣਾਈ ਜਾ ਰਹੀ ਹੈ ;

(ਅ) ਕੀ ਪੀ.ਏ.ਪੀ. ਅਤੇ ਖੇਡ ਕੋਟਾ ਅਫ਼ਸਰਾਂ ਦੇ ਮੁਕਾਬਲੇ ਪੰਜਾਬ ਪੁਲਿਸ ਦੇ ਅਫ਼ਸਰਾਂ ਨਾਲ ਕੋਈ ਵਿਤਕਰਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇੰਸਪੈਕਟਰ ਅਹੁਦੇ ਵਿੱਚ ਤਰੱਕੀ ਯੋਗ ਸਬ-ਇੰਸਪੈਕਟਰਾਂ ਵਿੱਚੋਂ ਸੀਨੀਆਰਤਾ ਅਨੁਸਾਰ ਕੀਤੀ ਜਾਂਦੀ ਹੈ ਜਦ ਕਿ ਖਾਸ ਕੇਸਾਂ ਵਿੱਚ ਵਾਰੀ ਤੋਂ ਪਹਿਲਾਂ ਤਰੱਕੀ ਡੀ.ਜੀ.ਪੀ. ਵਲੋਂ ਪੰਜਾਬ ਪੁਲਿਸ ਰੂਲਜ਼ 13.21 ਦੇ ਤਹਿਤ ਕੀਤੀ ਜਾ ਸਕਦੀ ਹੈ।

ਡੀ.ਐਸ.ਪੀ ਦੇ ਅਹੁਦੇ ਵਿੱਚ ਤਰੱਕੀ ਸਰਕਾਰ ਵਲੋਂ ਯੋਗ ਇੰਸਪੈਕਟਰਾਂ ਵਿੱਚੋਂ

[ ਮੁੱਖ ਮੰਤਰੀ ]

ਸੀਨੀਆਰਤਾ ਅਨੁਸਾਰ ਪ੍ਰਸੋਨਲ ਵਿਭਾਗ ਦੀਆਂ ਹਦਾਇਤਾਂ ਮਿਤੀ 6-9-2001 ਅਨੁਸਾਰ ਕੀਤੀ ਜਾਂਦੀ ਹੈ।

(ਅ) ਖਿਡਾਰੀਆਂ ਨੂੰ ਖੇਡਾਂ ਦੇ ਮਿੱਥੇ ਕੋਟੇ ਵਿਰੁੱਧ ਤਰੱਕੀਯਾਬ ਕੀਤਾ ਜਾਂਦਾ ਹੈ ਜਦ ਕਿ ਖਾਸ ਕੇਸਾਂ ਵਿੱਚ ਵਾਰੀ ਤੋਂ ਪਹਿਲਾਂ ਤਰੱਕੀ ਡੀ.ਜੀ.ਪੀ. ਵਲੋਂ ਪੰਜਾਬ ਪੁਲਿਸ ਰੂਲਜ਼ 13.21 ਤਹਿਤ ਕੀਤੀ ਜਾ ਸਕਦੀ ਹੈ। ਸਬ-ਇੰਸਪੈਕਟਰ ਅਹੁਦੇ ਤੱਕ ਆਰਮਡ ਬਟਾਲੀਅਨਾਂ ਅਤੇ ਜ਼ਿਲ੍ਹਾ ਪੁਲਿਸ ਵਿੱਚ ਤਰੱਕੀਆਂ ਆਰਮਡ ਪੁਲਿਸ ਅਤੇ ਜ਼ਿਲ੍ਹਾ ਪੁਲਿਸ ਵਿੱਚ ਮੌਜੂਦ ਖਾਲੀ ਅਸਾਮੀਆਂ ਵਿਰੁੱਧ ਕ੍ਰਮਵਾਰ ਕੀਤੀ ਜਾਂਦੀ ਹੈ। ਇਨ੍ਹਾਂ ਵਿਰੁੱਧ ਕੋਈ ਵਿਤਕਰਾ ਨਹੀਂ ਹੈ ਜਦਕਿ ਇਹ ਦੋ ਵਿਸ਼ੇਸ਼ ਵਰਗ ਹਨ।

---

## ਪ੍ਰਾਈਵੇਟ ਬਿਲਡਰਾਂ ਨੂੰ ਕਲੋਨੀਆਂ ਲਈ ਪ੍ਰਵਾਨਗੀ

228. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮੌਜੂਦਾ ਰਾਜ ਸਰਕਾਰ ਦੁਆਰਾ ਪ੍ਰਾਈਵੇਟ ਬਿਲਡਰਾਂ ਲਈ ਕਿੰਨੀਆਂ ਕਲੋਨੀਆਂ ਦੀ ਪ੍ਰਵਾਨਗੀ ਦਿੱਤੀ ਗਈ ਹੈ ;

(ਅ) ਪ੍ਰਾਈਵੇਟ ਬਿਲਡਰਾਂ ਤੋਂ ਰਾਜ ਸਰਕਾਰ ਦੁਆਰਾ ਬਾਹਰੀ ਵਿਕਾਸ ਖਰਚੇ ਲਈ ਕਿੰਨਾ ਪੈਸਾ ਵਸੂਲ ਕੀਤਾ ਗਿਆ ਹੈ ;

(ੲ) ਬਾਹਰੀ ਵਿਕਾਸ ਖਰਚੇ ਲਈ ਪ੍ਰਾਈਵੇਟ ਬਿਲਡਰਾਂ ਤੋਂ ਕਿੰਨਾ ਪੈਸਾ ਵਸੂਲ ਕਰਨਾ ਬਾਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਮੌਜੂਦਾ ਰਾਜ ਸਰਕਾਰ ਵੱਲੋਂ 49 ਲਾਇਸੈਂਸ (43 ਲਾਈਸੈਂਸ ਪੰਜਾਬ ਅਪਾਰਟਮੈਂਟਸ ਐਂਡ ਰੈਗੂਲੇਸ਼ਨ ਐਕਟ, 1995 ਅਧੀਨ ਅਤੇ 6 ਪ੍ਰੋਜੈਕਟਾਂ ਨੂੰ ਪਾਪਰਾ (PAPRA) ਦੀ ਧਾਰਾ 44 ਅਧੀਨ ਛੂਟ ਦਿੱਤੀ ਗਈ ਹੈ) ਪ੍ਰਾਈਵੇਟ ਬਿਲਡਰਜ਼ ਨੂੰ ਦਿੱਤੇ ਗਏ।

(ਅ) ਇਨ੍ਹਾਂ ਪ੍ਰਾਈਵੇਟ ਬਿਲਡਰਜ਼ ਤੋਂ 26,116.93 ਲੱਖ ਰੁਪਏ ਬਤੌਰ ਬਾਹਰੀ ਵਿਕਾਸ ਖਰਚੇ ਦੀ ਰਕਮ ਪ੍ਰਾਪਤ ਕੀਤੀ ਗਈ ਹੈ।

(ੲ) 36,572.41 ਲੱਖ ਰੁਪਏ ਦੀ ਰਕਮ ਆਉਣ ਵਾਲੀਆਂ ਕਿਸ਼ਤਾਂ ਵਿੱਚ ਪ੍ਰਾਈਵੇਟ ਬਿਲਡਰਾਂ ਤੋਂ ਬਤੌਰ ਬਾਹਰੀ ਵਿਕਾਸ ਖਰਚੇ ਦੀ ਰਕਮ ਵਸੂਲ ਕੀਤੀ ਜਾਣੀ ਹੈ। ਇਹ ਰਕਮ ਅੱਜ ਦੀ ਮਿਤੀ ਤੱਕ ਡਿਊ ਨਹੀਂ ਹੈ।

---

## ਰਣਜੀਤ ਸਾਗਰ ਡੈਮ ਦੀ ਉਸਾਰੀ ਲਈ ਉਜਾੜੇ ਗਏ ਲੋਕਾਂ ਨੂੰ ਨੌਕਰੀਆਂ

236. **ਸ਼੍ਰੀ ਦਿਨੇਸ਼ ਸਿੰਘ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਰਣਜੀਤ ਸਾਗਰ ਡੈਮ ਦੀ ਉਸਾਰੀ ਵੇਲੇ ਉਜਾੜੇ ਗਏ ਲੋਕਾਂ ਨੂੰ ਸਰਕਾਰ ਵੱਲੋਂ ਕੋਈ ਰੋਜ਼ਗਾਰ ਦਿੱਤਾ ਗਿਆ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਉਸ ਦਾ ਵੇਰਵਾ ਦਿੱਤਾ ਜਾਵੇ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ) :** (ੳ) ਹਾਂ ਜੀ।

(ਅ) ਤਿੰਨ ਰਾਜਾਂ ਦੇ ਯੋਗ ਡੈਮ ਔਸਟੀਆਂ ਨੂੰ ਦਿੱਤੀਆਂ ਗਈਆਂ ਨੌਕਰੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਪ੍ਰਦੇਸ਼ ਦਾ ਨਾਂ | ਪ੍ਰਭਾਵਿਤ ਹੋਏ ਪਰਿਵਾਰਾਂ ਦੀ ਗਿਣਤੀ | ਯੋਗ ਪਰਿਵਾਰਾਂ ਦੀ ਨੌਕਰੀ ਵਾਸਤੇ ਗਿਣਤੀ | ਹੁਣ ਤੱਕ ਦਿੱਤੀਆਂ ਨੌਕਰੀਆਂ | ਬਾਕੀ ਦੇਣੀਆਂ ਨੌਕਰੀਆਂ |
|---|---|---|---|---|---|
| 1. | ਪੰਜਾਬ | 1573 | 769 | 501 | 268 |
| 2. | ਜੰਮੂ ਤੇ ਕਸ਼ਮੀਰ | 1802 | 767 | 583 | 184 |
| 3. | ਹਿਮਾਚਲ ਪ੍ਰਦੇਸ਼ | 778 | 493 | 311 | 182 |
| | ਕੁੱਲ | 4153 | 2029 | 1395 | 634 |

------

## ਕੇਂਦਰੀ ਯੂਨੀਵਰਸਿਟੀ ਲਈ ਭੋਂ ਪ੍ਰਾਪਤੀ

242. **ਸਰਦਾਰ ਮੱਖਣ ਸਿੰਘ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਘੁੱਦਾ, ਜ਼ਿਲ੍ਹਾ ਬਠਿੰਡਾ ਵਿੱਚ ਕੇਂਦਰੀ ਯੂਨੀਵਰਸਿਟੀ ਸਥਾਪਿਤ ਕਰਨ ਲਈ ਜ਼ਮੀਨ ਪ੍ਰਾਪਤ ਕੀਤੀ ਜਾ ਰਹੀ ਹੈ ; ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਜ਼ਮੀਨ ਲਈ ਜ਼ਮੀਨ ਮਾਲਕਾਂ ਨੂੰ ਕਿਸ ਦਰ ਤੇ ਮੁਆਵਜ਼ਾ ਦਿੱਤਾ ਜਾ ਰਿਹਾ ਹੈ ?

**ਡਾਕਟਰ ਉਪਿੰਦਰਜੀਤ ਕੌਰ (ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ) :** ਹਾਂ ਜੀ। ਪਿੰਡ ਘੁੱਦਾ, ਜ਼ਿਲ੍ਹਾ ਬਠਿੰਡਾ ਵਿੱਚ

[ ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ ]

ਕੇਂਦਰੀ ਯੂਨੀਵਰਸਿਟੀ ਸਥਾਪਤ ਕਰਨ ਲਈ 543 ਏਕੜ 7 ਕਨਾਲ 1 ਮਰਲਾ ਜ਼ਮੀਨ ਪ੍ਰਾਪਤ ਕੀਤੀ ਗਈ ਹੈ। ਇਸ ਭੌਂ ਪ੍ਰਾਪਤੀ ਲਈ ਜ਼ਮੀਨ ਮਾਲਕਾਂ ਨੂੰ ਹੇਠ ਲਿਖੇ ਅਨੁਸਾਰ ਮੁਆਵਜ਼ਾ ਦਿੱਤਾ ਗਿਆ ਹੈ :-

| ਜ਼ਮੀਨ ਦੀ ਕਿਸਮ | ਰਕਬਾ | | | ਬੇਸਿਕ ਰੇਟ ਪ੍ਰਤੀ ਏਕੜ | 30% ਉਜਾੜਾ ਭੱਤਾ | 10% ਨਾਨ-ਲਿਟੀਗੇਸ਼ਨ ਪ੍ਰੀਮੀਅਮ | 19.1.09 ਤੋਂ 14.4.09 ਤੱਕ ਦੇ ਸਮੇਂ ਲਈ 12% ਸਲਾਨਾ ਦਰ ਨਾਲ ਵਾਧੂ ਕੀਮਤ | ਪ੍ਰਤੀ ਏਕੜ ਕੁੱਲ ਕੀਮਤ |
|---|---|---|---|---|---|---|---|---|
| | ਏਕੜ | ਕਨਾਲ | ਮਰਲੇ | | | | | |
| ਨਹਿਰੀ | 428 | 3 | 7 | 21.00 ਲੱਖ | 6.30 ਲੱਖ | 2.10 ਲੱਖ | 60,060 | 30,00,060 |
| ਚਾਹੀ | 69 | 1 | 5 | 19.60 ਲੱਖ | 5.88 ਲੱਖ | 1.96 ਲੱਖ | 56,056 | 28,00,056 |
| ਬਰਾਨੀ | 36 | 0 | 19 | 18.20 ਲੱਖ | 5.46 ਲੱਖ | 1.82 ਲੱਖ | 52,052 | 26,00,052 |
| ਗੈਰ ਮੁਮਕਿਨ | 10 | 1 | 10 | 21.00 ਲੱਖ | 6.30 ਲੱਖ | 2.10 ਲੱਖ | 60,060 | 30,00,060 |
| ਕੁੱਲ | 543 | 7 | 1 | | | | | |

ਇਨ੍ਹਾਂ ਰੇਟਾਂ ਅਨੁਸਾਰ ਭੂਮੀ ਮਾਲਕਾਂ ਨੂੰ ਕੁੱਲ 156,66,07,747/- ਰੁਪਏ ਦੀ ਰਕਮ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ।

---

## ਜਾਰੀ ਕੀਤੇ ਗਏ ਸਟੇਜ ਕੈਰਿਜ ਪਰਮਿਟ

243. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੌਜੂਦਾ ਸਰਕਾਰ ਦੁਆਰਾ ਕਿੰਨੇ ਸਟੇਜ ਕੈਰਿਜ ਪਰਮਿਟ ਦਿੱਤੇ ਗਏ ਹਨ ?

**ਮਾਸਟਰ ਮੋਹਨ ਲਾਲ** : ਮਿਤੀ 27.02.2007 ਤੋਂ ਹੁਣ ਤੱਕ ਸਟੇਟ ਟਰਾਂਸਪੋਰਟ ਅੰਡਰਟੇਕਿੰਗਜ਼/ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ/ਵਿਅਕਤੀਗਤ ਬਿਨੈਕਾਰਾਂ ਨੂੰ 155 ਸਟੇਜ ਕੈਰਿਜ ਪਰਮਿਟ ਜਾਰੀ ਕੀਤੇ ਗਏ ਹਨ।

---

## ਥਾਣਾ ਭੁਲੱਥ ਵਿੱਚ ਦਰਜ ਐਫ.ਆਈ.ਆਰ. ਸਬੰਧੀ ਦੋਸ਼ੀ ਖਿਲਾਫ ਕਾਰਵਾਈ

245. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁੱਖ ਚੋਣ ਅਫਸਰ, ਪੰਜਾਬ ਤੋਂ ਪ੍ਰਾਪਤ ਹਦਾਇਤਾਂ ਤੇ ਪੁਲਿਸ ਥਾਣਾ ਭੁਲੱਥ ਵਿੱਚ ਮਿਤੀ 14 ਮਈ, 2009 ਨੂੰ ਰਜਿਸਟਰ ਕੀਤੀ ਗਈ ਐਫ.ਆਈ.ਆਰ. ਨੰ: 58 ਵਿੱਚ ਦੋਸ਼ੀ ਖਿਲਾਫ਼ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਸ ਕੇਸ ਨੂੰ ਦਰਜ ਕਰਨ ਲਈ ਮੁੱਖ ਚੋਣ ਅਫਸਰ, ਪੰਜਾਬ ਤੋਂ ਕੋਈ ਹਦਾਇਤ ਪ੍ਰਾਪਤ ਨਹੀਂ ਹੋਈ, ਪ੍ਰੰਤੂ ਸ਼੍ਰੀ ਸਵਰਨ ਸਿੰਘ ਦੇ ਬਿਆਨ ਤੇ ਐਫ.ਆਈ.ਆਰ. ਨੰ: 58 ਵਿਰੁੱਧ ਸ਼੍ਰੀ ਸੁਰਜੀਤ ਸਿੰਘ ਨੰਬਰਦਾਰ ਅਤੇ ਸ਼੍ਰੀ ਕਾਲੀ ਪੁੱਤਰ ਸ਼੍ਰੀ ਸੁਰਜੀਤ ਸਿੰਘ ਨੰਬਰਦਾਰ ਦਰਜ ਕੀਤੀ ਗਈ। ਮਾਮਲੇ ਦੀ ਪੜਤਾਲ ਡੀ.ਐਸ.ਪੀ. ਭੁੱਲਥ ਵੱਲੋਂ ਕੀਤੀ ਜਾ ਰਹੀ ਹੈ। ਪੜਤਾਲੀਆ ਅਫਸਰ ਦੀ ਪੜਤਾਲ ਮੁਕੰਮਲ ਹੋਣ ਤੇ ਕਾਰਵਾਈ ਕੀਤੀ ਜਾਵੇਗੀ।

---

## ਅਣ-ਅਧਿਕਾਰਤ ਕਾਬਜ਼ਕਾਰਾਂ ਨੂੰ ਜ਼ਮੀਨ ਅਲਾਟ ਕਰਨਾ

246. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਸਰਕਾਰ ਹਰੀਕੇ ਬੈਰੇਜ ਦੇ ਝੀਲ ਖੇਤਰ ਦੀ 17053 ਏਕੜ ਜ਼ਮੀਨ ਨੂੰ ਸਬੰਧਤ ਜ਼ਮੀਨ ਦੇ ਅਣ-ਅਧਿਕਾਰਤ ਕਾਬਜ਼ਕਾਰਾਂ ਨੂੰ ਕਿਸ ਨੀਤੀ ਅਧੀਨ ਅਲਾਟ ਕਰਨਾ ਚਾਹੁੰਦੀ ਹੈ ;

(ਅ) ਰਾਜ ਵਿੱਚ ਉਨ੍ਹਾਂ ਸਾਰੇ ਅਣ-ਅਧਿਕਾਰਤ ਕਾਬਜ਼ਕਾਰਾਂ ਦੀ ਇੱਕ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ਜਿਨ੍ਹਾਂ ਨੂੰ ਸਰਕਾਰ ਜ਼ਮੀਨ ਅਲਾਟ ਕਰਨ ਦੀ ਤਜਵੀਜ਼ ਰੱਖਦੀ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਹਰੀਕੇ ਬੈਰੇਜ ਝੀਲ ਖੇਤਰ ਦੀ ਜ਼ਮੀਨ ਅਣ-ਅਧਿਕਾਰਤ ਕਾਬਜ਼ਕਾਰਾਂ ਨੂੰ ਅਲਾਟ ਕਰਨ ਲਈ ਸਰਕਾਰ ਨੇ ਪੱਤਰ ਨੰ: 26/11/2009-ਭ.ਮ.3/1312, ਮਿਤੀ 13.2.2009 ਰਾਹੀਂ ਪਾਲਿਸੀ ਜਾਰੀ ਕੀਤੀ ਹੈ।

(ਅ) ਝੀਲ ਖੇਤਰ ਵਿੱਚ ਪੈਂਦੀ ਇਹ ਜ਼ਮੀਨ ਜੋ ਅਣ-ਅਧਿਕਾਰਤ ਕਾਬਜ਼ਕਾਰਾਂ ਦੇ ਕਬਜ਼ੇ ਅਧੀਨ ਹੈ, ਉਸਦੀ ਸੂਚੀ ਨਾਲ ਨੱਥੀ ਕੀਤੀ ਜਾਂਦੀ ਹੈ। ਸੂਚੀ ਵਿੱਚ ਦਰਜ ਸਾਰੇ ਅਣ-ਅਧਿਕਾਰਤ ਕਾਬਜ਼ਕਾਰਾਂ ਨੂੰ ਸਰਕਾਰ ਇਹ ਜ਼ਮੀਨ ਅਲਾਟ ਕਰਨ ਦੀ ਤਜਵੀਜ਼ ਰੱਖਦੀ ਹੈ।

[ ਮਾਲ ਮੰਤਰੀ ]

## ਹਰੀਕੇ ਝੀਲ ਦੀ ਜ਼ਮੀਨ ਉੱਤੇ ਅਣ-ਅਧਿਕਾਰਤ ਕਾਬਜ਼ਕਾਰਾਂ ਦੀ ਸੂਚੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਤਹਿਸੀਲ ਦਾ ਨਾਂ | ਪਿੰਡ | ਅਣ-ਅਧਿਕਾਰਤ ਕਾਬਜ਼ਕਾਰਾਂ ਦਾ ਨਾਂ | ਰਕਬਾ ਕਨਾਲ-ਮਰਲੇ | ਵਿਸ਼ੇਸ਼ ਕਥਨ |
|---|---|---|---|---|---|---|
| 1. | ਤਰਨਤਾਰਨ | ਪੱਟੀ | ਹਰੀਕੇ | ਸ਼੍ਰੀਮਤੀ ਬਲਵਿੰਦਰ ਕੌਰ ਪਤਨੀ ਸ਼੍ਰੀ ਪ੍ਰਗਟ ਸਿੰਘ | 51-2 | |
| 2. | | ,, | ,, | ਸ਼੍ਰੀਮਤੀ ਮਨਜੀਤ ਕੌਰ ਪਤਨੀ ਨਿਸ਼ਾਨ ਸਿੰਘ | 51-2 | |
| 3. | | ,, | ,, | ਸ਼੍ਰੀਮਤੀ ਪਰਮਜੀਤ ਕੌਰ ਪਤਨੀ ਖੜਕ ਸਿੰਘ | 51-2 | |
| 4. | | ,, | ,, | ਸ਼੍ਰੀ ਹਰਪ੍ਰੀਤ ਸਿੰਘ ਪੁੱਤਰ ਸ਼੍ਰੀ ਹਰਚਰਨ ਸਿੰਘ | 82-19 | |
| 5. | | ,, | ,, | ਸ਼੍ਰੀ ਜਸਪ੍ਰੀਤ ਸਿੰਘ ਪੁੱਤਰ ਸ਼੍ਰੀ ਹਰਚਰਨ ਸਿੰਘ | 42-7 | |
| 6. | | ,, | ,, | ਸ਼੍ਰੀ ਸਤਨਾਮ ਸਿੰਘ ਪੁੱਤਰ ਸ਼੍ਰੀ ਦਲਜੀਤ ਸਿੰਘ | 52-19 | |
| 7. | | ,, | ,, | ਸ਼੍ਰੀ ਰਾਜਦੀਪ ਸਿੰਘ ਪੁੱਤਰ ਸ਼੍ਰੀ ਜਸਪ੍ਰੀਤ ਸਿੰਘ | 52-19 | |
| 8. | | ,, | ,, | ਸ਼੍ਰੀਮਤੀ ਨਵਰੀਤ ਕੌਰ ਪਤਨੀ ਜਸਪ੍ਰੀਤ ਸਿੰਘ | 84-0 | |
| 9. | | ,, | ,, | ਸ਼੍ਰੀ ਦਲਜੀਤ ਸਿੰਘ ਪੁੱਤਰ ਹਰਨਾਮ ਸਿੰਘ | 11-2 | |
| 10. | | ,, | ,, | ਸ਼੍ਰੀ ਦਿਲਬਾਗ ਸਿੰਘ ਪੁੱਤਰ ਕੁਲਦੀਪ ਸਿੰਘ | 18-0 | |
| 11. | | ,, | ,, | ਸ਼੍ਰੀ ਅਵਤਾਰ ਸਿੰਘ ਪੁੱਤਰ ਚੰਨਣ ਸਿੰਘ | 32-0 | |
| | ਜੋੜ | | | | 529-12 | ਏ-ਕ-ਮ 66-1-12 |
| 12. | | ਤਰਨਤਾਰਨ | ਕੰਬੋ ਢਾਏ ਵਾਲਾ | ਸ਼੍ਰੀਮਤੀ ਗੁਰਮੇਜ ਕੌਰ ਵਿਧਵਾ ਸ਼੍ਰੀ ਮਸਤਾਨ ਸਿੰਘ | 0-9 | |
| 13. | | ,, | ,, | ਸ਼੍ਰੀ ਸੁਰਜਨ ਸਿੰਘ ਪੁੱਤਰ ਕਰਮ ਸਿੰਘ | 0-9 | |

| | | | | | |
|---|---|---|---|---|---|
| 14. | ਤਰਨਤਾਰਨ | ਕੱਥੋ ਢਾਏ ਵਾਲਾ | ਸ਼੍ਰੀ ਚਰਨ ਸਿੰਘ ਪੁੱਤਰ ਜਗਤ ਸਿੰਘ | 0-18 | |
| 15. | ,, | ,, | ਸ਼੍ਰੀ ਲਖਬੀਰ ਸਿੰਘ ਪੁੱਤਰ ਸ਼੍ਰੀ ਸੁਰਿੰਦਰ ਸਿੰਘ | 43-2 | |
| 16. | ,, | ,, | ਸ਼੍ਰੀ ਚਰਨ ਸਿੰਘ ਪੁੱਤਰ ਸ਼੍ਰੀ ਝੰਡਾ ਸਿੰਘ | 8-2 | |
| 17. | ,, | ,, | ਸ਼੍ਰੀ ਲਖਬੀਰ ਸਿੰਘ ਪੁੱਤਰ ਸ਼੍ਰੀ ਹਰੀ ਸਿੰਘ | 19-13 | |
| 18. | ,, | ,, | ਸ਼੍ਰੀ ਕਸ਼ਮੀਰ ਸਿੰਘ ਪੁੱਤਰ ਸ਼੍ਰੀ ਹੀਰਾ ਸਿੰਘ | 19-13 | |
| 19. | ,, | ,, | ਸ਼੍ਰੀ ਦਲਬੀਰ ਸਿੰਘ ਪੁੱਤਰ ਸ਼੍ਰੀ ਹੀਰਾ ਸਿੰਘ | 19-13 | |
| 20. | ,, | ,, | ਸ਼੍ਰੀ ਸੁਖਵਿੰਦਰ ਸਿੰਘ ਪੁੱਤਰ ਸ਼੍ਰੀ ਹੀਰਾ ਸਿੰਘ | 19-12 | |
| 21. | ,, | ,, | ਸ਼੍ਰੀ ਗੁਰਦੀਪ ਸਿੰਘ ਪੁੱਤਰ ਸ਼੍ਰੀ ਸੁਰਿੰਦਰ ਸਿੰਘ | 36-2 | |
| 22. | ,, | ,, | ਸ਼੍ਰੀ ਸਰੂਪ ਸਿੰਘ, ਸ਼੍ਰੀ ਦਲੀਪ ਸਿੰਘ ਪੁਤਰਾਨ ਸ਼੍ਰੀ ਅਜੀਤ ਸਿੰਘ | 38-2 | |
| 23. | ,, | ,, | ਸ਼੍ਰੀ ਸਤਨਾਮ ਸਿੰਘ ਪੁੱਤਰ ਅਜੀਤ ਸਿੰਘ | 1-0 | |
| 24. | ,, | ,, | ਸ਼੍ਰੀ ਦਰਬਾਰਾ ਸਿੰਘ ਪੁੱਤਰ ਸ਼੍ਰੀ ਕਾਬਲ ਸਿੰਘ | 40-3 | |
| 25. | ,, | ,, | ਸ਼੍ਰੀ ਅਨੋਖ ਸਿੰਘ ਪੁੱਤਰ ਸ਼੍ਰੀ ਕਾਬਲ ਸਿੰਘ | 40-3 | |
| 26. | ,, | ,, | ਸ਼੍ਰੀਮਤੀ ਭਾਨੀ ਵਿਧਵਾ ਸ਼੍ਰੀ ਅਨੋਖ ਸਿੰਘ | 26-15 | |
| ਜੋੜ | | | | 313-16 | 39-1-16 |
| 27. | ਤਰਨਤਾਰਨ | ਚੋਬਾ ਕਲਾਂ | ਸ਼੍ਰੀ ਸਤਪਾਲ ਸਿੰਘ ਪੁੱਤਰ ਸ਼੍ਰੀ ਮੋਹਨ ਸਿੰਘ | 37-6 | |
| 28. | ,, | ,, | ਸ਼੍ਰੀ ਪ੍ਰਿਸੀਪਲ ਸਿੰਘ ਪੁੱਤਰ ਸ਼੍ਰੀ ਮੋਹਨ ਸਿੰਘ | 37-6 | |
| 29. | ,, | ,, | ਸ਼੍ਰੀ ਜਮੀਅਤ ਸਿੰਘ ਪੁੱਤਰ ਸ਼੍ਰੀ ਪਾਖਰ ਸਿੰਘ | 1-1 | |

[ ਮਾਲ ਮੰਤਰੀ ]

| | | | | |
|---|---|---|---|---|
| 30. | ਤਰਨਤਾਰਨ | ਚੋਬਾ ਕਲਾਂ | ਸ਼੍ਰੀ ਅਮਰ ਸਿੰਘ ਪੁੱਤਰ ਸ਼੍ਰੀ ਪਾਖਰ ਸਿੰਘ | 1-0 |
| 31. | ,, | ,, | ਸ਼੍ਰੀ ਹਰਬੰਸ ਸਿੰਘ ਪੁੱਤਰ ਸ਼੍ਰੀ ਪਾਖਰ ਸਿੰਘ | 1-1 |
| 32. | ,, | ,, | ਸ਼੍ਰੀ ਜਸਵੰਤ ਸਿੰਘ ਪੁੱਤਰ ਸ਼੍ਰੀ ਪਾਖਰ ਸਿੰਘ | 1-0 |
| 33. | ,, | ,, | ਸ਼੍ਰੀ ਸਰਜਨ ਸਿੰਘ ਪੁੱਤਰ ਸ਼੍ਰੀ ਮੰਗਲ ਸਿੰਘ | 2-16 |
| 34. | ,, | ,, | ਸ਼੍ਰੀ ਗੁਰਬਖਸ਼ ਸਿੰਘ ਪੁੱਤਰ ਸ਼੍ਰੀ ਮੰਗਲ ਸਿੰਘ | 2-16 |
| 35. | ,, | ,, | ਸ਼੍ਰੀ ਗੁਰਮਪਤ ਸਿੰਘ ਪੁੱਤਰ ਸ਼੍ਰੀ ਮੰਗਲ ਸਿੰਘ | 3-15 |
| 36. | ,, | ,, | ਸ਼੍ਰੀ ਕਰਮ ਸਿੰਘ ਪੁੱਤਰ ਸ਼੍ਰੀ ਮਾਹਨ ਸਿੰਘ | 2-15 |
| 37. | ,, | ,, | ਸ਼੍ਰੀ ਸੋਹਨ ਸਿੰਘ ਪੁੱਤਰ ਸ਼੍ਰੀ ਬਸੰਤ ਸਿੰਘ | 11-3 |
| 38. | ,, | ,, | ਸ਼੍ਰੀ ਸੋਹਨ ਸਿੰਘ ਪੁੱਤਰ ਸ਼੍ਰੀ ਬਸੰਤ ਸਿੰਘ | 3-15 |
| 39. | ,, | ,, | ਸ਼੍ਰੀ ਮਾਨ ਸਿੰਘ ਪੁੱਤਰ ਸ਼੍ਰੀ ਬਸੰਤ ਸਿੰਘ | 3-15 |
| 40. | ,, | ,, | ਸ਼੍ਰੀ ਜਗੀਰ ਸਿੰਘ ਪੁੱਤਰ ਸ਼੍ਰੀ ਬਸੰਤ ਸਿੰਘ | 15-0 |
| 41. | ,, | ,, | ਸ਼੍ਰੀਮਤੀ ਭਾਨੋ ਵਿਧਵਾ ਸ਼੍ਰੀ ਮਸਤਾਨ ਸਿੰਘ | 22-15 |
| 42. | ,, | ,, | ਸ਼੍ਰੀ ਪਾਖਰ ਸਿੰਘ ਪੁੱਤਰ ਸ਼੍ਰੀ ਕੇਹਰ ਸਿੰਘ | 22-15 |
| 43. | ,, | ,, | ਸ਼੍ਰੀਮਤੀ ਹਰਬੰਸ ਕੌਰ ਵਿਧਵਾ ਸ਼੍ਰੀ ਗੁਰਦੀਪ ਸਿੰਘ | 39-11 |
| 44. | ,, | ,, | ਸ਼੍ਰੀ ਉਤਮ ਚੰਦ ਆਦਿ | 2-10 |
| 45. | ,, | ,, | ਸ਼੍ਰੀਮਤੀ ਸਰਸਵਤੀ ਵਿਧਵਾ ਟਿਕਾ ਰਾਮ ਆਦਿ | 1-5 |
| 46. | ,, | ,, | ਸ਼੍ਰੀ ਬਿਸ਼ਨ ਸਿੰਘ ਪੁੱਤਰ ਸ਼੍ਰੀ ਨੱਥੂ ਰਾਮ | 8-0 |

| | | | | | | |
|---|---|---|---|---|---|---|
| 47. | ,, | ,, | | ਸ਼੍ਰੀ ਬੰਤਾ ਸਿੰਘ<br>ਪੁੱਤਰ ਸ਼੍ਰੀ ਬਹਾਦਰ ਸਿੰਘ | 23-4 | |
| 48. | ,, | ,, | | ਸ਼੍ਰੀ ਨਰੰਜਨ ਸਿੰਘ<br>ਪੁੱਤਰ ਸ਼੍ਰੀ ਸੁੱਖਾ ਸਿੰਘ | 22-16 | |
| 49. | ,, | ,, | | ਸ਼੍ਰੀਮਤੀ ਪ੍ਰਕਾਸ਼ ਕੌਰ<br>ਪੁੱਤਰੀ ਸ਼੍ਰੀ ਗੇਜਾ ਸਿੰਘ | 0-4 | |
| 50. | ,, | ,, | | ਸ਼੍ਰੀਮਤੀ ਗੁਰਦੇਵ ਕੌਰ<br>ਪੁੱਤਰੀ ਸ਼੍ਰੀ ਗੇਜਾ ਸਿੰਘ | 0-4 | |
| 51. | ,, | ,, | | ਸ਼੍ਰੀ ਬਲਵਿੰਦਰ ਕੌਰ<br>ਪੁੱਤਰੀ ਸ਼੍ਰੀ ਗੇਜਾ ਸਿੰਘ | 0-3 | |
| 52. | ,, | ,, | | ਸ਼੍ਰੀ ਸੂਰਤ ਸਿੰਘ<br>ਪੁੱਤਰ ਸ਼੍ਰੀ ਸੋਹਣ ਸਿੰਘ | 0-4 | |
| 53. | ,, | ,, | | ਸ਼੍ਰੀ ਬੇਲਾ ਸਿੰਘ<br>ਪੁੱਤਰ ਸ਼੍ਰੀ ਸੋਹਣ ਸਿੰਘ | 0-4 | |
| 54. | ,, | ,, | | ਸ਼੍ਰੀ ਚੂਹੜ ਸਿੰਘ<br>ਪੁੱਤਰ ਸ਼੍ਰੀ ਸੋਹਨ ਸਿੰਘ | 0-4 | |
| 55. | ,, | ,, | | ਸ਼੍ਰੀ ਗੁਲਜਾਰ ਸਿੰਘ<br>ਪੁੱਤਰ ਸ਼੍ਰੀ ਭਗਤ ਸਿੰਘ | 30-16 | |
| 56. | ,, | ,, | | ਸ਼੍ਰੀ ਬਲਕਾਰ ਸਿੰਘ<br>ਪੁੱਤਰ ਸ਼੍ਰੀ ਫੌਜਾ ਸਿੰਘ | 2-9 | |
| 57. | ,, | ,, | | ਸ਼੍ਰੀ ਹਰਦੀਪ ਸਿੰਘ<br>ਪੁੱਤਰ ਸ਼੍ਰੀ ਸੋਦਾਗਰ ਸਿੰਘ | 2-10 | |
| 58. | ,, | ,, | | ਸ਼੍ਰੀ ਜਰਨੈਲ ਸਿੰਘ<br>ਪੁੱਤਰ ਸ਼੍ਰੀ ਸੋਦਾਗਰ ਸਿੰਘ | 2-10 | |
| 59. | ,, | ,, | | ਸ਼੍ਰੀ ਪੂਰਨ ਦਾਸ<br>ਪੁੱਤਰ ਸ਼੍ਰੀ ਦੇਵੀ ਦਾਸ | 106-19 | |
| 60. | ,, | ,, | | ਮਕਬੂਜਾ ਗ੍ਰਾਮ ਪੰਚਾਇਤ | 305-02 | |
| | ਜੋੜ | | | | 714-14 | 89-2-14 |
| | ਜ਼ਿਲ੍ਹੇ ਦਾ<br>ਕੁੱਲ ਜੋੜ | | | | 1558-2 | 194-6-2 |
| 1. | ਜਲੰਧਰ | ਚੱਕ<br>ਯੂਸਫਪੁਰ<br>ਆਲੇਵਾਲ | ਸ਼ਾਹਕੋਟ | ਸ਼੍ਰੀ ਜੋਗਿੰਦਰ ਸਿੰਘ<br>ਪੁੱਤਰ ਸ਼੍ਰੀ ਭਗਤ ਸਿੰਘ | 5-18 | |

[ ਮਾਲ ਮੰਤਰੀ ]

| | | | | | |
|---|---|---|---|---|---|
| 2. | ਜਲੰਧਰ | ਚੱਕ ਯੂਸਫਪੁਰ ਆਲੇਵਾਲ | ਸ਼ਾਹਕੋਟ | ਸ਼੍ਰੀ ਗੁਰਦੀਪ ਸਿੰਘ ਪੁੱਤਰ ਸ਼੍ਰੀ ਭਗਤ ਸਿੰਘ | 4-14 |
| 3. | | ,, | ,, | ਸ਼੍ਰੀ ਅਜੀਤ ਸਿੰਘ ਪੁੱਤਰ ਸ਼੍ਰੀ ਅਜੈਬ ਸਿੰਘ | 25-0 |
| 4. | | ,, | ,, | ਸ਼੍ਰੀ ਹਰਦੇਵ ਸਿੰਘ ਪੁੱਤਰ ਸ਼੍ਰੀ ਗੁਰਨਾਮ ਸਿੰਘ | 5-10 |
| 5. | | ,, | ,, | ਸ਼੍ਰੀ ਬਲਬੀਰ ਸਿੰਘ ਪੁੱਤਰ ਸ਼੍ਰੀ ਹਜਾਰਾ ਸਿੰਘ | 8-7 |
| 6. | | ,, | ,, | ਸ਼੍ਰੀ ਅਵਤਾਰ ਸਿੰਘ ਪੁੱਤਰ ਸ਼੍ਰੀ ਹਜਾਰਾ ਸਿੰਘ | 8-6 |
| 7. | | ,, | ,, | ਸ਼੍ਰੀ ਨਿਰਮਲ ਸਿੰਘ ਪੁੱਤਰ ਸ਼੍ਰੀ ਇੰਦਰ ਸਿੰਘ | 1-8 |
| 8. | | ,, | ,, | ਸ਼੍ਰੀ ਲਛਮਣ ਸਿੰਘ ਪੁੱਤਰ ਸ਼੍ਰੀ ਜੋਗਿੰਦਰ ਸਿੰਘ | 1-6 |
| 9. | | ,, | ,, | ਸ਼੍ਰੀ ਨਰਿੰਦਰ ਸਿੰਘ ਪੁੱਤਰ ਸ਼੍ਰੀ ਪ੍ਰੀਤਮ ਸਿੰਘ | 7-14 |
| 10. | | ,, | ,, | ਸ਼੍ਰੀ ਲਖਵਿੰਦਰ ਸਿੰਘ ਪੁੱਤਰ ਸ਼੍ਰੀ ਪ੍ਰੀਤਮ ਸਿੰਘ | 7-14 |
| 11. | | ,, | ,, | ਸ਼੍ਰੀ ਸੰਤੋਖ ਸਿੰਘ ਪੁੱਤਰ ਸ਼੍ਰੀ ਕਰਤਾਰ ਸਿੰਘ | 4-0 |
| 12. | | ,, | ,, | ਸ਼੍ਰੀ ਸੁਖਬੀਰ ਸਿੰਘ ਪੁੱਤਰ ਸ਼੍ਰੀ ਦਰਸ਼ਨ ਸਿੰਘ | 2-0 |
| 13. | | ,, | ,, | ਸ਼੍ਰੀ ਅਜੀਤ ਸਿੰਘ ਪੁੱਤਰ ਸ਼੍ਰੀ ਹਰਨਾਮ ਸਿੰਘ | 65-19 |
| 14. | | ,, | ,, | ਸ਼੍ਰੀ ਅੱਛਰ ਸਿੰਘ ਪੁੱਤਰ ਸ਼੍ਰੀ ਭਗਵਾਨ ਸਿੰਘ | 17-0 |
| 15. | | ,, | ,, | ਸ਼੍ਰੀ ਰੱਛਪਾਲ ਸਿੰਘ ਪੁੱਤਰ ਸ਼੍ਰੀ ਅੱਛਰ ਸਿੰਘ | 17-0 |
| 16. | | ,, | ,, | ਸ਼੍ਰੀ ਸ਼ਿੰਦਰ ਸਿੰਘ ਪੁੱਤਰ ਸ਼੍ਰੀ ਅੱਛਰ ਸਿੰਘ | 17-0 |
| 17. | | ,, | ,, | ਸ਼੍ਰੀ ਹਰਜਿੰਦਰ ਸਿੰਘ ਪੁੱਤਰ ਸ਼੍ਰੀ ਅੱਛਰ ਸਿੰਘ | 17-1 |

| | | | | | |
|---|---|---|---|---|---|
| 18. | ਜਲੰਧਰ | ਚੱਕ ਯੂਸਫਪੁਰ ਆਲੇਵਾਲ | ਸ਼ਾਹਕੋਟ | ਸ਼੍ਰੀ ਰੇਸ਼ਮ ਸਿੰਘ ਪੁੱਤਰ ਸ਼੍ਰੀ ਤਾਰਾ ਸਿੰਘ | 2-0 |
| 19. | | ,, | ,, | ਸ਼੍ਰੀ ਇਕਬਾਲ ਸਿੰਘ ਪੁੱਤਰ ਸ਼੍ਰੀ ਜਗਤਾਰ ਸਿੰਘ | 44-1 |
| 20. | | ,, | ,, | ਸ਼੍ਰੀ ਸੁੱਚਾ ਸਿੰਘ ਪੁੱਤਰ ਸ਼੍ਰੀ ਭਾਗ ਸਿੰਘ | 1-0 |
| 21. | | ,, | ,, | ਸ਼੍ਰੀ ਸੁੱਬਾ ਸਿੰਘ ਪੁੱਤਰ ਸ਼੍ਰੀ ਬੂਟਾ ਸਿੰਘ | 39-15 |
| 22. | | ,, | ,, | ਸ਼੍ਰੀ ਉਜਾਗਰ ਸਿੰਘ ਪੁੱਤਰ ਸ਼੍ਰੀ ਬੂਟਾ ਸਿੰਘ | 39-14 |
| 23. | | ,, | ,, | ਸ਼੍ਰੀ ਸਰਵਣ ਸਿੰਘ ਪੁੱਤਰ ਸ਼੍ਰੀ ਹਰਨਾਮ ਸਿੰਘ | 28-2 |
| 24. | | ,, | ,, | ਸ਼੍ਰੀ ਬਲਵੰਤ ਸਿੰਘ ਪੁੱਤਰ ਸ਼੍ਰੀ ਬੂਟਾ ਸਿੰਘ | 5-6 |
| 25. | | ,, | ,, | ਸ਼੍ਰੀ ਪਿਆਰਾ ਸਿੰਘ ਪੁੱਤਰ ਸ਼੍ਰੀ ਬੂਟਾ ਸਿੰਘ | 2-7 |
| 26. | | ,, | ,, | ਸ਼੍ਰੀ ਦਲੀਪ ਸਿੰਘ ਪੁੱਤਰ ਸ਼੍ਰੀ ਜਗਤ ਸਿੰਘ | 2-7 |
| 27. | | ,, | ,, | ਸ਼੍ਰੀ ਸੰਤੋਖ ਸਿੰਘ ਪੁੱਤਰ ਸ਼੍ਰੀ ਕਰਤਾਰ ਸਿੰਘ | 3-9 |
| 28. | | ,, | ,, | ਸ਼੍ਰੀ ਕਾਰਜ ਸਿੰਘ ਪੁੱਤਰ ਸ਼੍ਰੀ ਸੋਹਨ ਸਿੰਘ | 2-5 |
| 29. | | ,, | ,, | ਸ਼੍ਰੀ ਸ਼ਮਿੰਦਰ ਸਿੰਘ ਪੁੱਤਰ ਸ਼੍ਰੀ ਅਜੀਤ ਸਿੰਘ | 2-5 |
| 30. | | ,, | ,, | ਸ਼੍ਰੀ ਕਰਨੈਲ ਸਿੰਘ ਪੁੱਤਰ ਸ਼੍ਰੀ ਸਾਧਾ ਸਿੰਘ | 8-11 |
| 31. | | ,, | ,, | ਸ਼੍ਰੀ ਕਰਮ ਸਿੰਘ ਪੁੱਤਰ ਸ਼੍ਰੀ ਭਗਤ ਸਿੰਘ | 18-17 |
| 32. | | ,, | ,, | ਸ਼੍ਰੀ ਸੁਰਜੀਤ ਸਿੰਘ ਪੁੱਤਰ ਸ਼੍ਰੀ ਜਸਵੰਤ ਸਿੰਘ | 13-12 |
| 33. | | ,, | ,, | ਸ਼੍ਰੀ ਹਰਪ੍ਰੀਤ ਸਿੰਘ ਪੁੱਤਰ ਸ਼੍ਰੀ ਬਲਬੀਰ ਸਿੰਘ | 15-3 |

[ ਮਾਲ ਮੰਤਰੀ ]

| | | | | | |
|---|---|---|---|---|---|
| 34. | ਜਲੰਧਰ | ਚੱਕ ਯੂਸਫਪੁਰ ਆਲੇਵਾਲ | ਸ਼ਾਹਕੋਟ | ਸ਼੍ਰੀ ਗੁਰਿੰਦਰ ਸਿੰਘ ਪੁੱਤਰ ਸ਼੍ਰੀ ਰਣਜੀਤ ਸਿੰਘ | 47-15 |
| 35. | | ,, | ,, | ਸ਼੍ਰੀ ਗੁਰਦੇਵ ਸਿੰਘ ਪੁੱਤਰ ਸ਼੍ਰੀ ਸਰਵਣ ਸਿੰਘ | 20-5 |
| 36. | | ,, | ,, | ਸ਼੍ਰੀ ਭੁਪਿੰਦਰ ਸਿੰਘ ਪੁੱਤਰ ਸ਼੍ਰੀ ਸਰਵਣ ਸਿੰਘ | 20-5 |
| 37. | | ,, | ,, | ਸ਼੍ਰੀ ਜਸਵੰਤ ਸਿੰਘ ਪੁੱਤਰ ਸ਼੍ਰੀ ਦੂਲਾ ਸਿੰਘ | 3-0 |
| 38. | | ,, | ,, | ਸ਼੍ਰੀ ਜੋਗਿੰਦਰ ਸਿੰਘ ਪੁੱਤਰ ਸ਼੍ਰੀ ਬੀਹਲਾ ਸਿੰਘ | 13-5 |
| 39. | | ,, | ,, | ਸ਼੍ਰੀ ਜਗੀਰ ਸਿੰਘ ਪੁੱਤਰ ਸ਼੍ਰੀ ਕ੍ਰਿਸ਼ਨ ਸਿੰਘ | 28-19 |
| 40. | | ,, | ,, | ਸ਼੍ਰੀ ਦਰਸ਼ਨ ਸਿੰਘ ਪੁੱਤਰ ਸ਼੍ਰੀ ਖੇਮ ਸਿੰਘ | 3-15 |
| 41. | | ,, | ,, | ਸ਼੍ਰੀ ਜਗੀਰ ਸਿੰਘ ਪੁੱਤਰ ਸ਼੍ਰੀ ਕ੍ਰਿਸ਼ਨ ਸਿੰਘ | 1-13 |
| 42. | | ,, | ,, | ਸ਼੍ਰੀ ਸਰਵਣ ਸਿੰਘ ਪੁੱਤਰ ਸ਼੍ਰੀ ਕ੍ਰਿਸ਼ਨ ਸਿੰਘ | 1-13 |
| 43. | | ,, | ,, | ਸ਼੍ਰੀ ਦਰਸ਼ਨ ਸਿੰਘ ਪੁੱਤਰ ਸ਼੍ਰੀ ਭਗਤ ਸਿੰਘ | 0-7 |
| 44. | | ,, | ,, | ਸ਼੍ਰੀ ਨਰੰਜਣ ਸਿੰਘ ਪੁੱਤਰ ਸ਼੍ਰੀ ਹੀਰਾ ਸਿੰਘ | 2-6 |
| 45. | | ,, | ,, | ਸ਼੍ਰੀ ਨਿਸ਼ਾਨ ਸਿੰਘ ਪੁੱਤਰ ਸ਼੍ਰੀ ਬਲਬੀਰ ਸਿੰਘ | 39-7 |
| 46. | | ,, | ,, | ਸ਼੍ਰੀ ਨਾਜਰ ਸਿੰਘ ਪੁੱਤਰ ਸ਼੍ਰੀ ਭਾਗ ਸਿੰਘ | 19-14 |
| 47. | | ,, | ,, | ਸ਼੍ਰੀ ਰੇਸ਼ਮ ਸਿੰਘ ਪੁੱਤਰ ਸ਼੍ਰੀ ਭਾਗ ਸਿੰਘ | 9-14 |
| 48. | | ,, | ,, | ਸ਼੍ਰੀ ਪਰਮਜੀਤ ਸਿੰਘ ਪੁੱਤਰ ਸ਼੍ਰੀ ਰੂੜ ਸਿੰਘ | 2-7 |

| | | | | | |
|---|---|---|---|---|---|
| 49. | | ,, | ,, | ਸ਼੍ਰੀ ਪੂਰਨ ਸਿੰਘ<br>ਪੁੱਤਰ ਸ਼੍ਰੀ ਸਾਵਨ ਸਿੰਘ | 44-2 |
| 50. | ਜਲੰਧਰ | ਚੱਕ<br>ਯੂਸਫਪੁਰ<br>ਆਲੇਵਾਲ | ਸ਼ਾਹਕੋਟ | ਸ਼੍ਰੀ ਬਲਬੀਰ ਸਿੰਘ<br>ਪੁੱਤਰ ਸ਼੍ਰੀ ਊਧਮ ਸਿੰਘ | 5-16 |
| 51. | | ,, | ,, | ਸ਼੍ਰੀ ਬੂਟਾ ਸਿੰਘ<br>ਪੁੱਤਰ ਸ਼੍ਰੀ ਚੰਦਾ ਸਿੰਘ | 12-12 |
| 52. | | ,, | ,, | ਸ਼੍ਰੀ ਬਲਕਾਰ ਸਿੰਘ<br>ਪੁੱਤਰ ਸ਼੍ਰੀ ਹਜਾਰਾ ਸਿੰਘ | 5-17 |
| 53. | | ,, | ,, | ਸ਼੍ਰੀ ਭਾਗ ਸਿੰਘ<br>ਪੁੱਤਰ ਸ਼੍ਰੀ ਜੀਵਨ ਸਿੰਘ | 4-0 |
| 54. | | ,, | ,, | ਸ਼੍ਰੀ ਮੁਖਤਿਆਰ ਸਿੰਘ<br>ਪੁੱਤਰ ਸ਼੍ਰੀ ਪ੍ਰੀਤਮ ਸਿੰਘ | 0-12 |
| 55. | | ,, | ,, | ਸ਼੍ਰੀ ਮੁਖਤਿਆਰ ਸਿੰਘ<br>ਪੁੱਤਰ ਸ਼੍ਰੀ ਅਮਰ ਸਿੰਘ | 16-10 |
| 56. | | ,, | ,, | ਸ਼੍ਰੀ ਮਲਕੀਅਤ ਸਿੰਘ<br>ਪੁੱਤਰ ਸ਼੍ਰੀ ਅਮਰ ਸਿੰਘ | 2-2 |
| 57. | | ,, | ,, | ਸ਼੍ਰੀ ਸੁਖਦੇਵ ਸਿੰਘ<br>ਪੁੱਤਰ ਸ਼੍ਰੀ ਗੱਜਣ ਸਿੰਘ | 47-13 |

---

## ਪੰਚਾਇਤੀ ਜ਼ਮੀਨ ਤੋਂ ਅਣ-ਅਧਿਕਾਰਤ ਕਬਜ਼ੇ ਹਟਾਉਣਾ

247. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜ਼ਿਲ੍ਹਾ ਮਾਨਸਾ ਵਿੱਚ ਅਣ-ਅਧਿਕਾਰਤ ਕਾਬਜ਼ਕਾਰਾਂ ਦੁਆਰਾ ਤਹਿਸੀਲ-ਵਾਰ ਗ੍ਰਾਮ ਪੰਚਾਇਤਾਂ ਦੀ ਖੇਤੀਯੋਗ ਕਿੰਨੀ ਭੂਮੀ ਕਾਬਜ਼ ਕੀਤੀ ਗਈ ਹੈ ;

(ਅ) ਕਾਬਜ਼ ਕੀਤੀ ਗਈ ਜ਼ਮੀਨ ਨੂੰ ਛੁਡਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ/ਚੁੱਕੇ ਜਾਣੇ ਤਜਵੀਜ਼ਤ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਸਵਾਲ ਦਾ ਜਵਾਬ ਅਨੁਲੱਗ 'ੳ' ਅਤੇ 'ਅ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

## ਅਨੁਲੱਗ – 'ੳ'

ਜ਼ਿਲ੍ਹਾ ਮਾਨਸਾ ਵਿੱਚ ਗਰਾਮ ਪੰਚਾਇਤਾਂ ਦੀਆਂ ਖੇਤੀ ਯੋਗ ਸ਼ਾਮਲਾਤ ਜ਼ਮੀਨਾਂ ਤੇ ਤਹਿਸੀਲਵਾਰ ਕੀਤੇ ਨਜਾਇਜ਼ ਕਬਜ਼ੇ :-

| ਲੜੀ ਨੰ: | ਤਹਿਸੀਲ ਦਾ ਨਾਂ | ਬਲਾਕ ਦਾ ਨਾਂ | ਪਿੰਡ ਦਾ ਨਾਂ | ਨਜਾਇਜ਼ ਕਬਜ਼ੇ ਹੇਠ ਰਕਬਾ ਏ:ਕ:ਮ: |
|---|---|---|---|---|
| 1. | ਸਰਦੂਲਗੜ੍ਹ | ਸਰਦੂਲਗੜ੍ਹ | ਆਲੀਕੇ | 4-0-08 |
| | ਸਰਦੂਲਗੜ੍ਹ | ਸਰਦੂਲਗੜ੍ਹ | ਆਦਮਕੇ | 26-3-03 |
| | ਸਰਦੂਲਗੜ੍ਹ | ਸਰਦੂਲਗੜ੍ਹ | ਖੈਰਾ ਖੁਰਦ | 5-6-17 |
| 2. | ਮਾਨਸਾ | ਮਾਨਸਾ | ਡੇਲੂਆਣਾ | 33-3-18 |
| | ਮਾਨਸਾ | ਮਾਨਸਾ | ਮਾਨਸਾ ਖੁਰਦ | 31-7-10 |
| | ਮਾਨਸਾ | ਮਾਨਸਾ | ਠੂਠਿਆਂ ਵਾਲੀ | 0-4-10 |
| | ਮਾਨਸਾ | ਮਾਨਸਾ | ਭਾਈਦੇਸਾ | 1-0-11 |
| | ਮਾਨਸਾ | ਮਾਨਸਾ | ਖਿੱਲਣ | 1-7-15 |
| 3. | ਮਾਨਸਾ | ਭੀਖੀ | ਕਿਸ਼ਨਗੜ੍ਹ ਫਰਵਾਹੀ | 1-0-00 |
| | ਮਾਨਸਾ | ਭੀਖੀ | ਹਮੀਰਗੜ੍ਹ ਢੈਪਈ | 4-2-00 |
| | ਮਾਨਸਾ | ਭੀਖੀ | ਖੀਵਾ ਖੁਰਦ | 12-1-14 |
| 4. | ਬੁਢਲਾਡਾ | ਬੁਢਲਾਡਾ | ਹਸਨਪੁਰ | 1-7-14 |
| | ਬੁਢਲਾਡਾ | ਬੁਢਲਾਡਾ | ਹਸਨਪੁਰ | 11-1-11 |
| | ਬੁਢਲਾਡਾ | ਬੁਢਲਾਡਾ | ਆਡਿਆਂਵਾਲੀ | 0-2-13 |
| | ਬੁਢਲਾਡਾ | ਬੁਢਲਾਡਾ | ਬਰ੍ਹੇ | 3-2-11 |
| | ਬੁਢਲਾਡਾ | ਬੁਢਲਾਡਾ | ਮਘਾਣੀਆ | 0-0-12 |
| 5. | ਮਾਨਸਾ | ਝੁਨੀਰ | ਬੈਹਣੀਵਾਲ | 24-4-05 |
| | ਮਾਨਸਾ | ਝੁਨੀਰ | ਦਲੀਏਵਾਲਾ | 20-4-18 |
| | ਕੁੱਲ ਜੋੜ | | | 184-6-10 |

## ਅਨੁਲੱਗ - 'ਅ'

ਸਰਕਾਰ ਵਲੋਂ ਨਜਾਇਜ਼ ਕਬਜ਼ੇ ਦੂਰ ਕਰਵਾਉਣ ਲਈ ਕੀਤੀ ਕਾਰਵਾਈ:-

| ਲੜੀ ਨੰ: | ਤਹਿਸੀਲ ਦਾ ਨਾਂ | ਬਲਾਕ ਦਾ ਨਾਮ | ਪਿੰਡ ਦਾ ਨਾਮ | ਨਜਾਇਜ਼ ਕਬਜ਼ੇ ਹੇਠ ਰਕਬਾ | ਨਜ਼ਾਇਜ਼ ਕਬਜ਼ਾ ਛੁਡਾਉਣ ਲਈ ਕੀਤੀ ਗਈ ਕਾਰਵਾਈ ਦਾ ਵੇਰਵਾ |
|---|---|---|---|---|---|
| 1. | ਸਰਦੂਲਗੜ੍ਹ | ਸਰਦੂਲਗੜ੍ਹ | ਆਲੀਕੇ | 4-0-08 | ਏ.ਡੀ.ਸੀ. (ਵਿ) ਵਲੋਂ ਕੇਸ ਦਾ ਫੈਸਲਾ ਪੰਚਾਇਤ ਦੇ ਵਿਰੁੱਧ ਕਰ ਦਿੱਤਾ ਸੀ। ਇਸ ਦੀ ਅਪੀਲ ਪੰਚਾਇਤ ਵਲੋਂ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ ਦੀ ਅਦਾਲਤ ਵਿੱਚ ਦਾਇਰ ਕਰ ਦਿੱਤੀ ਸੀ। ਉਨ੍ਹਾਂ ਵਲੋਂ ਏ.ਡੀ.ਸੀ. ਦੇ ਫੈਸਲੇ ਨੂੰ ਰੱਦ ਕਰ ਦਿੱਤਾ ਸੀ। ਇਸ ਸਬੰਧੀ ਨਜਾਇਜ਼ ਕਾਬਜ਼ਾਂ ਵਲੋਂ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵਲੋਂ ਸਟੇਅ ਪ੍ਰਾਪਤ ਕਰ ਲਈ ਸੀ। ਇਸ ਸਬੰਧੀ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰ: 1068 ਆਫ 2008 ਬਲਦੇਵ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ ਬਲਾਕ ਸਰਦੂਲਗੜ੍ਹ, ਸਿਵਲ ਰਿਟ ਪਟੀਸ਼ਨ ਨੰ: 1069 ਆਫ 2008, ਮਲਕੀਤ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ, ਸਿਵਲ ਰਿੱਟ ਪਟੀਸ਼ਨ ਨੰ: 761 ਆਫ 2008 ਮੇਵਾ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ, ਸਿਵਲ ਰਿਟ ਪਟੀਸ਼ਨ ਨੰ: 1061 ਆਫ 2008 ਮੁਕੰਦ |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | | |
|---|---|---|---|---|
| | | | | ਸਿੰਘ ਗਰਾਮ ਪੰਚਾਇਤ ਆਲੀਕੇ, ਸਿਵਲ ਰਿੱਟ ਪਟੀਸ਼ਨ ਨੰ: 1066 ਆਫ 2008 ਗੁਰਤੇਜ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ, ਸਿਵਲ ਰਿੱਟ ਪਟੀਸ਼ਨ ਨੰ: 1073 ਆਫ 2008 ਗੁਰਸੇਵਕ ਸਿੰਘ ਬਨਾਮ ਗਰਾਮ ਪੰਚਾਇਤ ਆਲੀਕੇ ਦਾਇਰ ਹੈ। ਸਟੇਅ ਤੁੜਵਾਉਣ ਲਈ ਜਵਾਬ ਦਾਅਵਾ ਵੈੱਟ ਕਰਵਾਇਆ ਜਾ ਚੁੱਕਾ ਹੈ, ਦਾਇਰ ਕਰਨਾ ਹੈ। |
| ਸਰਦੂਲਗੜ੍ਹ | ਸਰਦੂਲਗੜ੍ਹ | ਆਦਮਕੇ | 26-3-03 | ਡਾਇਰੈਕਟਰ ਚੱਕਬੰਦੀ ਵਲੋਂ ਕੇਸ ਦਾ ਫੈਸਲਾ ਨਜ਼ਾਇਜ਼ ਕਾਬਜਾਂ ਦੇ ਹੱਕ ਵਿੱਚ ਕਰਦੇ ਹੋਏ ਜ਼ਮੀਨ ਉਹਨਾਂ ਦੇ ਖਾਤਿਆਂ ਵਿੱਚ ਤਕਸੀਮ ਕਰ ਦਿੱਤੀ ਸੀ। ਇਸ ਸਬੰਧੀ ਪੰਚਾਇਤ ਵਲੋਂ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰ: 5460 ਗਰਾਮ ਪੰਚਾਇਤ ਆਦਮਕੇ ਬਨਾਮ ਗੁਰਨਾਮ ਸਿੰਘ ਆਦਿ ਦਾਇਰ ਕੀਤੀ ਹੋਈ ਹੈ। ਕੇਸ ਦਾ ਫੈਸਲਾ ਹੋਣਾ ਬਾਕੀ ਹੈ। |
| ਸਰਦੂਲਗੜ੍ਹ | ਸਰਦੂਲਗੜ੍ਹ | ਖੈਰਾ ਖੁਰਦ | 5-6-17 | ਸ਼੍ਰੀਮਤੀ ਮੂਨੀ ਦੇਵੀ ਵਿਧਵਾ, ਸ਼੍ਰੀ ਉਦੇ ਰਾਮ ਆਦਿ ਦੇ ਕੇਸ ਦਾ ਫੈਸਲਾ ਸਿਵਲ ਕੋਰਟ ਸਰਦੂਲਗੜ੍ਹ ਵਲੋਂ ਪੰਚਾਇਤ ਦੇ ਵਿਰੁੱਧ ਕਰ ਦਿੱਤਾ ਸੀ। ਇਸ ਫੈਸਲੇ ਦੇ ਵਿਰੁੱਧ ਪੰਚਾਇਤ ਵਲੋਂ ਅਪੀਲ ਮਾਨਯੋਗ ਸੈਸ਼ਨ |

| | | | | | |
|---|---|---|---|---|---|
| | | | | | ਕੋਰਟ ਮਾਨਸਾ ਵਿਖੇ ਦਾਇਰ ਕੀਤੀ ਹੋਈ ਹੈ, ਫੈਸਲਾ ਹੋਣਾ ਬਾਕੀ ਹੈ। |
| 2. | ਮਾਨਸਾ | ਮਾਨਸਾ | ਡੇਲੂਆਣਾ | 33-3-18 | 1. 4-1-13 ਰਕਬੇ ਦੇ 4 ਕੇਸਾਂ ਦਾ ਫੈਸਲਾ ਕੁਲੈਕਟਰ (ਡੀ.ਡੀ.ਪੀ.ਓ.) ਮਾਨਸਾ ਵਲੋਂ ਪੰਚਾਇਤ ਦੇ ਹੱਕ ਵਿੱਚ ਕਰ ਦਿੱਤਾ ਗਿਆ ਸੀ ਪ੍ਰੰਤੂ ਸਬੰਧਤ ਨਜਾਇਜ਼ ਕਾਬਜ਼ਕਾਰਾਂ ਵਲੋਂ ਇਸ ਵਿੱਚੋਂ 2-4-09 ਰਕਬੇ ਦੇ 3 ਕੇਸਾਂ ਦੀ ਜੇ.ਡੀ.ਸੀ., ਆਈ.ਆਰ.ਡੀ.ਪੀ. ਪੰਜਾਬ, ਚੰਡੀਗੜ੍ਹ ਅਤੇ 1-5-04 ਰਕਬੇ ਦੇ 1 ਕੇਸ ਦੀ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਪਾਸ ਅਪੀਲ ਦਾਇਰ ਕੀਤੀ ਗਈ ਹੈ। ਜਿਸ ਦੀ ਤਾਰੀਖ ਪੇਸ਼ੀ ਕ੍ਰਮਵਾਰ 22/7/09 ਅਤੇ 29/7/09 ਮੁਕੱਰਰ ਹੈ।<br>2. 23-0-17 ਰਕਬੇ ਦੇ 26 ਕੇਸਾਂ ਦਾ ਫੈਸਲਾ ਪੰਚਾਇਤ ਦੇ ਹੱਕ ਵਿੱਚ ਹੋਣ ਉਪਰੰਤ ਨਜਾਇਜ਼ ਕਬਜ਼ਾ ਦੂਰ ਕਰਵਾਉਣ ਲਈ ਵਾਰੰਟ ਕਬਜ਼ਾ ਜਾਰੀ ਕਰਵਾ ਲਿਆ ਹੈ ਅਤੇ ਪੁਲਿਸ ਸਹਾਇਤਾ ਪ੍ਰਾਪਤ ਕਰ ਲਈ ਹੈ। ਲਾਅ ਐਂਡ ਆਰਡਰ ਦੀ ਸਥਿਤੀ ਨੂੰ ਮੁੱਖ ਰੱਖਦੇ ਹੋਏ ਇਹ ਨਜਾਇਜ਼ ਕਬਜ਼ਾ ਦੂਰ ਕਰਵਾਉਣ ਲਈ ਡਿਊਟੀ ਮੈਜਿਸਟਰੇਟ ਨਿਯੁਕਤ ਕਰਨ ਲਈ ਉਪ ਮੰਡਲ ਮੈਜਿਸਟਰੇਟ ਮਾਨਸਾ ਨੂੰ ਲਿਖਿਆ ਜਾ ਚੁੱਕਾ ਹੈ। |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | | |
|---|---|---|---|---|
| | | | | ਡਿਊਟੀ ਮੈਜਿਸਟਰੇਟ ਨਿਯੁਕਤ ਹੋਣ ਉਪਰੰਤ ਇਹ ਨਜਾਇਜ਼ ਕਬਜ਼ਾ ਦੂਰ ਕਰਵਾ ਦਿੱਤਾ ਜਾਵੇਗਾ। 3. 6-1-08 ਰਕਬੇ ਦੇ 5 ਕੇਸਾਂ ਦਾ ਫੈਸਲਾ ਵੀ ਪੰਚਾਇਤ ਦੇ ਹੱਕ ਵਿੱਚ ਹੋ ਚੁੱਕਾ ਹੈ। ਇਸ ਰਕਬੇ ਦਾ ਨਜਾਇਜ਼ ਕਬਜ਼ਾ ਦੂਰ ਕਰਵਾਉਣ ਲਈ ਕਬਜ਼ਾ ਵਾਰੰਟ ਲੈਣ ਲਈ ਕਾਰਵਾਈ ਕੀਤੀ ਜਾ ਰਹੀ ਹੈ। |
| ਮਾਨਸਾ | ਮਾਨਸਾ | ਮਾਨਸਾ ਖੁਰਦ | 31-7-10 | 1. 26-0-02 ਰਕਬੇ ਦੇ 6 ਕੇਸਾਂ ਵਿਚ ਕੁਲੈਕਟਰ (ਡਿਪਟੀ ਕਮਿਸ਼ਨਰ) ਮਾਨਸਾ ਵਲੋਂ ਪੰਚਾਇਤ ਦੇ ਵਿਰੁੱਧ ਫੈਸਲਾ ਕਰਨ ਉਪਰੰਤ ਪੰਚਾਇਤ ਵਲੋਂ ਇਸ ਸਬੰਧੀ ਅਪੀਲ ਪੰਜਾਬ ਐਂਡ ਹਰਿਆਣਾ ਹਾਈਕੋਰਟ ਵਿੱਚ ਦਾਇਰ ਕੀਤੀ ਗਈ ਹੈ। ਜਿਸ ਵਿੱਚੋਂ 5 ਕੇਸਾਂ ਦੀ ਅਗਲੀ ਤਾਰੀਖ ਪੇਸ਼ੀ 16/7/09 ਹੈ ਅਤੇ 1 ਕੇਸ ਦੀ 28/7/09 ਮੁਕੱਰਰ ਹੈ। 2. 5-7-08 ਰਕਬੇ ਦੇ 5 ਕੇਸਾਂ ਦਾ ਫੈਸਲਾ ਪੰਚਾਇਤ ਦੇ ਹੱਕ ਵਿੱਚ ਹੋ ਚੁੱਕਾ ਹੈ। ਜਿਸ ਵਿੱਚੋਂ 2-3-03 ਰਕਬੇ ਦਾ ਕਬਜ਼ਾ ਵਾਰੰਟ ਪ੍ਰਾਪਤ ਕਰ ਲਿਆ ਹੈ। ਬਾਕੀ 3-4-05 ਰਕਬੇ ਦਾ ਕਬਜ਼ਾ ਵਾਰੰਟ ਪ੍ਰਾਪਤ ਕੀਤਾ ਜਾ ਰਿਹਾ ਹੈ। |
| ਮਾਨਸਾ | ਮਾਨਸਾ | ਠੂਠਿਆਂ ਵਾਲੀ | 0-4-10 | 0-4-10 ਰਕਬੇ ਦਾ 1 ਕੇਸ ਕੁਲੈਕਟਰ (ਡੀ.ਡੀ.ਪੀ.ਓ.) |

| | | | | | |
|---|---|---|---|---|---|
| | | | | | ਮਾਨਸਾ ਦੀ ਅਦਾਲਤ ਵਿੱਚ ਚੱਲ ਰਿਹਾ ਹੈ ਜਿਸ ਦੀ ਤਾਰੀਖ ਪੇਸ਼ੀ 8/7/09 ਨਿਯਤ ਹੈ। |
| | ਮਾਨਸਾ | ਮਾਨਸਾ | ਭਾਈਦੇਸਾ | 1-0-11 | 1-0-11 ਰਕਬੇ ਦੇ 2 ਕੇਸਾਂ ਦਾ ਫੈਸਲਾ ਪੰਚਾਇਤ ਦੇ ਹੱਕ ਵਿੱਚ ਹੋ ਗਿਆ ਹੈ। ਨਜਾਇਜ਼ ਕਬਜ਼ਾ ਦੂਰ ਕਰਵਾਉਣ ਲਈ ਕਬਜ਼ਾ ਵਾਰੰਟ ਪ੍ਰਾਪਤ ਕਰ ਲਿਆ ਹੈ ਅਤੇ ਪੁਲਿਸ ਸਹਾਇਤਾ ਲੈਣ ਲਈ ਉਪ ਮੰਡਲ ਮੈਜਿਸਟਰੇਟ ਮਾਨਸਾ ਨੂੰ ਲਿਖਿਆ ਜਾ ਚੁੱਕਾ ਹੈ। |
| | ਮਾਨਸਾ | ਮਾਨਸਾ | ਖਿੱਲਣ | 1-7-15 | 1-7-15 ਰਕਬੇ ਦੇ 2 ਕੇਸਾਂ ਦਾ ਫੈਸਲਾ ਪੰਚਾਇਤ ਦੇ ਹੱਕ ਵਿੱਚ ਹੋ ਚੁੱਕਾ ਹੈ। ਨਜਾਇਜ਼ ਕਬਜ਼ਾ ਦੂਰ ਕਰਵਾਉਣ ਲਈ ਕਬਜ਼ਾ ਵਾਰੰਟ ਪ੍ਰਾਪਤ ਕੀਤਾ ਜਾ ਰਿਹਾ ਹੈ। |
| 3. | ਮਾਨਸਾ | ਭੀਖੀ | ਕਿਸ਼ਨਗੜ੍ਹ ਫਰਵਾਹੀ | 1-0-00 | 1-0-00 ਰਕਬੇ ਦਾ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਲੋਂ ਐਡਮਿਟ ਹੋ ਚੁੱਕਾ ਹੈ ਜਿਸ ਦੀ ਤਾਰੀਖ ਪੇਸ਼ੀ ਨਹੀਂ ਮਿਲੀ। |
| | ਮਾਨਸਾ | ਭੀਖੀ | ਹਮੀਰਗੜ੍ਹ ਢੈਪਈ | 4-2-00 | 4-2-00 ਰਕਬੇ ਦਾ ਕੇਸ ਜਰਨੈਲ ਸਿੰਘ/ਪੰਜਾਬ ਸਿੰਘ ਕਾਬਜ਼ਕਾਰ ਨੇ ਡਾਇਰੈਕਟਰ ਕੰਸੋਲੀਡੇਸ਼ਨ ਜਲੰਧਰ ਤੇ ਕਲੇਮ ਪਾਇਆ ਹੈ। ਪੰਚਾਇਤ ਇਸ ਨੂੰ ਡਿਫੈਂਡ ਕਰ ਰਹੀ ਹੈ ਅਤੇ ਅਵਿਕਸ਼ਨ ਦਾ ਕੇਸ ਪਾਇਆ ਜਾ ਰਿਹਾ ਹੈ। |
| | ਮਾਨਸਾ | ਭੀਖੀ | ਖੀਵਾ ਖੁਰਦ | 12-1-14 | 12-1-14 ਰਕਬੇ ਦਾ ਕੇਸ ਮਾਨਯੋਗ ਪੰਜਾਬ ਅਤੇ |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | | | |
|---|---|---|---|---|---|
| | | | | | ਹਰਿਆਣਾ ਹਾਈ ਕੋਰਟ ਵਲੋਂ ਕੇਸ ਦਾ ਫੈਸਲਾ ਪੰਚਾਇਤ ਦੇ ਖਿਲਾਫ ਕਰ ਦਿੱਤਾ ਹੈ ਇਸ ਦੀ ਅਪੀਲ ਸੁਪਰੀਮ ਕੋਰਟ ਵਿੱਚ ਪਾਈ ਜਾ ਰਹੀ ਹੈ। |
| 4. | ਬੁਢਲਾਡਾ | ਬੁਢਲਾਡਾ | ਹਸਨਪੁਰ | 1-7-14 | 1-7-14 ਰਕਬੇ ਦਾ ਕੇਸ ਰਿੱਟ ਪਟੀਸ਼ਨ ਨੰ: 10934 ਆਫ 2004 ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਫੈਸਲੇ ਲਈ ਰਾਖਵਾਂ ਰੱਖਿਆ ਹੋਇਆ ਹੈ। |
| | ਬੁਢਲਾਡਾ | ਬੁਢਲਾਡਾ | ਹਸਨਪੁਰ | 11-1-11 | 11-1-11 ਰਕਬੇ ਦਾ ਕੇਸ ਰਿੱਟ ਪਟੀਸ਼ਨ ਨੰ: 10935 ਆਫ 2004 ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਫੈਸਲੇ ਲਈ ਰਾਖਵਾਂ ਰੱਖਿਆ ਹੋਇਆ ਹੈ। |
| | ਬੁਢਲਾਡਾ | ਬੁਢਲਾਡਾ | ਆਂਡਿਆਂ ਵਾਲੀ | 0-2-13 | 0-2-13 ਰਕਬੇ ਦਾ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਚਲਦਾ ਹੈ। ਹੁਣ ਪੰਚਾਇਤ ਨੇ ਜ਼ਮੀਨ ਦਾ ਕਬਜ਼ਾ ਲੈ ਲਿਆ ਹੈ। |
| | ਬੁਢਲਾਡਾ | ਬੁਢਲਾਡਾ | ਬਰ੍ਹੇ | 3-2-11 | 3-2-11 ਰਕਬੇ ਦੇ ਕੇਸ ਦਾ ਫੈਸਲਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਲੋਂ ਪੰਚਾਇਤ ਦੇ ਵਿਰੁੱਧ ਕਰ ਦਿੱਤਾ ਹੈ। ਇਸ ਕੇਸ ਵਿੱਚ ਅਪੀਲ ਪਾਈ ਜਾ ਰਹੀ ਹੈ। |
| | ਬੁਢਲਾਡਾ | ਬੁਢਲਾਡਾ | ਮਘਾਣੀਆਂ | 0-0-12 | 0-0-12 ਰਕਬੇ ਦਾ ਕੇਸ ਮਿਤੀ 27-6-2009 ਨੂੰ ਪੰਚਾਇਤ ਦੇ ਹੱਕ ਵਿੱਚ ਹੋ ਚੁੱਕਾ ਹੈ। ਨਕਲ ਅਪਲਾਈ ਕਰ ਦਿੱਤੀ ਹੈ, |

| | | | | |
|---|---|---|---|---|
| | | | | ਜਲਦੀ ਹੀ ਕਾਰਵਾਈ ਕਰ ਦਿੱਤੀ ਜਾਵੇਗੀ। |
| 5. | ਸਰਦੂਲਗੜ੍ਹ ਝੁਨੀਰ | ਬੈਹਣੀਵਾਲ | 24-4-05 | 24-4-05 ਰਕਬੇ ਦਾ ਕੇਸ ਕੁਲੈਕਟਰ (ਡੀ.ਡੀ.ਪੀ.ਓ.) ਮਾਨਸਾ ਵਲੋਂ ਗਰਾਮ ਪੰਚਾਇਤ ਦੇ ਖਿਲਾਫ ਕਰ ਦਿੱਤਾ ਗਿਆ ਸੀ। ਇਸ ਕੇਸ ਦੀ ਅਪੀਲ ਜੇ.ਡੀ.ਸੀ. ਚੰਡੀਗੜ੍ਹ ਦੀ ਅਦਾਲਤ ਵਿੱਚ ਇੱਕ ਹਫਤੇ ਵਿੱਚ ਦਾਇਰ ਕਰ ਦਿੱਤੀ ਜਾਵੇਗੀ। |
| | ਸਰਦੂਲਗੜ੍ਹ ਝੁਨੀਰ | ਦਲੀਏਵਾਲਾ | 20-4-18 | 20-4-18 ਰਕਬੇ ਦਾ ਕੇਸ ਡਾਇਰੈਕਟਰ ਚੱਕ ਬੰਦੀ ਜਲੰਧਰ ਵਲੋਂ ਹਿੱਸੇਦਾਰਾਂ ਵਿੱਚ ਵੰਡ ਦਿੱਤਾ ਗਿਆ ਸੀ। ਹੁਣ ਇਸ ਦੀ ਅਪੀਲ ਪਾਈ ਜਾ ਰਹੀ ਹੈ। |
| | ਕੁੱਲ ਜੋੜ | | 184-6-10 | |

---

## MATTERS RAISED DURING ZERO HOUR AND STATEMENTS BY THE CHIEF MINISTER THEREON

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੇ ਕੋਲ ਤੁਹਾਡੇ ਆਫਿਸ ਵੱਲੋਂ ਇੱਕ ਲੈਟਰ ਆਇਆ ਹੈ ਜਿਸ ਦੇ ਵਿੱਚ ਮੇਰੇ ਜਿਹੜੇ ਨਿਸ਼ਾਨ ਵਾਲੇ ਪ੍ਰਸ਼ਨ ਐਕਸੈਪਟ ਕੀਤੇ ਗਏ ਹਨ, ਉਹ 1053, 1054, 1055, 1056 ਅਤੇ 1057 ਹਨ। ਸਰ, ਇਹ ਪੰਜ ਕੁਐਸਚਨ ਸਨ ਜਿਨ੍ਹਾਂ ਦੇ ਵਿੱਚੋਂ ਦੋ ਦੀ ਤਾਂ ਆਪ ਜੀ ਨੇ ਐਕਸਟੈਨਸ਼ਨ ਦੇ ਦਿੱਤੀ ਹੈ। ਇੱਕ ਦਾ ਜਵਾਬ ਕੱਲ੍ਹ ਸੁਣਨ ਦਾ ਸਮਾਂ ਹੀ ਨਹੀਂ ਲੱਗਿਆ ਹੈ, ਇੱਕ ਸਵਾਲ ਦਾ ਜਵਾਬ ਆਇਆ ਹੈ ਤੇ ਇੱਕ ਜਿਹੜਾ ਅੱਜ ਸਵਾਲ ਲੱਗਣਾ ਸੀ, ਉਹ ਲੱਗਿਆ ਨਹੀਂ ਹੈ। ਮੈਂ ਪੁੱਛ ਸਕਦਾ ਹਾਂ ਜੀ ਕਿ ਇਹ ਕੁਤਾਹੀ ਕਿਸ ਲੈਵਲ ਤੇ ਹੋ ਗਈ ਹੈ ਜੀ? ਜਿਹੜਾ 1053 ਨੰਬਰ ਪ੍ਰਸ਼ਨ ਹੈ, ਇਹ ਬਹੁਤ ਜ਼ਰੂਰੀ ਸੀ। ਇਸ ਸਦਨ ਦੇ ਵਿੱਚ ਗੱਲਬਾਤ ਕਰਨ ਦੇ ਲਈ ਤੇ ਅੱਜ ਦੇ ਕੁਐਸਚਨ ਆਵਰ ਦੇ ਵਿੱਚ ਉਸ ਨੂੰ enlist ਵੀ ਕੀਤਾ ਗਿਆ ਹੈ.....

**ਮਾਨਯੋਗ ਸਪੀਕਰ :** ਦੇਖੋ, ਵੈਸੇ ਮੈਂ ਇਥੇ ਇਨ੍ਹਾਂ ਗੱਲਾਂ ਦਾ ਜਵਾਬ ਨਹੀਂ ਦੇਣਾ

[ ਮਾਨਯੋਗ ਸਪੀਕਰ ]

ਹੁੰਦਾ। ਜਿਹੜੀ ਗੱਲ ਤੁਸੀਂ ਕਰਦੇ ਹੋ, ਉਸ ਦਾ ਜਵਾਬ ਮੈਂ, ਸਪੀਕਰ, ਨੇ ਨਹੀਂ ਦੇਣਾ ਹੁੰਦਾ। ਵੈਸੇ ਤੁਹਾਨੂੰ ਦੱਸ ਦਿਆਂ ਕਿ ਜਿਸ ਦੀ ਵਾਰੀ ਨਹੀਂ ਆਈ, ਉਹ ਸਵਾਲ ਰਹਿ ਗਿਆ। ਕੁਝ ਜਿਹੜੇ ਰਹਿ ਜਾਂਦੇ ਹਨ, ਉਹ ਪੋਸਟਪੋਨ ਹੋ ਜਾਂਦੇ ਹਨ ਅਤੇ ਕੁਝ ਨੂੰ ਰੂਲਜ਼ ਮੁਤਾਬਿਕ ਰਿਪਲਾਈ ਦਿੱਤਾ ਗਿਆ ਸਮਝਿਆ ਜਾਂਦਾ ਹੈ ਜਦੋਂ ਅਖੀਰ ਤੱਕ ਟਾਈਮ ਦੇ ਵਿੱਚ ਉਸ ਤੱਕ ਨਹੀਂ ਪਹੁੰਚਿਆ ਜਾਂਦਾ। ਇਸ ਕਰਕੇ ਜੇਕਰ ਕੋਈ ਗੱਲ ਹੈ ਤਾਂ ਮੇਰੇ ਕੋਲ ਚੈਂਬਰ ਦੇ ਵਿੱਚ ਆ ਜਾਣਾ। ਹਾਊਸ ਵਿੱਚ I am not supposed to give reply to you.

**ਰਾਣਾ ਗੁਰਮੀਤ ਸਿੰਘ ਸੋਢੀ :** I appreciate that. ਮੈਂ ਕਰ ਲਵਾਂਗਾ ਜੀ। ਮੈਂ ਤੁਹਾਨੂੰ ਐਪਰੀਸ਼ੀਏਟ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਦਾ ਜਵਾਬ ਦੇ ਦਿੱਤਾ ਹੈ। ਲੇਕਿਨ ਮੇਰੇ ਕੋਲ ਕੋਈ ਇਨਫਰਮੇਸ਼ਨ ਨਹੀਂ ਹੈ।

**ਮਾਨਯੋਗ ਸਪੀਕਰ :** ਤੁਸੀਂ ਮੇਰੇ ਕੋਲ ਆ ਜਾਣਾ, ਪੁੱਛ ਲੈਣਾ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ ਆ ਜਾਵਾਂਗਾ ਜੀ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਹਾਊਸ ਦੇ ਸਾਹਮਣੇ ਇੱਕ ਬਹੁਤ ਹੀ ਅਹਿਮ ਤੇ ਗੰਭੀਰ ਮਸਲਾ ਉਠਾਉਣਾ ਚਾਹੁੰਦਾ ਹਾਂ ਔਰ ਇਹ ਕਿਸਾਨਾਂ ਦੇ ਨਾਲ ਜੁੜਿਆ ਹੋਇਆ ਮਸਲਾ ਹੈ। ਜਿਹੜੀਆਂ ਝੋਨਾ ਲਗਾਉਣ ਵਾਲੀਆਂ ਮਸ਼ੀਨਾਂ ਹਨ, ਉਨ੍ਹਾਂ ਦੇ ਵਿੱਚ ਸਰਕਾਰ ਦੀ ਸਬਸਿਡੀ ਵੀ ਇਨਵਾਲਵਡ ਹੈ ਲੇਕਿਨ ਉਹ ਮਸ਼ੀਨਾਂ ਕਿਸਾਨਾਂ ਨੂੰ ਬਾਜ਼ਾਰ ਨਾਲੋਂ ਤਿੰਨ ਗੁਣਾਂ ਜ਼ਿਆਦਾ ਰੇਟ ਤੇ ਦਿੱਤੀਆਂ ਗਈਆਂ ਹਨ। ਇਨ੍ਹਾਂ ਮਸ਼ੀਨਾਂ ਨੇ ਘਟੀਆ ਤੇ ਡਿਫੈਕਟਿਵ ਕੰਮ ਕੀਤਾ ਹੈ। ਇਹ ਕਿਸਾਨਾਂ ਦੇ ਨਾਲ ਧੋਖਾ ਹੋਇਆ ਹੈ। ਮੈਂ ਸਰਕਾਰ ਦੇ ਕੋਲੋਂ ਮੰਗ ਕਰਦਾ ਹਾਂ ਕਿ ਕਿਸਾਨਾਂ ਦੀ ਸਾਰੀ ਦੀ ਸਾਰੀ ਅਦਾ ਕੀਤੀ ਕੀਮਤ ਵਾਪਸ ਕਰਵਾਈ ਜਾਵੇ। ਸਪੀਕਰ ਸਾਹਿਬ, ਉਨ੍ਹਾਂ ਘਟੀਆ ਮਸ਼ੀਨਾਂ ਨੇ ਕਿਸਾਨਾਂ ਦਾ ਨੁਕਸਾਨ ਵੀ ਕੀਤਾ ਹੈ ਔਰ ਇਹ ਇੱਕ ਸਕੈਂਡਲ ਹੈ ਜਿਸ ਦੇ ਵਿੱਚ ਲੱਖਾਂ ਰੁਪਿਆ ਸਰਕਾਰ ਦਾ ਵੀ ਗਿਆ ਤੇ ਕਿਸਾਨਾਂ ਦਾ ਵੀ ਚਲਾ ਗਿਆ ਹੈ। ਚਾਹੇ ਸਰਕਾਰ ਦਾ ਡਿਪਾਰਟਮੈਂਟ ਹੈ ਜਾਂ ਕੋਈ ਪ੍ਰਾਈਵੇਟ ਅਦਾਰੇ ਹਨ, ਜਿਨ੍ਹਾਂ ਰਾਹੀਂ ਇਹ ਮਸ਼ੀਨਾਂ ਗਈਆਂ ਹਨ, ਸਰਕਾਰ ਸਦਨ ਦੇ ਵਿੱਚ ਵਿਸ਼ਵਾਸ ਦੇਵੇ ਕਿ ਜਿਹੜੇ ਇਸ ਦੇ ਲਈ ਅਫ਼ਸਰ ਜ਼ਿੰਮੇਵਾਰ ਹਨ ਉਨ੍ਹਾਂ ਦੇ ਖਿਲਾਫ਼ ਇਨਕੁਆਇਰੀ ਕਰਵਾ ਕੇ ਸਖਤ ਕਾਰਵਾਈ ਕੀਤੀ ਜਾਵੇਗੀ? ਸਪੀਕਰ ਸਾਹਿਬ, ਇਹ ਮੇਰੀ ਸਰਕਾਰ ਤੋਂ ਮੰਗ ਹੈ। ਇਹ ਸਕੈਂਡਲ ਹੈ। ਇਸ ਨੂੰ ਨੰਗਾ ਕੀਤਾ ਜਾਵੇ। ਇਸ ਵਿੱਚ ਸਰਕਾਰ ਦੀ ਸਬਸਿਡੀ ਇਨਵਾਲਵਡ ਹੈ ਤੇ ਕਿਸਾਨਾਂ ਦੀ ਬਣਦੀ ਪੂਰੀ ਦੀ ਪੂਰੀ ਕੀਮਤ ਵੀ ਵਾਪਸ ਕਰਵਾਈ ਜਾਵੇ। ਇਸ ਬਾਰੇ ਮੁੱਖ ਮੰਤਰੀ ਜਾਂ ਸਬੰਧਤ ਮੰਤਰੀ ਵੱਲੋਂ ਹਾਊਸ ਨੂੰ ਐਨਸ਼ਿਓਰ ਕਰਵਾਇਆ ਜਾਣਾ ਚਾਹੀਦਾ ਹੈ ਕਿ ਇਹ ਜੋ ਕਿਸਾਨਾਂ ਦੇ ਨਾਲ ਧੋਖਾ ਤੇ ਠੱਗੀ ਹੋਈ ਹੈ, ਉਨ੍ਹਾਂ ਨੂੰ ਇਨਸਾਫ਼ ਮਿਲੇਗਾ। ਇਸ ਸਕੈਂਡਲ ਦੀ ਪੜਤਾਲ ਕਰਵਾ ਕੇ ਇਸ ਨੂੰ ਨੰਗਾ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਸਾਡੇ ਬਹੁਤ ਹੀ ਸਤਿਕਾਰਯੋਗ ਮੈਂਬਰ ਅਤੇ ਸਾਬਕਾ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਵੀ ਉਨ੍ਹਾਂ ਦੇ ਕੋਲ ਫੈਕਟਸ ਹਨ, ਜਿਨ੍ਹਾਂ ਨੂੰ ਘੋਖ ਕੇ ਉਨ੍ਹਾਂ ਨੇ ਸਵਾਲ ਕੀਤਾ ਹੈ, ਉਹ ਮੈਨੂੰ ਭੇਜ ਦੇਣ। ਮੈਂ ਅੱਜ ਹੀ ਇਸ ਦੀ ਇਨਕੁਆਇਰੀ ਕਰਵਾ ਦਿਆਂਗਾ।

(ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਤੇ ਇਸ ਨਾਲ ਸਬੰਧਤ ਐਫੀਡੈਵਿਟ ਵਿਖਾ ਰਹੇ ਸਨ।)

**ਮਾਨਯੋਗ ਸਪੀਕਰ** : ਹਾਂ ਜੀ, ਬਰਾੜ ਜੀ। ਦੇਖੋ ਸਾਰੇ ਖੜ੍ਹੇ ਹੋ ਕੇ ਗੱਲ ਨਾ ਕਰੋ। ...(ਵਿਘਨ)...

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੇਰੇ ਕੋਲ ਇਸ ਤਰ੍ਹਾਂ ਦੇ 13 ਐਫੀਡੈਵਿਟ ਹਨ ...(ਵਿਘਨ)...

**ਮਾਨਯੋਗ ਸਪੀਕਰ** : ਠੀਕ ਹੈ। ਇਹ ਬੰਦਾ ਤੁਹਾਡੇ ਕੋਲੋਂ ਲੈ ਕੇ ਸੀ.ਐਮ. ਸਾਹਿਬ ਨੂੰ ਦੇ ਦਿੰਦਾ ਹੈ। ਸਰਦਾਰ ਲਾਲ ਸਿੰਘ ਜੀ, ਤੁਸੀਂ ਬੈਠੋ। ਇੱਕੋਂ ਬੰਦਾ ਤੁਹਾਡੇ ਕੋਲੋਂ ਫੜ੍ਹ ਕੇ ਲੈ ਜਾਂਦਾ ਹੈ, ਤੁਸੀਂ ਆਪ ਕਿਉਂ ਜਾਂਦੇ ਹੋ?

ਬਰਾੜ ਸਾਹਿਬ, ਤੁਹਾਡੀ ਵੀ ਇਹੋ ਗੱਲ ਸੀ?

**ਸਰਦਾਰ ਅਵਤਾਰ ਸਿੰਘ ਬਰਾੜ** : ਨਹੀਂ ਜੀ।

**ਮਾਨਯੋਗ ਸਪੀਕਰ** : ਦੱਸੋ ਫੇਰ, ਬੋਲੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ (ਸਰਦਾਰ ਲਾਲ ਸਿੰਘ ਵੱਲ ਇਸ਼ਾਰਾ) ਮੇਰੇ ਸੀਨੀਅਰ ਹਨ, ਉਦੋਂ ਹੀ ਨੋਟਿਸ ਦੇ ਦੇਣਗੇ।

**ਮਾਨਯੋਗ ਸਪੀਕਰ** : ਇਸ ਦਾ ਫੈਸਲਾ ਹੋ ਗਿਆ ਹੈ, ਜਵਾਬ ਆ ਗਿਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਆਪਣੀ ਗੱਲ ਤੋਂ ਪਹਿਲਾਂ ਬੜੀ ਨਿਮਰਤਾ ਨਾਲ ਤੁਹਾਨੂੰ ਅਤੇ ਸਾਮ੍ਹਣੇ ਬੈਠੇ ਟਰੇਜ਼ਰੀ ਬੈਂਚਿਜ਼ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਭਖਦਾ ਮਸਲਾ ਮੈਂ ਉਠਾਉਣ ਲੱਗਾ ਹਾਂ, ਇਹ ਨਾ ਪ੍ਰੈੱਸ ਵਾਲਿਆਂ ਵਾਸਤੇ ਜਾਂ ਤੁਹਾਨੂੰ ਪ੍ਰੇਸ਼ਾਨ ਕਰਨ ਵਾਸਤੇ, ਨਾ ਧਰਨੇ ਵਾਸਤੇ ਅਤੇ ਨਾ ਕਿਸੇ ਵਾਕਆਊਟ ਵਾਸਤੇ ਹੈ। ਇਹ ਇੱਕ ਜ਼ਰੂਰੀ ਮਸਲਾ ਹੈ ਜਿਹੜਾ 5 ਲੱਖ ਮੁਲਾਜ਼ਮਾਂ ਨਾਲ ਸਬੰਧਤ ਹੈ, 5 ਲੱਖ ਪਰਿਵਾਰਾਂ ਨਾਲ ਸਬੰਧਤ ਹੈ। ਜਿਹੜੇ ਆਪਣੇ ਦਫ਼ਤਰ, ਸਕੂਲ ਛੱਡ ਕੇ ਧਰਨਿਆਂ, ਮੁਜ਼ਾਹਰਿਆਂ ਦਾ ਰਸਤਾ ਅਖ਼ਤਿਆਰ ਕਰਕੇ ਬੈਠੇ ਹੋਏ ਹਨ, ਸਰਕਾਰ ਨੇ ਉਨ੍ਹਾਂ ਪ੍ਰਤੀ ਬੇਰੁਖੀ ਅਪਣਾਈ ਹੋਈ ਹੈ ਅਤੇ ਉਨ੍ਹਾਂ ਵਾਸਤੇ ਸਰਕਾਰ ਨੇ ਮੂਕ ਦਰਸ਼ਕ ਬਣ ਕੇ ਜਿਹੜੀ ਮੁਲਜ਼ਮਾਨਾ ਚੁੱਪੀ ਧਾਰੀ ਹੋਈ ਹੈ, ਉਸ ਦੇ ਖਿਲਾਫ਼ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਮੈਂ

[ ਸਰਦਾਰ ਅਵਤਾਰ ਸਿੰਘ ਬਰਾੜ ]

ਉਨ੍ਹਾਂ ਦੀ ਗੱਲ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਸ ਸਦਨ ਵਿੱਚ ਲੋਕਾਂ ਲਈ ਕੀਤੇ ਹੋਏ ਚੰਗੇ ਨਿਰਣਿਆਂ ਨੂੰ ਅੱਗੇ ਲਿਆ ਕੇ ਜ਼ਮੀਨੀ ਤੌਰ ਤੇ ਇੰਪਲੀਮੈਂਟ ਕਰਾਉਣਾ ਹੈ। ਉਨ੍ਹਾਂ ਮੁਲਾਜ਼ਮਾਂ ਵਿੱਚੋਂ ਮੈਂ ਪਹਿਲਾਂ ਟੀਚਰਾਂ ਦਾ ਜ਼ਿਕਰ ਕਰਾਂ। ਅੱਜ ਪੰਜਾਬ ਵਿੱਚ 1300 ਦੇ ਕਰੀਬ ਸੀਨੀਅਰ ਸੈਕੰਡਰੀ ਸਕੂਲ ਜਿਹੜੇ ਹਨ, ਭੈਣ ਜੀ ਸਾਮ੍ਹਣੇ ਬੈਠੇ ਹਨ, ਉਨ੍ਹਾਂ ਸਕੂਲਾਂ ਵਿੱਚੋਂ 1100 ਦੇ ਕਰੀਬ ਵਿੱਚ ਪ੍ਰਿੰਸੀਪਲ ਨਹੀਂ ਹਨ। ਹੋਰ ਵੀ ਅਫ਼ਸੋਸ ਦੀ ਗੱਲ ਇਹ ਹੈ ਕਿ ਆਦਰਯੋਗ ਮੁੱਖ ਮੰਤਰੀ ਜੀ ਦੇ ਜ਼ਿਲ੍ਹਾ ਮੁਕਤਸਰ ਵਿੱਚ ਇੱਕ ਵੀ ਪ੍ਰਿੰਸੀਪਲ ਨਹੀਂ, ਸਾਰੇ ਸਕੂਲ ਖਾਲੀ ਹਨ। ਭੈਣ ਜੀ ਦੇ ਆਪਣੇ ਜ਼ਿਲ੍ਹਾ ਕਪੂਰਥਲਾ ਵਿੱਚ ਇੱਕ ਵੀ ਪ੍ਰਿੰਸੀਪਲ ਨਹੀਂ, ਸਾਰੇ ਸਕੂਲ ਖਾਲੀ ਹਨ। ਬਾਕੀ ਤਾਂ ਛੱਡੋ ਜਿਹੜਾ ਇਨ੍ਹਾਂ ਦੇ ਆਪਣੇ ਪਿੰਡ ਠੱਠਾ ਦਾ ਸੀਨੀਅਰ ਸੈਕੰਡਰੀ ਸਕੂਲ ਹੈ, ਉਸ ਵਿੱਚ ਵੀ ਪ੍ਰਿੰਸੀਪਲ ਨਹੀਂ ਹੈ। ਚਾਹੇ ਉਹ ਬੱਚੇ ਈ.ਟੀ.ਟੀ. ਟੀਚਰ ਹਨ, ਕੰਪਿਊਟਰ ਟੀਚਰ ਹਨ, ਚਾਹੇ ਟੀਚਰ ਫੈਲੋ ਹਨ ਜਾਂ ਗੌਰਮਿੰਟ ਏਡਿਡ ਸਕੂਲਾਂ ਦੇ ਟੀਚਰ ਹਨ, ਜਿੰਨੇ ਵੀ ਉਹ ਟੀਚਰ ਹਨ, ਉਨ੍ਹਾਂ ਨੇ ਧਰਨਿਆਂ, ਮੁਜ਼ਾਹਰਿਆਂ ਦਾ ਰਸਤਾ ਅਖ਼ਤਿਆਰ ਕੀਤਾ ਹੈ। ਇਹ ਪਹਿਲਾਂ ਮਟਕਾ ਚੌਂਕ, ਜਿਸ ਦਾ ਨਾਂ ਝਟਕਾ ਚੌਂਕ ਪੈ ਗਿਆ ਹੈ, ਉਥੇ ਬੈਠਦੇ ਸੀ। ਲੋਕਾਂ ਦੇ ਸਾਮ੍ਹਣੇ ਇਨ੍ਹਾਂ ਦਾ ਨਜ਼ਰੀਆ ਹੁੰਦਾ ਸੀ, ਲੰਘਣ ਵਾਲਿਆਂ ਅਤੇ ਪੁਲੀਟੀਕਲ ਬੰਦਿਆਂ ਸਾਮ੍ਹਣੇ ਵੀ ਹੋ ਜਾਂਦਾ ਸੀ ਲੇਕਿਨ ਹੁਣ 25 ਸੈਕਟਰ ਜਿੱਥੇ ਬੰਦੇ ਦਾ ਆਖ਼ਰੀ ਥਾਂ 'ਸ਼ਮਸ਼ਾਨ ਭੂਮੀ' ਹੈ, ਧਰਨਿਆਂ ਵਾਸਤੇ ਯੂ.ਟੀ. ਨੇ ਅਲਾਟ ਕਰ ਦਿੱਤੀ ਹੈ। ਉਨ੍ਹਾਂ ਦੀ ਅਵਾਜ਼ ਹੁਣ ਮੁਰਦੇ ਤਾਂ ਸੁਣਦੇ ਹੋਣਗੇ, ਬਾਕੀ ਹੋਰ ਕੋਈ ਨਹੀਂ ਸੁਣਦਾ ਹੋਵੇਗਾ ਜਾਂ ਫੇਰ ਸਾਡੇ ਵਰਗੇ ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦਾ ਕੈਰੀਅਰ ਇੱਥੋਂ ਸ਼ੁਰੂ ਕੀਤਾ ਸੀ, ਉਨ੍ਹਾਂ ਵਾਂਗ ਲੜਾਈਆਂ ਲੜੀਆਂ.....

**ਮਾਨਯੋਗ ਸਪੀਕਰ :** ਜ਼ੀਰੋ ਆਵਰ ਵਿੱਚ ਥੋੜ੍ਹੇ ਲਫ਼ਜ਼ਾਂ ਵਿੱਚ ਜ਼ਿਆਦਾ ਗੱਲ ਕਰਨ ਦੀ ਲੋੜ ਹੁੰਦੀ ਹੈ। ਭਾਸ਼ਣ ਦੇਣ ਦੀ ਲੋੜ ਨਹੀਂ ਹੁੰਦੀ।

**ਸਰਦਾਰ ਅਵਤਾਰ ਸਿੰਘ ਬਰਾੜ :**

*ਜਬ ਵਫਾ ਭੀ ਕਾਮ ਨਾ ਆ ਸਕੀ, ਤੂੰ ਹੀ ਬਤਾ ਮੈਂ ਕਿਆ ਕਰੂੰ।*

ਮੈਂ ਤਾਂ ਤੁਹਾਡੇ ਚੈਂਬਰ ਵਿੱਚ ਵੀ ਜਾ ਕੇ ਮਿੰਨਤ ਕਰ ਆਇਆ ਕਿ ਮੈਨੂੰ ਦੋ ਮਿੰਟ ਹੋਰ ਬੋਲ ਲੈਣ ਦਿਓ। ਹੋਰ ਦੱਸੋ ਕੀ ਕਰਾਂ? ਮੈਂ ਤਾਂ ਬੋਲਦਾ ਹੀ ਨਹੀਂ, ਮਸਾਂ ਖੜ੍ਹਾ ਹੋਇਆ ਹਾਂ। ਇਹ ਇਕੱਲੇ ਟੀਚਰ ਹੀ ਨਹੀਂ, ਤੁਸੀਂ ਜੇ ਜਿਕਰ ਕਰੋ ਤਾਂ ਚਾਹੇ ਰੋਡਵੇਜ਼ ਲੈ ਲਓ, ਚਾਹੇ ਕਾਰਪੋਰੇਸ਼ਨਾਂ ਲੈ ਲਓ, ਚਾਹੇ ਆਈ.ਟੀ.ਆਈ. ਇੰਸਟ੍ਰਕਟਰ ਹੋਣ, ਚਾਹੇ ਪੁਲੀਟੀਕਲ ਲੀਡਰਾਂ ਦੇ ਸਟਾਫ਼ ਮੈਂਬਰ ਹੋਣ, ਚਾਹੇ ਠੇਕੇ ਤੇ ਰੱਖੇ ਦਿਹਾੜੀਦਾਰ ਵਰਕਰ ਹੋਣ ਅਤੇ ਚਾਹੇ ਗੌਰਮਿੰਟ ਏਡਿਡ ਸਕੂਲਾਂ ਦੇ ਟੀਚਰ ਹੋਣ, ਸਾਰੇ ਇਸ ਵਿੱਚ ਸ਼ਾਮਲ ਹਨ। ਮਾਸਟਰ ਜੀ, ਤੁਸੀਂ ਵਾਰ-ਵਾਰ ਆ ਕੇ ਮੈਨੂੰ ਕਹਿੰਦੇ ਹੋ, ਮੈਂ ਤੁਹਾਡੀ ਗੱਲ ਮੰਨੀ ਹੈ। ਚਾਹੇ ਵੈਟਰਨਰੀ ਫਰਮਾਸਿਸਟ ਹੋਣ, ਚਾਹੇ ਲੈਬਾਰਟਰੀ ਦਾ ਸਟਾਫ਼ ਹੋਵੇ, ਚਾਹੇ ਪਟਵਾਰੀ, ਕਾਨੂੰਗੋ ਜਾਂ ਤਹਿਸੀਲਦਾਰ ਹੋਣ, ਇਸ ਬਾਰੇ ਤੁਹਾਨੂੰ ਪਤਾ ਹੀ ਹੈ, ਮੈਂ ਲੰਬੀ ਗੱਲ ਨਹੀਂ ਕਰਦਾ, ਇਨ੍ਹਾਂ

ਸਾਰੇ ਮੁਲਾਜ਼ਮਾਂ ਨੇ ਅੱਜ ਧਰਨਿਆਂ, ਮੁਜ਼ਾਹਰਿਆਂ ਦਾ ਰਸਤਾ ਅਖ਼ਤਿਆਰ ਕੀਤਾ ਹੈ। ਫਾਈਨਾਂਸ ਮਨਿਸਟਰ ਬੈਠੇ ਹਨ, ਇਨ੍ਹਾਂ ਨੇ ਵੀ ਬੇਰੁਖੀ ਦਾ ਰਸਤਾ ਅਖ਼ਤਿਆਰ ਕੀਤਾ ਹੈ। ਮੈਨੂੰ ਇਨ੍ਹਾਂ ਤੋਂ ਕੋਈ ਆਸ ਨਹੀਂ। ਮੈਂ ਪੰਜਾਬ ਦੇ ਆਦਰਨੀਯ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਕਿਸੇ ਨੂੰ ਜਵਾਬ ਨਹੀਂ ਦਿੱਤਾ। ਸਪੀਕਰ ਸਾਹਿਬ, ਇਹ ਗੱਲ ਤੁਹਾਡੇ ਸੁਣਨ ਵਾਲੀ ਹੈ। ਕੋਈ ਗੱਲ ਕਹਿ ਦਿੰਦੇ ਹਨ, ਇਥੇ ਵੀ ਕਹਿ ਦਿੰਦੇ ਹਨ, ਇਹ ਕਦੇ ਜਵਾਬ ਨਹੀਂ ਦਿੰਦੇ। ਇਨ੍ਹਾਂ ਦਾ ਖੁਲ੍ਹਦਿਲੀ ਵਾਲਾ ਸੁਭਾਅ ਵੱਖਰਾ ਹੈ, ਆਮ ਲੋਕਾਂ ਤੋਂ ਕਿਤੇ ਚੰਗਾ ਹੈ। ਇਨ੍ਹਾਂ ਬਾਰੇ ਮਸ਼ਹੂਰ ਹੈ ਕਿ ਇੱਕ ਵਾਰੀ ਪਬਲਿਕ ਮੀਟਿੰਗ ਵਿੱਚ ਇਲੈਕਸ਼ਨ ਦੇ ਦਿਨਾਂ ਵਿੱਚ ਇਨ੍ਹਾਂ ਨੇ ਕਿਹਾ ਕਿ ਭਾਈ ਤੁਸੀਂ ਮੂੰਹੋਂ ਕੱਢੋ, ਮੈਂ ਤੁਹਾਡੀ ਹਰ ਗੱਲ ਕਰਨ ਨੂੰ ਤਿਆਰ ਹਾਂ ਪਰ ਤਕੜੇ ਹੋ ਕੇ ਸਾਡੀ ਮਦਦ ਕਰੋ। ਇੱਕ ਵਿੱਚਾਰਾ ਜਥੇਦਾਰ ਜਿਹੜਾ ਤਿਹਾੜ ਜੇਲ੍ਹ ਵਿੱਚ ਇਨ੍ਹਾਂ ਦੇ ਨਾਲ ਕੈਦ ਸੀ, ਕਹਿਣ ਲੱਗਾ ਕਿ ਬਾਦਲ ਸਾਹਿਬ, ਤੁਸੀਂ ਮੰਨਣੀ ਨਹੀਂ। ਬਾਦਲ ਸਾਹਿਬ ਕਹਿੰਦੇ ਕਿ ਤੁਸੀਂ ਸਾਡੇ ਨਾਲ ਜੇਲ੍ਹ ਵਿੱਚ ਰਹੇ ਹੋ, ਪੰਥ ਲਈ ਇੰਨੀਆਂ ਕੁਰਬਾਨੀਆਂ ਕੀਤੀਆਂ ਹਨ...

**ਮਾਨਯੋਗ ਸਪੀਕਰ** : ਸੁਭਾਅ ਦੀ ਹੀ ਗੱਲ ਕਰੀ ਜਾਣੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਉਨ੍ਹਾਂ ਨੂੰ ਮਨਾਉਣਾ ਹੈ ਜੀ।

**ਮਾਨਯੋਗ ਸਪੀਕਰ** : ਤੁਸੀਂ ਬਾਦਲ ਸਾਹਿਬ ਨੂੰ ਮਨਾਉਣ ਦੀ ਤਿਆਰੀ ਪਏ ਕਰਦੇ ਹੋ? ਤੁਸੀਂ ਆਪਣੀ ਗੱਲ ਕਰੋ। ਇਨ੍ਹਾਂ ਦੇ ਸੁਭਾਅ ਦਾ ਮੈਨੂੰ ਪਤਾ ਹੈ। ਆਪਾਂ ਸਭ ਨੂੰ ਪਤਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਉਹ ਕਹਿੰਦੇ ਕਿ ਬਾਦਲ ਸਾਹਿਬ, ਮੈਨੂੰ ਚਿੜੀਆਂ ਦਾ ਦੁੱਧ ਚਾਹੀਦਾ ਹੈ। ਇਹ ਬਾਦਲ ਸਾਹਿਬ ਕਹਿੰਦੇ ਕਿ ਕਿਹੜੇ ਰੰਗ ਦੀ ਚਿੜੀ ਦਾ। ਇਹ ਤਾਂ ਵਿਚਾਰੇ ਵਾਅਦੇ ਕਰਨ ਨੂੰ ਇੰਨੇ ਚੰਗੇ ਹਨ। (ਹਾਸਾ) ਮੈਂ ਇਨ੍ਹਾਂ ਤੋਂ ਐਸ਼ੋਰੈਂਸ ਮੰਗਦਾ ਹਾਂ ਕਿਉਂਕਿ ਹੁਣ ਹੋਰ ਤਿੰਨ ਬਾਇ-ਇਲੈਕਸ਼ਨ ਆ ਰਹੇ ਹਨ। ਉਥੇ ਵੀ ਸਦਾ ਵਾਂਗ ਹੀ ਇਹ ਇਸੇ ਤਰ੍ਹਾਂ ਗੱਲਾਂ ਕਹਿਣਗੇ। ਸਪੀਕਰ ਸਾਹਿਬ, ਕਿਰਪਾ ਕਰਕੇ ਤੁਸੀਂ ਹਾਊਸ ਵਿੱਚ ਐਸ਼ਿਓਰ ਕਰਵਾਓ ਤਾਂ ਕਿ ਉਨ੍ਹਾਂ ਲੋਕਾਂ ਦੇ ਪਰਿਵਾਰਾਂ ਨੂੰ ਵਿਸ਼ਵਾਸ ਤੇ ਰਾਹਤ ਮਿਲੇ, ਉਨ੍ਹਾਂ ਦੀਆਂ ਮੰਗਾਂ ਮੰਨੀਆਂ ਜਾਣ। ਉਹ ਆਪਣੇ ਸਕੂਲਾਂ ਅਤੇ ਦਫ਼ਤਰਾਂ ਵਿੱਚ ਜਾਣ। ਜਿਹੜੇ ਇਹ ਵਾਅਦੇ ਕਰਦੇ ਹਨ, ਉਨ੍ਹਾਂ ਨੂੰ ਇੰਪਲੀਮੈਂਟ ਕਰਾਓ। ਮੇਰੀ ਤੁਹਾਡੇ ਰਾਹੀਂ ਇੰਨੀ ਕੁ ਹੀ ਬੇਨਤੀ ਹੈ। ਤੁਸੀਂ ਐਵੇਂ ਹੀ ਨਾਰਾਜ਼ ਹੋਈ ਜਾਂਦੇ ਸੀ। ਕਿਰਪਾ ਕਰਕੇ ਹੁਣ ਬਾਦਲ ਸਾਹਿਬ ਤੋਂ ਐਸ਼ੋਰੈਂਸ ਦਿਵਾ ਦਿਓ.....

**ਮਾਨਯੋਗ ਸਪੀਕਰ** : ਮੈਂ ਕਦੋਂ ਤੁਹਾਡੇ ਨਾਲ ਨਾਰਾਜ਼ ਹੋਇਆ ਹਾਂ? ਤੁਸੀਂ ਤਾਂ ਗੱਲ ਲੋੜ ਤੋਂ ਵੀ ਜ਼ਿਆਦਾ ਕਰ ਗਏ ਹੋ।.....

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਤਾਂ ਮੱਖਣ ਵੀ ਇੰਨਾ ਲਾਇਆ ਹੈ, ਹਾਲੇ ਵੀ ਬਾਦਲ ਸਾਹਿਬ ਉਠੇ ਨਹੀਂ ਹਨ। ਹੁਣ ਦੱਸੋ ਮੈਂ ਕੀ ਕਰਾਂ? (ਹਾਸਾ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਦੂਜੀ ਗੱਲ ਤਾਂ ਫੇਰ ਫਾਈਨਾਂਸ ਮਨਿਸਟਰ ਸਾਹਿਬ ਕਰ ਲੈਣਗੇ। ਬੱਸ ਬਰਾੜ ਸਾਹਿਬ ਇੰਨਾ ਕੁ ਦੱਸ ਦੇਣ ਕਿ ਇਨ੍ਹਾਂ ਨੂੰ ਕਿਹੜੀ ਚਿੜੀ ਦਾ ਦੁੱਧ ਚਾਹੀਦਾ ਹੈ? (ਹਾਸਾ)

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦੀ ਗੱਲ ਨਹੀਂ ਮੋੜਦਾ। ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ ਮੈਨੂੰ ਕਿਹੜੇ ਰੰਗ ਦੀ ਚਿੜੀ ਦਾ ਦੁੱਧ ਚਾਹੀਦਾ ਹੈ। (ਹਾਸਾ) ਮੈਂ ਆਪਣਾ ਕੈਰੀਅਰ ਇੱਕ ਟੀਚਰ ਦੇ ਤੌਰ ਤੇ ਸ਼ੁਰੂ ਕੀਤਾ ਸੀ। ਉਨ੍ਹਾਂ ਦੀ ਲੜਾਈ ਲੜਦਿਆਂ ਮੈਂ ਤਿੰਨ ਵਾਰੀ ਜੇਲ੍ਹ ਵੀ ਗਿਆ ਹਾਂ। ਮੇਰੀ ਗੱਲ ਇਸੇ ਚਿੜੀ ਨਾਲ ਸਬੰਧਤ ਹੈ। ਕਿਰਪਾ ਕਰਕੇ ਉਨ੍ਹਾਂ ਦੀਆਂ ਜੋ ਵਾਜ਼ਬ ਮੰਗਾਂ ਹਨ, ਤੁਸੀਂ ਦਰਿਆ ਦਿਲ ਬੰਦੇ ਹੋ, ਉਨ੍ਹਾਂ ਨੂੰ ਮਨਾਓ ਅਤੇ ਇਸ ਮਸਲੇ ਨੂੰ ਹੱਲ ਕਰਵਾਓ। ਇਧਰ ਉਧਰ ਦੀ ਗੱਲ ਨਾ ਕਰੋ। ਉਧਰੋਂ ਮੈਨੂੰ ਆਸ ਕੋਈ ਨਹੀਂ ਹੈ। ਇਹ ਤਾਂ ਤੁਹਾਨੂੰ ਵੀ ਰਾਹ ਨਹੀਂ ਦਿੰਦੇ। ਮੈਨੂੰ ਕੀ ਦੇਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਤੁਸੀਂ ਬੋਲਣ ਲਈ ਸਮਾਂ ਦਿੱਤਾ ਹੈ। ਇਸ ਲਈ ਤੁਹਾਡਾ ਮੈਂ ਧੰਨਵਾਦੀ ਹਾਂ। ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਦੋ ਮਹੱਤਵਪੂਰਨ ਵਿਸ਼ੇ ਲਿਆਉਣਾ ਚਾਹੁੰਦਾ ਹਾਂ। ਖਰੜ ਵਿੱਚ ਇੱਕ ਗਰੀਬ ਵਿਅਕਤੀ ਬੁੱਕ ਸੈਲਰ ਹੈ। ਜਿਨ੍ਹਾਂ ਨਾਲ ਪੇਂਟ ਕਰਦੇ ਹਨ, ਉਹ ਬੁਰਸ਼ ਵੀ ਉਹ ਵੇਚਦੇ ਹਨ। ਕਿਉਂਕਿ ਹਰੇਕ ਤਰ੍ਹਾਂ ਦੀਆਂ ਕਿਤਾਬਾਂ ਅਤੇ ਪੇਂਟ ਕਰਨ ਵਾਲੇ ਬੁਰਸ਼ ਵੀ ਇਸ ਕਿੱਤੇ ਵਿੱਚ ਆ ਜਾਂਦੇ ਹਨ।

**ਮਾਨਯੋਗ ਸਪੀਕਰ :** ਇੰਨਾ ਲੰਬਾ ਨਾ ਕਰੋ। ਆਪਣੀ ਪ੍ਰਾਬਲਮ ਦੱਸੋ। ਜ਼ੀਰੋ ਆਵਰ ਵਿੱਚ ਸਿਰਫ ਮਤਲਬ ਦੀ ਗੱਲ ਕਰਨੀ ਹੁੰਦੀ ਹੈ.....

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੀ ਗੱਲ ਬਿਲਕੁਲ ਸਿੱਧੀ ਅਤੇ ਮਤਲਬ ਦੀ ਹੀ ਹੈ ਜੀ। ਮੇਰੀ ਗੱਲ ਕਲੀਅਰ ਹੈ ਅਤੇ ਬਹੁਤ ਬਰੀਫ ਵਿੱਚ ਹੈ ਕਿ ਜਿਹੜੇ ਬੰਦੇ ਬੁਰਸ਼ ਵੇਚਦੇ ਹਨ, ਪੁਲਿਸ ਵੱਲੋਂ ਅਜਿਹੇ ਤਿੰਨ ਬੰਦਿਆਂ ਤੇ ਪਰਚਾ ਦਰਜ ਕਰ ਦਿੱਤਾ ਗਿਆ ਹੈ ਕਿ ਜਿਹੜੇ ਇਹ ਬੁਰਸ਼ ਵੇਚਦੇ ਹਨ, ਇਸ ਵਿੱਚ ਨਿਓਲੇ ਦੇ ਵਾਲ ਹਨ ਪਰ ਗਰੀਬ ਬੁਰਸ਼ ਵੇਚਣ ਵਾਲੇ ਦੁਕਾਨਦਾਰ ਨੂੰ ਕੀ ਪਤਾ ਹੈ ਕਿ ਇਸ ਵਿੱਚ ਨਿਓਲੇ ਦੇ ਵਾਲ ਹਨ, ਪਲਾਸਟਿਕ ਦੇ ਵਾਲ ਹਨ ਜਾਂ ਕਿਸੇ ਹੋਰ ਚੀਜ਼ ਦੇ ਵਾਲ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਗੱਲ ਦੀ ਇਨਕੁਆਇਰੀ ਕਰਵਾ ਦੇਣ ਕਿਉਂਕਿ ਉਹ ਮੈਨੂੰਫੈਕਚਰਰ ਤਾਂ ਹੈ ਨਹੀਂ, ਪਤਾ ਨਹੀਂ ਕਿੰਨੀ ਦੇਰ ਪਹਿਲਾਂ ਦੇ ਬੁਰਸ਼ ਪਏ ਹੋਣਗੇ, ਉਸ ਬੁੱਕ ਸੈਲਰ ਨੇ ਤਾਂ ਕਿਤੋਂ ਲੈ ਕੇ ਅੱਗੇ ਵੇਚਣੇ ਸੀ....

**ਮਾਨਯੋਗ ਸਪੀਕਰ :** ਤੁਸੀਂ ਅੱਗੇ ਗੱਲ ਕਰੋ। ਇਹ ਗੱਲ ਹੋ ਗਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਚਾਹੁੰਦਾ ਹਾਂ ਕਿ ਇਸ ਗੱਲ ਦੀ

ਇਨਕੁਆਇਰੀ ਕਰਵਾ ਕੇ ਉਨ੍ਹਾਂ ਗਰੀਬ ਆਦਮੀਆਂ ਦਾ ਪੁਲਿਸ ਤੋਂ ਛੁਟਕਾਰਾ ਕਰਵਾਇਆ ਜਾਵੇ।

ਦੂਜੀ ਮੇਰੀ ਬੇਨਤੀ ਹੈ ਕਿ ਮੋਰਿੰਡਾ-ਚਮਕੌਰ ਸਾਹਿਬ ਰੋਡ ਤੇ ਚਮਕੌਰ ਸਾਹਿਬ ਹਲਕੇ ਵਿੱਚ ਚਮਕੌਰ ਸਾਹਿਬ ਤਹਿਸੀਲ ਵਿੱਚ ਇੱਕ ਪਿੰਡ 'ਚੱਕਲਾ' ਨਾਂ ਦਾ ਪੈਂਦਾ ਹੈ। ਉਥੇ ਇੱਕ ਆਮ ਕਿਸਾਨ ਦਾ ਗਾਈਆਂ ਦਾ ਫਾਰਮ ਹੈ। ਉਸ ਦੀਆਂ ਇੱਕੋ ਦਿਨ ਵਿੱਚ 17 ਗਾਈਆਂ ਅਚਾਨਕ ਮਰ ਗਈਆਂ ਪਰ ਕਾਰਨ ਅਜੇ ਤੱਕ ਪਤਾ ਨਹੀਂ ਲੱਗਿਆ ਕਿ ਉਹ ਗਾਈਆਂ ਕਿਉਂ ਮਰ ਗਈਆਂ। ਬਾਕੀ ਗਾਈਆਂ ਵੀ ਬਿਮਾਰ ਹੋ ਗਈਆਂ ਸਨ। ਸ਼ਾਇਦ ਟਾਂਢੀ ਵਿੱਚ ਕੁਝ ਨੁਕਸ ਸੀ ਜਾਂ ਕੋਈ ਹੋਰ ਕਾਰਨ ਸੀ। ਐਗਰੀਕਲਚਰ ਯੂਨੀਵਰਸਿਟੀ ਤੋਂ ਬੰਦੇ ਆ ਕੇ ਸੈਂਪਲ ਲੈ ਕੇ ਗਏ ਹਨ। ਕਾਰਨ ਨਾ ਪਤਾ ਹੋਣ ਕਰਕੇ ਇੱਕ ਕੁਦਰਤੀ ਆਫ਼ਤ ਗਰੀਬ ਕਿਸਾਨ ਤੇ ਪੈ ਗਈ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਕਿਸਾਨ ਦੀ ਬਣਦੀ ਮਾਲੀ ਮਦਦ ਕੀਤੀ ਜਾਵੇ, ਹਾਲਾਂ ਕਿ ਐਨੀਮਲ ਹਸਬੈਂਡਰੀ ਵਾਲਿਆਂ ਨੇ ਬੜੀ ਮਿਹਨਤ ਕਰਕੇ ਬਾਕੀ ਗਾਈਆਂ ਬਚਾ ਲਈਆਂ ਹਨ। ਮੇਰੀ ਬੇਨਤੀ ਹੈ ਕਿ ਉਸ ਕਿਸਾਨ ਦਾ ਕਾਫੀ ਮਾਲੀ ਨੁਕਸਾਨ ਹੋਇਆ ਹੈ, ਉਸਨੂੰ ਮਾਲੀ ਮਦਦ ਦਿੱਤੀ ਜਾਵੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਨਾਲ ਦੀ ਨਾਲ ਇਨ੍ਹਾਂ ਗੱਲਾਂ ਦਾ ਜਵਾਬ ਦੇ ਦਿੰਦਾ ਹਾਂ। ਜੋ ਮੈਂਬਰ ਸਾਹਿਬ ਨੇ ਦੱਸਿਆ ਹੈ, ਇਸ ਬਾਰੇ ਉਨ੍ਹਾਂ ਤੋਂ ਇੱਕ ਐਪਲੀਕੇਸ਼ਨ ਲਿਖਵਾ ਕੇ ਵੈਟਰਨਰੀ ਵਾਲਿਆਂ ਤੋਂ ਰਿਕੁਮੈਂਡ ਕਰਵਾ ਕੇ ਦੇ ਦੇਣ ਮੇਰੇ ਕੋਲ ਇਹ ਅੱਜ ਹੀ ਲੈ ਆਓ ਜਾਂ ਕੱਲ੍ਹ ਲੈ ਆਓ, ਪਰ ਸ਼ਾਇਦ ਕੱਲ੍ਹ ਤਾਂ ਮੈਂ ਬਾਹਰ ਕਿਤੇ ਜਾਵਾਂ, ਉਸੇ ਵੇਲੇ ਹੀ ਉਸ ਨੂੰ ਰਿਲੀਫ ਦੇ ਦੇਵਾਂਗੇ। ...(ਥੰਪਿੰਗ)... (ਵਿਘਨ)....

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੀ ਬ੍ਰਹਮ ਮਹਿੰਦਰਾ ਅਤੇ ਕਈ ਹੋਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਲੀਡਰ ਆਫ ਦਿ ਹਾਊਸ ਬੋਲ ਰਹੇ ਹਨ। ਇਹ ਉਨ੍ਹਾਂ ਨੂੰ ਬੋਲਣ ਕਿਉਂ ਨਹੀਂ ਦਿੰਦੇ? ਮੇਰੀ ਗੱਲ ਦਾ ਜਵਾਬ ਉਨ੍ਹਾਂ ਵੱਲੋਂ ਦੇਣਾ ਹਾਲੇ ਰਹਿੰਦਾ ਹੈ। ਉਹ ਮੇਰੇ ਵੱਲੋਂ ਕੀਤੀ ਗਈ ਦੂਸਰੀ ਬੇਨਤੀ ਦਾ ਜਵਾਬ ਦੇਣ ਲੱਗੇ ਹਨ। ਉਹ ਆਪਣੀ ਸੀਟ ਤੇ ਵੀ ਖੜ੍ਹੇ ਹਨ, ਹਾਲੇ ਉਨ੍ਹਾਂ ਨੇ ਹੋਰ ਜਵਾਬ ਦੇਣਾ ਹੈ...

**ਮਾਨਯੋਗ ਸਪੀਕਰ :** ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਮੈਂ ਜ਼ੀਰੋ ਆਵਰ ਵਿੱਚ ਗੱਲ ਕਰਨ ਵਾਲੇ ਸਾਰੇ ਮਾਨਯੋਗ ਮੈਂਬਰਜ਼ ਨੂੰ ਬੇਨਤੀ ਕਰਦਾ ਹਾਂ ਕਿ ਜ਼ੀਰੋ ਆਵਰ ਵਿੱਚ ਤੁਸੀਂ ਜੋ ਬੋਲਦੇ ਹੋ, ਉਹ ਰਿਕਾਰਡ ਵਿੱਚ ਆ ਜਾਂਦਾ ਹੈ। ਇਸ ਪਾਸੋਂ (ਮੰਤਰੀ ਸਾਹਿਬਾਨ ਵੱਲ ਇਸ਼ਾਰਾ) ਜਿਹੜੀ ਜੁਆਬ ਦੇਣ ਦੀ ਗੱਲ ਹੈ, ਇਹ ਨਹੀਂ ਆਖ ਸਕਦੇ ਕਿ ਤੁਸੀਂ

[ ਮਾਨਯੋਗ ਸਪੀਕਰ ]

ਜ਼ਰੂਰ ਜਵਾਬ ਦਿਓ। ਜੇਕਰ ਦੇ ਦੇਣ ਤਾਂ ਬਹੁਤ ਵਧੀਆ ਗੱਲ ਹੈ। ਗੱਲ ਸਾਰੀ ਤੁਹਾਡੀ ਰਿਕਾਰਡ ਤੇ ਆ ਜਾਂਦੀ ਹੈ। ਨੋਟਿਸ ਵਿੱਚ ਆ ਜਾਂਦੀ ਹੈ। ਤੁਸੀਂ ਮੁੜ ਕੇ ਦੁਬਾਰਾ ਗੱਲ ਕਰ ਸਕਦੇ ਹੋ, ਮੁੜ ਕੇ ਫਿਰ ਟੇਕ-ਅੱਪ ਕਰ ਸਕਦੇ ਹੋ।

(ਇਸ ਸਮੇਂ ਆਪੋਜੀਸ਼ਨ ਦੇ ਜ਼ਿਆਦਾਤਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਸਾਹਿਬ ਤੋਂ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਰਾਣਾ ਗੁਰਮੀਤ ਸਿੰਘ ਸੋਢੀ** : ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਮੌਜੂਦਾ ਸਰਕਾਰ ਨੇ 2007 ਦੀਆਂ ਇਲੈਕਸ਼ਨਾਂ ਵਿੱਚ ਆਪਣੇ ਮੈਨੀਫੈਸਟੋ ਵਿੱਚ ਆਟਾ-ਦਾਲ ਦੀ ਗੱਲ ਕਰਕੇ ਬਹੁਤ ਸਾਰੇ ਲੋਕਾਂ ਨੂੰ ਇਸ ਸਕੀਮ ਬਾਰੇ ਜਾਣੂੰ ਕਰਵਾਇਆ ਅਤੇ ਵੋਟਾਂ ਵੀ ਲਈਆਂ ਔਰ ਰਾਜਭਾਗ ਵੀ ਬਣਾਇਆ। ਬੜੀ ਚੰਗੀ ਗੱਲ ਹੈ ਕਿ ਇਨ੍ਹਾਂ ਨੇ ਇੱਕ ਪਾਪੂਲਰ ਸਕੀਮ ਚਾਲੂ ਕੀਤੀ। ਬਹੁਤ ਅੱਛੀ ਗੱਲ ਹੈ ਕਿ ਜਿਹੜੇ ਗਰੀਬ ਲੋਕ ਸਨ ਜਾਂ ਬਿਲੋਅ ਪਾਵਰਟੀ ਲਾਈਨ ਸਨ, ਉਨ੍ਹਾਂ ਨੂੰ ਘੱਟ ਰੇਟ ਤੇ ਸਰਕਾਰ ਆਟਾ-ਦਾਲ ਦੀ ਸਪਲਾਈ ਕਰਨਾ ਚਾਹੁੰਦੀ ਹੈ। ਇਹ ਇਨ੍ਹਾਂ ਦੀ ਬੜੀ ਵਧੀਆ ਸੋਚ ਹੈ। ਲੇਕਿਨ ਜੋ ਇਸ ਸਕੀਮ ਦੇ ਨਤੀਜੇ ਨਿਕਲੇ, ਉਹ ਬੜੇ ਭਿਆਨਕ ਨਤੀਜੇ ਮੈਂ ਇਸ ਸਦਨ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਔਰ ਖਾਸ ਕਰਕੇ ਇਹ ਗੱਲ ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਦੇ ਨੋਟਿਸ ਵਿੱਚ ਵੀ ਹੋਵੇਗੀ ਕਿਉਂਕਿ ਇਹ ਰਕਮ ਜਿਹੜੀ ਹੈ, ਉਨ੍ਹਾਂ ਦੇ ਕਨਸਰਨ ਦੀ ਹੈ ਅਤੇ 2007 ਤੋਂ ਜਦੋਂ ਤੋਂ ਸਕੀਮ ਸ਼ੁਰੂ ਹੋਈ, ਅਗਸਤ 2007 ਤੋਂ ਹੁਣ 31 ਮਈ 2009 ਤੱਕ 493 ਕਰੋੜ ਰੁਪਿਆ ਇਸ ਤੇ ਲੱਗਿਆ ਔਰ ਇਸ ਤੇ ਵਿਆਜ ਦਾ ਖਰਚਾ 46 ਕਰੋੜ ਰੁਪਿਆ ਵੱਖਰਾ ਬਣਦਾ ਹੈ। ਕੁੱਲ 539 ਕਰੋੜ ਰੁਪਏ ਦੀ ਰਕਮ ਇਨ੍ਹਾਂ ਨੇ ਆਟਾ-ਦਾਲ ਤੇ ਖਰਚ ਕੀਤੀ ਔਰ ਇਸ ਵਿੱਚ ਅਲੱਗ-ਅਲੱਗ ਜਿਹੜੀਆਂ ਕਾਰਪੋਰੇਸ਼ਨਾਂ ਹਨ, ਉਨ੍ਹਾਂ ਨੂੰ ਹਿੱਸਾ ਪਾਉਣ ਲਈ ਕਿਹਾ ਔਰ ਜਿਹੜਾ ਇਸ ਸਰਕਾਰ ਵੱਲੋਂ 300 ਕਰੋੜ ਰੁਪਏ ਦਾ ਬਜਟ ਰੱਖਿਆ ਗਿਆ ਸੀ, ਉਸ ਵਿੱਚੋਂ ਸਿਰਫ 101 ਕਰੋੜ ਰੁਪਿਆ ਹੀ ਇਸ ਸਕੀਮ ਵਾਸਤੇ ਮੁਹੱਈਆ ਕੀਤਾ ਔਰ ਇਸ ਵਕਤ ਕਾਰਪੋਰੇਸ਼ਨਾਂ ਤੇ 437.94 ਕਰੋੜ ਰੁਪਏ ਦਾ ਕਰਜ਼ਾ ਹੈ। ਪਨਸਪ ਨੇ 300 ਕਰੋੜ ਰੁਪਏ ਬੈਂਕਾਂ ਦੇ ਦੇਣੇ ਹਨ, ਮਾਰਕਫੈਡ ਨੇ 80 ਕਰੋੜ ਰੁਪਏ ਦੇਣੇ ਹਨ, ਪੰਜਾਬ ਸਟੇਟ ਵੇਅਰ ਹਾਊਸਿੰਗ ਕਾਰਪੋਰੇਸ਼ਨ ਨੇ 27 ਕਰੋੜ ਰੁਪਏ ਦੇਣੇ ਹਨ ਔਰ ਪੰਜਾਬ ਐਗਰੋ ਫੂਡ ਕਾਰਪੋਰੇਸ਼ਨ ਨੇ 31 ਕਰੋੜ ਰੁਪਿਆ ਦੇਣਾ ਹੈ। ਸਪੀਕਰ ਸਾਹਿਬ, ਇਹ ਜਿਹੜਾ ਇੰਨਾ ਪੈਸਾ ਡੇਢ-ਦੋ ਸਾਲ ਦੇ ਵਕਫੇ ਅੰਦਰ ਉਨ੍ਹਾਂ ਤੇ ਚੜ੍ਹ ਗਿਆ, ਮੇਰਾ ਖਿਆਲ ਹੈ ਕਿ ਇਸ ਨਾਲ ਇਹ ਕਾਰਪੋਰੇਸ਼ਨਾਂ ਬਹੁਤ ਛੇਤੀ ਬੰਦ ਹੋ ਜਾਣਗੀਆਂ। ਕੀ ਸਰਕਾਰ ਦੱਸੇਗੀ ਕਿ ਇਨ੍ਹਾਂ ਨੂੰ ਛੇਤੀ ਬੰਦ ਕਰਾਉਣ ਵਿੱਚ ਇਨ੍ਹਾਂ ਦਾ ਕੀ ਇੰਟਰੈਸਟ ਹੈ? ਅਗਲੇ ਸਾਲ ਇਹ ਆਟਾ-ਦਾਲ ਸਕੀਮ ਚਲਾਉਣ ਲਈ 507 ਕਰੋੜ ਰੁਪਏ ਦੀ ਹੋਰ ਲੋੜ ਹੈ ਔਰ ਕਿਉਂ ਸਰਕਾਰ ਨੇ ਇਸ ਰਕਮ ਦਾ ਕੋਈ ਅਜਿਹਾ ਉਚਿਤ ਪ੍ਰਬੰਧ ਨਹੀਂ ਕੀਤਾ ਤਾਂ ਕਿ ਇਹ ਜਿਹੜੀਆਂ ਕਾਰਪੋਰੇਸ਼ਨਾਂ ਹਨ, ਇਹ ਲੌਸ ਵਿੱਚ

ਨਾ ਜਾਣ? ਇਸ ਦੇ ਨਾਲ ਹੀ ਜੁੜਵੀਂ ਗੱਲ ਹੈ ਕਿ ਇਹੀ ਹਾਲ ਪੰਜਾਬ ਸਟੇਟ ਇਲੈਕਟ੍ਰੀਸਿਟੀ ਬੋਰਡ ਦਾ ਹੈ ਔਰ ਉਸ ਤੇ ਵੀ ਹਜ਼ਾਰਾਂ ਕਰੋੜ ਰੁਪਏ ਦਾ ਕਰਜ਼ਾ ਚੜ੍ਹ ਚੁਕਿਆ ਹੈ। ਮੈਂ ਇਹ ਵੀ ਪੁੱਛਣਾ ਚਾਹਾਂਗਾ ਕਿ ਕੀ ਸਰਕਾਰ ਪੰਜਾਬ ਸਟੇਟ ਬਿਜਲੀ ਬੋਰਡ ਦੀ ਅਨਬੰਡਲਿੰਗ ਕਰ ਰਹੀ ਹੈ ਜਾਂ ਉਨ੍ਹਾਂ ਦੇ ਲੌਸਿਜ਼ ਨੂੰ ਕਿਸ ਤਰ੍ਹਾਂ ਕੰਪਨਸੇਟ ਕਰੇਗੀ ਕਿਉਂਕਿ ਇਸ ਵਕਤ ਬਿਜਲੀ ਸਾਰੇ ਹਿੰਦੁਸਤਾਨ ਅਤੇ ਖਾਸ ਕਰਕੇ ਪੰਜਾਬ ਵਿੱਚ ਇੱਕ ਬਹੁਤ ਹੀ ਅਹਿਮ ਮੁੱਦਾ ਹੈ ਔਰ ਜੇਕਰ ਬੋਰਡ ਜਿਹੜਾ ਸਾਨੂੰ ਬਿਜਲੀ ਸਪਲਾਈ ਕਰਦਾ ਹੈ, ਉਹ ਹੀ ਘਾਟੇ ਵਿੱਚ ਜਾ ਰਿਹਾ ਹੈ ਤਾਂ ਲੋਕਾਂ ਨੂੰ ਬਿਜਲੀ ਕਿੱਥੋਂ ਮਿਲੇਗੀ? ਸੋ, ਮੇਰੀ ਸਰਕਾਰ ਨੂੰ ਗੁਜ਼ਾਰਿਸ਼ ਹੈ ਕਿ ਇਸ ਤੇ ਗੌਰ ਕਰਨਾ ਚਾਹੀਦਾ ਹੈ ਔਰ ਜੇਕਰ ਇਨ੍ਹਾਂ ਕੋਲ ਕੋਈ ਜੁਆਬ ਹੈ ਤਾਂ ਸਦਨ ਦੇ ਸਾਹਮਣੇ ਸਾਨੂੰ ਇਸ ਬਾਰੇ ਸੈਟਿਸਫਾਈ ਕੀਤਾ ਜਾਵੇ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਇੱਕ ਛੋਟੀ ਜਿਹੀ ਬੇਨਤੀ ਹੈ ਜੀ ਕਿ 2007 ਵਿੱਚ ਜੋ ਅਸੈਂਬਲੀ ਇਲੈਕਸ਼ਨ ਹੋਏ ਸੀ, ਉਨ੍ਹਾਂ ਵਿੱਚ ਜੋ ਸਾਡੀ ਸਕਿਓਰਟੀ ਲਈ ਗੱਡੀਆਂ ਲੱਗੀਆਂ ਸਨ, ਉਨ੍ਹਾਂ ਦੇ ਪੈਟਰੋਲ, ਡੀਜ਼ਲ ਅਤੇ ਟੈਂਟਾਂ ਵਗੈਰਾ ਦੇ ਪੈਸੇ 23 ਲੱਖ ਰੁਪਏ ਬਣਦੇ ਸਨ। 16 ਲੱਖ ਰੁਪਿਆ ਸਰਕਾਰ ਵੱਲੋਂ ਦਿੱਤਾ ਜਾ ਚੁੱਕਾ ਹੈ ਔਰ 7 ਲੱਖ ਰੁਪਿਆ ਅਜੇ ਬਕਾਇਆ ਪਿਆ ਹੈ। ਕੋਈ ਪੈਟਰੋਲ ਪੰਪਾਂ ਦਾ ਹੈ, ਕੋਈ ਟੈਂਟ ਵਾਲਿਆਂ ਦਾ ਹੈ, ਕੁਝ ਫੋਟੋਗਰਾਫਰਾਂ ਦਾ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਪੈਸਾ ਰਿਲੀਜ਼ ਕੀਤਾ ਜਾਵੇ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ)** : ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਪਾਕਿਸਤਾਨ ਤੋਂ ਸਾਡੇ ਅਟਾਰੀ ਹਲਕੇ ਵਿੱਚ ਬੰਬ ਡਿੱਗੇ ਹਨ ਔਰ ਕੁਦਰਤ ਦਾ ਸ਼ੁਕਰ ਹੈ ਕਿ ਉਹ ਪਿੰਡ ਵਿੱਚ ਨਹੀਂ ਡਿੱਗੇ। ਬਾਈਚਾਂਸ ਉਹ ਬੰਬ ਪਿੰਡ ਡੰਡੇ ਤੇ ਪਿੰਡ ਕਾਉਂਕੇ ਦੀ ਜ਼ਮੀਨ ਤੇ ਖੇਤਾਂ ਵਿੱਚ ਡਿੱਗੇ। ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਅਤੇ ਖਾਸ ਕਰਕੇ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆ ਕੇ ਬੇਨਤੀ ਕਰਦਾ ਹਾਂ ਕਿ ਉਹ ਇਸ ਬਾਰੇ ਸੈਂਟਰ ਦੇ ਨਾਲ ਮਾਮਲਾ ਟੇਕਅੱਪ ਕਰਨ ਕਿਉਂਕਿ ਲੋਕ ਇਸ ਨਾਲ ਬਹੁਤ ਸਹਿਮ ਗਏ ਹਨ। ਜੇਕਰ ਪਿੰਡਾਂ ਵਿੱਚ ਇਸ ਤਰ੍ਹਾਂ ਬੰਬ ਗਿਰੀ ਜਾਣ ਤਾਂ ਸੈਂਟਰ ਨੂੰ ਇਸ ਬਾਰੇ ਸੂਚਿਤ ਕਰਨਾ ਬਹੁਤ ਜ਼ਰੂਰੀ ਹੈ। ਕ੍ਰਿਪਾ ਕਰਕੇ ਇਸ ਪਾਸੇ ਧਿਆਨ ਦਿੱਤਾ ਜਾਵੇ।

(ਇਸ ਵੇਲੇ ਵਿਰੋਧੀ ਧਿਰਾਂ ਵੱਲੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਬੋਲਣ ਲਈ ਖੜ੍ਹੇ ਸਨ ਪਰ ਕਿਸੇ ਮੈਂਬਰ ਸਾਹਿਬ ਦਾ ਕੋਈ ਮਾਈਕ ਵੀ ਨਹੀਂ ਚੱਲ ਰਿਹਾ ਸੀ, ਸਾਰੇ ਮਾਈਕ ਬੰਦ ਸਨ।)

**ਸਰਦਾਰ ਸੁਖਪਾਲ ਸਿੰਘ ਖਹਿਰਾ (ਬਿਨਾਂ ਆਗਿਆ ਤੋਂ) :** ..... ਯੂਰੇਨਿਅਮ ਦੀ ਪ੍ਰੈਜ਼ੈਂਸ ਨਾਲ ਵਾਟਰ ਕਨਟੈਮੀਨੇਟ ਹੋ ਰਿਹਾ ਹੈ। ...ਵਿਘਨ...

**ਮਾਨਯੋਗ ਸਪੀਕਰ :** ਨਾਭਾ ਜੀ, ਤੁਸੀਂ ਬੋਲੋ। ਬਾਕੀ ਤੁਸੀਂ ਸਾਰੇ ਬੈਠੋ ਜੀ। ਤੁਹਾਡੀ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਗੱਲ ਸੁਣੀ ਗਈ ਹੈ ਜੀ। ਤੁਸੀਂ ਹੁਣ ਹੋਰ ਕੀ ਗੱਲ ਕਰਨੀ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਸੀ ਔਰ ਲੱਗਦਾ ਹੈ ਕਿ ਗੌਰਮਿੰਟ ਉਸ ਦਾ ਜਵਾਬ ਨਹੀਂ ਦੇਣਾ ਚਾਹੁੰਦੀ।

**ਮਾਨਯੋਗ ਸਪੀਕਰ :** ਹਾਂ, ਉਹ ਪੋਸਟਪੋਨ ਹੋਈ ਹੈ। ਜੇ ਕੋਈ ਹੋਰ ਗੱਲ ਕਰਨ ਵਾਲੀ ਹੈ ਤਾਂ ਕਰੋ। ਤੁਹਾਡੀ ਯੂਰੇਨਿਅਮ ਦੀ ਗੱਲ ਤਾਂ ਹੋ ਗਈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜਿਹੜੀ ਚੰਡੀਗੜ੍ਹ ਦੀ ਹੋਂਦ ਹੈ, ਯੂ.ਟੀ. ਇਹ ਬਣਿਆ ਹੈ। 60-40 ਦੇ ਰੇਸ਼ੋ ਨਾਲ ਇਸ ਦੀ ਐਡਮਿਨਿਸਟ੍ਰੇਸ਼ਨ ਦੀ ਵੰਡ ਹੋਈ ਹੈ। ਇਹ ਯੂ.ਟੀ. ਬਣਨ ਨਾਲ ਐਜੂਕੇਸ਼ਨ ਡਿਪਾਰਟਮੈਂਟ ਪੰਜਾਬ ਦੇ ਹਿੱਸੇ ਆ ਗਿਆ। ਯੂ.ਟੀ. ਬਣਨ ਤੋਂ ਬਾਅਦ ਅੱਜ ਤੱਕ ਚੰਡੀਗੜ੍ਹ ਦਾ ਜਿਹੜਾ ਸਿੱਖਿਆ ਵਿਭਾਗ ਦਾ ਹੈੱਡ ਆਫ ਦੀ ਡਿਪਾਰਟਮੈਂਟ ਡੀ.ਪੀ.ਆਈ. ਹੈ, ਉਹ ਪੰਜਾਬ ਕੇਡਰ ਦਾ ਅਫ਼ਸਰ ਰਿਹਾ ਹੋਵੇ ਪ੍ਰੰਤੂ ਹੌਲੀ-ਹੌਲੀ ਹੋਮ ਸੈਕਟਰੀ ਨੂੰ ਹੋਮ ਸੈਕਟਰੀ ਦੇ ਨਾਲ-ਨਾਲ ਐਜੂਕੇਸ਼ਨ ਸੈਕਟਰੀ ਵੀ ਬਣਾ ਦਿੱਤਾ ਗਿਆ ਔਰ ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਹੌਲੀ-ਹੌਲੀ ਡੀ.ਪੀ.ਆਈ. ਵੀ ਹਰਿਆਣੇ ਕੇਡਰ ਦੇ ਅਫ਼ਸਰ ਨੂੰ ਲਗਾ ਦਿੱਤਾ। ਹੁਣ ਉਸ ਵਿੱਚ ਟੀਚਰਾਂ ਦੀਆਂ 562 ਪੋਸਟਾਂ ਚੰਡੀਗੜ੍ਹ, ਯੂ.ਟੀ. ਐਡਮਿਨਿਸਟ੍ਰੇਸ਼ਨ ਵਿੱਚ ਭਰੀਆਂ ਜਾਣੀਆਂ ਹਨ। ਇਹ ਪੋਸਟਾਂ ਜੇ.ਬੀ.ਟੀ., ਐਨ.ਟੀ.ਟੀ. ਅਤੇ ਈ.ਟੀ.ਟੀ. ਦੀਆਂ ਹਨ। ਇਸ ਤੋਂ ਇਲਾਵਾ 1,000 ਟੀਚਰਾਂ ਦੀ ਭਰਤੀ ਐਜੂਕੇਸ਼ਨ ਡਿਪਾਰਟਮੈਂਟ ਯੂ.ਟੀ. ਦੇ ਥਰੂ ਹੋਣ ਵਾਲੀ ਹੈ। It is in the pipeline. 7 ਪ੍ਰਿੰਸੀਪਲ ਪੰਜਾਬ ਕੇਡਰ ਤੋਂ ਤਬਦੀਲ ਕਰਕੇ ਹਰਿਆਣਾ ਕੇਡਰ ਦੇ ਲਾਏ ਗਏ ਹਨ। ਇਹ ਬੜਾ ਇੰਪਾਰਟੈਂਟ ਮਸਲਾ ਹੈ ਕਿਉਂਕਿ ਇੱਥੇ ਰੇਸ਼ੋ ਹੈ ਔਰ 60-40% ਦੀ ਅੰਡਰਸਟੈਂਡਿੰਗ ਹੈ। Police Deptt. was with Haryana and Education Deptt. had remained with Punjab. ਇਸ ਲਈ ਬੇਨਤੀ ਹੈ ਕਿ ਸਰਕਾਰ ਤੋਂ ਲੋਕਾਂ ਨੂੰ ਇਸ ਦਾ ਜਵਾਬ ਦਿਵਾਇਆ ਜਾਵੇ। ਇਸ ਦੇ ਨਾਲ ਹੀ ਯੂਰੇਨਿਅਮ ਵਾਲੀ ਗੱਲ ਵੀ ਹੈ, ਉਸ ਦਾ ਜਵਾਬ ਦਿਵਾਇਆ ਜਾਵੇ।

**ਮਾਨਯੋਗ ਸਪੀਕਰ :** ਯੂ.ਟੀ. ਵਾਲੀ ਜਿਹੜੀ ਗੱਲ ਹੈ, ਇਸ ਮਸਲੇ ਨੂੰ ਗਵਰਨਰ, ਪੰਜਾਬ ਨਾਲ ਟੇਕਅੱਪ ਕਰੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਸ ਦੇ ਨਾਲ ਹੀ ਪੁਲਿਸ ਭਰਤੀ ਵਾਲੀ ਗੱਲ ਵੀ ਉਨ੍ਹਾਂ ਨਾਲ ਟੇਕਅੱਪ ਕਰੋ ਜੀ।

**ਮਾਨਯੋਗ ਸਪੀਕਰ :** ਇਹ ਗੱਲ ਵੀ ਕਰ ਲੈਣਾ।

(ਇਸ ਸਮੇਂ ਵਿਰੋਧੀ ਧਿਰ ਵੱਲੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪੀਕਰ ਸਾਹਿਬ ਦੀ ਆਗਿਆ ਤੋਂ ਬਗੈਰ ਬੋਲ ਰਹੇ ਸਨ।)

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਸਵਾਲ ਕੀਤਾ ਹੈ, ਮੈਂ ਅੱਜ ਹੀ ਆਪਣੇ ਮਹਿਕਮੇ ਤੋਂ ਪਤਾ ਕਰਕੇ ਅਤੇ ਚੰਡੀਗੜ੍ਹ ਐਡਮਿਨਿਸਟ੍ਰੇਸ਼ਨ ਤੋਂ ਵੀ ਪਤਾ ਕਰਕੇ ਫੇਰ ਗਵਰਨਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਵਿੱਚ ਡਿਸਕ੍ਰਿਮੀਨੇਸ਼ਨ ਜੇਕਰ ਕੋਈ ਹੈ ਤਾਂ ਉਹ ਦੂਰ ਕਰਨੀ ਚਾਹੀਦੀ ਹੈ ...(ਵਿਘਨ)...

**ਮਾਨਯੋਗ ਸਪੀਕਰ :** ਹੁਣ ਗੱਲ ਹੋ ਗਈ। ਨਾਭਾ ਸਾਹਿਬ, ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਮੈਨੂੰ ਮੇਰੇ ਇੱਕ ਅਨਸਟਾਰਡ ਕੁਐਸਚਨ ਦਾ ਜਵਾਬ ਮਿਲਿਆ ਹੈ। ਇਹ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋ ਗਈ। ਨਾਭੇ ਵਿੱਚ ਪਿਛਲੇ ਚਾਰ ਮਹੀਨਿਆਂ ਦੌਰਾਨ ਦੋ ਕਤਲ ਹੋਏ ਹਨ। ਲੇਕਿਨ, ਸਪੀਕਰ ਸਾਹਿਬ, ਜਿਹੜਾ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਵੱਲੋਂ ਜਵਾਬ ਆਇਆ ਹੈ, ਉਸ ਵਿੱਚ 6 ਕਤਲ ਹੋਣ ਦਾ ਜ਼ਿਕਰ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਜਾਤੀ ਤੌਰ ਤੇ ਥਾਣਾ ਨਾਭਾ ਦੇ ਐਸ.ਐਚ.ਓ. ਦੇ ਖਿਲਾਫ ਨਹੀਂ ਹਾਂ। ਦੋ ਕਤਲ ਹੋਏ, ਇੱਕ ਮਿਸਟਰ ਬਿੰਦਰਾ ਦਾ ਅਤੇ ਦੂਜਾ ਗੁਰਪ੍ਰੀਤ ਸਿੰਘ ਦਾ। ਗੁਰਪ੍ਰੀਤ ਸਿੰਘ ਨੂੰ ਬਾਡੀ-ਬਿਲਡਿੰਗ ਵਿੱਚ ਮਿਸਟਰ ਨਾਭਾ ਦਾ ਖਿਤਾਬ ਮਿਲਿਆ ਸੀ, ਉਸ ਦਾ ਵੀ ਕਤਲ ਕੀਤਾ ਗਿਆ। ਇਸੇ ਸਬੰਧ ਵਿੱਚ ਮੇਰਾ ਅਨਸਟਾਰਡ ਪ੍ਰਸ਼ਨ ਵੀ ਸੀ, ਜਿਸ ਦਾ ਜਵਾਬ ਮੈਨੂੰ ਆ ਗਿਆ ਹੈ। ਇਹ ਸੋਨੇ ਤੇ ਸੁਹਾਗੇ ਵਾਲੀ ਗੱਲ ਹੈ। ਮੈਂ ਇੱਕ ਜ਼ਰੂਰੀ ਮਸਲਾ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਤੁਸੀਂ ਮੇਰੀ ਗੱਲ ਸੁਣੋ। ਅਨਸਟਾਰਡ ਪ੍ਰਸ਼ਨ ਹਾਊਸ ਵਾਸਤੇ ਨਹੀਂ ਹੁੰਦਾ। ਉਸ ਦਾ ਜਵਾਬ ਲਿਖਤੀ ਤੌਰ ਤੇ ਤੁਹਾਡੇ ਕੋਲ ਪਹੁੰਚਦਾ ਹੈ। ਉਹ ਹਾਊਸ ਵਿੱਚ ਟੇਕ-ਅੱਪ ਨਹੀਂ ਕੀਤਾ ਜਾ ਸਕਦਾ।

**ਸਰਦਾਰ ਰਣਦੀਪ ਸਿੰਘ ਨਾਭਾ :** ਮੈਂ ਤਾਂ ਦੋ ਕਤਲਾਂ ਬਾਰੇ ਪੁਛਿਆ ਸੀ ਪ੍ਰੰਤੂ ਮੈਨੂੰ 6 ਕਤਲਾਂ ਬਾਰੇ ਜਾਣਕਾਰੀ ਦਿੱਤੀ ਗਈ ਅਤੇ ਉਸ ਕੇਸ ਦੇ ਸਾਰੇ ਹੀ ਕਾਤਲ ਅਨਟਰੇਸਡ ਹਨ। ਉਸ ਥਾਣੇਦਾਰ ਨੂੰ ਇਲੈਕਸ਼ਨ ਕਮਿਸ਼ਨ ਨੇ ਵੀ ਹਟਾਇਆ ਸੀ। ਉਹ ਹੁਣ ਫਿਰ ਨਾਭੇ ਆ ਗਿਆ ਹੈ...

**ਮਾਨਯੋਗ ਸਪੀਕਰ :** ਤੁਸੀਂ ਰੂਲਜ਼ ਸਮਝੋ, ਜਿਹੜਾ ਅਨਸਟਾਰਡ ਪ੍ਰਸ਼ਨ ਹੈ... (ਸ਼ੋਰ ...ਵਿਘਨ...) ਤੁਸੀਂ ਮੇਰੀ ਗੱਲ ਕਿਉਂ ਨਹੀਂ ਸੁਣਦੇ?

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤਾਂ ਦੋ ਕਤਲਾਂ ਵਾਸਤੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਕਲਪਰਿਟ ਹਨ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ...

**ਮਾਨਯੋਗ ਸਪੀਕਰ :** ਤੁਸੀਂ ਰੂਲਾਂ ਨੂੰ ਲਾਂਭੇ ਸੁੱਟਣ ਦਾ ਯਤਨ ਕਿਉਂ ਕਰਦੇ ਹੋ? (...ਸ਼ੋਰ...ਵਿਘਨ...) ਸਿੱਧੂ ਸਾਹਿਬ (ਸਰਦਾਰ ਬਲਬੀਰ ਸਿੰਘ ਸਿੱਧੂ), ਤੁਸੀਂ ਵੀ ਬੈਠੋ। ...(ਵਿਘਨ)...

ਮੇਰੀ ਗੱਲ ਸੁਣੋ। ਇਸ ਤਰ੍ਹਾਂ I will not allow, ਜਿਸ ਤਰ੍ਹਾਂ ਤੁਸੀਂ ਯਤਨ ਕਰ ਰਹੇ ਹੋ। ਇੱਕ ਅਨਸਟਾਰਡ ਪ੍ਰਸ਼ਨ ਹੁੰਦੇ ਹਨ ਅਤੇ ਦੂਸਰੇ ਸਟਾਰਡ ਪ੍ਰਸ਼ਨ ਹੁੰਦੇ ਹਨ। ਦੋ ਕਿਸਮ ਦੇ ਸਵਾਲ ਹਾਊਸ ਵਿੱਚ ਆਉਂਦੇ ਹਨ। ਉਨ੍ਹਾਂ ਉਤੇ ਕਾਰਵਾਈ ਹੁੰਦੀ ਹੈ ਅਤੇ ਮੈਂ ਬਤੌਰ ਸਪੀਕਰ ਉਨ੍ਹਾਂ ਦਾ ਫੈਸਲਾ ਕਰਦਾ ਹਾਂ। ਸਟਾਰਡ ਪ੍ਰਸ਼ਨ ਸਿਲੈਕਟ ਹੋ ਕੇ ਹਾਊਸ ਵਿੱਚ ਆਉਂਦੇ ਹਨ, ਉਨ੍ਹਾਂ ਦਾ ਇੱਥੇ ਜਵਾਬ ਆਉਂਦਾ ਹੈ ਅਤੇ ਤੁਸੀਂ ਫਿਰ ਸਵਾਲ (ਸਪਲੀਮੈਂਟਰੀ) ਕਰਦੇ ਹੋ। ਅਨਸਟਾਰਡ ਪ੍ਰਸ਼ਨ ਸਬੰਧਤ ਮਹਿਕਮੇ ਨੂੰ ਭੇਜ ਦਿੱਤਾ ਜਾਂਦਾ ਹੈ ਅਤੇ ਜਦੋਂ ਮਹਿਕਮੇ ਵੱਲੋਂ ਜਵਾਬ ਆ ਜਾਂਦਾ ਹੈ ਤਾਂ ਉਹ ਸਿੱਧਾ ਤੁਹਾਡੇ ਕੋਲ ਪਹੁੰਚਦਾ ਹੈ। ਉਹ ਸਵਾਲ ਮੁੜ ਕੇ ਹਾਊਸ ਵਿੱਚ ਰੇਜ਼ ਨਹੀਂ ਕੀਤਾ ਜਾ ਸਕਦਾ। ਤੁਸੀਂ ਉਸੇ ਅਨਸਟਾਰਡ ਸਵਾਲ ਤੇ ਘੜੀਮੁੜੀ ਗੱਲ ਕਰੀ ਜਾਂਦੇ ਹੋ। ਇਹ ਠੀਕ ਨਹੀਂ ਹੈ।

**ਸਰਦਾਰ ਸੰਗਤ ਸਿੰਘ ਗਿਲਜੀਆਂ :** ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇੱਕ ਬਹੁਤ ਹੀ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਅੱਜਕੱਲ੍ਹ ਪੰਜਾਬ ਦੀਆਂ ਮੰਡੀਆਂ ਵਿੱਚ ਹੜਤਾਲ ਚਲ ਰਹੀ ਹੈ ਅਤੇ ਇਹ ਹੜਤਾਲ ਆੜ੍ਹਤੀਆਂ ਵੱਲੋਂ ਕੀਤੀ ਹੋਈ ਹੈ। ਫਸਲ ਦੀ ਖਰੀਦ ਰੁਕੀ ਹੋਈ ਹੈ। ਜ਼ਿਮੀਂਦਾਰਾਂ ਨੂੰ ਪੈਸੇ ਦੀ ਬਹੁਤ ਵੱਡੀ ਲੋੜ ਪੈਂਦੀ ਹੈ, ਝੋਨੇ ਦੀ ਬਿਜਾਈ ਦਾ ਸੀਜ਼ਨ ਚਲ ਰਿਹਾ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਆੜ੍ਹਤੀਆਂ ਅਤੇ ਜ਼ਿਮੀਦਾਰਾਂ ਵਿੱਚ ਪਈ ਹੋਈ ਇਸ ਵਿੱਥ ਦਾ ਜਲਦੀ ਨਿਬੇੜਾ ਕਰਵਾਇਆ ਜਾਵੇ। ਕਿਸਾਨ ਬੜੇ ਹੀ ਪਰੇਸ਼ਾਨ ਹਨ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਦੁਬਾਰਾ ਬੇਨਤੀ ਕਰਦਾ ਹਾਂ ਕਿ ਇਸ ਮਸਲੇ ਨੂੰ ਪਹਿਲ ਦੇ ਅਧਾਰ ਤੇ ਜਲਦੀ ਤੋਂ ਜਲਦੀ ਹੱਲ ਕੀਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਅਗਲੀ ਆਈਟਮ ਧਿਆਨ ਦਿਵਾਊ ਨੋਟਿਸ ਹੈ। ਕੈਪਟਨ ਬਲਬੀਰ ਸਿੰਘ ਬਾਠ ਜੀ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ ਸ਼੍ਰੀ ਜਗਦੀਸ਼ ਸਾਹਨੀ ਜੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਜ਼ੀਰੋ-ਆਵਰ ਵਿੱਚ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ)

ਬੈਠੋ ਜੀ, ਸਾਹਨੀ ਸਾਹਿਬ, ਬੈਠੋ ਪਲੀਜ਼।

------

## CALL ATTENTION NOTICE UNDER RULE 66

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਸਾਹਨੀ ਸਾਹਿਬ ਨੂੰ ਵੈੱਲਕਮ ਕਰਦਾ ਹਾਂ ਕਿਉਂਜੋ ਇਹ ਵਿਦੇਸ਼ ਹੋ ਕੇ ਆਏ ਹਨ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਤੁਸੀਂ ਮੈਨੂੰ ਕੱਲ੍ਹ ਵੀ ਬੋਲਣ ਲਈ ਟਾਈਮ ਨਹੀਂ ਦਿੱਤਾ। ਅੱਜ ਵੀ ਪੁਆਇੰਟ ਰੇਜ਼ ਕਰਨ ਲਈ ਸਮਾਂ ਨਹੀਂ ਦੇ ਰਹੇ। ਤੁਸੀਂ ਸਾਰਿਆਂ ਦੀ ਗੱਲ ਸੁਣੀ ਹੈ...

**ਮਾਨਯੋਗ ਸਪੀਕਰ** : ਸਾਹਨੀ ਸਾਹਿਬ ਬੈਠੋ, ਤੁਸੀਂ ਮੇਰੀ ਗੱਲ ਸੁਣਨ ਦਾ ਯਤਨ ਕਿਉਂ ਨਹੀਂ ਕਰਦੇ, ਤੁਸੀਂ ਮੈਨੂੰ ਕਿਉਂ ਨਹੀਂ ਸੁਣਦੇ? ਡਿਮਾਂਡਾਂ ਆਉਣੀਆਂ ਹਨ, ਤੁਸੀਂ ਉਨ੍ਹਾਂ ਵਿੱਚ ਦੋ ਮਿੰਟ ਬੋਲ ਲੈਣਾ, ਉਦੋਂ ਆਪਣੀ ਗੱਲ ਕਰ ਸਕਦੇ ਹੋ। ਕੀ ਉਦੋਂ ਟਾਈਮ ਲੈਣਾ ਚੰਗਾ ਨਹੀਂ ਹੋਵੇਗਾ?

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਪੀਕਰ ਸਾਹਿਬ, ਅਸੀਂ ਫਿਰ ਆਪਣੀ ਗੱਲ ਹੀ ਨਹੀਂ ਕਰਦੇ।

**ਮਾਨਯੋਗ ਸਪੀਕਰ** : ਨਾ ਕਰੋ, ਫਿਰ ਮੈਂ ਕੀ ਕਰ ਸਕਦਾ ਹਾਂ?

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ ਗੰਭੀਰ ਮਸਲੇ ਵੱਲ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਜੋ ਸਿੱਖਿਆ ਬੋਰਡ ਨਾਲ ਜਾਂ ਪੰਜਾਬ ਦੀ ਵਿਦਿਆ ਨਾਲ ਸਬੰਧਤ ਹੈ ਅਤੇ ਵਿਸ਼ੇਸ਼ ਤੌਰ ਤੇ ਜੋ ਰਿਆਇਤ ਫਰੀ ਕਿਤਾਬਾਂ ਦੇ ਰਾਹੀਂ ਗਿਆਨ ਵੰਡਣ ਲਈ ਅਨੁਸੂਚਿਤ ਜਾਤੀਆਂ ਜਿਨ੍ਹਾਂ ਨੂੰ ਐਸ.ਸੀ. ਕਹਿੰਦੇ ਹਾਂ, ਸਰਦਾਰ ਲਾਲ ਸਿੰਘ ਜੀ ਜ਼ਰਾ ਇਧਰ ਧਿਆਨ ਦੇਵੋ, ਇਹ ਬਹੁਤ ਹੀ ਗੰਭੀਰ ਮਸਲਾ ਹੈ। ਸਪੀਕਰ ਸਾਹਿਬ, ਜੋ ਕਿਤਾਬਾਂ ਗਰੀਬ ਬੱਚਿਆਂ ਨੂੰ ਦਿੰਦੇ ਹਾਂ, ਇਸ ਦੇ ਵਿੱਚ ਸਾਲ 2008-09 ਵਿੱਚ ਹੇਰਾਫੇਰੀ ਹੋ ਗਈ ਅਤੇ 12 ਕਰੋੜ ਰੁਪਏ ਦਾ ਘਪਲਾ ਹੋ ਗਿਆ। ਇਸ ਦੇ ਵੱਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਹੈ। ਸਪੀਕਰ ਸਾਹਿਬ, ਮੈਨੂੰ ਮਾਣ ਹੈ, ਇਥੇ ਮੇਰੇ ਭੈਣ ਜੀ ਦਾ ਮਹਿਕਮੇ ਤੇ ਪੂਰਾ ਕੰਟਰੋਲ ਹੈ। ਪਰ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਮਹਿਕਮੇ ਵਿੱਚ ਕਾਲੀਆਂ ਭੇਡਾਂ ਵੀ ਹਨ ਜਿਨ੍ਹਾਂ ਨੇ ਮਹਿਕਮੇ ਨੂੰ ਬਦਨਾਮ ਕਰਨ ਦਾ ਯਤਨ ਕੀਤਾ ਅਤੇ ਨਾਲ ਦੀ ਨਾਲ ਗਰੀਬ ਬੱਚਿਆਂ ਨੂੰ ਜੋ ਰਿਆਇਤਾਂ ਦੇਣੀਆਂ ਸਨ, ਪੰਜਾਬ ਸਰਕਾਰ ਨੇ ਜੋ ਪੈਸਾ ਦਿੱਤਾ, ਉਹ ਖਾ ਗਈਆਂ। ਜੋ ਕਿਤਾਬਾਂ ਵੰਡੀਆਂ ਗਈਆਂ, ਮੈਨੂੰ ਉਸ ਦਾ ਅਫਸੋਸ ਹੈ। ਸਪੀਕਰ ਸਾਹਿਬ, ਮੈਂ ਉਸ ਦਾ ਵੀ ਜ਼ਿਕਰ ਕਰਦਾ ਹਾਂ। ਭਲਾਈ ਵਿਭਾਗ ਬੜਾ ਚੰਗਾ ਕੰਮ ਕਰਦਾ ਹੈ। ਹਰ ਸਾਲ ਕਰੋੜਾਂ ਰੁਪਏ ਦਾ ਦਾਨ ਕਹਿ ਲਵੋ ਜਾਂ ਸੇਵਾ ਕਹਿ ਲਵੋ, ਪੈਸਾ ਕਹਿ ਲਵੋ, ਪੰਜਾਬ ਐਜੂਕੇਸ਼ਨ ਬੋਰਡ ਨੂੰ ਦੇ ਕੇ ਕਿਤਾਬਾਂ ਛਪਵਾ ਕੇ ਵੰਡਣ ਦਾ ਯਤਨ ਕਰਦਾ ਹੈ। ਮੈਂ ਸਾਲ 2008-09 ਦੀ ਗੱਲ ਕਰਦਾ ਹਾਂ, ਪੰਜਾਬ ਸਰਕਾਰ ਦੇ ਭਲਾਈ ਵਿਭਾਗ ਨੇ ਸਿੱਖਿਆ ਬੋਰਡ ਨੂੰ ਪੈਸੇ ਦਿੱਤੇ ਅਤੇ ਬੋਰਡ

[ ਕੈਪਟਨ ਬਲਬੀਰ ਸਿੰਘ ਬਾਠ ]

ਨੇ ਉਹ ਕਿਤਾਬਾਂ ਛਪਵਾ ਕੇ 12 ਕਰੋੜ ਰੁਪਏ ਦਾ ਘਪਲਾ ਕੀਤਾ ਜੋ ਅੱਜ ਚਰਚਾ ਦਾ ਵਿਸ਼ਾ ਹੈ। ਇਹ ਗੱਲ ਕਿਉਂ ਆਈ? ਇਹ ਚਰਚਾ ਦਾ ਵਿਸ਼ਾ ਕਿਉਂ ਬਣ ਗਈ। ਇਸ ਤੇ ਸ਼ੱਕ ਹੋ ਗਿਆ ਕਿਉਂਕਿ ਸਰਵ ਸਿੱਖਿਆ ਅਭਿਆਨ ਵੱਲੋਂ ਵੀ ਪੰਜਾਬ ਸਕੂਲ ਸਿੱਖਿਆ ਬੋਰਡ ਵਾਂਗੂ ਕਿਤਾਬਾਂ ਦੀ ਛਪਾਈ ਲਈ ਟੈਂਡਰ ਕਰਕੇ ਕਿਤਾਬਾਂ ਛਪਵਾ ਕੇ ਅੱਠਵੀਂ ਤੱਕ ਦੇ ਜਨਰਲ, ਪਛੜੀਆਂ ਸ਼੍ਰੇਣੀਆਂ ਅਤੇ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਨੂੰ ਵੰਡੀਆਂ ਜਾਂਦੀਆਂ ਹਨ। ਜਨਰਲ ਸ਼੍ਰੇਣੀ ਦੇ ਬੱਚਿਆਂ ਦੀ ਗੱਲ ਜੋ ਮੈਂ ਕੀਤੀ ਹੈ, ਉਸ ਸਰਵ ਸਿੱਖਿਆ ਅਭਿਆਨ ਵੱਲੋਂ ਹੀ ਜਨਰਲ ਸ਼੍ਰੇਣੀਆਂ ਦੇ ਅੱਠਵੀਂ ਦੇ ਬੱਚਿਆਂ ਨੂੰ ਕਿਤਾਬਾਂ ਦਿੱਤੀਆਂ ਜਾਂਦੀਆਂ ਹਨ, ਭਲਾਈ ਵਿਭਾਗ ਵੱਲੋਂ ਨਹੀਂ। ਜਦੋਂ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਨ੍ਹਾਂ ਨੇ ਆਪ ਕਿਤਾਬਾਂ ਛਪਵਾ ਕੇ ਵੰਡਣ ਦਾ ਯਤਨ ਕੀਤਾ ਅਤੇ ਇਸ ਦੇ ਨਾਲ, ਸਪੀਕਰ ਸਾਹਿਬ, ਸਾਢੇ ਪੰਜ ਕਰੋੜ ਰੁਪਏ ਦਾ ਫਾਇਦਾ ਹੋਇਆ। ਇਸ ਘਪਲੇ ਦੀ ਚਰਚਾ ਕਿਉਂ ਬਣੀ? ਸਪੀਕਰ ਸਾਹਿਬ, ਪੰਜਾਬ ਸਕੂਲ ਐਜੂਕੇਸ਼ਨ ਬੋਰਡ ਵੱਲੋਂ ਜੋ ਕਿਤਾਬਾਂ ਛਪਵਾ ਕੇ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਨੂੰ ਵੰਡੀਆਂ ਗਈਆਂ, ਉਹ ਸਿਉਂਕ ਨਾਲ ਖਾਧੀਆਂ ਹੋਈਆਂ ਸਨ ਅਤੇ ਉਨ੍ਹਾਂ ਦੀ ਪ੍ਰਿੰਟਿੰਗ ਅਤੇ ਕਾਗਜ਼ ਵੀ ਬਹੁਤ ਘਟੀਆ ਸੀ ਅਤੇ ਪੁਰਾਣੀਆਂ ਵੀ ਸਨ। ਇਸ ਦਾ ਜਦੋਂ ਬੀਬੀ ਜੀ ਨੂੰ ਪਤਾ ਲੱਗਿਆ ਅਤੇ ਮਹਿਕਮੇ ਨੂੰ ਪਤਾ ਲੱਗਿਆ ਤਾਂ ਇਨ੍ਹਾਂ ਨੇ ਇੱਕ ਫੈਕਟ ਫਾਈਡਿੰਗ ਕਮੇਟੀ ਜਸਟਿਸ ਗਰਗ ਦੇ ਅਧੀਨ ਬਣਾਈ ਸੀ ਅਤੇ ਉਸ ਨੇ ਜੋ ਲੱਭਿਆ, ਉਹ ਬਹੁਤ ਹੀ ਸਨਸਨੀ-ਖੇਜ਼ ਹੈ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ ਜਾਂ ਅਜੇ ਰਹਿੰਦੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਚੰਗਾ ਤਾਂ ਇਹ ਹੈ ਕਿ ਇਹ ਆਪਣੀ ਕਾਲ ਅਟੈਂਸ਼ਨ ਪੜ੍ਹ ਦੇਣ, ਫਿਰ ਉਸ ਤੇ ਸਪਲੀਮੈਂਟਰੀ ਕਰ ਲੈਣਾ।

**ਮਾਨਯੋਗ ਸਪੀਕਰ** : ਕਾਲ ਅਟੈਂਸ਼ਨ ਤੋਂ ਬਾਅਦ ਸਪਲੀਮੈਂਟਰੀ ਹੋ ਸਕਦੀ ਹੈ। ਬਾਠ ਜੀ, ਤੁਸੀਂ ਕਾਲ ਅਟੈਂਸ਼ਨ ਪੜ੍ਹੋ।

## ਕ੍ਰਮ ਨੰ: 24

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਸੂਬੇ ਦੇ ਸਰਕਾਰੀ ਸਕੂਲਾਂ ਵਿੱਚ ੮ਵੀਂ ਜਮਾਤ ਤੱਕ ਪਾਠ ਪੁਸਤਕਾਂ 2009-10 ਲਈ ਪੰਜਾਬ ਸਿੱਖਿਆ ਅਭਿਆਨ ਅਥਾਰਟੀ ਵੱਲੋਂ ਛਪਵਾ ਕੇ, ਵੰਡੀਆਂ ਗਈਆਂ ਅਤੇ ਇਸ ਤੇ ਕੁੱਲ ਖਰਚਾ 16,85,11,658/- ਰੁਪਏ ਆਇਆ ਹੈ। ਇਹ ਕਿਤਾਬਾਂ, ਗੈਰ ਅਨੁਸੂਚਿਤ ਅਤੇ ਅਨੁਸੂਚਿਤ ਤੇ ਬੈਕਵਰਡ ਸ਼੍ਰੇਣੀਆਂ, ਸਮੇਤ ਸਭਨਾਂ ਨੂੰ ਵੰਡੀਆਂ ਜਾਣੀਆਂ ਸਨ ਜਦ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਕੋਲ ਪਹਿਲਾਂ ਹੀ ਘਟੀਆਂ ਛਪੀਆਂ ਪੁਸਤਕਾਂ ਦਾ ਭੰਡਾਰ ਮੌਜੂਦ ਸੀ।

ਕੁਝ ਕਰਮਚਾਰੀਆਂ ਦੀ ਗੰਭੀਰ ਲਾਪ੍ਰਵਾਹੀ ਕਾਰਨ, ਪੁਰਾਣੀਆਂ ਪੁਸਤਕਾਂ ਤੇ ਸਿਉਂਕ ਖਾਧੀਆਂ ਕੇਵਲ ਗਰੀਬ, ਅਨੁਸੂਚਿਤ ਬੱਚਿਆਂ ਨੂੰ ਵੰਡੀਆਂ ਗਈਆਂ ਜੋ ਕਿ ਬਹੁਤ ਗਲਤ ਸੀ ਅਤੇ ਇਸ ਦੇ ਖਿਲਾਫ ਪਹਿਲੀ ਜੁਲਾਈ ਨੂੰ ਨਾਭੇ ਤੇ 6 ਜੁਲਾਈ ਨੂੰ ਪਟਿਆਲੇ ਵਿੱਚ ਮੁਜ਼ਾਹਰੇ ਹੋਏ। ਇਸ ਕਰਕੇ, ਕਿ ਜਾਣ ਬੁਝ ਕੇ ਕੁਝ ਸ਼ਰਾਰਤੀ ਅਨਸਰਾਂ ਨੇ ਅਮੀਰ ਗਰੀਬ ਦਾ ਪਾੜਾ ਖੜ੍ਹਾ ਕਰਨ ਦਾ ਯਤਨ ਨਾ ਕੀਤਾ ਹੋਵੇ ਤੇ ਹੋ ਸਕਦਾ ਗਰੀਬ ਬੱਚਿਆਂ ਵਿੱਚ ਹੀਣਤਾ ਦਾ ਪ੍ਰਭਾਵ ਦੇ ਕੇ ਸਿਆਸੀ ਫਾਇਦਾ ਲੈਣ ਦਾ ਯਤਨ ਕੀਤਾ ਗਿਆ ਹੋਵੇ ਜੋ ਕਿ ਆਪਣੇ ਆਪ ਵਿੱਚ ਗੰਭੀਰ ਮਸਲਾ ਹੈ। ਇਹ ਮਾਮਲਾ ਪੜਤਾਲ ਤੇ ਜ਼ਰੂਰੀ ਕਾਰਵਾਈ ਦੇ ਕਾਬਲ ਹੈ ਤਾਂ ਕਿ ਸਮਾਜ ਦੇ ਵਿੱਚ ਕਿਸੇ ਪ੍ਰਕਾਰ ਦੀ ਜਾਤੀਵਾਦ ਸਬੰਧੀ ਗਲਤ ਸੰਦੇਸ਼ ਨਾ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਪਰਮ ਸਤਿਕਾਰਯੋਗ, ਸਪੀਕਰ ਸਾਹਿਬ, ਮਾਨਯੋਗ ਮੈਂਬਰ ਬਾਠ ਸਾਹਿਬ ਨੇ ਇੱਕ ਬਹੁਤ ਹੀ ਅਹਿਮ ਮੁੱਦਾ ਹਾਊਸ ਵਿੱਚ ਉਠਾਇਆ ਹੈ ਜਿਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦੀ ਹਾਂ ਪਰ ਜਿਸ ਖਦਸ਼ੇ ਅਤੇ ਨੁਕਤਾ-ਨਿਗਾਹ ਤੋਂ ਇਹ ਮਾਮਲਾ ਪੇਸ਼ ਹੋਇਆ ਹੈ, ਮੈਨੂੰ ਦੁੱਖ ਹੈ, ਇਹ ਚਿੰਤਾ ਦਾ ਮਾਮਲਾ ਹੈ। ਪੰਜਾਬ ਗੁਰੂਆਂ ਪੀਰਾਂ ਦੀ ਧਰਤੀ ਹੈ ਜਿੱਥੇ

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥

ਦਾ ਨਾਦ ਗੂੰਜਦਾ ਹੈ ਅਤੇ

ਮਾਨਸੁ ਕੀ ਜਾਤੁ ਸਬੈ ਏਕੋ ਪਹਿਚਾਨਬੋ ॥

ਦਾ ਸੰਦੇਸ਼ ਸਮੂਹ ਪੰਜਾਬੀਆਂ ਨੇ ਆਪਣੇ ਆਪ ਵਿੱਚ ਸਮੋਇਆ ਹੋਇਆ ਹੈ। ਇਥੇ ਜਾਤੀਵਾਦ ਦਾ ਕੋਈ ਮਸਲਾ ਨਹੀਂ ਹੈ। ਜੋ ਅੱਜ ਤੱਕ ਦੀ ਪ੍ਰਥਾ ਰਹੀ ਹੈ, ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਪਹਿਲੀ ਤੋਂ ਲੈ ਕੇ ਦਸਵੀਂ ਤੱਕ ਦੀਆਂ ਅਨੁਸੂਚਿਤ ਜਾਤੀਆਂ ਲਈ ਅਤੇ ਨਾਨ ਅਨੁਸੂਚਿਤ ਜਾਤੀਆਂ ਲਈ ਵੀ ਕਿਤਾਬਾਂ ਛਪਵਾਈਆਂ ਜਾਂਦੀਆਂ ਰਹੀਆਂ ਹਨ। ਇਹ 1973 ਤੋਂ ਛਪਵਾਈਆਂ ਜਾਂਦੀਆਂ ਰਹੀਆਂ ਹਨ। ਜਦੋਂ ਤੋਂ ਸਰਵ ਸਿੱਖਿਆ ਅਭਿਆਨ ਸ਼ੁਰੂ ਹੋਇਆ ਹੈ, ਉਸ ਸਮੇਂ ਤੋਂ ਜਿਹੜੀਆਂ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਕਿਤਾਬਾਂ ਮੁਹੱਈਆ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦੀ ਭਰਪਾਈ ਭਲਾਈ ਵਿਭਾਗ ਵੱਲੋਂ ਕੀਤੀ ਜਾਂਦੀ ਹੈ। ਕਿਤਾਬਾਂ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਛਪਵਾਈਆ ਜਾਂਦੀਆਂ ਰਹੀਆਂ ਹਨ। ਜਦੋਂ ਤੋਂ ਸਰਵ ਸਿੱਖਿਆ ਅਭਿਆਨ ਸ਼ੁਰੂ ਹੋਇਆ ਹੈ, ਉਦੋਂ ਤੋਂ ਨਾਨ ਐਸ.ਸੀ. ਵਿਦਿਆਰਥੀਆਂ ਲਈ ਜੋ ਕਿਤਾਬਾਂ ਦੀ ਖਰੀਦ ਕੀਤੀ ਜਾਂਦੀ

[ ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ ]

ਹੈ, ਉਹ ਸਰਵ ਸਿੱਖਿਆ ਅਭਿਆਨ ਰਾਹੀਂ ਪੰਜਾਬ ਸਕੂਲ ਸਿੱਖਿਆ ਬੋਰਡ ਤੋਂ ਕੀਤੀ ਜਾਂਦੀ ਰਹੀ ਹੈ। ਇਸੇ ਤਰ੍ਹਾਂ ਨਾਨ ਐਸ.ਸੀ. ਵਿਦਿਆਰਥੀਆਂ ਨੂੰ ਵੀ ਕਿਤਾਬਾਂ ਮੁਫਤ ਮੁਹੱਈਆ ਕੀਤੀਆਂ ਜਾਂਦੀਆਂ ਰਹੀਆਂ ਹਨ ਔਰ ਐਸ.ਸੀ. ਵਿਦਿਆਰਥੀਆਂ ਨੂੰ ਵੀ ਮੁਫਤ ਕਿਤਾਬਾਂ ਮੁਹੱਈਆ ਕੀਤੀਆਂ ਜਾਂਦੀਆਂ ਰਹੀਆਂ ਹਨ। ਅੱਜ ਵੀ ਪੰਜਾਬ ਸਕੂਲ ਸਿੱਖਿਆ ਬੋਰਡ ਪਹਿਲੀ ਤੋਂ ਦਸਵੀਂ ਤੱਕ ਐਸ.ਸੀ. ਵਿਦਿਆਰਥੀਆਂ ਲਈ ਕਿਤਾਬਾਂ ਛਾਪਦਾ ਹੈ ਔਰ ਭਲਾਈ ਵਿਭਾਗ ਦੀ ਸਹਾਇਤਾ ਨਾਲ ਐਸ.ਸੀ. ਵਿਦਿਆਰਥੀਆਂ ਨੂੰ ਮੁਫਤ ਮੁਹੱਈਆ ਕਰਦਾ ਹੈ। ਜਿੱਥੋਂ ਤੱਕ ਨੌਵੀਂ ਅਤੇ ਦਸਵੀਂ ਦੇ ਵਿਦਿਆਰਥੀਆਂ ਦਾ ਤਾਅਲੁੱਕ ਹੈ, ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਕਿਤਾਬਾਂ ਛਪਵਾਈਆਂ ਜਾਂਦੀਆਂ ਰਹੀਆਂ ਹਨ ਔਰ ਰਜਿਸਟਰਡ ਬੁੱਕ ਸੈਲਰਾਂ ਰਾਹੀਂ ਨਿਰਧਾਰਿਤ ਕੀਮਤ ਤੇ ਓਪਨ ਮਾਰਕੀਟ ਵਿੱਚ ਮੁਹੱਈਆ ਕੀਤੀਆਂ ਜਾਂਦੀਆਂ ਹਨ। 2007 ਵਿੱਚ ਸਾਡੀ ਸਰਕਾਰ ਨੇ ਜਦੋਂ ਸੱਤਾ ਸੰਭਾਲੀ ਤਾਂ ਉਸ ਵੇਲੇ ਆਮ ਚਰਚਾ ਹੋਈ, ਮੀਡੀਆ ਰਾਹੀਂ ਕਵਰੇਜ ਵੀ ਹੋਈ ਕਿ ਵਿਦਿਆਰਥੀਆਂ ਨੂੰ ਸਮੇਂ ਸਿਰ ਕਿਤਾਬਾਂ ਨਹੀਂ ਮਿਲ ਰਹੀਆਂ ਔਰ ਕਿਤਾਬਾਂ ਦੀ ਕੁਆਲਿਟੀ ਅਤੇ ਪ੍ਰਿੰਟਿੰਗ ਸਹੀ ਕਿਸਮ ਦੀ ਨਹੀਂ। 2007 ਵਿੱਚ ਜਦੋਂ ਵਿਦਿਆਰਥੀਆਂ ਨੂੰ ਕਿਤਾਬਾਂ ਮੁਹੱਈਆ ਹੋਈਆਂ, ਉਹ ਸਮੇਂ ਸਿਰ ਨਹੀਂ ਮੁਹੱਈਆ ਹੋਈਆਂ ਜੋ ਕਿ ਇੱਕ ਬੜਾ ਗੰਭੀਰ ਮਾਮਲਾ ਸੀ। ਉਦੋਂ ਸਿੱਖਿਆ ਵਿਭਾਗ ਨੇ ਇੱਕ ਅਹਿਮ ਫੈਸਲਾ ਲਿਆ। ਕਿਉਂਕਿ ਸਰਵ ਸਿੱਖਿਆ ਅਭਿਆਨ ਅਥਾਰਟੀ ਵੱਲੋਂ ਨਾਨ-ਐਸ.ਸੀ. ਵਿਦਿਆਰਥੀਆਂ ਨੂੰ ਕਿਤਾਬਾਂ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਮੁਹੱਈਆ ਕੀਤੀਆਂ ਜਾਂਦੀਆਂ ਹਨ ਤੇ ਇਹ ਸਮੇਂ ਸਿਰ ਮੁਹੱਈਆ ਨਹੀਂ ਕੀਤੀਆਂ ਜਾਂਦੀਆਂ, ਇਸ ਲਈ ਤਜਰਬੇ ਦੇ ਤੌਰ ਤੇ, ਪਾਇਲਟ ਪ੍ਰਾਜੈਕਟ ਦੇ ਤੌਰ ਤੇ ਇਹ ਵੇਖਿਆ ਗਿਆ ਅਤੇ ਸਰਵ ਸਿੱਖਿਆ ਅਭਿਆਨ ਵੱਲੋਂ ਕਿਤਾਬਾਂ ਛਾਪਣ ਦਾ ਉਪਰਾਲਾ ਕੀਤਾ ਗਿਆ ਔਰ ਮੈਨੂੰ ਇਹ ਦੱਸਦਿਆਂ ਖੁਸ਼ੀ ਮਹਿਸੂਸ ਹੋ ਰਹੀ ਹੈ ਔਰ ਮਾਣ ਮਹਿਸੂਸ ਹੋ ਰਿਹਾ ਹੈ ਕਿ ਸਰਵ ਸਿੱਖਿਆ ਅਭਿਆਨ ਨੇ ਇਸ ਕਾਰਜ ਨੂੰ ਬਹੁਤ ਹੀ ਯੋਗਤਾ ਨਾਲ ਸੰਪੰਨ ਕੀਤਾ ਹੈ। ਜਿਸ ਤਰ੍ਹਾਂ ਬਾਠ ਸਾਹਿਬ ਦੱਸ ਕੇ ਗਏ ਹਨ, ਇਸ ਕਾਰਜ ਵਿੱਚ ਉਨ੍ਹਾਂ ਨੇ ਵਿਦਿਆਰਥੀਆਂ ਦੇ ਹਿਤ ਵਿੱਚ ਸਾਢੇ ਪੰਜ ਕਰੋੜ ਰੁਪਏ ਦੀ ਬੱਚਤ ਕੀਤੀ ਹੈ। ਕਹਿਣ ਤੋਂ ਭਾਵ ਸਸਤੀ ਲਾਗਤ ਤੇ ਕਿਤਾਬਾਂ ਛਾਪੀਆਂ ਗਈਆਂ ਹਨ ਔਰ ਵਿਦਿਆਰਥੀਆਂ ਨੂੰ ਮੁਫਤ ਮੁਹੱਈਆ ਕੀਤੀਆਂ ਗਈਆਂ ਹਨ। ਇਸ ਸਫਲ ਤਜਰਬੇ ਦੀ ਰੌਸ਼ਨੀ ਵਿੱਚ ਸਾਲ 2009-10 ਲਈ ਪਹਿਲੀ ਤੋਂ ਲੈ ਕੇ ਅੱਠਵੀਂ ਸ਼੍ਰੇਣੀ ਤੱਕ ਜੋ ਨਾਨ-ਐਸ.ਸੀ. ਵਿਦਿਆਰਥੀ ਹਨ, ਉਨ੍ਹਾਂ ਦੇ ਲਈ ਕਿਤਾਬਾਂ ਸਰਵ ਸਿੱਖਿਆ ਅਭਿਆਨ ਅਥਾਰਟੀ ਵੱਲੋਂ ਛਾਪੀਆਂ ਜਾ ਰਹੀਆਂ ਹਨ। ਐਸ.ਸੀ. ਵਿਦਿਆਰਥੀ ਲਈ ਪਹਿਲੀ ਤੋਂ ਦਸਵੀਂ ਤੱਕ ਦੀਆਂ ਕਿਤਾਬਾਂ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਛਾਪੀਆਂ ਜਾ ਰਹੀਆਂ ਹਨ ਔਰ ਨੌਵੀਂ ਤੇ ਦਸਵੀਂ ਦੇ ਨਾਨ-ਐਸ.ਸੀ. ਵਿਦਿਆਰਥੀਆਂ ਲਈ ਕਿਤਾਬਾਂ ਜੋ ਹਨ, ਉਹ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਛਾਪੀਆਂ ਜਾ ਰਹੀਆਂ ਹਨ ਔਰ ਮੁਹੱਈਆ ਕਰਵਾਈਆਂ ਜਾ ਰਹੀਆਂ

ਹਨ। ਜੋ ਸਮੇਂ ਸਿਰ ਕਿਤਾਬਾਂ ਮੁਹੱਈਆ ਨਹੀਂ ਹੋਈਆਂ ਜਾਂ ਜੋ ਰਿਪੋਰਟਾਂ ਮਿਲ ਰਹੀਆਂ ਹਨ ਕਿ ਕਿਤਾਬਾਂ ਸਿਉਂਕ ਖਾਧੀਆਂ ਹਨ ਜਾਂ ਮਾੜੀ ਹਾਲਤ ਵਿੱਚ ਹਨ, ਇਹ ਜੋ ਕਮੀ ਰਹੀ ਹੈ, ਇਹ ਸ਼ਾਇਦ ਵੰਡ ਪ੍ਰਣਾਲੀ ਨਾਲ ਸਬੰਧਿਤ ਹੈ ਕਿਉਂਕਿ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਇਹ ਕਿਤਾਬਾਂ ਪਹੁੰਚਾਈਆਂ ਜਾਂਦੀਆਂ ਹਨ ਅਤੇ ਜ਼ਿਲ੍ਹਾ ਭਲਾਈ ਅਫਸਰ ਤੇ ਤਹਿਸੀਲ ਭਲਾਈ ਅਫਸਰ ਦੁਆਰਾ ਅੱਗੇ ਪਹੁੰਚਾਈਆਂ ਜਾਂਦੀਆਂ ਹਨ। ਸੋ, ਹੋ ਸਕਦਾ ਹੈ ਕਿ ਤਾਲਮੇਲ ਨਾ ਹੋਵੇ ਪਰ ਅਸੀਂ ਇਸ ਗੰਭੀਰ ਮਸਲੇ ਬਾਰੇ ਪੂਰੀ ਤਰ੍ਹਾਂ ਚਿੰਤਾਤੁਰ ਹਾਂ ਔਰ ਇਸ ਦੇ ਵਿੱਚ ਬਕਾਇਦਾ ਸੋਧ ਲਿਆਉਣ ਲਈ ਤੱਤਪਰ ਹਾਂ। ਇਸ ਸਬੰਧੀ ਇੱਕ ਕਮੇਟੀ ਵੀ ਗਠਿਤ ਕਰ ਦਿੱਤੀ ਗਈ ਹੈ। ਇਸ ਸਮੁੱਚੇ ਮਾਮਲੇ ਬਾਰੇ ਚਾਰ ਮੈਂਬਰੀ ਕਮੇਟੀ ਗਠਿਤ ਕਰ ਦਿੱਤੀ ਗਈ ਹੈ, ਜਿਸ ਵਿੱਚ ਸਕੱਤਰ, ਸਕੂਲ ਸਿੱਖਿਆ, ਡੀ.ਜੀ.ਐਸ., ਚੇਅਰਮੈਨ, ਪੰਜਾਬ ਸਕੂਲ ਸਿੱਖਿਆ ਬੋਰਡ ਅਤੇ ਡਾਇਰੈਕਟਰ, ਭਲਾਈ ਵਿਭਾਗ ਸ਼ਾਮਿਲ ਹੋਣਗੇ। ਉਹ ਇਸ ਸਮੁੱਚੇ ਮਾਮਲੇ ਦੀ ਜਾਂਚ ਕਰਨਗੇ ਕਿ ਕਿਸ ਤਰ੍ਹਾਂ ਵਿਦਿਆਰਥੀਆਂ ਨੂੰ ਬਿਹਤਰ ਢੰਗ ਨਾਲ ਔਰ ਚੰਗੀਆਂ ਕਿਤਾਬਾਂ ਸਮੇਂ ਸਿਰ ਮੁਹੱਈਆ ਕੀਤੀਆਂ ਜਾ ਸਕਣ ਅਤੇ ਜੋ ਵੀ ਕੋਈ ਕਮੀ ਰਹਿ ਗਈ ਹੈ, ਉਸ ਨੂੰ ਦੂਰ ਕੀਤਾ ਜਾਏ। ਜੋ ਸਰਵ ਸਿੱਖਿਆ ਅਭਿਆਨ ਦੁਆਰਾ ਚੰਗਾ ਕਾਰਜ ਸੰਪੰਨ ਕੀਤਾ ਗਿਆ ਹੈ, ਉਸ ਦੀ ਮੈਂ ਭਰਪੂਰ ਪ੍ਰਸੰਸਾ ਕਰਦੀ ਹਾਂ ਔਰ ਜੋ ਇਸ ਕਾਲ ਅਟੈਨਸ਼ਨ ਮੋਸ਼ਨ ਵਿੱਚ ਸਰਵ ਸਿੱਖਿਆ ਅਭਿਆਨ ਤੇ ਕਿੰਤੂ ਕੀਤਾ ਗਿਆ ਹੈ, ਜੋ ਤੱਥ ਦਿੱਤੇ ਗਏ ਹਨ, ਉਹ ਬਿਲਕੁਲ ਨਿਰਮੂਲ ਹਨ। ਸੋ, ਮੇਰੀ ਬੇਨਤੀ ਹੈ ਕਿ ਇਨ੍ਹਾਂ ਸਾਰਿਆਂ ਸਬੰਧੀ ਜੋ ਲੋੜੀਂਦੀ ਸੋਧ ਹੈ, ਉਹ ਕਰ ਲਈ ਜਾਵੇ। ਧੰਨਵਾਦ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਭੈਣ ਜੀ ਦਾ ਧੰਨਵਾਦ। ਬਹੁਤ ਵਾਜਬ ਅਤੇ ਸਹੀ ਜਵਾਬ ਦਿੱਤਾ ਹੈ। ਮੇਰੇ ਖਦਸ਼ੇ ਵੀ ਦੂਰ ਹੋਏ ਹਨ। ਸਵਰਨ ਜਾਤੀ ਦੇ ਬੱਚੇ ਵੀ ਗਰੀਬ ਹਨ, ਉਨ੍ਹਾਂ ਨੂੰ ਵੀ ਕਿਤਾਬਾਂ ਦੀ ਲੋੜ ਹੈ। ਉਹ ਵੀ ਬਰਾਬਰ ਹੀ ਹਨ। ਜਿਹੜਾ ਖਦਸ਼ਾ ਸੀ ਕਿ ਜਾਤ-ਪਾਤ ਦਾ ਸਵਾਲ ਨਾ ਕਰ ਦੇਣ, ਉਸ ਖਦਸ਼ੇ ਨੂੰ ਕੰਟਰੋਲ ਕੀਤਾ ਹੈ। ਕਮੇਟੀ ਬਣਾਉਣ ਬਾਰੇ ਮੈਂ ਕਹਿਣਾ ਸੀ, ਉਹ ਬਣਾ ਦਿੱਤੀ, ਧੰਨਵਾਦ। ਸਰਵ ਸਿੱਖਿਆ ਅਭਿਆਨ ਬਾਰੇ ਵੀ ਇਨ੍ਹਾਂ ਨੇ ਕਹਿ ਦਿੱਤਾ। ਮੈਂ ਹੋਰ ਕਲੈਰੀਫਿਕੇਸ਼ਨ ਮੰਤਰੀ ਸਾਹਿਬਾ ਤੋਂ ਲੈਣੀ ਚਾਹੁੰਦਾ ਹਾਂ ਕਿ ਬੋਰਡ ਦੇ ਸਬੰਧਤ ਕਰਮਚਾਰੀ ਪਬਲਿਸ਼ਰਾਂ ਨਾਲ ਰਲ ਕੇ ਧੋਖਾ ਕਰਦੇ ਹਨ, ਕੀ ਉਨ੍ਹਾਂ ਪਬਲਿਸ਼ਰਾਂ ਦੇ ਖਿਲਾਫ ਐਕਸ਼ਨ ਲਵੋਗੇ? ਇਸ ਦੇ ਬਾਰੇ ਮੰਤਰੀ ਜੀ ਦੱਸਣ। ਦੋਸ਼ੀਆਂ ਦੇ ਖਿਲਾਫ ਕੇਸ ਕਰੋ, ਜੇਲ੍ਹ ਭੇਜੋ ਅਤੇ ਪੈਸੇ ਦੀ ਰਿਕਵਰੀ ਵੀ ਕਰਨੀ ਹੈ, ਇਸ ਦੇ ਬਾਰੇ ਦੱਸਣਾ ਵੀ ਬਹੁਤ ਜ਼ਰੂਰੀ ਹੈ। ਇਨ੍ਹਾਂ ਦੋ ਗੱਲਾਂ ਦਾ ਇਹ ਜਵਾਬ ਦੇ ਦੇਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਣਾ ਚਾਹੁੰਦੀ ਹਾਂ ਕਿ ਮੈਂ ਕਿਸੇ ਵੀ ਭ੍ਰਿਸ਼ਟਾਚਾਰ ਦੀ ਕਦੇ ਵੀ ਸਮਰਥਕ ਨਹੀਂ ਹੋਈ ਔਰ ਜੋ ਕੋਈ ਵੀ ਇਸ ਕਾਰਜ ਦੇ ਵਿੱਚ ਗਲਤੀ ਕਰਦਾ ਪਾਇਆ ਗਿਆ, ਉਸ ਦੇ ਖਿਲਾਫ

[ ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ ]

ਸਖਤ ਕਾਰਵਾਈ ਹੋਵੇਗੀ। ਅਸੀਂ ਕਮੇਟੀ ਬਣਾਈ ਹੈ, ਜਿਹੜੀ ਸਮੁੱਚੇ ਮਾਮਲੇ ਦੀ ਜਾਂਚ ਕਰੇਗੀ। ਉਨ੍ਹਾਂ ਸਿਫਾਰਸ਼ਾਂ ਦੇ ਆਧਾਰ ਤੇ ਜੇ ਸਾਨੂੰ ਹੋਰ ਦੁਬਾਰਾ ਕਮੇਟੀ ਬਣਾਉਣ ਦੀ ਲੋੜ ਹੋਈ ਤਾਂ ਅਸੀਂ ਜ਼ਰੂਰ ਬਣਾਵਾਂਗੇ ਅਤੇ ਆਪ ਜੀ ਵੱਲੋਂ ਜੋ ਸੁਝਾਅ ਆਉਣਗੇ, ਉਨ੍ਹਾਂ ਦਾ ਵੀ ਮੈਂ ਸਤਿਕਾਰ ਕਰਾਂਗੀ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਇਸ ਤੇ ਹੋਰ ਕੋਈ ਪੁਆਇੰਟ ਆਫ ਆਰਡਰ ਨਹੀਂ ਹੁੰਦਾ।

**ਸਰਦਾਰ ਅਵਤਾਰ ਸਿੰਘ ਬਰਾੜ :** ਥੋੜ੍ਹਾ ਅਰਸਾ ਮੈਂ ਵੀ ਐਜੂਕੇਸ਼ਨ ਮਨਿਸਟਰ ਰਿਹਾ ਹਾਂ ...(ਵਿਘਨ)...

**ਮਾਨਯੋਗ ਸਪੀਕਰ :** ਜੋ ਮਰਜ਼ੀ ਤੁਸੀਂ ਰਹੇ ਹੋਵੋ ...(ਵਿਘਨ)... ਲਾਲ ਸਿੰਘ ਜੀ, ਬੈਠੋ। ਮੇਰੀ ਗੱਲ ਸੁਣੋ। ਕਾਲ ਅਟੈਨਸ਼ਨ ਨੋਟਿਸ ਜਿਹੜਾ ਹੁੰਦਾ ਹੈ, ਇਸ ਤੇ ਜਿਹੜੀ ਸਪਲੀਮੈਂਟਰੀ ਹੁੰਦੀ ਹੈ ...(ਵਿਘਨ)... ਮੇਰੀ ਗੱਲ ਸੁਣੋ। ਠੀਕ ਹੈ, ਤੁਸੀਂ ਮੰਤਰੀ ਰਹੇ ਹੋ, ਤੁਹਾਡਾ ਧੰਨਵਾਦ, ਤੁਹਾਨੂੰ ਵਧਾਈ। ਪਰ ਕਾਲ ਅਟੈਨਸ਼ਨ ਤੇ ...(ਵਿਘਨ)... ਮੈਂ ਯਤਨ ਵੀ ਕੀਤਾ ਸੀ, ਮੈਂ ਕਿਹਾ ਵੀ ਸੀ ਕਿ ਐਮ.ਐਲ.ਏ. ਸਾਹਿਬਾਨ ਦਾ ਕੈਂਪ ਲਗਾਈਏ, ਟਰੇਨਿੰਗ ਕੈਂਪ ਲਗਾਈਏ। ...(ਵਿਘਨ)... ਮੇਰੀ ਗੱਲ ਸੁਣਨ ਦਾ ਯਤਨ ਕਿਉਂ ਨਹੀਂ ਕਰਦੇ। ਉਸ ਦੇ ਵਿੱਚ ਸਾਰਿਆਂ ਨੂੰ ਪਤਾ ਲੱਗੇਗਾ ਕਿ ਹਾਊਸ ਦਾ ਪਰੋਸੀਜਰ ਕੀ ਹੁੰਦਾ ਹੈ, ਹਾਊਸ ਦੇ ਰੂਲਜ਼ ਕੀ ਹਨ, ਸਾਡਾ ਹੱਕ ਕੀ ਹੈ, ਕਿੱਥੇ ਅਸੀਂ ਰੁਕਣਾ ਹੈ ਅਤੇ ਕਿਥੇ ਅਸੀਂ ਗੱਲ ਕਰਨੀ ਹੈ। ਆਪਾਂ ਨੂੰ ਰੁਕਣ ਦਾ ਤਾਂ ਪਤਾ ਹੀ ਨਹੀਂ, ਕਿਉਂਕਿ ਐਮ.ਐਲ.ਏ. ਸਾਹਿਬਾਨ ਵੱਲੋਂ ਰੂਲਾਂ ਦੀ ਸਟੱਡੀ ਹੈ ਨਹੀਂ। ਜੇ ਹਾਊਸ ਦੇ ਮੈਂਬਰ ਸਾਹਿਬਾਨ ਮੇਰਾ ਸਹਿਯੋਗ ਦੇਣ ਤਾਂ ਅਸੀਂ ਇੱਕ ਕੈਂਪ ਲਗਾ ਲਈਏ, ਟਰੇਨਿੰਗ ਕੈਂਪ। ਹਾਊਸ ਨੂੰ ਚੰਗੇ ਢੰਗ ਨਾਲ ਚਲਾਉਣ ਵਾਸਤੇ ਇਹ ਬਹੁਤ ਜ਼ਰੂਰੀ ਹੈ। ਬਰਾੜ ਜੀ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਇਸ਼ੂ ਤੇ ਵਕਤ ਮਿਲਣਾ ਹੈ, ਇਸ ਇਸ਼ੂ ਤੇ ਗੱਲ ਕਰਨੀ ਹੈ...

**ਸਰਦਾਰ ਅਵਤਾਰ ਸਿੰਘ ਬਰਾੜ :** ਮੈਂ ਤਾਂ ਇਹੀ ਕਹਿਣਾ ਹੈ ...(ਵਿਘਨ)...

**ਸਰਦਾਰ ਲਾਲ ਸਿੰਘ :** ਇਹ ਟਰੇਨਿੰਗ ਦੀ ਗੱਲ ਇਨ੍ਹਾਂ ਵਜ਼ੀਰਾਂ ਤੇ ਵੀ ਲਾਗੂ ਹੋਵੇ।

**ਮਾਨਯੋਗ ਸਪੀਕਰ :** ਉਹ ਵੀ ਬੇਸੀਕਲੀ ਐਮ.ਐਲ.ਏ. ਹਨ। ਬੇਸੀਕਲੀ ਆਪਾਂ ਸਾਰੇ ਐਮ.ਐਲ.ਏ ਹਾਂ। ...(ਵਿਘਨ)...

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਆਪਣੀ ਸੀਟ ਤੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ...)

ਬਰਾੜ ਜੀ, ਗੱਲ ਇਹ ਹੈ ਕਿ ਜਿਹੜੀ ਗੱਲ ਮੈਂ ਕਰ ਰਿਹਾ ਹਾਂ, ਉਸ ਨੂੰ ਤੁਸੀਂ ਐਪਰੀਸ਼ੀਏਟ ਕਿਉਂ ਨਹੀਂ ਕਰਦੇ? ਇਸ ਟ੍ਰੇਨਿੰਗ ਦੀ ਆਪਾਂ ਨੂੰ ਅੱਜ ਲੋੜ ਹੈ, ਮੈਨੂੰ ਵੀ ਲੋੜ ਹੈ। ਐਮ.ਐਲ.ਏ. ਸਾਹਿਬ, ਵਜ਼ੀਰ ਸਾਹਿਬਾਨ ਹਨ, ਇਨ੍ਹਾਂ ਨੂੰ ਵੀ ਲੋੜ ਹੈ। ਜਿਹੜਾ ਆਪਣੇ ਅਧਿਕਾਰਾਂ ਤੋਂ ਵਾਕਫ ਹੋਣਾ ਚਾਹੇ, ਆਪਣੀਆਂ ਜ਼ਿੰਮੇਵਾਰੀਆਂ ਦਾ ਅਹਿਸਾਸ ਹੋਵੇ, ਉਸ ਵਾਸਤੇ ਇੱਕ ਟਰੇਨਿੰਗ ਕੈਂਪ ਲਗਾ ਕੇ ਉਸ ਵਿੱਚ ਇਸ ਬਾਰੇ ਜਾਣਕਾਰੀ ਦੇਣ ਦੀ ਲੋੜ ਹੈ। ਜੇਕਰ ਆਪਾਂ ਨੂੰ ਕਿਸੇ ਗੱਲ ਦਾ ਪਤਾ ਨਾ ਹੋਵੇ ਤਾਂ ਉਸ ਬਾਰੇ ਜਾਣਕਾਰੀ ਹਾਸਲ ਕਰਨੀ ਚੰਗੀ ਗੱਲ ਹੈ। ਮੈਨੂੰ ਨਾਂ ਦਿਉ। ਮੈਂ ਤੁਹਾਡੇ ਲਈ ਕੈਂਪ ਦਾ ਅਰੇਂਜਮੈਂਟ ਕਰ ਦਿੰਦਾ ਹਾਂ। ਉਸ ਦੇ ਉਤੇ ਲੋੜੀਂਦਾ ਖਰਚਾ ਵੀ ਕਰਾਂਗੇ ਤਾਂ ਕਿ ਸਾਰਿਆਂ ਨੂੰ ਅਪਣੀ ਗੱਲ ਦਾ ਚੰਗੇ ਢੰਗ ਦੇ ਨਾਲ ਪਤਾ ਲੱਗ ਸਕੇ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਤੁਸੀਂ ਬਾਹਰ ਜਾ ਰਹੇ ਹੋ, ਸਾਰਿਆਂ ਨੂੰ ਨਾਲ ਲੈ ਜਾਓ (ਹਾਸਾ)

**ਮਾਨਯੋਗ ਸਪੀਕਰ :** ਲੈ ਚਲਾਂਗੇ ਜੀ। ਅੱਜ ਮੈਂ ਤੁਹਾਡੇ ਲਈ ਇਹ ਥੋੜ੍ਹਾ ਜਿਹਾ ਕੰਮ ਕਰਨ ਲੱਗਾ ਹਾਂ। ਅਗਲੀ ਆਈਟਮ, ਮੇਜ਼ ਤੇ ਰੱਖੇ ਗਏ ਕਾਗਜ਼-ਪੱਤਰ।

------

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ -

1. ਸਾਲ 2003-04 ਅਤੇ 2004-05 ਲਈ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਦੀਆਂ ਸਾਲਾਨਾ ਰਿਪੋਰਟਾਂ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਜਲ (ਰੋਕਥਾਮ ਅਤੇ ਪ੍ਰਦੂਸ਼ਣ ਦਾ ਕੰਟਰੋਲ) ਐਕਟ, 1974 ਦੀ ਧਾਰਾ 39 ਅਧੀਨ ਲੋੜੀਂਦਾ ਹੈ।

2. 2006-07 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਪ੍ਰਬੰਧਕੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 35(3) ਅਧੀਨ ਲੋੜੀਂਦਾ ਹੈ।

------

## MOTION UNDER RULE 16

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

------

## PRESENTATION OF THE REPORT OF THE GENERAL PURPOSES COMMITTEE

**ਮਾਨਯੋਗ ਸਪੀਕਰ** : ਮੈਂ, ਆਮ ਮੰਤਵਾਂ ਸਬੰਧੀ ਕਮੇਟੀ ਦੀ ਸਾਲ 2009-10 ਦੀ ਰਿਪੋਰਟ ਪੇਸ਼ ਕਰਦਾ ਹਾਂ ਜਿਹੜੀ ਤੁਹਾਡੇ ਕੋਲ ਮੇਜ਼ ਤੇ ਪਹੁੰਚ ਗਈ ਹੋਣੀ ਹੈ ਜਾਂ ਪਹੁੰਚ ਜਾਵੇਗੀ। ਇਸ ਵਿੱਚ ਐਮ.ਐਲ.ਏਜ਼ ਦੇ ਅਲਾਊਂਸਿਜ਼, ਐਮ.ਐਲ.ਏਜ਼ ਦੀ ਸੈਲਰੀਜ਼ ਜਾਂ ਹੋਰ ਵੀ ਜਿਹੜੀਆਂ ਕੋਈ ਚੀਜ਼ਾਂ ਰਿਪੋਰਟ ਦੇ ਵਿੱਚ ਪੇਸ਼ ਕੀਤੀਆਂ ਗਈਆਂ ਸਨ, ਉਹ ਕਮੇਟੀ ਨੇ ਸਰਬ ਸੰਮਤੀ ਨਾਲ ਪਾਸ ਕਰ ਦਿੱਤੀਆਂ ਹਨ। ਇਸ ਰਿਪੋਰਟ ਦੀਆਂ ਜਿਹੜੀਆਂ ਇੰਪਲੀਮੈਂਟੇਸ਼ਨਜ਼ ਹਨ, ਉਹ ਮਿਤੀ 1.4.2009 ਤੋਂ ਲਾਗੂ ਹੋਣਗੀਆਂ (ਥੰਪਿੰਗ) ਇਸ ਦੇ ਵਿੱਚ ਨਾਲ ਹੀ ਮਨਿਸਟਰਾਂ ਦੇ ਜਿਹੜੇ ਫਰਦਰ ਭੱਤੇ ਵਗੈਰਾ ਜਾਂ ਸੈਲਰੀਜ਼ ਹਨ, ਉਹ ਵੀ ਸ਼ਾਮਲ ਹਨ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ...

**ਵਿੱਤ ਤੇ ਯੋਜਨਾਬੰਦੀ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਤਾਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਨੂੰ ਲਾਗੂ ਕਰਨ ਬਾਰੇ ਮਿਤੀ 1.4.2009 ਤੋਂ ਕਹਿੰਦੇ ਹੋ ਪਰ ਇਸ ਦੇ ਲਈ ਬਜਟ ਦੇ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਹੈ। ਇਹ ਕੈਬਨਿਟ ਦੇ ਵਿੱਚ ਜਾਣਾ ਹੈ ਤੇ ਜੇ ਉਥੋਂ ਪਾਸ ਹੋਵੇਗਾ, ਤਾਂ ਹੀ ਲਾਗੂ ਕੀਤਾ ਜਾਵੇਗਾ ਜੀ।

**ਮਾਨਯੋਗ ਸਪੀਕਰ :** ਕੈਬਨਿਟ ਤੋਂ ਸਿਰਫ਼ ਪਾਸ ਹੀ ਕਰਵਾਉਣਾ ਹੈ ਤਾਂ ਮਿਤੀ 1.4.2009 ਤੋਂ ਪ੍ਰਵਾਨਗੀ ਦੇ ਦਿਉ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਇਹ ਜਿਹੜੀ ਰਿਪੋਰਟ ਦੀ ਪ੍ਰਵਾਨਗੀ ਹੈ, ਇਹ ਮੈਂ ਹਾਊਸ ਅੱਗੇ, ਰੱਖਦਾ ਹਾਂ ਜੇਕਰ ਸਾਰਿਆਂ ਨੂੰ ਪ੍ਰਵਾਨ ਹੈ...

(ਇਸ ਸਮੇਂ ਸਮੁੱਚੇ ਸਦਨ ਵੱਲੋਂ ਇਸ ਰਿਪੋਰਟ ਨੂੰ ਥੰਪਿੰਗ ਕਰਕੇ ਪ੍ਰਵਾਨਗੀ ਦਿੱਤੀ ਗਈ।)

ਧੰਨਵਾਦ ਤੁਹਾਡਾ। ਕਮੇਟੀ ਦੀ ਰਿਪੋਰਟ ਜਿਹੜੀ ਹੈ, ਉਸ ਨੂੰ ਹਾਊਸ ਨੇ ਸਰਬਸੰਮਤੀ ਨਾਲ ਪ੍ਰਵਾਨ ਕਰ ਲਿਆ ਹੈ। ਇਸ ਨੂੰ ਲਾਗੂ ਕਰਨ ਵਾਸਤੇ ਅਗਲੀ ਕਾਰਵਾਈ ਲਈ ਭੇਜ ਦਿੱਤਾ ਜਾਂਦਾ ਹੈ।

------

## FINANCIAL BUSINESS

## (i) DISCUSSION AND VOTING ON THE DEMANDS FOR GRANTS RELATING TO THE BUDGET ESTIMATES FOR THE YEAR 2009-10

**ਮਾਨਯੋਗ ਸਪੀਕਰ :** ਸਾਲ 2009-10 ਲਈ ਬਜਟ ਅਨੁਮਾਨਾਂ ਨਾਲ ਸਬੰਧਤ ਗਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ। ਅੱਜ ਦੀ ਕਾਰਜ ਸੂਚੀ ਵਿੱਚ ਸਦਨ ਵਿੱਚ ਬਹਿਸ ਅਤੇ ਵੋਟਿੰਗ ਲਈ ਬਜਟ ਅਨੁਮਾਨਾਂ ਨਾਲ ਸਬੰਧਤ ਗ੍ਰਾਂਟਾਂ ਲਈ ਕੁੱਲ 30 ਮੰਗਾਂ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ।

(**ਆਵਾਜ਼ਾਂ** : ਹਾਂ ਜੀ, ਹਾਂ ਜੀ।)

### ਮੰਗ ਨੰ: 1

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 5,73,31,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,97,13,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

### ਮੰਗ ਨੰ: 2

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,63,50,74,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,95,81,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 3

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 74,85,33,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 4

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 31,67,02,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੁਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 5

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 39,50,31,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,99,02,32,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 6

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 72,79,28,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 7

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 91,78,95,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 8

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,35,44,22,91,000 ਰੁਪਏ ਅਤੇ ਪੂੰਜੀਗਤ ਲੇਖੇ ਤੇ 63,90,22,07,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 9

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,62,72,78,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,76,34,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ

ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਿਵਲ ਸਪਲਾਈਜ਼ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 10

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,41,75,35,000 ਰੁਪਏ ਅਤੇ ਪੂੰਜੀਗਤ ਲੇਖੇ ਤੇ 22,54,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 11

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 10,18,18,72,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,31,61,08,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 12

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 21,74,57,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,17,85,41,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 13

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,38,77,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 73,30,68,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 14

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 33,18,10,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 15

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 33,54,81,61,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,62,84,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ

[ ਮਾਨਯੋਗ ਸਪੀਕਰ ]

ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 16

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 36,10,39,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,31,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੁਜ਼ਗਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 17

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,30,02,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,60,39,66,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 18

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 11,42,04,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 19

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,97,96,49,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,91,46,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 20

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨਾ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 21

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,96,06,84,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,02,53,92,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 22

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 9,36,21,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,51,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 23

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,57,39,60,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,51,31,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 24

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 14,77,90,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,46,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ, ਤਕਨਾਲੋਜੀ ਅਤੇ ਵਾਤਾਵਰਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 25

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 9,69,64,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,03,59,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 26

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 19,41,45,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 27

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,26,61,67,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,52,14,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 28

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 14,25,96,000 ਰੁਪਏ ਅਤੇ ਪੂੰਜੀਗਤ ਲੇਖੇ ਤੇ 29,98,84,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 29

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,55,51,64,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,59,74,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 30

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 21,20,54,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

**ਮਾਨਯੋਗ ਸਪੀਕਰ** : ਜਿਹੜੇ ਮਾਨਯੋਗ ਮੈਂਬਰ ਕਿਸੇ ਮੰਗ ਤੇ ਬੋਲਣਾ ਚਾਹੁੰਦੇ ਹੋਣ, ਉਹ ਮੰਗ ਦਾ ਜ਼ਿਕਰ ਕਰਨ ਕਿ ਕਿਹੜੀ ਮੰਗ ਤੇ ਬੋਲ ਰਹੇ ਹਨ। ਹੁਣ ਬਹਿਸ, ਜੇਕਰ ਕੋਈ ਹੋਵੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ)

ਜੇਕਰ ਸਾਰੇ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਇਹ ਸਾਰੀਆਂ ਮੰਗਾਂ ਇਕੱਠੀਆਂ ਹੀ ਸਦਨ ਵਿਚ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਆਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਮੰਗ ਨੰ: 1

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 5,73,31,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,97,13,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 2

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,63,50,74,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,95,81,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 3

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 74,85,33,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 4

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 31,67,02,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੁਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 5

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 39,50,31,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,99,02,32,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 6

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 72,79,28,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 7

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 91,78,95,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 8

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,35,44,22,91,000 ਰੁਪਏ ਅਤੇ

[ ਮਾਨਯੋਗ ਸਪੀਕਰ ]

ਪੂੰਜੀਗਤ ਲੇਖੇ ਤੇ 63,90,22,07,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 9

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,62,72,78,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,76,34,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਿਵਲ ਸਪਲਾਈਜ਼ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 10

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,41,75,35,000 ਰੁਪਏ ਅਤੇ ਪੂੰਜੀਗਤ ਲੇਖੇ ਤੇ 22,54,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 11

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 10,18,18,72,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,31,61,08,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 12

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 21,74,57,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,17,85,41,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਿਹ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 13

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,38,77,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 73,30,68,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 14

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 33,18,10,000 ਰੁਪਏ ਅਤੇ ਪੂੰਜੀਗਤ

ਲੇਖੇ ਤੇ 1,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 15

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 33,54,81,61,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,62,84,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 16

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 36,10,39,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,31,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੁਜ਼ਗਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 17

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,30,02,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,60,39,66,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 18

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 11,42,04,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 19

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,97,96,49,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,91,46,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 20

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨਾ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 21

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,96,06,84,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,02,53,92,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 22

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 9,36,21,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,51,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 23

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,57,39,60,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,51,31,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 24

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 14,77,90,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,46,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ, ਤਕਨਾਲੋਜੀ ਅਤੇ ਵਾਤਾਵਰਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 25

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 9,69,64,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,03,59,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ

ਸੁਰੱਖਿਆ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 26

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 19,41,45,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 27

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,26,61,67,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,52,14,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 28

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 14,25,96,000 ਰੁਪਏ ਅਤੇ ਪੂੰਜੀਗਤ ਲੇਖੇ ਤੇ 29,98,84,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 29

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,55,51,64,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,59,74,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 30

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 21,20,54,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2009-2010 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, sorry for interruption. ਜਿਹੜੀਆਂ ਤੁਸੀਂ ਡਿਮਾਂਡਜ਼ ਪਾਸ ਕਰਵਾ ਰਹੇ ਹੋ, ਇਨ੍ਹਾਂ ਤੇ ਬਹਿਸ ਵਾਸਤੇ ਜੇਕਰ ਕੋਈ ਬੋਲਣਾ ਚਾਹੁੰਦਾ ਹੋਵੇ ਤਾਂ ਤੁਸੀਂ ਪਰਮਿਸ਼ਨ ਦੇ ਦਿਓ।

**ਮਾਨਯੋਗ ਸਪੀਕਰ** : ਹਾਂ ਜੀ, ਬੋਲੇਗਾ ਕੋਈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਚਾਹੁੰਦੀ ਸੀ ਕਿ ਇਸ ਤੋਂ ਬਾਅਦ ਤੁਸੀਂ ਐਪਰੋਪ੍ਰੀਏਸ਼ਨ ਬਿਲ ਪਾਸ ਕਰਨਾ ਹੈ, ਕੱਲ੍ਹ ਮੈਂ ਬਾਦਲ ਸਾਹਿਬ ਨੂੰ ਇੰਟਰੱਪਟ ਕਰਨਾ ਠੀਕ ਨਹੀਂ ਸਮਝਿਆ, ਮੈਂ ਕੁਝ ਲਫ਼ਜ਼ ਕਹਿਣਾ ਚਾਹੁੰਦੀ ਸੀ। ਇਸ ਦੇ ਦੋ ਕਾਰਨ ਸੀ। ਇੱਕ ਤਾਂ 4-5 ਵੱਜ ਚੁੱਕੇ ਸਨ, ਸਮਾਂ ਘੱਟ ਸੀ। ਸਾਡੇ ਮੈਂਬਰਾਂ ਨੇ ਜਾਣਾ ਸੀ। ਦੂਜਾ ਕਾਰਨ ਸ਼ਾਇਦ ਐਫ.ਐਮ. ਬੋਲਦੇ ਹੋਏ ਕਹਿਣ, ਪੂਰਾ ਸੁਣ ਲਈਏ ਇਸ ਕਰਕੇ ਕੱਲ੍ਹ ਮੈਂ ਇੰਟਰਪਟ ਨਹੀਂ ਕੀਤਾ। ਕੁਝ ਗੱਲਾਂ ਮੈਂ ਕੱਲ੍ਹ ਦੀ ਇਨ੍ਹਾਂ ਦੀ ਸਪੀਚ, ਭਾਸ਼ਣ ਬਾਰੇ ਕਹਿਣਾ ਚਾਹੁੰਦੀ ਹਾਂ। ਜੇਕਰ ਤੁਸੀਂ ਠੀਕ ਸਮਝੋ ਤਾਂ ਮੈਨੂੰ ਦੱਸ ਦਿਓ, ਮੈਂ ਬੋਲਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ** : ਜਿਹੜੀ ਬਹਿਸ ਹੈ, ਉਸ ਵਿੱਚ ਹਰ ਆਈਟਮ ਤੇ ਬਹਿਸ ਹੈ, ਜਿਹੜਾ ਵੀ ਬੋਲਣਾ ਚਾਹੁੰਦਾ ਹੈ, ਬੋਲੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਡਿਮਾਂਡਜ਼ ਤਾਂ ਆਪਾਂ ਇਕੱਠੀਆਂ ਹੀ ਲਈਆਂ ਹਨ।

**ਮਾਨਯੋਗ ਸਪੀਕਰ** : ਫੇਰ ਆਈਟਮ-ਵਾਈਜ਼ ਚੱਲਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਹਾਡੀ ਮਰਜ਼ੀ ਹੈ ਚਾਹੇ ਮੈਨੂੰ ਲਾਸਟ ਤੇ ਜਾਂ ਫੇਰ ਪਹਿਲਾਂ ਹੀ ਸਾਰੀਆਂ ਗੱਲਾਂ ਕਹਿ ਲੈਣ ਦਿਓ ਕਿਉਂਕਿ ਇਹ ਜਨਰਲ ਗੱਲ ਹੈ, ਸਾਰਿਆਂ ਨਾਲ ਸਬੰਧਤ ਹੈ। ਜਿਵੇਂ ਤੁਹਾਨੂੰ ਠੀਕ ਲੱਗੇ।

**ਮਾਨਯੋਗ ਸਪੀਕਰ** : ਜਿਹੜੀ ਡਿਮਾਂਡਾਂ ਦੀ ਗੱਲ ਹੈ, ਇਹ ਪਾਸ ਹੋ ਗਈਆਂ ਹਨ। ਹੁਣ ਜਿਹੜਾ ਨਮਿੱਤਣ ਬਿਲ ਹੈ, ਉਸ ਦੀ ਜਿਹੜੀ ਐਪਰੋਪ੍ਰੀਏਸ਼ਨ ਹੈ, ਉਸ ਤੇ ਬਹਿਸ ਕਰਾ ਦੇਵਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਠੀਕ ਹੈ ਜੀ।

---

## (ii) THE PUNJAB APPROPRIATION (NO. 2) BILL, 2009

**ਮਾਨਯੋਗ ਸਪੀਕਰ** : ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ, ਬਿਲ ਪੇਸ਼ ਕਰਨਗੇ।

**Minister for Finance, Planning and Programme Implementation (Sardar Manpreet Singh Badal)** : Sir, I beg to

introduce the Punjab Appropriation (No. 2) Bill, 2009.

Sir, I also beg to move :-

**That the Punjab Appropriation (No. 2) Bill, 2009 be taken into consideration at once.**

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਬਹਿਸ। ...(ਵਿਘਨ)... ਮੈਂ ਤਾਂ ਬਹਿਸ ਵਾਸਤੇ ਟਾਈਮ ਦਿੱਤਾ ਹੈ। ਇਹ ਦੇਖ ਲੈਣਾ ਕਿ ਥੋੜ੍ਹੇ ਜਿਹੇ ਲਫ਼ਜ਼ਾਂ ਵਿੱਚ ਤੁਹਾਡੀ ਗੱਲ ਆ ਜਾਵੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਤੁਹਾਡਾ ਥੈਂਕਸ ਕਰਦੀ ਹਾਂ, ਭਾਵੇਂ ਤੁਸੀਂ ਕਈ ਮਜਬੂਰੀਆਂ ਕਰਕੇ ਸੈਸ਼ਨ ਨਹੀਂ ਵਧਾ ਸਕੇ, ਸੈਸ਼ਨ ਵੱਡਾ ਨਹੀਂ ਕਰ ਸਕੇ ਪਰ ਦਿਲ ਵੱਡਾ ਰੱਖ ਕੇ ਟਾਈਮ ਦਿੱਤਾ ਹੈ। ਅੱਜ ਅਖ਼ੀਰਲਾ ਦਿਨ ਹੈ...

**ਮਾਨਯੋਗ ਸਪੀਕਰ** : ਕੱਲ੍ਹ ਵੀ ਵੱਡਾ ਦਿਲ ਰੱਖ ਕੇ ਕਿੰਨਾ ਕੁਝ ਦਿੱਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਅੱਜ ਵੀ ਵੱਡਾ ਦਿਲ ਰੱਖ ਕੇ ਟਾਈਮ ਵੀ ਦਿਓਗੇ।

**ਮਾਨਯੋਗ ਸਪੀਕਰ** : ਗੱਲ ਤੁਹਾਡੀ ਪ੍ਰੀਸਾਈਜ਼ ਹੋਵੇ, ਵਧੀਆ ਹੋਵੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਮੈਂ 2-3 ਗੱਲਾਂ ਕਹਿਣਾ ਚਾਹਾਂਗੀ। ਕੱਲ੍ਹ ਜਿਸ ਵਕਤ ਖਜ਼ਾਨਾ ਮੰਤਰੀ ਜੀ ਬੋਲ ਰਹੇ ਸੀ, ਕਿਸੇ ਨੇ ਵੀ ਸਾਡੀ ਪਾਰਟੀ ਵੱਲੋਂ ਬੋਲਿਆ ਹੈ, ਇਨ੍ਹਾਂ ਦੇ ਸਲੀਕੇ ਬਾਰੇ, ਸ਼ਰਾਫ਼ਤ ਬਾਰੇ, ਇਨ੍ਹਾਂ ਦੀ ਸੋਚ ਅਤੇ ਇਨਸਾਨੀਅਤ ਬਾਰੇ ਕਿਸੇ ਨੂੰ ਕੋਈ ਇਤਰਾਜ਼ ਨਹੀਂ। ਇਤਰਾਜ਼ ਇਸ ਗੱਲ ਦਾ ਹੈ ਕਿ ਜੋ ਇਨ੍ਹਾਂ ਤੋਂ ਆਸ ਕੀਤੀ ਜਾ ਰਹੀ ਸੀ ਅਤੇ ਜਿਸ ਕਾਬਲੀਅਤ ਦੇ ਮਾਲਕ ਇਹ ਸਮਝੇ ਜਾ ਰਹੇ ਸਨ, ਉਸ ਤੇ ਇਹ ਪੂਰੇ ਨਹੀਂ ਉਤਰੇ। ਇਹ ਤੀਜਾ ਬਜਟ ਸਦਨ ਦੇ ਸਾਮ੍ਹਣੇ ਪੇਸ਼ ਹੋਇਆ ਹੈ, ਜਿਵੇਂ ਕਹਿੰਦੇ ਹਨ ਕਿ ਜੇਕਰ ਕੇਸ ਕਮਜ਼ੋਰ ਵੀ ਹੋਵੇ ਤਾਂ ਸਿਆਣਾ ਵਕੀਲ ਉਸ ਨੂੰ ਜਿਤਾ ਦਿੰਦਾ ਹੈ। ਅਸੀਂ ਸੋਚਦੇ ਸੀ ਕਿ ਇਹ ਬਜਟ ਸਿਰਫ ਕਾਗਜ਼ੀ ਬਜਟ ਹੀ ਨਹੀਂ ਰਹੇਗਾ। ਅਸੀਂ ਆਖੀਰ ਤੱਕ ਸਭ ਕੁਝ ਸੁਣਦੇ ਰਹੇ। ਅਸੀਂ ਬਿਲਕੁਲ ਇੰਟਰਪਟ ਨਹੀਂ ਕੀਤਾ। ਅਸੀਂ ਸਾਰੇ ਚੁਪਚਾਪ ਇਨ੍ਹਾਂ ਨੂੰ ਸੁਣਦੇ ਰਹੇ ਹਾਂ। ਸਾਨੂੰ ਇਨ੍ਹਾਂ ਦੀ ਇਨਸਾਨੀਅਤ ਤੇ ਕੋਈ ਸ਼ਿਕਵਾ ਨਹੀਂ ਹੈ। ਸ਼ਿਕਵਾ ਸਿਰਫ ਇਹ ਹੈ ਕਿ ਤੁਸੀਂ ਅੱਛੇ ਖ਼ਜ਼ਾਨੇ ਦੇ, ਬਜਟ ਦੇ ਕਾਬਲ ਵਕੀਲ ਨਹੀਂ ਬਣ ਸਕੇ। ਦੋ-ਤਿੰਨ ਗੱਲਾਂ ਇਨ੍ਹਾਂ ਨੇ ਰੱਖੀਆਂ ਹਨ, ਅਸੀਂ ਚੁਪਚਾਪ ਸੁਣੀ ਗਏ। ਸਾਡੇ ਸਾਰੇ ਮੈਂਬਰ ਸੁਣਦੇ ਗਏ। ਜਿਵੇਂ ਕਿ ਕਿਹਾ ਗਿਆ ਹੈ :-

"ਬੜੇ ਗੌਰ ਸੇ ਸੁਨ ਰਹਾ ਥਾ ਜ਼ਮਾਨਾ,
ਹਮੀਂ ਸੋ ਗਏ ਦਾਸਤਾਨ ਕਹਤੇ ਕਹਤੇ।"

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਅਸੀਂ ਸਾਰਾ ਕੁਝ ਸੁਣਦੇ ਰਹੇ। ਸਿਰਫ ਕੁਝ ਗੱਲਾਂ ਦੱਸੀਆਂ ਸਨ, ਕੋਈ ਇੰਟਰਪਟ ਨਹੀਂ ਕੀਤਾ। ਅਸੀਂ ਸੋਚਦੇ ਸੀ ਹੋਰ ਕਾਫ਼ੀ ਕੁਝ ਬੋਲਣਗੇ ਲੇਕਿਨ ਉਦੋਂ ਹੀ ਪਤਾ ਲੱਗਿਆ ਜਦੋਂ ਇਨ੍ਹਾਂ ਨੇ ਆਪਣੀ ਸਪੀਚ ਖਤਮ ਕਰ ਦਿੱਤੀ, ਹੁੰਗਾਰਾ ਵੀ ਨਹੀਂ ਭਰਿਆ। ਫਰੀਡਮ ਫਾਈਟਰਜ਼ ਵਾਸਤੇ ਬਜਟ ਵਿੱਚ ਭਾਵੇਂ ਸਿੰਬੋਲਿਕ ਰਿਸਪੈਕਟ ਦੇ ਤੌਰ ਤੇ ਹੀ ਸਹੀ, ਜ਼ਰੂਰ ਕੁਝ ਨਾ ਕੁਝ ਰੱਖਿਆ ਜਾਣਾ ਚਾਹੀਦਾ ਸੀ। ਦੂਜੀ ਗੱਲ, ਮੈਂ ਬੋਲਦਿਆਂ ਕਹੀ ਸੀ ਜਿਸ ਦਾ ਇਨ੍ਹਾਂ ਵੱਲੋਂ ਕੋਈ ਜਵਾਬ ਨਹੀਂ ਆਇਆ, ਇਨ੍ਹਾਂ ਨੇ ਕੱਲ੍ਹ ਵੀ ਦੱਸਿਆ ਕਿ ਆਹ-ਆਹ ਪੈਸਾ ਅਸੀਂ ਦੇਵਾਂਗੇ, ਲੇਕਿਨ ਪੈਸਾ ਜਿਹੜਾ ਹੈ, ਜੋ ਪੈਸਾ ਦੇਣ ਦੀ ਗੱਲ ਕਰਦੇ ਹਨ, ਪੈਸਾ ਦੇਣ ਦੇ ਜੋ ਸਬਜ਼ਬਾਗ ਦਿਖਾਏ ਗਏ ਹਨ, ਉਹ ਪੈਸਾ ਕਿਥੋਂ ਲਿਆਓਗੇ? ਕਿਥੋਂ ਪੈਸਾ ਆਵੇਗਾ? ਕੀ ਟੈਕਸ ਲਗਾਓਗੇ? ਜਾਂ ਕਰਜ਼ਾ ਲਓਗੇ? ਕਿੱਥੇ ਜਾਓਗੇ? ਇਸ ਬਾਰੇ ਕੁਝ ਨਹੀਂ ਦੱਸਿਆ ਗਿਆ। ਇਹ ਛੁਪਿਆ ਹੋਇਆ ਏਜੰਡਾ ਇਥੇ ਆਉਣਾ ਚਾਹੀਦਾ ਸੀ। ਪਰਸੋਂ ਵੀ ਮੈਂ ਬੋਲਦਿਆਂ ਹੋਇਆ ਵਾਰ-ਵਾਰ ਇਸ ਗੱਲ ਤੇ ਜ਼ੋਰ ਦਿੱਤਾ ਸੀ, ਪਰ ਇਸ ਬਾਰੇ ਫਿਰ ਵੀ ਕੋਈ ਜ਼ਿਕਰ ਨਹੀਂ ਕੀਤਾ ਗਿਆ।

ਤੀਜੀ ਗੱਲ, ਸਪੀਕਰ ਸਾਹਿਬ, ਇਨ੍ਹਾਂ ਨੇ ਖੁਦ ਮੰਨਿਆ ਸੀ ਕਿ ਸਾਨੂੰ ਪੈਸਾ ਭਾਰਤ ਸਰਕਾਰ ਤੋਂ ਆਉਂਦਾ ਹੈ। ਪਲੈਨ ਦੇ ਅਕਾਰ ਦੇ ਮੁਤਾਬਿਕ ਇਹ ਵੱਧ-ਘੱਟ ਹੁੰਦਾ ਹੈ। ਪਲੈਨ ਦੇ ਮੁਤਾਬਿਕ ਹੀ ਮਿਲਦਾ ਹੈ। ਮੇਰੀ ਗੱਲ, ਜੋ ਮੇਰਾ ਇਲਜ਼ਾਮ ਜਾਂ ਸ਼ਿਕਵਾ ਸੀ, ਉਹ ਇਹ ਸੀ ਕਿ ਤੁਸੀਂ ਕਿਉਂ ਗਲਤ ਪ੍ਰਚਾਰ ਕਰਦੇ ਹੋ ਕਿ ਸਾਡੇ ਨਾਲ ਭਾਰਤ ਦੀ ਸਰਕਾਰ ਵਿਤਕਰਾ ਕਰ ਰਹੀ ਹੈ। ਸਾਡੀ ਯੂ.ਪੀ.ਏ. ਦੀ ਸਰਕਾਰ ਨੇ ਕਦੇ ਵੀ ਵਿਤਕਰਾ ਨਹੀਂ ਕੀਤਾ। ਮੈਂ ਚਾਹੁੰਦੀ ਹਾਂ ਕਿ ਅੱਗੇ ਤੋਂ ਆਰਥਿਕ ਅੰਕੜਿਆਂ ਦੇ ਮੁਤਾਬਿਕ ਇਹ ਇਲਜ਼ਾਮ ਲਗਾਉਣੇ ਬੰਦ ਕਰੋ। ਤੁਸੀਂ ਇਸ ਬਜਟ ਵਿੱਚ ਇੰਨਾ ਪਲੈਨ ਲੈ ਕੇ ਆਏ ਹੋ, ਮਾਨਯੋਗ ਮੁੱਖ ਮੰਤਰੀ ਜੀ ਤਿੰਨ-ਚਾਰ ਵਾਰੀ ਸੀ.ਐਮ. ਰਹੇ ਹਨ। ਇਸ ਨੂੰ ਆਪਣੀ ਮਜ਼ਬੂਰੀ ਕਹਿ ਲਵੋ ਜਾਂ ਹਾਲਾਤ ਮਾੜੇ ਕਹਿ ਲਵੋ, ਪਰ ਦੇਖੋ ਕਿ ਹਰਿਆਣਾ ਕਿਥੇ ਪਹੁੰਚ ਗਿਆ ਹੈ। ਹਰਿਆਣੇ ਦੀ ਪਲੈਨ ਕਿਥੇ ਪਹੁੰਚ ਗਈ ਹੈ ਪਰ ਸਾਡੀ ਪਲੈਨ ਉਥੇ ਹੀ ਖੜ੍ਹੀ ਹੈ। ਤੁਸੀਂ ਅੱਛੇ ਤਰੀਕੇ ਨਾਲ ਹੋਰ ਪਲੈਨ ਵਧਾਉਂਦੇ ਤਾਂ ਦਿੱਲੀ ਤੋਂ, ਭਾਰਤ ਸਰਕਾਰ ਤੋਂ ਪੈਸਾ ਹੋਰ ਮਿਲਦਾ।

ਅਗਲੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਇਨ੍ਹਾਂ ਵੱਲੋਂ ਕਿਹਾ ਜਾਂਦਾ ਹੈ ਕਿ ਕਿਸੇ ਵੀ ਤਰੀਕੇ ਨਾਲ ਅਸੀਂ ਪੈਸਾ ਰੱਖਣ ਵਾਸਤੇ ਪੂਰਾ ਜ਼ੋਰ ਲਾਉਂਦੇ ਹਾਂ। ਮੈਂ ਕਹਿ ਸਕਦੀ ਹਾਂ ਕਿ ਇਨ੍ਹਾਂ ਨੇ ਪੈਸਾ ਜ਼ਰੂਰ ਰੱਖਿਆ ਹੈ, ਪਰ ਸਬੰਧਤ ਲੋਕਾਂ ਤੱਕ ਕਿੰਨੇ ਪਰਸੈਂਟ ਪਹੁੰਚਿਆ ਹੈ, ਕਿੰਨੇ ਪਰਸੈਂਟ ਪੈਸਾ ਵਰਤਿਆ ਗਿਆ ਹੈ, ਇਸ ਬਾਰੇ ਮੈਂ ਕੁਝ ਅੰਕੜੇ ਦੱਸਣੇ ਚਾਹੁੰਦੀ ਹਾਂ ਜੋ ਕਿ ਇਸ ਤਰ੍ਹਾਂ ਹਨ।

ਸ਼ਡਿਊਲਡ ਕਾਸਟਸ ਸਬ ਪਲਾਨ ਵਿੱਚ ਸਾਲ 2009-10 ਵਿੱਚ ਕੁਝ ਪੈਸੇ ਰੱਖੇ ਸੀ। ਤੁਸੀਂ 11ਵੇਂ ਪਲਾਨ 2012 ਵਿੱਚ ਦਲਿਤ ਗਰੀਬ ਭਰਾਵਾਂ ਲਈ, ਸ਼ਡਿਊਲਡ ਕਾਸਟਸ ਲਈ

1792 ਕਰੋੜ ਰੁਪਏ ਪਿਛਲੀ ਵਾਰੀ ਰੱਖੇ ਸੀ, ਤੁਸੀਂ ਇਹ ਪੈਸਾ ਪੂਰਾ ਖਰਚ ਨਹੀਂ ਕਰ ਸਕੇ। ਮੈਨੂੰ ਨਹੀਂ ਪਤਾ ਕਿ ਇਹ ਮਹਿਕਮੇ ਦੀ ਤਰਫੋਂ ਕਮੀ ਹੈ ਜਾਂ ਕੁਝ ਹੋਰ ਹੈ ਪਰ ਹਰ ਵਾਰੀ ਇਸੇ ਤਰ੍ਹਾਂ ਹੀ ਹੁੰਦਾ ਹੈ। ਹਰ ਵਾਰੀ ਫਾਈਨਾਂਸ ਮਨਿਸਟਰ ਸਾਹਿਬ ਦੀ ਸਪੀਚ ਵਿੱਚ ਕੁਝ ਹੋਰ ਹੁੰਦਾ ਹੈ ਅਤੇ ਨਿਕਲਦਾ ਕੁਝ ਹੋਰ ਹੈ। ਆਪੋਜ਼ੀਸ਼ਨ ਵਾਲਿਆਂ ਕੋਲ ਆਏ ਕਾਗਜ਼ਾਂ ਦੇ ਅੰਕੜਿਆਂ ਵਿੱਚ ਕੁਝ ਹੋਰ ਨਿਕਲਦਾ ਹੈ, ਤੁਹਾਡੇ ਕੋਲ ਕੁਝ ਹੋਰ ਹੁੰਦਾ ਹੈ। ਅੰਕੜਿਆਂ ਦੀ ਹੇਰਾ ਫੇਰੀ ਨਹੀਂ ਕਰਨੀ ਚਾਹੀਦੀ। ਇਹ ਮੇਰੇ ਆਪਣੇ ਕਾਗਜ਼ਾਤ ਨਹੀਂ ਹਨ। ਸ਼ੈਡਿਊਲਡ ਕਾਸਟ ਸਬ-ਪਲੈਨ ਸਾਲ 2009-10 ਵਿੱਚ ਜੋ ਹੈ, ਉਸ ਬਾਰੇ ਮੈਂ ਕਹਿ ਰਹੀ ਹਾਂ। ਤੁਸੀਂ ਗਲਤ ਦੱਸਿਆ ਹੈ ਕਿ ਇੰਨੇ ਵੱਧ ਪੈਸੇ ਅਸੀਂ ਖਰਚੇ ਹਨ। ਤੁਹਾਨੂੰ 1792 ਕਰੋੜ ਰੁਪਿਆ ਮਿਲਿਆ ਪਰ ਤੁਸੀਂ ਉਸ ਵਿੱਚੋਂ 1235.87 ਕਰੋੜ ਰੁਪਏ ਖਰਚੇ ਜਿਹੜਾ ਕਿ 69% ਬਣਦਾ ਹੈ। ਮੈਂ ਇਸ ਸਬੰਧੀ ਭਾਵੇਂ ਕਾਫੀ ਮਿਸਾਲਾਂ ਦੇ ਸਕਦੀ ਹਾਂ ਪਰ ਮੈਂ ਸਮੇਂ ਦੀ ਘਾਟ ਕਾਰਨ ਜ਼ਿਆਦਾ ਨਹੀਂ ਦੱਸ ਸਕਦੀ। ਇੱਕ ਹੋਰ ਸ਼ੈਡਿਊਲਡ ਕਾਸਟਸ ਸਬ-ਪਲੈਨ ਐਸ.ਸੀ./ਐਸ.ਟੀ. ਦੀ ਸਾਲ 2009-10 ਦੀ ਹੈ। ਇਸ ਵਿੱਚ ਤੁਹਾਡੇ ਡਿਫਰੈਂਟ ਡਿਪਾਰਟਮੈਂਟਾਂ ਨਾਲ ਤਾਅਲੁੱਕ ਰੱਖਣ ਵਾਲੀਆਂ ਚਾਰ ਮੱਦਾਂ ਹਨ। ਚਾਰ ਡਿਪਾਰਟਮੈਂਟਸ ਰਾਹੀਂ ਉਨ੍ਹਾਂ ਭਰਾਵਾਂ ਲਈ ਪੈਸਾ ਰੱਖਿਆ ਗਿਆ ਹੈ। ਪਹਿਲੀ ਹੈ ਹੈਲਥ, ਹਾਊਸਿੰਗ, ਇਨਵਾਇਰਨਮੈਂਟ.....

**ਮਾਨਯੋਗ ਸਪੀਕਰ :** ਇਹ ਕਿੰਨੇ ਨੰਬਰ ਤੇ ਹੈ ਜੀ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਨ੍ਹਾਂ ਦਾ ਪੇਜ ਨੰਬਰ 20 ਹੈ ਜੀ...

**ਮਾਨਯੋਗ ਸਪੀਕਰ :** ਤੁਸੀਂ ਆਈਟਮ ਨੰਬਰ ਦੱਸੋ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਬੈਠੇ-ਬੈਠੇ) :** ਇਹ ਜਨਰਲ ਹੀ ਬੋਲ ਰਹੇ ਹਨ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਉਸ ਹੈੱਡ ਵਿੱਚੋਂ ਬੋਲ ਰਹੀ ਹਾਂ ਜਿਹੜਾ ਇਨ੍ਹਾਂ ਨੇ ਵਿਧਾਨ ਸਭਾ ਵਿੱਚ ਰੱਖਿਆ ਹੈ। ਮੈਂ ਦੇਖ ਕੇ ਦੱਸ ਦਿੰਦੀ ਹਾਂ ਕਿ ਕਿਹੜੇ ਪੇਜ ਤੇ ਹੈ। ਇਹ ਵੀ ਦੇਖ ਲੈਣਗੇ ਇਨ੍ਹਾਂ ਕੋਲ ਹੈ। ਉਸ ਵਿੱਚ ਦੂਸਰਾ ਹੈ ਸੋਸ਼ਲ ਸਕਿਓਰਟੀ ਪ੍ਰੋਗਰਾਮ, ਤੀਸਰਾ ਹੈ ਐਜੂਕੇਸ਼ਨ ਟ੍ਰੇਨਿੰਗ ਐਂਡ ਸਕਿੱਲ ਡਿਵੈਲਪਮੈਂਟ ਪ੍ਰੋਗਰਾਮ ਔਰ ਚੌਥਾ ਹੈ ਇੱਕਾਨਮਿਕ ਡਿਵੈਲਪਮੈਂਟ ਪ੍ਰੋਗਰਾਮ। ਇਹ ਜਿਹੜੀ ਸਾਲ 2007-2012 ਦੀ ਪੰਜ ਸਾਲਾ ਪਲਾਨ ਸੀ, ਇਸ ਲਈ ਟੋਟਲ 8718 ਕਰੋੜ ਰੁਪਏ ਰੱਖੇ ਸਨ ਔਰ ਡਿਪਾਰਟਮੈਂਟ ਵਾਈਜ਼ ਹਾਊਸਿੰਗ ਵਾਸਤੇ 4688 ਕਰੋੜ ਰੁਪਏ, ਸੋਸ਼ਲ ਸਕਿਓਰਟੀ ਲਈ 2053 ਕਰੋੜ ਰੁਪਏ ਰੱਖੇ ਸੀ ਔਰ ਉਸ ਵਿੱਚੋਂ ਸਿਰਫ 363 ਕਰੋੜ ਰੁਪਏ ਹੀ ਖਰਚੇ ਹਨ। ਇਸੇ ਤਰ੍ਹਾਂ ਹੈਲਥ ਵਾਸਤੇ 4600 ਕਰੋੜ ਰੁਪਏ ਰੱਖੇ ਸੀ ਔਰ ਸਿਰਫ 1782 ਕਰੋੜ ਰੁਪਏ ਹੀ ਖਰਚੇ ਹਨ, ਐਜੂਕੇਸ਼ਨ ਡਿਵੈਲਪਮੈਂਟ ਐਂਡ ਸਕਿੱਲ ਡਿਵੈਲਪਮੈਂਟ ਵਿੱਚ 1297 ਵਿੱਚੋਂ ਸਿਰਫ 302 ਕਰੋੜ ਰੁਪਏ ਔਰ ਇੱਕਨਾਮਿਕ ਡਿਵੈਲਪਮੈਂਟ ਦੇ ਵਿੱਚ 670 ਕਰੋੜ ਰੁਪਏ ਦੀ ਥਾਂ ਸਿਰਫ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

40 ਕਰੋੜ ਰੁਪਿਆ ਹੀ ਖਰਚਿਆ ਹੈ। ਮੈਨੂੰ ਪਤਾ ਹੈ ਮਨਿਸਟਰ ਸਾਹਿਬ ਜੁਆਬ ਦੇਣਗੇ ਕਿ ਸਾਡੀ ਇਹ ਪਲਾਨ ਸਾਲ 2012 ਤੱਕ ਦੀ ਹੈ, ਲੇਕਿਨ 2012 ਤੱਕ ਦੀ ਪਲਾਨ ਵਿੱਚੋਂ ਪੌਣੇ ਤਿੰਨ ਸਾਲ ਹੋ ਗਏ ਹਨ ਔਰ ਕੁੱਲ ਮਿਲਾ ਕੇ 50% ਵੀ ਹਾਲੇ ਖਰਚਿਆ ਨਹੀਂ ਗਿਆ। ਸਪੀਕਰ ਸਾਹਿਬ, ਤੁਸੀਂ ਪੇਜ ਨੰਬਰ ਪੁੱਛਿਆ ਸੀ, ਇਹ 22 ਨੰਬਰ ਪੇਜ ਤੇ ਹੈ ਜਿਹੜਾ ਇਨ੍ਹਾਂ ਕਿਹਾ ਹੈ ਕਿ ਅਸੀਂ ਪੈਸਾ ਦੇਵਾਂਗੇ। ਇਸ ਬਾਰੇ ਮੈਂ ਵਿੱਤ ਮੰਤਰੀ ਜੀ ਨੂੰ ਕਹਿਣਾ ਚਾਹੁੰਦੀ ਹਾਂ ਕਿ ਦਿੱਤੇ ਗਏ ਅੰਕੜੇ ਕੁਰੈਕਟ ਨਹੀਂ, ਉਨ੍ਹਾਂ ਵਿੱਚ ਫਰਕ ਹੈ। ਇਹ ਮੈਂ ਨਹੀਂ ਕਹਿੰਦੀ, ਮੈਂ ਇਹ ਕਿਤਾਬ ਇਨ੍ਹਾਂ ਕੋਲ ਭੇਜ ਦਿੰਦੀ ਹਾਂ, ਇਹ ਵੇਖ ਲੈਣ, ਇਨ੍ਹਾਂ ਵਿੱਚ ਫਰਕ ਹੈ। ਇਹ ਤਿੰਨ ਚਾਰ ਗੱਲਾਂ ਮੈਂ ਕੱਲ੍ਹ ਪੁਆਇੰਟ ਆਊਟ ਕਰਨਾ ਚਾਹੁੰਦੀ ਸੀ ਪਰ ਨਹੀਂ ਕਰ ਸਕੀ ਕਿਉਂਕਿ ਸਮਾਂ ਜ਼ਿਆਦਾ ਹੋ ਗਿਆ ਸੀ। ਫਰੀਡਮ ਫਾਈਟਰਜ਼ ਲਈ ਮੇਰੀ ਫਿਰ ਇੱਕ ਵਾਰ ਬੇਨਤੀ ਹੈ ਕਿ ਉਨ੍ਹਾਂ ਲਈ ਸਤਿਕਾਰ ਭੇਟ ਕਰਦੇ ਹੋਏ ਕੁਝ ਨਾ ਕੁਝ, ਅੱਜ ਐਪਰੋਪਰੀਏਸ਼ਨ ਬਿਲ ਪਾਸ ਕਰਨਾ ਹੈ, ਉਸ ਵਿੱਚ ਜ਼ਰੂਰ ਉਨ੍ਹਾਂ ਵਾਸਤੇ ਕੁਝ ਰੱਖਿਆ ਜਾਵੇ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਬਹੁਤ ਧੰਨਵਾਦ, ਸਪੀਕਰ ਸਾਹਿਬ। ਕੱਲ੍ਹ ਵੀ ਮੈਨੂੰ ਮੌਕਾ ਮਿਲਿਆ ਸੀ ਬਜਟ ਤੇ ਬਹੁਤ ਸਾਰੀਆਂ ਗੱਲਾਂ ਕਰਨ ਦਾ ਔਰ ਐਫ.ਐਮ. ਸਾਹਿਬ ਦੇ ਸਾਹਮਣੇ ਰੱਖਣ ਦਾ ਲੇਕਿਨ ਮੈਂ ਕੁਝ ਇਸ਼ੂਜ਼ ਕੱਲ੍ਹ ਪੂਰੀ ਤਰ੍ਹਾਂ ਟੇਕ ਅੱਪ ਨਹੀਂ ਕਰ ਪਾਇਆ, ਮੁੱਖ ਤੌਰ ਤੇ ਜਿਸ ਤਰ੍ਹਾਂ ਮੈਂ ਐਗਰੀਕਲਚਰ ਦੀ ਗੱਲ ਕਰ ਰਿਹਾ ਸੀ, ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਜਿਸ ਤਰ੍ਹਾਂ ਗਰਾਂਟ ਪੰਜਾਬੀ ਯੂਨੀਵਰਸਿਟੀ ਨੂੰ ਦਿੱਤੀ, ਮੈਂ ਵੀ ਵਿਚਾਲੇ ਆਵਾਜ਼ ਉਠਾਈ ਸੀ ਕਿ ਆਪਾਂ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ ਵੀ ਇਸ ਕਿਸਮ ਦੀ ਗ੍ਰਾਂਟ ਦੇਈਏ। ਕਾਂਗਰਸ ਸਰਕਾਰ ਨੇ, ਡਾਕਟਰ ਮਨਮੋਹਨ ਸਿੰਘ ਨੇ ਆਪਣੀ ਪਿਛਲੀ ਟਰਮ ਵਿੱਚ ਪੀ.ਏ.ਯੂ. ਨੂੰ 100 ਕਰੋੜ ਰੁਪਏ ਦੀ ਵੰਨ-ਟਾਈਮ ਗ੍ਰਾਂਟ ਦਿੱਤੀ ਸੀ। ਉਹ ਬਹੁਤ ਹੀ ਵੈਲਕਮ ਸਟੈੱਪ ਸੀ ਪਰ ਮੇਰੇ ਖਿਆਲ ਵਿੱਚ ਉਹ ਕਾਫ਼ੀ ਨਹੀਂ ਹੈ ਕਿਉਂਕਿ ਮੈਂ ਸਮਝਦਾ ਹਾਂ ਕਿ ਐਗਰੀਕਲਚਰ ਯੂਨੀਵਰਸਿਟੀ ਦਾ ਆਲਮੋਸਟ ਸਾਰਾ ਹੀ ਬਜਟ ਸੈਲਰੀਆਂ ਦੇਣ ਵਿੱਚ ਚਲਿਆ ਜਾਂਦਾ ਹੈ। ਕੋਈ ਰਿਸਰਚ ਦੀ ਪ੍ਰੋਵੀਜ਼ਨ ਨਹੀਂ ਬਚਦੀ। ਉਨ੍ਹਾਂ ਦੀ ਐਕਸਟੈਂਸ਼ਨ ਫੈਸਿਲਟੀ ਦੀ ਪੁਜ਼ੀਸ਼ਨ ਵੀ ਪਹਿਲਾਂ ਨਾਲੋਂ ਬਹੁਤ ਖਰਾਬ ਹੋਈ ਹੈ। ਮੇਰੀ ਐਫ.ਐਮ. ਸਾਹਿਬ ਨੂੰ ਗੁਜ਼ਾਰਿਸ਼ ਹੈ ਕਿ ਉਸ ਤੇ ਕ੍ਰਿਪਾ ਕਰਕੇ ਗੌਰ ਕਰਨ, ਕੋਈ ਇਸ ਤਰ੍ਹਾਂ ਦਾ ਫੰਡ ਕਰੀਏਟ ਕਰਨ ਤਾਂ ਜੋ ਉਨ੍ਹਾਂ ਦਾ ਰਿਸਰਚ ਔਰ ਐਕਸਟੈਂਸ਼ਨ ਵਰਕ ਅੱਗੇ ਵਧ ਸਕੇ। ਉਸੇ ਯੂਨੀਵਰਸਿਟੀ ਕਰਕੇ ਹੀ ਅੱਜ ਆਪਾਂ ਸਾਰੇ ਹਿੰਦੁਸਤਾਨ ਦਾ ਢਿੱਡ ਭਰ ਸਕੇ ਹਾਂ। ਸਪੀਕਰ ਸਾਹਿਬ, ਇੱਕ ਵੈਰਾਇਟੀ ਪੀ.ਆਰ. 201 ਜਿਹੜੀ ਇਨ੍ਹਾਂ ਨੇ ਰਿਲੀਜ਼ ਕੀਤੀ ਹੈ, ਸਾਰਿਆਂ ਨੇ ਦੇਖਿਆ ਹੈ ਕਿ ਉਸ ਤੇ ਬੜੀ ਭਾਰੀ ਕੰਟਰੋਵਰਸੀ ਹੋਈ ਹੈ।

*12.04 ਵਜੇ ਬਾ. ਦੁ.

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਪੀ.ਏ.ਯੂ. ਵੱਲੋਂ ਸਟੱਡੀ ਕੀਤੀ ਗਈ ਹੈ ਕਿ 2800 ਤੋਂ ਵੱਧ ਸੁਇਸਾਈਡਜ਼ ਹੋਈਆਂ ਹਨ। ਅੱਜ ਇਸ ਨਵੀਂ ਵਰਾਇਟੀ ਨਾਲ ਪਰਚੇਜਿੰਗ ਏਜੰਸੀਜ਼ ਜਾਂ ਮਿੱਲਰਜ਼ ਵਿੱਚ ਇਸ ਕਰਕੇ ਬੜਾ ਭਾਰੀ ਕੰਫਿਊਜ਼ਨ ਹੈ ਕਿ ਉਹ ਖਰੀਦਣਗੇ ਜਾਂ ਮਿਲਿੰਗ ਹੋਵੇਗੀ ਜਾਂ ਕੀ ਹੋਵੇਗਾ? ਪਰਚੇਜਿੰਗ ਏਜੰਸੀਜ਼ ਦੇ ਕਰਿੰਦੇ ਇਸ ਕਰਕੇ ਪਰੇਸ਼ਾਨ ਹਨ ਕਿ ਸਾਨੂੰ ਸਰਕਾਰ ਕਹੇਗੀ ਕਿ ਤੁਸੀਂ ਖਰੀਦ ਕਰੋ। ਸ਼ੈਲਰਜ਼ ਵਾਲੇ ਪਹਿਲਾਂ ਹੀ ਪ੍ਰੋਟੈਸਟ ਕਰ ਰਹੇ ਹਨ ਕਿ ਅਸੀਂ ਇਸ ਦੀ ਸ਼ੈਲਿੰਗ ਨਹੀਂ ਕਰਨੀ ਅਤੇ ਕਿਸਾਨ ਇਸ ਸ਼ਸ਼ੋਪੰਜ ਵਿੱਚ ਹੈ ਕਿ ਉਸ ਦਾ ਕੀ ਬਣੇਗਾ? ਜੋ ਇਸ ਨੂੰ ਬੀਜੇਗਾ, ਉਸ ਨੂੰ ਮੰਡੀਆਂ ਵਿੱਚ ਵੇਟ ਕਰਨੀ ਪਵੇਗੀ। ਵੇਟ ਕਰਨ ਦਾ ਮਤਲਬ ਫਿਰ ਉਹ ਆੜ੍ਹਤੀ ਤੋਂ ਪੈਸਾ ਉਧਾਰਾ ਲਵੇਗਾ ਔਰ ਇਹ ਸਾਰੇ ਇਸ਼ੂਜ਼ ਇੰਟਰਰਿਲੇਟਿਡ ਹਨ। ਡਿਪਟੀ ਸਪੀਕਰ ਸਾਹਿਬ, ਅਗਰ ਇਸ ਵੈਰਾਇਟੀ ਨੂੰ ਪੀ.ਏ.ਯੂ. ਨੇ ਰਿਕੁਮੈਂਡ ਕੀਤਾ ਹੈ ਤਾਂ ਮੈਂ ਰਿਕੁਐਸਟ ਕਰਾਂਗਾ ਮੁੱਖ ਮੰਤਰੀ ਜੀ ਨੂੰ ਅਤੇ ਐਫ.ਐਮ. ਸਾਹਿਬ ਨੂੰ ਕਿ ਇਸ ਤੇ ਹੁਣੇ ਹੀ ਕਲੈਰੀਫਾਈ ਕਰਨ, ਨਾ ਕਿ ਜਦੋਂ ਪੈਡੀ ਮੰਡੀਆਂ ਵਿੱਚ ਆ ਜਾਵੇ, ਸ਼ੈਲਿੰਗ ਇੰਡਸਟਰੀ ਪਰੇਸ਼ਾਨ ਹੋਏ ਜਾਂ ਖਰੀਦ ਕਰਨ ਵਾਲੀਆਂ ਏਜੰਸੀਜ਼ ਪਰੇਸ਼ਾਨ ਹੋਣ। ਇਸ ਤੇ ਇਹ ਆਪਣਾ ਸਟੈਂਡ ਹੁਣੇ ਹੀ ਕਲੀਅਰ ਕਰਨ ਅਤੇ ਇਸ ਤੇ ਖੋਜ ਕਰਨ ਵਾਸਤੇ ਕੋਈ ਫੰਡ ਕਰੀਏਟ ਕਰਨ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਅੱਗੇ ਕੋਆਪ੍ਰੇਸ਼ਨ ਡਿਪਾਰਟਮੈਂਟ ਦੀ ਗਰੰਟੀ ਦਾ ਸਵਾਲ ਹੈ। Central Govt. has been kind enough ਕਿ ਉਨ੍ਹਾਂ ਨੇ ਕਿਸਾਨਾਂ ਨੂੰ 7% ਤੇ ਕਰਜ਼ਾ ਦੇਣ ਦੀ ਗੱਲ ਕੀਤੀ ਹੈ। ਜੋ ਕਿਸਾਨ ਟਾਈਮਲੀ ਆਪਣੀ ਪੇਮੈਂਟ ਕਰ ਰਿਹਾ ਹੈ, ਉਸ ਵਾਸਤੇ 1% ਰਿਬੇਟ ਦੇ ਕੇ 6% ਉਸ ਕੋਲੋਂ ਲੈਣਾ ਹੈ। This is a very welcome step. ਅੱਜ 70,000 ਕਰੋੜ ਰੁਪਏ ਦਾ ਜਿਹੜਾ ਕਿਸਾਨ ਦਾ ਕਰਜਾ ਮੁਆਫ ਕੀਤਾ ਗਿਆ ਹੈ, I think we are trying to give incentives to the defaulters. ਜੋ ਆਦਮੀ, ਖਾਸ ਕਰਕੇ ਪੰਜਾਬ ਦਾ ਜਿਹੜਾ ਕਿਸਾਨ ਹੈ, ਉਹ ਕਿਸੇ ਦੇ ਅੱਗੇ ਹੱਥ ਫੈਲਾ ਕੇ ਰਾਜ਼ੀ ਨਹੀਂ ਹੈ, ਉਹ ਮਿਹਨਤੀ ਹੈ। ਪੰਜਾਬ ਦੇ ਕਿਸਾਨ ਨੇ ਕਰਜ਼ਾ ਮੋੜਨ ਦੀ ਕੋਸ਼ਿਸ਼ ਕੀਤੀ। They were very good pay masters. ਜੋ ਵੀ ਉਨ੍ਹਾਂ ਦਾ ਕਰਜ਼ੇ ਵਜੋਂ ਮੋੜਨਾ ਬਣਦਾ ਸੀ, ਉਹ ਉਨ੍ਹਾਂ ਨੇ ਮੋੜ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਸ ਤਰ੍ਹਾਂ ਦੇ ਜਿਹੜੇ ਡਿਸਿਪਲਨਡ ਫਾਰਮਰਜ਼ ਹਨ, ਉਨ੍ਹਾਂ ਨੂੰ ਪੰਜਾਬ ਸਰਕਾਰ ਵੱਲੋਂ ਕੋਈ ਨਾ ਕੋਈ ਇਨਸੈਂਟਿਵ ਦਿੱਤਾ ਜਾਣਾ ਚਾਹੀਦਾ ਹੈ। ਇਸ ਦੇ ਨਾਲ ਹੀ ਨਾਲ ਇੱਕ ਹੋਰ ਗੱਲ ਬੜੀ ਅਹਿਮ ਹੈ ਜਿਸ ਵੱਲ ਮੈਂ ਆਪ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਅਤੇ ਕੋਆਪ੍ਰੇਸ਼ਨ ਮਨਿਸਟਰ ਸਾਹਿਬ ਦਾ ਧਿਆਨ ਵੀ ਦਿਵਾਉਣਾ ਚਾਹੁੰਦਾ ਹਾਂ, ਵੈਸੇ ਤਾਂ ਸੀ.ਐਮ. ਸਾਹਿਬ ਵੀ ਖੁਦ ਦੇਖ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਇੱਕ ਬੜਾ ਸੀਰੀਅਸ ਇਸ਼ੂ ਹੈ ਕਿ ਫਾਰਮਰ ਨੂੰ ਡਾਇਰੈਕਟ ਪੇਮੈਂਟ ਹੋਵੇ। ਅੱਜ ਜਦੋਂ ਕੋਈ ਕਿਸਾਨ ਆਪਣੀ ਜਿਣਸ ਮਾਰਕੀਟ/ਮੰਡੀ ਵਿੱਚ ਲੈ ਕੇ ਆਉਂਦਾ ਹੈ ਤਾਂ ਅੱਜ ਉਸ ਦੀ ਪੇਮੈਂਟ ਆੜ੍ਹਤੀਏ ਦੇ ਥਰੂ ਆ ਰਹੀ ਹੈ। ਆੜ੍ਹਤੀਏ ਸ਼ੁਰੂ ਤੋਂ ਹੀ ਕਿਸਾਨ ਨੂੰ, ਜ਼ਿਮੀਂਦਾਰ ਨੂੰ ਲੁੱਟ ਰਹੇ ਹਨ। ਮੈਂ ਚਾਹਾਂਗਾ ਕਿ ਇਹ ਪੇਮੈਂਟ ਸਿੱਧੀ ਫਾਰਮਰ ਨੂੰ ਕੀਤੀ ਜਾਣੀ ਚਾਹੀਦੀ

[ ਸ੍ਰੀ ਸੁਨੀਲ ਕੁਮਾਰ ਜਾਖੜ ]

ਹੈ। ਅਜਿਹਾ ਕਰਨ ਵਿੱਚ ਸਰਕਾਰ ਨੂੰ ਕੀ ਪਰਾਬਲਮ ਹੈ? Why, ਇਹ ਕਿਉਂ ਨਹੀਂ ਕੀਤਾ ਜਾ ਸਕਦਾ? ਕੀ ਵਜ੍ਹਾ ਹੈ ਕਿ ਅੱਜ ਜਦੋਂ ਉਸ ਨੂੰ 7% ਵਿਆਜ ਤੇ ਸਰਕਾਰ ਪੈਸਾ ਦੇਣ ਲਈ ਤਿਆਰ ਹੈ, ਫੇਰ ਉਹ ਆੜ੍ਹਤੀਏ ਤੋਂ 18-24% ਤੇ ਕਿਉਂ ਲੈਂਦੇ ਹਨ? There are certain hitches. ਜਦੋਂ ਤੱਕ, ਡਿਪਟੀ ਸਪੀਕਰ ਸਾਹਿਬ, ਉਹ ਮਸਲੇ ਹੱਲ ਨਹੀਂ ਹੁੰਦੇ, ਜਦੋਂ ਤੱਕ ਉਹ ਪਰੋਸੀਜਰਲ ਫਾਰਮੈਲਟੀਜ਼ ਹੱਲ ਨਹੀਂ ਹੁੰਦੀਆਂ, ਉਨ੍ਹਾਂ ਨੂੰ ਰੈਕਟੀਫਾਈ ਨਹੀਂ ਕੀਤਾ ਜਾਂਦਾ, arhtiyas cannot be ruled out from this trade as they are both part and parcel of the same system. Moreover Arhtiyas cannot be washed away. What needs to be done is that this whole system needs to be regulated, as the Arhtiyas are getting soverign guarantee of the State. ਜੋ ਵੀ ਉਸ ਦੀ ਪੇਮੈਂਟ ਹੁੰਦੀ ਹੈ, obivously his loan is secured. ਜਿੰਨੀ ਦੇਰ ਤੱਕ ਇਹ ਫਾਰਮੈਲਟੀਜ਼ ਹੱਲ ਨਹੀਂ ਹੁੰਦੀਆਂ, ਉਨੀ ਦੇਰ ਤੱਕ ਆੜ੍ਹਤੀਏ ਨੂੰ ਇਸ ਟ੍ਰੇਡ ਵਿੱਚੋਂ ਹਟਾਇਆ ਨਹੀਂ ਜਾ ਸਕਦਾ। ਜੇਕਰ ਇਸ ਸਿਸਟਮ ਨੂੰ ਸਟਰੀਮਲਾਈਨ ਕਰਨਾ ਹੈ ਤਾਂ ਕੁਝ ਨਾ ਕੁਝ ਸਖਤ ਸਟੈਪਸ ਚੁੱਕਣੇ ਪੈਣਗੇ ਕਿਉਂਕਿ ਇਸ ਸਿਸਟਮ ਵਿੱਚ ਆੜ੍ਹਤੀਆ ਕਮਿਸ਼ਨ ਏਜੰਟ ਹੈ। ਜਦੋਂ ਕੋਈ ਆੜ੍ਹਤੀਆ 24% ਵਿਆਜ ਚਾਰਜ ਕਰਦਾ ਹੈ that means he is doing a very risky thing. He is paying a very risky loan, which he is advancing at the rate of 24%. ਜਦੋ ਕਿ ਇਹ ਸਾਰੀ ਕਾਰਵਾਈ ਕਰਨ ਵਾਸਤੇ ਉਸ ਆੜ੍ਹਤੀਏ ਕੋਲ ਕੋਈ ਲਾਇਸੰਸ ਤੱਕ ਵੀ ਨਹੀਂ ਹੈ। They do not have any licenses for carrying out this money trade. ਮੇਰੀ ਗੁਜ਼ਾਰਿਸ਼ ਹੈ ਕਿ we have to either sit with the Arhtiyas Association. ਉਨ੍ਹਾਂ ਨਾਲ ਬੈਠ ਕੇ ਗੱਲ ਕੀਤੀ ਜਾਵੇ ਕਿ ਇੱਕ ਪਾਸੇ ਉਹ ਸਾਡੇ ਕੋਲੋਂ ਗਰੰਟੀ ਲੈ ਰਹੇ ਹਨ ਅਤੇ ਦੂਜੇ ਪਾਸੇ 18 ਤੋਂ ਲੈ ਕੇ 24% ਤੱਕ ਉਹ ਫਾਰਮਰਜ਼ ਤੋਂ ਇੰਟ੍ਰੈਸਟ ਚਾਰਜ ਕਰਦੇ ਹਨ। ਕਿਸਾਨਾਂ ਨੂੰ ਇਸ ਨਾਲ ਵੀ ਫਾਇਦਾ ਹੈ ਕਿਉਂਕਿ ਉਹ ਪਰੋਸੀਜ਼ਰ ਵਿੱਚੋਂ ਨਿਕਲ ਕੇ ਉਸ ਆੜ੍ਹਤੀਏ ਕੋਲੋਂ ਸਿੱਧੇ ਹੀ ਛੇਤੀ ਪੈਸੇ ਲੈ ਲੈਂਦੇ ਹਨ। He may be guaranteed for his services ਅਤੇ ਜੋ ਵੀ ਰਿਸਕ ਹੈ, ਉਸ ਦਾ ਮੁਨਾਫਾ ਘਟਾ ਕੇ ਇੱਕ ਦੋ ਪ੍ਰਸੈਂਟ ਤੇ ਲਿਆਂਦਾ ਜਾਵੇ। ਜਿਹੜਾ ਕਿਸਾਨ ਗੁੱਡ-ਪੇ-ਮਾਸਟਰ ਹੈ, ਉਸ ਨੂੰ ਇਸ ਗੱਲ ਦਾ ਬਣਦਾ ਬੈਨੀਫਿਟ ਦੇਣ ਵਾਸਤੇ ਪੰਜਾਬ ਸਰਕਾਰ ਬੈਂਕਿੰਗ ਸਿਸਟਮ ਨੂੰ ਬਿਲਕੁਲ ਮਜ਼ਬੂਤ ਕਰੇ, ਇਹ ਮੇਰੀ ਬੇਨਤੀ ਹੈ।

ਦੂਸਰੀ ਗੱਲ, ਮੈਂ ਲੋਕਲ ਬਾਡੀਜ਼ ਮਨਿਸਟਰ ਨੂੰ ਵੀ ਬੇਨਤੀ ਕੀਤੀ ਸੀ ਕਿ ਇਨ੍ਹਾਂ ਨੇ 93 ਕਰੋੜ ਰੁਪਏ ਵੱਖ-ਵੱਖ ਸ਼ਹਿਰਾਂ ਦੇ ਸੀਵਰੇਜ ਵਾਸਤੇ ਰੱਖੇ ਹਨ। ਅੱਜ, ਡਿਪਟੀ ਸਪੀਕਰ ਸਾਹਿਬ, ਹਾਲਾਤ ਇਸ ਕਿਸਮ ਦੇ ਬਣੇ ਹੋਏ ਹਨ ਕਿ ਜੋ ਮੌਜੂਦਾ ਸੀਵਰੇਜ ਸਿਸਟਮ ਹੈ, ਉਹ ਕੋਲੈਪਸ ਹੋਣ ਦੇ ਨੇੜੇ ਹੈ। ਇਸ ਦੀ ਸਫਾਈ ਕਰਨ ਵਾਸਤੇ ਕੋਈ ਕਰਮਚਾਰੀ ਹੈ ਨਹੀਂ। ਇਨ੍ਹਾਂ ਨੇ ਆਪਣੇ ਵੱਲੋਂ ਸਾਰੀਆਂ ਮਿਉਂਸੀਪਲ ਕਮੇਟੀਆਂ ਨੂੰ ਇੱਕ ਨੋਟਿਸ ਦੇ ਦਿੱਤਾ ਹੈ ਕਿ ਤੁਸੀਂ ਆਪਣੇ ਇੰਪਲਾਈਜ਼ ਦੀ ਸਟਰੈਂਥ ਨੂੰ ਕਰਟੇਲ ਕਰੋ,

ਆਪਣੀ ਇਨਕਮ ਨੂੰ 35% ਤੇ ਲੈ ਕੇ ਆਓ। ਇਸ ਤੋਂ ਵੱਧ ਤੁਹਾਡੀ ਸੈਲਰੀ ਨਹੀਂ ਹੋਣੀ ਚਾਹੀਦੀ। ਜੇਕਰ ਇੰਪਲਾਈਜ਼ ਇਸ ਤਰ੍ਹਾਂ ਰੀਟ੍ਰੈਂਚ ਕੀਤੇ ਜਾਣੇ ਹਨ, ਕੱਢੇ ਜਾਣੇ ਹਨ ਤਾਂ ਉਸ ਵਾਸਤੇ ਬਜਟ ਵਿੱਚ ਕੋਈ ਪ੍ਰੋਵੀਜ਼ਨ ਕਰਨੀ ਚਾਹੀਦੀ ਸੀ। ਇਸ ਸਬੰਧ ਵਿੱਚ ਸਿੱਧੂ ਸਾਹਿਬ ਦਾ ਸੀ.ਐਮ. ਸਾਹਿਬ ਨੂੰ ਸਵਾਲ ਵੀ ਸੀ ਕਿ ਮੋਹਾਲੀ ਸਭ ਤੋਂ ਵੱਧ ਵੈਟ ਪੰਜਾਬ ਦੇ ਖ਼ਜ਼ਾਨੇ ਵਿੱਚ ਦਿੰਦੀ ਹੈ, ਇਸ ਲਈ ਉਸ ਨੂੰ ਖਜਾਨੇ ਵਿੱਚੋਂ ਐਡੀਸ਼ਨਲ ਫੰਡ ਦਿੱਤੇ ਜਾਣ। ਡਿਪਟੀ ਸਪੀਕਰ ਸਾਹਿਬ, ਇਹ ਡਬਲ ਪਾਲਿਸੀ ਹੈ। ਕੱਲ੍ਹ ਸੀ.ਐਮ. ਸਾਹਿਬ ਤੇ ਐਫ.ਐਮ. ਸਾਹਿਬ ਕਹਿ ਰਹੇ ਸਨ ਕਿ ਅਸੀਂ ਕੇਂਦਰ ਸਰਕਾਰ ਕੋਲ ਜਾ ਕੇ ਕਹਾਂਗੇ ਕਿ ਪੰਜਾਬ ਸਭ ਤੋਂ ਵੱਧ ਟੈਕਸ ਦਿੰਦਾ ਹੈ, ਇਸ ਲਈ ਪੰਜਾਬ ਨੂੰ ਵੱਧ ਹਿੱਸਾ ਦਿੱਤਾ ਜਾਵੇ ਪਰ ਸਿੱਧੂ ਸਾਹਿਬ ਦੇ ਸਵਾਲ ਦੇ ਜਵਾਬ ਵਿੱਚ ਉਨ੍ਹਾਂ ਨੇ ਕਿਹਾ ਮੁਹਾਲੀ ਜਿੰਨ੍ਹਾ ਵੈਟ ਦਿੰਦਾ ਹੈ, ਉਸ ਦਾ ਸਾਰੇ ਪੰਜਾਬ ਲਈ ਫਾਰਮੂਲਾ ਬਣਾ ਕੇ 10% ਹਿੱਸਾ ਸਾਰਿਆਂ ਸ਼ਹਿਰਾਂ ਵਿੱਚ ਬਰਾਬਰ ਵੰਡ ਦਿੱਤਾ ਜਾਂਦਾ ਹੈ। ਜਿੰਨਾ-ਜਿੰਨਾ ਕਿਸੇ ਸ਼ਹਿਰ ਦਾ ਹਿੱਸਾ ਬਣਦਾ ਹੈ, ਉਹ ਵੰਡ ਦਿੱਤਾ ਜਾਂਦਾ ਹੈ। It only reflects that there is a problem, ਕਿ ਰਿਕੁਆਇਰਮੈਂਟ ਤਾਂ ਵਧਦੀ ਜਾ ਰਹੀ ਹੈ ਅਤੇ ਤੁਸੀਂ ਫਾਰਮੂਲਾ ਹੋਰ ਤਰ੍ਹਾਂ ਦਾ ਸੈੱਟ ਕੀਤਾ ਹੋਇਆ ਹੈ। ਜਿਵੇਂ ਸੈਂਟਰ ਨੇ ਸਟੇਟ ਵਾਸਤੇ 1.299 ਹਿੱਸਾ ਰੱਖਿਆ ਹੈ ਅਤੇ ਤੁਸੀਂ ਇਹ ਕੀਤਾ ਹੈ ਕਿ 10% ਸਾਰੀਆਂ ਕਮੇਟੀਆਂ ਨੂੰ ਦਿੱਤਾ ਜਾਵੇਗਾ। ਸੀ.ਐਮ. ਸਾਹਿਬ, ਇਸ ਤਰ੍ਹਾਂ ਕਮੇਟੀਆਂ ਚੱਲ ਨਹੀਂ ਸਕਣਗੀਆਂ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਲੁਧਿਆਣਾ ਸ਼ਹਿਰ ਦੀ ਤਾਂ ਕਾਰਪੋਰੇਸ਼ਨ ਹੈ, ਉਹ ਤਾਂ ਕਈ ਕਿਸਮ ਦੇ ਫੰਡ ਕਰੀਏਟ ਕਰ ਸਕਦੇ ਹਨ। But they (the Government) are not capable of running the Committees which are being handled out and that too irregularly. ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕੰਟਰੈਕਟਰਾਂ ਦੀਆਂ ਅਦਾਇਗੀਆਂ ਰੁਕੀਆਂ ਪਈਆਂ ਹਨ। ਉਹ ਹਾਈ ਕੋਰਟ ਵਿੱਚ ਚਲੇ ਗਏ ਹਨ ਅਤੇ ਹਾਈ ਕੋਰਟ ਨੇ ਪੇਮੈਂਟ ਜਾਰੀ ਕਰਨ ਦੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਪ੍ਰੰਤੂ ਮਿਊਂਸਪਲਟੀਆਂ ਕੋਲ ਉਨ੍ਹਾਂ ਨੂੰ ਦੇਣ ਲਈ ਪੈਸਾ ਨਹੀਂ ਹੈ। ਇਸ ਲਈ ਠੇਕੇਦਾਰਾਂ ਦੇ ਖਿਲਾਫ ਵਿਜੀਲੈਂਸ ਇਨਕੁਆਇਰੀ ਦੇ ਕੇਸ ਦਰਜ ਕਰ ਦਿੱਤੇ ਗਏ ਹਨ। ਸਰਕਾਰ ਚਾਹੁੰਦੀ ਹੈ ਕਿ ਉਨ੍ਹਾਂ ਨੂੰ ਦੱਬ ਕੇ ਸੁਕੀਜ਼ ਕੀਤਾ ਜਾਵੇ ਤਾਂ ਜੋ ਉਹ ਆਪਣੇ ਆਪ ਹੱਟ ਜਾਣਗੇ। This is not the way. ਡਿਪਟੀ ਸਪੀਕਰ ਸਾਹਿਬ, ਮਿਉਂਸਿਪਲ ਕਮੇਟੀਆਂ ਨੂੰ ਅਟਾਨੋਮਸ ਬਣਾਉਣ ਲਈ ਕੋਈ ਨਾ ਕੋਈ ਆਮਦਨ ਦੇ ਸਾਧਨ ਬਣਾਏ ਜਾਣੇ ਚਾਹੀਦੇ ਹਨ, ਵਧੇਰੇ ਅਖਤਿਆਰ ਦਿੱਤੇ ਜਾਣੇ ਚਾਹੀਦੇ ਹਨ ਅਤੇ ਉਨ੍ਹਾਂ ਦੇ ਫਾਈਨੈਂਸਿਜ਼ ਰੇਜ਼ ਕੀਤੇ ਜਾਣੇ ਚਾਹੀਦੇ ਹਨ। ਉਦੋਂ ਤੱਕ ਉਨ੍ਹਾਂ ਲਈ ਐਡੀਸ਼ਨਲ ਫੰਡਿੰਗ ਦਾ ਇੰਤਜ਼ਾਮ ਕੀਤਾ ਜਾਵੇ। ਦੂਸਰਾ whether it is related to irrigation or it is related to local bodies, ਇਨ੍ਹਾਂ ਵਸਤੇ ਅਸੀਂ ਪਲਾਨ ਮੰਗਵਾ ਕੇ ਫੰਡ ਇਸ਼ੂ ਕਰ ਦਿੱਤੇ, these funds are insufficient even for Abohar alone. ਇਨ੍ਹਾਂ ਦੀ ਇੱਕ ਟੀਮ ਅਬੋਹਰ ਗਈ ਸੀ ਅਤੇ ਉਹ ਅਬੋਹਰ ਵਾਸਤੇ 60 ਕਰੋੜ ਰੁਪਏ ਤੋਂ ਵੀ ਜ਼ਿਆਦਾ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਦਾ ਐਸਟੀਮੇਟ ਲਗਾ ਕੇ ਆਈ ਸੀ। I personally feel that is not enough. ਜਿਥੇ ਕਿਧਰੇ ਕੰਸਟਰੱਕਸ਼ਨ ਹੁੰਦੀ ਹੈ, ਆਪਣੇ ਸਾਰਿਆਂ ਦੇ ਸਾਹਮਣੇ ਹੀ ਹੈ ਕਿ ਉਹ ਸੀਮਿੰਟ ਘੱਟ ਤੇ ਰੇਤਾ ਵੱਧ ਮਿਲਾ ਕੇ ਲਗਾਈ ਜਾਂਦੇ ਹਨ ਅਤੇ ਅਸੀਂ ਐਕਸੈਪਟ ਕਰੀ ਜਾਂਦੇ ਹਾਂ। ਇਹੋ ਹਾਲ ਹੀ ਸਾਡੀ ਪਲਾਨਿੰਗ ਦਾ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਐਸ.ਏ.ਐਸ. ਨਗਰ ਦੀ ਡਿਵੈਲਪਮੈਂਟ ਲਈ ਸਿੰਘਾਪੁਰ ਤੋਂ ਪਲਾਨ ਮੰਗਵਾਇਆ ਹੈ। We want to make it our township but we have neither that kind of infrastructure nor even that kind of thinking. ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸਾਰਾ ਮਸਲਾ ਕਾਗਜ਼ੀ ਕਾਰਵਾਈ ਕਰਨ ਨਾਲ ਹੱਲ ਨਹੀਂ ਹੋਣਾ। ਮੇਰੀ ਸੁਜੈਸ਼ਨ ਹੈ ਕਿ an expert body should be formed and whole problem should be looked in totality. Without any factual reality, ਫੰਡ ਨਾ ਦਿੱਤੇ ਜਾਣ। ਗਰਾਊਂਡ ਲੈਵਲ ਤੇ ਰਿਐਲਟੀ ਵੇਖ ਕੇ ਫੰਡ ਕਰੀਏਟ ਕੀਤੇ ਜਾਣ ਜਾਂ ਫੰਡ ਦਿੱਤੇ ਜਾਣ।

ਸੀ.ਐਮ. ਸਾਹਿਬ ਨੇ ਇਥੇ ਖੜ੍ਹੇ ਹੋ ਕੇ ਕਿਹਾ ਸੀ ਕਿ ਮੈਂ ਛੱਪੜਾਂ ਦੀ ਸਫਾਈ ਕਰਨ ਵਾਸਤੇ ਪੈਸੇ ਦਾ ਪ੍ਰਬੰਧ ਕੀਤਾ ਹੈ। ਇਸ ਵਾਰ ਵੀ 100 ਕਰੋੜ ਰੁਪਏ ਦੀ ਪ੍ਰੋਵੀਜ਼ਨ ਰੱਖੀ ਗਈ ਹੈ ਪਰ ਮੈਂ ਤਾਂ ਅੱਜ ਤੱਕ ਕਿਸੇ ਵੀ ਛੱਪੜ ਦੀ ਸਫਾਈ ਹੁੰਦੀ ਨਹੀਂ ਵੇਖੀ। ਛੱਪੜਾਂ ਦੀ ਸਫਾਈ ਕਾਗਜ਼ਾਂ ਵਿੱਚ ਹੀ ਹੁੰਦੀ ਹੈ। ਹੌਲੀ-ਹੌਲੀ ਲੋਕ ਛੱਪੜਾਂ ਉਤੇ ਕਬਜ਼ਾ ਕਰ ਰਹੇ ਹਨ। ਜੇਕਰ ਕਿਸੇ ਗਰੀਬ ਨੇ ਥੋੜ੍ਹੀ ਜਿਹੀ ਜਗ੍ਹਾ ਤੇ ਆਪਣਾ ਮਕਾਨ ਬਣਾ ਲਿਆ ਤਾਂ ਇਹ ਗਰੀਬਾਂ ਦੇ ਘਰ ਉਜਾੜ ਦਿੰਦੇ ਹਨ। ਸਾਡੇ ਪਿੰਡ ਦੀਵਾਨ ਖੇੜਾ ਹੈ, ਉਥੇ ਮਾੜੀ ਜਿਹੀ ਬਾਰਸ਼ ਹੋ ਜਾਵੇ ਤਾਂ ਸਾਰਾ ਪਿੰਡ ਪਾਣੀ ਨਾਲ ਭਰ ਜਾਂਦਾ ਹੈ ਅਤੇ ਡੁੱਬਣ ਲਈ ਤਿਆਰ ਹੋ ਜਾਂਦਾ ਹੈ। ਐਸ.ਡੀ.ਐਮ. ਸਾਹਿਬ ਨੇ ਆ ਕੇ ਮੌਕਾ ਦੇਖਿਆ ਅਤੇ ਉਹ ਕਹਿਣ ਲੱਗੇ ਕਿ ਤੁਹਾਡੇ ਪਿੰਡ ਦਾ ਛੱਪੜ ਕਿੱਥੇ ਹੈ, ਕੋਈ ਕੀ ਦੱਸਦਾ। ਪਰ ਇੱਕ ਬਜ਼ੁਰਗ ਆਦਮੀ ਉਥੇ ਮੌਜੂਦ ਸੀ, ਉਹ ਕਹਿਣ ਲੱਗੇ ਕਿ ਮੈਂ ਦੱਸਦਾ ਹਾਂ ਕਿ ਛੱਪੜ ਕਿੱਥੇ ਗਿਆ। ਇਹ ਜੋ ਸਰਪੰਚ ਹਨ, ਵੋਟਾਂ ਲੈ ਕੇ ਬਹਿ ਗਏ ਅਤੇ ਲੋਕ ਥੋੜ੍ਹਾ-ਥੋੜ੍ਹਾ ਅੱਗੇ ਵਧਦੇ ਗਏ ਅਤੇ ਹੌਲੀ-ਹੌਲੀ ਛੱਪੜ ਖਤਮ ਹੋ ਗਿਆ। We have to look at this issue also. ਹੁਣ ਜੇ ਤੁਸੀਂ ਛੱਪੜਾਂ ਦੀ ਥਾਂ ਛੁਡਵਾਓਗੇ ਤਾਂ ਇਥੇ ਜੋ ਲੋਕ ਬੈਠੇ ਹਨ, ਉਨ੍ਹਾਂ ਨੂੰ ਤਾਂ ਕਿਧਰੇ ਬਿਠਾਓਗੇ ਹੀ। ਉਨ੍ਹਾਂ ਨੂੰ ਪਲਾਟ ਦੇਣ ਲਈ, ਮਕਾਨ ਬਣਾਉਣ ਲਈ ਪੈਸਾ ਦੇਣ ਲਈ ਰੱਖਿਆ ਜਾਣਾ ਚਾਹੀਦਾ ਹੈ। ਮੈਂ ਕੱਲ੍ਹ ਵੀ ਗੱਲ ਕੀਤੀ ਸੀ, this should also be considered. ਇਹ ਜਿਹੜੇ 5 ਮਰਲੇ ਦਾ ਪਲਾਟ ਦੇਣ ਦੀ ਗੱਲ ਕਰਦੇ ਹਨ, ਡਿਪਟੀ ਸਪੀਕਰ ਸਾਹਿਬ, ਕਿਸੇ-ਕਿਸੇ ਪੰਚਾਇਤ ਕੋਲ ਹੀ ਪਲਾਟ ਦੇਣ ਲਈ ਜ਼ਮੀਨ ਹੈ ਅਤੇ ਬਹੁਤੀਆਂ ਪੰਚਾਇਤਾਂ ਅਤੇ ਮਿਉਂਸੀਪਲ ਕਮੇਟੀਆਂ ਕੋਲ ਤਾਂ ਜ਼ਮੀਨ ਹੈ ਹੀ ਨਹੀਂ। ਇਸ ਦੇ ਲਈ ਵੀ ਫੰਡਜ਼ ਰੱਖਣ ਦੀ ਲੋੜ ਹੈ।

ਸੀਵਰੇਜ ਬਾਰੇ ਮੈਂ ਗੱਲ ਕਰਦਾ ਹਾਂ। ਸੀਵਰੇਜ ਲਈ ਕੇਵਲ 93 ਕਰੋੜ ਰੁਪਿਆ

ਰੱਖਿਆ ਗਿਆ ਹੈ। ਮੈਂ ਕੱਲ੍ਹ ਵੀ ਗੱਲ ਕੀਤੀ ਹੈ। ਕੇਵਲ ਪੈਸਾ ਸੁੱਟਣ ਨਾਲ ਮਸਲਾ ਹੱਲ ਨਹੀਂ ਹੋਣਾ ਜਦੋਂ ਤੱਕ ਅਸੀਂ ਪਿੰਡਾਂ ਦੀ ਅਤੇ ਸ਼ਹਿਰਾਂ ਦੀ ਪਲਾਨਿੰਗ ਨਹੀਂ ਕਰਦੇ ਕਿਉਂਕਿ ਆਬਾਦੀ ਵਧਦੀ ਜਾ ਰਹੀ ਹੈ। ਇੱਕ ਪਾਸੇ ਅਸੀਂ ਵਾਟਰ ਕੁਨੈਕਸ਼ਨ ਦੇ ਰਹੇ ਹਾਂ ਪਰ ਸੀਵਰੇਜ ਦੇ ਨਿਕਾਸ ਦਾ ਕੋਈ ਪ੍ਰਬੰਧ ਨਹੀਂ ਹੈ।

**ਮਾਨਯੋਗ ਡਿਪਟੀ ਸਪੀਕਰ :** ਪਲੀਜ਼ ਵਾਈਂਡ ਅੱਪ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਡਿਪਟੀ ਸਪੀਕਰ ਸਾਹਿਬ, ਪਾਣੀ ਦੇ ਨਿਕਾਸ ਦਾ ਜ਼ਰੂਰ ਪ੍ਰਬੰਧ ਹੋਣਾ ਚਾਹੀਦਾ ਹੈ। ਹੁਣ ਮੈਂ ਬੁੱਢੇ ਨਾਲੇ ਦੀ ਗੱਲ ਕਰਨ ਲੱਗਾ ਹਾਂ। ਉਸ ਦੀ ਸਫਾਈ ਲਈ 50 ਕਰੋੜ ਰੁਪਏ ਰੱਖੇ ਗਏ ਹਨ, ਇਹ ਬਹੁਤ ਘੱਟ ਰਕਮ ਹੈ। ਇਨੇ ਪੈਸਿਆਂ ਨਾਲ ਉਸ ਦੀ ਸਫਾਈ ਨਹੀਂ ਹੋਣੀ। ਇਹ ਮਸਲਾ ਉਦੋਂ ਤੱਕ ਹੱਲ ਨਹੀਂ ਹੋਣਾ ਜਦੋਂ ਤੱਕ ਫੈਕਟਰੀਆਂ ਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਹੀਂ ਕੀਤਾ ਜਾਂਦਾ। ਪਿਛਲੀ ਸਰਕਾਰ ਨੇ ਪਹਿਲਾਂ ਪੋਲਿਊਟਿੰਗ ਇੰਡਸਟਰੀ ਤੇ ਇੱਕ ਪੀ. ਰਾਮ ਕਮੇਟੀ ਬਣਾਈ ਸੀ। ਉਸ ਦੀ ਰਿਪੋਰਟ ਹਾਊਸ ਵਿੱਚ ਵੀ ਸਾਹਮਣੇ ਆਈ ਅਤੇ ਹਾਈ ਕੋਰਟ ਨੇ ਵੀ ਉਸ ਦੀ ਰਿਪੋਰਟ ਤੇ ਨੋਟਿਸ ਲਿਆ। ਸਰਕਾਰ ਨੇ ਪਿੱਛੇ ਜੋ ਸੈਸ਼ਨ ਹੋਏ, ਉਸ ਦੇ ਵਿੱਚ ਵੀ ਇਸ ਬਾਰੇ ਐਸ਼ਿਉਰੈਂਸ ਦਿੱਤੀ ਸੀ। Everytime there is some issue or the other. ਆਪ ਜੀ ਵੀ ਇਸ ਗੱਲ ਨੂੰ ਮਹਿਸੂਸ ਕਰੋਗੇ ਕਿ ਕੱਲ੍ਹ ਕਾਲ ਅਟੈਂਸ਼ਨ ਮੋਸ਼ਨ ਸੀ ਅਤੇ ਉਸ ਦੇ ਜਵਾਬ ਵਿੱਚ ਕਿਹਾ ਗਿਆ ਸੀ ਕਿ ਹਿਮਾਚਲ ਪ੍ਰਦੇਸ਼ ਦੀ ਇੰਡਸਟਰੀਜ਼ ਦੁਆਰਾ ਸਤਲੁੱਜ ਵਿੱਚ ਪੋਲਿਊਸ਼ਨ ਹੋ ਰਿਹਾ ਹੈ ਪਰ ਲੁਧਿਆਣੇ ਵਿਖੇ ਜੋ ਹੋ ਰਿਹਾ ਹੈ, ਉਸ ਦਾ ਆਪਾਂ ਕੀ ਕਰ ਰਹੇ ਹਾਂ? ਡਿਪਟੀ ਸਪੀਕਰ ਸਾਹਿਬ, that is unviable for them. ਉਹ ਆਪਣਾ ਪੋਲਿਊਸ਼ਨ ਟਰੀਟਮੈਂਟ ਪਲਾਂਟ ਜਾਂ ਸੱਲੇਜ ਪਲਾਂਟ ਲਗਾਉਣ ਪਰ ਜਦੋਂ ਤੱਕ ਇਸ ਪਾਸੇ ਸਖਤੀ ਨਹੀਂ ਹੁੰਦੀ, ਉਦੋਂ ਤੱਕ ਭਾਵੇਂ ਇੰਡਸਟਰੀ ਦਾ ਗੰਦਾ ਪਾਣੀ ਬੁਢੇ ਨਾਲੇ ਵਿੱਚ ਪਾ ਲਓ ਜਾਂ ਫਿਰ ਸਤਲੁੱਜ ਵਿੱਚ ਪਾ ਲਓ, ਉਹ ਹਰੀਕੇ ਹੋ ਕੇ ਸਾਡੇ ਚਲਾ ਜਾਵੇਗਾ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਸ ਤੇ ਦੋਬਾਰਾ ਵਿਚਾਰ ਕਰਨਾ ਚਾਹੀਦਾ ਹੈ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਬਜਟ ਸੈਸ਼ਨ ਸ਼ੁਰੂ ਹੋਇਆ ਹੈ ਅਤੇ ਸਾਡੇ ਬਹੁਤ ਹੀ ਸਨਮਾਨਯੋਗ ਵਿੱਤ ਮੰਤਰੀ ਸਾਹਿਬ ਨੇ ਬਜਟ ਪੇਸ਼ ਕੀਤਾ ਹੈ, ਬੜੀ ਫਰੂਟਫੁਲ ਡਿਸਕਸ਼ਨ ਇਸ ਤੇ ਹੋਈ ਹੈ। ਬਜਟ ਪਾਸ ਹੋਇਆ ਹੈ।

**ਮਾਨਯੋਗ ਡਿਪਟੀ ਸਪੀਕਰ :** ਚੰਨੀ ਸਾਹਿਬ, ਟਾਇਮ ਥੋੜ੍ਹਾ ਲੈਣਾ, ਬਾਦਲ ਸਾਹਿਬ ਨੇ ਵੀ ਬੋਲਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਡਿਪਟੀ ਸਪੀਕਰ ਸਾਹਿਬ, ਮੈਂ ਥੋੜ੍ਹਾ ਹੀ ਬੋਲਣਾ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਮੁਬਾਰਿਕਬਾਦ ਵੀ ਦਿੰਦਾ ਹਾਂ ਕਿ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਜਿਹੜਾ ਸੈਸ਼ਨ ਹੁਣ ਖਤਮ ਹੋਣ ਵਾਲਾ ਹੈ, ਇਸ ਦੇ ਵਿੱਚ ਲੀਡਰ ਆਫ ਦਿ ਆਪੋਜ਼ੀਸ਼ਨ ਨੇ, ਦੂਸਰੇ ਮੈਂਬਰ ਸਾਹਿਬਾਨ ਨੇ, ਮੁੱਖ ਮੰਤਰੀ ਜੀ ਨੇ ਅਤੇ ਹੋਰ ਸਾਰਿਆਂ ਨੇ ਬਹੁਤ ਵਧੀਆ ਮਾਹੌਲ ਬਣਾ ਕੇ ਰੱਖਿਆ ਹੈ ਅਤੇ ਇੱਕ ਫਰੂਟਫੁੱਲ ਡਿਸਕਸ਼ਨ ਹੋਈ ਹੈ। ਇਸ ਦੇ ਲਈ ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਅਤੇ ਸਪੀਕਰ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ ਨਾਲ ਪਹਿਲਾਂ ਐਮ.ਐਲ.ਏਜ਼ ਦੀ ਟਰੇਨਿੰਗ ਬਾਰੇ ਗੱਲ ਕੀਤੀ ਗਈ ਸੀ। ਮੈਂ ਬੇਨਤੀ ਕਰਦਾ ਹਾਂ ਕਿ ਹਰ ਮਹਿਕਮੇ ਦੀ ਵਰਕਿੰਗ ਬਾਰੇ ਇਥੇ ਟਰੇਨਿੰਗ ਕਰਵਾਈ ਜਾਵੇ ਅਤੇ ਉਸ ਮਹਿਕਮੇ ਦਾ ਸਕੱਤਰ ਆ ਕੇ ਐਮ.ਐਲ.ਏਜ਼ ਨੂੰ ਜੋ-ਜੋ ਉਨ੍ਹਾਂ ਦੇ ਵਿਭਾਗ ਦੀਆਂ ਗਤੀਵਿਧੀਆਂ ਅਤੇ ਕਾਰਗੁਜ਼ਾਰੀਆਂ ਹਨ, ਸਕੀਮਾਂ ਹਨ, ਉਹ ਦੱਸਣ। ਜੋ ਸਰਕਾਰ ਦੀਆਂ ਸਕੀਮਾਂ ਹਨ, ਉਹ ਦੱਸਣ ਤੇ ਨਾਲ ਐਮ.ਐਲ.ਏ. ਸਾਹਿਬਾਨ ਆਪਣੇ ਸੁਝਾਓ ਦੇਣ। ਇਸ ਬਾਰੇ ਸੁਝਾਓ ਦੇਣ ਕਿ ਉਨ੍ਹਾਂ ਦੇ ਹਲਕੇ ਵਿੱਚ ਅਤੇ ਪੰਜਾਬ ਵਿੱਚ ਕੀ ਹੋ ਸਕਦਾ ਹੈ। ਇਹ ਮੇਰਾ ਸੁਝਾਓ ਹੈ। ਟ੍ਰੇਨਿੰਗ ਨਾਲੋਂ ਇਸ ਤਰ੍ਹਾਂ ਕਰ ਲਿਆ ਜਾਵੇ। ਇਸ ਨਾਲ ਵਿੱਚੇ ਹੀ ਟ੍ਰੇਨਿੰਗ ਹੋ ਜਾਵੇਗੀ ਤੇ ਨਾਲ ਹੀ ਸਾਰਿਆਂ ਮਹਿਕਮਿਆਂ ਦੀਆਂ ਸਕੀਮਾਂ ਵੀ ਆ ਜਾਣਗੀਆਂ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਡਿਮਾਂਡਜ਼ ਤੇ ਬੋਲਣਾ ਚਾਹੁੰਦਾ ਹਾਂ। ਐਗਰੀਕਲਚਰ ਅਤੇ ਫਾਰੈਸਟ ਦੀ ਪਹਿਲੀ ਡਿਮਾਂਡ ਹੈ। ਇਸ ਬਾਰੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਾਰਟੀਕਲਚਰ ਡਿਪਾਰਟਮੈਂਟ ਵੀ ਵਿੱਚ ਆਉਂਦਾ ਹੈ। ਅੱਜ ਪੰਜਾਬ ਦਾ ਜੋ ਟੋਟਲ ਏਰੀਆ ਹੈ, ਉਸ ਦਾ ਸਿਰਫ 6% ਹੀ ਫਾਰੈਸਟ ਅਧੀਨ ਰਹਿ ਗਿਆ ਹੈ, ਜਦ ਕਿ ਸਥਾਪਿਤ ਨਿਯਮ ਅਨੁਸਾਰ 33% ਜ਼ਰੂਰੀ ਹੈ। 33% ਦਰੱਖਤ ਹੋਣੇ ਚਾਹੀਦੇ ਹਨ, ਹਰਿਆਲੀ ਹੋਣੀ ਚਾਹੀਦੀ ਹੈ ਤਾਂ ਕਿ ਪੰਜਾਬ ਦਾ ਵਾਤਾਵਰਨ ਠੀਕ ਰਹਿ ਸਕੇ। ਡਿਪਟੀ ਸਪੀਕਰ ਸਾਹਿਬ, ਹਰ ਸਾਲ ਦਰੱਖਤ ਲਗਾਏ ਜਾਂਦੇ ਹਨ। ਲੱਖਾਂ ਦਰੱਖਤ ਲੱਗਦੇ ਹਨ ਪਰ ਸੰਭਾਲ ਨਾ ਹੋਣ ਕਾਰਨ ਇਹ ਖਰਾਬ ਹੋ ਜਾਂਦੇ ਹਨ। ਇਨਵਾਇਰਨਮੈਂਟ ਠੀਕ ਰੱਖਣ ਵਾਸਤੇ ਵੱਧ ਤੋਂ ਵੱਧ ਏਰੀਏ ਵਿੱਚ, ਸਕੂਲਾਂ ਵਿੱਚ ਅਤੇ ਪੰਚਾਇਤੀ ਜ਼ਮੀਨ ਵਿੱਚ ਦਰੱਖਤ ਲਗਾਏ ਜਾਣੇ ਚਾਹੀਦੇ ਹਨ ਜਾਂ ਐਗਰੋ ਬੇਸਿਡ ਐਗਰੀਕਲਚਰ ਤਹਿਤ ਖੇਤਾਂ ਵਿੱਚ ਸਬਸਿਡੀ ਦੇ ਕੇ ਸਰਕਾਰ ਵੱਧ ਤੋਂ ਵੱਧ ਦਰੱਖਤ ਲਗਾਵੇ ਤਾਂ ਕਿ ਇਨਵਾਇਰਨਮੈਂਟ ਠੀਕ ਰਹੇ। ਇਸ ਵਿੱਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੰਗਲਾਤ ਮਹਿਕਮੇ ਵਲੋਂ ਦਫਾ ਚਾਰ ਲਗਾਈ ਜਾਂਦੀ ਹੈ। ਇਹ ਕੰਡੀ ਏਰੀਏ ਵਿੱਚ ਲਗਾਈ ਜਾਂਦੀ ਹੈ। ਇਸ ਦਫਾ ਅਧੀਨ ਕਿਸਾਨ ਨਾ ਜ਼ਮੀਨ ਵਾਹ ਸਕਦਾ ਹੈ ਅਤੇ ਨਾ ਪੱਧਰੀ ਕਰ ਸਕਦਾ ਹੈ। ਇਸ ਲਈ ਦਫਾ ਚਾਰ ਹਟਾਉਣ ਲਈ ਕੇਂਦਰ ਸਰਕਾਰ ਨੂੰ ਲਿਖਿਆ ਜਾਵੇ, ਇਸ ਬਾਰੇ ਉਪਰਾਲੇ ਕੀਤੇ ਜਾਣ। ਇਸ ਬਾਰੇ ਸੰਜੀਦਗੀ ਨਾਲ ਕੰਮ ਕੀਤਾ ਜਾਵੇ। ਇਸ ਦੇ ਨਾਲ ਹੀ ਜੋ ਜੰਗਲੀ ਜਾਨਵਰ ਹਨ, ਜਿਨ੍ਹਾਂ ਨਾਲ ਕਿਸਾਨਾਂ ਦਾ ਨੁਕਸਾਨ ਹੋ ਰਿਹਾ ਹੈ, ਉਸ ਬਾਰੇ ਵੀ ਪ੍ਰਬੰਧ ਹੋਣਾ ਚਾਹੀਦਾ ਹੈ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਗਲੀ ਡਿਮਾਂਡ ਐਜੂਕੇਸ਼ਨ ਬਾਰੇ ਹੈ। ਸਭ

ਤੋਂ ਪਹਿਲਾਂ ਮੈਂ ਸਰਕਾਰ ਦਾ ਧੰਨਵਾਦ ਕਰਨਾ ਚਾਹੁੰਦਾ ਹੈ ਕਿ ਭਾਸ਼ਾ ਵਿਭਾਗ ਰਾਹੀਂ ਪੰਜਾਬੀ ਨੂੰ ਲਾਗੂ ਕਰਨ ਲਈ ਪੰਜਾਬ ਸਰਕਾਰ ਵੱਲੋਂ ਉਪਰਾਲੇ ਕੀਤੇ ਜਾ ਰਹੇ ਹਨ। ਇਹ ਬਹੁਤ ਹੀ ਜ਼ਿਆਦਾ ਸ਼ਲਾਘਾਯੋਗ ਕੰਮ ਹੈ। ਇਸ ਦੇ ਨਾਲ ਪੰਜਾਬੀ ਨੂੰ ਪ੍ਰਫੁੱਲਿਤ ਕਰਨਾ ਬਹੁਤ ਹੀ ਜ਼ਰੂਰੀ ਹੈ। ਇਸ ਬਾਰੇ ਭਾਵੇਂ ਕੋਈ ਸੰਸਥਾ, ਇੰਸਟੀਚਿਊਸ਼ਨ ਬਣਾ ਲਓ ਜਿੱਥੇ ਪੰਜਾਬੀ ਲਿਟਰੇਚਰ ਨੂੰ ਉਭਾਰਿਆ ਜਾਵੇ। ਪੰਜਾਬੀ ਦੇ ਲਿਟਰੇਚਰ ਵਿੱਚ ਬਹੁਤ ਕੁਝ ਹੈ। ਉਥੇ ਵਾਰਾਂ ਹਨ, ਛੰਦ ਹਨ, ਕਵਿਤਾਵਾਂ ਹਨ, ਕਹਾਣੀਆਂ ਹਨ, ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਪ੍ਰਫੁੱਲਿਤ ਕਰਨ ਦੀ ਅੱਜ ਜ਼ਰੂਰਤ ਹੈ ਤਾਂ ਕਿ ਪੰਜਾਬੀ ਨੂੰ ਹੋਰ ਵਧੀਆ ਬਣਾਇਆ ਜਾ ਸਕੇ ਤੇ ਪੰਜਾਬੀ ਜ਼ੁਬਾਨ ਅੱਗੇ ਹੋ ਸਕੇ। ਡਿਪਟੀ ਸਪੀਕਰ ਸਾਹਿਬ, ਮੈਂ ਕੋਰੀਆ ਗਿਆ ਸੀ। ਉਥੇ ਮੈਂ ਸੋਚਿਆ ਕਿ ਇੰਗਲਿਸ਼ ਬੋਲਾਂ ਪਰ ਉਥੇ ਇੰਗਲਿਸ਼ ਕੋਈ ਨਹੀਂ ਸਮਝ ਸਕਦਾ। ਕਿਸੇ ਨੂੰ ਇੰਗਲਿਸ਼ ਦੀ ਸਮਝ ਨਹੀਂ ਹੈ। ਡੁਬਈ ਵਾਲੇ ਆਪਣੀ ਜ਼ੁਬਾਨ ਬੋਲਦੇ ਹਨ। ਉਥੇ ਵੀ ਅੰਗਰੇਜ਼ੀ ਨਹੀਂ ਹੈ। ਉਹ ਵੀ ਆਪਣੀ ਜ਼ੁਬਾਨ ਵਿੱਚ ਕੰਮ ਕਰਦੇ ਹਨ। ਸਾਨੂੰ ਆਦਤ ਪੈ ਗਈ ਹੈ ਜਦੋਂ ਤੱਕ ਦੋ ਤਿੰਨ ਸ਼ਬਦ ਇੰਗਲਿਸ਼ ਦੇ ਨਾ ਬੋਲ ਲਈਏ, ਸਾਨੂੰ ਕੋਈ ਪੜ੍ਹਿਆ ਲਿਖਿਆ ਹੀ ਨਹੀਂ ਕਹਿੰਦਾ। ਇਹ ਇੱਕ ਉਲਟਾ ਕੰਮ ਚੱਲ ਪਿਆ ਹੈ। ਅਸੀਂ ਆਪਣੀ ਬੋਲੀ ਨੂੰ ਛੱਡ ਕੇ ਦੂਸਰੀ ਬੋਲੀ ਨੂੰ ਅਪਣਾ ਲਿਆ ਹੈ। ਸਰਕਾਰ ਨੂੰ ਮੈਂ ਬੇਨਤੀ ਕਰਦਾ ਹਾਂ ਕਿ ਰੁਟੀਨ ਵਿੱਚ ਪੰਜਾਬੀ ਨੂੰ ਵਰਤਿਆ ਜਾਵੇ। ਇਸ ਨੂੰ ਸਖਤੀ ਨਾਲ ਲਾਗੂ ਕੀਤਾ ਜਾਵੇ। ਵਿਧਾਨ ਸਭਾ ਵਿੱਚ ਵੀ ਸਾਰੇ ਮੈਂਬਰ ਸਾਹਿਬਾਨ ਪੰਜਾਬੀ ਵਿੱਚ ਗੱਲ ਕਰਨ ਤਾਂ ਹੋਰ ਵੀ ਜ਼ਿਆਦਾ ਚੰਗਾ ਲੱਗੇਗਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਵਿੱਚ ਲਿਟਰੇਸੀ ਰੇਟ ਬਹੁਤ ਘਟ ਗਿਆ ਹੈ। ਅਸੀਂ ਆਪਣੇ ਗੁਆਂਢੀ ਰਾਜਾਂ ਨਾਲੋਂ ਬਹੁਤ ਪਿੱਛੇ ਚਲੇ ਗਏ ਹਾਂ। ਸਾਡੇ ਸਕੂਲਾਂ ਵਿੱਚ ਪੜ੍ਹਾਈ ਦਾ ਮਿਆਰ ਉਹ ਨਹੀਂ ਰਿਹਾ ਜੋ ਪਹਿਲਾਂ ਸਰਕਾਰੀ ਸਕੂਲਾਂ ਵਿੱਚ ਹੁੰਦਾ ਸੀ। ਸਕੂਲਾਂ ਦਾ ਮਿਆਰ ਬਹੁਤ ਗਿਰ ਚੁੱਕਾ ਹੈ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਸਕੂਲਾਂ ਦੀ ਪੜ੍ਹਾਈ ਬਾਰੇ ਵਿਸ਼ੇਸ਼ ਧਿਆਨ ਦਿੱਤਾ ਜਾਵੇ ਕਿਉਂਕਿ ਹਰ ਕੋਈ ਅੱਜ ਪ੍ਰਾਈਵੇਟ ਸਕੂਲਾਂ ਵੱਲ ਭੱਜ ਰਿਹਾ ਹੈ। ਸਰਕਾਰੀ ਸਕੂਲਾਂ ਤੋਂ ਲੋਕਾਂ ਦਾ ਵਿਸ਼ਵਾਸ ਉਠ ਗਿਆ ਹੈ। ਚੰਡੀਗੜ੍ਹ ਵਿੱਚ ਸਕੂਲਾਂ ਵਿੱਚ ਐਡਮਿਸ਼ਨ ਵਾਸਤੇ ਸਿਫਾਰਸ਼ਾਂ ਪੈਂਦੀਆਂ ਹਨ ਲੇਕਿਨ ਗੌਰਮਿੰਟ ਦੇ ਸਕੂਲਾਂ ਵਿੱਚ ਕੋਈ ਪੜ੍ਹਨਾ ਨਹੀਂ ਚਾਹੁੰਦਾ। ਇਸ ਦਾ ਕਾਰਨ ਇਹ ਹੈ ਕਿ ਉਥੇ ਪੜ੍ਹਾਈ ਦਾ ਮਿਆਰ ਨਹੀਂ ਰਿਹਾ, ਕੁਆਲਟੀ ਐਜੂਕੇਸ਼ਨ ਨਹੀਂ ਮਿਲ ਰਹੀ। ਟੀਚਰਾਂ ਦੀ ਸ਼ਾਰਟੇਜ ਹੈ ਤੇ ਸਕੂਲਾਂ ਦੀਆਂ ਬਿਲਡਿੰਗਾਂ ਵਧੀਆ ਨਹੀਂ ਹਨ। ਪੜ੍ਹਾਈ ਦਾ ਕਮਰਸ਼ਲਾਈਜ਼ੇਸ਼ਨ ਹੋ ਰਿਹਾ ਹੈ। ਜਿਹੜੇ ਵਿਸ਼ੇ ਪੜ੍ਹਾਏ ਜਾਂਦੇ ਹਨ, ਉਹ ਜਾਬ ਓਰੀਐਂਟਿਡ ਨਹੀਂ। ਇਸ ਕਰਕੇ ਇਸ ਬਾਰੇ ਸਰਕਾਰ ਨੂੰ ਮੈਂ ਬੇਨਤੀ ਕਰਦਾ ਹਾਂ ਕਿ ਇਸ ਲਈ ਵਿਸ਼ੇਸ਼ ਤੌਰ ਤੇ ਉਪਰਾਲੇ ਕੀਤੇ ਜਾਣ।

ਐਕਸਾਈਜ਼ ਦੇ ਬਾਰੇ ਇਸ ਬਜਟ ਵਿੱਚ ਬਹਿਸ ਕੀਤੀ ਗਈ ਹੈ। ਅੱਜ ਸਭ ਤੋਂ ਜ਼ਿਆਦਾ ਜਰੂਰੀ ਹੈ ਕਿ ਅਸੀਂ ਪੰਜਾਬ ਦੇ ਲੋਕਾਂ ਨੂੰ, ਜਿਹੜਾ ਸਾਡਾ ਟੈਕਸ ਹੈ, ਉਹ ਦੇਣ ਲਈ ਉਨ੍ਹਾਂ ਨੂੰ ਪ੍ਰੇਰੀਏ ਅਤੇ ਸਮਝਾਈਏ ਕਿ ਸਰਕਾਰ ਦਾ ਟੈਕਸ ਤੁਹਾਡੇ ਤੇ ਹੀ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਲੱਗਣਾ ਹੈ। ਕੋਈ ਜ਼ਰੂਰੀ ਚੀਜ਼ ਖਰੀਦਣ ਜਾਵੋ ਤਾਂ ਸਭ ਤੋਂ ਪਹਿਲਾਂ ਦੁਕਾਨਦਾਰ ਦਾ ਸਵਾਲ ਇਹ ਹੁੰਦਾ ਹੈ ਕਿ ਤੁਸੀਂ ਬਿੱਲ ਲੈਣਾ ਹੈ ਕਿ ਨਹੀਂ ਲੈਣਾ। ਜੇ ਸਰਕਾਰ ਤਹਿਸੀਲਦਾਰ ਲੈਵਲ ਤੱਕ ਸਿਸਟਮ ਨੂੰ ਠੀਕ ਕਰ ਲਵੇ ਤਾਂ ਸਾਡਾ ਟੈਕਸ ਚਾਰ ਗੁਣਾ ਵਧ ਸਕਦਾ ਹੈ। ਜੇਕਰ ਐਕਸਾਈਜ਼ ਇੰਸਪੈਕਟਰ ਤੱਕ ਆਲੇ ਦੁਆਲੇ ਦਾ ਸਿਸਟਮ ਠੀਕ ਕਰ ਲਈਏ ਤਾਂ ਚਾਰ ਗੁਣਾ ਆਮਦਨ ਵਧ ਸਕਦੀ ਹੈ। ਸਿਰਫ ਮਾਹੌਲ ਕਾਇਮ ਕਰਨ ਦੀ ਲੋੜ ਹੈ।

**ਮਾਨਯੋਗ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ ਪਲੀਜ਼।

**ਸਰਦਾਰ ਚਰਨਜੀਤ ਸਿੰਘ ਚੰਨੀ :** ਡਿਪਟੀ ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਟਾਈਮ ਲੈਣਾ ਹੈ, ਦੋ ਤਿੰਨ ਮਿੰਟ ਹੋਰ ਲੈਣੇ ਹਨ। ਅੱਜ ਨਸ਼ਿਆਂ ਦੀ ਗੱਲ ਚੱਲ ਰਹੀ ਹੈ। ਪੰਜਾਬ ਵਿੱਚ ਇੰਨੇ ਜ਼ਿਆਦਾ ਨਸ਼ੇ ਹੋ ਗਏ ਹਨ ਕਿ ਅੱਜ ਹਰ ਪਿੰਡ ਵਿੱਚ ਸ਼ਰਾਬ ਦਾ ਠੇਕਾ ਹੋ ਗਿਆ ਹੈ। ਇਸ ਤੋਂ ਇਲਾਵਾ ਹੋਰ ਵੀ ਕਈ ਤਰ੍ਹਾਂ ਦੇ ਨਸ਼ੇ ਵੀ ਪੰਜਾਬ ਵਿੱਚ ਮਿਲਦੇ ਹਨ। ਮਾਨਯੋਗ ਬੀਬੀ ਹਰਸਿਮਰਤ ਕੌਰ ਜੀ ਨੇ ਪਾਰਲੀਮੈਂਟ ਵਿੱਚ ਕਿਹਾ ਹੈ, ਜਿਹੜਾ ਇਹ ਤੱਥ ਹੈ ਕਿ ਅਫੀਮ ਦੀ ਸਭ ਤੋਂ ਜ਼ਿਆਦਾ ਖਪਤ ਪੰਜਾਬ ਵਿੱਚ ਹੈ, ਇਹ ਬਿਲਕੁਲ ਸਹੀ ਹੈ। ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਅਸੀਂ ਇਨ੍ਹਾਂ ਗੱਲਾਂ ਨੂੰ ਸੰਜੀਦਗੀ ਨਾਲ ਲਈਏ ਤਾਂ ਪੰਜਾਬ ਵਿੱਚੋਂ ਇਹ ਬਲਾ ਖਤਮ ਹੋ ਸਕਦੀ ਹੈ। ਮੈਂ ਮਾਨਯੋਗ ਮੁੱਖ ਮੰਤਰੀ ਅਤੇ ਹੈਲਥ ਮਨਿਸਟਰ ਜੀ ਦਾ ਬੜਾ ਧੰਨਵਾਦੀ ਹਾਂ। ਬੀਬੀ ਜੀ ਬੈਠੇ ਨਹੀਂ, ਉਨ੍ਹਾਂ ਦਾ ਵੀ ਧੰਨਵਾਦ ਕਿ ਚਮਕੌਰ ਸਾਹਿਬ ਹਸਪਤਾਲ ਨੂੰ 55 ਬੈਡਿਡ ਕਰ ਦਿੱਤਾ ਗਿਆ ਹੈ। ਮੋਰਿੰਡਾ ਹਸਪਤਾਲ ਵਿੱਚ ਕਰੋੜ ਰੁਪਿਆ ਦਿੱਤਾ ਹੈ, ਇਸ ਲਈ ਵੀ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਲੋਕਲ ਗੌਰਮਿੰਟ ਦੇ ਸਬੰਧ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਗਰ ਕੌਂਸਲ ਚਮਕੌਰ ਸਾਹਿਬ ਬਣੀ ਹੈ, ਸਾਰੇ ਪੰਜਾਬ ਦੀਆਂ ਨਗਰ ਕੌਂਸਲਾਂ ਨੂੰ ਵੈਟ ਵਿੱਚੋਂ ਹਿੱਸਾ ਜਾਂਦਾ ਹੈ ਲੇਕਿਨ ਇੱਕ ਸਾਲ ਸਾਡੀ ਇਸ ਕੌਂਸਲ ਬਣੀ ਨੂੰ ਹੋ ਗਿਆ ਹੈ.... ਮਾਨਯੋਗ ਮੰਤਰੀ ਜੀ ਬੈਠੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਡਿਪਟੀ ਸਪੀਕਰ ਸਾਹਿਬ, ਇੱਕ ਕਲੈਰੀਫਿਕੇਸ਼ਨ ਲੈਣੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਪਾਰਲੀਮੈਂਟ ਵਿੱਚ ਬੀਬੀ ਹਰਸਿਮਰਤ ਕੌਰ ਨੇ ਬੋਲਦੇ ਹੋਏ ਕਿਹਾ ਹੈ ਕਿ ਪੰਜਾਬ ਵਿੱਚ ਅਫੀਮ ਦੀ ਤਜਾਰਤ ਸਭ ਤੋਂ ਜ਼ਿਆਦਾ ਹੈ। ਕੀ ਇਨ੍ਹਾਂ ਨੇ ਇਹ ਸੀਰੀਅਸਲੀ ਕਿਹਾ ਹੈ ਜਾਂ ਐਵੇਂ ਹੀ ਕਹਿ ਦਿੱਤਾ? ਕੀ ਇਨ੍ਹਾਂ ਨੇ ਅਫੀਮ ਦੀ ਤਜਾਰਤ ਦੀ ਗੱਲ ਨੂੰ ਆਪ ਸੁਣਿਆ ਹੈ ਕਿ ਵਾਕਈ ਇਹ ਗੱਲ ਉਥੇ ਹੋਈ ਹੈ? ...(ਵਿਘਨ)... ਇਨ੍ਹਾਂ ਨੇ ਆਪਣੀ ਪਾਰਟੀ ਦੇ ਐਮ.ਪੀ. ਨੂੰ ਕੋਟ ਕੀਤਾ ਹੈ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਜਲਦੀ ਵਾਈਂਡ ਅੱਪ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਮੇਰੀ ਗੱਲ ਦੀ ਗਰੈਵਿਟੀ ਨੂੰ ਸਮਝਣ। ਮੈਂ ਆਪਣੀ ਚਿੰਤਾ ਪੰਜਾਬ ਵਿੱਚ ਫੈਲੇ ਨਸ਼ਿਆਂ ਬਾਰੇ ਜ਼ਾਹਿਰ ਕੀਤੀ ਹੈ ਕਿ ਸਾਨੂੰ ਇੱਕੱਠੇ ਹੋ ਕੇ ਇਸ ਸਬੰਧ ਵਿੱਚ ਕੰਮ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਲੋਕਲ ਗੌਰਮਿੰਟ ਬਾਰੇ ਬੇਨਤੀ ਕਰ ਰਿਹਾ ਸੀ ਕਿ ਚਮਕੌਰ ਸਾਹਿਬ ਨਗਰ ਕੌਂਸਲ ਬਣੀ ਹੈ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਬਹੁਤ ਹੀ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਜਿਸ ਧਰਤੀ ਨੂੰ ਗੁਰੂ ਸਾਹਿਬ ਦੀ ਚਰਨ ਛੋਹ ਪ੍ਰਾਪਤ ਹੈ, ਜਿਥੇ ਗੁਰੂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦਿਆਂ ਨੇ ਸ਼ਹਾਦਤ ਦਿੱਤੀ ਹੈ, ਉਨ੍ਹਾਂ ਦੇ ਉਸ ਸ਼ਹਿਰ ਨੂੰ ਨਗਰ ਕੌਂਸਲ ਬਣਾਇਆ ਹੈ। ਇਸ ਲਈ ਮੈਂ ਸਰਕਾਰ ਦਾ ਧੰਨਵਾਦ ਕਰਦਾ ਹਾਂ ਅਤੇ ਨਾਲ ਹੀ ਬੇਨਤੀ ਕਰਦਾ ਹਾਂ ਕਿ ਵੈਟ ਵਿੱਚੋਂ ਸਾਡੀ ਨਗਰ ਕੌਂਸਲ ਨੂੰ ਹਿੱਸਾ ਜ਼ਰੂਰ ਮਿਲਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਚਮਕੌਰ ਸਾਹਿਬ ਵਿੱਚ ਸੀਵਰੇਜ ਦੀ ਸੁਵਿਧਾ ਮੁਹੱਈਆ ਕੀਤੀ ਜਾਵੇ।

ਡਿਪਟੀ ਸਪੀਕਰ ਸਾਹਿਬ, ਤੁਸੀਂ ਹੋਰ ਸਮਾਂ ਦੇਣ ਤੋਂ ਰੋਕ ਰਹੇ ਹੋ ਲੇਕਿਨ ਮੈਂ 1-2 ਬੇਨਤੀਆਂ ਥੋੜ੍ਹੇ ਟਾਈਮ ਵਿੱਚ ਹੀ ਕਰਨੀਆਂ ਹਨ। ਸਾਡੇ ਚਮਕੌਰ ਸਾਹਿਬ ਇੱਕ ਡੱਲ ਪਿੰਡ ਹੈ। ਉਥੇ ਗ੍ਰਿਡ ਲੱਗਣਾ ਹੈ। ਸਾਡੇ ਪਿੰਡ ਨੇ ਬਿਜਲੀ ਬੋਰਡ ਨੂੰ ਜਗ੍ਹਾ ਵੀ ਦਿੱਤੀ ਹੋਈ ਹੈ। ਇਸ ਲਈ ਜ਼ਰੂਰੀ ਹੈ ਕਿ ਗ੍ਰਿਡ ਸਟੇਸ਼ਨ ਛੇਤੀ ਤੋਂ ਛੇਤੀ ਲਗਾਇਆ ਜਾਵੇ। ਪਹਿਲਾਂ ਮੁੱਖ ਮੰਤਰੀ ਜੀ ਨੇ ਸਾਨੂੰ ਆਸ਼ਵਾਸਨ ਦਿੱਤਾ ਸੀ ਕਿ ਇੱਕ ਸਾਲ ਵਿੱਚ ਲੱਗ ਜਾਵੇਗਾ ਲੇਕਿਨ ਉਹ ਅਜੇ ਤੱਕ ਲੱਗਿਆ ਨਹੀਂ।

ਮੈਂ ਸ਼ਡਿਊਲਡ ਕਾਸਟ ਦੇ ਲੋਕਾਂ ਲਈ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ 85ਵੀਂ ਅਮੈਂਡਮੈਂਟ ਹੈ, ਇਹ ਜਦੋਂ ਪਾਸ ਹੋਈ ਸੀ ਤਾਂ ਉਦੋਂ ਪੰਜਾਬ ਦੇ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸੀ ਅਤੇ ਸੈਂਟਰ ਦੇ ਵਿੱਚ ਬੀ.ਜੇ.ਪੀ. ਦੀ ਸਰਕਾਰ ਸੀ। ਇਸ ਪ੍ਰਤੀ ਜੋ ਇਨ੍ਹਾਂ ਨੇ 85ਵੀਂ ਅਮੈਂਡਮੈਂਟ ਦਿਵਾ ਕੇ ਆਪਣਾ ਉਭਾਰ ਜਿਤਾਇਆ ਸੀ, ਉਸ ਦਾ ਪੰਜਾਬ ਦੇ ਲੋਕਾਂ ਨੇ ਪੂਰਾ ਧੰਨਵਾਦ ਕੀਤਾ ਹੈ। ਅੱਜ ਵੀ ਸ਼ਡਿਊਲਡ ਕਾਸਟ ਦੇ ਲੋਕ ਇਸ ਗੱਲ ਦੇ ਲਈ ਰਿਣੀ ਹਨ ਕਿ ਬੀ.ਜੇ.ਪੀ. ਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਇਨ੍ਹਾਂ ਨੂੰ ਇਹ ਅਮੈਂਡਮੈਂਟ ਲਿਆ ਕੇ ਦਿੱਤੀ ਹੈ। ਲੇਕਿਨ ਅੱਜ ਵੀ ਇਹ ਅਮੈਂਡਮੈਂਟ ਪੂਰੀ ਤਰ੍ਹਾਂ ਲਾਗੂ ਨਹੀਂ ਹੋ ਰਹੀ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਵਿੱਚ 85ਵੀਂ ਅਮੈਂਡਮੈਂਟ ਜਦੋਂ ਤੋਂ ਪਾਰਲੀਮੈਂਟ ਵਿੱਚ ਲਾਗੂ ਹੋਈ ਹੈ, ਉਦੋਂ ਤੋਂ ਹੀ ਪੰਜਾਬ ਦੇ ਵਿੱਚ ਲਾਗੂ ਕੀਤੀ ਜਾਵੇ। ਜੰਜੂਆ ਜੱਜਮੈਂਟ ਤੋਂ ਬਾਅਦ ਸਰਕਾਰ ਨੇ ਇੱਕ ਚਿੱਠੀ ਕੱਢੀ ਸੀ ਤੇ ਇਸ ਨੂੰ ਰੋਕ ਦਿੱਤਾ ਗਿਆ ਸੀ ਅਤੇ ਕਿਹਾ ਸੀ ਕਿ ਉਸ ਚਿੱਠੀ ਨੂੰ ਵਿਦਡਰਾਅ ਕੀਤਾ ਜਾਵੇ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਚਮਕੌਰ ਸਾਹਿਬ ਦੇ ਵਿੱਚ ਟੂਰਿਜ਼ਮ ਨੂੰ ਬੜ੍ਹਾਵਾ ਦੇਣ ਦੇ ਲਈ ਇੱਕ ਥੀਮ ਪਾਰਕ ਬਣਿਆ ਹੋਇਆ ਹੈ। ਉਸ ਦੇ ਲਈ ਇਸ ਸਾਲ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਵੀ ਸੈਂਟਰ ਦੀ ਸਰਕਾਰ ਵੱਲੋਂ 2 ਕਰੋੜ 20 ਲੱਖ ਰੁਪਿਆ ਆਇਆ ਹੈ। ਇਸ ਬਾਰੇ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਕੰਮ ਲਈ ਜੋ ਸੈਂਟਰ ਦੀ ਸਰਕਾਰ ਵੱਲੋਂ ਪੈਸਾ ਆਇਆ ਹੋਇਆ ਹੈ, ਇਸ ਨੂੰ ਜਲਦੀ ਤੋਂ ਜਲਦੀ ਲਗਾ ਕੇ ਤੇ ਪੰਜਾਬ ਸਰਕਾਰ ਵੱਲੋਂ ਇਸ ਵਿੱਚ ਆਪਣਾ ਬਣਦਾ ਹਿੱਸਾ ਵਿੱਚ ਪਾ ਕੇ ਇਸ ਕੰਮ ਨੂੰ ਜਲਦੀ ਤੋਂ ਜਲਦੀ ਸਿਰੇ ਚੜ੍ਹਾਇਆ ਜਾਵੇ।

ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਖਾਸ ਤੌਰ ਤੇ ਇੱਕ ਬੇਨਤੀ ਕਰਨੀ ਹੈ। ਚਮਕੌਰ ਸਾਹਿਬ ਦੀ ਆਬਾਦੀ ਦੋ ਲੱਖ ਦੇ ਕਰੀਬ ਹੈ ਪਰ ਉਥੇ ਕਾਲਜ ਨਹੀਂ ਹੈ। ਮਾਨਯੋਗ ਮੁੱਖ ਮੰਤਰੀ ਜੀ ਨੇ ਅਨਾਊਂਸ ਵੀ ਕੀਤਾ ਸੀ, ਖਾਲਸੇ ਦੇ 300 ਸਾਲਾ ਦਿਵਸ ਤੇ ਵੀ ਅਨਾਊਂਸਮੈਂਟ ਕੀਤੀ ਗਈ ਸੀ। ਮੈਨੂੰ ਇਸ ਤੇ ਉਮੀਦ ਹੈ ਕਿ ਇਸ ਨੂੰ ਛੇਤੀ ਤੋਂ ਛੇਤੀ ਬਣਵਾਉਣਗੇ ਲੇਕਿਨ ਫਿਰ ਵੀ ਮੈਂ ਸੀ.ਐਮ. ਸਾਹਿਬ ਨੂੰ ਵਿਸ਼ੇਸ਼ ਤੌਰ ਤੇ ਚੇਤੇ ਕਰਵਾਉਣਾ ਚਾਹੁੰਦਾ ਹਾਂ ਕਿ ਇਸ ਨੂੰ ਛੇਤੀ ਤੋਂ ਛੇਤੀ ਚਾਲੂ ਕਰਵਾਇਆ ਜਾਵੇ। ਇਸ ਦੇ ਨਾਲ ਹੀ ਜਿਹੜੇ ਸ਼ਡਿਊਲਡ ਕਾਸਟ ਦੇ ਲੋਕਾਂ ਲਈ ਫੰਡ ਰੱਖੇ ਗਏ ਹਨ ਉਸ ਦੇ ਲਈ ਜ਼ਰੂਰੀ ਹੈ ਕਿ ਜਿਹੜੀ ਸ਼ਡਿਊਲਡ ਕਾਸਟ ਵੈਲਫੇਅਰ ਕਾਰਪੋਰੇਸ਼ਨ ਹੈ, ਉਸ ਦੇ ਲਈ ਜ਼ਰੂਰੀ ਹੈ ਕਿ ਲੋੜੀਂਦੇ ਫੰਡ ਮੁਹੱਈਆ ਕਰਵਾ ਕੇ ਗਰੀਬ ਲੋਕਾਂ ਨੂੰ ਘੱਟ ਵਿਆਜ ਤੇ ਲੋਨ ਦੇਣ ਲਈ ਉਨ੍ਹਾਂ ਦੇ ਲਈ ਫੰਡਜ਼ ਮੁਹੱਈਆ ਕੀਤੇ ਜਾਣ ਤਾਂ ਕਿ ਜਿਹੜਾ ਖੇਤ ਮਜ਼ਦੂਰ ਹੈ, ਉਸ ਨੂੰ ਨਾਲ ਹੀ ਰੋਜ਼ਗਾਰ ਵੀ ਮਿਲ ਸਕੇ ਤੇ ਆਪਣਾ ਲੋਨ ਲੈ ਕੇ ਆਪਣਾ ਗੁਜ਼ਾਰਾ ਕਰ ਸਕੇ ਜਿਸ ਤਰ੍ਹਾਂ ਕਿ ਆਟਾ-ਦਾਲ ਸਕੀਮ ਹੈ, ਉਹ ਬਹੁਤ ਵਧੀਆ ਸਕੀਮ ਚਲਾਈ ਹੈ।

ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਇੱਕ ਹੋਰ ਬੇਨਤੀ ਵੀ ਕਰਨੀ ਹੈ ਕਿ ਅੱਜ ਸਾਡੀ ਇੰਡਸਟਰੀ ਬਹੁਤ ਪਿੱਛੇ ਜਾ ਰਹੀ ਹੈ। ਕੇਂਦਰ ਸਰਕਾਰ ਵੱਲੋਂ ਜੋ ਸਾਡੇ ਗਵਾਂਢੀ ਰਾਜਾਂ ਨੂੰ ਸਹੂਲਤਾਂ ਦਿੱਤੀਆਂ ਗਈਆਂ ਹਨ, ਉਹ ਸਾਡੇ ਲੋਕਾਂ ਨੂੰ ਨਹੀਂ ਦਿੱਤੀਆਂ ਗਈਆਂ। ਜਿਹੜਾ ਨਾਲਾਗੜ੍ਹ ਵਿਖੇ ਬੈਠਾ ਹੈ, ਉਸ ਨੂੰ ਇਨਕਮ ਟੈਕਸ ਦੀ ਰਿਆਇਤ ਦਿੱਤੀ ਗਈ ਹੈ, ਉਸ ਨੂੰ ਸੇਲਜ਼ ਟੈਕਸ ਦੇ ਵਿੱਚ ਵੀ ਫਾਇਦਾ ਹੈ ਪਰ ਜਿਹੜਾ ਘਨੌਲੀ ਵਿਖੇ ਇੱਕ ਕਿਲੋਮੀਟਰ ਤੇ ਬੈਠਾ ਹੈ, ਉਸ ਨੂੰ ਕੋਈ ਰਿਆਇਤਾਂ ਨਹੀਂ ਹਨ। ਇਸ ਲਈ ਇਹ ਮਸਲਾ ਕੇਂਦਰ ਸਰਕਾਰ ਦੇ ਨਾਲ ਜ਼ੋਰਦਾਰ ਤਰੀਕੇ ਦੇ ਨਾਲ ਉਠਾਇਆ ਜਾਵੇ ਕਿ ਪੰਜਾਬ ਦੀ ਇੰਡਸਟਰੀ ਨੂੰ ਅੱਜ ਜਿਥੇ ਪੂਰਾ ਇਨਫਰਾਸਟ੍ਰਕਚਰ ਤੇ ਮਾਹੌਲ ਨਹੀਂ ਮਿਲ ਰਿਹਾ, ਉਥੇ ਉਹ ਸਹੂਲਤਾਂ ਵੀ ਨਹੀਂ ਮਿਲ ਰਹੀਆਂ ਜੋ ਨਾਲ ਦੀਆਂ ਸਟੇਟਾਂ ਵਿੱਚ ਮਿਲ ਰਹੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਮੰਗਾਂ ਦੀ ਪੁਰਜ਼ੋਰ ਸ਼ਬਦਾਂ ਦੇ ਨਾਲ ਪ੍ਰੋੜਤਾ ਕਰਦਾ ਹੋਇਆ ਸਮੁੱਚੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਪਾਸ ਕੀਤਾ ਜਾਵੇ। ਜੈ ਹਿੰਦ।

*12.33 ਵਜੇ ਬਾ. ਦੁ.

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਸਪੀਕਰ ਸਾਹਿਬ, ਕੱਲ੍ਹ ਕੁਝ ਸਮੇਂ ਦੀ ਘਾਟ ਵੀ ਸੀ ਤੇ ਸ਼ਾਮ ਦਾ ਸਮਾਂ ਵੀ ਸੀ। ਅੱਜ ਸਪੀਕਰ ਸਾਹਿਬ, ਤੁਸੀਂ ਮੈਨੂੰ ਡਿਮਾਂਡਜ਼ ਤੇ ਬੋਲਣ ਦਾ ਸਮਾਂ ਦਿੱਤਾ ਹੈ, ਉਸ ਦੇ ਲਈ ਮੈਂ ਆਪ ਜੀ ਦਾ ਬਹੁਤ ਸ਼ੁਕਰਗੁਜ਼ਾਰ ਹਾਂ। ਐਗਰੀਕਲਚਰ ਸਾਡਾ ਬਹੁਤ ਅਹਿਮ ਮਹਿਕਮਾ ਹੈ। ਉਸ ਦੇ ਲਈ ਬਜਟ ਐਲੋਕੇਸ਼ਨ ਬਹੁਤ ਹੀ ਘੱਟ ਹੈ। ਇਹ ਐਲੋਕੇਸ਼ਨ ਮੁਕੰਮਲ ਬਜਟ ਦੇ ਮੱਦੇਨਜ਼ਰ ਬਹੁਤ ਹੀ ਘੱਟ ਰੱਖੀ ਗਈ ਹੈ। ਦੋ ਤਿਹਾਈ ਲੋਕ ਪਿੰਡਾਂ ਦੇ ਵਿੱਚ ਰਹਿੰਦੇ ਹਨ ਤੇ ਮਜ਼ਬੂਰੀ ਦੇ ਤੌਰ ਤੇ ਉਹ ਖੇਤੀਬਾੜੀ ਦਾ ਧੰਦਾ ਕਰਦੇ ਹਨ। ਇਸ ਬਜਟ ਦੇ ਵਿੱਚ ਐਗਰੀਕਲਚਰ ਦੇ ਵਾਸਤੇ 253 ਕਰੋੜ ਰੁਪਏ ਦੀ ਐਲੋਕੇਸ਼ਨ ਹੈ ਜੋ ਕਿ ਸਾਰੇ ਪਲੈਨ ਆਊਟ ਲੇਅ ਦਾ 2.94 ਫੀਸਦੀ ਬਣਦਾ ਹੈ। ਇੱਕ ਤਾਂ ਇਸ ਤੇ ਜ਼ਰੂਰ ਨਜ਼ਰਸਾਨੀ ਕਰਨੀ ਚਾਹੁੰਦਾ ਹਾਂ ਕਿਉਂਕਿ ਗਰੀਨ ਰੈਵੋਲਿਊਸ਼ਨ ਤੋਂ ਬਾਅਦ ਇਸ ਕਿੱਤੇ ਵਿੱਚ ਮਾਯੂਸੀ ਤੇ ਗਿਰਾਵਟ ਆਈ ਹੈ। ਕੱਲ੍ਹ ਵੀ ਮੈਂ ਥੋੜ੍ਹਾ ਜਿਹਾ ਜ਼ਿਕਰ ਕੀਤਾ ਸੀ ਕਿ ਜਿਹੜਾ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ ਸਰਵੇ ਕਰਵਾਇਆ ਹੈ, ਇਸੀ ਮੌਜੂਦਾ ਸਰਕਾਰ ਦੇ ਤਹਿਤ, ਉਸ ਅਨੁਸਾਰ ਬਹੁਤ ਵੱਡੇ ਪੈਮਾਨੇ ਤੇ ਸੰਗਰੂਰ ਅਤੇ ਬਠਿੰਡਾ ਦੇ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਹਨ। ਮੈਂ ਸਮਝਦਾ ਹਾਂ ਕਿ ਇਸ ਸਰਕਾਰ ਵੱਲੋਂ ਬੜੀ ਪਹਿਲਕਦਮੀ ਹੋਈ ਹੈ ਕਿਉਂਕਿ ਪਹਿਲਾਂ ਸਾਡੇ ਕੋਈ ਸੁਸਾਈਡ ਦਾ ਰਿਕਾਰਡ ਐਨ.ਜੀ.ਓ. ਇੱਕੱਤਰ ਕਰਦੇ ਸੀ ਜਿਹੜੀਆਂ ਕਿ ਨਾਨ-ਗੌਰਮਿੰਟ ਆਰਗੇਨਾਈਜੇਸ਼ਨਜ਼ ਹਨ। ਉਨ੍ਹਾਂ ਨੇ ਬਹੁਤ ਮਿਹਨਤ ਕੀਤੀ, ਕਾਫ਼ੀ ਦੇਰ ਤੋਂ ਦੁਹਾਈ ਪੈ ਰਹੀ ਸੀ ਕਿ ਜਿਹੜੀਆਂ ਆਤਮ ਹੱਤਿਆਵਾਂ ਹੋ ਰਹੀਆਂ ਹਨ, ਇਸ ਕਾਰਣ ਸਮਾਜ ਵਿੱਚ ਗਿਰਾਵਟ ਆ ਰਹੀ ਹੈ। ਪਿਛਲੇ ਬਜਟ ਵਿੱਚ 25 ਹਜ਼ਾਰ ਕਰੋੜ ਰੁਪਿਆ ਕਰਜ਼ ਸੀ, ਇਸ ਵਾਰ ਵੀ ਐਫ.ਐਮ. ਸਾਹਿਬ ਨੇ ਕਿਸਾਨੀ ਤੇ ਮੁਕੰਮਲ 35 ਹਜ਼ਾਰ ਕਰੋੜ ਰੁਪਿਆ ਕਰਜ਼ ਦਿਖਾਇਆ ਹੈ। ਜਿਹੜੇ ਸੁਸਾਈਡ ਕੀਤੇ ਜਾਂਦੇ ਹਨ, ਡੀ.ਸੀ. ਜਾਂ ਪੁਲਿਸ ਵਾਲੇ ਕਹਿ ਦਿੰਦੇ ਹਨ ਕਿ ਮਰਨ ਵਾਲਾ ਸ਼ਰਾਬ ਪੀਂਦਾ ਸੀ, ਨਸ਼ੇ ਕਰਦਾ ਸੀ ਲੇਕਿਨ, ਸਪੀਕਰ ਸਾਹਿਬ, ਕੁਲ ਮਿਲਾ ਕੇ ਜਿਹੜੀ ਇਸ ਦੀ ਵਜ੍ਹਾ ਸੀ, ਉਹ ਇਹ ਸੀ ਇਸ ਕਿੱਤੇ ਦਾ ਮੁਨਾਫ਼ਾਖੋਰ ਨਾ ਹੋਣਾ। ਇਹ ਉਸ ਦੀ ਮਾਯੂਸੀ ਦਾ ਇੱਕ ਕਿਸਮ ਦਾ ਨਤੀਜਾ ਹੈ। ਇਹ ਜਿਹੜੀਆਂ ਆਤਮ ਹੱਤਿਆਵਾਂ ਹਨ, ਇਨ੍ਹਾਂ ਬਾਰੇ ਵੱਡੇ ਪੈਮਾਨੇ ਤੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ ਸਰਵੇ ਕੀਤਾ ਹੈ। ਇਹ ਬੜਾ ਰਿਕੋਗਨਾਈਜ਼ਡ ਸਰਵੇ ਹੈ। ਇਸ ਵਾਸਤੇ ਆਪਾਂ ਨੂੰ ਜ਼ਰੂਰ ਕੁਝ ਸੋਚਣਾ ਪਵੇਗਾ। ਗਰੀਨ ਰੈਵੋਲਿਊਸ਼ਨ ਦਾ ਇਫੈਕਟ ਹੁਣ ਖ਼ਤਮ ਹੋ ਗਿਆ ਹੈ। ਰਾਈਸ, ਵ੍ਹੀਟ ਦੀ ਪ੍ਰੋਡਕਸ਼ਨ ਸੈਚੂਰੇਸ਼ਨ ਪੁਆਇੰਟ ਤੇ ਪੁੱਜ ਚੁੱਕੀ ਹੈ। ਅਸੀਂ ਜੇ ਹੋਰ ਐਫਰਟ ਕਰੀਏ ਤਾਂ ਥੋੜ੍ਹੇ ਪੁਆਇੰਟ ਹੀ ਵਧਾ ਸਕਦੇ ਹਾਂ। ਇਸ ਕਰਕੇ ਮੈਂ ਕੱਲ੍ਹ ਕਿਹਾ ਸੀ ਕਿ ਇਸ ਬਜਟ ਵਿੱਚ ਕੋਈ ਐਨੋਟੇਟਿਡ ਗੱਲ ਨਹੀਂ ਹੈ। ਕੋਈ ਨਵੀਂ ਗੱਲ ਨਹੀਂ ਹੈ। ਜਦੋਂ ਦਾ ਪੰਜਾਬ ਬਣਿਆ ਹੈ, ਜਿਹੜੇ ਬੇਸਿਕ ਸੈਕਟਰਜ਼ ਹਨ, ਉਨ੍ਹਾਂ ਦੀ ਹਾਲਤ ਪਹਿਲਾਂ ਜਿਹੀ ਹੀ ਹੈ ਚਾਹੇ ਉਹ ਐਜੂਕੇਸ਼ਨ, ਹੈਲਥ, ਸੜਕਾਂ ਦਾ ਨੈਟਵਰਕ ਜਾਂ ਰੂਰਲ ਡਿਵੈਲਪਮੈਂਟ ਦੀ ਗੱਲ ਹੈ।

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਪਿੰਡ ਵਿੱਚ ਚਲੇ ਜਾਓ, ਚੀਫ ਮਨਿਸਟਰ ਸਾਹਿਬ ਦਾ ਆਪਣਾ ਬਹੁਤ ਜ਼ਿਆਦਾ ਸਿਆਸੀ ਤਜਰਬਾ ਹੈ। ਇਹ ਮੇਰੇ ਤੋਂ ਵੀ ਪਹਿਲਾਂ ਦੀ ਗੱਲ ਹੈ, ਇਨ੍ਹਾਂ ਦੇ ਗਿਆਨ ਵਿੱਚ ਹੈ, ਕਿ ਕਿਸੇ ਵੀ ਪਿੰਡ ਵਿੱਚ ਚਲੇ ਜਾਈਏ, ਕਿਸੇ ਵੀ ਸਰਪੰਚ ਨੂੰ ਅੱਜ ਪੁੱਛ ਲਓ, 62 ਸਾਲ ਦੀ ਆਜ਼ਾਦੀ ਤੋਂ ਬਾਅਦ ਜਾਂ ਜਿੰਨਾ ਸਮਾਂ ਪੰਜਾਬ ਸੂਬੇ ਨੂੰ ਹੋਂਦ ਵਿੱਚ ਆਏ ਨੂੰ ਹੋ ਗਿਆ ਹੈ, ਕਿਸੇ ਨੂੰ ਵੀ ਪੁੱਛ ਲਓ ਕਿ ਪਿੰਡ ਵਾਸਤੇ, ਕਿਹੜੀਆਂ ਗੱਲਾਂ ਵਾਸਤੇ ਪੈਸਾ ਚਾਹੀਦਾ ਹੈ ਤਾਂ ਉਨ੍ਹਾਂ ਦਾ ਜਵਾਬ ਇਹ ਹੁੰਦਾ ਹੈ ਕਿ ਗਲੀਆਂ-ਨਾਲੀਆਂ ਲਈ ਪੈਸੇ ਦੇ ਦਿਓ। F.M. Sahib, what I wanted to say yesterday was that there is no remarkable difference in the presentation of the budgets in the last three years, although there has been no remarkable difference in the last many years. ਆਪਾਂ ਉਥੇ ਹੀ ਗਲੀਆਂ-ਨਾਲੀਆਂ ਤੇ ਖੜ੍ਹੇ ਹਾਂ। ਇਸੇ ਤਰ੍ਹਾਂ ਐਜੂਕੇਸ਼ਨ ਬਾਰੇ ਸਤਿਕਾਰਯੋਗ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ। ਪਿੰਡਾਂ ਵਿੱਚ ਵਿਵਸਥਾ ਜਿਹੜੀ ਐਜੂਕੇਸ਼ਨ ਦੀ ਹੈ ਉਸ ਦੀ ਹਾਲਤ ਇੰਨੀ ਤਰਸਯੋਗ ਹੈ ਕਿ ਲੋਕਾਂ ਦਾ ਵਿਸ਼ਵਾਸ ਇਥੋਂ ਉਠ ਚੁੱਕਾ ਹੈ। ਉਸ ਦਾ ਕਾਰਨ ਇਹ ਹੈ ਕਿ ਅੱਜ Commercialisation of education has taken place. ਪ੍ਰੋਫੈਸ਼ਨਲ ਯੂਨੀਵਰਸਿਟੀਆਂ, ਇੰਜੀਨੀਅਰਿੰਗ ਕਾਲਜ ਅਤੇ ਮੈਡੀਕਲ ਕਾਲਜ ਕਈ ਹਨ ਲੇਕਿਨ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਲੋਕਾਂ ਕੋਲ ਕਿੰਨੀ ਸਮਰੱਥਾ ਹੈ ਕਿ ਉਹ ਪਿੰਡਾਂ ਵਿੱਚੋਂ ਉਠ ਕੇ ਇਨ੍ਹਾਂ ਹਾਲਾਤਾਂ ਵਿੱਚ ਉਥੇ ਪੁੱਜ ਸਕਦੇ ਹਨ?

**ਮਾਨਯੋਗ ਸਪੀਕਰ :** ਮੈਂ ਸਾਰਿਆਂ ਨੂੰ ਬੇਨਤੀ ਕਰਾਂਗਾ। ਖਹਿਰਾ ਸਾਹਿਬ, ਆਪਾਂ ਡਿਮਾਂਡਜ਼ ਤੇ ਬੋਲ ਰਹੇ ਹਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਐਕਚੁਅਲੀ ਤੁਹਾਡੇ ਆਉਣ ਤੋਂ ਪਹਿਲਾਂ ਕਿਸੇ ਨੂੰ ਰੋਕਿਆ ਨਹੀਂ ਗਿਆ। ਇਸ ਦੀ ਸ਼ੁਰੂਆਤ ਸਾਰਿਆਂ ਤੋਂ ਹੋ ਗਈ ਹੈ।

**ਮਾਨਯੋਗ ਸਪੀਕਰ :** ਮੈਂ ਸਾਰਿਆਂ ਨੂੰ ਕਹਿ ਰਿਹਾ ਹਾਂ। ਆਪਾਂ ਡਿਮਾਂਡਜ਼ ਤੇ ਬੋਲ ਰਹੇ ਹਾਂ। ਜੇ ਕਿਸੇ ਦੀ ਕੋਈ ਸੁਜੈਸ਼ਨ ਹੋਵੇ, ਕੋਈ ਕਮੀ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਉਹ ਬਹੁਤ ਜ਼ਰੂਰੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚਲੋ, ਫੇਰ ਮੈਂ ਜਿਹੜੀਆਂ ਇੰਪਾਰਟੈਂਟ ਗੱਲਾਂ ਹਨ, ਉਨ੍ਹਾਂ ਤੇ ਕਹਿ ਦਿੰਦਾ ਹਾਂ। ਐਗਰੀਕਲਚਰ ਕਹਿ ਦਿੱਤੀ ਹੈ, ਸੁਸਾਈਡ ਬਾਰੇ ਜ਼ਰੂਰ ਕੁਝ ਕਰੀਏ, ਮਤਲਬ ਆਉਣ ਵਾਲੇ ਸਮੇਂ ਵਿੱਚ ਡਾਈਵਰਸੀਫਿਕੇਸ਼ਨ...

**ਮਾਨਯੋਗ ਸਪੀਕਰ :** ਮੇਰਾ ਮਤਲਬ ਇਹ ਹੈ ਕਿ ਉਸ ਉੱਪਰ ਬਹਿਸ ਹੋ ਗਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਠੀਕ ਹੈ ਜੀ। ਮੈਂ ਬੇਨਤੀ ਕਰਾਂਗਾ ਕਿ

ਜਿਹੜੇ ਹੈਲਥ ਮਨਿਸਟਰ ਸਾਹਿਬ ਹਨ, she is a very well meaning person. ਬਹੁਤ ਸਟ੍ਰਿਕਟ ਹਨ। ਮੇਰਾ ਖਿਆਲ ਹੈ ਕਿ ਜਿੰਨੀ ਇਮਾਨਦਾਰੀ ਨਾਲ ਇਹ ਆਪਣੇ ਮਹਿਕਮੇ ਤੇ ਮਿਹਨਤ ਕਰਦੇ ਹਨ, ਪਹਿਲਾਂ ਸ਼ਾਇਦ ਹੀ ਕਿਸੇ ਹੈਲਥ ਮਨਿਸਟਰ ਨੇ ਇੰਨੀ ਕੋਸ਼ਿਸ਼ ਕੀਤੀ ਹੋਵੇ ਲੇਕਿਨ ਇਸ ਦਾ ਜੋ ਨਤੀਜਾ ਹੈ, ਉਹ ਬਿਲਕੁਲ ਇਸ ਤਰ੍ਹਾਂ ਹੈ ਜਿਵੇਂ ਐਜੂਕੇਸ਼ਨ ਦੇ ਨਤੀਜੇ ਹਨ। ਤੁਸੀਂ ਯਕੀਨ ਜਾਣਿਓ, ਪਿੰਡਾਂ ਵਿੱਚ ਸਰਕਾਰੀ ਸੇਵਾਵਾਂ ਤੋਂ ਲੋਕਾਂ ਦਾ ਯਕੀਨ ਮੁਕੰਮਲ ਉਠ ਚੁੱਕਾ ਹੈ। I am not criticizing this government. Over a period of years, ਜਦੋਂ ਦਾ ਪੰਜਾਬ ਹੋਂਦ ਵਿੱਚ ਆਇਆ ਹੈ ਅਤੇ ਜਿਹੜੀ ਸਰਕਾਰ ਬਣਦੀ ਰਹੀ, ਉਸ ਦੀ ਤਵੱਜੋਂ ਐਜੂਕੇਸ਼ਨ ਤੇ ਰਹੀ। ਜਿਹੜੀਆਂ ਲੋਕਾਂ ਦੀਆਂ ਮੁੱਢਲੀਆਂ ਸੇਵਾਵਾਂ ਹਨ, ਉਹ ਪੂਰੀਆਂ ਨਾ ਹੋਣ ਕਰਕੇ ਲੋਕਾਂ ਦਾ ਸਰਕਾਰ ਤੋਂ ਵਿਸ਼ਵਾਸ ਉਠਦਾ ਗਿਆ, ਉਠਦਾ ਗਿਆ। ਮੈਂ ਜਲੰਧਰ ਦੀ ਮਿਸਾਲ ਦੇ ਦਿੰਦਾ ਹਾਂ, ਹੋ ਸਕਦਾ ਹੈ ਕਿ ਮੈਂ ਗਲਤ ਨਾ ਹੋਵਾਂ। ਉਥੇ ਘੱਟੋ ਘੱਟ 500 ਕਮਰਸ਼ੀਅਲ ਹਾਸਪੀਟਲ ਕੁਆਰਟਰਾਂ, ਕੋਠੀਆਂ ਤੋਂ ਲੈ ਕੇ ਸ਼ਹਿਰਾਂ ਵਿੱਚ ਚੱਲ ਰਹੇ ਹਨ। ਪਿੰਡਾਂ ਵਿੱਚ ਜੇਕਰ ਕਿਸੇ ਨੂੰ ਹਸਪਤਾਲ ਜਾਣ ਦੀ ਲੋੜ ਪੈ ਜਾਂਦੀ ਹੈ ਤਾਂ ਉਸ ਦੇ ਲਈ ਬੜੀ ਮੁਸ਼ਕਲ ਖੜ੍ਹੀ ਹੋ ਜਾਂਦੀ ਹੈ ਕਿਉਂਕਿ ਉਥੇ ਵੈਸੇ ਹੀ ਕੁਝ ਨਹੀਂ ਹੈ। ਭੁਲੱਥ ਦੀਆਂ ਜੇਕਰ ਤੁਸੀਂ ਫਿਗਰਜ਼ ਕਢਵਾ ਕੇ ਵੇਖੋ ਕਿ ਉਥੇ ਕਿੰਨੇ ਇਨਡੋਰ ਪੇਸ਼ੈਂਟ ਇਲਾਜ ਵਾਸਤੇ ਆਏ ਅਤੇ ਕਿੰਨਿਆਂ ਦਾ ਇਲਾਜ ਹੋਇਆ ਅਤੇ ਕਿੰਨਿਆਂ ਦਾ ਇਲਾਜ ਸਫਲਤਾ ਨਾਲ ਹੋਇਆ। ਜਦੋਂ ਵੀ ਕਿਸੇ ਗਰੀਬ ਆਦਮੀ ਨੂੰ ਲੋੜ ਪੈਂਦੀ ਹੈ, ਜਦੋਂ ਉਹ ਗੌਰਮਿੰਟ ਹਸਪਤਾਲ ਵਿੱਚ ਪਹੁੰਚਦਾ ਹੈ ਤਾਂ ਉਥੇ ਵੇਖਦਾ ਹੈ ਕਿ ਸਸਤੇ ਇਲਾਜ ਵਰਗੀ ਇਥੇ ਕੋਈ ਚੀਜ਼ ਨਹੀਂ ਹੈ ਕਿਉਂਕਿ ਅੱਜ ਕੱਲ੍ਹ ਸਾਰਾ ਕੁਝ ਹੀ ਕੰਟਰੈਕਟ ਬੇਸਿਜ਼ ਤੇ ਚੱਲ ਰਿਹਾ ਹੈ। ਉਥੇ ਨਾ ਡਾਕਟਰ ਉਪਲੱਬਧ ਹੁੰਦੇ ਹਨ ਅਤੇ ਨਾ ਦਵਾਈਆਂ ਮਿਲਦੀਆਂ ਹਨ ਕਿਉਂਕਿ ਸਾਰਾ ਬੰਦੋਬਸਤ ਕੰਟਰੈਕਟ ਬੇਸਿਜ਼ ਤੇ ਚੱਲਦਾ ਹੈ। ਭੁਲੱਥ ਦੇ ਹਸਪਤਾਲ ਦਾ ਤਾਂ ਬਾਹਰੋਂ ਵੇਖ ਕੇ ਪਤਾ ਵੀ ਨਹੀਂ ਚੱਲਦਾ ਕਿ ਇਹ ਹਸਪਤਾਲ ਹੈ, ਕਿਉਂਕਿ ਉਥੇ ਭੰਗ ਉਗੀ ਹੋਈ ਹੈ। ਕਮਰਿਆਂ ਵਿੱਚ ਵੜ ਕੇ ਦੇਖੀਏ ਤਾਂ ਅੰਦਰੋਂ ਮੁਸ਼ਕ ਆਉਂਦਾ ਹੈ। ਮਰੀਜ਼ਾਂ ਦੇ ਮੰਜੇ ਬਾਹਰ ਕੱਢ ਕੇ ਰੱਖੇ ਹੋਏ ਹਨ। ਗੁਲੂਕੋਜ਼ ਦੀ ਬੋਤਲ ਬਾਹਰ ਕੱਢ ਕੇ ਟੰਗੀ ਹੋਈ ਹੁੰਦੀ ਹੈ। ਬਾਹਰ ਧੁੱਪ ਵਿੱਚ ਮਰੀਜ਼ਾਂ ਨੂੰ ਮੰਜੇ ਤੇ ਪਾਇਆ ਹੋਇਆ ਹੁੰਦਾ ਹੈ। 21ਵੀਂ ਸਦੀ ਵਿੱਚ ਸਾਡੇ ਪੰਜਾਬ ਵਿੱਚ ਹਸਪਤਾਲਾਂ ਦੀ ਇਹ ਹਾਲਤ ਹੈ। ਮੰਨ ਲਓ, ਜੇ ਕਿਸੇ ਬੰਦੇ ਦਾ ਅਚਾਨਕ ਐਕਸੀਡੈਂਟ ਹੋ ਜਾਵੇ ਤੇ ਉਹ ਉਥੇ ਆ ਜਾਵੇ ਤਾਂ I do not think any poor person can avail commercial health facilities in hospitals like this. ਜਲੰਧਰ ਵਿੱਚ ਬੀ.ਬੀ.ਸੀ. ਹਾਰਟ ਸੈਂਟਰ, ਆਕਸਫੋਰਡ ਹਾਰਟ ਸੈਂਟਰ, ਅਪੋਲੋ ਹਾਸਪੀਟਲ ਆਦਿ ਭਾਵੇਂ ਚੱਲ ਰਹੇ ਹਨ, ਮੈਂ ਇਹ ਨਹੀਂ ਕਹਿੰਦਾ ਕਿ ਉਥੇ ਇਲਾਜ ਨਹੀਂ ਹੁੰਦਾ ਪਰ ਪੰਜਾਬ ਦੇ 95% ਲੋਕ ਉਥੇ ਆਪਣਾ ਇਲਾਜ ਨਹੀਂ ਕਰਵਾ ਸਕਦੇ। ਜੇਕਰ ਕਿਸੇ ਨੂੰ ਬਾਈਪਾਸ ਹਾਰਟ ਸਰਜਰੀ ਦੀ ਲੋੜ ਪੈ ਜਾਵੇ, ਹੈਪੇਟਾਈਟਸ ਹੋ ਜਾਵੇ ਜਾਂ ਲੀਵਰ ਦੀ ਪ੍ਰਾਬਲਮ ਆ ਜਾਵੇ ਤਾਂ ਉਸ ਦੇ ਵਾਸਤੇ ਇੱਕ ਸੰਕਟ ਖੜ੍ਹਾ ਹੋ ਜਾਂਦਾ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਹੈ। ਅੱਜ ਕੱਲ੍ਹ ਪਾਣੀ ਦੂਸ਼ਿਤ ਹੋਣ ਕਾਰਨ ਕਈ ਤਰ੍ਹਾਂ ਦੀਆਂ ਬਿਮਾਰੀਆਂ ਲੋਕਾਂ ਨੂੰ ਹੋ ਰਹੀਆਂ ਹਨ। ਇਸੇ ਤਰ੍ਹਾਂ, ਸਪੀਕਰ ਸਾਹਿਬ, ਸਾਨੂੰ ਸਾਫ ਡਰਿੰਕਿੰਗ ਵਾਟਰ ਦੀ ਪ੍ਰਾਬਲਮ ਹੈ। 62 ਸਾਲਾਂ ਦੀ ਆਜ਼ਾਦੀ ਤੋਂ ਬਾਅਦ ਵੀ ਸਾਨੂੰ ਮੁੱਢਲੀਆਂ ਸਹੂਲਤਾਂ ਪ੍ਰਾਪਤ ਨਹੀਂ ਹੋਈਆਂ। 62 ਸਾਲ ਦੀ ਆਜ਼ਾਦੀ ਤੋਂ ਬਾਅਦ ਵੀ ਪੰਜਾਬ ਵਿੱਚ 40% ਥਾਵਾਂ ਤੇ ਪੀਣ ਵਾਲਾ ਪਾਣੀ ਨਹੀਂ ਹੈ। ਜੇ ਆਪਾਂ ਸਮਝੀਏ ਕਿ ਆਪਾਂ ਸ਼ਹਿਰਾਂ, ਪਿੰਡਾਂ ਜਾ ਕਸਬਿਆਂ ਵਿੱਚ ਪੀਣ ਵਾਲਾ ਪਾਣੀ ਸਾਫ ਪੀ ਰਹੇ ਹਾਂ ਤਾਂ ਇਹ ਸਾਡੀ ਗਲਤਫਹਿਮੀ ਹੈ। ਜਦੋਂ ਓਵਰ-ਹੈਡ ਵਾਟਰ ਟੈਂਕ ਤੋਂ ਪਾਣੀ ਚੱਲਦਾ ਹੈ, ਜਦੋਂ ਤਿੰਨ ਚਾਰ ਕਿਲੋਮੀਟਰ ਪਾਈਪ ਲਾਈਨ ਰਾਹੀਂ ਜਾ ਕੇ ਪਿੰਡਾਂ ਤੱਕ ਪਹੁੰਚਦਾ ਹੈ ਤਾਂ that also gets contaminated ਜਿਸ ਦੇ ਕਾਰਨ ਹੈਪੇਟਾਈਟਸ, ਜੌਂਡਿਸ ਆਦਿ ਬਿਮਾਰੀਆਂ ਕਾਫ਼ੀ ਹਾਈ ਰੇਟ ਤੇ ਪਹੁੰਚ ਗਈਆਂ ਹਨ। ਮੈਂ ਇੱਕੱਲੇ ਬਠਿੰਡੇ ਦੀ ਹੀ ਗੱਲ ਨਹੀਂ ਕਰ ਰਿਹਾ। ਮੈਨੂੰ ਆਪਣੇ ਇਲਾਕੇ ਵਿੱਚ ਜਾਣ ਦਾ ਮੌਕਾ ਮਿਲਦਾ ਹੈ ਅਤੇ ਮੈਂ ਵੇਖਦਾ ਹਾਂ ਕਿ ਹਰ ਤੀਜੀ ਜਾਂ ਚੌਥੀ ਮੌਤ ਸਾਡੇ ਇਲਾਕੇ ਵਿੱਚ ਕੈਂਸਰ ਨਾਲ ਹੋ ਰਹੀ ਹੈ। ਜਾਂ ਤਾਂ ਆਪਾਂ ਨੇ ਖਾਦਾਂ ਹੀ ਖੇਤਾਂ ਵਿੱਚ ਇੰਨੀਆਂ ਜ਼ਿਆਦਾ ਪਾ ਦਿੱਤੀਆਂ ਹਨ ਜਾਂ ਦਰਿਆਵਾਂ ਦੇ ਪਾਣੀ ਵਿੱਚ ਕੋਈ ਕੰਟਰੋਲ ਨਾ ਹੋਣ ਕਾਰਨ ਇੰਡਸਟਰੀ ਦਾ ਸਾਰਾ ਵੇਸਟ ਮੈਟੀਰੀਅਲ ਉਨ੍ਹਾਂ ਵਿੱਚ ਪਹੁੰਚ ਜਾਂਦਾ ਹੈ ਜਿਸ ਕਾਰਨ ਇਹ ਬਿਮਾਰਿਆਂ ਵਧੀਆਂ ਹਨ। ਜਦੋਂ ਅਸੀਂ ਪਿੰਡਾਂ ਵਿੱਚ ਅਫਸੋਸ ਕਰਨ ਲਈ ਜਾਂਦੇ ਹਾਂ ਅਤੇ ਮੌਤ ਦਾ ਕਾਰਨ ਪੁੱਛਦੇ ਹਾਂ ਤਾਂ ਮੌਤ ਕੈਂਸਰ ਕਾਰਨ ਹੋਣ ਦਾ ਪਤਾ ਚੱਲਦਾ ਹੈ। ਭਾਵੇਂ ਕਿ ਪਹਿਲਾਂ ਡਾਇਬਟੀਜ਼ ਅਤੇ ਹਾਰਟ ਆਦਿ ਦੀ ਸਮੱਸਿਆਂ ਤਾਂ ਸੀ ਕਿਉਂਕਿ ਸਾਡਾ ਲਾਈਫ ਸਟਾਈਲ ਹੀ ਇਹੋ ਜਿਹਾ ਹੋ ਗਿਆ ਹੈ ਪਰ ਜਿਹੜੀ ਹੈਪੇਟਾਈਟਸ ਦੀ ਬਿਮਾਰੀ, ਕੈਂਸਰ ਦੀ ਬਿਮਾਰੀ ਇਨ੍ਹਾਂ ਵਿੱਚ ਨਵੀਂ ਐਡ ਹੋ ਗਈ ਹੈ, ਇਨ੍ਹਾਂ ਵਾਸਤੇ ਕੋਈ ਵਿਵਸਥਾ ਹਸਪਤਾਲਾਂ/ਡਿਸਪੈਂਸਰੀਆਂ ਵਿੱਚ ਇਲਾਜ ਕਰਵਾਉਣ ਦੀ ਨਹੀਂ ਹੈ। ਸਪੀਕਰ ਸਾਹਿਬ, ਹੋਟਲ ਆਦਿ ਬਾਅਦ ਵਿੱਚ ਬਣ ਜਾਣਗੇ। ਆਪਾਂ ਅਕੈਡਮੀਆਂ ਬਣਾਉਣੀਆਂ ਚਾਹੁੰਦੇ ਹਾਂ, ਕ੍ਰਿਕਟ ਸਟੇਡੀਅਮ ਆਦਿ ਅਸੀਂ ਬਣਾਉਣੇ ਚਾਹੁੰਦੇ ਹਾਂ, ਠੀਕ ਹੈ ਇਨ੍ਹਾਂ ਸੈਕਟਰਾਂ ਵਿੱਚ ਵੀ ਗਰੋਥ ਨਾਲ ਦੀ ਨਾਲ ਚਾਹੀਦੀ ਹੈ ਪਰ ਇਹ ਲਗਜ਼ਰੀ ਆਈਟਮਜ਼ ਹਨ। ਪੰਜਾਬ ਦੇ ਕਿੰਨੇ ਲੋਕ ਹਨ ਜਿਹੜੇ ਪੰਜ ਸਤਾਰਾ ਹੋਟਲਾਂ ਵਿੱਚ ਚਾਹ ਦਾ ਕੱਪ ਪੀ ਸਕਦੇ ਹਨ? ਪਿੰਡਾਂ ਵਿੱਚ ਮੁੱਢਲੀਆਂ ਸਹੂਲਤਾਂ ਨਹੀਂ ਹਨ, ਪੜ੍ਹਨ ਵਾਸਤੇ ਕੋਈ ਵਿਵਸਥਾ ਨਹੀਂ ਹੈ, ਸਿਹਤ ਸਹੂਲਤਾਂ ਉਪਲੱਬਧ ਨਹੀਂ ਹਨ, ਡਿਸਪੈਂਸਰੀਆਂ/ਹਸਪਤਾਲਾਂ ਵਿੱਚ ਕੋਈ ਡਾਕਟਰ ਨਹੀਂ ਅਤੇ ਦਵਾਈਆਂ ਵੀ ਨਹੀਂ ਮਿਲਦੀਆਂ ਜਿਸ ਦੇ ਸਿੱਟੇ ਵਜੋਂ ਉਹ ਲੋਕ ਅੱਜ ਪ੍ਰੀਮੈਚਿਓਰ ਹੀ ਮਰ ਜਾਂਦੇ ਹਨ। ਅੱਜ ਲੋਕ ਆਪਣੀ ਐਵਰੈਜ ਏਜ ਵੀ ਪੂਰੀ ਨਹੀਂ ਕਰ ਸਕਦੇ। We have to take these two priority sectors on war-footing. They die prematurely.

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਐਤਕੀਂ ਦਾ ਬਜਟ ਇਨ੍ਹਾਂ ਨੇ ਪੇਸ਼ ਕਰ

ਦਿੱਤਾ ਹੈ। ਅਗਲੇ ਸਾਲ ਦਾ ਜਿਹੜਾ ਥ੍ਰਸਟ ਹੈ, ਉਹ ਕਿਰਪਾ ਕਰਕੇ ਜਿਹੜਾ ਕੋਰ ਸੈਕਟਰ ਹੈ, ਪ੍ਰਾਇਮਰੀ ਸੈਕਟਰ ਹੈ ਜਾਂ ਮੁੱਢਲੀਆਂ ਸਿਹਤ ਸਹੂਲਤਾਂ ਕਹਿ ਲਵੋ, ਇਨ੍ਹਾਂ ਸੈਕਟਰਾਂ ਲਈ ਹੋਰ ਜ਼ਿਆਦਾ ਪੈਸੇ ਦੀ ਐਲੋਕੇਸ਼ਨ ਅਗਲੇ ਬਜਟ ਵਿੱਚ ਹੋਣੀ ਚਾਹੀਦੀ ਹੈ। There has been lack of planning in the past whenever it started. ਸਪੀਕਰ ਸਾਹਿਬ, ਜੇ ਆਪਾਂ ਪਿੰਡਾਂ ਦੇ ਸਰਪੰਚਾਂ ਨੂੰ ਜਾ ਕੇ ਪੁੱਛਦੇ ਹਾਂ ਕਿ ਤੁਹਾਨੂੰ ਕਿਹੜੀ ਗਰਾਂਟ ਚਾਹੀਦੀ ਹੈ ਤਾਂ ਉਹ ਦੱਸਦੇ ਹਨ ਕਿ ਸਾਨੂੰ ਗਲੀਆਂ-ਨਾਲੀਆਂ ਪੱਕੀਆਂ ਕਰਨ ਲਈ ਗਰਾਂਟ ਦੇ ਦਿਓ। ਤਕਰੀਬਨ 12800 ਸਾਡੇ ਪੰਜਾਬ ਦੇ ਪਿੰਡ ਹਨ ਲੇਕਿਨ ਆਜ਼ਾਦੀ ਤੋਂ ਬਾਅਦ ਅੱਜ 60 ਸਾਲਾਂ ਵਿੱਚ ਕਿਤੇ ਕੋਈ ਸੁਧਾਰ ਨਹੀਂ ਹੋਇਆ। ਕੋਈ ਇੱਕ ਪਿੰਡ ਵੀ ਅਜਿਹਾ ਵਿਖਾ ਦੇਵੋ ਜਿਸ ਵਿੱਚ ਕਿਤੇ ਗਲੀਆਂ ਸਾਫ ਹੋਣ, ਗਲੀਆਂ ਵਿੱਚ ਪਾਣੀ ਨਾ ਖੜ੍ਹਾ ਹੋਵੇ, ਗਲੀਆਂ ਟੁੱਟੀਆਂ ਹੋਈਆਂ ਨਾ ਹੋਣ, ਜਾਂ ਉਥੇ ਗੰਦਗੀ ਨਾ ਹੋਵੇ। ਇਹ ਸਾਰਾ ਕੁਝ ਪਲਾਨਿੰਗ ਸਹੀ ਤਰੀਕੇ ਨਾਲ ਨਾ ਕਰਨ ਕਰਕੇ ਹੈ। ਪਲਾਨਿੰਗ ਦੀ ਘਾਟ ਕਾਰਨ ਹੀ ਅਜਿਹਾ ਹੋਇਆ ਹੈ। ਕਿਸੇ ਨੇ ਵੀ ਇਹ ਨਹੀਂ ਦੇਖਿਆ ਕਿ ਇਥੇ ਪਲੈਨਡ ਤਰੀਕੇ ਨਾਲ ਪੈਸਾ ਖਰਚੀਏ। ਸ਼ਾਇਦ ਜੇਕਰ ਅੱਜ ਤੱਕ ਅਸੀਂ ਪੰਜਾਬ ਦੇ ਪਿੰਡਾਂ ਦੀ ਪਲੈਨਡ ਤਰੀਕੇ ਨਾਲ ਡਿਵੈਲਪਮੈਂਟ ਕਰਦੇ ਤਾਂ ਪਿੰਡਾਂ ਦੇ ਹਾਲਾਤ ਕੁਝ ਅੱਗੇ ਨਾਲੋਂ ਬੇਹਤਰ ਹੋ ਸਕਦੇ ਸੀ।

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਤੁਹਾਡਾ ਟਾਈਮ ਖਤਮ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਹੁਣ ਲਾਸਟ ਤੇ ਹੀ ਹਾਂ। ਸਾਡੇ ਪੰਜਾਬ ਵਿੱਚ ਐਨ.ਆਰ.ਆਈਜ਼ ਕਾਰਨ ਕੁਝ ਖੁਸ਼ਹਾਲੀ ਆਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਜਿੰਨੀ ਵੀ ਖੁਸ਼ਹਾਲੀ ਨਜ਼ਰ ਆ ਰਹੀ ਹੈ, ਖਾਸ ਕਰਕੇ ਦੁਆਬੇ ਦੇ ਇਲਾਕੇ ਵਿੱਚ ਭਾਵੇਂ ਕਿ ਹੁਣ ਤਾਂ ਮਾਲਵੇ ਅਤੇ ਮਾਝੇ ਦੇ ਪਿੰਡਾਂ ਵਿੱਚੋਂ ਵੀ ਲੋਕ ਬਾਹਰ ਚਲੇ ਗਏ ਹਨ, ਉਹ ਜ਼ਿਆਦਾ ਕਰਕੇ ਐਨ.ਆਰ.ਆਈਜ਼ ਕਰਕੇ ਹੈ। ਭਾਵੇਂ ਕਿ ਮੇਰੇ ਕੋਲ ਪੂਰੀ ਫਿਗਰ ਤਾਂ ਇਸ ਵੇਲੇ ਨਹੀਂ ਹੈ, ਪਰ ਅਪਰੌਕਸੀਮੇਟਲੀ 50 ਲੱਖ ਦੇ ਕਰੀਬ ਪੰਜਾਬੀ ਸਾਰੇ ਵਿਸ਼ਵ ਦੇ ਵਿੱਚ ਫੈਲ ਚੁੱਕੇ ਹਨ। ਉਨ੍ਹਾਂ ਦੀਆਂ ਸਾਡੇ ਦੁਆਬੇ ਵਿੱਚ ਜੋ ਅੱਛੀਆਂ ਕੋਠੀਆਂ ਦਿਖਦੀਆਂ ਹਨ, ਇਸ ਤਰ੍ਹਾਂ ਨਜ਼ਰ ਆਉਂਦਾ ਹੈ ਜਿਵੇਂ ਪੰਜਾਬ ਵਿੱਚ economy is booming due to the NRIs. ਉਹ ਸਾਰਾ ਕੁਝ ਐਨ.ਆਰ.ਆਈਜ਼ ਦੇ ਕਾਰਨ ਹੀ ਹੈ। ਉਨ੍ਹਾਂ ਦੀ ਕੰਟਰੀਬਿਊਸ਼ਨ ਕਾਰਨ ਹੀ ਇਸ ਤਰ੍ਹਾਂ ਹੈ। ਉਨ੍ਹਾਂ ਨੇ ਆਪਣੇ ਵੀ ਹਾਲਾਤ ਸੁਧਾਰੇ ਹਨ ਅਤੇ ਜਿਹੜੇ ਚੰਗੇ ਐਨ.ਆਰ.ਆਈਜ਼ ਹਨ, ਭਾਵੇਂ ਉਹ ਖਰੋਦੀ ਪਿੰਡ ਦਾ ਐਕਸਪੀਰੀਐਂਸ ਹੈ ਜਾਂ ਕਿਤੇ ਹੋਰ ਦਾ, ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਕੰਟ੍ਰੀਬਿਊਸ਼ਨ ਬਹੁਤ ਹੈ ਪਰ ਇਸ ਬਜਟ ਵਿੱਚ ਉਨ੍ਹਾਂ ਲਈ ਕੁਝ ਨਹੀਂ। ਸ਼ਾਇਦ ਵੱਡੇ ਡਾਕੂਮੈਂਟਸ ਵਿੱਚ ਹੋਵੇਗਾ। ਪਰ ਐਨ.ਆਰ.ਆਈਜ਼ ਨੂੰ ਉਤਸ਼ਾਹਿਤ ਕਰਨ ਲਈ ਜਿਵੇਂ ਪਿਛਲੇ ਸਾਲ ਆਪਾਂ ਮੈਚਿੰਗ ਗਰਾਂਟਸ ਦੀ ਗੱਲ ਕੀਤੀ ਸੀ...

**ਮਾਨਯੋਗ ਸਪੀਕਰ** : ਤੁਹਾਡਾ ਬੋਲਣ ਦਾ ਟਾਈਮ ਖਤਮ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸੋ, ਸਪੀਕਰ ਸਾਹਿਬ, ਜਿਹੜੇ ਮੈਂ 3-4 ਪੁਆਇੰਟਸ ਉਠਾਏ ਹਨ, ਇਨਾਂ ਤੇ ਸਰਕਾਰ ਤਵੱਜੋਂ ਦੇਵੇ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਜਦੋਂ ਦਾ ਸੈਸ਼ਨ ਚਲਿਆ ਹੈ ਤੁਸੀਂ ਪਹਿਲੀ ਵਾਰ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ :** ਆਏ ਹੀ ਤੁਸੀਂ ਪਹਿਲੀ ਵਾਰ ਹੋ। ਤੁਸੀਂ ਬਾਹਰ ਵਿਦੇਸ਼ਾਂ ਦੀ ਸੈਰ ਕਰਦੇ ਰਹੇ ਹੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਨਹੀਂ ਜੀ। ਮੈਂ 3 ਦਿਨਾਂ ਦਾ ਆਇਆ ਹੋਇਆਂ ਹਾਂ ਜੀ। ਚਲੋ, ਅਖੀਰਲਾ ਮੌਕਾ ਹੈ ਮੈਂ ਸੋਚਿਆ ਕਿ ਸਤਿ ਸ੍ਰੀ ਅਕਾਲ ਹੀ ਬੁਲਾ ਲੈਂਦੇ ਹਾਂ। ਸਪੀਕਰ ਸਾਹਿਬ, ਮੈਂ ਡਿਮਾਂਡਾਂ ਦੇ ਹੱਕ ਵਿੱਚ ਹਾਂ। ਮੈਂ ਚਾਹਾਂਗਾ ਕਿ ਡਿਮਾਂਡਾਂ ਅੱਛੇ ਤਰੀਕੇ ਨਾਲ ਪਾਸ ਹੋਣ ਕਿਉਂਕਿ ਅੱਜ ਪੰਜਾਬ ਦੀ ਲੋੜ ਹੈ ਪਰ ਇਸ ਦੇ ਨਾਲ-ਨਾਲ ਕੁਝ ਸੁਝਾਅ ਵੀ ਹਨ। ਸਭ ਤੋਂ ਵੱਡੀ ਗੱਲ ਲੋਕਲ ਬਾਡੀਜ਼ ਤੋਂ ਸ਼ੁਰੂ ਹੁੰਦੀ ਹੈ। ਪਿੰਡਾਂ ਦੇ ਲਿਹਾਜ਼ ਨਾਲ ਸ਼ਹਿਰੀ ਆਬਾਦੀ ਅੱਜ 38-40% ਹੋ ਗਈ ਹੈ। ਪਿੰਡਾਂ ਤੋਂ ਲੋਕ ਨਿਕਲ ਕੇ ਸ਼ਹਿਰਾਂ ਦਾ ਰੁਖ ਕਰ ਰਹੇ ਹਨ ਔਰ ਸ਼ਹਿਰ ਦੀਆਂ ਸਹੂਲਤਾਂ ਦਿਨ ਪ੍ਰਤੀ ਦਿਨ ਘਟਦੀਆਂ ਜਾ ਰਹੀਆਂ ਹਨ। ਅੱਜ ਚੁੰਗੀਆਂ ਨਾ ਹੋਣ ਕਾਰਨ ਮਿਉਂਸਿਪਲ ਕਮੇਟੀਆਂ ਦਾ ਬੁਰਾ ਹਾਲ ਹੈ। ਤੁਸੀਂ ਸਾਰੇ ਸੈਸ਼ਨ ਵਿੱਚ ਦੇਖਿਆ ਹੈ ਕਿ ਮਿਉਂਸਿਪਲ ਕਮੇਟੀਆਂ ਕੋਲ ਆਪਣੇ ਫੰਡਜ਼ ਹੀ ਨਹੀਂ ਹਨ। ਅੱਜ ਇਹ ਕਮੇਟੀਆਂ ਪੈਸੇ ਲਈ ਸਟੇਟ ਗੌਰਮਿੰਟ ਵੱਲ ਦੇਖਦੀਆਂ ਹਨ। ਲੋਕਾਂ ਨੂੰ ਮੁੱਢਲੀ ਸਹੂਲਤ ਦੇਣ ਵਾਲੀ ਪਾਣੀ ਤੇ ਸੀਵਰੇਜ ਦੀ ਹੈ। ਅੱਜ 62 ਸਾਲ ਦੇਸ਼ ਦੀ ਆਜ਼ਾਦੀ ਤੋਂ ਬਾਅਦ ਵੀ ਅਸੀਂ ਇਹ ਸਹੂਲਤਾਂ ਦੇਣ ਵਿੱਚ ਪਿੱਛੇ ਹਾਂ। ਅੱਜ ਜਿੰਨੇ ਵੀ ਟਿਊਬਵੈੱਲ ਲੱਗਦੇ ਹਨ, ਉਹ ਵਧਦੀ ਆਬਾਦੀ ਕਰਕੇ ਘਟਦੇ ਜਾ ਰਹੇ ਹਨ ਅਤੇ ਪਾਣੀ ਦਾ ਲੈਵਲ ਵੀ ਥੱਲੇ ਜਾ ਰਿਹਾ ਹੈ। ਮੈਂ ਬੇਨਤੀ ਕਰਾਂਗਾ ਕਿ ਐਫ.ਐਮ. ਸਾਹਿਬ ਇਸ ਬਾਰੇ ਧਿਆਨ ਦੇਣ ਔਰ, ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਹੈ ਕਿ ਮਿਉਂਸਿਪਲ ਕਮੇਟੀਆਂ ਵਿੱਚ ਕੋਈ ਵੀ ਇੰਪਲਾਇਮੈਂਟ ਜੈਨਰੇਟ ਨਹੀਂ ਹੋਈ। ਇੰਪਲਾਇਮੈਂਟ ਤੇ ਕੰਪਲੀਟ ਬੈਨ ਲੱਗਾ ਹੈ। ਪੁਜ਼ੀਸ਼ਨ ਇਹ ਹੈ ਕਿ ਦਿਨ ਪ੍ਰਤੀ ਦਿਨ ਸਾਨੂੰ ਤੰਗੀ ਆਉਂਦੀ ਹੈ। ਕੋਈ ਸਫਾਈ ਦੀ ਵਿਵਸਥਾ ਨਹੀਂ। ਜੋਸ਼ੀ ਸਾਹਿਬ ਦੀਆਂ ਗੱਲਾਂ ਸੁਣੀਆਂ, ਇਵੇਂ ਲੱਗਿਆ ਕਿ ਸੁਪਨੇ ਵਾਲੀਆਂ ਗੱਲਾਂ ਹਨ। ਅਸੀਂ ਇੰਨਾ ਪੈਸਾ ਮਿਉਂਸਿਪਲ ਕਮੇਟੀਆਂ ਵਿੱਚ ਸੁਣਿਆ ਨਹੀਂ ਜਿਨਾਂ ਇਨ੍ਹਾਂ ਲੋਕਾਂ ਨੇ ਵੰਡਿਆ ਹੈ। ਮਗਰ ਜਦ ਤਕ ਸਾਰੀਆਂ ਮਿਉਂਸਿਪਲ ਕਮੇਟੀਆਂ ਲਈ ਪੈਸੇ ਦਾ ਹੋਰ ਪਾਸਿਓਂ ਇੰਤਜ਼ਾਮ ਨਾ ਕੀਤਾ ਜਾਵੇ, ਮੈਂ ਨਹੀਂ ਸਮਝਦਾ ਕਿ ਸ਼ਹਿਰਾਂ ਦੀ ਹਾਲਤ ਕੁਝ ਸੁਧਰ ਸਕਦੀ ਹੈ।

ਫਿਰ ਹਸਪਤਾਲਾਂ ਦੀ ਗੱਲ ਹੈ। ਮੈਂ ਪਰਟੀਕੁਲਰਲੀ ਆਪਣੇ ਬਟਾਲੇ ਦੇ ਹਸਪਤਾਲ

ਦੀ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਇਹ ਹਸਪਤਾਲ ਤੁਹਾਡੇ ਹਲਕੇ ਦੇ ਪਿੰਡਾਂ ਨੂੰ ਵੀ ਕੇਟਰ ਕਰਦਾ ਹੈ, ਕਾਦੀਆਂ ਨੂੰ ਵੀ ਕਵਰ ਕਰਦਾ ਹੈ, ਸ੍ਰੀ ਹਰਗੋਬਿੰਦਪੁਰ ਨੂੰ ਵੀ ਕਵਰ ਕਰਦਾ ਹੈ ਅਤੇ ਹੋਰ 4-5 ਹਲਕਿਆਂ ਨੂੰ ਵੀ ਕਵਰ ਕਰਦਾ ਹੈ। ਇਹ ਬਟਾਲੇ ਦਾ ਹਸਪਤਾਲ ਹੈ। ਪਿਛਲੀ ਵਾਰ ਜਦੋਂ ਅਸੀਂ ਐਮ.ਐਲ.ਏ. ਬਣੇ ਸੀ ਤਾਂ ਬਾਦਲ ਸਾਹਿਬ ਦੀ ਮਿਹਰਬਾਨੀ ਹੋਈ ਸੀ ਅਤੇ ਉਹ 50 ਬੈਡਿਡ ਹਸਪਤਾਲ ਬਣਾ ਦਿੱਤਾ ਸੀ ਔਰ ਫਿਰ ਬਾਦਲ ਸਾਹਿਬ ਨੇ ਕਿਹਾ ਸੀ ਕਿ ਇਸ ਨੂੰ 100 ਬੈਡਿਡ ਕੀਤਾ ਜਾਵੇਗਾ ਪਰ ਅੱਜ ਤੱਕ ਉਹ 50 ਬੈਡਿਡ ਹੀ ਹੈ। ਸਾਡੀ ਪਿਛਲੀ ਕਾਂਗਰਸ ਸਰਕਾਰ ਵੇਲੇ ਐਮ.ਐਲ.ਏ. ਸਾਹਿਬ ਬਹੁਤ ਸ਼ੌਕੀਨ ਸਨ, ਉਹ 100 ਬੈਡ ਦਾ ਬੋਰਡ ਲਾ ਦਿੰਦੇ ਸਨ, ਬੋਰਡ ਅੱਜ ਵੀ ਲੱਗਾ ਹੈ, ਲੇਕਿਨ ਹਸਪਤਾਲ ਅੱਜ ਵੀ 50 ਬੈਡਿਡ ਹੈ। 50 ਬੈਡਿਡ ਨਾਲ ਇੰਨਾ ਵੱਡਾ ਏਰੀਆ ਕਵਰ ਨਹੀਂ ਹੋ ਸਕਦਾ। ਬਟਾਲੇ ਵਿੱਚ, ਸਪੀਕਰ ਸਾਹਿਬ, ਹੋਰ ਤ੍ਰਾਸਦੀ ਹੈ ਕਿ ਕੋਈ ਗੈਸਟ ਹਾਊਸ ਨਹੀਂ। ਆਉਣ ਵਾਲੇ ਮਹਿਮਾਨ ਨੂੰ ਠਹਿਰਾਉਣ ਦਾ ਕੋਈ ਇੰਤਜ਼ਾਮ ਨਹੀਂ। ਕੱਲ੍ਹ ਜਨਾਬ ਨੇ ਟਾਈਮ ਨਹੀਂ ਸੀ ਦਿੱਤਾ। ਨਹੀਂ ਤਾਂ ਗੈਸਟ ਹਾਊਸ ਦਾ ਵੀ ਪ੍ਰੋਵੀਜ਼ਨ ਹੋ ਜਾਂਦਾ।

**ਮਾਨਯੋਗ ਸਪੀਕਰ :** ਮੈਂ ਤੁਹਾਡੇ ਨਾਲ ਹਾਂ, ਤੁਹਾਡੀ ਗੱਲ ਠੀਕ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਨਾਲ ਤਾਂ ਹੋ ਪਰ ਜਨਾਬ ਬੋਲਣ ਦਾ ਮੌਕਾ ਨਹੀਂ ਦਿੰਦੇ। ਸੋ ਉਥੇ ਇੰਨਾ ਬੁਰਾ ਹਾਲ ਹੈ।

**ਮਾਨਯੋਗ ਸਪੀਕਰ :** ਚੀਫ ਪਾਰਲੀਮੈਂਟਰੀ ਸੈਕਟਰੀ ਹੋ ਨਾ, ਇਸ ਕਰਕੇ ਟਾਈਮ ਘੱਟ ਮਿਲਦਾ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਪੂੰਛ ਲੱਗੀ ਹੈ ਜੀ, ਹੋਰ ਕੁਝ ਨਹੀਂ ਪੂੰਛ ਵੀ ਲਾਹ ਦਿੱਤੀ ਜਾਵੇ ਤਾਂ ਚੰਗੀ ਗੱਲ ਹੈ। (ਹਾਸਾ)

ਬਟਾਲਾ ਇੱਕ ਐਸਾ ਸ਼ਹਿਰ ਹੈ ਜਿਸ ਨੂੰ ਕਿਸੇ ਵੇਲੇ ਸਾਰਾ ਪੰਜਾਬ ਸੱਧਰਾਂ ਦੀ ਨਿਗਾਹ ਨਾਲ ਦੇਖਦਾ ਸੀ ਜਦੋਂ ਕਿ ਉਥੇ ਅੱਜ ਇੰਡਸਟਰੀ ਦਾ ਭੱਠਾ ਬੈਠ ਗਿਆ ਹੈ। ਪਿੱਛੇ ਗਵਰਨਰ ਸਾਹਿਬ ਦੇ ਐਡਰੈੱਸ ਵੇਲੇ ਬੋਲਦਿਆਂ ਵੀ ਬਾਦਲ ਸਾਹਿਬ ਨੇ ਕਿਹਾ ਸੀ ਕਿ ਇੰਡਸਟਰੀ ਦਾ ਜੋ ਨੁਕਸਾਨ ਹੋਇਆ ਹੈ, ਉਹ ਮੈਂ ਸਮਝਦਾ ਹਾਂ ਕਿ ਫਰੇਟ ਪਾਲਿਸੀ ਕਾਰਨ ਹੋਇਆ ਹੈ। ਉਹ ਇੰਪਲੀਮੈਂਟ ਨਹੀਂ ਹੋ ਸਕੀ ਕਿਉਂਕਿ ਇਹ ਸੈਂਟਰ ਦਾ ਸਬਜੈਕਟ ਹੈ। ਕਿਸੇ ਵੀ ਸਟੇਟ ਗੌਰਮਿੰਟ ਨੇ ਬਟਾਲੇ ਨੂੰ ਉਤਾਂਹ ਚੁੱਕਣ ਦਾ ਉਪਰਾਲਾ ਹੀ ਨਹੀਂ ਕੀਤਾ। ਅੱਜ ਇਥੇ ਦੇ ਹਾਲਾਤ ਬਦਤਰ ਹੋ ਚੁੱਕੇ ਹਨ। ਇੰਡਸਟਰੀਲਿਸਟ ਆਪਣੀਆਂ-ਆਪਣੀਆਂ ਇੰਡਸਟਰੀਜ਼ ਨੂੰ ਵੇਚ ਕੇ ਕੁਝ ਹੋਰ ਧੰਦੇ ਕਰ ਰਹੇ ਹਨ। ਇੰਡਸਟਰੀ ਚਲਾਉਣ ਲਈ ਪੈਸਾ ਹੋਣਾ ਚਾਹੀਦਾ ਹੈ। ਇਸ ਲਈ ਕੋਈ ਐਸਾ ਪ੍ਰਾਜੈਕਟ ਹੋਣਾ ਚਾਹੀਦਾ ਹੈ ਜਿਸ ਨਾਲ ਸਾਰੀ ਅਲਾਈਡ ਇੰਡਸਟਰੀ ਚੱਲੇ। ਰੇਲ ਕੋਚ ਫੈਕਟਰੀ ਸਾਡੇ ਪੰਜਾਬ ਵਿੱਚ ਲੱਗੀ ਲੇਕਿਨ ਇਸ ਰੇਲ ਕੋਚ ਫੈਕਟਰੀ ਦੀ ਪੁਜ਼ੀਸ਼ਨ ਇਹ ਹੈ ਕਿ ਸਾਡੇ ਪੰਜਾਬ ਨੂੰ ਇਸ

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਦੇ ਕੰਮ ਦਾ ਕੋਈ ਆਰਡਰ ਨਹੀਂ ਮਿਲਦਾ। ਉਥੋਂ ਵੀ ਕਲਕੱਤੇ ਵਾਲੇ ਹੀ ਕੰਮ ਦੇ ਆਰਡਰ ਲੈ ਜਾਂਦੇ ਹਨ ਜਦੋਂ ਕਿ ਬਾਕੀ ਸੂਬਿਆਂ ਵਿੱਚ ਕਲੀਅਰ ਕੱਟ ਗੱਲ ਹੈ ਕਿ ਉਨ੍ਹਾਂ ਨੇ ਆਪਣੇ ਸੂਬੇ ਨੂੰ ਪ੍ਰੈਫਰੈਂਸ ਦੇਣੀ ਹੁੰਦੀ ਹੈ। ਜਿਹੜੀ ਚੀਜ਼ ਉਸ ਸੂਬੇ ਵਿੱਚ ਬਣਦੀ ਹੈ, ਉਹ ਉਥੋਂ ਹੀ ਖਰੀਦੀ ਜਾਣੀ ਚਾਹੀਦੀ ਹੈ ਪਰ ਇਥੇ ਇਸ ਤਰ੍ਹਾਂ ਨਹੀਂ ਹੋ ਰਿਹਾ। ਇਹ ਠੀਕ ਹੈ ਕਿ ਸਾਡੇ ਪੰਜਾਬ ਦੇ ਕੁਝ ਇੰਪਲਾਈਜ਼ ਉਥੇ ਨੌਕਰੀ ਤੇ ਲੱਗ ਗਏ ਹਨ, ਮਗਰ ਇੰਡਸਟਰੀ ਨੂੰ ਕੋਈ ਬੂਮ ਨਹੀਂ ਮਿਲਿਆ। ਇਹ ਹਾਲ ਹੈ ਬਟਾਲਾ ਦੀ ਇੰਡਸਟਰੀ ਦਾ। ਇਸ ਲਈ ਮੇਰੀ ਬੇਨਤੀ ਹੈ ਕਿ ਪੰਜਾਬ ਸਰਕਾਰ ਵੱਲੋਂ ਬਟਾਲੇ ਦੀ ਇੰਡਸਟਰੀ ਵਾਸਤੇ ਕੋਈ ਪੈਕੇਜ ਹੋਣਾ ਚਾਹੀਦਾ ਹੈ। ਪਹਿਲਾਂ ਪਿੰਡਾਂ ਵਿੱਚੋਂ ਵੀ ਲੋਕ ਆ ਕੇ ਬਟਾਲੇ ਸ਼ਹਿਰ ਵਿੱਚ ਕੰਮ ਕਰਦੇ ਸਨ। ਉਹ ਕਾਮੇ ਸਨ ਪਰ ਕਿਉਂਕਿ ਹੁਣ ਇਥੇ ਕੋਈ ਇੰਡਸਟਰੀ ਨਹੀਂ ਰਹਿ ਗਈ, ਇਸ ਲਈ ਉਨ੍ਹਾਂ ਨੇ ਬਾਹਰ ਆਉਣਾ ਛੱਡ ਦਿੱਤਾ ਹੈ ਅਤੇ ਉਹ ਘਰ ਵਿੱਚ ਹੀ ਬੇਕਾਰ ਹੋ ਕੇ ਬੈਠ ਗਏ ਹਨ। ਰੀਜ਼ਨ ਇਹ ਹੈ ਕਿ ਬਟਾਲੇ ਦੀ ਇੰਡਸਟਰੀ ਬੰਦ ਹੋ ਗਈ ਹੈ। ਅਜਿਹਾ ਹੋਣਾ ਬੇਰੋਜ਼ਗਾਰੀ ਦਾ ਕਾਰਨ ਵੀ ਬਣਿਆ ਹੈ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਪਰਟੀਕੂਲਰਲੀ ਬਟਾਲੇ ਲਈ ਕੋਈ ਪੈਕੇਜ ਅਨਾਊਂਸ ਕਰਨ ਜਾਂ ਕੋਈ ਪਾਲਿਸੀ ਤਿਆਰ ਕਰਨ ਤਾਂ ਕਿ ਬਟਾਲਾ ਸ਼ਹਿਰ ਨੂੰ ਵਿਕਸਤ ਕੀਤਾ ਜਾ ਸਕੇ। ਕੋਈ ਜ਼ਮਾਨਾ ਸੀ ਜਦੋਂ ਬਟਾਲੇ ਦੀ ਇੰਡਸਟਰੀ ਏਨੀ ਵੱਡੀ ਇੰਡਸਟਰੀ ਸੀ ਕਿ ਕੋਈ ਕਹਿਣ ਦੀ ਗੱਲ ਹੀ ਨਹੀਂ ਸੀ। ਅੱਜ ਤੁਸੀਂ ਦੇਖੋ ਲੁਧਿਆਣਾ ਡਿਵੈਲਪ ਕਰ ਰਿਹਾ ਹੈ, ਜਲੰਧਰ ਡਿਵੈਲਪ ਕਰ ਰਿਹਾ ਹੈ ਲੇਕਿਨ ਬਟਾਲਾ ਸ਼ਹਿਰ ਦੀ ਅਣਦੇਖੀ ਹੋਣ ਕਰਕੇ ਇਹ ਹੇਠਾਂ ਨੂੰ ਗਿਰ ਗਿਆ ਹੈ। ਪਿਛਲੀ ਵਾਰੀ ਸਰਦਾਰ ਨਵਜੋਤ ਸਿੰਘ ਸਿੱਧੂ ਨੇ ਵੀ ਕਿਹਾ ਸੀ ਕਿ ਸੈਂਟਰ ਗੌਰਮਿੰਟ ਨੇ ਵੀ ਬਟਾਲੇ ਨੂੰ ਰੇਲਵੇ ਲਾਈਨ ਨਾਲ ਨਹੀਂ ਜੋੜਿਆ। ਕਿਸੇ ਜ਼ਮਾਨੇ ਵਿੱਚ ਜਦੋਂ ਪਾਕਿਸਤਾਨ ਅਤੇ ਹਿੰਦੁਸਤਾਨ ਨਹੀਂ ਬਣੇ ਸੀ, ਉਸ ਵੇਲੇ ਕਾਦੀਆਂ ਤੋਂ ਬਟਾਲਾ ਤੱਕ ਦਾ ਸਰਵੇ ਹੋਇਆ ਸੀ ਪਰ ਉਹ ਰੇਲਵੇ ਲਾਈਨ ਅੱਜ ਤੱਕ ਵੀ ਪੂਰੀ ਨਹੀਂ ਹੋਈ। ਜਦੋਂ ਤੱਕ ਇਹ ਸ਼ਹਿਰ ਰੇਲਵੇ ਲਾਈਨ ਨਾਲ ਨਹੀਂ ਜੁੜਦਾ, ਉਦੋਂ ਤੱਕ ਇਹ ਤਰੱਕੀ ਨਹੀਂ ਕਰ ਸਕਦਾ। ਮੇਰੀ ਬੇਨਤੀ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਧਿਆਨ ਵਿੱਚ ਰੱਖਿਆ ਜਾਵੇ ਕਿਉਂਕਿ ਡਿਮਾਂਡਾਂ ਸਾਰੀਆਂ ਠੀਕ ਹਨ। ਘੱਟ ਹਨ ਜਾਂ ਵੱਧ ਹਨ, ਹੋਰ ਪੂਰੀਆਂ ਹੋ ਜਾਣਗੀਆਂ।

ਸਪੀਕਰ ਸਾਹਿਬ, ਇੱਕ ਸਭ ਤੋਂ ਵੱਡੀ ਗੱਲ ਇਹ ਹੈ ਕਿ ਕਾਨੂੰਨ ਦੀ ਵਿਵਸਥਾ ਅੱਜ ਬਿਲਕੁਲ ਚਰਮਰਾ ਗਈ ਹੈ। ਲਾਅ ਐਂਡ ਆਰਡਰ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਇਸ ਵੇਲੇ ਡਿਮਾਂਡਾਂ ਤੇ ਬਹਿਸ ਕੀਤੀ ਜਾ ਰਹੀ ਹੈ। ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਸ.ਐਸ.ਪੀ., ਡੀ.ਐਸ.ਪੀ. ਭਰਤੀ ਕੀਤੇ ਜਾਂਦੇ ਹਨ, ਜਦੋਂ ਕਿ ਮੇਜਰ ਲੋੜ ਹੈ ਕਾਂਸਟੇਬਲਾਂ ਦੀਆਂ ਆਸਾਮੀਆਂ ਦੀ ਭਰਤੀ ਕਰਨ ਦੀ ਕਿਉਂਕਿ ਇਨ੍ਹਾਂ ਨੇ ਸਾਰੀਆਂ ਗੱਲਾਂ ਨੂੰ ਦੇਖਣਾ ਹੁੰਦਾ ਹੈ। ਸੋ, ਇਨ੍ਹਾਂ ਦੀ ਭਰਤੀ ਵੱਲ ਧਿਆਨ ਕੀਤਾ ਜਾਵੇ ਔਰ ਕੁਝ ਸਾਡੇ ਐਸੇ ਬੱਚੇ ਹਨ, ਜਿਹੜੇ ਪਹਿਲਾਂ ਐਸ.ਪੀ.ਓ. ਸਨ, ਹੋਮਗਾਰਡ ਵਿੱਚ ਸਨ, ਅੱਜ ਉਹ ਸਾਰੇ ਰੁਲਦੇ ਫਿਰਦੇ ਹਨ। ਉਨ੍ਹਾਂ ਨੂੰ ਕੋਈ ਮੌਕਾ ਨਹੀਂ ਮਿਲ ਰਿਹਾ। ਉਨ੍ਹਾਂ ਨੂੰ ਨੌਕਰੀ ਵਿੱਚ

ਪ੍ਰੈਫਰੈਂਸ ਦੇ ਕੇ ਅੱਗੇ ਲਿਜਾਣਾ ਜ਼ਰੂਰੀ ਹੋ ਜਾਂਦਾ ਹੈ ਤਾਂ ਕਿ ਪੰਜਾਬ ਦੀ ਜਿਹੜੀ ਬੇਰੋਜ਼ਗਾਰੀ ਹੈ, ਉਹ ਦੂਰ ਹੋ ਸਕੇ। ਜਿਹੜੇ ਕੰਮ ਕਰਨ ਦੇ ਯੋਗ ਹਨ, ਉਨ੍ਹਾਂ ਨੂੰ ਕੰਮ ਮਿਲ ਸਕੇ। ਸਪੀਕਰ ਸਾਹਿਬ, ਅੰਤ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਵਿਧਾਨ ਸਭਾ ਦੇ ਇਜਲਾਸ ਵਿੱਚ ਵੀ ਇਥੇ ਕਿਹਾ ਗਿਆ ਸੀ ਕਿ ਜਿਹੜੇ ਪਲਾਸਟਿਕ ਦੇ ਲਿਫਾਫੇ ਹਨ, ਉਹ ਬੰਦ ਹੋਣਗੇ....

**ਮਾਨਯੋਗ ਸਪੀਕਰ :** ਉਹ ਤਾਂ ਮੇਰਾ ਖਿਆਲ ਹੈ ਕਿ ਕੱਲ੍ਹ ਅਖਬਾਰ ਵਿੱਚ ਵੀ ਆਇਆ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਰ, ਉਹ ਹਾਲੇ ਬੰਦ ਨਹੀਂ ਹੋਏ, ਉਹ ਹਾਲੇ ਵੀ ਮਾਰਕੀਟ ਵਿੱਚ ਚੱਲ ਰਹੇ ਹਨ।

**ਮਾਨਯੋਗ ਸਪੀਕਰ :** ਕੱਲ੍ਹ ਸਰਕਾਰ ਦੇ ਫੈਸਲੇ ਬਾਰੇ ਅਖਬਾਰ ਵਿੱਚ ਆਇਆ ਹੈ, ਤੁਸੀਂ ਵੀ ਪੜ੍ਹਿਆ ਹੋਏਗਾ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਇਨੀ ਦੇਰ ਹੋ ਗਈ ਹੈ ਵਿਧਾਨ ਸਭਾ ਦੀ ਫਲੋਰ ਤੇ ਇਹ ਪਾਸ ਹੋਇਆ ਸੀ ਲੇਕਿਨ ਇਸ ਸਬੰਧੀ ਮਹਿਕਮੇ ਸੁੱਤੇ ਪਏ ਹਨ। ਕਿਸੇ ਮਹਿਕਮੇ ਨੇ ਕੋਈ ਕੋਸ਼ਿਸ਼ ਨਹੀਂ ਕੀਤੀ। ਜਦੋਂ ਚੰਡੀਗੜ੍ਹ ਨੇ ਫੈਸਲਾ ਕੀਤਾ ਸੀ ਤਾਂ ਇਹ ਉਥੇ ਬਿਲਕੁਲ ਬੰਦ ਕਰ ਦਿੱਤਾ ਗਿਆ ਹੈ। ਹਿਮਾਚਲ ਵਿੱਚ ਵੀ ਤੁਸੀਂ ਜਾ ਕੇ ਦੇਖ ਲਓ ਪਲਾਸਟਿਕ ਦਾ ਲਿਫਾਫਾ ਲੱਭਣ ਨੂੰ ਵੀ ਨਹੀਂ ਮਿਲਦਾ ਲੇਕਿਨ ਪੰਜਾਬ ਦੇ ਕਿਸੇ ਦੁਕਾਨਦਾਰ ਕੋਲੋਂ ਲੈ ਲਓ। ਕਿਸੇ ਅਫ਼ਸਰ ਦੇ ਕੰਨ ਤੇ ਜੂੰ ਨਹੀਂ ਰੀਂਗੀ। ਹਾਲੇ ਤੱਕ ਵੀ ਫੈਕਟਰੀਆਂ ਉਸੇ ਤਰ੍ਹਾਂ ਹੀ ਚੱਲ ਰਹੀਆਂ ਹਨ। ਅੱਜ ਜਿੰਨਾ ਸੀਵਰੇਜ ਗੜਬੜਾ ਰਿਹਾ ਹੈ, ਇਹ ਪਲਾਸਟਿਕ ਦੇ ਲਿਫਾਫਿਆਂ ਦੇ ਕਰਕੇ ਹੀ ਹੈ। ਨਾ ਉਹ ਗਲਦਾ ਹੈ ਅਤੇ ਨਾ ਹੀ ਇਹ ਫਟਦਾ ਹੈ। ਅੰਤ ਵਿੱਚ, ਮੇਰਾ ਕਹਿਣਾ ਹੈ ਕਿ ਕਾਨੂੰਨ ਦੀ ਵਿਵਸਥਾ ਸੁਧਾਰੀ ਜਾਵੇ ਅਤੇ ਜਿਹੜੇ ਕਾਨੂੰਨ ਅਸੀਂ ਪਾਸ ਕਰਦੇ ਹਾਂ, ਉਨ੍ਹਾਂ ਦੀ ਇੰਪਲੀਮੈਂਟੇਸ਼ਨ ਇਸ ਤਰ੍ਹਾਂ ਕਰੀਏ ਕਿ ਆਉਣ ਵਾਲੇ ਸਮੇਂ ਵਿੱਚ ਸਾਨੂੰ ਮੁਸ਼ਕਲਾਂ ਨਾ ਆਉਣ। ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) :** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਐਪਰੋਪ੍ਰੀਏਸ਼ਨ ਬਿਲ ਤੇ ਬੋਲਣ ਲਈ ਟਾਈਮ ਦਿੱਤਾ ਹੈ। ਜੇਕਰ ਬਜਟ ਤੇ ਟਾਈਮ ਦੇ ਦਿੰਦੇ ਤਾਂ ਚੰਗੀ ਗੱਲ ਸੀ। ਹੁਣ ਐਵੇਂ ਤੁਹਾਡਾ ਟਾਈਮ ਖਰਾਬ ਕਰੀਏ ਜਾਂ ਹਾਊਸ ਦਾ ਕਰੀਏ (...ਸ਼ੋਰ...ਵਿਘਨ...) ਮੈਂ ਤੁਹਾਡੇ ਨਾਲ ਗੱਲ ਨਹੀਂ ਕਰ ਰਿਹਾ, ਮੈਂ ਸਪੀਕਰ ਸਾਹਿਬ ਨਾਲ ਗੱਲ ਕਰ ਰਿਹਾ ਹਾਂ....

**ਮਾਨਯੋਗ ਸਪੀਕਰ :** ਆਪਸ ਵਿੱਚ ਗੱਲਾਂ ਬਾਅਦ ਵਿੱਚ ਕਰ ਲੈਣਾ। ਪਹਿਲਾਂ ਮੇਰੇ ਨਾਲ ਇਨ੍ਹਾਂ ਨੂੰ ਗੱਲ ਕਰਨ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਡਿਮਾਂਡਾਂ ਉਤੇ 2-4 ਸੁਝਾਓ ਦੇ ਸਕਾਂ।

**ਮਾਨਯੋਗ ਸਪੀਕਰ :** ਹਾਂ, ਜ਼ਰੂਰ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਪਵਿੱਤਰ ਹਾਊਸ ਹੈ ਅਤੇ ਤੁਸੀਂ ਹਾਊਸ ਦੇ ਕਸਟੋਡੀਅਨ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਉਤੇ ਸਾਰੇ ਪੰਜਾਬ ਦੀ ਜ਼ਿੰਮੇਵਾਰੀ ਹੈ। ਦੂਸਰਾ ਐਫ.ਐਮ. ਸਾਹਿਬ ਬਾਰੇ ਹਰ ਬੁਲਾਰੇ ਨੇ ਬੜੀਆਂ ਹੀ ਗੱਲਾਂ ਕੀਤੀਆਂ ਹਨ। ਉਨ੍ਹਾਂ ਨੇ ਇੱਕ ਗੱਲ ਪਹਿਲਾਂ ਹੀ ਕਹਿ ਦਿੱਤੀ ਸੀ ਕਿ ਉਨ੍ਹਾਂ ਨੇ ਸਾਰਾ ਬਜਟ ਅਫਸਰਾਂ ਨੂੰ ਨਾਲ ਲੈ ਕੇ ਤਿਆਰ ਕੀਤਾ ਹੈ ਅਤੇ ਸਾਰਾ ਸਿਹਰਾ ਖੁਰਾਣਾ ਸਾਹਿਬ ਨੂੰ ਦੇ ਦਿੱਤਾ ਕਿ ਮੈਂ ਇਨ੍ਹਾਂ ਕਰਕੇ ਹੀ ਬਜਟ ਤਿਆਰ ਕਰ ਸਕਿਆ ਹਾਂ। ਪਤਾ ਨਹੀਂ ਉਹ ਕੀ ਗੱਲਾਂ ਕਰਦੇ ਹਨ ਜਾਂ ਕੀ ਨਹੀਂ ਕਰਦੇ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਚੌਥੀ ਵਾਰ ਪੰਜਾਬ ਦੇ ਮੁੱਖ ਮੰਤਰੀ ਬਣੇ ਹਨ। ਜੋ ਹਾਲਤ ਸਟੇਟ ਵਿੱਚ ਸਾਡੇ ਜ਼ਿਮੀਦਾਰਾਂ ਦੀ ਹੈ, ਉਸ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾ। ਮੇਰੀ ਪਹਿਲੀ ਡਿਮਾਂਡ ਵੀ ਇਹੀ ਹੈ, ਮੈਂ ਉਸ ਤੇ ਬੋਲਣਾ ਚਾਹੁੰਦਾ ਹਾਂ। ਠੀਕ ਹੈ, ਖੇਤੀਬਾੜੀ ਲਈ ਪੈਸਾ ਰੱਖਿਆ ਗਿਆ ਹੈ ਪਰ ਕੀ ਆਪਾਂ ਉਸ ਪੈਸੇ ਦੀ ਫਰਦਰ ਯੂਟੇਲਾਈਜ਼ੇਸ਼ਨ ਠੀਕ ਢੰਗ ਨਾਲ ਕਰ ਸਕੇ ਹਾਂ, ਉਸ ਬਾਰੇ ਕੁਝ ਪਤਾ ਨਹੀਂ। ਅੱਜ ਆਪਣਾ ਸਮੁੱਚਾ ਲੈਵਲ ਥੱਲੇ ਜਾ ਰਿਹਾ ਹੈ। ਸਾਨੂੰ ਸਮੇਂ ਦਾ ਹਾਣੀ ਹੋਣਾ ਚਾਹੀਦਾ ਹੈ। ਤੁਸੀਂ ਜਿੰਨਾ ਮਰਜ਼ੀ ਸਮਾਂ ਇਥੇ ਬਿਤਾ ਕੇ ਚਲੇ ਜਾਵੋ, ਤੁਹਾਡੇ ਨਾਲ ਕੋਈ ਵੀ ਚੀਜ਼ ਨਹੀਂ ਜਾਣੀ। ਜੇਕਰ ਨਾਲ ਜਾਣੇ ਹਨ ਤਾਂ ਉਹ ਜਾਣੇ ਹਨ ਤੁਹਾਡੇ ਕੀਤੇ ਹੋਏ ਕੰਮ। ਤੁਸੀਂ ਜਿੰਨਾ ਮਰਜ਼ੀ ਪੈਸਾ ਇੱਕਠਾ ਕਰ ਲਵੋ, ਜਿੰਨੀ ਮਰਜੀ ਭੱਜ-ਦੌੜ ਕਰ ਲਵੋ, ਜਿੰਨੇ ਮਰਜੀ ਵੱਡੇ ਪਰਿਵਾਰ ਪਾਲ ਲਵੋ, ਸਾਰਿਆਂ ਨੇ ਮਰਨ ਉਪਰੰਤ ਉਪਰ ਜਾ ਕੇ ਹਿਸਾਬ ਦੇਣਾ ਹੈ। ਜੇਕਰ ਮੈਂ ਵੀ ਕਰਾਂਗਾ ਤਾਂ ਮੈਂ ਵੀ ਆਪਣਾ ਹਿਸਾਬ ਦਿਆਂਗਾ। ਗੁਰਬਾਣੀ ਵਿੱਚ ਲਿਖਿਆ ਹੈ ਕਿ "ਪਾਪਾਂ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨਾ ਜਾਈ।"

**ਮਾਨਯੋਗ ਸਪੀਕਰ :** ਇਨ੍ਹਾਂ ਗੱਲਾਂ ਦਾ ਡਿਮਾਂਡਾਂ ਨਾਲ ਕੋਈ ਤਾਅਲੁੱਕ ਹੈ? ਤੁਸੀਂ ਕੋਈ ਸੁਝਾਓ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਰ, ਤਾਅਲੁੱਕ ਹੈ। ਜੇਕਰ ਪੈਸਾ ਬਰਾਬਰ ਡਿਸਟਰੀਬਿਊਟ ਕਰ ਦਿੱਤਾ ਜਾਵੇ ਤਾਂ ਉਸ ਨਾਲ ਸਾਰਿਆਂ ਦਾ ਫਾਇਦਾ ਹੋਵੇਗਾ। ਸਾਡਾ ਸਾਰਾ ਪੰਜਾਬ ਖੇਤੀਬਾੜੀ ਨਾਲ ਜੁੜਿਆ ਹੋਇਆ ਹੈ। ਬੜੇ ਵਧੀਆ ਸੁਜੈਸ਼ਨਜ਼ ਆਏ ਹਨ। ਸਪੀਕਰ ਸਾਹਿਬ, ਅੱਜ ਇੱਕ ਬੜਾ ਵੱਡਾ ਖਲਾਅ ਪੈਦਾ ਹੋ ਗਿਆ ਹੈ ਜਿਸ ਨੇ ਕਿ ਬੜਾ ਵੱਡਾ ਨੁਕਸਾਨ ਕੀਤਾ ਹੈ। ਮੈਂ ਉਸ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਵੇਲੇ ਖੇਤੀਬਾੜੀ ਵਿੱਚ ਜ਼ਿਮੀਦਾਰਾਂ ਉਤੇ 35000 ਕਰੋੜ ਰੁਪਏ ਦਾ ਡੈੱਟ ਹੈ। ਇਸ ਦੇ ਵਿੱਚ ਬੈਂਕਾਂ ਦਾ 22000 ਕਰੋੜ ਰੁਪਿਆ ਹੈ ਅਤੇ 13000 ਕਰੋੜ ਰੁਪਿਆ ਆੜਤੀਆਂ ਦਾ ਹੈ।

ਇਨ੍ਹਾਂ ਬਾਰੇ ਕੋਈ ਵੀ ਗੱਲ ਨਹੀਂ ਕੀਤੀ ਗਈ ਕਿ ਇਨ੍ਹਾਂ ਦੀ ਮਦਦ ਕਿਵੇਂ ਕਰਨੀ ਹੈ। ਨਾਲ ਹੀ ਆਪਾਂ ਗੱਲ ਕਰਦੇ ਹਾਂ ਕਿ 71000 ਕਰੋੜ ਰੁਪਏ ਦੇ ਕਰਜ਼ੇ ਮੁਆਫ ਕੀਤੇ ਗਏ ਹਨ। ਸਪੀਕਰ ਸਾਹਿਬ, 10-15 ਸਾਲ ਪਹਿਲਾਂ ਕਿਸਾਨਾਂ ਦੀ ਹਾਲਤ ਇਹੋ ਜਿਹੀ ਨਹੀਂ ਸੀ, ਇਸ ਬਾਰੇ ਬਾਦਲ ਸਾਹਿਬ ਨੂੰ ਵੀ ਪਤਾ ਹੋਵੇਗਾ। ਉਸ ਵੇਲੇ ਜ਼ਿਮੀਂਦਾਰ ਖੁਸ਼ਹਾਲ ਸਨ, ਖਾਸ ਕਰਕੇ ਉਨ੍ਹਾਂ (ਮੁੱਖ ਮੰਤਰੀ) ਦੇ ਏਰੀਏ ਦੇ। ਉਦੋਂ ਹੀ ਉਨ੍ਹਾਂ ਜ਼ਿਮੀਦਾਰਾਂ ਵੱਲੋਂ ਇਥੇ ਜ਼ਮੀਨ ਖਰੀਦੀ ਗਈ। ਹੁਣ ਤਾਂ ਇੱਕ ਮਰਲਾ ਵੀ ਥਾਂ ਨਹੀਂ ਖਰੀਦੀ ਜਾ ਸਕਦੀ। ਇਹ ਕਹਿੰਦੇ ਹਨ ਕਿ ਸਾਨੂੰ ਕੇਵਲ 1044 ਕਰੋੜ ਰੁਪਏ ਦਾ ਹੀ ਫਾਇਦਾ ਹੋਇਆ ਹੈ। ਕੀ ਅਸੀਂ 1044 ਕਰੋੜ ਰੁਪਏ ਨੂੰ ਪਰਾਪਰਲੀ ਐਨਾਲਾਈਜ਼ ਕਰਕੇ, ਉਸ ਸਾਰੇ ਦੀ ਰਾਹਤ ਕਿਸਾਨਾਂ ਨੂੰ ਦੇ ਦਿੱਤੀ ਹੈ? ਨਹੀਂ, ਅਜੇ ਕੇਵਲ 80 ਕਰੋੜ ਰੁਪਏ ਦੀ ਰਾਹਤ ਹੀ ਮਿਲੀ ਹੈ। ਸਾਰਾ ਪੈਸਾ ਬੈਂਕਾਂ ਕੋਲ ਪਿਆ ਹੈ। ਕੋਆਪਰੇਟਿਵ ਬੈਂਕਾਂ ਕੋਲ ਲੋਕ ਜਾਂਦੇ ਹਨ, ਮੈਨੇਜਰਾਂ ਨੂੰ ਲੋਕ ਪੁੱਛਦੇ ਹਨ ਕਿ 5 ਲੱਖ ਰੁਪਏ ਦਾ ਲੋਨ ਸੀ, ਕਿੰਨਾ ਜਮ੍ਹਾਂ ਕਰਵਾਈਏ? ਉਹ ਕਹਿੰਦੇ ਹਨ ਕਿ 20000 ਰੁਪਿਆ ਦੇ ਜਾਉ, ਤੁਹਾਨੂੰ ਫਿਰ ਕੋਈ ਨਹੀਂ ਪੁੱਛੇਗਾ। ਕੋਈ ਵੀ ਚੈੱਕ ਐਂਡ ਬੈਲੇਂਸ ਨਹੀਂ ਹੈ। ਕੀ ਇਹ 1044 ਕਰੋੜ ਰੁਪਏ ਦਾ ਦੇਖ ਲੈਣਗੇ ਕਿ ਉਸ ਨਾਲ ਲੋਕਾਂ ਦਾ ਪ੍ਰੋਪਰਲੀ ਕਰਜ਼ਾ ਮੁਆਫ ਹੋ ਗਿਆ ਹੈ ਜਾਂ ਨਹੀਂ ਇਹ ਬੜੀ ਵੱਡੀ ਗੱਲ ਹੈ। ਪਿਛਲੀ ਸਰਕਾਰ ਵੇਲੇ, ਸਪੀਕਰ ਸਾਹਿਬ, ਪਹਿਲਾਂ ਜ਼ਮੀਨ ਦਾ ਇੰਨਾ ਬੁਰਾ ਹਾਲ ਸੀ ਕਿ ਸਾਡੇ ਇੱਕ ਕਿੱਲਾ ਜ਼ਮੀਨ ਦੀ ਕੀਮਤ ਇੱਕ ਲੱਖ ਰੁਪਏ ਤੋਂ ਵੱਧ ਨਹੀਂ ਸੀ ਅਤੇ ਤੁਹਾਡੇ ਵੱਲ ਹੋ ਸਕਦਾ ਹੈ ਦੋ-ਤਿੰਨ ਲੱਖ ਰੁਪਏ ਹੋਵੇ। ਉਸ ਦੇ ਬਾਅਦ ਜਦੋਂ ਬਾਹਰ ਦੀਆਂ ਕੰਪਨੀਆਂ ਇਥੇ ਆਈਆਂ ਅਤੇ ਜ਼ਮੀਨ ਦੇ ਭਾਅ ਵਧੇ, ਉਦੋਂ ਜ਼ਮੀਨ ਦਾ ਭਾਅ 10-10 ਲੱਖ ਰੁਪਏ ਕਿੱਲੇ ਦਾ ਹੋ ਗਿਆ। ਮੇਰਾ ਹਲਕਾ ਝੁਨੀਰ ਦਾ ਹੈ, ਉਥੋਂ ਦੇ ਇੱਕ ਕਿਸਾਨ ਕੋਲ ਚਾਰ ਕਿੱਲੇ ਜ਼ਮੀਨ ਸੀ ਅਤੇ ਉਸ ਦੇ ਸਿਰ ਤੇ 80000/- ਰੁਪਏ ਦਾ ਕਰਜ਼ਾ ਸੀ ਅਤੇ ਉਸ ਦੇ ਘਰ ਰੋਟੀ ਨਹੀਂ ਸੀ ਪੱਕਦੀ। ਆੜ੍ਹਤੀਆਂ ਦਾ ਉਸ ਨੇ ਕਰਜ਼ਾ ਦੇਣਾ ਸੀ ਅਤੇ ਆੜ੍ਹਤੀਏ ਉਸ ਦੀ ਜ਼ਮੀਨ ਤੇ ਕਬਜ਼ਾ ਕਰਨ ਹੀ ਲੱਗੇ ਸਨ ਅਤੇ ਉਹ ਜ਼ਮੀਨ ਵੇਚਣ ਵਾਲਾ ਹੀ ਸੀ ਕਿ ਜ਼ਮੀਨਾਂ ਦੇ ਭਾਅ ਵਧ ਗਏ ਅਤੇ ਉਸ ਬੰਦੇ ਨੂੰ ਉਸ ਜ਼ਮੀਨ ਦੀ ਕੀਮਤ 30 ਲੱਖ ਰੁਪਏ ਮਿਲੀ। ਉਸ ਦਾ ਕਰਜ਼ਾ ਵੀ ਲਹਿ ਗਿਆ ਅਤੇ ਉਸ ਨੇ ਰਾਜਸਥਾਨ ਵਿੱਚ ਜਾ ਕੇ 7-8 ਕਿੱਲੇ ਜ਼ਮੀਨ ਵੀ ਲੈ ਲਈ। ਇਸ ਤਰ੍ਹਾਂ ਫਸਲਾਂ ਦੇ ਭਾਅ ਵੀ ਵਧੇ ਹੋਏ ਉਨ੍ਹਾਂ ਨੂੰ ਮਿਲੇ। ਸਪੀਕਰ ਸਾਹਿਬ, ਜੋ ਫੈਕਟ ਹੈ, ਫੈਕਟ ਹੈ। ਐਨ.ਡੀ.ਏ. ਦੀ ਸਰਕਾਰ ਆਈ, ਬਾਦਲ ਸਾਹਿਬ ਇਥੇ ਬੈਠੇ ਹਨ, ਇਨ੍ਹਾਂ ਨੂੰ ਵੀ ਇਸ ਗੱਲ ਨੂੰ ਮੰਨ ਲੈਣਾ ਚਾਹੀਦਾ ਹੈ ਕਿ ਉਨ੍ਹਾਂ ਨੇ 20/- ਰੁਪਏ ਰੇਟ ਵਧਾਇਆ ਜਾਂ 50/- ਰੁਪਏ ਵਧਾਇਆ। ਕੀ ਗੱਲ ਸੀ? ਸਾਡਾ ਖੇਤੀਬਾੜੀ ਪ੍ਰਧਾਨ ਸੂਬਾ ਨਹੀਂ ਸੀ? ਅਸੀਂ ਵੀ ਕਿੱਡੀਆਂ-ਕਿੱਡੀਆਂ ਗੱਲਾਂ ਕਰਦੇ ਹਾਂ, ਸਰਕਾਰ ਵੀ ਕਰਦੀ ਹੈ ਅਤੇ ਸੱਭ ਤੋਂ ਵੱਧ ਅਕਾਲੀ ਦਲ ਵਾਲੇ ਕਹਿੰਦੇ ਹਨ ਕਿ ਜੇ ਅਸੀਂ ਨਾ ਹੋਈਏ ਤਾਂ ਜ਼ਿਮੀਂਦਾਰ ਮਰ ਜਾਵੇਗਾ। ਇਨ੍ਹਾਂ ਨੇ ਉਸ ਵੇਲੇ ਕਿਉਂ ਨਹੀਂ ਰੇਟ ਵਧਵਾਏ? ਸਾਡੀ ਸਰਕਾਰ ਵੇਲੇ 400/- ਰੁਪਏ ਦਾ ਵਾਧਾ ਕਣਕ ਅਤੇ ਝੋਨੇ ਦੇ ਭਾਅ ਵਿੱਚ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਹੋਇਆ। ਇਸ ਗੱਲ ਬਾਰੇ ਸਾਨੂੰ ਹਰ ਗੱਲ ਨੂੰ ਐਨਾਲਾਈਜ਼ ਕਰਨਾ ਚਾਹੀਦਾ ਹੈ। ਕਰਜ਼ਿਆਂ ਬਾਰੇ ਗੱਲ ਆਈ ਹੈ ਅਤੇ ਸੁਸਾਈਡ ਦੀ ਗੱਲ ਆਈ ਹੈ, ਉਹ ਘਟੇ ਨਹੀਂ। ਉਹ ਇਸ ਕਰਕੇ ਨਹੀਂ ਘਟੇ, ਕਿਉਂਕਿ ਅੱਜ ਤੱਕ ਜ਼ਿਮੀਂਦਾਰੀ ਦਾ ਜਿਹੜਾ ਥੱਲੇ ਵਾਲਾ ਤਬਕਾ ਹੈ, ਉਥੇ ਤੱਕ ਅਸੀਂ ਪਹੁੰਚ ਨਹੀਂ ਸਕੇ। ਬੈਂਕਾਂ ਵਾਲੇ ਉਨ੍ਹਾਂ ਨੂੰ ਲੁੱਟੀ ਜਾਂਦੇ ਹਨ। ਕਰਜ਼ੇ ਮੁਆਫੀ ਦੀ ਜਿਹੜੀ ਗੱਲ ਹੈ, ਉਨ੍ਹਾਂ ਬਾਰੇ ਉਨ੍ਹਾਂ ਨੂੰ ਪ੍ਰਾਪਰਲੀ ਨਹੀਂ ਦੱਸਿਆ ਜਾ ਰਿਹਾ ਹੈ ਅਤੇ ਉਨ੍ਹਾਂ ਨੂੰ ਮਿਸ-ਗਾਈਡ ਕੀਤਾ ਜਾਂਦਾ ਹੈ। ਹਰ ਸਰਕਾਰ ਦੇ, ਸਪੀਕਰ ਸਾਹਿਬ, ਪਿੰਡਾਂ ਵਿੱਚ ਚੌਧਰੀ ਹੁੰਦੇ ਹਨ ਅਤੇ ਉਹ ਮੂਹਰੇ ਲੱਗਦੇ ਹਨ ਅਤੇ ਉਹ ਲੋਕਾਂ ਨੂੰ ਮਿਸ-ਗਾਈਡ ਕਰਦੇ ਹਨ। ਸਪੀਕਰ ਸਾਹਿਬ, ਸਾਡੇ ਥਰਮਲ ਪਲਾਂਟ ਲੱਗਿਆ ਹੈ ਜਿਸ ਦਾ ਨਾਮ ਤਲਵੰਡੀ ਸਾਬੋ ਹੈ ਪਰ ਵੈਸੇ ਤਾਂ ਉਹ ਪਿੰਡ ਬਾਨਾਵਾਲਾ ਇਤਿਹਾਸਕ ਨਗਰ ਵਿੱਚ ਲੱਗਿਆ ਹੈ। ਉਥੇ ਜਿਹੜਾ ਜ਼ਿਮੀਂਦਾਰਾਂ ਨੂੰ ਪੈਸਾ ਮਿਲਣਾ ਹੈ, ਮੈਂ ਬਾਦਲ ਸਾਹਿਬ ਦੇ ਨੋਟਿਸ ਵਿੱਚ ਲਿਆਉਂਦਾ ਹਾਂ ਕਿ ਆਮ ਲੋਕਾਂ ਨੂੰ ਉਥੇ ਕਿਸ ਤਰ੍ਹਾਂ ਲੁੱਟਿਆ ਜਾ ਰਿਹਾ ਹੈ। ਜਿਸ ਦਾ 15 ਲੱਖ ਰੁਪਏ ਦਾ ਕਿੱਲਾ ਸੀ ਅਤੇ ਜਿਸ ਦੇ 4 ਕਿੱਲੇ ਹਨ, ਉਸ ਨੂੰ ਕਹਿੰਦੇ ਹਨ ਕਿ 10 ਲੱਖ ਰੁਪਏ ਇਸ ਪਾਸੇ ਕਰ ਦੇ। ਜੇ ਉਹ ਕੁਝ ਬੋਲਦਾ ਹੈ ਤਾਂ ਉਹ ਕਹਿੰਦੇ ਹਨ ਕਿ ਤੂੰ ਜਿੱਥੇ ਤੱਕ ਭੱਜਣਾ ਹੈ, ਭੱਜ ਲੈ। ਸਪੀਕਰ ਸਾਹਿਬ, ਮੈਂ ਖੁਦ ਅਜਿਹੇ 40 ਕੇਸ ਜੁਡੀਸ਼ਰੀ ਵਿੱਚ ਭਿਜਵਾਏ ਹਨ ਤਾਂ ਕਿ ਲੋਕਾਂ ਨੂੰ ਇਨਸਾਫ਼ ਮਿਲ ਸਕੇ। ਪ੍ਰੋਪਰ ਸਿਸਟਮ ਤਾਂ ਲੋਕਾਂ ਤੱਕ ਪਹੁੰਚਦਾ ਹੀ ਨਹੀਂ। ਇਥੇ ਅਕਸਰ ਅਲਾਮਾ ਇੱਕਬਾਲ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ। ਇਸ ਦੇ ਨਾਲ ਦਾ ਹੀ ਮੈਂ ਵੀ ਇੱਕ ਸ਼ੇਅਰ ਪੜ੍ਹ ਦਿੰਦਾ ਹਾਂ :

ਦੁਸ਼ਮਣੋ ਨੇ ਤੋ ਦੁਸ਼ਮਣੀ ਕੀ ਹੈ,
ਦੋਸਤੋਂ ਨੇ ਭੀ ਕਿਆ ਕਮੀ ਕੀ ਹੈ।
ਕੀ ਨਹੀਂ ਜਿਸ ਨੇ ਉਮਰ ਭਰ ਖਤਾ,
ਉਸ ਨੇ ਤੌਹੀਨੇ-ਜ਼ਿੰਦਗੀ ਕੀ ਹੈ।

ਜੱਟ ਕਹਿੰਦਾ ਹੈ -

ਲੋਗ ਤੋ ਲੋਗੋਂ ਕਾ ਖ਼ੂਨ ਪੀਤੇ ਹੈਂ ਅਕਸਰ,
ਮੈਨੇ ਤੋ ਬੱਸ ਮੈਕਸੀ ਕੀ ਹੈ।

ਇਹ ਲੋਕਾਂ ਤੱਕ ਥੱਲੇ ਜਾਣ ਦੀ ਲੋੜ ਹੈ ਵਰਨਾ ਤੁਹਾਡੀ ਮਰਜ਼ੀ ਹੈ।

**ਮਾਨਯੋਗ ਸਪੀਕਰ :** ਮੋਫਰ ਜੀ, ਤੁਹਾਡਾ ਟਾਈਮ ਮੁਕਦਾ ਹੈ। ਤੁਸੀਂ ਤਾਂ ਹੋਰ ਹੀ ਪਾਸੇ ਤੁਰ ਪਏ, ਕੋਈ ਸੁਝਾਓ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਇਰੀਗੇਸ਼ਨ ਬਾਰੇ ਦੋ-ਤਿੰਨ ਗੱਲਾਂ ਕਰਨੀਆਂ ਚਾਹੁੰਦਾ ਹਾਂ। ਇਸ ਦੇ ਵਿੱਚ ਵੀ ਪੈਸਾ ਘੱਟ ਰੱਖਿਆ ਹੈ। ਸਾਲ 2002 ਵਿੱਚ ਸਾਰੀਆਂ ਕੈਨਾਲਜ਼ ਦੀ ਸਫਾਈ ਅਤੇ ਰਿਪੇਅਰ ਹੋਈ ਸੀ ਪਰ 2 ਸਾਲ ਹੋ ਗਏ ਹਨ, ਬੜੇ ਦੁੱਖ ਦੀ ਗੱਲ ਹੈ ਕਿ ਸਾਡੇ ਟੇਲਾਂ ਤੇ ਪਾਣੀ ਦਾ ਬੁਰਾ ਹਾਲ ਹੋ ਗਿਆ

ਹੈ। ਪਿਛਲੇ ਮਹੀਨੇ ਵਿੱਚ ਥੋੜ੍ਹਾ ਬਹੁਤ ਪੈਸਾ ਇਸ ਵਾਸਤੇ ਆਇਆ ਤਾਂ ਕੰਮ ਚੱਲਿਆ ਹੈ ਅਤੇ ਫਿਰ ਵੀ ਵਿੱਤ ਮੰਤਰੀ ਸਾਹਿਬ ਕੋਸ਼ਿਸ਼ ਕਰ ਲਓ, ਮੈਂ ਤੁਹਾਨੂੰ ਦੱਸ ਦਿੰਦਾ ਹਾਂ ਕਿ ਤੁਹਾਨੂੰ ਕਿੱਥੋਂ ਪੈਸਾ ਮਿਲ ਸਕਦਾ ਹੈ। ਕ੍ਰਿਸ਼ੀ ਵਿਕਾਸ ਯੋਜਨਾ ਹੈ, they are waiting for you. National Food Security Mission ਵਾਲੇ ਜਿਹੜੇ ਹਨ, they are also still waiting for you and you can go over there. ਜੇ ਤੁਹਾਨੂੰ ਜ਼ਿਆਦਾ ਲੋੜ ਹੈ, ਰਾਸ਼ਟਰੀ ਕ੍ਰਿਸ਼ੀ ਯੋਜਨਾ ਵਾਲੇ ਅਧਿਕਾਰੀ ਜੋ ਹਨ, ਉਹ ਵੇਟ ਕਰ ਰਹੇ ਹਨ। ਨੈਸ਼ਨਲ ਫੂਡ ਸਿਕਿਓਰਟੀ ਮਿਸ਼ਨ ਹੈ, ਉਹ ਵੀ ਵੇਟ ਕਰ ਰਹੇ ਹਨ। ਤੁਸੀਂ ਉਨ੍ਹਾਂ ਕੋਲ ਜਾਓ। ਤੁਸੀਂ ਗੱਲ ਕਰੋ। ਸੁਜੈਸ਼ਨਜ਼ ਦਿਉ ਤਾਂ ਤੁਹਾਨੂੰ ਕੁਝ ਮਿਲ ਸਕਦਾ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਫਰੀਦ ਕੇ ਪਿੰਡ ਹੈ। ਬਾਦਲ ਸਾਹਿਬ ਵੀ ਜਾਣਦੇ ਹਨ। ਉਥੇ ਚੋਅ ਤੇ ਇੱਕ ਪੁਲ ਹੈ ਜੋ ਹਰਿਆਣੇ ਨੂੰ ਕੁਨੈਕਟ ਕਰਦਾ ਹੈ। 1997 ਵਿੱਚ ਜਦੋਂ ਸਰਕਾਰ ਬਣੀ ਸੀ ਤਾਂ ਉਸ ਵਾਸਤੇ 30 ਲੱਖ ਰੁਪਿਆ ਆਇਆ ਸੀ ਪਰ ਉਹ ਵਾਪਸ ਕਰਵਾਇਆ ਗਿਆ, ਸਿਰਫ ਡਿਸਕ੍ਰਿਮੀਨੇਸ਼ਨ ਵਾਸਤੇ ਕਿਉਂਕਿ ਮੈਂ ਉਥੋਂ ਐਮ.ਐਲ.ਏ. ਬਣ ਗਿਆ ਹਾਂ। ਕਿਰਪਾ ਕਰਕੇ ਉਸ ਨੂੰ ਬਣਵਾ ਦਿੱਤਾ ਜਾਵੇ ਤਾਂ ਬੜੀ ਮਿਹਰਬਾਨੀ ਹੋਵੇਗੀ।

ਪਾਵਰ ਦੀ ਤੁਸੀਂ ਗੱਲ ਕੀਤੀ ਹੈ। ਚਾਰ ਥਰਮਲ ਪਲਾਂਟ ਤੁਸੀਂ ਲਗਾ ਰਹੇ ਹੋ। ਸਭ ਤੋਂ ਪਹਿਲਾਂ ਰਾਜਪੁਰਾ ਥਰਮਲ ਪਲਾਂਟ ਲੈਂਕੋ ਨੂੰ ਦਿੱਤਾ। ਇੱਕੋ ਬਿਡਰ ਸੀ। ਬਾਅਦ ਵਿੱਚ ਰੈਗੂਲੇਟਰੀ ਕਮਿਸ਼ਨ ਨੇ ਚੁੱਕ ਕੇ ਮਾਰਿਆ। ਬਾਅਦ ਵਿੱਚ, 2009 ਵਿੱਚ ਫਿਰ ਤੁਸੀਂ ਟੈਂਡਰ ਕੀਤਾ। ਇਹ ਐਕਸਰਸਾਈਜ਼ ਪਹਿਲਾਂ ਹੀ ਕਰ ਲੈਂਦੇ ਹਨ। ਰੈਗੂਲੇਟਰੀ ਕਮਿਸ਼ਨ ਨੇ ਵੇਦਾਂਤਾ ਗਰੁੱਪ ਵੀ ਚੱਕ ਕੇ ਮਾਰਿਆ। ਤੁਸੀਂ ਕਹਿ ਰਹੇ ਹੋ ਕਿ 2012 ਤੱਕ ਬਣ ਜਾਵੇਗਾ ਪਰ ਮੇਰੇ ਤੋਂ ਲਿਖਾ ਲਓ ਕਿ ਜੇਕਰ ਇਹ 2013-14 ਤੋਂ ਪਹਿਲਾਂ ਪੂਰਾ ਹੋ ਜਾਵੇ। ਇਸ ਨੂੰ ਪਰਾਪਰਲੀ ਐਨਾਲਾਈਜ਼ ਕਰੋ। ਇਨ੍ਹਾਂ ਬਿਡਰਜ਼ ਨੂੰ ਇੱਕੋ ਵਾਰ ਬਿਠਾ ਕੇ ਗੱਲ ਨਿਬੇੜ ਲਓ। ਉਨ੍ਹਾਂ ਨੇ ਤਾਂ ਫਿਗਰਾਂ ਤਿਆਰ ਕਰ ਲਈਆਂ ਹਨ। ਉਸ ਤੋਂ ਅੱਗੇ ਤੁਰੇ ਫਿਰਦੇ ਹਨ। (ਵਿਘਨ)

ਸਪੀਕਰ ਸਾਹਿਬ, ਐਜੂਕੇਸ਼ਨ ਦੀ ਇੱਕੋ ਗੱਲ ਕਹਿਣ ਦਿਉ। ਪੰਜਾਬੀ ਦੀ ਗੱਲ ਆਈ ਹੈ। ਚੰਗੀ ਗੱਲ ਹੈ। ਐਜੂਕੇਸ਼ਨ ਦੀ ਤੁਸੀਂ ਚਿੰਤਾ ਕਰੋ। ਤੁਸੀਂ ਚੌਥੀ ਵਾਰ ਮੁੱਖ ਮੰਤਰੀ ਬਣੇ ਹੋ। ਤੁਸੀਂ ਪੰਜਾਬੀ ਬੋਲੀ ਬਾਰੇ ਸ਼ੁਰੂਆਤ ਕੀਤੀ ਹੈ ਪਰ ਕੀ ਤੁਸੀਂ ਕਦੀ ਸਾਡਾ ਨਾਂ ਵੀ ਲਿਆ ਹੈ? ਅਖਬਾਰਾਂ ਵਿੱਚ ਕਰੋੜਾਂ ਰੁਪਿਆ ਲਗਾ ਦਿੱਤਾ ਕਿ ਪੰਜਾਬ ਸਰਕਾਰ ਨੇ ਆਹ ਕਰ ਦਿੱਤਾ, ਉਹ ਕਰ ਦਿੱਤਾ। ਸਿਰਫ ਸ਼ੋਹਰਤ ਵਾਸਤੇ, ਪਰ ਤੁਹਾਡੀ ਗੱਲ ਨਹੀਂ ਬਣੀ। (ਘੰਟੀ) ਸੋ, ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਪਰ ਇਹ ਜਿੰਨੀਆਂ ਗਰਾਂਟਾਂ ਆਈਆਂ ਹਨ, ਇਸ ਵਿੱਚ ਕਮੀਆਂ ਹਨ। ਇਨ੍ਹਾਂ ਦਾ ਦੁਬਾਰਾ ਅਨੈਲੇਸਿਜ਼ ਕਰੋ। ਵਿੱਤ ਮੰਤਰੀ ਸਾਹਿਬ ਅਗਲਾ ਬਜਟ ਪੇਸ਼ ਕਰਨ ਤੋਂ ਪਹਿਲਾਂ ਸਾਨੂੰ ਪੁੱਛ ਲੈਣਾ। ਅਸੀਂ ਵੀ ਕੁਝ ਦੱਸ ਦੇਵਾਂਗੇ। ਅਸੀਂ ਇੰਪਰੂਵ ਕਰਵਾਵਾਂਗੇ ਪਰ ਇਸ ਨਾਲ ਮੈਂ ਬਿਲਕੁਲ ਡਿਫਰ ਕਰਦਾ ਹਾਂ।

**ਮਾਨਯੋਗ ਸਪੀਕਰ** : ਹੁਣ ਸਰਦਾਰ ਸਾਧੂ ਸਿੰਘ ਧਰਮਸੋਤ ਜੀ ਬੋਲਣਗੇ।

(ਇਸ ਸਮੇਂ ਸਰਦਾਰ ਸਾਧੂ ਸਿੰਘ ਧਰਮਸੋਤ ਸਦਨ ਵਿੱਚ ਹਾਜ਼ਰ ਨਹੀਂ ਸਨ।)

ਸ਼੍ਰੀ ਬ੍ਰਹਮ ਮਹਿੰਦਰਾ ਜੀ। ਟਾਈਮ ਦਾ ਥੋੜ੍ਹਾ ਧਿਆਨ ਰੱਖਣਾ। ਵਕਤ ਨਾਲ ਗੱਲ ਕਰਨਾ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਇੱਕ ਲਿਸਟ ਇਸ ਪਾਸੇ ਤੋਂ ਵੀ ਆਈ ਸੀ।

**ਮਾਨਯੋਗ ਸਪੀਕਰ** : ਉਹ ਵੀ ਮੇਰੇ ਕੋਲ ਹੈ।

**ਸ਼੍ਰੀ ਬ੍ਰਹਮ ਮਹਿੰਦਰਾ (ਸਮਾਣਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਹਾਊਸ ਵਿੱਚ ਐਪਰੋਪ੍ਰੀਏਸ਼ਨ ਬਿਲ ਤੇ ਬੋਲਣ ਅਤੇ ਸੁਝਾਓ ਦੇਣ ਦਾ ਮੌਕਾ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਐਗਰੀਕਲਚਰ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਹਿੰਦੁਸਤਾਨ ਇਸ ਬਾਰੇ ਚਿੰਤਤ ਹੈ। ਆਪਣਾ ਸਾਰਿਆਂ ਦਾ ਸਬੰਧ ਐਗਰੀਕਲਚਰ ਨਾਲ ਹੈ। ਪੰਜਾਬ ਦਾ ਜਿਹੜਾ ਕਿਸਾਨ ਹੈ, ਇਸ ਵੇਲੇ ਉਹ ਵੀਸ਼ੀਅਸ ਸਾਈਕਲ ਵਿੱਚੋਂ ਨਿਕਲਣਾ ਚਾਹੁੰਦਾ ਹੈ। ਪੈਡੀ ਤੇ ਵੀਟ ਵਿੱਚੋਂ ਨਿਕਲਣਾ ਚਾਹੁੰਦਾ ਹੈ। ਪਿਛਲੇ ਕਈ ਸਾਲਾਂ ਤੋਂ ਡਾਈਵਰਸੀਫਿਕੇਸ਼ਨ ਆਫ ਕਰਾਪਸ ਦੀ ਅਸੀਂ ਬਹੁਤ ਗੱਲ ਕਰਦੇ ਹਾਂ, ਬਜਟ ਵਿੱਚ ਵੀ ਕਿਹਾ ਗਿਆ ਹੈ ਪਰ ਡਾਈਵਰਸੀਫਿਕੇਸ਼ਨ ਆਫ ਕਰਾਪਸ ਨੂੰ ਕਿਵੇਂ ਕਰਨਾ ਹੈ, ਇਸ ਬਾਰੇ ਨਹੀਂ ਦਰਸਾਇਆ ਗਿਆ। ਇਸ ਤੇ ਜ਼ਿਆਦਾ ਫੋਕਸ ਕਰਨ ਦੀ ਲੋੜ ਹੈ। ਇਸ ਫੋਕਸ ਵਿੱਚ ਰਿਕੁਮੈਂਡ ਕਰਨ ਦੀ ਲੋੜ ਹੈ ਕਿ ਕਿਸਾਨ ਕੋਲ ਕਿਹੜੀ ਫਸਲ ਦਾ ਆਲਟਰਨੇਟਿਵ ਹੈ, ਇਸ ਦਾ ਮਾਰਕੀਟਿੰਗ ਬੰਦੋਬਸਤ ਕੀਤਾ ਜਾਵੇ, ਇਸ ਨੂੰ ਸਟਰੈਂਥਨ ਕਰਨ ਦਾ ਬੰਦੋਬਸਤ ਕੀਤਾ ਜਾਵੇ। ਇਸ ਵਿੱਚੋਂ ਕਿਸਾਨ ਨਿਕਲਣਾ ਚਾਹੁੰਦਾ ਹੈ। ਇਸ ਬਾਰੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਕਿਸਾਨ ਦੀ ਕੀ ਮਦਦ ਹੋਵੇ ਤਾਂ ਕਿ ਉਸ ਨੂੰ ਇਸ ਸਾਈਕਲ ਵਿੱਚੋਂ ਕਢਿਆ ਜਾ ਸਕੇ। ਸਪੀਕਰ ਸਾਹਿਬ, ਇਸ ਵਿੱਚ ਮੈਂ ਸੁਝਾਅ ਦੇਣਾ ਚਾਹੁੰਦਾ ਹਾਂ। ਮੇਰੇ ਇਲਾਕੇ ਵਿੱਚ ਰੱਖੜਾ ਸ਼ੂਗਰ ਮਿੱਲ ਹੈ ਪਰ ਇਹ ਸ਼ੂਗਰ ਮਿੱਲ ਸਾਲ 2004 ਤੋਂ ਬੰਦ ਪਈ ਹੈ। 64 ਏਕੜ ਧਰਤੀ ਤੇ 15 ਟਨ ਦੀ ਕਪੈਸਿਟੀ ਵਾਲੀ ਸ਼ੂਗਰ ਮਿੱਲ ਬੰਦ ਪਈ ਹੈ ਅਤੇ ਇਸ ਮਿੱਲ ਦੇ 400 ਇੰਪਲਾਈਜ਼ ਵਿਹਲੇ ਬੈਠੇ ਹਨ। ਆਸ ਪਾਸ ਜ਼ਿਮੀਂਦਾਰਾਂ ਨੂੰ ਸ਼ੂਗਰ ਕੇਨ ਵਾਸਤੇ ਸਟਰੈਂਥਨ ਕਰੀਏ, ਉਨ੍ਹਾਂ ਨੂੰ ਫੰਡਜ਼ ਦੇਈਏ, ਉਨ੍ਹਾਂ ਨੂੰ ਇਨਸੈਂਟਿਵ ਦੇਈਏ ਅਤੇ ਉਨ੍ਹਾਂ ਦਾ ਘਾਟਾ ਬਰਦਾਸ਼ਤ ਕਰੀਏ, ਮੈਂ ਸਮਝਦਾ ਹਾਂ ਕਿ ਤਾਂ ਇਹ ਸ਼ੂਗਰ ਮਿੱਲ ਚੱਲ ਸਕਦੀ ਹੈ ਔਰ ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਇਨ੍ਹਾਂ 16 ਮਹੀਨਿਆਂ ਵਿੱਚ ਇਨ੍ਹਾਂ 400 ਇੰਪਲਾਈਜ਼ ਨੂੰ ਤਨਖਾਹ ਨਹੀਂ ਮਿਲੀ। ਉਨ੍ਹਾਂ ਮੁਲਾਜ਼ਮਾਂ ਦੇ 400 ਪਰਿਵਾਰ ਰੁਲੇ ਫਿਰਦੇ ਹਨ। ਇੱਕ ਵਾਰੀ ਸਵਰਗੀਯ ਕੈਪਟਨ ਕੰਵਲਜੀਤ ਸਿੰਘ ਹੋਰਾਂ ਨੇ ਸ਼ੂਗਰਫੈੱਡ ਦੀ ਜ਼ਮੀਨ 13 ਕਰੋੜ ਰੁਪਏ ਦੀ ਵੇਚ ਕੇ ਉਨ੍ਹਾਂ ਨੂੰ ਤਨਖਾਹ ਦਿੱਤੀ ਸੀ। ਤਨਖਾਹ ਵੀ ਅਜੇ ਪੂਰੀ ਨਹੀਂ ਦਿੱਤੀ ਗਈ। ਮੈਂ ਇਹ ਮੰਨਦਾ ਹਾਂ.....

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂ ਕਾਫੀ ਦੇਰ ਤੋਂ ਸੁਣ ਰਿਹਾ ਹਾਂ। ਇਹ ਕਿਸਾਨਾਂ ਦੀ ਬੜੀ ਚਿੰਤਾ ਕਰਦੇ ਹਨ। ਇਹ ਘੜਿਆਲਵੀ ਅੰਸੂ ਵਹਾ ਰਹੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਸਾਨਾਂ ਤੇ ਕਰਜ਼ਾ ਹੋਇਆ ਕਿਵੇਂ? ਇਹ ਉਦੋਂ ਵਧਿਆ ਜਦੋਂ ** ** ਪ੍ਰਧਾਨ ਮੰਤਰੀ ਸੀ। ਉਦੋਂ ਸਾਡੇ ਕਿਸਾਨਾਂ ਨਾਲ ਮਜ਼ਾਕ ਹੁੰਦਾ ਸੀ। ਕਦੇ ਇੱਕ ਰੁਪਿਆ ਕੁਇੰਟਲ ਰੇਟ ਵਧਾਇਆ ਜਾਂਦਾ ਸੀ, ਕਦੇ ਦੋ ਰੁਪਏ ਕੁਇੰਟਲ.....

**ਮਾਨਯੋਗ ਸਪੀਕਰ :** ਨਾਮ ਐਕਸਪੰਜ ਕਰ ਦੇਣਾ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਜਦੋਂ ਮਹਿੰਗਾਈ ਵਧੀ ਤਾਂ ਕਿਸਾਨ ਕਰਜ਼ੇ ਥੱਲੇ ਨਪਿਆ ਗਿਆ। ਇਹ ਕਹਿੰਦੇ ਹਨ ਕਿ ਪਿਛਲੀ ਵਾਰ ਅਸੀਂ ਰੇਟ ਵਧਾਇਆ ਹੈ। ਇਨ੍ਹਾਂ ਨੇ ਕੀ ਰੇਟ ਵਧਾਇਆ, ਕਿਸਾਨ ਤਾਂ ਆਤਮ ਹੱਤਿਆ ਕਰਨ ਲੱਗ ਪਿਆ। ਇਨ੍ਹਾਂ ਨੇ ਕਿਸਾਨਾਂ ਨਾਲ ਮਜ਼ਾਕ ਕੀਤਾ ਹੈ। ਇਨ੍ਹਾਂ ਕਣਕ ਬਾਹਰੋਂ 1200/- ਰੁਪਏ ਕੁਇੰਟਲ ਖਰੀਦੀ ਪਰ ਕਿਸਾਨ ਨੂੰ 800/- ਰੁਪਏ ਕੁਇੰਟਲ ਦੇ ਦਿੱਤੇ। ਜੇ ਰੇਟ ਵਧਾਏ ਤਾਂ ਮੈਂ ਧੰਨਵਾਦ ਕਰਦਾ ਹਾਂ ਚੌਧਰੀ ਦੇਵੀ ਲਾਲ ਜੀ ਦਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੇ ਕਿਸਾਨਾਂ ਦਾ ਸਾਥ ਨਾ ਦਿੰਦੇ ਤਾਂ ਕਿਸਾਨਾਂ ਦਾ ਬੁਰਾ ਹਾਲ ਹੁੰਦਾ। ਇਹ ਸਾਰਾ ਕੁਝ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਮਿਹਰਬਾਨੀ ਨਾਲ ਹੋਇਆ ਹੈ। ਇਹ ਗੱਲਾਂ ਕਰਦੇ ਹਨ ਸ਼ੂਗਰ ਮਿੱਲਾਂ ਦੀਆਂ। ਇਨ੍ਹਾਂ ਨੇ ਕਦੇ ਵੀ ਗੰਨੇ ਦਾ ਪੈਸਾ ਨਹੀਂ ਦਿੱਤਾ, ਇਨ੍ਹਾਂ ਨੇ ਕਦੇ ਵੀ ਸ਼ੂਗਰ ਮਿੱਲਾਂ ਦੇ ਮੁਲਾਜ਼ਮਾਂ ਨੂੰ ਤਨਖਾਹਾਂ ਨਹੀਂ ਦਿੱਤੀਆਂ ਔਰ ਅੱਜ ਇਹ ਖੜ੍ਹੇ ਹੋ ਕੇ ਕਿਸਾਨਾਂ ਦੀ ਗੱਲ ਕਰਦੇ ਹਨ। ਜੇ ਇਨ੍ਹਾਂ ਨੂੰ ਕਿਸਾਨਾਂ ਦੀ ਚਿੰਤਾ ਹੁੰਦੀ ਤਾਂ ਅੱਜ ਕਿਸਾਨਾਂ ਦਾ ਆਹ ਹਾਲ ਨਾ ਹੁੰਦਾ। ਇਨ੍ਹਾਂ ਦੇ ਸਮੇਂ ਕਿਸਾਨ ਆਤਮ ਹੱਤਿਆ ਲਈ ਮਜਬੂਰ ਹੁੰਦਾ ਰਿਹਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਮੁਲਾਜ਼ਮਾਂ ਦੀਆਂ ਤਨਖਾਹਾਂ ਦਿੱਤੀਆਂ, ਕਿਸਾਨਾਂ ਨੂੰ ਗੰਨੇ ਦੇ ਪੈਸੇ ਦਿੱਤੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਇਹ ਘੜਿਆਲਵੀ ਅੰਸੂ ਵਹਾ ਰਹੇ ਹਨ।

**ਮਾਨਯੋਗ ਸਪੀਕਰ :** ਪੁਆਇੰਟ ਆਫ ਆਰਡਰ ਤੇ ਇੰਨਾ ਲੰਬਾ ਨਹੀਂ ਬੋਲਣਾ ਹੁੰਦਾ। ਇਸ ਗੱਲ ਦਾ ਧਿਆਨ ਰੱਖੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਕੀ ਤੁਹਾਡਾ ਪੁਆਇੰਟ ਆਫ ਆਰਡਰ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਇਸ ਗੱਲ ਦਾ ਜਵਾਬ ਦਿੰਦਾ ਹਾਂ।

**ਮਾਨਯੋਗ ਸਪੀਕਰ :** ਬੈਠੋ ਤੁਸੀਂ। ਜਵਾਬ ਤੁਸੀਂ ਨਹੀਂ ਦੇਣਾ। ਜਿਹੜੇ ਬੋਲ ਰਹੇ ਹਨ ਉਹ ਆਪੇ ਗੱਲ ਕਰ ਲੈਣਗੇ। ਹਾਂ ਜੀ, ਅਗਲਾ ਬੁਲਾਰਾ।

---

** Expunged as ordered by the Chair.

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ ਮੈਂ ਬੋਲ ਰਿਹਾ ਹਾਂ।

**ਮਾਨਯੋਗ ਸਪੀਕਰ :** ਤੁਸੀਂ ਤਾਂ ਉੱਠੇ ਹੀ ਨਹੀਂ। ਜਦੋਂ ਉਹ ਬੈਠ ਗਏ ਤਾਂ ਤੁਸੀਂ ਆਟੋਮੈਟੀਕਲੀ ਉਠ ਜਾਓ।

**ਸ਼੍ਰੀ ਬ੍ਰਹਮ ਮਹਿੰਦਰਾ :** ਅੱਗੇ ਤੋਂ ਖਿਆਲ ਰੱਖਾਂਗੇ ਜੀ। ਮੈਂ ਖੇਤੀਬਾੜੀ ਵਿੱਚ ਵਿਭਿੰਨਤਾ ਲਿਆਉਣ ਦੀ ਗੱਲ ਕਰ ਰਿਹਾ ਸੀ। ਇੱਕ ਸ਼ੂਗਰ ਮਿੱਲ ਦਾ ਮੈਂ ਜ਼ਿਕਰ ਕੀਤਾ ਹੈ। ਚਾਰ ਸ਼ੂਗਰ ਮਿੱਲਾਂ ਕੋਆਪ੍ਰੇਟਿਵ ਸੈਕਟਰ ਵਿੱਚ ਹੋਰ ਹਨ। ਜੇਕਰ ਪੰਜ ਸ਼ੂਗਰ ਮਿੱਲਾਂ ਚਲਾ ਦਿੱਤੀਆਂ ਜਾਣ ਤਾਂ ਜਿਮੀਂਦਾਰ ਗੰਨਾ ਬੀਜ ਸਕਦੇ ਹਨ। ਗੰਨੇ ਤੇ ਖਰਚਾ ਬਹੁਤ ਘੱਟ ਹੁੰਦਾ ਹੈ। ਇੱਕ ਵਾਰ ਗੰਨਾ ਬੀਜ ਲਿਆ ਤਾਂ ਤਿੰਨ ਸਾਲ ਫਸਲ ਮਿਲਦੀ ਰਹਿੰਦੀ ਹੈ। ਕਿਸਾਨ ਹਰ ਸਾਲ ਦੇ ਖਰਚੇ ਤੋਂ ਬੱਚ ਜਾਂਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਰੱਖੜਾ ਸ਼ੂਗਰ ਮਿੱਲ ਦੇ ਇੰਪਲਾਈਜ਼ ਨੂੰ ਤਨਖਾਹ ਦਿਵਾਈ ਜਾਵੇ ਅਤੇ ਇਹ ਸ਼ੂਗਰ ਮਿੱਲਾਂ ਚਲਾਈਆਂ ਜਾਣੀਆਂ ਚਾਹੀਦੀਆਂ ਹਨ। ਪ੍ਰਾਈਵੇਟ ਸ਼ੂਗਰ ਮਿੱਲਾਂ ਵਾਲੇ ਬੜੇ ਕਾਮਯਾਬ ਹਨ। ਉਹ ਇੱਕ ਤੋਂ ਦੋ ਅਤੇ ਦੋ ਤੋਂ ਤਿੰਨ ਸ਼ੂਗਰ ਮਿੱਲ ਲਗਾ ਜਾਂਦੇ ਹਨ ਪਰ ਸਾਡੀਆਂ ਪੰਜ ਦੀਆਂ ਪੰਜ ਬੰਦ ਪਈਆਂ ਹਨ। ਸਰਕਾਰ ਇਸ ਪਾਸੇ ਉਪਰਾਲੇ ਕਰੇ। ਸਰਕਾਰ ਕੋਲ ਹਰ ਤਰ੍ਹਾਂ ਦੇ ਸਾਧਨ ਹਨ, ਹਰ ਤਰ੍ਹਾਂ ਦਾ ਸਿਸਟਮ ਹੁੰਦਾ ਹੈ। ਸਰਕਾਰ ਕਿਉਂ ਨਹੀਂ ਕਮਰਸ਼ੀਅਲ ਪੈਟਰਨ ਤੇ ਚਲਾ ਕੇ, ਕਾਮਯਾਬ ਕਰਕੇ ਆਪਣੇ ਮੁਲਾਜ਼ਮਾਂ ਨੂੰ ਤਨਖਾਹ ਦਿੰਦੀ ਅਤੇ ਖੇਤੀਬਾੜੀ ਵਿੱਚ ਵਿਭਿੰਨਤਾ ਲਿਆਉਂਦੀ? ਸਾਰੀਆਂ ਸ਼ੂਗਰ ਮਿੱਲਾਂ ਚਲਾ ਕੇ ਇਸ ਸਾਈਕਲ ਨੂੰ ਤੋੜੋ।

ਸਪੀਕਰ ਸਾਹਿਬ, ਜਿਸ ਵੇਲੇ ਐਫ.ਐਮ. ਸਾਹਿਬ ਨੇ ਬਜਟ ਪੜ੍ਹਿਆ ਤਾਂ ਉਸ ਵਿੱਚ ਹੈਲਥ ਐਂਡ ਮੈਡੀਕਲ ਐਜੂਕੇਸ਼ਨ ਦੀ ਗੱਲ ਆ ਰਹੀ ਸੀ ਕਿ ਇਹ ਸਾਡਾ ਫਲੈਗਸ਼ਿਪ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਫਲੈਗਸ਼ਿਪ ਦੇ ਵਿੱਚ ਕਰੈਕਸ ਆਏ ਹੋਏ ਹਨ। ਬਹੁਤ ਜ਼ਿਆਦਾ ਫਲੈਗਸ਼ਿਪਸ ਆਏ ਹੋਏ ਹਨ ਔਰ ਕਿਤੇ ਇਨ੍ਹਾਂ ਦਾ ਫਲੈਗਸ਼ਿਪਸ ਡੁੱਬ ਨਾ ਜਾਵੇ, ਇਸ ਗੱਲ ਦਾ ਬਚਾਅ ਕਰਨਾ ਬਹੁਤ ਜ਼ਰੂਰੀ ਹੈ। ਅੱਜ ਹੈਲਥ ਤੇ ਡਿਸਪੈਂਸਰੀਜ਼ ਅਤੇ ਹਸਪਤਾਲਾਂ ਦਾ ਜੋ ਹਾਲ ਹੈ, ਉਸ ਬਾਰੇ ਸਾਨੂੰ ਸਾਰਿਆਂ ਨੂੰ ਪਤਾ ਹੀ ਹੈ। ਜਿਹੜਾ ਕਿਊਰੇਟਿਵ ਲੈਵਲ ਹੈ, ਉਸ ਦਾ ਵੀ ਸਾਨੂੰ ਪਤਾ ਹੈ। ਮੈਂ ਇਸ ਗੱਲ ਤੇ ਆਉਣਾ ਚਾਹੁੰਦਾ ਹਾਂ ਕਿ ਅੱਜ ਮੈਡੀਕਲ ਐਜੂਕੇਸ਼ਨ ਦੇ ਉਤੇ ਕਰੈਕਸ ਆਏ ਹੋਏ ਹਨ। ਜਿਸ ਵੇਲੇ ਕੋਈ ਮੈਡੀਕਲ ਕਾਲਜ ਜਾਂ ਡੈਂਟਲ ਕਾਲਜ ਖੁਲ੍ਹਦਾ ਹੈ ਤਾਂ ਉਸ ਦੇ ਲਈ ਤਿੰਨ ਚੀਜ਼ਾਂ ਦੀ ਜ਼ਰੂਰਤ ਹੁੰਦੀ ਹੈ। ਸਟੇਟ ਗੌਰਮਿੰਟ ਦੀ ਅਪਰੂਵਲ, ਰਿਕੋਗਨੀਜ਼ੇਸ਼ਨ ਬਾਇ ਦੀ ਮੈਡੀਕਲ ਕੌਂਸਲ ਆਫ਼ ਇੰਡੀਆ ਅਤੇ ਡੈਂਟਲ ਕੌਂਸਲ ਆਫ਼ ਇੰਡੀਆ ਅਤੇ ਯੂਨੀਵਰਸਿਟੀ ਦੀ ਐਫੀਲੀਏਸ਼ਨ। ਲੇਕਿਨ, ਆਪਣੇ ਕੀ ਹੋ ਰਿਹਾ ਹੈ? ਫੰਡਜ਼ ਦਿੱਤੇ ਜਾ ਰਹੇ ਹਨ, ਪਿਛਲੇ ਸਾਲ ਵੀ ਦਿੱਤੇ, ਇਸ ਤੋਂ ਪਿਛਲੇ ਸਾਲ ਵੀ ਦਿੱਤੇ ਗਏ ਹਨ, ਐਤਕੀਂ ਵੀ ਐਲੋਕੇਸ਼ਨ ਰੱਖੀ ਹੋਈ ਹੈ ਪਰ ਜਿਹੜਾ ਬੇਸਿਕ ਫਲੈਗਸ਼ਿਪ ਹੈ, ਇਸ ਦੇ ਵਿੱਚ ਇਹ ਕਰੈਕਸ ਆ ਰਹੇ ਹਨ। ਬੈੱਡ ਦੀ ਰੇਸ਼ੋ, ਟੀਚਰ ਦੀ ਰੇਸ਼ੋ, ਸਟੂਡੈਂਟ ਦੀ ਰੇਸ਼ੋ, ਏ.ਐਨ.ਐਮਜ਼ ਦੀ ਰੇਸ਼ੋ ਵਿੱਚ ਬਹੁਤ

ਵੱਡਾ ਕਰੈਕ ਆ ਰਿਹਾ ਹੈ। ਜੇਕਰ ਮੈਡੀਕਲ ਕੌਂਸਲ ਆਫ਼ ਇੰਡੀਆ ਜਾਂ ਡੈਂਟਲ ਕੌਂਸਲ ਆਫ਼ ਇੰਡੀਆ ਦੀ ਇੰਸਪੈਕਸ਼ਨ ਆ ਜਾਂਦੀ ਹੈ ਤਾਂ ਅੰਮ੍ਰਿਤਸਰ ਹਸਪਤਾਲ ਵਾਲਿਆਂ ਦੀ ਟਰਾਂਸਫਰ ਕਰਕੇ ਫਰੀਦਕੋਟ ਭੇਜ ਦਿੰਦੇ ਹਾਂ ਤੇ ਫਰੀਦਕੋਟ ਹਸਪਤਾਲ ਵਾਲਿਆਂ ਨੂੰ ਪਟਿਆਲਾ ਵਿਖੇ ਭੇਜ ਦਿੱਤਾ ਜਾਂਦਾ ਹੈ। ਸਿਰਫ਼ ਟਰਾਂਸਫਰ ਕਰਕੇ ਹੀ ਉਨ੍ਹਾਂ ਦਾ ਘਰ ਪੂਰਾ ਕਰ ਦਿੰਦੇ ਹਾਂ। ਇਸ ਦੇ ਨਾਲ ਇਹ ਸਿਸਟਮ ਕਿਸੇ ਦਿਨ ਵੀ ਕੋਲੈਪਸ ਕਰ ਸਕਦਾ ਹੈ। ਇਸ ਵੱਲ ਸਭ ਤੋਂ ਜ਼ਿਆਦਾ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਮੈਡੀਕਲ ਐਜੂਕੇਸ਼ਨ ਹੀ ਕੋਲੈਪਸ ਕਰ ਗਈ ਹੈ। ਨਾ ਤਾਂ ਉਥੇ ਬੇਸਿਕ ਸਬਜੈਕਟਸ ਦੇ ਟੀਚਰਜ਼ ਮਿਲ ਰਹੇ ਹਨ। ਜੇਕਰ ਫਰੀਦਕੋਟ ਦੀ ਇੰਸਪੈਕਸ਼ਨ ਆ ਗਈ ਤਾਂ 10 ਦਿਨਾਂ ਲਈ ਟਰਾਂਸਫਰ ਕਰਕੇ ਉਥੇ ਭੇਜ ਦਿੰਦੇ ਹਨ। ਇਹ ਗੱਲ ਮੈਡੀਕਲ ਕੌਂਸਲ ਆਫ਼ ਇੰਡੀਆ ਤੇ ਡੈਂਟਲ ਕੌਂਸਲ ਆਫ਼ ਇੰਡੀਆ ਦੇ ਨੋਟਿਸ ਵਿੱਚ ਆ ਚੁੱਕੀ ਹੈ। ਜੇਕਰ ਉਨ੍ਹਾਂ ਦੇ ਨੋਟਿਸ ਵਿੱਚ ਆ ਚੁੱਕੀ ਹੈ ਤਾਂ ਉਨ੍ਹਾਂ ਨੇ ਕਿਸੇ ਦਿਨ ਵੀ ਆਪਣੀ ਰਿਕੋਗਨੀਸ਼ਨ ਵਿਦਡਰਾਅ ਕਰ ਲਈ ਤਾਂ ਪੰਜਾਬ ਮੈਡੀਕਲ ਐਜੂਕੇਸ਼ਨ ਦੇ ਬਾਰੇ ਹਾਸੋਹੀਣੀ ਸਥਿਤੀ ਪੈਦਾ ਹੋ ਜਾਵੇਗੀ। ਇਥੇ ਪ੍ਰਾਈਵੇਟ ਕਾਲਜ ਅੱਗੇ ਵਧੀ ਜਾ ਰਹੇ ਹਨ ਤੇ ਸਾਡੇ ਵਿੱਚ ਕਮਜ਼ੋਰੀ ਆਉਂਦੀ ਜਾ ਰਹੀ ਹੈ। ਇਸ ਸਿਸਟਮ ਨੂੰ ਜ਼ਰੂਰ ਠੀਕ ਕਰੋ।

**ਮਾਨਯੋਗ ਸਪੀਕਰ** : ਠੀਕ ਹੈ, ਬ੍ਰਹਮ ਮਹਿੰਦਰਾ ਜੀ, ਤੁਹਾਡਾ ਟਾਈਮ ਕੰਜ਼ਿਊਮ ਹੋ ਗਿਆ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਇਹ ਅੱਛੀ ਗੱਲ ਹੋਈ ਹੈ ਕਿ ਐਮ.ਐਲ.ਏਜ਼ ਦੇ ਲਈ ਟਰੇਨਿੰਗ ਦੀ ਕੋਈ ਗੱਲ ਆਈ ਹੈ। ਇਸ ਟ੍ਰੇਨਿੰਗ ਨੂੰ ਜੇ ਆਪਾਂ ਓਰੀਐਂਟੇਸ਼ਨ ਕੋਰਸ ਰੱਖ ਕੇ ਜਾਂ.....

**ਮਾਨਯੋਗ ਸਪੀਕਰ** : ਨਾਮ ਜਿਹੜਾ ਮਰਜ਼ੀ ਰੱਖ ਲਵੋ, ਉਸ ਨਾਲ ਕੋਈ ਫਰਕ ਨਹੀਂ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਇੱਕ ਬੇਸਿਕ ਗੱਲ ਕਰਨੀ ਚਾਹੁੰਦਾ ਹਾਂ। ਜਿਹੜੀ ਆਪਣੀ ਅਸੈਂਬਲੀ ਦੀ ਸਬਾਰਡੀਨੇਟ ਲੈਜਿਸਲੇਸ਼ਨ ਕਮੇਟੀ ਹੈ, ਉਸ ਦੇ ਵਿੱਚ ਬੜੀ ਡੈਨੀਗ੍ਰੇਸ਼ਨ ਆ ਰਹੀ ਹੈ। ਡੈਨੀਗ੍ਰੇਸ਼ਨ ਦਾ ਮਤਲਬ ਕਿ ਜਿਹੜੀਆਂ ਤਿੰਨ ਮੇਨ ਕਮੇਟੀਆਂ ਪੀ.ਏ.ਸੀ., ਐਸਟੀਮੇਟਸ ਕਮੇਟੀ ਅਤੇ ਪਬਲਿਕ ਅੰਡਰਟੇਕਿੰਗਜ਼ ਕਮੇਟੀ, ਇਸ ਨੂੰ ਸਾਡੀ ਐਡਮਨਿਸਟਰੇਸ਼ਨ ਜਾਂ ਕੋਈ ਵੀ ਡਿਪਾਰਟਮੈਂਟ ਹੈ, ਉਹ ਇਸ ਨੂੰ ਸੀਰੀਅਸਲੀ ਨਹੀਂ ਲੈਂਦੇ। ਇਹ ਇੱਕ ਅਜਿਹਾ ਇੰਪਾਰਟੈਂਟ ਹਿੱਸਾ ਹੈ ਇਸ ਸਿਸਟਮ ਦਾ, ਜਿਸ ਨੂੰ ਉਹ ਸੀਰੀਅਸਲੀ ਨਹੀਂ ਲੈਂਦੇ। ਮੈਂ ਸਮਝਦਾ ਹਾਂ ਕਿ ਇਸ ਵਿੱਚ ਅਪ੍ਰਗੇਡੇਸ਼ਨ ਦੀ ਬਹੁਤ ਜ਼ਰੂਰਤ ਹੈ। ਜਿਹੜੀਆਂ ਸਬਾਰਡੀਨੇਟ ਲੈਜਿਸਲੇਸ਼ਨਜ਼ ਦੀਆਂ ਵੈਲਿਯੂਜ਼ ਹਨ, ਉਨ੍ਹਾਂ ਨੂੰ ਸਾਨੂੰ ਠੀਕ ਕਰਨਾ ਚਾਹੀਦਾ ਹੈ।

ਮਾਨਯੋਗ ਸਪੀਕਰ : ਮੈਂ ਤੁਹਾਡੀ ਇਸ ਗੱਲ ਉਤੇ ਸਹਿਮਤ ਹਾਂ ਕਿਉਂਕਿ ਕਮੇਟੀਜ਼ ਦੀ ਜਿਹੜੀ ਫੰਕਸ਼ਨਿੰਗ ਹੈ, ਉਸ ਨੂੰ ਆਪਾਂ ਨੂੰ ਚੰਗੇ ਢੰਗ ਦੇ ਨਾਲ ਲੈਣਾ ਪਵੇਗਾ।

ਸ਼੍ਰੀ ਬ੍ਰਹਮ ਮਹਿੰਦਰਾ : ਮੈਂ ਦੋ ਮਿੰਟ ਵਿੱਚ ਹੀ ਇੱਕ ਹੋਰ ਗੱਲ ਕਰਨੀ ਚਾਹੁੰਦਾ ਹਾਂ। ਇਹ ਸਾਰਿਆਂ ਦੇ ਇੰਟਰਸਟ ਦੇ ਵਿੱਚ ਹੈ। ਇੱਕ ਸਟੈਚੂਟਰੀ ਕਮੇਟੀਜ਼ ਹਨ, ਐਡਮਿਨਿਸਟ੍ਰੇਟਿਵ ਐਡਵਾਈਜ਼ਰੀ ਕਮੇਟੀਜ਼ ਹਰ ਡਿਪਾਰਟਮੈਂਟ ਦੀਆਂ ਹਨ। ਉਸ ਵਿੱਚ ਚੀਫ਼ ਮਨਿਸਟਰ ਜਾਂ ਮਨਿਸਟਰ ਹੈੱਡ ਹੁੰਦਾ ਹੈ ਤੇ ਐਮ.ਐਲ.ਏਜ਼ ਮੈਂਬਰ ਹੁੰਦੇ ਹਨ। ਤੀਸਰਾ ਸਾਲ ਹੋ ਗਿਆ ਹੈ ਕਿ ਉਨ੍ਹਾਂ ਕੰਸਲਟੇਟਿਵ ਕਮੇਟੀਜ਼ ਦੀ, ਸਟੈਚੂਟਰੀ ਕਮੇਟੀਜ਼ ਦੀ ਅੱਜ ਤੱਕ ਕੋਈ ਮੀਟਿੰਗ ਨਹੀਂ ਹੋਈ। ਜੇਕਰ ਇਸ ਦੇ ਬਾਰੇ ਮੁੱਖ ਮੰਤਰੀ ਸਾਹਿਬ ਆਦੇਸ਼ ਦੇਣ ਤੇ ਇਹ ਮੀਟਿੰਗਾਂ ਹੋਣ ਲੱਗ ਜਾਣ ਤਾਂ ਇਸ ਦੇ ਦੋ ਫਾਇਦੇ ਹੋਣਗੇ। ਇੱਕ ਤਾਂ ਐਮ.ਐਲ.ਏਜ਼ ਦਾ ਇੰਟਰਐਕਸ਼ਨ ਬਿਊਰੋਕਰੇਸੀ ਨਾਲ ਵਧੇਗਾ, ਮਨਿਸਟਰ ਨਾਲ ਵਧੇਗਾ ਅਤੇ ਦੂਜਾ ਡਿਪਾਰਟਮੈਂਟ ਦੀ ਫੰਕਸ਼ਨਿੰਗ ਦਾ ਵੀ ਪਤਾ ਲੱਗੇਗਾ ਤੇ ਡਿਪਾਰਟਮੈਂਟ ਦੀ ਫੰਕਸ਼ਨਿੰਗ ਵਿੱਚ ਬਹੁਤ ਵੱਡੀ ਟਰਾਂਸਪੇਰੈਂਸੀ ਆਵੇਗੀ। ਉਨ੍ਹਾਂ ਨੂੰ ਵੀ ਪਤਾ ਲੱਗੇਗਾ ਕਿ ਐਡਮਿਨਿਸਟ੍ਰੇਟਿਵ ਕੰਸਲਟੇਟਿਵ ਕਮੇਟੀਜ਼ ਦੀ ਮੀਟਿੰਗ ਆ ਰਹੀ ਹੈ। ਸੋ, ਮੇਰੇ ਦੋ ਤਿੰਨ ਸੁਝਾਅ ਹਨ। ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

ਸਰਦਾਰ ਗੁਰਬਚਨ ਸਿੰਘ ਬੱਬੇਹਾਲੀ (ਗੁਰਦਾਸਪੁਰ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਡਿਮਾਂਡਜ਼ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਮੇਰੀ ਇਹ ਡਿਮਾਂਡ ਹੈ ਕਿ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਥੀਨ ਡੈਮ 1976-77 ਵਿੱਚ ਜਦੋਂ ਇਹ ਮੁੱਖ ਮੰਤਰੀ ਸਨ, ਉਹ ਸ਼ੁਰੂ ਕੀਤਾ ਸੀ ਤੇ ਉਥੋਂ ਬਿਜਲੀ ਪੈਦਾ ਹੋਣੀ ਸ਼ੁਰੂ ਹੋ ਚੁੱਕੀ ਹੈ। ਇਸ ਦਾ ਸਾਡੇ ਇਲਾਕੇ ਨੂੰ ਤੇ ਪੰਜਾਬ ਨੂੰ ਬੜਾ ਭਾਰੀ ਲਾਭ ਹੋਇਆ ਹੈ। ਇਸ ਦੇ ਨਾਲ ਜਿਹੜਾ ਸ਼ਾਹਪੁਰ ਕੰਡੀ ਛੋਟਾ ਡੈਮ ਬਣਨ ਵਾਲਾ ਹੈ ਉਥੇ ਥੋੜ੍ਹੀ ਮਸ਼ੀਨਰੀ ਪੰਜਾਬ ਸਰਕਾਰ ਵੱਲੋਂ ਲਗਾਈ ਗਈ ਹੈ ਤੇ ਮੇਰੀ ਡਿਮਾਂਡ ਹੈ ਕਿ ਜੇਕਰ ਸ਼ਾਹਪੁਰ ਕੰਢੀ ਵਾਲਾ ਪ੍ਰਾਜੈਕਟ ਪੂਰਾ ਹੋ ਜਾਵੇ ਤਾਂ ਪੰਜਾਬ ਦੇ ਲੋਕਾਂ ਨੂੰ ਬਿਜਲੀ ਦਾ ਬੜਾ ਲਾਭ ਹੋ ਜਾਵੇਗਾ।

ਮਾਨਯੋਗ ਸਪੀਕਰ : ਉਸ ਬਾਰੇ ਬਾਦਲ ਸਾਹਿਬ ਨੇ ਕਹਿ ਤਾਂ ਦਿੱਤਾ ਹੈ।

ਸਰਦਾਰ ਗੁਰਬਚਨ ਸਿੰਘ ਬੱਬੇਹਾਲੀ : ਉਥੇ ਹਾਲੇ ਕੰਮ ਰੁਕਿਆ ਹੋਇਆ ਹੈ।

ਮਾਨਯੋਗ ਸਪੀਕਰ : ਇਸ ਨੂੰ ਚਾਲੂ ਕਰਨ ਬਾਰੇ ਬਾਦਲ ਸਾਹਿਬ ਨੇ ਗੱਲ ਕੀਤੀ ਹੈ।

ਸਰਦਾਰ ਗੁਰਬਚਨ ਸਿੰਘ ਬੱਬੇਹਾਲੀ : ਜੇ ਕੀਤਾ ਹੈ ਤਾਂ ਚੰਗੀ ਗੱਲ ਹੈ। ਥੀਨ

ਡੈਮ ਵਿੱਚੋਂ ਮਾਧੋਪੁਰ ਦਾ ਪਾਣੀ ਬਿਆਸ ਦਰਿਆ ਵਿੱਚ ਆ ਰਿਹਾ ਹੈ। ਬਾਦਲ ਸਾਹਿਬ ਨੇ ਇਸ ਦਾ ਵੀ ਐਸਟੀਮੇਟ ਲਗਵਾਇਆ ਹੈ, ਉਹ ਵੀ ਜੇ ਸ਼ੁਰੂ ਹੋ ਜਾਵੇ ਤਾਂ ਪੰਜਾਬ ਦੇ ਲੋਕਾਂ ਨੂੰ ਉਸ ਦਾ ਬੜਾ ਭਾਰੀ ਫਾਇਦਾ ਹੋਵੇਗਾ। ਮੇਰੇ ਗੁਰਦਾਸਪੁਰ ਹਲਕੇ ਵਿੱਚ ਮੈਂ ਫਲਾਈਓਵਰ ਦੀ ਪਹਿਲਾਂ ਵੀ ਮੰਗ ਕੀਤੀ ਸੀ ਅਤੇ ਇਸ ਦੇ ਵਾਸਤੇ ਮੈਂ ਬਾਦਲ ਸਾਹਿਬ ਨੂੰ ਵੀ ਕਿਹਾ ਸੀ। ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਹ ਜਿਹੜਾ ਫਲਾਈਓਵਰ ਹੈ, ਉਹ ਗੁਰਦਾਸਪੁਰ ਵਿੱਚ ਪੁਰਾਣੀ ਜੀ.ਟੀ. ਰੋਡ ਤੋਂ ਲੰਘਦਾ ਹੈ। ਉਥੇ ਬਹੁਤ ਜ਼ਿਆਦਾ ਟ੍ਰੈਫਿਕ ਹੈ ਅਤੇ ਦੋ-ਦੋ ਘੰਟੇ ਉਥੇ ਜਾਮ ਲੱਗਾ ਰਹਿੰਦਾ ਹੈ। ਮੈਂ ਬੇਨਤੀ ਕਰਦਾ ਹਾਂ ਪੰਜਾਬ ਸਰਕਾਰ ਨੂੰ ਕਿ ਜਿਹੜਾ ਫਲਾਈਓਵਰ ਹੈ, ਉਹ ਜ਼ਰੂਰ ਬਣਾਇਆ ਜਾਵੇ। ਇਸ ਤੋਂ ਇਲਾਵਾ ਬਾਦਲ ਸਾਹਿਬ ਦੀ ਇੱਕ ਬੜੀ ਪੁਰਾਣੀ ਸੋਚ ਸੀ। 1997-98 ਵਿੱਚ ਬ੍ਰਹਮਪੁਰਾ ਜੀ ਕੋਆਪਰੇਟਿਵ ਮਨਿਸਟਰ ਸਨ, ਇਨ੍ਹਾਂ ਨੇ ਕਮੇਟੀ ਬਣਾ ਕੇ ਜਿਹੜੇ ਕੋਆਪਰੇਟਿਵ ਅਦਾਰੇ ਸਨ, ਉਨ੍ਹਾਂ ਵਿੱਚ ਨਵਾਂ ਐਕਟ ਸ਼ੁਰੂ ਕਰਨਾ ਸੀ। ਉਹ ਜਿਹੜੀ ਸੋਚ ਸੀ, ਉਹ ਹੁਣ ਪੂਰੀ ਹੋਣ ਜਾ ਰਹੀ ਹੈ। ਤਕਰੀਬਨ ਸਾਰਾ ਪ੍ਰਾਸੈੱਸ ਜਿਹੜਾ ਹੈ, ਇਹ ਪੂਰਾ ਹੋ ਚੁੱਕਾ ਹੈ ਪਰ ਜਿਹੜੀਆਂ ਸੁਸਾਇਟੀਜ਼ ਹਨ, ਡਿਸਟ੍ਰਿਕਟ ਲੈਵਲ ਤੇ ਹਨ, ਉਹ ਇਲੈਕਟਿਡ ਬਾਡੀਜ਼ ਹਨ ਜਾਂ ਜਿਹੜੇ ਪੰਜਾਬ ਲੈਵਲ ਦੇ ਬੋਰਡ ਹਨ, ਉਥੇ ਹਾਲੇ ਤੱਕ ਉਹ ਚਿੱਠੀ ਨਹੀਂ ਪਹੁੰਚੀ। ਬੋਰਡਾਂ ਵਿੱਚੋਂ ਪਾਸ ਕਰਕੇ ਉਹ ਨਵਾਂ ਐਕਟ ਲਾਗੂ ਨਹੀਂ ਕਰਵਾਇਆ ਗਿਆ। ਮੇਰੀ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਕੋਆਪਰੇਟਿਵ ਡਿਪਾਰਟਮੈਂਟ ਇਨ੍ਹਾਂ ਕੋਲ ਹੈ, ਜੇਕਰ ਉਹ ਲਾਗੂ ਹੋ ਜਾਵੇ ਤਾਂ ਜਿਹੜੇ ਸਰਕਾਰੀ ਮਹਿਕਮੇ ਨਾਲ ਜੁੜੇ ਵਿਭਾਗ ਹਨ, ਉਹ ਚੰਗੀ ਤਰ੍ਹਾਂ ਚੱਲ ਸਕਦੇ ਹਨ ਕਿਉਂਕਿ ਅਫ਼ਸਰਸ਼ਾਹੀ ਦਾ ਬੜਾ ਜ਼ਬਰਦਸਤ ਹੋਲਡ ਹੈ ਜਿਹੜੇ ਕਿ ਇਲੈਕਟਿਡ ਬਾਡੀ ਦੀ ਅਵਾਜ਼ ਨੂੰ ਦੱਬਦੇ ਹਨ। ਜਿਹੜੇ ਚੰਗੇ-ਚੰਗੇ ਅਦਾਰੇ ਹਨ, ਉਹ ਵੱਡੇ ਅਦਾਰਿਆਂ ਵਿੱਚ ਮਰਜ ਹੋ ਰਹੇ ਹਨ। ਇੱਕ ਤਜਰਬਾ ਕਰਨਾ ਚਾਹੀਦਾ ਹੈ ਕਿ ਜਿਹੜੇ ਇਲੈਕਟਿਡ ਬਾਡੀ ਦੇ ਚੁਣੇ ਹੋਏ ਨੁਮਾਇੰਦੇ ਹਨ, ਉਨ੍ਹਾਂ ਨੂੰ ਇਨ੍ਹਾਂ ਅਦਾਰਿਆਂ ਨੂੰ ਚਲਾਉਣ ਦਾ ਮੌਕਾ ਮਿਲੇ। 1977 ਵਿੱਚ ਮੈਂ ਡਿਸਟ੍ਰਿਕਟ ਹੋਲਸੇਲ ਸੁਸਾਇਟੀਆਂ ਦਾ ਡਾਇਰੈਕਟਰ ਸੀ। ਉਹ ਹੋਲਸੇਲ ਸੁਸਾਇਟੀਆਂ ਬੰਦ ਹੋ ਗਈਆ, ਮਾਰਕੀਟ ਸੁਸਾਇਟੀਆਂ ਮਾਰਕਫੈੱਡ ਵਿੱਚ ਮਰਜ ਹੋ ਗਈਆਂ, ਕਈ ਡਿਸਟ੍ਰਿਕਟ ਕੋਆਪਰੇਟਿਵ ਯੂਨੀਅਨਾਂ ਬੰਦ ਹੋ ਗਈਆਂ। ਇਸੇ ਤਰ੍ਹਾਂ ਸਪਿੰਨਫੈੱਡ ਆਦਿ ਬਹੁਤ ਸਾਰੇ ਛੋਟੇ-ਛੋਟੇ ਅਦਾਰੇ ਬੰਦ ਹੋ ਗਏ। ਜਿਹੜਾ ਸਰਕਾਰ ਦਾ ਮਹਿਕਮਾ ਹੈ, ਇਹ ਸੁੰਗੜਦਾ ਜਾ ਰਿਹਾ ਹੈ। ਇਸ ਨੂੰ ਬਚਾਉਣ ਦੀ ਲੋੜ ਹੈ। ਇਹ ਤਾਂ ਹੀ ਬਚਾਇਆ ਜਾ ਸਕਦਾ ਹੈ ਜੇ ਇੰਡੀਪੈਂਡੈਂਟ ਅਦਾਰੇ ਇਲਕੈਟਿਡ ਨੁਮਾਇੰਦੇ ਚਲਾਉਣ। ਮੈਂ ਇਹ ਨਹੀਂ ਚਾਹੁੰਦਾ ਕਿ ਇਨ੍ਹਾਂ ਨੂੰ ਜ਼ਿਆਦਾ ਢਿੱਲ ਦਿੱਤੀ ਜਾਵੇ ਪਰ ਜੋ ਹੋ ਸਕਦਾ ਹੈ, ਜਿਸ ਤਰ੍ਹਾਂ ਬੋਰਡ ਫੈਸਲਾ ਕਰ ਲੈਂਦਾ ਹੈ, ਉਸ ਦੀ ਪ੍ਰਾਈਵੇਟ ਸੈਕਟਰ ਵਾਲਿਆਂ, ਸਰਮਾਏਦਾਰਾਂ ਨਾਲ ਟੱਕਰ ਰਹਿੰਦੀ ਹੈ। ਜਦੋਂ ਬੋਰਡ ਫੈਸਲਾ ਕਰ ਲੈਂਦਾ ਹੈ ਤਾਂ ਉਹ ਫੈਸਲੇ ਡਿਸਟ੍ਰਿਕਟ ਲੈਵਲ ਤੇ ਡੀ.ਆਰ. ਕੋਲ ਜਾਂਦੇ ਹਨ ਅਤੇ ਜਿਹੜੇ ਪੰਜਾਬ ਲੈਵਲ ਦੇ ਫੈਸਲੇ ਹਨ, ਉਹ ਅਪਰੂਵਲ

[ ਸਰਦਾਰ ਗੁਰਬਚਨ ਸਿੰਘ ਬੱਬੇਹਾਲੀ ]

ਲਈ ਮਨਿਸਟਰਾਂ ਕੋਲ ਵੀ ਜਾਂਦੇ ਹਨ। ਮਹੀਨਾ-ਮਹੀਨਾ ਇਨ੍ਹਾਂ ਅਦਾਰਿਆਂ ਦੇ ਮੁਲਾਜ਼ਮਾਂ ਨੂੰ ਐਡੀਸ਼ਨਲ ਰਜਿਸਟਰਾਰ ਦੇ ਦਫ਼ਤਰ ਵਿੱਚੋਂ ਫਾਈਲਾਂ ਕਢਵਾਉਣੀਆਂ ਪੈਂਦੀਆਂ ਹਨ। ਇੰਨੀ ਦੇਰ ਨੂੰ ਪ੍ਰਾਈਵੇਟ ਸੈਕਟਰ ਵਾਲੇ ਇਹੋ ਜਿਹਾ ਫੈਸਲਾ ਕਰ ਦਿੰਦੇ ਹਨ ਜਿਹੜੇ ਸਰਕਾਰ ਦੇ ਮਹਿਕਮੇ ਨੂੰ ਢਾਹ ਲਾਉਂਦੇ ਹਨ। ਮੇਰੀ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਹੈ ਕਿ ਜਦੋਂ ਬੋਰਡ ਦਾ ਫੈਸਲਾ ਹੋ ਜਾਂਦਾ ਹੈ ਤਾਂ ਉਸ ਨੂੰ ਅਪਰੂਵਲ ਲੈਣ ਦੀ ਲੋੜ ਨਹੀਂ ਪੈਣੀ ਚਾਹੀਦੀ। ਉਹ ਆਪਣੇ ਲੈਵਲ ਤੇ ਹੀ ਫੈਸਲੇ ਲੈ ਸਕਣ ਤਾਂ ਕਿ ਸਰਕਾਰ ਦੇ ਮਹਿਕਮੇ ਨੂੰ ਬਚਾਇਆ ਜਾ ਸਕੇ। ਮੇਰੀ ਇਹੀ ਤੁਹਾਨੂੰ ਬੇਨਤੀ ਹੈ।

ਇਸੇ ਤਰ੍ਹਾਂ ਜੋ ਕਾਂਗਰਸ ਦੇ ਲੀਡਰਾਂ ਨੇ ਸ਼ੂਗਰ ਮਿੱਲਾਂ ਦੀ ਗੱਲ ਕੀਤੀ ਹੈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ 15 ਸ਼ੂਗਰ ਮਿੱਲਾਂ ਸੀ, ਕਾਂਗਰਸ ਦੇ ਰਾਜ ਵਿੱਚ 6 ਸ਼ੂਗਰ ਮਿੱਲਾਂ ਬੰਦ ਹੋਈਆਂ। ਇਹ ਸਭ ਮਿਸਹੈਂਡਲਿੰਗ ਕਾਰਨ ਹੋਇਆ। ਅਸੀਂ ਬਾਦਲ ਸਾਹਿਬ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਘਾਟੇ ਵਾਲੀਆਂ ਸ਼ੂਗਰ ਮਿੱਲਾਂ ਨੂੰ ਚਲਾਉਣ ਵਾਸਤੇ ਇਨ੍ਹਾਂ ਸ਼ੂਗਰ ਮਿੱਲਾਂ ਵਿੱਚ ਬਿਜਲੀ ਦੇ ਪ੍ਰੋਜੈਕਟ ਲਵਾਏ। ਜਿਹੜਾ ਵੇਸਟੇਜ ਦਾ ਕੱਚਾ ਮਾਲ ਹੈ, ਹੁਣ ਉਸ ਤੋਂ ਬਿਜਲੀ ਪੈਦਾ ਹੋਵੇਗੀ। ਇਹ ਸ਼ੂਗਰ ਮਿੱਲਾਂ ਨੂੰ ਵੀ ਮਿਲੇਗੀ। ਸ਼ੂਗਰ ਮਿੱਲਾਂ ਦੀ ਆਮਦਨ ਵੀ ਇਸ ਕਾਰਨ ਵਧੇਗੀ। ਸ਼ੂਗਰ ਮਿੱਲਾਂ ਇਸ ਕਾਰਨ ਬਚ ਜਾਣਗੀਆਂ ਅਤੇ ਅੱਗੇ ਵੀ ਚਲਣਗੀਆਂ ਜਿਹੜਾ ਕਿ ਚਲਾਉਣ ਦਾ ਇਨ੍ਹਾਂ ਦਾ ਟੀਚਾ ਹੈ।

ਮੈਂ ਅੱਗੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹੁਤ ਸਮੇਂ ਤੋਂ ਪੰਚਾਇਤਾਂ ਦੀਆਂ ਖੇਡਾਂ ਬੰਦ ਹਨ। ਸਪੀਕਰ ਸਾਹਿਬ, ਤੁਹਾਡੇ ਕੋਲ ਵੀ ਡਿਵੈਲਪਮੈਂਟ ਦਾ ਮਹਿਕਮਾ ਰਿਹਾ ਹੈ ਅਤੇ ਹੁਣ ਇਹ ਮਹਿਕਮਾ ਬ੍ਰਹਮਪੁਰਾ ਜੀ ਕੋਲ ਹੈ। ਪੇਂਡੂ ਖੇਡਾਂ ਹੁਣ ਬੰਦ ਹਨ। ਕਿਉਂਕਿ ਜਿਹੜੇ ਚੰਗੇ ਖਿਡਾਰੀ ਪੈਦਾ ਹੁੰਦੇ ਹਨ, ਉਹ ਗਰਾਉਂਡਾਂ ਵਿੱਚ ਖੇਡ ਕੇ ਪੈਦਾ ਹੁੰਦੇ ਹਨ। ਭਾਵੇਂ ਕਿ ਅੱਜ ਕਲ੍ਹ ਕਾਫੀ ਮੈਚ ਹੁੰਦੇ ਹਨ, ਇਹ ਚੰਗੀ ਗੱਲ ਹੈ ਪਰ ਜਿੰਨੀ ਦੇਰ ਪਿੰਡਾਂ ਵਿੱਚ ਛੋਟੀਆਂ ਗਰਾਊਂਡਾਂ ਵਿੱਚ ਛੋਟੇ ਖਿਡਾਰੀਆਂ ਨੂੰ ਖੇਡਣ ਦਾ ਮੌਕਾ ਨਹੀਂ ਮਿਲਦਾ, ਉਨੀ ਦੇਰ ਤੱਕ ਉਹ ਵੱਡੇ ਖਿਡਾਰੀ ਨਹੀਂ ਬਣ ਸਕਦੇ।

ਸਪੀਕਰ ਸਾਹਿਬ, ਮੈਂ ਅੱਗੇ ਗੱਲ ਕਰਦਾ ਹਾਂ। ਪਿਛਲੀ ਵਾਰੀ ਵੀ ਮੈਂ ਡਿਮਾਂਡਜ਼ ਤੇ ਬੋਲਿਆ ਸੀ, ਇਸ ਸਬੰਧੀ ਕਈ ਹੋਰ ਸਵਾਲ ਵੀ ਆਉਂਦੇ ਹਨ, ਵਿਧਾਨ ਸਭਾ ਦੇ ਸੈਸ਼ਨ ਤੋਂ ਬਾਅਦ ਇਹ ਗੱਲ ਜਾਰੀ ਰਹਿਣੀ ਚਾਹੀਦੀ ਹੈ ਕਿ ਕਿਸ ਤਰੀਕੇ ਨਾਲ ਡਿਮਾਂਡਜ਼ ਰੱਖੀਆਂ ਜਾਣ। ਜੇ ਇਸ ਵਿੱਚ ਕੋਈ ਸਲਾਹ ਲੈਣੀ ਹੋਵੇ, ਤਾਂ ਉਸ ਇੰਪਲਾਈ ਨੂੰ ਸੱਦ ਲਿਆ ਜਾਵੇ, ਕਿਸੇ ਕਮੇਟੀ ਵਿੱਚ ਇਹ ਮਾਮਲਾ ਚਲਿਆ ਜਾਵੇ ਤਾਂ ਕਿ ਉਸ ਦੀ ਪ੍ਰਕਿਰਿਆ ਚਲਦੀ ਰਹੇ। ਪੂਰੇ ਛੇ ਮਹੀਨੇ ਬਾਅਦ ਫਿਰ ਸੈਸ਼ਨ ਆਉਂਦਾ ਹੈ। ਉਸ ਵੇਲੇ ਹੋਰ ਡਿਮਾਂਡਜ ਉਠ ਖੜ੍ਹਦੀਆਂ ਹਨ ਤਾਂ ਇਹ ਪੁਰਾਣੀਆਂ ਗੱਲਾਂ ਵਿੱਚ ਹੀ ਰਹਿ ਜਾਂਦੀਆਂ ਹਨ। ਜੇਕਰ ਪੇਂਡੂ ਖੇਡਾਂ ਨੂੰ ਚਾਲੂ ਰੱਖਣ ਵਿੱਚ ਕੋਈ ਪ੍ਰਾਬਲਮ ਹੋਵੇ ਜਾਂ ਸਰਕਾਰ ਵੱਲੋਂ ਫੰਡ ਨਹੀਂ ਰੱਖੇ

ਜਾਂਦੇ ਤਾਂ ਜਿਹੜੀ ਪੰਚਾਇਤ ਸੰਮਤੀਆਂ ਦੀ ਬੋਲੀ ਆਦਿ ਹੁੰਦੀ ਹੈ ਤਾਂ ਉਸ ਵਿੱਚੋਂ ਲੱਖ ਜਾਂ ਦੋ ਲੱਖ ਰੁਪਿਆ ਹਰ ਬਲਾਕ ਵਿੱਚ ਰੱਖਿਆ ਜਾ ਸਕਦਾ ਹੈ। ਇਸ ਤਰ੍ਹਾਂ ਪੇਂਡੂ ਖੇਡਾਂ ਨੂੰ ਜੀਵਤ ਰੱਖਿਆ ਜਾ ਸਕਦਾ ਹੈ। ਪਹਿਲਾਂ ਪੰਚਾਇਤਾਂ ਦੇ ਆਪਸੀ ਟੂਰਨਾਮੈਂਟ ਕਰਵਾਏ ਜਾਣ, ਫਿਰ ਬਲਾਕਾਂ ਦੇ ਟੂਰਨਾਮੈਂਟ ਕਰਵਾਏ ਜਾਣ, ਫਿਰ ਡਿਸਟ੍ਰਿਕਟ ਲੈਵਲ ਤੇ ਕਰਵਾਏ ਜਾਣ ਤਾਂ ਕਿ ਖਿਡਾਰੀਆਂ ਨੂੰ ਖੇਡਣ ਦਾ ਮੌਕਾ ਮਿਲਦਾ ਰਹੇ।

ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਇੱਕ ਹੋਰ ਬੇਨਤੀ ਹੈ ਕਿ ਜਿਹੜੇ ਐਨ.ਆਰ.ਆਈ. ਵਿਦੇਸ਼ਾਂ ਵਿੱਚੋਂ ਆ ਕੇ ਪੰਜਾਬ ਵਿੱਚ ਖੇਡਾਂ ਕਰਵਾਉਂਦੇ ਹਨ, ਇਹ ਬੜੀ ਵਧੀਆ ਗੱਲ ਹੈ। ਪਰ ਉਹ ਬੜੇ ਥੋੜ੍ਹੇ ਸਮੇਂ ਲਈ ਪੰਜਾਬ ਵਿੱਚ ਹਫ਼ਤੇ ਜਾਂ ਦੋ ਹਫ਼ਤੇ ਲਈ ਆਉਂਦੇ ਹਨ, ਉਹ ਬਹੁਤ ਵੱਡੀਆਂ ਰਕਮਾਂ ਖਰਚ ਕੇ ਜਾਂਦੇ ਹਨ। ਇਸ ਵਿੱਚੋਂ ਲੱਖਾਂ ਰੁਪਏ ਦੇ ਇਸ਼ਤਿਹਾਰ ਬਣਾ ਕੇ ਵੰਡੇ ਜਾਂਦੇ ਹਨ। ਉਹ ਆਪਣੀ ਪਬਲੀਸਿਟੀ ਕਰਦੇ ਹਨ। ਜਿਹੜੇ ਐਨ.ਆਰ.ਆਈਜ਼ ਸਾਡੇ ਲੀਡਰ ਸਾਹਿਬਾਨ ਦੇ ਵਾਕਫ ਹਨ, ਉਨ੍ਹਾਂ ਲਈ ਸਰਕਾਰ ਵੱਲੋਂ ਕੋਈ ਤਾਲਮੇਲ ਕਮੇਟੀ ਬਣਾਈ ਜਾਵੇ ਜਿਹੜੀ ਉਨ੍ਹਾਂ ਨਾਲ ਸੰਪਰਕ ਕਰਕੇ, ਭਾਵੇਂ ਉਨ੍ਹਾਂ ਦੇ ਬਜ਼ੁਰਗਾਂ ਦੇ ਨਾਂ ਤੇ ਹੀ ਜਾਂ ਜਿੱਥੇ ਵੀ ਇਹ ਐਨ.ਆਰ.ਆਈਜ਼ ਚਾਹੁਣ, ਜਿਥੇ ਸਪੋਰਟਸ ਕਲੱਬ ਹਨ ਜਾਂ ਪੰਚਾਇਤਾਂ ਦੇ ਸਟੇਡੀਅਮ ਹਨ, ਉਹ ਉਨ੍ਹਾਂ ਨੂੰ ਅਡਾਪਟ ਕਰ ਲੈਣ। ਇਹ ਸਾਰਾ ਪੈਸਾ ਜਿੰਨਾ ਚਾਹੁਣ, ਰੈਗੂਲਰਲੀ ਉਨ੍ਹਾਂ ਖਿਡਾਰੀਆਂ ਦੀ ਖੁਰਾਕ ਵਾਸਤੇ ਵਰਤਿਆ ਜਾਵੇ ਤਾਂ ਕਿ ਪਲੇਅ-ਗਰਾਊਂਡਾਂ ਹਰ ਵਕਤ ਖਿਡਾਰੀਆਂ ਨਾਲ ਭਰੀਆਂ ਰਹਿਣ। ਉਹ ਥੋੜ੍ਹੇ ਸਮੇਂ ਲਈ ਆਉਂਦੇ ਹਨ ਜਿਸ ਕਰਕੇ ਮਹੀਨੇ ਦੋ ਮਹੀਨੇ ਲਈ ਹੀ ਟੂਰਨਾਮੈਂਟ ਚਲਦੇ ਹਨ, ਜੇਕਰ ਅਜਿਹਾ ਹੋ ਜਾਵੇ ਤਾਂ ਸਾਰਾ ਸਾਲ ਹੀ ਟੂਰਨਾਮੈਂਟ ਕਰਵਾਏ ਜਾ ਸਕਦੇ ਹਨ।

ਸਪੀਕਰ ਸਾਹਿਬ, ਮੇਰੀ ਇੱਕ ਹੋਰ ਬੇਨਤੀ ਹੈ ਕਿ ਨੈਸ਼ਨਲ ਲੈਵਲ ਤੇ ਉਲੰਪਿਕ ਖੇਡਾਂ ਵਿੱਚ ਖਿਡਾਰੀਆਂ ਵੱਲੋਂ ਡਰੱਗਜ ਅਤੇ ਦਵਾਈਆਂ ਵਰਤੀਆਂ ਜਾਂਦੀਆਂ ਹਨ। ਇੰਜੈਕਸ਼ਨ ਆਦਿ ਵੀ ਲਗਾਏ ਜਾਂਦੇ ਹਨ ਪਰ ਹੁਣ ਇਹ ਰੁਝਾਨ ਹੋ ਗਿਆ ਹੈ ਕਿ ਜਿਹੜੇ ਛੋਟੇ ਲੈਵਲ ਤੇ ਟੂਰਨਾਮੈਂਟ ਹੁੰਦੇ ਹਨ, ਉਥੇ ਵੀ ਇਹ ਚੀਜ਼ਾਂ ਵਰਤੀਆਂ ਜਾਣ ਲੱਗੀਆਂ ਹਨ। ਆਉਣ ਵਾਲੀਆਂ ਨਸਲਾਂ ਵਾਸਤੇ ਇਹ ਘਾਤਕ ਹਨ। ਪੁਰਾਣੇ ਖਿਡਾਰੀਆਂ ਦਾ ਜੇ ਇਤਿਹਾਸ ਵੇਖੀਏ ਤਾਂ ਉਹ 20-20 ਜਾਂ 25-25 ਸਾਲ ਲਗਾਤਾਰ ਆਪਣੀ ਖੇਡ ਨਾਲ ਜੁੜੇ ਰਹਿੰਦੇ ਸਨ ਪਰ ਜਿਹੜੇ ਹੁਣ ਖਿਡਾਰੀ ਪੈਦਾ ਹੁੰਦੇ ਹਨ, ਉਹ ਤਿੰਨ ਜਾਂ ਚਾਰ ਸਾਲ ਤੋਂ ਵੱਧ ਨਹੀਂ ਖੇਡ ਸਕਦੇ ਕਿਉਂਕਿ ਉਹ ਤਾਕਤ ਆਦਿ ਦੇ ਟੌਨਿਕ ਖਾ ਕੇ ਹੀ ਖੇਡਦੇ ਹਨ।

ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਹੈ ਕਿ ਪੰਜਾਬ ਵਿੱਚ ਜਿਹੜੇ ਛੋਟੇ ਲੈਵਲ ਤੇ ਮੈਚ ਹੁੰਦੇ ਹਨ, ਜਿਹੜੀਆਂ ਅਸੀਂ ਛਿੰਝਾਂ ਲਗਾਉਂਦੇ ਹਾਂ ਜਾਂ ਹੋਰ ਸਪੋਰਟਸ ਕਲੱਬਾਂ ਵੱਲੋਂ ਮੈਚ ਕਰਵਾਏ ਜਾਂਦੇ ਹਨ, ਉਥੇ ਵੀ ਖਿਡਾਰੀਆਂ ਦੀ ਚੈਕਿੰਗ

[ ਸਰਦਾਰ ਗੁਰਬਚਨ ਸਿੰਘ ਬੱਬੇਹਾਲੀ ]

ਹੋਣੀ ਚਾਹੀਦੀ ਹੈ। ਇਹ ਚੈਕਿੰਗ ਕਿਸੇ ਡਿਪਾਰਟਮੈਂਟ ਵੱਲੋਂ ਹੋਣੀ ਚਾਹੀਦੀ ਹੈ ਕਿ ਉਹ ਖਿਡਾਰੀ ਡਰੱਗਜ਼ ਲੈ ਕੇ, ਤਾਕਤ ਵਾਲੀਆਂ ਚੀਜ਼ਾਂ ਲੈ ਕੇ ਜਾਂ ਹੋਰ ਕੋਈ ਦਵਾਈਆਂ ਖਾ ਕੇ, ਇੰਜੈਕਸ਼ਨ ਲਗਾ ਕੇ ਤਾਂ ਨਹੀਂ ਖੇਡ ਰਹੇ। ਇਨ੍ਹਾਂ ਚੀਜ਼ਾਂ ਦੀ ਵਰਤੋਂ ਤੇ ਇਨ੍ਹਾਂ ਮੈਚਾਂ ਵਿੱਚ ਰੋਕ ਲੱਗਣੀ ਚਾਹੀਦੀ ਹੈ। ਅੱਜ ਬੜਾ ਕੰਪੀਟੀਸ਼ਨ ਚੱਲ ਪਿਆ ਹੈ ਕਿ ਸਾਡਾ ਨਾਂ ਵੱਡਾ ਹੋ ਜਾਵੇ ਪਰ ਨਾਂ ਬਣਾਉਂਦੇ ਬਣਾਉਂਦੇ ਹੀ ਚੰਗੇ ਖਿਡਾਰੀ ਅਲੋਪ ਹੋ ਰਹੇ ਹਨ। ਭਾਵੇਂ ਕਿ ਵੱਡੇ ਲੈਵਲ ਤੇ ਤਾਂ ਸਾਰੀ ਗੱਲ ਚੱਲ ਰਹੀ ਹੈ ਪਰ ਮੈਂ ਚਾਹੁੰਦਾ ਹਾਂ ਕਿ ਛੋਟੇ ਮੈਚਾਂ ਵਿੱਚ ਵੀ ਇਹ ਚੈਕਿੰਗ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਪਹਿਲਾਂ ਵੀ ਪ੍ਰਾਇਮਰੀ ਸਿੱਖਿਆ ਦੀ ਗੱਲ ਕੀਤੀ ਹੈ। ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਮੈਂ ਵਿੱਤ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਬੜੀ ਭਾਰੀ ਰਕਮ ਸਿੱਖਿਆ ਦੇ ਮਿਆਰ ਨੂੰ ਉੱਚਾ ਚੁੱਕਣ ਵਾਸਤੇ ਬਜਟ ਵਿੱਚ ਬਿਲਡਿੰਗਾਂ ਵਾਸਤੇ ਅਤੇ ਹੋਰ ਕੰਮਾਂ ਲਈ ਰੱਖੀ ਹੈ ਪਰ ਜੋ ਮਰਜ਼ੀ ਹੋ ਜਾਵੇ ਸਿੱਖਿਆ ਦਾ ਮਿਆਰ ਉਨਾ ਚਿਰ ਉੱਚਾ ਨਹੀਂ ਚੁੱਕਿਆ ਜਾ ਸਕਦਾ ਜਿੰਨਾਂ ਚਿਰ ਸਾਡੇ ਬੱਚਿਆਂ ਦੀ ਨੀਂਹ ਮਜ਼ਬੂਤ ਨਹੀਂ ਹੁੰਦੀ। ਪਤਾ ਨਹੀਂ ਕਿਸ ਕਾਰਨ ਕਰਕੇ ਇਹ ਗੱਲ ਹੋ ਗਈ ਕਿ 5ਵੀਂ ਤੱਕ ਕਿਸੇ ਬੱਚੇ ਨੂੰ ਫੇਲ੍ਹ ਨਹੀਂ ਕਰਨਾ ਔਰ ਜਦੋਂ ਫੇਲ੍ਹ ਹੀ ਨਹੀਂ ਕਰਨਾ, ਫਿਰ ਬੱਚਿਆਂ ਨੂੰ ਪੜ੍ਹਾਉਣ ਦੀ ਲੋੜ ਨਹੀਂ ਪੈਂਦੀ ਇਸ ਦਾ ਸਿੱਟਾ ਇਹ ਨਿਕਲਿਆ ਕਿ ਹੁਣ ਨਾ ਟੀਚਰ ਪੜ੍ਹਾਉਂਦੇ ਹਨ ਨਾ ਬੱਚੇ ਪੜ੍ਹਦੇ ਹਨ ਅਤੇ ਫਿਰ ਨੀਂਹ ਕਮਜ਼ੋਰ ਹੋਣ ਕਰਕੇ ਬੱਚੇ ਕੰਪੀਟੀਸ਼ਨ ਵਿੱਚ ਨਹੀਂ ਆ ਸਕਦੇ। ਪਿਛੇ ਜਿਹੇ ਇਥੇ ਬੋਲਣ ਦਾ ਅਸਰ ਇਹ ਹੋਇਆ ਸੀ ਕਿ ਬੱਚਿਆਂ ਦੇ 5ਵੀਂ ਦੇ ਇਮਤਿਹਾਨ ਹਾਈ ਸਕੂਲ/ਕਾਲਜਾਂ ਦੇ ਟੀਚਰਾਂ ਨੂੰ ਕਹਿ ਕੇ ਲਏ ਗਏ ਸਨ ਅਤੇ ਬਹੁਤ ਵੱਡੀ ਤਦਾਦ ਵਿੱਚ ਬੱਚੇ ਫੇਲ੍ਹ ਹੋਏ। ਹੁਣ ਇਹ ਕਹਿ ਰਹੇ ਹਨ ਕਿ ਕੰਪਾਰਟਮੈਂਟ ਆਈ ਹੈ, ਕੰਪਾਰਟਮੈਂਟ ਕਲੀਅਰ ਕਰਨਗੇ ਪਰ ਕੰਪਾਰਟਮੈਂਟ ਕਿਵੇਂ ਕਲੀਅਰ ਕਰਨਗੇ ਜਦੋਂ ਛੋਟੀਆਂ ਕਲਾਸਾਂ ਵਿੱਚ ਵੀ ਕਿਸੇ ਨੇ ਨਹੀਂ ਪੜ੍ਹਾਇਆ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਰੁਝਾਨ ਬੰਦ ਹੋਣਾ ਚਾਹੀਦਾ ਹੈ। ਇਸ ਤੋਂ ਮਾਪੇ ਵੀ ਪਰੇਸ਼ਾਨ ਹਨ। ਇਸੇ ਕਰਕੇ ਬੱਚਿਆਂ ਦਾ ਸਰਕਾਰੀ ਸਕੂਲਾਂ ਤੋਂ ਪ੍ਰਾਈਵੇਟ ਸਕੂਲਾਂ ਵੱਲ ਜਾਣ ਦਾ ਰੁਝਾਨ ਵਧ ਰਿਹਾ ਹੈ ਔਰ ਇੱਕ ਹੋਰ ਰੁਝਾਨ ਬਣਿਆ ਹੈ ਕਿ ਪ੍ਰਾਈਵੇਟ ਸਕੂਲ/ਅਕਾਦਮੀਆਂ, ਜਿਹੜੇ ਹੁਣ ਬਿਜ਼ਨਸ ਬਣ ਗਏ ਹਨ, ਉਥੇ ਬਹੁਤ ਨਕਲ ਵਜਦੀ ਹੈ। ਉਸ ਨੂੰ ਸਖਤੀ ਨਾਲ ਰੋਕਣਾ ਚਾਹੀਦਾ ਹੈ ਔਰ ਜਦੋਂ ਸਾਡੀ ਇੰਟਰਵਿਊ ਵਿੱਚ ਮੈਰਿਟ ਬਣਦੀ ਹੈ, ਉਹ ਸਕੂਲ ਨਕਲ ਮਰਵਾ ਕੇ ਬੱਚਿਆਂ ਦੇ ਮੈਟਰਿਕ ਜਾਂ ਪਲੱਸ-ਟੂ ਵਿੱਚੋਂ 80-90% ਨੰਬਰ ਬਣਵਾ ਦਿੰਦੇ ਹਨ ਔਰ ਇਸ ਕਾਰਨ ਇੰਟੈਲੀਜੈਂਟ ਬੱਚਿਆਂ ਨੂੰ ਅੱਗੇ ਐਡਮਿਸ਼ਨ ਨਹੀਂ ਮਿਲਦੀ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਪ੍ਰਾਈਵੇਟ ਅਦਾਰਿਆਂ ਵਿੱਚ ਇਮਤਿਹਾਨਾਂ ਦੌਰਾਨ ਵੱਧ ਰਹੀ ਨਕਲ ਨੂੰ ਰੋਕਣਾ ਚਾਹੀਦਾ ਹੈ ਤਾਂ ਜੋ ਸਿੱਖਿਆ ਦਾ ਮਿਆਰ ਉੱਚਾ ਹੋ ਸਕੇ। ਇੱਕ ਹੋਰ ਬੇਨਤੀ ਹੈ ਕਿ ਜਿਹੜੀ ਸਕੂਲਾਂ ਵਿੱਚ ਖਾਣੇ ਦੀ ਪਰੰਪਰਾ ਚੱਲ ਪਈ ਹੈ, ਉਹ ਭਾਵੇਂ ਸੈਂਟਰ ਨਾਲ ਗੱਲ ਕਰਕੇ, ਉਸ ਰਕਮ ਨਾਲ ਬੱਚਿਆਂ

ਨੂੰ ਵਜ਼ੀਫਾ ਦੇ ਦੇਣਾ ਚਾਹੀਦਾ ਹੈ, ਮੁਫ਼ਤ ਕਿਤਾਬਾਂ ਵੰਡ ਦੇਣੀਆਂ ਚਾਹੀਦੀਆਂ ਹਨ। ਪੜ੍ਹਾਈ ਤਾਂ ਪ੍ਰਾਇਮਰੀ ਕਲਾਸਾਂ ਵਿੱਚ ਹੋ ਨਹੀਂ ਰਹੀ। ਹੁਣ ਤਾਂ ਸਕੂਲਾਂ ਵਿੱਚ ਕੇਵਲ ਤੇ ਕੇਵਲ ਖਾਣਾ ਹੀ ਤਿਆਰ ਹੁੰਦਾ ਹੈ। ਸਕੂਲ ਕੋਈ ਥਾਲੀ ਚੁੱਕੀ ਫਿਰਦਾ ਹੈ, ਕੋਈ ਚਮਚਾ ਚੁੱਕੀ ਫਿਰਦਾ ਹੈ। ਹੁਣ ਤਾਂ ਬਾਦਲ ਸਾਹਿਬ ਨੇ ਰਸੋਈਆਂ ਵੀ 60-60 ਹਜ਼ਾਰ ਰੁਪਏ ਦੀ ਲਾਗਤ ਨਾਲ ਉਥੇ ਹੀ ਬਣਾ ਦਿੱਤੀਆਂ ਹਨ ਔਰ ਜਦੋਂ ਰਸੋਈ ਵਿੱਚ ਖਾਣਾ ਬਣਨਾ ਸ਼ੁਰੂ ਹੁੰਦਾ ਹੈ ਅਤੇ ਧੂੰਆਂ ਉਠਣਾ ਸ਼ੁਰੂ ਹੁੰਦਾ ਹੈ ਤਾਂ ਬੱਚਿਆਂ ਦਾ ਧਿਆਨ ਪੜ੍ਹਾਈ ਤੋਂ ਹੱਟ ਜਾਂਦਾ ਹੈ ਔਰ ਸਾਰਾ ਸਟਾਫ ਵੀ ਉਥੇ ਹੀ ਰੋਟੀ ਖਾਂਦਾ ਹੈ ਔਰ ਸਾਰਾ ਸਮਾਂ ਖਾਣਾ ਤਿਆਰ ਕਰਨ ਵਿੱਚ, ਖਾਣ ਵਿੱਚ ਅਤੇ ਇਸੇ ਕੰਮ ਵਿੱਚ ਹੀ ਬਰਬਾਦ ਹੋ ਜਾਂਦਾ ਹੈ। ਫਿਰ ਬੱਚਿਆਂ ਦਾ ਰਿਜ਼ਲਟ ਕੀ ਆਉਣਾ ਹੈ ਉਹ ਤੁਹਾਨੂੰ ਪਤਾ ਹੀ ਹੈ। ਜਦੋਂ ਨੀਂਹ ਕਮਜ਼ੋਰ ਹੈ ਫਿਰ.....

**ਮਾਨਯੋਗ ਸਪੀਕਰ :** ਹੁਣ ਤੁਸੀਂ ਸਮਾਪਤ ਕਰੋ, ਕੰਮ ਕਾਰ ਹੋਰ ਕਾਫੀ ਰਹਿੰਦਾ ਹੈ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਪੀਕਰ ਸਾਹਿਬ, ਹੁਣ ਮੈਂ ਸ਼ੂਗਰਫੈਡ ਦੀ ਗੱਲ ਕਰਦਾ ਹਾਂ। ਹਰ ਸਾਲ ਸ਼ੂਗਰਫੈਡ ਨੂੰ ਜਿੰਦਾ ਰੱਖਣ ਲਈ 40-50 ਕਰੋੜ ਰੁਪਏ ਦੀ ਗ੍ਰਾਂਟ ਗੰਨੇ ਦੀ ਕੀਮਤ ਵਾਸਤੇ ਦਿੱਤੀ ਜਾਂਦੀ ਹੈ ਔਰ ਸ਼ੂਗਰਫੈਡ ਦੇ ਜਿਹੜੇ ਮੈਂਬਰ ਹਨ, ਜਿਹੜੇ ਗੰਨਾ ਪੈਦਾ ਕਰਕੇ ਭੇਜਦੇ ਹਨ, ਉਹ 1.80 ਲੱਖ ਹਨ ਅਤੇ ਦੂਸਰੇ ਪਾਸੇ ਜਿਹੜੇ ਮਿਲਕਫੈਡ ਪੰਜਾਬ ਦੇ ਜੋ ਦੁੱਧ ਉਤਪਾਦਕ ਹਨ, ਉਸ ਦੇ 3.65 ਲੱਖ ਮੈਂਬਰ ਹਨ ਅਤੇ ਹਜ਼ਾਰਾਂ ਲੋਕ ਅੱਜ ਦੁੱਧ ਦੇ ਕਿੱਤੇ ਨੂੰ ਅਪਣਾ ਰਹੇ ਹਨ, ਕਿਉਂਕਿ ਇਹ ਦੋਵੇਂ ਧੰਦਿਆਂ ਨਾਲ ਸਬੰਧਤ ਮਹਿਕਮਾ ਹੈ। ਮੇਰੀ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਵੱਧ ਤੋਂ ਵੱਧ ਗਰਾਂਟ ਮਿਲਕਫੈਡ ਨੂੰ ਦਿੱਤੀ ਜਾਵੇ ਕਿਉਂਕਿ ਅੱਜ ਮਹਿੰਗਾਈ ਦੇ ਯੁੱਗ ਵਿੱਚ ਕਿਸਾਨ ਨੂੰ ਦੁੱਧ ਦੇ ਧੰਦੇ ਨਾਲ ਜੁੜੇ ਰਹਿਣਾ ਬਹੁਤ ਜ਼ਰੂਰੀ ਹੈ। ਜੇਕਰ ਆਪਾਂ ਵੱਧ ਤੋਂ ਵੱਧ ਰੇਟ ਦੁੱਧ ਉਤਪਾਦਕ ਨੂੰ ਦੇਵਾਂਗੇ ਤਾਂ ਉਹ ਮਿਲਕ ਪੈਦਾ ਕਰਨ ਦੇ ਸਮਰੱਥ ਹੋਣਗੇ ਅਤੇ ਉਨ੍ਹਾਂ ਦਾ ਰੁਝਾਨ ਦੁੱਧ ਦੇ ਕਿੱਤੇ ਵੱਲ ਹੋਏਗਾ। ਇਹ ਇੱਕ ਅਜਿਹਾ ਧੰਦਾ ਹੈ ਕਿ ਇਸ ਨੂੰ ਜੇਕਰ ਕੋਈ ਇੱਕ ਵਾਰੀ ਬੰਦ ਕਰ ਜਾਵੇ ਤਾਂ ਦੁਬਾਰਾ ਸ਼ੁਰੂ ਕਰਨ ਵਾਸਤੇ 15 ਤੋਂ 20 ਸਾਲ ਲੱਗਦੇ ਹਨ। ਮੁੜ ਕੇ ਚੰਗੀ ਨਸਲ ਦੇ ਪਸ਼ੂ, ਪਸ਼ੂਆਂ ਵਾਸਤੇ ਸ਼ੈੱਡ, ਅੱਛੀਆਂ ਖੁਰਲੀਆਂ ਤੋਂ ਇਲਾਵਾ ਪਸ਼ੂਆਂ ਲਈ ਪਾਣੀ ਅਤੇ ਖਾਦ ਖੁਰਾਕ ਆਦਿ ਦਾ ਪ੍ਰਬੰਧ ਮੁੜ ਕੇ ਕਰਨਾ ਹੈ, ਇਸ ਵਿੱਚ ਕਾਫੀ ਸਮਾਂ ਲੱਗਦਾ ਹੈ ਅਤੇ ਕਾਫੀ ਸਰਮਾਏ ਦੀ ਵੀ ਲੋੜ ਹੁੰਦੀ ਹੈ। ਸੋ, ਮੇਰੀ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਜਿਸ ਤਰ੍ਹਾਂ ਸ਼ੂਗਰ ਮਿੱਲਾਂ ਨੂੰ ਜਿਊਂਦਾ ਰੱਖਣ ਵਾਸਤੇ ਗਰਾਂਟ ਦਿੱਤੀ ਜਾਂਦੀ ਹੈ, ਉਸੇ ਤਰ੍ਹਾਂ ਹੀ ਮਿਲਕਫੈਡ ਨੂੰ ਵੀ ਗਰਾਂਟ ਦਿੱਤੀ ਜਾਵੇ ਤਾਂ ਕਿ ਅਸੀਂ ਦੁੱਧ ਉਤਪਾਦਕ ਦੀ ਸੇਵਾ ਕਰ ਸਕੀਏ ਅਤੇ ਇਸ ਕਿੱਤੇ ਨੂੰ ਜਿਊਂਦਾ ਰੱਖਣ ਵਾਸਤੇ ਇਸ ਨੂੰ ਵਧੀਆ ਢੰਗ ਨਾਲ ਚਲਾ ਸਕੀਏ।

**ਮਾਨਯੋਗ ਸਪੀਕਰ :** ਠੀਕ ਹੈ ਜੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਪੀਕਰ ਸਾਹਿਬ, ਇੱਕ ਮੈਂ ਹੋਰ ਗੱਲ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਥੇ ਆਪੋਜ਼ੀਸ਼ਨ ਪਾਰਟੀ ਵੱਲੋਂ ਹਰ ਬੰਦਾ ਉਠਦਾ ਹੈ ਤੇ ਬਾਦਲ ਸਾਹਿਬ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਹੈ, ਬਹੁਤ ਸਾਰੇ ਮੈਂਬਰ ਅਜਿਹੇ ਵੀ ਇਥੇ ਹੋਣਗੇ ਕਿ ਜਿੰਨੀ ਉਮਰ ਉਨ੍ਹਾਂ ਦੀ ਹੋਏਗੀ, ਉਸ ਤੋਂ ਵੱਧ ਸਮਾਂ ਬਾਦਲ ਸਾਹਿਬ ਨੂੰ ਪੁਲੀਟੀਕਲ ਹਾਊਸ ਵਿੱਚ ਬੈਠਿਆਂ ਹੋ ਗਿਆ ਹੈ। ਉਨ੍ਹਾਂ ਦੀ ਉਮਰ ਤੋਂ ਵੱਧ ਪੁਲੀਟੀਕਲ ਤਜਰਬਾ ਬਾਦਲ ਸਾਹਿਬ ਦਾ ਹੈ ਪਰ ਦੇਖਿਆ ਗਿਆ ਹੈ ਕਿ ਜਿਹੜਾ ਮੈਂਬਰ ਉਠਦਾ ਹੈ, ਉਹ ਬਾਦਲ ਸਾਹਿਬ ਨੂੰ ਕੋਸਣਾ ਸ਼ੁਰੂ ਕਰ ਦਿੰਦਾ ਹੈ। ਸਾਡੇ ਇਹ ਮੁੱਖ ਮੰਤਰੀ ਸਾਹਿਬ ਉਨ੍ਹਾਂ ਦੀਆਂ ਗੱਲਾਂ ਵੀ ਸੁਣਦੇ ਹਨ ਅਤੇ ਇਹ ਵੀ ਕਹਿੰਦੇ ਹਨ ਕਿ ਤੁਸੀਂ ਮੇਰੇ ਦਫ਼ਤਰ ਵਿੱਚ ਆ ਕੇ ਗੱਲ ਕਰ ਲੈਣਾ। ਕੀ ਕਦੇ ਕਾਂਗਰਸ ਦੇ ਮੁੱਖ ਮੰਤਰੀ ਨੇ ਕਿਸੇ ਮੈਂਬਰ ਨਾਲ ਬਹਿ ਕੇ ਗੱਲ ਸੁਣੀ ਹੈ? .....(ਵਿਘਨ).....

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਜੇ ਤੁਸੀਂ ਚੰਗੇ ਹੁੰਦੇ ਤਾਂ ਮੈਂ ਤੁਹਾਨੂੰ ਛੱਡ ਕੇ ਇਧਰ ਕਿਉਂ ਆਉਂਦਾ? ਇਹ ਬਾਦਲ ਸਾਹਿਬ ਮੁੱਖ ਮੰਤਰੀ ਬਣੇ, ਉਸ ਤੋਂ ਬਾਅਦ ਦੋ ਤਿੰਨ ਵਾਰੀ ਆਪਾਂ ਇੱਕੱਠੇ ਬਹਿ ਕੇ ਲੰਚ ਵੀ ਕਰ ਚੁੱਕੇ ਹਾਂ।.....

**ਮਾਨਯੋਗ ਸਪੀਕਰ :** ਤੁਸੀਂ ਇਸ਼ੂ ਤੇ ਬੋਲੋ ਜੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ** ** **

**ਮਾਨਯੋਗ ਸਪੀਕਰ :** ਤੁਸੀਂ ਇਸ਼ੂ ਤੇ ਹੀ ਬੋਲੋ। ਇਸ ਤਰ੍ਹਾਂ ਹਾਊਸ ਦਾ ਟਾਈਮ ਜ਼ਾਇਆ ਹੋ ਰਿਹਾ ਹੈ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ** ** **

**ਮਾਨਯੋਗ ਸਪੀਕਰ :** ਇਹ ਜਿਹੜਾ ਵਾਦ-ਵਿਵਾਦ ਹੋ ਰਿਹਾ ਹੈ, ਇਹ ਐਕਸਪੰਜ ਕੀਤਾ ਜਾਂਦਾ ਹੈ। ਬੱਬੇਹਾਲੀ ਜੀ, ਤੁਸੀਂ ਇਸ਼ੂ ਤੇ ਬੋਲੋ। ਇਸ਼ੂ ਤੇ ਗੱਲ ਕਰੋ। ਸਮਾਂ ਬਹੁਤ ਥੋੜ੍ਹਾ ਹੈ ਅਤੇ ਕੰਮ ਬਹੁਤ ਕਰਨ ਵਾਲਾ ਪਿਆ ਹੈ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਕਾਂਗਰਸ ਰਾਜ ਵੇਲੇ ਲੋਕਤੰਤਰੀ ਢਾਂਚਾ ਕਿਥੇ ਗਿਆ ਸੀ? (ਸਰਦਾਰ ਅਵਤਾਰ ਸਿੰਘ ਬਰਾੜ, ਬੈਠੇ-ਬੈਠੇ) ਤੁਸੀਂ ਕਾਂਗਰਸ ਵਿੱਚ ਕਿੰਨੀ ਉਮਰ ਗੁਜ਼ਾਰੀ ਹੈ ਤੇ ਅਕਾਲੀ ਦਲ ਵਿੱਚ ਕਿੰਨੀ ਗੁਜ਼ਾਰੀ ਹੈ।)

**ਮਾਨਯੋਗ ਸਪੀਕਰ :** ਬੱਬੇਹਾਲੀ ਜੀ, ਤੁਸੀਂ ਡਿਮਾਂਡਾਂ ਦੇ ਇਸ਼ੂ ਤੇ ਬੋਲੋ।

---

** Expunged as ordered by the Chair.

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਰ, ਮੈਂ ਲੋਕਤੰਤਰੀ ਢਾਂਚੇ ਤੇ ਬੋਲ ਰਿਹਾ ਹਾਂ। ਇਨ੍ਹਾਂ ਨੇ ਲੋਕਤੰਤਰੀ ਢਾਂਚੇ ਦੀ ਗੱਲ ਕੀਤੀ ਸੀ। ਇਨ੍ਹਾਂ ਨੂੰ ਪੁੱਛੋ ਜਦੋਂ ਜੱਸੀ ਸਾਹਿਬ, ਮਾਰਕਫੈਡ ਦੇ ਚੇਅਰਮੈਨ ਸਨ, ਤਾਂ ਕੀ ਬਾਦਲ ਸਾਹਿਬ ਵੱਲੋਂ ਉਨ੍ਹਾਂ ਨੂੰ ਲਾਹਿਆ ਗਿਆ ਸੀ? ਨਹੀਂ, ਉਨ੍ਹਾਂ ਨੇ ਆਪ ਅਸਤੀਫਾ ਦਿੱਤਾ ਸੀ।

**ਮਾਨਯੋਗ ਸਪੀਕਰ :** ਤੁਸੀਂ ਡਿਮਾਂਡਾਂ ਤੇ ਬੋਲੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਪੀਕਰ ਸਾਹਿਬ, ਇਹ ਲੋਕਤੰਤਰ ਵਿੱਚ ਇੱਕ ਨਵੀਂ ਪਰੰਪਰਾ ਪਾ ਰਹੇ ਹਨ। ਸਾਰੇ ਮੈਂਬਰ ਸਾਹਿਬਾਨ ਹਾਊਸ ਦੇ ਰਿਸਪੈਕਟੇਬਲ ਹਨ। ਜਦੋਂ ਬਾਦਲ ਸਾਹਿਬ ਨੇ ਇਨ੍ਹਾਂ ਨੂੰ ਸੁੱਤਿਆਂ ਨੂੰ ਜਗਾਇਆ ਤਾਂ ਕਦੀ ਇਹ ਅੰਦਰ ਪੱਖੀਆਂ ਲੈ ਕੇ ਆ ਗਏ ਅਤੇ ਕਦੀ ਮੋਮਬੱਤੀਆਂ ਲੈ ਕੇ ਆ ਗਏ। ਫਿਰ ਤਾਂ, ਸਪੀਕਰ ਸਾਹਿਬ, ਤਲਾਸ਼ੀਆਂ ਲੈਣੀਆਂ ਪੈਣਗੀਆਂ। ਕੱਲ੍ਹ ਨੂੰ ਇਹ ਤੀਲਾਂ ਦੀ ਡੱਬੀ ਵੀ ਲੈ ਆਉਣਗੇ ਅਤੇ ਜਿਹੜੇ ਇਨ੍ਹਾਂ ਕਾਂਗਰਸੀਆਂ ਤੇ ਗਬਨ ਦੇ ਕੇਸ ਚਲ ਰਹੇ ਹਨ, ਉਨ੍ਹਾਂ ਦੀਆਂ ਫਾਈਲਾਂ ਨੂੰ ਹੀ ਸਾੜ ਦੇਣਗੇ.....

------

## OBSERVATION BY THE HON'BLE SPEAKER REG. BRINGING UNDESIRABLE ARTICLES IN THE HOUSE

**ਮਾਨਯੋਗ ਸਪੀਕਰ :** ਮੈਂ ਵੀ ਕਿਸੇ ਸਟੇਜ ਤੇ ਇਹ ਗੱਲ ਕਰਨ ਦੀ ਨੀਅਤ ਰੱਖੀ ਸੀ ਪਰ ਟਾਈਮ ਘੱਟ ਹੋਣ ਦੀ ਵਜ੍ਹਾ ਕਰਕੇ ਨਹੀਂ ਸੀ ਕੀਤੀ। ਮੈਂ ਤੁਹਾਡੀ ਇਸ ਗੱਲ ਨੂੰ ਐਪਰੀਸ਼ੀਏਟ ਕਰਦਾ ਹਾਂ। ਹਾਊਸ ਦਾ ਆਪਣਾ ਡੈਕੋਰਮ ਹੈ ਅਤੇ ਮੈਂਬਰਜ਼ ਦਾ ਆਪਣਾ ਸਟੇਟਸ ਹੈ। ਇਸ ਲਈ ਕੋਈ ਵੀ ਚੀਜ਼ ਹਾਊਸ ਅੰਦਰ ਲੈ ਕੇ ਅੰਦਰ ਆਉਣ ਦਾ ਧਿਆਨ ਆਪਾਂ ਨੂੰ ਆਪ ਹੀ ਰੱਖਣਾ ਪਵੇਗਾ। ਅਸੀਂ ਐਮ.ਐਲ.ਏ. ਸਾਹਿਬਾਨ ਦਾ ਸਤਿਕਾਰ ਕਰਦੇ ਹਾਂ। .....(ਸ਼ੋਰ...ਵਿਘਨ.....) ਗੱਲ ਸੁਣੋ, ਮੈਂਬਰ ਸਾਹਿਬਾਨ ਦਾ ਆਪਣਾ ਵੱਕਾਰ ਹੈ, ਪਰਸਨੈਲਿਟੀ ਹੈ, ਸਤਿਕਾਰ ਹੈ। ਇਹ ਬਹੁਤ ਹੀ ਖਤਰਨਾਕ ਗੱਲ ਹੈ ਜਿਸ ਢੰਗ ਨਾਲ ਆਪਾਂ ਬਿਨਾਂ ਰੋਕ-ਟੋਕ ਤੋਂ ਚੀਜ਼ਾਂ ਅੰਦਰ ਹਾਊਸ ਵਿੱਚ ਲਿਆਉਣ ਦਾ ਰਿਵਾਜ਼ ਪਾਉਣ ਦਾ ਯਤਨ ਕਰ ਰਹੇ ਹਾਂ। ਹਾਊਸ ਵਿੱਚ ਬਹੁਤ ਸਾਰੀਆਂ ਗੱਲਾਂ ਕਰਨ ਵਾਲੀਆਂ ਹੁੰਦੀਆਂ ਹਨ ਅਤੇ ਤੁਸੀਂ ਕੀਤੀਆਂ ਵੀ ਹਨ, ਮੈਂ ਕਿਸੇ ਨੂੰ ਵੀ ਨਹੀਂ ਟੋਕਿਆ ਲੇਕਿਨ ਜੇਕਰ ਇਸੇ ਤਰ੍ਹਾਂ ਹੀ ਰਿਹਾ ਤਾਂ ਕੋਈ ਮਾੜੀ ਚੀਜ਼ ਵੀ ਅੰਦਰ ਆ ਸਕਦੀ ਹੈ ਅਤੇ ਆਪਣਾ ਨੁਕਸਾਨ ਹੋਣ ਦਾ ਡਰ ਵੀ ਹੈ। ਮੈਂ ਤੁਹਾਨੂੰ ਸਾਰਿਆਂ ਨੂੰ ਅਲਰਟ ਵੀ ਕਰਦਾ ਹਾਂ ਅਤੇ ਚਿਤਾਵਨੀ ਵੀ ਦਿੰਦਾ ਹਾਂ ਕਿ ਇਹੋ ਜਿਹੀਆਂ ਗੱਲਾਂ ਵਾਸਤੇ ਸਾਨੂੰ ਆਪਣੇ ਆਪ ਹੀ ਧਿਆਨ ਰੱਖਣ ਦੀ ਲੋੜ ਹੈ। ਹਾਂ ਜੀ, ਹੁਣ ਬੋਲੋ ਜੀ।

------

## THE PUNJAB APPROPRIATION (NO. 2) BILL, 2009
***(Resumption)***

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਪਿਛਲੇ 62 ਸਾਲਾਂ ਵਿੱਚ ਪੰਜਾਬ ਵਿੱਚ ਵਧੇਰੇ ਕਰਕੇ ਕਾਂਗਰਸ ਦਾ ਹੀ ਰਾਜ ਰਿਹਾ ਹੈ। ਇਨ੍ਹਾਂ ਨੂੰ ਉਦੋਂ ਗਰੀਬਾਂ ਦੀ ਯਾਦ ਨਹੀਂ ਆਈ। ਜਦੋਂ ਬਾਦਲ ਸਾਹਿਬ ਨੇ 4/- ਰੁਪਏ ਕਿਲੋ ਆਟਾ ਅਤੇ 20/- ਰੁਪਏ ਕਿਲੋ ਦਾਲ ਗਰੀਬਾਂ ਨੂੰ ਦੇਣੀ ਸ਼ੁਰੂ ਕੀਤੀ ਤਾਂ ਇਹ ਹਾਊਸ ਵਿੱਚ ਥਾਲੀਆਂ ਤੇ ਚਮਚੇ ਲੈ ਕੇ ਆ ਗਏ। ਮੇਰੇ ਛੋਟੇ ਵੀਰ ਖਹਿਰਾ ਸਾਹਿਬ ਨੇ ਲਾਅ ਐਂਡ ਆਰਡਰ ਦੀ ਗੱਲ ਕੀਤੀ ਹੈ। ਮੈਂ ਖਹਿਰਾ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਾਊਸ ਵਿੱਚ ਸਭ ਤੋਂ ਪਹਿਲਾਂ ** ** **

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਦੇਣ ਲਈ ਨਹੀਂ ਹੈ। ਮੇਰੇ ਕੋਲ ਵਰਲਡ ਬੈਂਕ ਦੀ ਰਿਪੋਰਟ ਹੈ, ਇਸ ਵਿੱਚੋਂ ਮੈਂ ਕੋਟ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਪੁਆਇੰਟ ਆਫ ਆਰਡਰ ਜਿਹੜੀ ਗੱਲ ਚਲ ਰਹੀ ਹੈ, ਉਸ ਤੇ ਹੋ ਸਕਦਾ ਹੈ। ਤੁਸੀਂ ਆਪਣੀ ਗੱਲ ਫਿਰ ਬਾਅਦ ਵਿੱਚ ਕਹਿ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਠੀਕ ਹੈ ਜੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਪੀਕਰ ਸਾਹਿਬ, ਇਨ੍ਹਾਂ ਦਾ ਲਾਲ ਸਿੰਘ ਵਿੱਤ ਮੰਤਰੀ ਬਣਿਆ ਸੀ ਪਰ ਉਹ ਪੜ੍ਹਿਆ ਘੱਟ ਸੀ ਤਾਂ ਹੀ ਉਸ ਨੂੰ ਹਟਾ ਦਿੱਤਾ ਸੀ, ਪਰ ਜੇ ਅਸੀਂ ਪੜ੍ਹਿਆ ਲਿਖਿਆ ਬਣਾਇਆ ਹੈ ਤਾਂ ਇਨ੍ਹਾਂ ਨੂੰ ਕੀ ਤਕਲੀਫ ਹੈ?

**ਮਾਨਯੋਗ ਸਪੀਕਰ :** ਇਹ ਆਮ ਬਹਿਸ ਨਹੀਂ। ਤੁਸੀਂ ਡਿਮਾਂਡਜ਼ ਤੇ ਬੋਲੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਤਹਿਸੀਲਦਾਰ ਨੂੰ ਕੁੱਟਣ ਦੀ ਗੱਲ ਕੀਤੀ ਹੈ। ਜੇ ਕਿਸੇ ਤਹਿਸੀਲਦਾਰ ਨੂੰ ਕੁੱਟਿਆ ਹੈ ਤਾਂ ਸਾਡੇ ਸੁਖਬੀਰ ਸਿੰਘ ਬਾਦਲ ਸਾਹਿਬ ਨੇ ਉਨ੍ਹਾਂ ਨੂੰ ਪਾਰਟੀ ਵਿੱਚੋਂ ਕਢਿਆ ਅਤੇ ਬਾਦਲ ਸਾਹਿਬ ਨੇ ਆਪਣੇ ਪਾਰਟੀ ਵਰਕਰਾਂ ਤੇ ਪਰਚਾ ਦਰਜ ਕਰਵਾ ਕੇ ਅੰਦਰ ਕਰਵਾ ਦਿੱਤਾ ਹੈ। ਹੁਣ ਇੱਕੱਲੇ-ਇੱਕੱਲੇ ਬੰਦੇ ਬਾਰੇ ਤਾਂ ਲਾਅ ਐਂਡ ਆਰਡਰ ਦੀ ਗੱਲ ਨਹੀਂ ਬਣਦੀ। ਇਨ੍ਹਾਂ ਦੇ ਵੇਲੇ ਇੱਕ ਆਈ.ਏ.ਐਸ. ਅਫਸਰ, ਜਿਹੜਾ ਕਿ ਸਾਬਕਾ ਮੁੱਖ ਮੰਤਰੀ ਅਮਰਿੰਦਰ ਸਿੰਘ ਦਾ ਸੱਜਾ ਹੱਥ ਸੀ, ਉਸ ਨੇ ਤਾਂ ਜਸਵਿੰਦਰ ਸਿੰਘ ਭੱਲੇ ਵਰਗੇ ਕਮੇਡੀਅਨ ਦੀ ਕੁੱਟ ਮਾਰ ਕਰ ਦਿੱਤੀ ਸੀ। ਅੱਜ ਸਾਡੀ ਪਾਰਟੀ ਦੇ ਵਰਕਰ ਨੇ ਜੇ ਕਿਸੇ ਤਹਿਸੀਲਦਾਰ ਨੂੰ ਕੁੱਟ ਦਿੱਤਾ ਹੈ ਤਾਂ ਇਹ ਕਿਹੜੀ ਵੱਡੀ ਗੱਲ ਹੋ ਗਈ ਹੈ।

---

** Expunged as ordered by the Chair.

**ਮਾਨਯੋਗ ਸਪੀਕਰ :** ਬੱਬੇਹਾਲੀ ਜੀ, ਤੁਸੀਂ ਆਮ ਬਹਿਸ ਦੀਆਂ ਗੱਲਾਂ ਕਰ ਰਹੇ ਹੋ। ਤੁਸੀਂ ਡੀਮਾਂਡਜ਼ ਤੇ ਬੋਲੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਪੀਕਰ ਸਾਹਿਬ, ਬੀਬੀ ਭੱਠਲ, ਜਦੋਂ ਟੈਕਨੀਕਲ ਐਜੂਕੇਸ਼ਨ ਮਨਿਸਟਰ ਸਨ ਅਤੇ ਇੱਕ ਫੰਕਸ਼ਨ ਵਿੱਚ ਗਏ ਹੋਏ ਸਨ ਤਾਂ ਉਨ੍ਹਾਂ ਨੇ ਇੱਕ ਲੈਕਚਰਾਰ ਦੇ ਚਪੇੜ ਮਾਰ ਦਿੱਤੀ ਸੀ। ਸਪੀਕਰ ਸਾਹਿਬ, ਮੰਤਰੀ ਨੇ ਲੈਕਚਰਾਰ ਦੇ ਚਪੇੜ ਮਾਰੀ ਸੀ, ਸਾਡੇ ਤਾਂ ਕਿਸੇ ਮੰਤਰੀ ਨੇ ਕਦੇ ਚਪੇੜ ਨਹੀਂ ਮਾਰੀ। ਕਿਸੇ ਵਰਕਰ ਨੇ ਤਹਿਸੀਲਦਾਰ ਨੂੰ ਕੁੱਟਿਆ ਹੈ, ਇਹ ਕੋਈ ਵੱਡੀ ਗੱਲ ਨਹੀਂ ਹੈ।

**ਮਾਨਯੋਗ ਸਪੀਕਰ :** ਸਰਦਾਰ ਮਨਪ੍ਰੀਤ ਸਿੰਘ ਜੀ ਤੁਸੀਂ ਕਨਕਲੂਡ ਕਰੋ। ਬੱਬੇਹਾਲੀ ਜੀ, ਹੁਣ ਤੁਸੀਂ ਬੈਠੋ ਪਲੀਜ਼।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ.....

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਵਰਲਡ ਬੈਂਕ ਦੀ ਰਿਪੋਰਟ ਮੈਂ ਕੋਟ ਕਰਨ ਲੱਗਾ ਹਾਂ ਕਿ ਜਿਹੜੀ ਸਾਡੀ ਇਸ ਵੇਲੇ ਆਰਥਿਕ ਹਾਲਤ ਹੈ, ਉਸ ਦੇ ਬਾਵਜੂਦ ਵੀ top administration is very-very heavy. ਸਪੀਕਰ ਸਾਹਿਬ, ਇਹ ਵਰਲਡ ਬੈਂਕ ਦੀ ਰਿਪੋਰਟ ਦੇ ਵਿੱਚ ਦਰਜ ਹੈ।

**ਮਾਨਯੋਗ ਸਪੀਕਰ :** ਤੁਸੀਂ ਇਹ ਇਨ੍ਹਾਂ ਨੂੰ ਦੇ ਹੀ ਦਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਦੇ ਦਿੰਦਾ ਹਾਂ ਪਰ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ Punjab has one of the most over-staffed and over-paid civil services in the country. The ratio of civil servants per 100 population is approximately 2.2 in Punjab as compared to 1.3 in Karnataka.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਇਹ ਸਾਡੇ ਕੋਲ ਹੈ ਜੀ। Sir, we have this Report.

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਤੁਸੀਂ ਬੈਠੋ, ਸਾਡੇ ਕੋਲ ਹਾਊਸ ਦਾ ਬਿਜ਼ਨਸ ਬਹੁਤ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇੱਕ ਮਿੰਟ ਜੀ। Things have not changed. ਤੁਸੀਂ ਪੰਜਾਬ ਸਿਵਲ ਸਕੱਤਰੇਤ ਵਿੱਚ ਹੀ ਦੇਖ ਲਓ, ਉਥੇ ਅੰਡਰ ਸੈਕਟਰੀ ਹੈ, ਫਿਰ ਡਿਪਟੀ ਸੈਕਟਰੀ ਹੈ, ਫਿਰ ਜੁਆਇੰਟ ਸੈਕਟਰੀ, ਫਿਰ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਐਡੀਸ਼ਨਲ ਸੈਕਟਰੀ, ਫਿਰ ਸਪੈਸ਼ਲ ਸੈਕਟਰੀ, ਫਿਰ ਸੈਕਟਰੀ ਅਤੇ ਫਿਰ ਪ੍ਰਿੰਸੀਪਲ ਸੈਕਟਰੀ ਹਨ। ਇਸੇ ਤਰ੍ਹਾਂ ਪੁਲਿਸ ਵਿਭਾਗ ਵਿੱਚ ਡੀ.ਜੀ.ਪੀਜ਼ ਅਤੇ ਐਡੀਸ਼ਨਲ ਡੀ.ਜੀ.ਪੀਜ਼ ਕਿੰਨੇ ਹੀ ਹਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਤੁਸੀਂ ਮੈਨੂੰ ਡਿਮਾਂਡਜ਼ ਤੇ ਕਨਕਲੂਡ ਕਰਨ ਦਾ ਮੌਕਾ ਦਿੱਤਾ ਹੈ। ਮੁਅਜਜ਼ ਸਪੀਕਰ ਸਾਹਿਬ, ਜੋ ਵੀ ਡਿਮਾਂਡਜ਼ ਦੇ ਮੁਤਾਬਕ ਮੈਂਬਰ ਸਾਹਿਬ ਨੇ ਸੁਝਾਅ ਦਿੱਤੇ ਹਨ, ਮੈਂ ਉਨ੍ਹਾਂ ਦਾ ਜਵਾਬ ਦੇਣ ਲਈ ਖੜ੍ਹਾ ਹੋਇਆ ਹਾਂ। ਇਹ ਕੋਈ ਤਕੱਲਿਫ ਜਾਂ ਤਨਗਦ ਦੀ ਗੱਲ ਨਹੀਂ ਸਗੋਂ ਮੇਰੇ ਲਈ ਮਾਣ ਦੀ ਗੱਲ ਹੈ।

ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਬਹੁਤ ਸਾਰੇ ਕੰਸਟਰੱਕਟਿਵ ਸੁਝਾਅ ਦਿੱਤੇ ਹਨ। I stand educated on some of the points. I must concede. ਸਿਆਣੇ ਕਹਿੰਦੇ ਹਨ ਕਿ ਇਨਸਾਨ ਜਿਹੜਾ ਹੈ, ਉਸ ਦੀ ਭਾਵੇਂ ਕਿੰਨੀ ਵੀ ਉਮਰ ਹੋ ਜਾਵੇ, ਉਹ ਇੱਕ ਸਟੂਡੈਂਟ ਹੀ ਰਹਿੰਦਾ ਹੈ। ਇੱਕ ਛੋਟੀ ਜਿਹੀ ਕੋਸ਼ਿਸ਼ ਹੈ, ਸਪੀਕਰ ਸਾਹਿਬ, the most unenviable position is that of the Finance Minister. ਜ਼ਿੰਮੇਵਾਰੀ ਬਹੁਤ ਵੱਡੀ ਹੈ। ਕ੍ਰਿਟੀਸਾਈਜ਼ ਕਰਨਾ ਸੌਖਾ ਹੁੰਦਾ ਹੈ। ਤੁਸੀਂ ਅਮਰੀਕਾ ਦਾ ਬਜਟ ਲੈ ਆਓ ਤੇ ਉਸ ਤੇ ਵੀ ਸੌ ਟਿੱਪਣੀਆਂ ਕਰ ਸਕਦੇ ਹਾਂ ਪਰ ਮੈਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਜ਼ਿੰਮੇਵਾਰੀ ਮੇਰੀ ਹੈ। ਇੱਕ ਕਿੱਸਾ ਹੈ, ਸਪੀਕਰ ਸਾਹਿਬ। ਹਜ਼ਰਤ ਉਮਰ ਖਲੀਫਾ ਬਗਦਾਦ ਦੇ ਰਹਿਣ ਵਾਲੇ ਸਨ। ਇੱਕ ਦਿਨ ਬਗਦਾਦ ਦੇ ਲੋਕ ਉਨ੍ਹਾਂ ਕੋਲ ਬੈਠੇ ਸਨ ਤੇ ਹਜ਼ਰਤ ਸਾਹਿਬ ਨੂੰ ਕਹਿਣ ਲੱਗੇ ਕਿ ਤੁਸੀਂ ਸਾਡੇ ਲੀਡਰ ਬਣ ਜਾਓ, ਸਾਡੇ ਬਾਦਸ਼ਾਹ ਬਣ ਜਾਓ। ਉਨ੍ਹਾਂ ਨੇ ਕਿਹਾ ਕਿ ਮੈਂ ਨਹੀਂ ਬਣ ਸਕਦਾ। ਉਹ ਕਹਿਣ ਲੱਗੇ ਕਿ ਕਿਉਂ ਨਹੀਂ ਬਣ ਸਕਦੇ। ਹਜ਼ਰਤ ਸਾਹਿਬ, ਕਹਿਣ ਲੱਗੇ ਕਿ ਮੈਂ ਇਸ ਕਰਕੇ ਨਹੀਂ ਬਣ ਸਕਦਾ ਕਿਉਂਕਿ ਬਗਦਾਦ ਸ਼ਹਿਰ ਵਿੱਚ ਇੱਕ ਦਰਿਆ ਨਿਕਲਦਾ ਹੈ ਜਿਸ ਦਾ ਨਾਂ ਦਰਿਆਏ-ਤਜ਼ਲਾ ਹੈ। ਉਹ ਕਹਿਣ ਲੱਗੇ ਕਿ ਮੈਂ ਬਗਦਾਦ ਵਿੱਚ ਰਹਿੰਦਾ ਹਾਂ ਅਤੇ ਦਰਿਆਏ-ਤਜ਼ਲਾ ਵੇਖਦਾ ਹਾਂ। ਉਹ ਕਹਿਣ ਲੱਗੇ ਕਿ ਮੈਂ ਇਸ ਕਰਕੇ ਨਹੀਂ ਲੀਡਰ ਬਣ ਸਕਦਾ ਕਿਉਂਕਿ ਰਾਤ ਨੂੰ ਜੇ ਦਰਿਆਏ-ਤਜ਼ਲਾ ਤੇ ਕੋਈ ਕੁੱਤਾ ਵੀ ਭੁੱਖਾ ਮਰ ਗਿਆ ਤੇ ਉਸ ਦਾ ਹਿਸਾਬ ਵੀ ਰੱਬ ਨੂੰ ਮੈਨੂੰ ਦੇਣਾ ਪੈਣਾ ਹੈ। ਸੋ, ਮੇਰੇ ਵਰਗੇ ਲੋਕ ਜੋ ਸਰਕਾਰ ਚਲਾਉਂਦੇ ਹਨ, ਉਨ੍ਹਾਂ ਦੀ ਜ਼ਿੰਮੇਵਾਰੀ ਹੈ ਕਿ ਕੋਈ ਜਾਨਵਰ ਵੀ, ਕੋਈ ਬੇਜ਼ੁਬਾਨ ਵੀ ਤਕਲੀਫ ਵਿੱਚ ਹੈ ਤਾਂ ਉਸ ਦਾ ਵੀ ਹਿਸਾਬ ਦੇਣਾ ਪੈਣਾ ਹੈ। ਇਸ ਕਿਸਮ ਦੀ ਅਕਾਂਊਟੇਬਿਲਟੀ ਮੇਰੀ ਹੈ।

ਸਪੀਕਰ ਸਾਹਿਬ, ਮੈਂ ਸੰਖੇਪ ਜਵਾਬਾਂ ਵਿੱਚ ਕਹਿ ਰਿਹਾ ਹਾਂ। ਟਾਈਮ ਦੀ ਕਮੀ ਹੈ। ਸਭ ਤੋਂ ਪਹਿਲਾਂ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਜੋ ਦੋ-ਤਿੰਨ ਸਵਾਲ ਉਠਾਏ ਹਨ, ਉਸ ਬਾਰੇ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਹੈ, ਸਪੈਸ਼ਲ ਕੰਪੋਨੈਂਟ ਪਲਾਨ ਦੀ। ਪਿਛਲੇ ਸਾਲ 1792 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਗਿਆ

ਸੀ, ਸਪੀਕਰ ਸਾਹਿਬ, ਸਟੇਟ ਦੀ ਜੋ ਐਸ.ਸੀਜ਼ ਪਾਪੂਲੇਸ਼ਨ ਹੈ, ਉਹ 29% ਹੈ ਤੇ ਜੋ ਵੀ ਸਟੇਟ ਦਾ ਬਜਟ ਬਣੇਗਾ, ਉਸ ਦਾ 29% ਹਿੱਸਾ ਜਿਹੜਾ ਹੈ, ਉਹ ਐਸ.ਸੀਜ਼ ਤੇ ਲੱਗਣਾ ਹੈ। ਭਾਵੇਂ ਰੂਰਲ ਡਿਵੈਲਪਮੈਂਟ ਹੈ ਅਤੇ ਭਾਵੇਂ ਸੈਨੀਟੇਸ਼ਨ ਹੈ, ਇਹ ਐਸ.ਸੀਜ਼ ਨੂੰ ਦਿੱਤਾ ਜਾਵੇਗਾ। ਇਨ੍ਹਾਂ ਨੇ ਬਿਲਕੁਲ ਠੀਕ ਫਰਮਾਇਆ ਹੈ ਕਿ ਪਿਛਲੇ ਸਾਲ 1792 ਕਰੋੜ ਰੁਪਏ ਵਿੱਚੋਂ ਪੈਨਸ਼ਨਾਂ ਵੀ ਦਿੱਤੀਆਂ, ਸ਼ਗਨ ਸਕੀਮ ਲਈ ਵੀ ਪੈਸਾ ਦਿੱਤਾ ਪਰ ਕੰਪਲਾਇੰਸ ਸਿਰਫ 11% ਹੋਈ ਹੈ ਤੇ ਸਪੈਸ਼ਲ ਕੰਪੋਨੈਂਟ ਪਲਾਨ ਤੇ 1235 ਕਰੋੜ ਰੁਪਿਆ ਖਰਚ ਹੋਇਆ। ਇਸ ਤਰ੍ਹਾਂ ਇਹ 69% ਬਣਦਾ ਹੈ। ਪਰ, ਸਪੀਕਰ ਸਾਹਿਬ, ਜੇ ਇਹ ਫਰਾਖਦਿਲੀ ਨਾਲ ਸੋਚਣ ਤਾਂ ਪਿਛਲੇ ਦਸ ਸਾਲਾਂ ਦੇ ਵਿੱਚ ਇਹ ਹਾਈਐਸਟ ਹੈ। (ਥੰਪਿੰਗ) ਦਸ ਸਾਲਾਂ ਵਿੱਚ 69% ਕਦੀ ਨਹੀਂ ਹੋ ਸਕਦੀ।

ਇਸੇ ਤਰ੍ਹਾਂ ਸਪੀਕਰ ਸਾਹਿਬ, ਇੱਕ ਇਨ੍ਹਾਂ ਨੇ ਗੱਲ ਕੀਤੀ ਕਿ ਸੈਂਟਰਲ ਅਸਿਸਟੈਂਸ ਜਿਹੜੀ ਹੈ, ਉਹ ਵਧ ਗਈ ਹੈ। ਮੈਂ ਕੱਲ੍ਹ ਵੀ ਸਮਝਾਉਣ ਦੀ ਕੋਸ਼ਿਸ਼ ਕੀਤੀ ਸੀ। ਹੋ ਸਕਦਾ ਹੈ ਕਿ ਮੇਰੀਆਂ ਗੱਲਾਂ ਤੇ ਇਨ੍ਹਾਂ ਨੂੰ ਯਕੀਨ ਨਾ ਆਵੇ, ਇਹ ਚੌਧਰੀ ਬੀਰੇਂਦਰ ਸਿੰਘ ਤੋਂ ਪੁੱਛ ਲੈਣ ਕਿ ਜੋ ਪੰਜਾਬ ਦਾ ਮੁਕੱਦਮਾ ਹੈ, ਉਹੀ ਹਰਿਆਣੇ ਦਾ ਮੁਕੱਦਮਾ ਹੈ ਅਤੇ ਉਹੀ ਰਾਜਸਥਾਨ ਦਾ ਮੁਕੱਦਮਾ ਹੈ। ਅਗਰ ਸਟੇਟ ਦੀ ਪਲਾਨ ਵੱਡੀ ਹੋਵੇਗੀ ਤਾਂ ਸੈਂਟਰਲ ਅਸਿਸਟੈਂਸ ਦੀ ਲੋੜ ਪਵੇਗੀ। ਸਾਲ 2004-05 ਵਿੱਚ ਇਹ ਘੱਟ ਸੀ ਕਿਉਂਕਿ ਪਲਾਨ ਸਾਈਜ਼ ਛੋਟੇ ਸਨ ਪਰ ਜਿਵੇਂ-ਜਿਵੇਂ ਪਲਾਨ ਸਾਈਜ਼ ਵੱਡੇ ਹੋਣਗੇ, ਸੈਂਟਰਲ ਅਸਿਸਟੈਂਟ ਵਧੇਗੀ। ਇੱਕ ਇਨ੍ਹਾਂ ਨੇ ਫਰਮਾਇਆ ਸੀ ਕਿ ਪੰਜਾਬ ਦਾ ਜਿਹੜਾ ਐਨੂਅਲ ਪਲਾਨ ਹੈ, ਉਹ 8625 ਕਰੋੜ ਰੁਪਏ ਦਾ ਹੈ ਜਦ ਕਿ ਹਰਿਆਣਾ ਦਾ ਵੱਡਾ ਹੈ। ਹਰਿਆਣਾ ਛੋਟਾ ਸੂਬਾ ਹੈ, ਪੰਜਾਬ ਹਰਿਆਣੇ ਤੋਂ ਵੱਡਾ ਹੈ। ਸਪੀਕਰ ਸਾਹਿਬ, ਹਿੰਦੁਸਤਾਨ ਦੇ ਪਹਿਲੇ ਦਸ ਅਗਾਂਹਵਧੂ ਸੂਬਿਆਂ ਵਿੱਚ ਗੁਜਰਾਤ, ਮਹਾਂਰਾਸ਼ਟਰ, ਕਰਨਾਟਕ, ਹਰਿਆਣਾ ਆਦਿ ਸ਼ਾਮਲ ਹਨ। ਪੰਜਾਬ ਵੀ ਉਨ੍ਹਾਂ ਵਿੱਚ ਸ਼ਾਮਲ ਹੈ। ਇਹ ਫਰਕ ਇਸ ਕਰਕੇ ਹੈ ਕਿ ਪੰਜਾਬ ਵਿੱਚ ਇੰਡਸਟਰਲਾਈਜੇਸ਼ਨ ਨਹੀਂ ਹੋਈ ਜਦ ਕਿ ਹਰਿਆਣੇ ਵਿੱਚ ਇੰਡਸਟਰਲਾਈਜੇਸ਼ਨ ਹੈ। ਉਥੇ ਮਾਰੂਤੀ ਹੈ, ਹੋਂਡਾ ਵੀ ਹੈ, ਸੋਨੀ ਵੀ ਹੈ, ਹਿਟੈਚੀ ਵੀ ਹੈ। ਕੁਝ ਉਨ੍ਹਾਂ ਦੀ ਲੋਕੇਸ਼ਨ ਵਧੀਆ ਹੈ ਜਿਸ ਦੀ ਉਨ੍ਹਾਂ ਨੂੰ ਐਡਵਾਂਟੇਜ਼ ਹੈ ਤੇ ਸਾਨੂੰ ਡਿਸਐਡਵਾਂਟੇਜ਼ ਹੋਈ ਹੈ। ਸਪੀਕਰ ਸਾਹਿਬ, ਸਾਡਾ ਛੋਟਾ ਜਿਹਾ ਸੂਬਾ ਹੈ ਪਰ ਫਿਰ ਵੀ ਸਾਡਾ ਐਨੂਅਲ ਪਲਾਨ 25% ਵਧ ਰਿਹਾ ਹੈ। ਇਹ ਬਿਗ ਅਚੀਵਮੈਂਟ ਹੈ। ਇਹ ਫਰਾਖਦਿਲੀ ਰੱਖਣ। (ਥੰਪਿੰਗ) ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਗੱਲ ਠੀਕ ਹੈ ਕਿ ਪੈਸੇ ਦਾ ਪ੍ਰਬੰਧ ਕਿਥੋਂ ਕਰਾਂਗੇ। ਇਹ ਪੈਸੇ ਬੌਰੋਇੰਗ ਤੋਂ ਆਉਣਗੇ। ਇਹ ਕਾਨਸ਼ੀਅਸ ਡਿਸੀਜ਼ਨ ਸੀ, ਉਥੇ ਜਿੰਨੇ ਪਲਾਨਰ ਆਏ, ਉਨ੍ਹਾਂ ਨਾਲ ਰਾਇ ਮਸ਼ਵਰਾ ਕੀਤਾ ਅਤੇ ਇਸ ਨਤੀਜੇ ਤੇ ਪਹੁੰਚੇ। ਜੇ ਅਸੀਂ 6200 ਤੋਂ 6500 ਕਰੋੜ ਰੁਪਏ ਕਰ ਦਿੰਦੇ ਤਾਂ ਇਸ ਵਿੱਚ ਕਿਸੇ ਦਾ ਕੀ ਹੋਣਾ ਸੀ ਪਰ ਉਨ੍ਹਾਂ ਸਾਰਿਆਂ ਨੇ, ਇਕੱਲੇ ਪੰਜਾਬ ਨੇ ਨਹੀਂ, ਵੱਡੇ ਪਲਾਨ ਨੂੰ ਜਾਇਜ਼ ਕਿਹਾ ਸੀ। ਇਹ ਰਿਸੈਸ਼ਨ ਹੈ ਅਤੇ only by Govt. spending can you hope to revive the economy.

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਪੰਜਾਬ ਵਾਸਤੇ ਅਸੀਂ ਇਹ ਜਾਣ ਕੇ ਕੀਤਾ ਹੈ। ਪੰਜਾਬ ਦਾ ਇੱਕ ਬੜਾ ਨੌਜਵਾਨ ਮੁੰਡਾ ਹੈ। ਉਹ ਪਾਕਿਸਤਾਨ ਦਾ ਰਹਿਣ ਵਾਲਾ ਹੈ। ਉਹ ਬੜੀ ਸੋਹਣੀ ਪੰਜਾਬੀ ਲਿਖਦਾ ਹੈ। ਮੈਨੂੰ ਉਸ ਦੇ ਲਫਜ਼ ਯਾਦ ਆਉਂਦੇ ਹਨ। ਉਹ ਕਹਿੰਦਾ ਹੈ -

*ਕੁਝ ਤਾਂ ਰਾਹਾਂ ਉੱਝ ਵੀ ਔਖੀਆਂ ਸਨ, ਕੁਝ ਗਲੇ ਵਿੱਚ ਗਮਾਂ ਦਾ ਤੌਖ ਵੀ ਸੀ*
*ਕੁਝ ਸ਼ਹਿਰ ਦੇ ਲੋਕ ਵੀ ਜ਼ਾਲਮ ਸਨ, ਕੁਝ ਸਾਨੂੰ ਮਰਨ ਦਾ ਸ਼ੌਕ ਵੀ ਸੀ।*

ਅਸੀਂ ਇਸ ਨੂੰ 8500 ਕਰੋੜ ਰੁਪਏ ਕੀਤਾ ਹੈ, 6500 ਕਰੋੜ ਰੁਪਏ ਤੇ ਨਹੀਂ ਰੱਖਿਆ। ਮੇਰਾ ਤਾਂ ਕੰਮ ਹੁਣ ਸ਼ੁਰੂ ਹੋਇਆ ਹੈ। ਇਹ ਖਤਮ ਨਹੀਂ ਹੋਇਆ ਬਲਕਿ ਮੇਰਾ ਤਾਂ ਹੁਣ ਸ਼ੁਰੂ ਹੋਇਆ ਹੈ ਕਿ 8500 ਕਰੋੜ ਰੁਪਏ ਦੀ ਪਲੈਨ ਨੂੰ ਸਿਰੇ ਕਿਵੇਂ ਚੜ੍ਹਾਉਣਾ ਹੈ। ਉਸ ਦੇ ਵਾਸਤੇ ਮੈਂ ਤੁਹਾਡੀਆਂ ਅਸੀਸਾਂ ਅਤੇ ਤੁਹਾਡੀਆਂ ਦੁਆਵਾਂ ਦਾ ਤਲਬਗਾਰ ਹਾਂ। ਤੁਹਾਡੀ ਮੱਦਦ ਅਤੇ ਸਹਿਯੋਗ ਦਾ ਤਲਬਗਾਰ ਹਾਂ। ਮੈਂ, ਸਪੀਕਰ ਸਾਹਿਬ, ਪੰਜਾਬ ਦੀ ਅਸੈਂਬਲੀ ਦੇ ਵਿੱਚ ਜੇ ਕਿਸੇ ਮੈਂਬਰ ਦੀ ਸਭ ਤੋਂ ਵੱਧ ਕਦਰ ਕਰਦਾ ਹਾਂ, ਕਦਰ ਤਾਂ ਚਾਹੇ ਮੈਂ ਸਾਰਿਆਂ ਦੀ ਕਰਦਾ ਹਾਂ ਲੇਕਿਨ ਸਭ ਤੋਂ ਵੱਧ ਜਾਖੜ ਸਾਹਿਬ ਦੀ ਕਰਦਾ ਹਾਂ ਕਿਉਂਕਿ ਇਹ ਬੜੇ ਫਰਾਖਦਿਲ ਹਨ। ਇਨ੍ਹਾਂ ਦੇ ਤਾਮੀਰੀ ਸੁਝਾਅ ਹੁੰਦੇ ਹਨ। ਇਨ੍ਹਾਂ ਨੇ ਕਦੇ ਤੰਗਦਿਲੀ ਵਿੱਚ ਗੱਲ ਨਹੀਂ ਕੀਤੀ। ਸਪੀਕਰ ਸਾਹਿਬ, ਇਹ ਹਮੇਸ਼ਾ ਤਾਮੀਰੀ ਸੁਝਾਅ ਦਿੰਦੇ ਹਨ। ਇਨ੍ਹਾਂ ਨੇ ਬਹੁਤ ਅੱਛੀਆਂ ਗੱਲਾਂ ਕੀਤੀਆਂ ਹਨ। ਸਭ ਤੋਂ ਪਹਿਲਾਂ ਪੀ.ਏ.ਯੂ. ਦੇ ਮੁਤੱਲਕ ਗੱਲਾਂ ਕੀਤੀਆਂ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਸ ਵਾਸਤੇ 100 ਕਰੋੜ ਰੁਪਏ ਦੀ ਗਰਾਂਟ-ਇਨ-ਏਡ ਰੱਖੀ ਗਈ ਹੈ। ਇਨ੍ਹਾਂ ਨੇ ਕਿਹਾ ਹੈ ਕਿ ਐਕਸਕਲੂਸਿਵਲੀ ਗਰਾਂਟ ਰਿਸਰਚ ਐਂਡ ਡਿਵੈਲਪਮੈਂਟ ਵਾਸਤੇ ਦਿੱਤੀ ਜਾਵੇ। ਹੋਪਫੁਲੀ ਅਗਲੇ ਸਾਲ, ਸਪੀਕਰ ਸਾਹਿਬ, 2009-10 ਦਾ ਜਿਹੜਾ ਸਾਲ ਹੈ, this is going to be the cruelest year in Punjab's financial position. ਅਸੀਂ ਪੇਅ ਪੈਨਲ ਦੀ ਰਿਪੋਰਟ ਵੀ ਲਾਗੂ ਕਰਨੀ ਹੈ। ਕੋਈ ਹੋਰ ਚਾਰਾ ਨਹੀਂ ਸੀ। ਜੇ ਪੇਅ ਕਮਿਸ਼ਨ ਦੀ ਰਿਪੋਰਟ ਲਾਗੂ ਨਾ ਕਰਦੇ ਤਾਂ ਮੁਲਾਜ਼ਮਾਂ ਦੇ ਹੌਸਲੇ ਪਸਤ ਹੋ ਜਾਣੇ ਸੀ। ਸਾਡੇ ਕੋਲ ਕੋਈ ਚਾਰਾ ਨਹੀਂ ਸੀ। ਪੇਅ ਪੈਨਲ ਦੀ ਰਿਪੋਰਟ ਲਾਗੂ ਕਰਨੀ ਹੀ ਹੈ। ਜਾਖੜ ਸਾਹਿਬ, ਅਗਲੇ ਸਾਲ ਸਰਟੇਨਲੀ ਪੀ.ਏ.ਯੂ. ਨੂੰ ਰਿਸਰਚ ਵਾਸਤੇ funds should not be short.

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਨ੍ਹਾਂ ਨੇ ਝੋਨੇ ਦੀ ਕਿਸਮ ਪੀ.ਏ.ਆਰ. 102 ਜਾਂ 211 ਦੀ ਗੱਲ ਕੀਤੀ, we are conscious of that. ਅਸੀਂ ਗੌਰਮਿੰਟ ਆਫ਼ ਇੰਡੀਆ ਕੋਲ ਜਾ ਕੇ ਫੈਸਲਾ ਕਰਾਵਾਂਗੇ। ਹੁਣ ਤਾਂ ਪੈਡੀ ਦੀ ਟਰਾਂਸਪਲਾਂਟਿੰਗ ਹੋ ਚੁੱਕੀ ਹੈ। ਹੁਣ ਕੋਈ ਚਾਰਾ ਨਹੀਂ। ਚਾਰਾ ਇਹ ਹੈ ਕਿ ਇਸ ਦੇ ਨਾਰਮਜ਼ ਵਿੱਚ ਰਿਲੈਕਸੇਸ਼ਨ ਹੋ ਜਾਣ but this point is well taken.

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਨ੍ਹਾਂ ਨੇ direct payment to farmers ਦੀ ਗੱਲ ਕੀਤੀ ਹੈ ਕਿ ਕਿਸਾਨਾਂ ਨੂੰ ਸਿੱਧੀ ਪੇਮੈਂਟ ਹੋਣੀ ਚਾਹੀਦੀ ਹੈ ਪਰ ਇਸ ਵਿੱਚ ਆੜ੍ਹਤੀਆਂ

ਦਾ ਇੰਟਰੈਸਟ ਹੈ। ਕਿਉਂਕਿ ਆੜ੍ਹਤੀਏ ਸਾਡੀ ਸੋਸ਼ਲ-ਇੱਕਨਾਮਿਕ ਲਾਈਫ ਦਾ ਹਿੱਸਾ ਹਨ। We cannot wish to do away with this system. ਹੁਣ ਦੂਜੇ ਬੈਂਕ ਹੋ ਗਏ ਹਨ। ਉਨ੍ਹਾਂ ਨਾਲ ਸਿਰਫ ਲੈਣ ਦੇਣ ਦਾ ਰਿਸ਼ਤਾ ਹੀ ਨਹੀਂ ਹੈ। ਸਾਡੇ ਪਰਿਵਾਰਿਕ ਰਿਸ਼ਤੇ ਵੀ ਹਨ। ਆੜ੍ਹਤੀਆਂ ਨਾਲ ਸਾਡੇ ਪੁਸ਼ਤ ਦਰ ਪੁਸ਼ਤ ਰਿਸ਼ਤੇ ਚੱਲਦੇ ਹਨ। ਇਨ੍ਹਾਂ ਰਿਸ਼ਤਿਆਂ ਨੂੰ ਇੰਨੀ ਜਲਦੀ ਨਹੀਂ ਤੋੜਿਆ ਜਾ ਸਕਦਾ। ਕੈਬਨਿਟ ਵਿੱਚ ਵੀ ਬੜੀ ਸੰਜੀਦਗੀ ਨਾਲ ਤਬਾਦਲੇ-ਖਿਆਲ ਹੋਇਆ ਸੀ। ਸਰਟੇਨਲੀ ਇਸ ਦਾ ਕੋਈ ਨਾ ਕੋਈ ਹੱਲ ਕੱਢਾਂਗੇ ਕਿਉਂਕਿ there is certain degree of urgency in this matter.

ਇਸੇ ਤਰ੍ਹਾਂ, ਸਪੀਕਰ ਸਾਹਿਬ, ਕੋਆਪ੍ਰੇਟਿਵ ਡਿਪਾਰਟਮੈਂਟ ਬਾਰੇ ਇਹ ਕਹਿ ਰਹੇ ਸਨ ਕਿ ਜਿਹੜੇ ਫਾਰਮਰਜ਼ ਵਕਤ ਸਿਰ ਅਦਾਇਗੀ ਕਰਦੇ ਹਨ, ਉਨ੍ਹਾਂ ਨੂੰ ਰਾਹਤ ਦਿੱਤੀ ਜਾਵੇ ਪਰ ਮੈਂ ਇਸ ਪੁਜ਼ੀਸ਼ਨ ਵਿੱਚ ਨਹੀਂ ਹਾਂ ਕਿਉਂਕਿ ਕੋਆਪ੍ਰੇਟਿਵ ਬੈਂਕ ਜਾਂ ਅਦਾਰੇ ਜਿਹੜੇ ਹਨ, I am not in a position to comment ਕਿਉਂਕਿ ਮੈਂ ਉਨ੍ਹਾਂ ਦੀ ਬੈਲੇਂਸ ਸ਼ੀਟ ਨਹੀਂ ਦੇਖੀ but certainly this is a good suggestion.

ਸਪੀਕਰ ਸਾਹਿਬ, ਇਥੇ ਇੱਕ ਮੈਂਬਰ ਸਾਹਿਬ ਨੇ ਬੁੱਢੇ ਨਾਲੇ ਦੇ ਮੁਤੱਲਕ ਕਿਹਾ ਸੀ ਕਿ 50 ਕਰੋੜ ਰੁਪਿਆ ਨਾ-ਕਾਫੀ ਹੈ। ਟੋਟਲ ਲੁਧਿਆਣੇ ਦੀ ਜਿਹੜੀ ਸਕੀਮ ਹੈ, ਬੁੱਢਾ ਨਾਲਾ ਵੀ ਉਸ ਵਿੱਚ ਆਉਂਦਾ ਹੈ। ਇਹ ਟੋਟਲ 550 ਕਰੋੜ ਰੁਪਏ ਦਾ ਪ੍ਰਾਜੈਕਟ ਹੈ ਜਿਹੜਾ ਕਿ ਡਿਪਾਰਟਮੈਂਟ ਨੇ ਤਿਆਰ ਕੀਤਾ ਹੈ ਅਤੇ ਤਕਰੀਬਨ ਇਹ ਤਿੰਨ ਸਾਲਾਂ ਦੇ ਵਿੱਚ ਕੰਪਲੀਟ ਹੋਵੇਗਾ। ਜਿਹੜਾ 50 ਕਰੋੜ ਰੁਪਿਆ ਹੈ, ਇਹ ਤਾਂ ਇੱਕ ਕਿਸਮ ਦੀ ਟੋਕਨ ਮਨੀ ਹੈ, ਕੁੱਲ 550 ਕਰੋੜ ਰੁਪਏ ਦਾ ਇਹ ਪ੍ਰਾਜੈਕਟ ਹੈ। ਇਹ ਜਿਹੜਾ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਹੈ, ਉਸ ਦੇ ਵਿੱਚ 550 ਕਰੋੜ ਰੁਪਏ ਦਾ ਖਰਚਾ ਹੈ। ਇਹ ਗੱਲ ਨਹੀਂ ਹੈ ਕਿ ਬੁੱਢੇ ਨਾਲੇ ਦੀ ਸਫ਼ਾਈ ਹੀ ਕਰਨੀ ਹੈ, ਜਦੋਂ ਤੱਕ ਸਾਰੀ ਜਗ੍ਹਾ ਦੇ ਉਤੇ ਟਰੀਟਮੈਂਟ ਪਲਾਂਟ ਨਹੀਂ ਲੱਗ ਜਾਂਦੇ, transferring this problem from A to B carries no value.

ਸਪੀਕਰ ਸਾਹਿਬ, ਮੈਂ ਜਲਦੀ-ਜਲਦੀ ਜਵਾਬ ਦੇ ਰਿਹਾ ਹਾਂ। ਜਿਸ ਤਰ੍ਹਾਂ ਸਪੀਕਰ ਸਾਹਿਬ, ਚੰਨੀ ਸਾਹਿਬ ਨੇ ਬੋਲਦਿਆਂ ਪੰਜਾਬ ਦੇ ਕਲਚਰ ਦੀ ਗੱਲ ਕੀਤੀ ਸੀ। ਸਪੀਕਰ ਸਾਹਿਬ, ਪੰਜਾਬ ਦਾ ਕੋਈ ਵੀ ਮੈਂਬਰ, ਇਸ ਹਾਊਸ ਦਾ ਕੋਈ ਵੀ ਮੈਂਬਰ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦਾ। ਪੰਜਾਬ ਦਾ ਕਲਚਰ, ਵੈਸੇ ਤਾਂ, ਸਪੀਕਰ ਸਾਹਿਬ, ਇਹ ਗਵਾਚ ਹੀ ਗਿਆ ਹੈ। ਇਹ ਹੁਣ ਸਾਡੇ ਕੋਲ ਰਹਿ ਨਹੀਂ ਗਿਆ। ਅੱਜ ਹੁਣ ਸਾਡੇ ਕੋਲ ਇਕੱਲੀ ਜ਼ੁਬਾਨ ਹੀ ਰਹਿ ਗਈ ਹੈ, ਜੇਕਰ ਹੁਣ ਜ਼ੁਬਾਨ ਨੂੰ ਵੀ ਨਾ ਸੰਭਾਲਿਆ ਤਾਂ ਸਪੀਕਰ ਸਾਹਿਬ, ਇਹ ਵੀ ਗਵਾਚ ਜਾਣੀ ਹੈ। ਗਵਾਚ ਇਸ ਕਰਕੇ ਜਾਣੀ ਹੈ ਕਿਉਂਕਿ ਪੰਜਾਬੀ ਜਿਹੜੀ ਹੈ, ਇਹ ਜਿਹੜੀ ਰੂਲਿੰਗ ਕਲਾਸਿਜ਼ ਹੈ, ਉਨ੍ਹਾਂ ਦੀ ਜ਼ੁਬਾਨ ਨਹੀਂ ਹੈ। ਸਪੀਕਰ ਸਾਹਿਬ, ਜੇਕਰ ਕਿਸੇ ਨੇ ਟੀ.ਵੀ. ਤੇ ਕੋਈ ਗੱਲ ਕਰਨੀ ਹੈ ਤਾਂ ਉਹ ਕਹਿੰਦੇ ਹਨ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਕਿ ਅੰਗਰੇਜ਼ੀ ਜਾਂ ਹਿੰਦੀ ਦੇ ਵਿੱਚ ਕਰ ਲਵੋ, ਕਿਉਂਕਿ ਉਹ ਕਹਿੰਦੇ ਹਨ ਕਿ ਸਰਦਾਰ ਜੀ ਗੱਲ ਹਿੰਦੀ ਮੇਂ ਕਰਨੀ ਕਿਉਂਕਿ ਸੁਣਨ ਵਾਲੇ ਹਿੰਦੀ ਵਿੱਚ ਹਨ। ਇਸ ਲਈ ਇਸ ਨੂੰ ਬੜੀ ਜ਼ੈਲਸਲੀ (zealously) ਬਚਾਉਣਾ ਪਵੇਗਾ, ਖਿਆਲ ਕਰਨਾ ਪਵੇਗਾ। ਆਪਣੀ ਜ਼ੁਬਾਨ ਨੂੰ ਸੰਭਾਲ ਕੇ ਰੱਖਣਾ ਪਵੇਗਾ ਕਿ ਕਿਤੇ ਇਹ ਦੀਵਾ ਬੁਝ ਨਾ ਜਾਵੇ। ਸਿੱਖਿਆ ਮੰਤਰੀ ਜੀ ਨੇ ਕੋਈ ਲੈਂਗੁਏਜ ਦੀ ਭਰਤੀ ਦੀ ਮੰਗ ਕੀਤੀ ਸੀ। ਅਸੀਂ ਉਸ ਭਰਤੀ ਦੀ ਇਜਾਜ਼ਤ ਦਿੱਤੀ ਹੈ। ਇਸੇ ਤਰ੍ਹਾਂ ਇਨ੍ਹਾਂ ਨੇ ਨਸ਼ਿਆਂ ਦੀ ਗੱਲ ਕੀਤੀ ਸੀ, ਇਹ ਵੀ ਬਹੁਤ ਚੰਗੀ ਤਰ੍ਹਾਂ ਕੰਸਿਡਰ ਕੀਤਾ ਜਾਣ ਵਾਲਾ ਪੁਆਇੰਟ ਹੈ। ਜੇਕਰ ਇਸ ਨੂੰ ਕੋਈ ਇਹ ਕਹੇ ਕਿ ਇਸ ਨੂੰ ਸਰਕਾਰ ਨੇ ਰੋਕਣਾ ਹੈ ਤਾਂ ਇਸ ਨਾਲ ਗੱਲ ਨਹੀਂ ਬਣਦੀ। ਇਸ ਦੇ ਵਿੱਚ ਜਿਹੜੀ ਆਪਣੀ ਸੋਸ਼ਲ ਲੀਡਰਸ਼ਿਪ ਜਾਂ ਧਾਰਮਿਕ ਲੀਡਰਸ਼ਿਪ ਹੈ, ਜਦੋਂ ਤੱਕ ਉਨ੍ਹਾਂ ਦੇ ਹੱਥ ਵਿੱਚ ਇਹ ਮਸਲਾ ਨਹੀਂ ਆਉਂਦਾ, ਤਦ ਤੱਕ ਕੋਈ ਜ਼ਿਆਦਾ ਫਾਇਦਾ ਨਹੀਂ ਹੋਣਾ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇੱਕ ਜਗ੍ਹਾ ਹੈ ਰਾਮਗੜ੍ਹ। ਉਥੇ ਪੰਜਾਬ ਰੈਜਮੈਂਟ ਤੇ ਸਿੱਖ ਰੈਜਮੈਂਟ ਦੀ ਭਰਤੀ ਹੁੰਦੀ ਹੈ। ਤੁਸੀਂ ਹੈਰਾਨ ਹੋਵੋਗੇ ਕਿ ਜਿਹੜੇ ਮੁੰਡੇ ਉਥੇ ਭਰਤੀ ਹੋ ਰਹੇ ਹਨ, ਉਨ੍ਹਾਂ ਨੂੰ ਪੰਜਾਬ ਤੋਂ ਤਾਂ ਕੋਈ ਜਵਾਨ ਮਿਲ ਨਹੀਂ ਰਿਹਾ ਤੇ ਉਥੇ ਹੁਣ ਜੰਮੂ-ਕਸ਼ਮੀਰ ਤੋਂ, ਹਰਿਆਣੇ ਤੇ ਯੂ.ਪੀ. ਤੋਂ ਜਿਹੜੇ ਸਿੱਖ ਮੁੰਡੇ ਹਨ ਕਿਉਂਕਿ ਉਹ ਸਿੱਖ ਰੈਜਮੈਂਟ ਹੈ, ਉਥੋਂ ਭਰਤੀ ਹੋ ਰਹੇ ਹਨ। ਜੋ ਗੱਲ ਚੰਨੀ ਸਾਹਿਬ ਨੇ ਕਹੀ ਹੈ, ਇਹ ਵਾਕਿਆ ਹੀ ਠੀਕ ਹੈ। ਸਪੀਕਰ ਸਾਹਿਬ, ਮੇਰੇ ਆਪਣੇ ਹਲਕੇ ਗਿੱਦੜਬਾਹੇ ਦੇ ਵਿੱਚ, ਦੂਜਿਆਂ ਨੂੰ ਮੈਂ ਕੁਝ ਨਹੀਂ ਕਹਿ ਸਕਦਾ, 50 ਪਿੰਡ ਹਨ, ਉਨ੍ਹਾਂ ਦੇ ਵਿੱਚੋਂ ਸ਼ਾਇਦ ਹੀ ਕੋਈ ਦਰਸ਼ਨੀ ਜਵਾਨ ਮਿਲ ਜਾਵੇ। ਪੁਰਾਣੇ ਸਮੇਂ ਦੇ ਵਿੱਚ ਦਰਸ਼ਨੀ ਜਵਾਨ ਕਹਿੰਦੇ ਸਨ ਪਰ ਹੁਣ ਉਹ ਦਰਸ਼ਨੀ ਜਵਾਨ ਨਹੀਂ ਟੱਕਰਦੇ। ਇਸ ਕਿਸਮ ਦੇ ਹਾਲਾਤ ਬਣ ਚੁੱਕੇ ਹਨ।

ਇਨ੍ਹਾਂ ਨੇ ਐਕਸਾਈਜ਼ ਦੀ ਗੱਲ ਕੀਤੀ ਹੈ। ਅੱਜ ਆਪਾਂ ਹੀ ਇਥੇ ਬੈਠੇ ਹਾਂ। ਜੇਕਰ ਸਾਡੇ 117 ਜਣਿਆਂ ਦੇ ਵਿੱਚੋਂ ਕਿਸੇ ਦੁਕਾਨ ਤੇ ਕੋਈ ਸੌਦਾ ਲੈਣ ਜਾਂਦਾ ਹੈ ਤਾਂ ਦੁਕਾਨਦਾਰ ਪੁੱਛਦਾ ਹੈ ਕਿ ਭਾਈ ਸਾਹਿਬ ਬਿਲ ਲਵੋਗੇ ਜਾਂ ਬਿਨਾਂ ਬਿਲ ਤੋਂ ਲਵੋਗੇ। ਤਾਂ ਮੇਰਾ ਖਿਆਲ ਹੈ ਕਿ ਜਿਹੜੇ ਆਪਾਂ ਸਾਰੇ ਹੀ ਕਾਰੋਬਾਰ ਕਰਨ ਵਾਲੇ ਹਾਂ, ਉਹ ਸਾਰੇ ਹੀ ਇਹ ਕਹਿੰਦੇ ਹਨ ਕਿ ਸਾਨੂੰ ਬਿਲ ਤੋਂ ਤਾਂ ਖਹਿੜਾ ਛੁਡਵਾ ਦੇ, ਸਾਡੇ ਕੋਲੋਂ ਉਂਜ ਹੀ ਪੈਸੇ ਲੈ ਲੈ। ਸੋ, ਇਸ ਕਿਸਮ ਦੀ ਅੰਡਰਸਟੈਂਡਿੰਗ ਆਉਣੀ ਚਾਹੀਦੀ ਹੈ ਕਿ ਇਹ ਜਿਹੜਾ ਟੈਕਸ ਦੇ ਰਿਹਾ ਹਾਂ, ਇਹ ਮੈਂ ਪੰਜਾਬ ਦੀ ਬਿਹਤਰੀ ਵਾਸਤੇ ਦੇ ਰਿਹਾ ਹਾਂ। ਮੇਰਾ ਖਿਆਲ ਹੈ ਕਿ ਕੋਈ ਟੈਕਸ ਲਗਾਉਣ ਦੀ ਲੋੜ ਨਹੀਂ ਜੇਕਰ ਇਕੱਲੀ ਟੈਕਸ ਕੰਪਲਾਂਇਸ ਦੇ ਲਈ ਜਦੋਂ ਤੱਕ ਇੱਕ ਸੋਸ਼ਲ ਜ਼ਿੰਮੇਵਾਰੀ ਨਹੀਂ ਆਉਂਦੀ।

ਸਪੀਕਰ ਸਾਹਿਬ, ਖਹਿਰਾ ਸਾਹਿਬ ਨੇ ਬੜੇ ਚੰਗੇ ਸੁਝਾਅ ਦਿੱਤੇ ਹਨ ਤੇ ਉਨ੍ਹਾਂ ਨੇ ਰੂਰਲ ਅਰਬਨ ਡਿਵੈਲਪਮੈਂਟ ਦੀ ਗੱਲ ਕੀਤੀ ਹੈ ਕਿ ਸਰਪੰਚ ਕਿਸ ਤਰ੍ਹਾਂ ਜਾਂਦੇ ਹਨ ਤੇ ਉਹ ਕਹਿੰਦੇ ਹਨ ਕਿ ਸਾਨੂੰ ਗਲੀਆਂ ਨਾਲੀਆਂ ਵਾਸਤੇ ਪੈਸੇ ਦੇ ਦਿਉ। ਸਪੀਕਰ ਸਾਹਿਬ,

ਇਹ ਸਾਡੀ ਬਦਕਿਸਮਤੀ ਹੈ ਕਿ ਦੇਸ਼ ਦੀ ਆਜ਼ਾਦੀ ਦੇ 60-62 ਸਾਲਾਂ ਵਿੱਚ ਵੀ ਇਹ ਕੰਮ ਨਹੀਂ ਹੋ ਸਕਿਆ। ਇਹ ਗੱਲ ਮੈਨੂੰ ਕਹਿਣੀ ਨਹੀਂ ਸੀ ਚਾਹੀਦੀ ਕਿਉਂਕਿ ਕਹਿੰਦਿਆਂ ਸ਼ਰਮ ਆਉਂਦੀ ਹੈ। **I am the product of the same stuff.** ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਪਿੰਡਾਂ ਦੇ ਵਿੱਚ ਇੱਕ ਨੈਚੂਰਲ ਲੀਡਰਸ਼ਿਪ ਹੁੰਦੀ ਸੀ, ਇਹ ਨਹੀਂ ਸੀ ਕਿ 1947 ਤੋਂ ਪਹਿਲਾਂ ਸਾਡੇ ਪਿੰਡਾਂ ਦੇ ਵਿੱਚ ਪੰਚਾਇਤਾਂ ਨਹੀਂ ਹੁੰਦੀਆਂ ਸਨ। ਪੰਚਾਇਤਾਂ ਉਨ੍ਹਾਂ ਬੰਦਿਆਂ ਦੀਆਂ ਹੁੰਦੀਆਂ ਸਨ ਜਿਹੜੇ ਪਿੰਡ ਦੇ ਨੈਚੂਰਲ ਬੰਦੇ ਹੁੰਦੇ ਸਨ, ਭਾਵੇਂ ਪੜ੍ਹਾਈ ਕਰਕੇ ਜਾਂ ਇੰਟੈਗਰਿਟੀ ਜਾਂ ਆਨੈਸਿਟੀ ਕਰਕੇ। ਉਦੋਂ ਜੇਕਰ ਕਿਸੇ ਪਿੰਡ ਦਾ ਕੋਈ ਬਜ਼ੁਰਗ ਕਿਸੇ ਨੂੰ ਕਹਿ ਦਿੰਦਾ ਸੀ ਕਿ ਇਸ ਗਲੀ ਦਾ ਪਾਣੀ ਇਧਰ ਨਹੀਂ ਜਾਵੇਗਾ ਜਾਂ ਆਪਣੀ ਕੰਧ ਪਿੱਛੇ ਕਰ ਲੈ ਤਾਂ ਉਹ ਇੱਕ ਦਮ ਮੰਨ ਲੈਂਦਾ ਸੀ ਤੇ ਉਸ ਨੂੰ ਮੰਨਣੀ ਪੈਂਦੀ ਸੀ। ਸਪੀਕਰ ਸਾਹਿਬ, ਹੁਣ ਵੋਟਾਂ ਦਾ ਰਾਜ ਆ ਗਿਆ ਹੈ। ਸਰਪੰਚ ਤਾਂ ਕੀ ਕਹੇਗਾ, ਮੈਂ ਹੀ ਕਿਸੇ ਨੂੰ ਕੁਝ ਨਹੀਂ ਕਹਿ ਸਕਦਾ। ਚੰਗੇ ਨੂੰ ਚੰਗਾ ਨਹੀਂ ਕਹਿਣਾ ਤੇ ਬੁਰੇ ਨੂੰ ਫਿੱਟੇ ਮੂੰਹ ਨਹੀਂ ਕਹਿਣਾ।

ਸਪੀਕਰ ਸਾਹਿਬ, ਇੱਕ ਇਨ੍ਹਾਂ ਨੇ ਐਨ.ਆਰ.ਆਈਜ਼ ਦੀ ਗੱਲ ਕੀਤੀ ਹੈ। ਇਕੱਲੇ ਐਨ.ਆਰ.ਆਈਜ਼ ਕੀ, ਜਿਹੜੇ ਆਪਣੇ ਤਮਾਮ ਟੇਨੈਂਸੀ ਲਾਅਜ਼ ਹਨ, ਰੈਂਟ ਕੰਟਰੋਲ ਦੇ ਕੇਸਿਜ਼ ਹਨ, ਜਾਇਦਾਦਾਂ ਤੇ ਕਬਜ਼ੇ ਹੁੰਦੇ ਹਨ ਜਾਂ ਫੇਰ ਕਿਰਾਏਦਾਰ ਮਕਾਨ ਨਹੀਂ ਛੱਡਦੇ, ਇਹ ਸਾਰੀ ਤਵੱਜੋ ਜਿਹੜੀ ਹੈ, ਇਸ ਪਾਸੇ ਲਾਉਣੀ ਪਵੇਗੀ। ਪੀਣ ਵਾਲੇ ਪਾਣੀ ਦੀ ਖਹਿਰਾ ਸਾਹਿਬ ਨੇ ਗੱਲ ਕੀਤੀ ਸੀ, ਇਹ ਠੀਕ ਹੈ। ਸਾਡੇ ਗਿੱਦੜਬਾਹਾ ਵਿੱਚ ਐਕਸਪੀਰੀਐਂਸ ਹੈ, ਉਹ ਇੱਕ ਐਸੀ ਵਾਹਦ ਕਾਂਸਟੀਚੁਐਂਸੀ ਹੈ ਜਿਸ ਦੇ ਸਾਰੇ ਪਿੰਡਾਂ ਵਿੱਚ ਅੱਜ ਸਾਫ਼ ਪੀਣ ਵਾਲਾ ਪਾਣੀ ਆ ਰਿਹਾ ਹੈ। ਗਿੱਦੜਬਾਹਾ ਦੇ ਜਿਹੜੇ ਡਾਕਟਰ ਹਨ, ਉਹ ਕਹਿੰਦੇ ਹਨ ਕਿ ਹੈਪੇਟਾਈਟਸ 90% ਘਟ ਗਿਆ ਹੈ ਅਤੇ ਡਾਈਰੀਆ 99% ਘਟ ਗਿਆ ਹੈ। ਜਿਹੜੇ ਦੰਦਾਂ ਦੇ ਅਤੇ ਹੱਡਾਂ ਦੇ ਰੋਗ ਹਨ, ਉਹ ਵੀ ਘਟ ਗਏ ਹਨ। ਇਸ ਦਾ ਕੈਂਸਰ ਨਾਲ ਕੀ ਲਿੰਕ ਹੈ, ਸਪੀਕਰ ਸਾਹਿਬ, ਮੈਂ ਇਸ ਦਾ ਮਾਹਰ ਤਾਂ ਹਾਂ ਨਹੀਂ, ਪਰ ਮੈਂ ਇੰਨਾ ਜ਼ਰੂਰ ਕਹਿ ਸਕਦਾ ਹਾਂ ਕਿ ਜਿਹੜੀ ਸਾਡੀ ਫੂਡ ਚੇਨ ਹੈ, ਉਸ ਵਿੱਚ ਖਾਸ ਕਰਕੇ ਪੰਜਾਬ ਵਿੱਚ ਅੱਜ ਕੁਝ ਨਾ ਕੁਝ ਜ਼ਰੂਰ ਹੈ ਕਿਉਂਕਿ ਜਿਹੜੀ ਰੇਲ ਬਠਿੰਡਾ ਤੋਂ ਬੀਕਾਨੇਰ ਨੂੰ ਜਾਂਦੀ ਹੈ, ਜਿਹੜਾ ਬੀਕਾਨੇਰ ਦਾ ਹਸਪਤਾਲ ਹੈ, ਤੁਹਾਨੂੰ ਉਥੇ ਜਾਣ ਦਾ ਮੌਕਾ ਪ੍ਰਮਾਤਮਾ ਨਾ ਦੇਵੇ, ਉਥੇ ਜਿਹੜੇ 95% ਮਰੀਜ਼ ਹਨ, ਉਹ ਪੰਜਾਬ ਦੇ ਹਨ। ਇਵੇਂ ਲੱਗਦਾ ਹੈ ਕਿ ਜਿਵੇਂ ਪੰਜਾਬ ਦਾ ਕੋਈ ਮੁਹੱਲਾ ਹੈ, ਜਿਹੜਾ ਉਥੇ ਦਾ ਮੈਡੀਕਲ ਕਾਲਜ ਦਾ ਕੈਂਪਸ ਹੈ ਉਸ ਨੂੰ ਦੇਖ ਕੇ ਲੱਗਦਾ ਹੈ ਕਿ ਪੰਜਾਬ ਵਿੱਚ ਕੁਝ ਜ਼ਰੂਰ ਹੈ ਜਿਸ ਨਾਲ ਕੈਂਸਰ ਹੋ ਰਿਹਾ ਹੈ।

ਇਸ ਤੋਂ ਅੱਗੇ ਸਾਹਨੀ ਸਾਹਿਬ ਨੇ ਕਿਹਾ ਸੀ ਕਿ ਕਾਂਸਟੇਬਲਜ਼ ਦੀ ਨਵੀਂ ਭਰਤੀ ਹੋਵੇ। ਇਹ ਠੀਕ ਹੈ ਕਿ ਨਵੀਂ ਰਿਕਰੂਟਮੈਂਟ ਹੋਣੀ ਚਾਹੀਦੀ ਹੈ, ਨਵੇਂ ਕਾਂਸਟੇਬਲਜ਼ ਭਰਤੀ ਵੀ ਹੋਣੇ ਹਨ। ਮੈਂ ਬੜੇ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਮਿਲੀਟੈਂਸੀ ਦਾ ਇਨਹੈਰੀਟੈਂਸ ਹੈ। ਸਭ ਤੋਂ ਜ਼ਿਆਦਾ ਪੁਲਿਸ ਪਰ ਥਾਊਜ਼ੈਂਡ ਜਾਂ ਪਰ ਕੈਪੀਟਾ ਕਹਿ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਲਓ, ਉਹ ਪੰਜਾਬ ਵਿੱਚ ਹੈ, ਹਰਿਆਣੇ ਵਿੱਚ ਇਸ ਤੋਂ ਘੱਟ ਹੈ। ਕੋਈ ਸੂਬਾ ਐਸਾ ਨਹੀਂ ਜਿਥੇ ਪੰਜਾਬ ਤੋਂ ਵੱਧ ਪੁਲਿਸ ਹੋਵੇ। ਸਪੀਕਰ ਸਾਹਿਬ, ਬਦਕਿਸਮਤੀ ਇਹ ਵੀ ਹੈ ਕਿ ਤਕਰੀਬਨ 8-9 ਹਜ਼ਾਰ ਜਿਹੜਾ ਪੁਲਿਸ ਮੈਨ ਹੈ, ਉਹ ਗੰਨਮੈਨ ਹੈ। ਕੋਈ ਸਰਕਾਰ ਆ ਜਾਵੇ ਮਜਾਲ ਹੈ ਕਿ ਕੋਈ ਇਸ ਨੂੰ ਘਟਾ ਕੇ ਵਿਖਾ ਦੇਵੇ। ਮੈਨੂੰ ਤਾਂ, ਸਪੀਕਰ ਸਾਹਿਬ, ਇੱਕ ਅਜਿਹਾ ਮੌਕਾ ਮਿਲਿਆ। ਮੈਂ ਦਿੱਲੀ ਏਅਰ ਪੋਰਟ ਤੇ ਗਿਆ, ਉਥੇ ਡੋਮੈਸਟਿਕ ਏਅਰ ਪੋਰਟ ਵਗੈਰਾ ਤਿੰਨ-ਚਾਰ ਨਵੇਂ ਬਣ ਗਏ ਹਨ। ਮੈਂ ਕਿੰਗਫਿਸ਼ਰ ਤੇ ਚੜ੍ਹਨਾ ਸੀ, ਉਹ ਮੈਨੂੰ ਕਹਿੰਦੇ ਕਿ ਸਰਦਾਰ ਜੀ, ਇਹ ਤਾਂ ਦੂਜਾ ਹੈ, ਤੁਸੀਂ ਫਲਾਣੇ ਏਅਰ ਪੋਰਟ ਤੇ ਜਾਓ। ਮੇਰੇ ਕੋਲ ਸੂਟਕੇਸ ਸੀ। ਨਾ ਤਾਂ ਮੈਨੂੰ ਕੋਈ ਟੈਕਸੀ ਮਿਲੇ। ਮੈਨੂੰ ਇਹ ਸੀ ਸ਼ਾਇਦ ਕੋਈ ਇਥੇ ਕਾਰ ਵਿੱਚੋਂ ਉਤਰਨ ਵਾਲਾ ਹੋਵੇਗਾ। ਉਥੇ ਦੋ-ਤਿੰਨ ਕਾਰਾਂ ਆਈਆਂ। ਉਨ੍ਹਾਂ ਵਿੱਚ ਗੰਨਮੈਨ ਬੈਠੇ ਸੀ। ਮੈਂ ਸੋਚਿਆ ਪੰਜਾਬ ਦੇ ਹਨ, ਹੋ ਸਕਦਾ ਹੈ ਕਿ ਇਹ ਮੈਨੂੰ ਪਛਾਣ ਲੈਣ ਜਾਂ ਮੈਂ ਇਨ੍ਹਾਂ ਨੂੰ ਪਛਾਣ ਲਵਾਂ। ਚਲੋ, ਇਸੇ ਕਾਰ ਵਾਲੇ ਨੂੰ ਕਹਿ ਦਿਆਂ। ਪਰ ਉਹ ਬੰਦੇ ਕੌਣ ਸਨ, ਨਾ ਉਨ੍ਹਾਂ ਨੂੰ ਮੇਰੀ ਪਛਾਣ, ਨਾ ਮੈਨੂੰ ਉਨ੍ਹਾਂ ਦੀ ਪਛਾਣ। ਮੈਨੂੰ ਇੱਕ ਮੀਲ ਤੁਰ ਕੇ ਜਾਣਾ ਪਿਆ। ਸੋ, ਸਪੀਕਰ ਸਾਹਿਬ, ਜੇ 8-9 ਹਜ਼ਾਰ ਕਾਂਸਟੇਬਲ ਗੰਨਮੈਨ ਡਿਊਟੀ ਤੋਂ ਫਾਰਗ ਹੋ ਜਾਣ ਤਾਂ ਮੈਂ ਸਮਝਦਾ ਹਾਂ ਕਿ ਰਿਕਰੂਟਮੈਂਟ ਦੀ ਲੋੜ ਨਹੀਂ। ਚਲੋ, ਰਿਕਰੂਟਮੈਂਟ ਵੀ ਹੋ ਜਾਵੇ ਤੇ ਇਹ ਵੀ ਹੋ ਜਾਣ ਅਤੇ ਜੇਕਰ ਸ਼ੁਰੂਆਤ ਆਪਣੇ ਤੋਂ ਹੋ ਜਾਵੇ ਤਾਂ ਕੋਈ ਗੱਲ ਨਹੀਂ।

ਇਸੇ ਤਰ੍ਹਾਂ ਬ੍ਰਹਮ ਮਹਿੰਦਰਾ ਜੀ ਨੇ ਵੀ ਸਿਆਣੀਆਂ ਗੱਲਾਂ ਕੀਤੀਆਂ ਹਨ। ਖਾਸ ਕਰਕੇ ਮੈਡੀਕਲ ਐਜੂਕੇਸ਼ਨ ਬਾਰੇ। ਬੜੇ ਸਾਲਾਂ ਤੋਂ ਮੈਡੀਕਲ ਐਜੂਕੇਸ਼ਨ ਦਾ ਇਹ ਹਾਲ ਹੈ ਕਿ ਇਸ ਵਿੱਚ ਲਗਾਤਾਰ ਨਿਘਾਰ ਆ ਰਿਹਾ ਹੈ। ਜੇ ਤੁਸੀਂ ਬਜਟ ਪੜ੍ਹਿਆ ਹੋਵੇ ਤਾਂ ਉਸ ਵਿੱਚ ਦੱਸਿਆ ਗਿਆ ਹੈ ਕਿ ਅਸੀਂ ਸਪੈਸ਼ਲਿਸਟ ਡਾਕਟਰਜ਼ ਰਿਕਰੂਟ ਕਰ ਰਹੇ ਹਾਂ, ਨਰਸਿਜ਼ ਰਿਕਰੂਟ ਕਰ ਰਹੇ ਹਾਂ, ਪੈਰਾ ਮੈਡੀਕਲ ਸਟਾਫ਼ ਦੀ ਰਿਕਰੂਟਮੈਂਟ ਵੀ ਕਰ ਰਹੇ ਹਾਂ। ਹਸਪਤਾਲਾਂ ਨੂੰ ਅਪਗ੍ਰੇਡ ਕਰ ਰਹੇ ਹਾਂ। 182 ਕਰੋੜ ਰੁਪਿਆ ਅੰਮ੍ਰਿਤਸਰ, 72 ਕਰੋੜ ਰੁਪਿਆ ਫਰੀਦਕੋਟ ਲੱਗ ਰਿਹਾ ਹੈ ਅਤੇ 30 ਕਰੋੜ ਰੁਪਿਆ ਪਟਿਆਲੇ ਲੱਗ ਰਿਹਾ ਹੈ। ਬਹੁਤ ਲੰਮਾ ਤਾਂ ਨਹੀਂ ਪਰ ਮੈਂ ਇੰਨਾ ਜ਼ਰੂਰ ਕਹਿਣਾ ਚਾਹਾਂਗਾ ਕਿ ਜਿੰਨੇ ਵੀ ਇਥੇ ਹਾਊਸ ਦੇ ਕਾਬਿਲੇ-ਕਦਰ ਮੈਂਬਰ ਹਨ, ਤੁਸੀਂ ਮੇਰਾ ਸਹਿਯੋਗ ਦਿਉ, ਆਪਾਂ ਪੰਜਾਬ ਨੂੰ ਤਰੱਕੀ ਦੀਆਂ ਲੀਹਾਂ ਤੇ ਲੈ ਕੇ ਜਾ ਸਕੀਏ। ਮੈਂ ਗੁਜ਼ਾਰਿਸ਼ ਕਰਾਂਗਾ ਕਿ ਜਿਹੜੀਆਂ ਡਿਮਾਂਡਜ਼ ਹਨ, ਇਹ ਠੀਕ ਹੈ ਕਿ ਜਿੰਨੀ ਵੀ ਤੁਸੀਂ ਕ੍ਰਿਟੀਸਿਜ਼ਮ ਕੀਤੀ ਹੈ, it is conceded ਕ੍ਰਿਟੀਸਿਜ਼ਮ ਕਰਨੀ ਸੌਖੀ ਵੀ ਹੁੰਦੀ ਹੈ। ਪਰ ਮੇਰੀ ਕੋਸ਼ਿਸ਼ ਰਹੇਗੀ, I assure you, ਕਿ ਜੋ ਵੀ ਇਸ ਸਾਲ ਲਈ ਪਲੈਨ ਲੈ ਕੇ ਆਏ ਹਾਂ, ਮੇਰੀ ਕੋਸ਼ਿਸ਼ ਹੋਵੇਗੀ, ਮੈਂ ਮਾਰਚ ਵਿੱਚ ਆ ਕੇ ਤੁਹਾਨੂੰ ਖੁਸ਼ਖਬਰੀ ਦੇਵਾਂ ਕਿ ਇਹ ਪਲੈਨ ਸਿਰੇ ਚੜ੍ਹਾ ਦਿੱਤੀ ਹੈ। (ਥੰਪਿੰਗ) ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ। ਹੁਣ, ਸਪੀਕਰ ਸਾਹਿਬ, ਜੇ ਇਜ਼ਾਜ਼ਤ ਹੋਵੇ ਤਾਂ ਮੈਂ ਮਤਾ ਪੇਸ਼ ਕਰ ਦੇਵਾਂ ਤਾਂ ਕਿ ਬਿਲ ਪਾਸ ਕਰ ਦਿੱਤਾ ਜਾਵੇ।

ਮਾਨਯੋਗ ਸਪੀਕਰ : ਨਹੀਂ ਜੀ, ਉਹ ਬਾਅਦ ਵਿੱਚ ਹੋਵੇਗਾ। ਬਹਿਸ ਸਮਾਪਤ ਹੋਈ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ. 2) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ਨਹੀਂ ਜੀ, ਸਰਬਸੰਮਤੀ ਨਹੀਂ ਹੋਈ।

ਮਾਨਯੋਗ ਸਪੀਕਰ : ਉਹ ਕਿਹੋ ਜਿਹੀ ਹੁੰਦੀ ਹੈ ਜੀ?

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ਜਦੋਂ ਅਸੀਂ 'ਹਾਂ' ਕਹਾਂਗੇ।

ਮਾਨਯੋਗ ਸਪੀਕਰ : ਕੋਈ ਫਰਕ ਨਹੀਂ ਹੈ। ਚਲੋ ਤੁਹਾਡੀ ਗੱਲ ਮੰਨ ਲੈਂਦੇ ਹਾਂ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਸ਼ਡਿਊਲ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼-1

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼-1 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਸਾਰਿਆਂ ਨੂੰ ਵਧਾਈ ਹੋਵੇ, ਬਿਲ ਪਾਸ ਹੋ ਗਿਆ ਹੈ। ਅਗਲਾ ਬਿਲ।

------

## LEGISLATIVE BUSINESS

### 1. THE EAST PUNJAB MINISTERS' SALARIES (AMENDMENT) BILL, 2009

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 2. THE SALARIES AND ALLOWANCES OF DEPUTY MINISTERS, PUNJAB (AMENDMENT) BILL, 2009

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ, 2009 ਪਾਸ-ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ ਪੰਜਾਬ (ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

------

**3. THE INDIAN STAMP (PUNJAB AMENDMENT) BILL, 2009**

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਭਾਰਤੀ ਅਸ਼ਟਾਮ ਡਿਊਟੀ (ਪੰਜਾਬ ਸੋਧਨਾ) ਬਿਲ, 2009 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਅਸ਼ਟਾਮ ਡਿਊਟੀ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਭਾਰਤੀ ਅਸ਼ਟਾਮ ਡਿਊਟੀ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਭਾਰਤੀ ਅਸ਼ਟਾਮ ਡਿਊਟੀ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਅਸ਼ਟਾਮ ਡਿਊਟੀ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਭਾਰਤੀ ਅਸ਼ਟਾਮ ਡਿਊਟੀ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਭਾਰਤੀ ਅਸ਼ਟਾਮ ਡਿਊਟੀ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

------

**4. THE PUNJAB POLICE (AMENDMENT) BILL, 2009**
***(Replacing Ordinance)***

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਪੁਲਿਸ (ਸੋਧਨਾ) ਬਿਲ, 2009 ਪੇਸ਼ ਕਰਦਾ ਹਾਂ -

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਹੈ ਕਿ ਇਹ ਬਿਲ ਬੜੀ ਲੇਟ ਆਏ ਹਨ ਔਰ ਪੂਰੀ ਤਰ੍ਹਾਂ ਪੜ੍ਹੇ ਨਹੀਂ ਗਏ, ਤਿਆਰੀ ਨਹੀਂ ਹੋ ਸਕੀ। ਇਨ੍ਹਾਂ ਨੂੰ ਸਰਬਸੰਮਤੀ ਨਾਲ ਪਾਸ ਨਾ ਕੀਤਾ ਜਾਵੇ। ਤੁਸੀਂ ਮੈਜਾਰਟੀ ਨਾਲ ਪਾਸ ਕਰ ਲਓ।

**ਮਾਨਯੋਗ ਸਪੀਕਰ** : ਠੀਕ ਹੈ ਜੀ ਲੇਕਿਨ ਜੇਕਰ ਤੁਸੀਂ 'ਨਾਂਹ' ਨਹੀਂ ਕਹੋਗੇ ਤਾਂ ਸਰਬਸੰਮਤੀ ਹੀ ਸਮਝੀ ਜਾਂਦੀ ਹੈ। ਹੁਣ ਤੱਕ ਤੁਸੀਂ 'ਨਾਂਹ' ਨਹੀਂ ਕਹੀ, ਇਸ ਕਰਕੇ ਸਰਬਸੰਮਤੀ ਨਾਲ ਪਾਸ ਕੀਤੇ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਰਬਸੰਮਤੀ ਨਾਲ ਨਹੀਂ, ਤੁਸੀਂ ਮੈਜਾਰਟੀ ਨਾਲ ਪਾਸ ਕਰ ਸਕਦੇ ਹੋ।

**ਮਾਨਯੋਗ ਸਪੀਕਰ** : ਤੁਹਾਡੇ ਵੱਲੋਂ 'ਨਾਂਹ ਪੱਖ' ਦੀ ਆਵਾਜ਼ ਵੀ ਨਹੀਂ ਸੁਣੀ ਗਈ। ਇਸ ਕਰਕੇ ਸਰਬਸੰਮਤੀ ਨਾਲ ਕੀਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਤਾਂ 'ਹਾਂ' ਵੀ ਨਹੀਂ ਕਿਹਾ। ਅਸੀਂ ਵਾਰ-ਵਾਰ 'ਨੋ' ਕਿਹਾ ਹੈ। ਤੁਸੀਂ ਮੈਜਾਰਟੀ ਨਾਲ ਪਾਸ ਕਰਾ ਦਿਉ।

**ਮਾਨਯੋਗ ਸਪੀਕਰ** : ਚਲੋ ਮੈਂ ਇਸ ਤਰ੍ਹਾਂ ਕਰਵਾ ਦਿੰਦਾ ਹਾਂ। ...(ਵਿਘਨ)...

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

**5. THE COURT FEES (PUNJAB AMENDMENT) BILL, 2009**

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2009 ਪੇਸ਼ ਕਰਦਾ ਹਾਂ -

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ। ...(ਵਿਘਨ)...

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

------

**6. THE PUNJAB SPECIAL ECONOMIC ZONES BILL, 2009**

ਮਾਨਯੋਗ ਸਪੀਕਰ : ਸ਼੍ਰੀ ਮਨੋਰੰਜਨ ਕਾਲੀਆ ਜੀ।

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) : ਸ਼੍ਰੀਮਾਨ ਜੀ, ਮੈਂ ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਬਿਲ, 2009 ਪੇਸ਼

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਕਰਦਾ ਹਾਂ।

ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

---

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ** : ਜੇਕਰ ਪ੍ਰਵਾਨ ਹੋਵੇ ਤਾਂ ਅੱਜ ਦੀ ਕਾਰਜ ਸੂਚੀ ਵਿੱਚ ਦਰਜ ਆਈਟਮਾਂ ਦੇ ਪਾਸ ਹੋਣ ਤੱਕ ਹਾਊਸ ਦਾ ਸਮਾਂ ਵਧਾ ਲਿਆ ਜਾਵੇ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

**ਮਾਨਯੋਗ ਸਪੀਕਰ** : ਅੱਜ ਦੀ ਕਾਰਜ ਸੂਚੀ ਵਿੱਚ ਦਰਜ ਆਈਟਮਾਂ ਦੇ ਪਾਸ ਹੋਣ ਤੱਕ ਹਾਊਸ ਦਾ ਸਮਾਂ ਵਧਾਇਆ ਜਾਂਦਾ ਹੈ।

---

## THE PUNJAB SPECIAL ECONOMIC ZONES BILL, 2009 *(Resumption)*

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਨੂੰ ਸਪੈਸ਼ਲ ਇਕਨਾਮਿਕ ਜ਼ੋਨਜ਼ ਬਿਲ, 2009 ਡਿਟੇਲ ਵਿੱਚ ਮਿਲਿਆ ਹੈ, ਬਾਕੀ ਸਾਰੇ ਬਿਲ ਇਸ ਤਰ੍ਹਾਂ ਨਹੀਂ ਮਿਲੇ। ਇਸ ਬਿਲ ਵਿੱਚ ਕਲਾਜ਼-ਵਾਈਜ਼ ਡਿਟੇਲ ਦੇ ਕੇ ਸਮਝਾਇਆ ਗਿਆ ਹੈ ਕਿ ਕਿਹੜੀ-ਕਿਹੜੀ ਚੇਂਜ ਹੈ। ਮੈਂ ਕਲਾਜ਼-7 ਬਾਰੇ ਗੱਲ ਕਰਨੀ ਚਾਹੁੰਦਾ ਹਾਂ। "7 (1) – Land for Special Economic Zone – The State may transfer land owned, acquired or controlled by it to the Developer as per the provisions of the Land Acquisition Act, 1894 (Central Act 1 of 1894) and the rules made thereunder, as per the State policy". ਇਥੇ ਐਕੁਜ਼ੀਸ਼ਨ ਦੀ ਪਾਲਿਸੀ ਨੂੰ ਲੈ ਕੇ ਸਾਰੇ ਹਿੰਦੁਸਤਾਨ ਵਿੱਚ ਬੜਾ ਰੌਲਾ-ਰੱਪਾ ਪਿਆ ਹੈ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਚੰਦ ਕੁ ਥਾਵਾਂ ਨੂੰ ਛੱਡ ਕੇ ਜਿਵੇਂ ਮੰਡ ਅਤੇ

ਦਰਿਆਵਾਂ ਵਾਲੀ ਥਾਂ ਨੂੰ ਛੱਡ ਕੇ, ਜਿਥੇ ਕਿ ਜ਼ਮੀਨ ਸਸਤੀ ਮਿਲ ਸਕਦੀ ਹੈ, ਬਾਕੀ ਸਾਰੀਆਂ ਥਾਵਾਂ ਉਤੇ ਐਗਰੀਕਲਚਰਲ ਜ਼ਮੀਨ ਦੀ ਕੀਮਤ ਬੜੀ ਐਕਸਪੈਂਸਿਵ ਹੈ। ਦੁਆਬੇ ਵਿੱਚ ਵੀ ਐਗਰੀਕਲਚਰਲ ਲੈਂਡ ਪ੍ਰਤੀ ਏਕੜ 25 ਲੱਖ ਰੁਪਏ ਤੋਂ ਘੱਟ ਨਹੀਂ ਹੈ ਭਾਵੇਂ ਕਿ ਕੁਲੈਕਟਰ ਦੇ ਰੇਟ ਘੱਟ ਹਨ ਕਿਉਂਜੋ ਪੂਰੀ ਕੀਮਤ ਉਤੇ ਸਟੈਂਪ ਡਿਊਟੀ ਜ਼ਿਆਦਾ ਦੇਣੀ ਪੈਂਦੀ ਹੈ, ਇਸ ਲਈ ਲੋਕ ਰਜਿਸਟਰੀਆਂ ਘੱਟ ਕੀਮਤ ਦੀਆਂ ਕਰਵਾਉਂਦੇ ਹਨ। ਸਪੀਕਰ ਸਾਹਿਬ, ਮੇਰੇ ਧਿਆਨ ਵਿੱਚ ਆਇਆ ਹੈ ਕਿ ਨੈਸ਼ਨਲ ਹਾਈਵੇ ਨੰਬਰ 1 ਨੂੰ ਫੋਰ-ਲੇਨਿੰਗ ਕੀਤਾ ਜਾ ਰਿਹਾ ਹੈ। ਫਿਲਵਾਂ ਕੋਲ ਇਸ ਫੋਰ-ਲੇਨਿੰਗ ਵਾਸਤੇ ਗੌਰਮਿੰਟ ਆਫ ਇੰਡੀਆ ਨੇ ਜ਼ਮੀਨ ਐਕੁਵਾਇਰ ਕਰਕੇ ਸਟੇਟ ਗੌਰਮਿੰਟ ਨੂੰ ਦੇਣੀ ਸੀ। ਡੀ.ਸੀ., ਕਪੂਰਥਲਾ ਨੇ ਮੈਨੂੰ ਇਲੈਕਟਿਡ ਪ੍ਰਤੀਨਿਧ ਹੋਣ ਕਰਕੇ ਮੀਟਿੰਗ ਵਿੱਚ ਬੁਲਾਇਆ ਸੀ। ਇਸ ਮੀਟਿੰਗ ਵਿੱਚ ਏ.ਡੀ.ਸੀ. ਵੀ ਹਾਜ਼ਰ ਸੀ। ਡੀ.ਸੀ. ਸਾਹਿਬ ਮੈਂਬਰ ਸੈਕਟਰੀ ਸਨ। ਸਪੀਕਰ ਸਾਹਿਬ, ਫਿਲਵਾਂ ਵਿੱਚ ਜਿਹੜੀ ਜ਼ਮੀਨ ਸੜਕ ਦੇ ਥੋੜ੍ਹੇ ਜਿਹੇ ਫਰੰਟ ਤੇ ਵੀ ਲੱਗਦੀ ਹੈ, ਉਸ ਦੀ ਕੀਮਤ ਘੱਟੋ ਘੱਟ 1 ਕਰੋੜ ਰੁਪਿਆ ਪ੍ਰਤੀ ਏਕੜ ਹੈ। ਉਸ ਮੀਟਿੰਗ ਵਿੱਚ ਮੈਂ ਆਪਣੀ ਲੱਖ ਕੋਸ਼ਿਸ਼ ਕੀਤੀ ਅਤੇ ਉਨ੍ਹਾਂ ਨਾਲ ਬੜੀ ਜੱਦੋ-ਜਹਿਦ ਕੀਤੀ ਗਈ। ਕਦੇ ਉਹ ਕਹਿੰਦੇ ਕਿ ਰਜਿਸਟਰੀ ਲਿਆਓ, ਕਦੇ ਕਹਿੰਦੇ ਆਹ ਲਿਆਓ, ਕਦੇ ਕਹਿੰਦੇ ਉਹ ਲਿਆਓ। ਉਹ ਕਹਿਣ ਲੱਗੇ ਕਿ ਵੱਧ ਤੋਂ ਵੱਧ 25 ਲੱਖ ਰੁਪਏ ਪ੍ਰਤੀ ਏਕੜ ਕੰਪਨਸੈਸ਼ਨ ਦੇ ਸਕਦੇ ਹਾਂ। ਸਪੀਕਰ ਸਾਹਿਬ, ਬੜੀ ਜੱਦੋ-ਜਹਿਦ ਨਾਲ 25 ਲੱਖ ਰੁਪਏ ਪ੍ਰਤੀ ਏਕੜ ਕੰਪਨਸੈਸ਼ਨ ਦਿਵਾ ਸਕਿਆ ਹਾਂ। ਸਪੀਕਰ ਸਾਹਿਬ, ਇਥੇ ਮੁੱਖ ਮੰਤਰੀ ਸਾਹਿਬ ਨੇ during the course of proceedings ਵਿਸ਼ਵਾਸ ਦਿਵਾਇਆ ਸੀ ਕਿ ਮਾਰਕੀਟ ਰੇਟ ਦਿਆਂਗੇ ਲੇਕਿਨ ਮਾਰਕੀਟ ਰੇਟ ਕਿਵੇਂ ਤਹਿ ਹੋ ਸਕਦਾ ਹੈ। ਡੀ.ਸੀ. ਕਪੂਰਥਲਾ ਮੇਰੀ ਗੱਲ ਨਹੀਂ ਮੰਨੇ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਆਪਣੇ ਐਸ.ਡੀ.ਐਮ. ਸਾਹਿਬ ਨੂੰ ਸਪਾਟ ਤੇ ਭੇਜੋ, ਉਹ ਵਿਜ਼ਿਟ ਕਰੇ। ਉਨ੍ਹਾਂ ਨੇ ਵਿਜ਼ਟ ਵੀ ਕਰ ਲਿਆ। ਸਪੀਕਰ ਸਾਹਿਬ, ਉਥੇ ਕਈ ਲੋਕਾਂ ਦੀ ਪੰਜ-ਪੰਜ ਮਰਲੇ ਦੀ, ਸੱਤ-ਸੱਤ ਮਰਲੇ ਦੀ, ਅੱਠ-ਅੱਠ ਮਰਲੇ ਦੀ ਪ੍ਰਾਪਰਟੀ ਵੀ ਉਸ ਦੇ ਵਿੱਚ ਆਉਂਦੀ ਹੈ। They were only compensated one-fourth of the market price. ਪਰ ਕਿਸੇ ਦੀ ਵੀ ਰਜਿਸਟਰੀ ਦਾ ਰੇਟ 15 ਲੱਖ ਰੁਪਏ ਤੋਂ ਵੱਧ ਨਹੀਂ ਸੀ। ਇਹ ਬਹੁਤ ਵੱਡਾ ਵਿਸ਼ਾ ਬਣ ਗਿਆ ਹੈ because we are a land locked State. ਸਪੀਕਰ ਸਾਹਿਬ, ਇੰਡਸਟਰੀ ਦੀ ਵੀ ਬਹੁਤ ਲੋੜ ਹੈ, ਇੰਡਸਟਰੀ ਇਥੇ ਆਵੇ ਉਸ ਦੇ ਲਈ ਵੀ ਉਨ੍ਹਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ, ਟੈਕਸਾਂ ਵਿੱਚ ਵੀ ਰਿਆਇਤ ਦੇਣੀ ਚਾਹੀਦੀ ਹੈ ਅਤੇ ਬਿਜਲੀ ਦੀ ਵੀ ਪੂਰੀ ਸਪਲਾਈ ਦਿੱਤੀ ਜਾਣੀ ਚਾਹੀਦੀ ਹੈ I do not have the detailed information that, in the present, allocation ਪਾਲਿਸੀ ਕੀ ਕਹਿੰਦੀ ਹੈ। ਸਪੀਕਰ ਸਾਹਿਬ, ਪ੍ਰੈਜ਼ੈਂਟ ਲੈਂਡ ਐਕੁਆਇਰ ਕਰਨ ਦੀ ਪਾਲਿਸੀ ਕੀ ਹੈ, ਲੇਕਿਨ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਹਰਿਆਣਾ ਦੀ ਸਰਕਾਰ ਨੇ ਬਹੁਤ ਚੰਗਾ ਕੰਮ ਕੀਤਾ ਹੈ। I think our government can, of course, get hold

[ ਸਰਦਾਰ ਸੁਖਪਾਲ ਸਿੰਘ ਖਹਿਰਾ ]

of that copy – ਇਸ ਦੇ ਵਿੱਚ ਸਪੀਕਰ ਸਾਹਿਬ, ਉਨ੍ਹਾਂ ਨੇ ਰੇਟ ਵੀ ਅੱਛੇ ਦਿੱਤੇ ਹਨ ਅਤੇ ਇੱਕ ਐਕਸੈਪਸ਼ਨਲ ਕਲਾਜ਼ ਵੀ ਐਡ ਕੀਤੀ ਹੈ ਕਿ ਜਿੱਥੇ-ਜਿੱਥੇ ਵੀ ਜ਼ਮੀਨ ਐਕੁਆਇਰ ਕੀਤੀ ਗਈ ਹੈ, ਉਸ ਦਾ 33 ਸਾਲ ਵਾਸਤੇ – I am subject to correction – 10 ਹਜ਼ਾਰ ਰੁਪਏ ਫੀ ਏਕੜ remuneration ਵੀ ਮਿਲੇਗਾ। ਇਸ ਤਰ੍ਹਾਂ ਨਾਲ ਉਸ ਦੀ ਆਮਦਨ ਦਾ ਜਿਹੜਾ ਸਾਧਨ ਖੁੱਸ ਗਿਆ ਹੈ, ਉਸ ਨੂੰ ਇੱਕ ਲੰਮੇਂ ਸਮੇਂ ਲਈ ਪੈਸਾ ਮਿਲਦਾ ਰਹੇਗਾ। ਇੱਕ ਤਾਂ, ਸਪੀਕਰ ਸਾਹਿਬ, ਉਸ ਨੂੰ ਮਾਰਕੀਟ ਰੇਟ ਬਹੁਤ ਅੱਛਾ ਮਿਲ ਗਿਆ ਅਤੇ ਫਿਰ ਅਗਲੇ 33 ਸਾਲ ਦਾ ਉਸ ਨੂੰ ਪੈਸਾ ਮਿਲਦਾ ਰਹੇਗਾ। ਜੇ ਕਿਸੇ ਦੇ 10 ਏਕੜ ਗਏ ਹਨ ਤਾਂ ਉਸ ਨੂੰ 3 ਲੱਖ 30 ਹਜ਼ਾਰ ਰੁਪਏ ਦੇ ਹਿਸਾਬ ਨਾਲ ਪੈਸੇ ਮਿਲਦੇ ਹਨ। ਇਹ ਬਹੁਤ ਵੱਡੀ ਗੱਲ ਹੈ। ਪੰਜਾਬ ਨੂੰ ਵੀ ਕੋਈ ਅਜਿਹੀ ਪਾਲਿਸੀ ਤਹਿ ਕਰਨੀ ਚਾਹੀਦੀ ਹੈ ਕਿਉਂਕਿ ਮਾਰਕੀਟ ਰੇਟ ਡਿਪਟੀ ਕਮਿਸ਼ਨਰ ਤਹਿ ਕਰਦੇ ਹਨ ਅਤੇ ਪਤਾ ਨਹੀਂ ਕਿ ਕਦੋਂ ਐਮ.ਐਲ.ਏਜ਼ ਅਤੇ ਐਮ.ਪੀਜ਼ ਨੂੰ ਵੀ ਇਹ ਰੇਟ ਤਹਿ ਕਰਨ ਵਾਲੀ ਕਮੇਟੀ ਵਿੱਚ ਸ਼ਾਮਿਲ ਕੀਤਾ ਜਾਵੇਗਾ।

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਐਮ.ਐਲ.ਏਜ਼ ਅਤੇ ਐਮ.ਪੀਜ਼ ਦੋਵਾਂ ਨੂੰ ਹੀ ਸ਼ਾਮਿਲ ਕਰਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਹੁਣੇ ਹੀ ਏਅਰ ਪੋਰਟ, ਮੁਹਾਲੀ ਲਈ ਜੋ ਜ਼ਮੀਨ ਐਕੁਆਇਰ ਕੀਤੀ ਗਈ ਹੈ, ਉਸ ਦਾ ਬਹੁਤ ਅੱਛਾ ਰੇਟ ਦਿੱਤਾ ਗਿਆ ਹੈ ਅਤੇ ਲੋਕ ਉਸ ਤੋਂ ਸੰਤੁਸ਼ਟ ਹਨ। ਥਰਮਲ ਪਲਾਂਟਾਂ ਬਾਰੇ ਤੁਸੀਂ ਕਿਹਾ ਕਿ ਅੱਛੇ ਰੇਟ ਦਿੱਤੇ ਹਨ। ਇਹ ਬੜੀ ਸਟਰਾਈਕਿੰਗ ਗੱਲ ਹੈ। There are different rates. ਸਰਦਾਰ ਮੱਖਣ ਸਿੰਘ ਜੀ ਨੇ ਇਥੇ ਇਹ ਗੱਲ ਕਹੀ ਸੀ। ਫਿਰ ਇਹ (ਮੁੱਖ ਮੰਤਰੀ ਜੀ) ਕਹਿਣ ਲੱਗੇ ਕਿ ਦਰਿਆ ਦੇ ਦੂਜੇ ਪਾਸੇ ਜ਼ਮੀਨ ਚਲੀ ਗਈ ਹੋਵੇਗੀ, ਇਸ ਲਈ ਘੱਟ ਰੇਟ ਦਿੱਤਾ। Why do not we bring out one comprehensive policy which should be determined with the latest market rate. ਲੇਕਿਨ ਮਾਰਕੀਟ ਰੇਟ ਹੀ ਮਿਲਣੇ ਚਾਹੀਦੇ ਹਨ। ਇੱਕ ਰੇਟ ਕਮੇਟੀ ਤਹਿ ਕਰੇ। ਅਸਲ ਰੇਟ ਤਾਂ ਸਾਰਿਆਂ ਨੂੰ ਪਤਾ ਹੀ ਹੁੰਦਾ ਹੈ। ਸਾਰੇ ਸ਼ਹਿਰ ਨੂੰ ਪਤਾ ਹੁੰਦਾ ਹੈ, ਸਾਰੀ ਜਨਤਾ ਨੂੰ ਪਤਾ ਹੁੰਦਾ ਹੈ। SEZ ਦੀ ਜਿਹੜੀ ਕਲਾਜ਼-1 ਹੈ, ਹਜ਼ਾਰਾਂ ਏਕੜ ਜ਼ਮੀਨ ਐਕੁਆਇਰ ਹੋਣੀ ਹੈ। ਇੱਕ ਤਾਂ ਇਹ ਪ੍ਰੈਜ਼ੈਂਟ ਸਟੇਟਸ ਦੱਸ ਦੇਣ ਕਿ ਕੀ ਪਾਲਿਸੀ ਹੈ? ਦੂਜਾ ਹਰਿਆਣਾ ਵਾਲੀ ਪਾਲਿਸੀ ਦੇ ਮੁਤਾਬਿਕ ਜੇ ਕਿਸੇ ਦੀ ਜ਼ਮੀਨ ਐਕੁਆਇਰ ਕਰਨੀ ਹੈ ਤਾਂ ਉਸ ਨੂੰ 33 ਸਾਲ ਤੱਕ ਲੀਜ਼-ਮਨੀ ਦਿੱਤੀ ਜਾਵੇ। ਜੇ ਆਪਾਂ 33 ਸਾਲ ਨਹੀਂ ਕਰ ਸਕਦੇ ਤਾਂ 20-25 ਸਾਲ ਦਾ ਚਲਦਾ ਠੇਕਾ ਦੇਣ ਬਾਰੇ ਵੀ ਕੰਸਿਡਰ ਕਰ ਸਕਦੇ ਹਾਂ ਜੀ। I will be grateful.

**ਮਾਨਯੋਗ ਸਪੀਕਰ :** ਹਾਂ ਜੀ, ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਕੇਂਦਰ ਸਰਕਾਰ ਦੀ ਹਦਾਇਤ ਤੇ...

**ਮਾਨਯੋਗ ਸਪੀਕਰ** : ਮੱਖਣ ਸਿੰਘ ਜੀ, ਖਹਿਰਾ ਸਾਹਿਬ ਤੋਂ ਵੱਖਰੀ ਕੋਈ ਗੱਲ ਕਰਨੀ ਹੈ ਜਾਂ ਜੋ ਇਨ੍ਹਾਂ ਨੇ ਕਿਹਾ ਉਸ ਨੂੰ ਹੀ ਰਿਪੀਟ ਕਰਨਾ ਹੈ?

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜੇ ਮੈਂ ਰਿਪੀਟ ਕਰਨਾ ਹੁੰਦਾ ਤਾਂ ਫਿਰ ਮੈਨੂੰ ਖੜ੍ਹੇ ਹੋਣ ਦੀ ਕੀ ਲੋੜ ਸੀ? ਸਪੀਕਰ ਸਾਹਿਬ, ਸਾਰੀਆਂ ਸਟੇਟਾਂ ਨੂੰ SEZ ਪਾਸ ਕਰਨ ਲਈ ਕਿਹਾ ਗਿਆ ਹੈ। ਪੰਜਾਬ ਵਿੱਚ ਇਹ ਕਾਨੂੰਨ ਪਾਸ ਕੀਤਾ ਜਾ ਰਿਹਾ ਹੈ ਤੇ ਬੜੀ ਡਿਟੇਲ ਦੇ ਨਾਲ ਇਸ ਵਿੱਚ ਐਕਸਪਲੇਨ ਕੀਤਾ ਜਾ ਰਿਹਾ ਹੈ। ਸਪੈਸ਼ਲ ਇਕਨਾਮਿਕ ਜ਼ੋਨ ਥੱਲੇ ਇਸ ਵਿੱਚ ਕੀ ਕੁਝ ਆਵੇਗਾ, ਇਸ ਦਾ ਕੋਈ ਜ਼ਿਕਰ ਨਹੀਂ। ਮੈਂ ਹੁਣ ਤੱਕ ਦੇਖ ਰਿਹਾ ਹਾਂ ਕਿ ਮੇਜਰ ਇੰਡਸਟਰੀ ਇਸ ਵਿੱਚ ਕੋਈ ਨਹੀਂ ਔਰ ਵੱਡੀ ਗਿਣਤੀ ਵਿੱਚ ਬਿਲਡਰ ਹੀ ਹਨ ਜੋ ਇਸ ਖੇਤਰ ਵਿੱਚ ਆ ਰਹੇ ਹਨ। ਸਾਡੇ ਪ੍ਰਦੇਸ਼ ਦੀ 70% ਆਬਾਦੀ ਪੇਂਡੂ ਆਬਾਦੀ ਹੈ ਤੇ ਖੇਤੀਬਾੜੀ ਨਾਲ ਸਬੰਧਿਤ ਹੈ। ਜੇ ਇਸੇ ਤਰ੍ਹਾਂ ਹੀ ਬਿਲਡਰਜ਼ ਨੂੰ ਖੇਤੀਬਾੜੀ ਪ੍ਰਧਾਨ ਪ੍ਰਦੇਸ਼ ਵਿੱਚ ਸਟਰਕਚਰ ਖੜ੍ਹਾ ਕਰਨ ਵਾਸਤੇ ਇਜਾਜ਼ਤ ਦਿੰਦੇ ਰਹੇ ਤਾਂ ਇਹ ਖੇਤੀ ਪ੍ਰਧਾਨ ਸੂਬੇ ਦੀ ਸਾਰੀ ਜ਼ਮੀਨ ਖੁੱਸ ਜਾਵੇਗੀ ਔਰ ਇਸ ਪ੍ਰਦੇਸ਼ ਨੂੰ ਖੇਤੀ ਦੇ ਖੇਤਰ ਵਿੱਚ ਬੜੀ ਵੱਡੀ ਸੱਟ ਵੱਜੇਗੀ, ਘਾਟਾ ਪਵੇਗਾ। ਇਸ ਲਈ ਅੰਨ੍ਹੇਵਾਹ ਇਸ ਤਰ੍ਹਾਂ ਬਿਲਡਰਜ ਨੂੰ ਕੋਈ ਇੰਸੈਂਟਿਵ ਨਾ ਦਿੱਤਾ ਜਾਵੇ ਜਿਸ ਨਾਲ ਪ੍ਰਦੇਸ਼ ਦੀ ਪ੍ਰੋਡੱਕਸ਼ਨ ਵਿੱਚ ਵਿਘਨ ਪਵੇ। ਬਿਲਡਰਜ਼ ਨੂੰ ਲਗਾਤਾਰ ਇਸ ਤਰ੍ਹਾਂ ਉਤਸ਼ਾਹਿਤ ਨਾ ਕੀਤਾ ਜਾਵੇ। ਇਸ ਨਾਲ ਖੇਤੀ ਨੂੰ ਨੁਕਸਾਨ ਹੋਵੇਗਾ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਖਦਸ਼ਾ ਐਕੂਜ਼ੀਸ਼ਨ ਦਾਂ ਜ਼ਾਹਿਰ ਕੀਤਾ ਹੈ। ਸਰਕਾਰ ਨੇ ਕਿਹਾ ਹੈ ਕਿ ਸਰਕਾਰ ਲੈਂਡ ਐਕੁਆਇਰ ਨਹੀਂ ਕਰੇਗੀ ਬਲਕਿ ਡਿਵੈਲਪਰ ਮਾਰਕੀਟ ਰੇਟ ਤੇ ਆਪ ਪਰਚੇਜ਼ ਕਰੇਗਾ। ਜਿਥੋਂ ਤੱਕ ਕਲਾਜ਼-7 ਦਾ ਜੋ ਤਾਅਲੁੱਕ ਹੈ : The State Government may transfer land owned, acquired or controlled by it... ਜਿਹੜੀਆਂ ਪਹਿਲਾਂ ਜ਼ਮੀਨਾਂ ਐਕੁਆਇਰ ਕੀਤੀਆਂ ਹਨ ਜਾਂ ਕੰਟਰੋਲ ਕੀਤੀਆਂ ਹਨ ਜਾਂ ਪਹਿਲਾਂ ਲੈਂਡ ਓਨ ਕੀਤੀ ਹੈ, ਉਸ ਬਾਰੇ ਜ਼ਿਕਰ ਕੀਤਾ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਆਪ ਲੈਂਡ ਐਕੁਜ਼ੀਸ਼ਨ ਕਰਕੇ ਨਹੀਂ ਦੇਣੀ। ਇਹ ਜੋ ਬਿਲ ਅੱਜ ਆਇਆ ਹੈ, ਇਹ ਬੜਾ ਇਤਿਹਾਸਿਕ ਬਿਲ ਹੈ। ਇਸ ਨੂੰ ਪੰਜ ਸਟੇਟਾਂ ਪਹਿਲਾਂ ਪਾਸ ਕਰ ਚੁੱਕੀਆਂ ਹਨ : ਹਰਿਆਣਾ, ਗੁਜਰਾਤ, ਪੱਛਮੀ ਬੰਗਾਲ, ਮਹਾਂਰਾਸ਼ਟਰ ਤੇ ਮੱਧ ਪ੍ਰਦੇਸ਼। ਮਾਨਯੋਗ ਸਪੀਕਰ ਸਾਹਿਬ, ਪੂਰੇ ਹਿੰਦੁਸਤਾਨ ਵਿੱਚ ਇੱਕ ਲੱਖ ਅੱਠ ਹਜ਼ਾਰ ਨੌਂ ਸੋ ਤਿੰਨ ਕਰੋੜ ਰੁਪਏ ਇਨਵੈਸਟਮੈਂਟ ਇਸ ਤੇ ਹੋਈ ਹੈ ਔਰ 99688 ਕਰੋੜ ਰੁਪਏ ਦਾ ਸਾਲ 2008-09 ਵਿੱਚ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਐਕਸਪੋਰਟ ਹੋਇਆ ਹੈ। ਇਸ ਵਿੱਚੋਂ ਸਾਡਾ ਹਿੱਸਾ 10182 ਕਰੋੜ ਰੁਪਏ ਹੈ। ਗੌਰਮਿੰਟ ਆਫ ਇੰਡੀਆ ਨੇ ਇਸ ਨੂੰ ਸਾਲ 2005 ਵਿੱਚ ਪਾਸ ਕੀਤਾ ਸੀ। ਪੰਜਾਬ ਗੌਰਮਿੰਟ ਨੇ ਇਸ ਬਾਰੇ 11.08.2005 ਨੂੰ ਪਾਲਿਸੀ ਬਣਾਈ ਸੀ ਔਰ ਚਾਰ ਸਾਲ ਬਾਅਦ ਅਨੈਕਟਮੈਂਟ (enactment) ਹੋ ਰਹੀ ਹੈ। ਇਸ ਨਾਲ ਉਦਯੋਗੀਕਰਨ ਨੂੰ ਫਾਇਦਾ ਹੋਵੇਗਾ ਔਰ ਇੰਪਲਾਇਮੈਂਟ ਵੀ ਜੈਨਰੇਟ ਹੋਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਕਲਾਜ਼-2 ਪੜ੍ਹ ਲੈਣ। ਜੇ ਲੈਂਡ ਗੌਰਮਿੰਟ ਨੇ ਦੇਣੀ ਹੈ ਤਾਂ ਫਿਰ ਕਲਾਜ਼-1 ਲਿਖਣ ਦੀ ਕੀ ਲੋੜ ਹੈ। ਕਲਾਜ਼-2 ਪ੍ਰਾਈਵੇਟ ਬਿਲਡਰਜ਼ ਬਾਰੇ ਹੈ। Private developers – The developer may himself acquire land from any person by purchase, lease or allotment. Now, this is a Section which deals with them. ਜਿਨ੍ਹਾਂ ਨੇ ਪ੍ਰਾਈਵੇਟਲੀ ਪਰਚੇਜ਼ ਕਰਨੀ ਹੈ, ਡਾਇਰੈਕਟਲੀ ਜ਼ਿਮੀਂਦਾਰਾਂ ਨਾਲ ਗੱਲ ਕੀਤੀ ਹੈ। ਪਰ ਇਹ ਕਲਾਜ਼-1 ਦੁਬਾਰਾ ਪੜ੍ਹ ਲੈਣ। ਇਹ ਕਿਹੜੀ ਜ਼ਮੀਨ ਹੈ, ਇਸ ਬਾਰੇ ਕਲੀਅਰ ਕਰਨ। Section 1. Please clarify that point. Why we have put this section on them ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਜਿਹੜੀ ਆਲਰੇਡੀ ਐਗਜ਼ਿਸਟਿੰਗ ਲੈਂਡ ਹੈ, ਇਹ ਦੇਣੀ ਹੈ। ਇਹ ਮੈਂ ਹਾਊਸ ਵਿੱਚ ਕਹਿ ਰਿਹਾ ਹਾਂ ਕਿ ਅਸੀਂ ਐਕੂਜੀਸ਼ਨ ਕਰਕੇ ਨਹੀਂ ਦੇਣੀ। ਪ੍ਰਾਈਵੇਟ ਡਿਵੈਲਪਰ ਨੇ ਆਪ ਮਾਰਕੀਟ ਵਿੱਚੋਂ ਪਰਚੇਜ਼ ਕਰਨੀ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 16**

**ਮਾਨਯੋਗ ਸਪੀਕਰ** : ਕਲਾਜ਼ਾਂ 2 ਤੋਂ 16 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ

ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇੱਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 16 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਬਿਲ, 2009 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਬਿਲ, 2009 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

------

## 7. THE PUNJAB SCHOOL TEACHERS' RE-EMPLOYMENT (REPEAL) BILL, 2009

ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) : ਸ਼੍ਰੀਮਾਨ ਜੀ, ਮੈਂ ਪੰਜਾਬ ਸਕੂਲ ਅਧਿਆਪਕ ਮੁੜ ਰੁਜ਼ਗਾਰ (ਮਨਸੂਖੀ) ਬਿਲ, 2009 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਸਕੂਲ ਅਧਿਆਪਕ ਮੁੜ ਰੁਜ਼ਗਾਰ (ਮਨਸੂਖੀ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਸਕੂਲ ਅਧਿਆਪਕ ਮੁੜ ਰੁਜ਼ਗਾਰ (ਮਨਸੂਖੀ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਸਕੂਲ ਅਧਿਆਪਕ ਮੁੜ ਰੁਜ਼ਗਾਰ (ਮਨਸੂਖੀ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇੱਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਜੀ ਬਿੱਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਸਕੂਲ ਅਧਿਆਪਕ ਮੁੜ ਰੁਜ਼ਗਾਰ (ਮਨਸੂਖੀ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਸਕੂਲ ਅਧਿਆਪਕ ਮੁੜ ਰੁਜ਼ਗਾਰ (ਮਨਸੂਖੀ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਸਕੂਲ ਅਧਿਆਪਕ ਮੁੜ ਰੁਜ਼ਗਾਰ (ਮਨਸੂਖੀ) ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

------

## 8. THE INDUSTRIAL DISPUTES (PUNJAB AMENDMENT) BILL, 2009

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਉਦਯੋਗਿਕ ਝਗੜੇ (ਪੰਜਾਬ ਸੋਧਨਾ) ਬਿਲ, 2009 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਉਦਯੋਗਿਕ ਝਗੜੇ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਉਦਯੋਗਿਕ ਝਗੜੇ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਜਾ ਰਹੀ ਹੈ, ਇਹ ਮਾਨਯੋਗ ਸੁਪਰੀਮ ਕੋਰਟ ਦੇ ਮਿਤੀ 3.5.1995 ਦੇ ਫੈਸਲੇ ਦੀ ਰੌਸ਼ਨੀ ਵਿੱਚ ਹੈ ਜਿਸ ਵਿੱਚ ਸਾਰੀਆਂ ਸਟੇਟਾਂ ਤੇ ਸੈਂਟਰਲ ਗੌਰਮਿੰਟ ਨੂੰ ਸੁਪਰੀਮ ਕੋਰਟ ਦੀ ਇਹ ਹਦਾਇਤ ਹੋਈ ਸੀ ਕਿ ਜਦੋਂ ਵਰਕਰ ਅਤੇ ਇੰਪਲਾਇਰ ਦਾ ਝਗੜਾ ਹੋ ਜਾਂਦਾ ਹੈ ਤਾਂ ਉਸ ਵਿੱਚ ਬਹੁਤ ਜ਼ਿਆਦਾ ਲੰਮੇ ਝਗੜੇ ਚਲੇ ਜਾਂਦੇ ਹਨ ਔਰ ਵਰਕਮੈਨ ਨੂੰ, ਮਜ਼ਦੂਰ ਨੂੰ ਉਸ ਦਾ ਬੜਾ ਨੁਕਸਾਨ ਹੁੰਦਾ ਹੈ। ਇਸ ਵਾਸਤੇ ਸੁਪਰੀਮ ਕੋਰਟ ਨੇ ਇਹ ਰੂਲਿੰਗ ਦਿੱਤੀ ਸੀ ਕਿ ਜਿਹੜਾ ਰੀਕਾਂਸੀਲੀਏਸ਼ਨ ਆਫੀਸਰ ਹੈ, ਉਹ 90 ਦਿਨ ਲਈ, ਤਿੰਨ ਮਹੀਨੇ ਵਾਸਤੇ ਕੋਸ਼ਿਸ਼ ਕਰੇ ਕਿ ਇੰਪਲਾਇਰ ਤੇ ਵਰਕਮੈਨ ਦੇ ਵਿੱਚ ਸਮਝੌਤਾ ਹੋ ਜਾਵੇ। ਅਗਰ 90 ਦਿਨ ਦੇ ਵਿੱਚ ਸਮਝੌਤਾ ਨਹੀਂ ਹੁੰਦਾ ਤਾਂ ਇਸ ਅਮੈਂਡਮੈਂਟ ਦੇ ਨਾਲ ਇੱਕ ਵਰਕਰ ਨੂੰ ਇਹ ਅਖਤਿਆਰ ਮਿਲ ਜਾਂਦਾ ਹੈ ਕਿ ਉਹ ਕਿਸੇ ਲੇਬਰ ਕੋਰਟ ਨੂੰ ਜਾਂ ਕਿਸੇ ਹੋਰ ਕੋਰਟ ਨੂੰ ਅਪਰੋਚ ਕਰ ਸਕਦਾ ਹੈ। ਇਹ ਉਸ ਨੂੰ ਇਸ ਗੱਲ ਦਾ ਇਨਸਾਫ਼ ਦਿੰਦਾ ਹੈ ਕਿ ਡਿਲੇਅ ਨਾ ਹੋਵੇ। ਸਪੀਕਰ ਸਾਹਿਬ, ਇਹ ਬੜੇ ਅਫਸੋਸ ਦੀ ਗੱਲ ਹੈ ਕਿ ਇਹ ਫੈਸਲਾ ਮਿਤੀ 3.5.1995 ਦਾ ਹੈ। ਇਸ ਦਾ ਮਤਲਬ ਇਹ ਸੁਪਰੀਮ ਕੋਰਟ ਦਾ ਅੱਜ ਤੋਂ 13 ਸਾਲ ਪਹਿਲਾਂ ਦਾ ਫੈਸਲਾ ਹੈ। ਇਸ ਗੱਲ ਲਈ ਕਿ ਤੁਸੀਂ ਕਾਨੂੰਨ ਪਾਸ ਕਰੋ ਕਿ ਮਜ਼ਦੂਰਾਂ ਨੂੰ ਇਨਸਾਫ਼ ਮਿਲਣ ਵਿੱਚ ਡਿਲੇਅ ਨਾ ਹੋ ਜਾਵੇ, ਇਹ ਕਿੰਨੇ ਅਫਸੋਸ ਦੀ ਗੱਲ ਹੈ ਕਿ ਅਸੀਂ ਤਾਂ ਅਮੈਂਡਮੈਂਟ ਕਰਨ ਵਿੱਚ ਹੀ 13 ਸਾਲ ਲਗਾ ਦਿੱਤੇ ਹਨ। (ਵਿਘਨ) ਹੈਰਾਨੀ ਦੀ ਗੱਲ ਇਹ ਹੈ ਕਿ ਹਾਲੇ ਕੁਝ ਸਟੇਟਾਂ ਨੇ ਇਸ ਨੂੰ ਪਾਸ ਕੀਤਾ ਹੈ। ਹਾਲੇ ਤੱਕ ਸੈਂਟਰ ਗੌਰਮਿੰਟ ਨੇ ਵੀ ਪਾਸ ਨਹੀਂ ਕੀਤੀ। ਸੋ ਡਿਲੇਅ ਦੇ ਖਿਲਾਫ਼ ਫੈਸਲਾ,

ਉਹ 13 ਸਾਲ ਡਿਲੇਅ ਹੋ ਜਾਂਦਾ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਰ, ਬਿਲਕੁਲ ਇਨ੍ਹਾਂ ਨੇ ਠੀਕ ਫਰਮਾਇਆ ਹੈ ਜੀ ਕਿ justice delayed is justice denied ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਸਰਕਾਰ ਨੇ ਇਹ ਕੰਮ ਕੀਤਾ ਹੈ ਜਿਹੜਾ ਕੰਮ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਅਤੇ ਉਸ ਤੋਂ ਬਾਅਦ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵੀ ਨਹੀਂ ਕਰ ਸਕੀ। ਇਹ ਬਾਦਲ ਸਾਹਿਬ ਦੀ ਸਰਕਾਰ ਨੇ ਬਹੁਤ ਵਧੀਆ ਸਟੈਪ ਲਿਆ ਹੈ ਜਿਹੜਾ ਕਿ ਹੁਣ ਤੱਕ ਬਿਲਕੁਲ ਅਣਗੌਲਿਆ ਹੋਇਆ ਸੀ। ਦੋ ਤੁਹਾਡੀਆਂ ਸਰਕਾਰਾਂ ਚਲੀਆਂ ਗਈਆਂ ਹਨ, ਇਹ ਅਸੀਂ ਕੀਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਇਹ ਹਮਦਰਦ ਬਹੁਤੇ ਬਣਦੇ ਹਨ ਪਰ ਕਰਦੇ ਕੁਝ ਨਹੀਂ ਹਨ। ਅਸੀਂ ਲੇਬਰ ਦੀਆਂ ਲੋਕ ਅਦਾਲਤਾਂ ਲਗਾ ਕੇ ਕੋਈ 12-13 ਹਜ਼ਾਰ ਕੇਸ ਇੱਕ ਸਾਲ ਦੇ ਵਿੱਚ ਖਤਮ ਕੀਤੇ ਹਨ। (ਥੰਪਿੰਗ) ਸਪੀਕਰ ਸਾਹਿਬ, ਇਹ ਕੰਮ ਵੀ ਬੜੀ ਦੇਰ ਦਾ ਪੈਂਡਿੰਗ ਪਿਆ ਸੀ। ਇਹ ਵੀ ਅਸੀਂ ਕਲੀਅਰ ਕਰ ਦਿੱਤਾ ਹੈ। 6-7 ਮਹੀਨੇ ਕਾਂਸੀਲੀਏਸ਼ਨ ਲਈ ਲੱਗ ਜਾਂਦੇ ਸਨ ਅਤੇ ਜਿਹੜਾ ਬੰਦਾ ਜ਼ੋਰਾਵਰ, ਜ਼ੋਰਦਾਰ ਹੁੰਦਾ ਸੀ, ਉਹ ਕਾਂਸੀਲੀਏਸ਼ਨ ਦੇ ਵਿੱਚ ਵੀ ਲਟਕਾ ਦਿੰਦਾ ਸੀ। ਇਸ ਰਾਹੀਂ ਇੱਕ ਕਿਰਤੀ ਨੂੰ ਆਪਸ਼ਨ ਮਿਲ ਗਈ ਹੈ ਕਿ ਉਹ ਸਿੱਧਾ ਵੀ ਕੋਰਟ ਵਿੱਚ ਜਾ ਸਕਦਾ ਹੈ। ਉਸ ਨੂੰ ਉਸ ਦੀ ਮਨਜ਼ੂਰੀ ਲੈਣ ਦੀ ਲੋੜ ਨਹੀਂ ਹੈ। ਸੋ, ਅਸੀਂ ਬਹੁਤ ਅਮੈਂਡਮੈਂਟਸ ਕੀਤੀਆਂ ਹਨ ਜਿਨ੍ਹਾਂ ਦਾ ਅਵਾਰਡ ਵੀ ਪ੍ਰਿੰਟ ਹੋਣਾ ਸੀ, ਰੈਫਰੈਂਸ ਵੀ ਪ੍ਰਿੰਟ ਹੋਣਾ ਸੀ। ਸਿੱਧਾ ਨੋਟਿਸ ਬੋਰਡ ਦੇ ਉਤੇ ਲੱਗ ਜਾਂਦਾ ਹੈ ਤੇ ਕਨਸਰਨਡ ਪਾਰਟੀ ਨੂੰ ਉਹ ਚਲਾ ਜਾਂਦਾ ਹੈ। ਸੋ, ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਇਸ ਨਾਲ ਸਾਡੀ ਬਹੁਤ ਵੱਡੀ ਪੇਂਡੈਂਸੀ ਖਤਮ ਹੋਈ ਹੈ। ਹੁਣ ਕਿਰਤੀ ਜਿਹੜਾ ਹੈ, ਉਸ ਦਾ 90 ਦਿਨ ਵਿੱਚ ਜੇਕਰ ਫੈਸਲਾ ਨਾ ਹੋਵੇ ਤਾਂ ਉਹ ਸਿੱਧਾ ਕੋਰਟ ਵਿੱਚ ਜਾ ਸਕਦਾ ਹੈ। ਇਹ ਬਹੁਤ ਵਧੀਆ ਪੰਜਾਬ ਸਰਕਾਰ ਦਾ ਡਿਸੀਜ਼ਨ ਹੈ।

**ਮਾਨਯੋਗ ਸਪੀਕਰ** : ਹੁਣ ਦੇਖੋ ਬਿਲ ਮਿੰਟੋ-ਮਿੰਟੀ ਪਾਸ ਹੁੰਦੇ ਹਨ (ਹਾਸਾ) ਕਿਉਂਕਿ ਹੁਣ ਤਾਂ ਸਾਰਿਆਂ ਦੀ ਸਰਬਸੰਮਤੀ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਉਦਯੋਗਿਕ ਝਗੜੇ (ਪੰਜਾਬ ਸੋਧਨਾ) ਬਿਲ, 2009 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਉਦਯੋਗਿਕ ਝਗੜੇ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਉਦਯੋਗਿਕ ਝਗੜੇ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਉਦਯੋਗਿਕ ਝਗੜੇ (ਪੰਜਾਬ ਸੋਧਨਾ) ਬਿਲ, 2009 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ। (ਥੰਪਿੰਗ)*

ਮਾਨਯੋਗ ਸਪੀਕਰ : ਹੁਣ ਸਦਨ ਅਣਮਿੱਥੇ ਸਮੇਂ ਲਈ ਸਥੱਗਿਤ ਕੀਤਾ ਜਾਂਦਾ ਹੈ।

*2.52 ਵਜੇ ਬਾਅਦ ਦੁਪਹਿਰ

(*ਇਸ ਸਮੇਂ ਸਦਨ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਗਿਆ।)

---

# APPENDIX

# TO

# PUNJAB VIDHAN SABHA DEBATES

*Saturday, the 11th July, 2009*

**Vol. VII – No. 7**

## STARRED QUESTION AND ANSWER

## ਬਠਿੰਡਾ ਵਿਚ ਝੁੱਗੀਆਂ/ਝੌਂਪੜੀਆਂ ਦੀ ਗਿਣਤੀ ਦਾ ਵਧਣਾ

*1099. **ਸਰਦਾਰ ਮੱਖਣ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿਛਲੇ ਕੁਝ ਸਮੇਂ ਤੋਂ ਬਠਿੰਡਾ ਮਿਉਂਸਿਪਲ ਕਾਰਪੋਰੇਸ਼ਨ ਦੇ ਇਲਾਕੇ ਵਿਚ ਝੁੱਗੀਆਂ/ਝੌਂਪੜੀਆਂ ਦੀ ਗਿਣਤੀ ਤੇਜ਼ੀ ਨਾਲ ਵਧਣ ਦੇ ਕਾਰਨ ਕੀ ਹਨ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਸਮੱਸਿਆ ਨਾਲ ਨਜਿੱਠਣ ਲਈ ਕੋਈ ਕਾਰਵਾਈ ਕੀਤੀ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਪਿਛਲੇ ਕੁਝ ਸਮੇਂ ਵਿਚ ਨਗਰ ਨਿਗਮ ਦੇ ਹਦੂਦ ਅੰਦਰ ਝੁੱਗੀਆਂ ਝੌਂਪੜੀਆਂ ਦੀ ਗਿਣਤੀ ਵਿਚ ਕੋਈ ਵਾਧਾ ਨਹੀਂ ਹੋਇਆ।

(ਅ) ਝੁੱਗੀਆਂ ਵਿਚ ਰਹਿਣ ਵਾਲੇ ਲੋਕਾਂ ਦੀਆਂ ਸਮੱਸਿਆ ਨੂੰ ਹੱਲ ਕਰਨ ਲਈ Integrated Housing and Slum Development Programme (IHSDP) Scheme ਅਧੀਨ ਯੋਗ ਥਾਂ ਦੀ ਸ਼ਨਾਖਤ ਕੀਤੀ ਜਾ ਰਹੀ ਹੈ ਜਿਥੇ ਝੁੱਗੀ-ਝੌਂਪੜੀਆਂ ਵਿਚ ਰਹਿਣ ਵਾਲੇ ਲੋਕਾਂ ਲਈ ਪੱਕੇ ਮਕਾਨ ਬਣਾ ਕੇ ਦਿੱਤੇ ਜਾ ਸਕਣ ਜਿਨ੍ਹਾਂ ਵਿਚ ਬੁਨਿਆਦੀ ਢਾਂਚੇ ਵਾਲੀਆਂ ਸਹੂਲਤਾਂ ਮੁਹੱਈਆ ਹੋਣ।

———

8

# ANNEXURE

# TO

# PUNJAB VIDHAN SABHA

**DEBATES**

*Saturday, the 11th July, 2009*

**Vol. VII – No. 7**

OFFICIAL REPORT




CONTENTS



---


**Punjab Vidhan Sabha Secretariat, Chandigarh**

Price : Rs._________.

# PUNJAB VIDHAN SABHA

*Saturday, the 11th July. 2009*

**ANNEXURE**

*This Annexure contains Unstarred Questions (Converted as such from being Starred Questions) and Answers for the meeting dated 11th July, 2009*

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਤਹਿਸੀਲ ਜ਼ੀਰਾ ਵਿਚ ਜਲ ਸਪਲਾਈ ਸਕੀਮਾਂ

*958 (ਸੀ.ਯੂ.). **ਸ਼੍ਰੀ ਨਰੇਸ਼ ਕਟਾਰੀਆ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿਛਲੇ 2 ਸਾਲਾਂ ਤੋਂ ਤਹਿਸੀਲ ਜ਼ੀਰਾ ਵਿਚ ਜਲ ਸਪਲਾਈ ਵਿਭਾਗ ਦੁਆਰਾ ਕਿੰਨੀਆਂ ਪੀਣ ਵਾਲੇ ਪਾਣੀ ਦੀਆਂ ਸਕੀਮਾਂ ਦੀ ਜਾਂਚ ਕੀਤੀ ਗਈ ਹੈ;

(ਅ) ਭਾਗ (ੳ) ਵਿਚ ਵਰਣਿਤ ਸਕੀਮਾਂ ਵਿਚੋਂ ਕਿੰਨੀਆਂ ਸਕੀਮਾਂ ਸੈਨੇਟਰੀ ਬੋਰਡ ਨੂੰ ਮਨਜ਼ੂਰੀ ਲਈ ਭੇਜੀਆਂ ਗਈਆਂ ਹਨ ਅਤੇ ਇਨ੍ਹਾਂ ਸਕੀਮਾਂ ਦੇ ਕਦੋਂ ਤੱਕ ਚਾਲੂ ਹੋਣ ਦੀ ਸੰਭਾਵਨਾ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : (ੳ) ਪਿਛਲੇ 2 ਸਾਲਾਂ ਦੌਰਾਨ ਵਾਟਰ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ ਤਹਿਸੀਲ ਜ਼ੀਰਾ ਦੇ 53 ਪਿੰਡਾਂ ਦੀਆਂ ਜਲ ਸਪਲਾਈ ਸਕੀਮਾਂ ਦੀ ਜਾਂਚ ਕੀਤੀ ਗਈ ਹੈ।

(ਅ) ਇਨ੍ਹਾਂ 53 ਪਿੰਡਾਂ ਵਿਚੋਂ 26 ਪਿੰਡਾਂ ਨੂੰ ਪਾਣੀ ਦੀ ਸਪਲਾਈ ਦਿੱਤੀ ਜਾ ਚੁੱਕੀ ਹੈ। 18 ਪਿੰਡਾਂ ਵਿਚ ਕੰਮ ਪ੍ਰਗਤੀ ਅਧੀਨ ਹੈ ਜੋ ਕਿ 31.03.2010 ਤੱਕ ਮੁਕੰਮਲ ਕਰ ਦਿੱਤੇ ਜਾਣਗੇ। ਬਾਕੀ ਰਹਿੰਦੇ 9 ਪਿੰਡਾਂ, ਜਿਨ੍ਹਾਂ ਦੀ ਆਬਾਦੀ ਬਹੁਤ ਘੱਟ ਹੈ (10 ਤੋਂ 100), ਨੂੰ ਕਵਰ ਕਰਨ ਲਈ ਢੁਕਵੇਂ ਮੱਦ ਅਧੀਨ ਤਖਮੀਨੇ ਬਣਾਏ ਜਾ ਰਹੇ ਹਨ ਅਤੇ ਇਨ੍ਹਾਂ ਪਿੰਡਾਂ ਨੂੰ ਵੀ 31.12.2009 ਤੱਕ ਕਵਰ ਕਰ ਦਿੱਤਾ ਜਾਵੇਗਾ।

---

## ਰਾਜ ਪ੍ਰਬੰਧਕੀ ਸੁਧਾਰ ਕਮਿਸ਼ਨ ਦੀ ਸਥਾਪਨਾ

*959 (ਸੀ.ਯੂ.). ਸ਼੍ਰੀ ਨਰੇਸ਼ ਕਟਾਰੀਆ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਦਾ ਪ੍ਰਬੰਧਕੀ ਸੁਧਾਰ ਕਮਿਸ਼ਨ ਸਥਾਪਿਤ ਕਰਨ ਦਾ ਕੋਈ ਵਿਚਾਰ ਹੈ; ਜੇਕਰ ਹੈ, ਤਾਂ ਇਸ ਦੇ ਕਿੰਨੇ ਮੈਂਬਰ ਹੋਣਗੇ ਅਤੇ ਉਨ੍ਹਾਂ ਨੂੰ ਕੀ-ਕੀ ਸਹੂਲਤਾਂ ਪ੍ਰਦਾਨ ਕੀਤੀਆਂ ਜਾਣਗੀਆਂ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਰਾਜ ਸਰਕਾਰ ਵੱਲੋਂ ਸੋਸ਼ਲ ਡਿਵੈਲਪਮੈਂਟ ਅਤੇ ਗਵਰਨੈਂਸ ਸੁਧਾਰ ਕਮਿਸ਼ਨ ਦੀ ਸਥਾਪਨਾ ਕੀਤੀ ਜਾ ਚੁੱਕੀ ਹੈ।

ਡਾ. ਪ੍ਰਮੋਦ ਕੁਮਾਰ, ਡਾਇਰੈਕਟਰ ਇੰਸਟੀਚਿਊਟ ਆਫ ਡਿਵੈਲਪਮੈਂਟ ਐਂਡ ਕਮਿਊਨੀਕੇਸ਼ਨ (ਆਈ.ਡੀ.ਸੀ.), ਚੰਡੀਗੜ੍ਹ ਨੂੰ ਕਮਿਸ਼ਨ ਦਾ ਚੇਅਰਮੈਨ ਨਿਯੁਕਤ ਕੀਤਾ ਗਿਆ ਹੈ ਅਤੇ ਇਸ ਦੇ 4 ਪਾਰਟ-ਟਾਈਮ ਮੈਂਬਰ ਹਨ।

ਕਮਿਸ਼ਨ ਦੇ ਚੇਅਰਮੈਨ ਨੂੰ ਆਨਰੇਰੀ ਕਪੈਸਿਟੀ ਵਿਚ ਕੈਬਨਿਟ ਮੰਤਰੀ ਦਾ ਦਰਜਾ ਦਿੱਤਾ ਗਿਆ ਹੈ ਅਤੇ ਚੇਅਰਮੈਨ ਨੂੰ 2,000/- ਰੁਪਏ ਪ੍ਰਤੀ ਬੈਠਕ ਮਾਣ-ਭੱਤਾ ਅਤੇ ਮੰਤਰੀ ਦਰਜੇ ਦਾ ਟੀ.ਏ./ਡੀ.ਏ. ਦਿੱਤਾ ਜਾਣਾ ਨਿਸ਼ਚਿਤ ਕੀਤਾ ਗਿਆ ਹੈ।

ਕਮਿਸ਼ਨ ਦੇ ਮੈਂਬਰਾਂ ਨੂੰ ਬੈਠਕ ਵਿਚ ਸ਼ਾਮਲ ਹੋਣ ਤੇ 2,000/- ਰੁਪਏ ਪ੍ਰਤੀ ਬੈਠਕ ਮਾਣ-ਭੱਤਾ ਦਿੱਤਾ ਜਾਵੇਗਾ ਅਤੇ ਪ੍ਰਬੰਧਕੀ ਸਕੱਤਰ ਦੇ ਦਰਜੇ ਅਨੁਸਾਰ ਟੀ.ਏ./ਡੀ.ਏ. ਦਿੱਤਾ ਜਾਵੇਗਾ।

---

## ਪੱਤਰਕਾਰਾਂ ਨੂੰ ਮੁਫਤ ਸਫਰ ਸਹੂਲਤ

*961 (ਸੀ.ਯੂ.). ਸ਼੍ਰੀ ਨਰੇਸ਼ ਕਟਾਰੀਆ : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਉਨ੍ਹਾਂ ਮਾਨਤਾ ਪ੍ਰਾਪਤ ਪੱਤਰਕਾਰਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖਣਗੇ ਜਿਨ੍ਹਾਂ ਨੂੰ ਸਰਕਾਰੀ ਬੱਸਾਂ ਵਿਚ ਮੁਫਤ ਸਫਰ ਕਰਨ ਅਤੇ ਟੋਲ ਅਦਾ ਕਰਨ ਤੋਂ ਛੋਟ ਦਿੱਤੀ ਗਈ ਹੈ?

ਸਰਦਾਰ ਸੁਖਬੀਰ ਸਿੰਘ ਬਾਦਲ : ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ ਵੱਲੋਂ ਇਸ ਸਮੇਂ 47 ਮਾਨਤਾ ਪ੍ਰਾਪਤ ਪੱਤਰਕਾਰਾਂ ਨੂੰ ਰਾਜ ਸਰਕਾਰ ਦੀਆਂ (ਪੰਜਾਬ ਰੋਡਵੇਜ਼ ਤੇ ਪੈਪਸੂ ਰੋਡਵੇਜ਼) ਸਾਧਾਰਣ ਬੱਸਾਂ ਵਿਚ ਮੁਫਤ ਸਫਰ ਕਰਨ ਦੀ ਸਹੂਲਤ ਦਿੱਤੀ ਜਾ ਰਹੀ ਹੈ। ਇਨ੍ਹਾਂ ਮਾਨਤਾ ਪ੍ਰਾਪਤ ਪੱਤਰਕਾਰਾਂ ਦੀ ਸੂਚੀ ਝੰਡੀ 'ਅ' ਤੇ ਪੇਸ਼ ਹੈ ਜੀ।

(ਅ) ਪੰਜਾਬ ਸਰਕਾਰ ਵੱਲੋਂ ਕਿਸੇ ਵੀ ਪੱਤਰਕਾਰ ਨੂੰ ਟੋਲ ਟੈਕਸ ਅਦਾ ਕਰਨ ਤੋਂ ਛੋਟ ਨਹੀਂ ਦਿੱਤੀ ਗਈ ਹੈ।

'ਅ'

## ਮੁਫਤ ਬੱਸ ਸਫਰ ਸਹੂਲਤ ਪ੍ਰਾਪਤ ਕਰ ਰਹੇ ਮਾਨਤਾ ਪ੍ਰਾਪਤ (ਐਕਰੀਡੇਟਿਡ) ਪੱਤਰਕਾਰਾਂ ਦੀ ਸੂਚੀ (ਚੰਡੀਗੜ੍ਹ)

| ਲੜੀ ਨੰ: | ਪੱਤਰਕਾਰ ਦਾ ਨਾਂ | ਅਹੁਦਾ | ਮੀਡੀਆ | ਵਿਸ਼ੇਸ਼ ਕਥਨ |
|---|---|---|---|---|
| 1. | ਜਗਤਾਰ ਸਿੱਧੂ | ਪ੍ਰਮੁੱਖ ਰਿਪੋਰਟਰ | ਪੰਜਾਬੀ ਟ੍ਰਿਬਿਊਨ | ਮਾਨਤਾ ਪ੍ਰਾਪਤ |
| 2. | ਬਲਵਿੰਦਰ ਜੰਮੂ | ਸਟਾਫ ਰਿਪੋਰਟਰ | ਪੰਜਾਬੀ ਟ੍ਰਿਬਿਊਨ | - ਉਹੀ - |
| 3. | ਅਜੈ ਸੁਕਲਾ | ਬਿਊਰੋ ਚੀਫ | ਅਮਰ ਉਜਾਲਾ | - ਉਹੀ - |
| 4. | ਹਮੀਰ ਸਿੰਘ | ਸਟਾਫ ਰਿਪੋਰਟਰ | ਅਮਰ ਉਜਾਲਾ | - ਉਹੀ - |
| 5. | ਮਦਨਦੀਪ | ਸਟਾਫ ਰਿਪੋਰਟਰ | ਜਗਬਾਣੀ | - ਉਹੀ - |
| 6. | ਨਰਿੰਦਰ ਜੱਗਾ | ਸਟਾਫ ਰਿਪੋਰਟਰ | ਅਜੀਤ | - ਉਹੀ - |
| 7. | ਸਵਤੰਤਰ ਸਕਸੈਨਾ | ਸਟਾਫ ਰਿਪੋਰਟਰ | ਦੈਨਿਕ ਟ੍ਰਿਬਿਊਨ | - ਉਹੀ - |
| 8. | ਨਿਰਮਲ ਸਿੰਘ | ਸਟਾਫ ਰਿਪੋਰਟਰ | ਦੇਸ਼ ਸੇਵਕ | - ਉਹੀ - |
| 9. | ਇੰਦਰ ਪ੍ਰੀਤ | ਸਟਾਫ ਰਿਪੋਰਟਰ | ਦੈਨਿਕ ਜਾਗਰਣ | - ਉਹੀ - |
| 10. | ਜਗਤਾਰ ਭੁੱਲਰ | ਸਟਾਫ ਰਿਪੋਰਟਰ | ਦੇਸ਼ ਵਿਦੇਸ਼ ਟਾਇਮਜ | - ਉਹੀ - |
| 11. | ਸੁੱਖਰਾਜ ਸਿੰਘ | ਸਟਾਫ ਰਿਪੋਰਟਰ | ਨੂਰੀ ਕਿਰਨ | - ਉਹੀ - |
| 12. | ਚਰਨਜੀਤ ਸਿੰਘ | ਸਟਾਫ ਰਿਪੋਰਟਰ | ਪੀ.ਟੀ.ਆਈ. | - ਉਹੀ - |
| 13. | ਦਿਨੇਸ਼ ਗੋਇਲ | ਸਟਾਫ ਰਿਪੋਰਟਰ | ਆਜ ਸਮਾਜ | - ਉਹੀ - |
| 14. | ਸੁਰਿੰਦਰ ਸਿੰਘ | ਸਟਾਫ ਰਿਪੋਰਟਰ | ਗਰਜ਼ਦੀ ਸਵੇਰ | - ਉਹੀ - |
| 15. | ਸੰਤ ਸਿੰਘ | ਸਟਾਫ ਰਿਪੋਰਟਰ | ਬਿਜਨੈਸ ਸਟੈਂਡਰਡ | - ਉਹੀ - |
| 16. | ਰਵਿੰਦਰ ਰੰਗ | ਫੋਟੋਗ੍ਰਾਫਰ | ਅਜੀਤ | - ਉਹੀ - |
| 17. | ਸੰਜੈ ਕੁਰਲ | ਫੋਟੋਗ੍ਰਾਫਰ | ਪੰਜਾਬ ਕੇਸਰੀ | - ਉਹੀ - |
| 18. | ਸੰਜੀਵ ਸ਼ਰਮਾ | ਫੋਟੋਗ੍ਰਾਫਰ | ਹਿੰਦੁਸਤਾਨ ਟਾਈਮਜ਼ | - ਉਹੀ - |
| 19. | ਅਜੈ ਵਰਮਾ | ਫੋਟੋਗ੍ਰਾਫਰ | ਅਮਰ ਉਜਾਲਾ | - ਉਹੀ - |
| 20. | ਕਮਲੇਸ਼ਵਰ ਸਿੰਘ | ਫੋਟੋਗ੍ਰਾਫਰ | ਇੰਡੀਅਨ ਐਕਸਪ੍ਰੈਸ | - ਉਹੀ - |
| 21. | ਪਰਵੇਸ਼ ਚੌਹਾਨ | ਫੋਟੋਗ੍ਰਾਫਰ | ਦੀ ਟ੍ਰਿਬਿਊਨ | - ਉਹੀ - |
| 22. | ਅਖਿਲੇਸ਼ ਮਿਸ਼ਰਾ | ਫੋਟੋਗ੍ਰਾਫਰ | ਦੀ ਹਿੰਦੂ | - ਉਹੀ - |

[ ਉਪ ਮੁੱਖ ਮੰਤਰੀ ]

| | | | |
|---|---|---|---|
| 23. ਗੁਰਦੀਪ ਸਿੰਘ | ਫੋਟੋਗ੍ਰਾਫਰ | ਯੂ.ਐਨ.ਆਈ. | - ਉਹੀ - |
| 24. ਸੰਤੋਖ ਸਿੰਘ | ਫੋਟੋਗ੍ਰਾਫਰ | ਸਪੋਕਸਮੈਨ | - ਉਹੀ - |
| 25. ਜੀ.ਸੀ. ਭਾਰਦਵਾਜ਼ | ਸਟਾਫ ਰਿਪੋਰਟਰ | ਸਪੋਕਸਮੈਨ | - ਉਹੀ - |
| 26. ਹਰੀਸ਼ ਬਾਗਾਂਵਾਲਾ | ਸਟਾਫ ਰਿਪੋਰਟਰ | ਅੱਜ ਦੀ ਆਵਾਜ਼ | - ਉਹੀ - |
| 27. ਅਨਿਲ ਭਾਰਦਵਾਜ਼ | ਸਟਾਫ ਰਿਪੋਰਟਰ | ਹਿੰਦੁਸਤਾਨ ਹਿੰਦੀ | - ਉਹੀ - |
| 28. ਮਨਜੀਤ ਸਿੱਧੂ | ਸਟਾਫ ਰਿਪੋਰਟਰ | ਦੈਨਿਕ ਜਾਗਰਣ | - ਉਹੀ - |

## ਚੰਡੀਗੜ੍ਹ ਦੇ ਸਬ ਐਡੀਟਰਾਂ ਦੀ ਮੁਫਤ ਸਫਰ ਸਹੂਲਤ ਦੀ ਸੂਚੀ

| ਲੜੀ ਨੰ: | ਪੱਤਰਕਾਰ ਦਾ ਨਾਂ | ਅਹੁਦਾ | ਮੀਡੀਆ | ਵਿਸ਼ੇਸ਼ ਕਥਨ |
|---|---|---|---|---|
| 1. | ਰਾਜਿੰਦਰ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 2. | ਨਿਰਮਲ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 3. | ਅਸ਼ੋਕ ਪਾਲ | ਸਬ ਐਡੀਟਰ | ਦੇਸ਼ ਸੇਵਕ | |
| 4. | ਸਰਿਤਾ ਕੁਮਾਰੀ | ਸਬ ਐਡੀਟਰ | ਦੇਸ਼ ਸੇਵਕ | |
| 5. | ਜਗਜੀਤ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 6. | ਪੰਕਜ ਸ਼ਰਮਾ | ਸਬ ਐਡੀਟਰ | ਦੇਸ਼ ਸੇਵਕ | |
| 7. | ਕੁਲਬੀਰ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 8. | ਚੰਦਰ ਪਾਲ | ਸਬ ਐਡੀਟਰ | ਦੇਸ਼ ਸੇਵਕ | |
| 9. | ਅਜੈਬ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 10. | ਕੰਵਰ ਰਾਜਿੰਦਰ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 11. | ਸੁੱਖਵਿੰਦਰ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 12. | ਗਿਆਨ ਚੰਦ | ਸਬ ਐਡੀਟਰ | ਦੇਸ਼ ਸੇਵਕ | |
| 13. | ਸੰਜੀਵ ਕੁਮਾਰ | ਸਬ ਐਡੀਟਰ | ਦੇਸ਼ ਸੇਵਕ | |
| 14. | ਬਲਜਿੰਦਰ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 15. | ਮਨਪ੍ਰੀਤ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 16. | ਹਰਪ੍ਰੀਤ ਸਿੰਘ | ਸਬ ਐਡੀਟਰ | ਦੇਸ਼ ਸੇਵਕ | |
| 17. | ਅਵਤਾਰ ਸਿੰਘ | ਸਬ ਐਡੀਟਰ | ਦੇਸ਼ ਸੇਵਕ | |

| | | | |
|---|---|---|---|
| 18. | ਹਰਦੇਵ ਸਿੰਘ | ਸਬ ਐਡੀਟਰ | ਦੇਸ਼ ਸੇਵਕ |
| 19. | ਰਮਿੰਦਰਜੀਤ ਸਿੰਘ | ਸਬ ਐਡੀਟਰ | ਦੇਸ਼ ਸੇਵਕ |
| 20. | ਹਰਪ੍ਰੀਤ ਸਿੰਘ | ਸਬ ਐਡੀਟਰ | ਸਪੋਕਸਮੈਨ |
| 21. | ਪ੍ਰੇਮ ਗੋਰਖੀ | ਸਬ ਐਡੀਟਰ | ਦੇਸ਼ ਸੇਵਕ |
| 22. | ਮਨਪ੍ਰੀਤ ਸਿੰਘ | ਸਬ ਐਡੀਟਰ | ਸਪੋਕਸਮੈਨ |

## ਪੰਜਾਬ ਦੇ ਮਾਨਤਾ ਪ੍ਰਾਪਤ ਪੱਤਰਕਾਰਾਂ ਦੀ ਮੁਫਤ ਸਫਰ ਸਹੂਲਤ ਦੇਣ ਸਬੰਧੀ ਸੂਚੀ

### ਪਟਿਆਲਾ

| ਲੜੀ ਨੰ: | ਪੱਤਰਕਾਰ ਦਾ ਨਾਂ | ਅਹੁਦਾ | ਮੀਡੀਆ | ਵਿਸ਼ੇਸ਼ ਕਥਨ |
|---|---|---|---|---|
| 1. | ਸੰਜੀਵ ਚੌਪੜਾ | ਸਟਾਫ ਰਿਪੋਰਟਰ | ਇੰਡੀਅਨ ਐਕਸਪ੍ਰੈਸ | ਮਾਨਤਾ ਪ੍ਰਾਪਤ |
| 2. | ਅਤਰ ਸਿੰਘ | ਸਟਾਫ ਰਿਪੋਰਟਰ | ਦੀ ਟ੍ਰਿਬਿਊਨ | ਮਾਨਤਾ ਪ੍ਰਾਪਤ |
| 3. | ਪ੍ਰਵੇਸ਼ ਕੁਮਾਰ | ਸਟਾਫ ਰਿਪੋਰਟਰ | ਟਾਇਮਜ਼ ਆਫ ਇੰਡੀਆ | ਮਾਨਤਾ ਪ੍ਰਾਪਤ |
| 4. | ਜੀ.ਐਸ. ਅਸ਼ਕ | ਸਟਾਫ ਰਿਪੋਰਟਰ | ਟਾਇਮਜ਼ ਆਫ ਇੰਡੀਆ | ਮਾਨਤਾ ਪ੍ਰਾਪਤ |

### ਸੰਗਰੂਰ

| | | | | |
|---|---|---|---|---|
| 1. | ਜਸਬੀਰ ਸਿੰਘ ਮਸਤਾਨਾਂ | ਰਿਪੋਰਟਰ | ਧੜਲੇਦਾਰ | ਮਾਨਤਾ ਪ੍ਰਾਪਤ |
| 2. | ਅਵਤਾਰ ਸਿੰਘ ਛਾਜਲੀ | ਰਿਪੋਰਟਰ | ਅਕਾਲੀ ਪੱਤ੍ਰਿਕਾ | ਮਾਨਤਾ ਪ੍ਰਾਪਤ |

### ਜਲੰਧਰ

| | | | | |
|---|---|---|---|---|
| 1. | ਇੱਜਤਪਾਲ ਸਿੰਘ | ਰਿਪੋਰਟਰ | ਟਾਇਮਜ਼ ਆਫ ਇੰਡੀਆ | ਮਾਨਤਾ ਪ੍ਰਾਪਤ |
| 2. | ਦਵਿੰਦਰ ਪਾਲ ਸਿੰਘ | ਰਿਪੋਰਟਰ | ਦੈਨਿਕ ਜਾਗਰਣ | ਮਾਨਤਾ ਪ੍ਰਾਪਤ |
| 3. | ਰਾਜੀਵ ਭਾਸਕਰ | ਰਿਪੋਰਟਰ | ਪੀ.ਟੀ.ਆਈ. | ਮਾਨਤਾ ਪ੍ਰਾਪਤ |
| 4. | ਊਸ਼ਾ ਪਾਵਾਰ | ਰਿਪੋਰਟਰ | ਏ.ਆਈ.ਆਰ. | ਮਾਨਤਾ ਪ੍ਰਾਪਤ |
| 5. | ਵਿਪਨ ਭਾਰਦਵਾਜ਼ | ਰਿਪੋਰਟਰ | ਦੀ ਟ੍ਰਿਬਿਊਨ | ਮਾਨਤਾ ਪ੍ਰਾਪਤ |

### ਅੰਮ੍ਰਿਤਸਰ

| | | | | |
|---|---|---|---|---|
| 1. | ਸੁਨੀਲ ਪਾਂਡੇ | ਰਿਪੋਰਟਰ | ਦੈਨਿਕ ਜਾਗਰਣ | ਮਾਨਤਾ ਪ੍ਰਾਪਤ |

[ ਉਪ ਮੁੱਖ ਮੰਤਰੀ ]

| | | | | |
|---|---|---|---|---|
| 2. | ਗੁਰਦਿਆਲ ਸਿੰਘ | ਰਿਪੋਰਟਰ | ਚੜ੍ਹਦੀ ਕਲਾ | ਮਾਨਤਾ ਪ੍ਰਾਪਤ |

ਫਿਰੋਜ਼ਪੁਰ

| | | | | |
|---|---|---|---|---|
| 1. | ਹਰਜਿੰਦਰ ਮਲਹੋਤਰਾ | ਰਿਪੋਰਟਰ | ਦੈਨਿਕ ਜਾਗਰਣ | ਮਾਨਤਾ ਪ੍ਰਾਪਤ |

ਬਠਿੰਡਾ

| | | | | |
|---|---|---|---|---|
| 1. | ਸੁਖਜਿੰਦਰ ਸਿੰਘ ਮਾਨ | ਰਿਪੋਰਟਰ | ਸਪੋਕਸਮੈਨ | ਮਾਨਤਾ ਪ੍ਰਾਪਤ |
| 2. | ਰਾਜਯਦੀਪ | ਰਿਪੋਰਟਰ | ਦੀ ਟ੍ਰਿਬਿਊਨ | ਮਾਨਤਾ ਪ੍ਰਾਪਤ |
| 3. | ਬਖਤਾਵਰ ਸਿੰਘ ਢਿਲੋਂ | ਰਿਪੋਰਟਰ | ਨਵਾਂ ਜ਼ਮਾਨਾ | ਮਾਨਤਾ ਪ੍ਰਾਪਤ |

ਮੁਕਤਸਰ

| | | | | |
|---|---|---|---|---|
| 1. | ਸ਼ਮਿੰਦਰ ਪਾਲ ਸਿੰਘ | ਰਿਪੋਰਟਰ | ਨਵਾਂ ਜ਼ਮਾਨਾ | ਮਾਨਤਾ ਪ੍ਰਾਪਤ |

ਹੁਸ਼ਿਆਰਪੁਰ

| | | | | |
|---|---|---|---|---|
| 1. | ਰਾਕੇਸ਼ ਸੂਦ | ਰਿਪੋਰਟਰ | ਹਿੰਦ ਸਮਾਚਾਰ ਗਰੁੱਪ | ਮਾਨਤਾ ਪ੍ਰਾਪਤ |

## ਪੰਜਾਬ ਦੇ ਸਬ ਐਡੀਟਰਾਂ ਦੀ ਮੁਫਤ ਸਫਰ ਸਹੂਲਤ ਦੀ ਸੂਚੀ

ਜਲੰਧਰ

| ਲੜੀ ਨੰ: | ਪੱਤਰਕਾਰ ਦਾ ਨਾਂ | ਅਹੁਦਾ | ਮੀਡੀਆ | ਵਿਸ਼ੇਸ਼ ਕਥਨ |
|---|---|---|---|---|
| 1. | ਦਰਸ਼ਨ ਸਿੰਘ | ਸਬ ਐਡੀਟਰ | ਅਜੀਤ | |
| 2. | ਅਵਤਾਰ ਸਿੰਘ | ਸਬ ਐਡੀਟਰ | ਅਜੀਤ | |
| 3. | ਤਰਿਸਨ ਦੀਪ ਸਿੰਘ | ਸਬ ਐਡੀਟਰ | ਅਜੀਤ | |
| 4. | ਗੁਰਪ੍ਰੀਤ ਸਿੰਘ | ਸਬ ਐਡੀਟਰ | ਅਜੀਤ | |
| 5. | ਜਗਜੀਤ ਸਿੰਘ | ਸਬ ਐਡੀਟਰ | ਅਜੀਤ | |
| 6. | ਜਸਪਾਲ ਸਿੰਘ | ਸਬ ਐਡੀਟਰ | ਅਜੀਤ | |
| 7. | ਹਰਮੀਤ ਸਿੰਘ | ਸਬ ਐਡੀਟਰ | ਅਜੀਤ | |
| 8. | ਬਲਜੀਤ ਸਿੰਘ | ਸਬ ਐਡੀਟਰ | ਅਜੀਤ | |
| 9. | ਤਜਿੰਦਰ ਸਿੰਘ | ਸਬ ਐਡੀਟਰ | ਅਜੀਤ | |
| 10. | ਪਰਮਜੀਤ ਸਿੰਘ | ਸਬ ਐਡੀਟਰ | ਅਜੀਤ | |

| | | |
|---|---|---|
| 11. ਕੁਲਵੰਤ ਸਿੰਘ | ਸਬ ਐਡੀਟਰ | ਅਜੀਤ |
| 12. ਜਗਜੀਤ ਸਿੰਘ | ਸਬ ਐਡੀਟਰ | ਅਜੀਤ |
| 13. ਗੁਰਵਿੰਦਰ ਸਿੰਘ | ਸਬ ਐਡੀਟਰ | ਅਜੀਤ |
| 14. ਦਵਿੰਦਰ ਸਿੰਘ | ਸਬ ਐਡੀਟਰ | ਅਜੀਤ |
| 15. ਸੁਭੇਗ ਸਿੰਘ | ਸਬ ਐਡੀਟਰ | ਅਜੀਤ |
| 16. ਪ੍ਰਭਦੀਪ ਸਿੰਘ | ਸਬ ਐਡੀਟਰ | ਅਜੀਤ |
| 17. ਹਰਜੀਤ ਸਿੰਘ | ਸਬ ਐਡੀਟਰ | ਅਜੀਤ |
| 18. ਹਰਵਿੰਦਰ ਸਿੰਘ | ਸਬ ਐਡੀਟਰ | ਅਜੀਤ |
| 19. ਭੁਪਿੰਦਰ ਸਿੰਘ | ਸਬ ਐਡੀਟਰ | ਅਜੀਤ |
| 20. ਹਰਦੀਪ ਸਿੰਘ | ਸਬ ਐਡੀਟਰ | ਅਜੀਤ |
| 21. ਰਣਜੀਤ ਸਿੰਘ | ਸਬ ਐਡੀਟਰ | ਅਜੀਤ |
| 22. ਹਰਜਿੰਦਰ ਸਿੰਘ | ਸਬ ਐਡੀਟਰ | ਅਜੀਤ |
| 23. ਜਸਵਿੰਦਰ ਸਿੰਘ | ਸਬ ਐਡੀਟਰ | ਅਜੀਤ |
| 24. ਅਵਤਾਰ ਸਿੰਘ | ਸਬ ਐਡੀਟਰ | ਅਜੀਤ |
| 25. ਹਰਪ੍ਰੀਤ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 26. ਦਵਿੰਦਰ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 27. ਬਖਸ਼ੀਸ਼ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 28. ਸੁੱਚਾ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 29. ਸੁਖਜੀਤ ਕੌਰ | ਸਬ ਐਡੀਟਰ | ਅੱਜ ਦੀ ਆਵਾਜ਼ |
| 30. ਹਰਪ੍ਰੀਤ ਸਿੰਘ ਲਹਿਲ | ਸਬ ਐਡੀਟਰ | ਅੱਜ ਦੀ ਆਵਾਜ਼ |
| 31. ਸੁਬਾ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 32. ਬਖਸ਼ੀਸ਼ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 33. ਮਲਕੀਤ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 34. ਸੁਰਜੀਤ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 35. ਰਛਪਾਲ ਸਿੰਘ | ਸਬ ਐਡੀਟਰ | ਅੱਜ ਦੀ ਆਵਾਜ਼ |
| 36. ਰੁਪਿੰਦਰ ਕੌਰ | ਸਬ ਐਡੀਟਰ | ਅੱਜ ਦੀ ਆਵਾਜ਼ |

[ ਉਪ ਮੁੱਖ ਮੰਤਰੀ ]

| | | |
|---|---|---|
| 37. ਰਾਜੇਸ਼ ਸਿੰਘ | ਸਬ ਐਡੀਟਰ | ਦੈਨਿਕ ਜਾਗਰਣ |
| 38. ਬਲਬੀਰ ਸਿੰਘ | ਸਬ ਐਡੀਟਰ | ਨਵਾਂ ਜ਼ਮਾਨਾ |
| 39. ਸਵਰਨ ਸਿੰਘ | ਸਬ ਐਡੀਟਰ | ਨਵਾਂ ਜ਼ਮਾਨਾ |
| 40. ਹੰਸ ਰਾਜ | ਸਬ ਐਡੀਟਰ | ਨਵਾਂ ਜ਼ਮਾਨਾ |
| 41. ਮਨੋਹਰ ਲਾਲ | ਸਬ ਐਡੀਟਰ | ਨਵਾਂ ਜ਼ਮਾਨਾ |
| 42. ਸਰੋਜ਼ ਅਰੋੜਾ | ਸਬ ਐਡੀਟਰ | ਨਵਾਂ ਜ਼ਮਾਨਾ |
| 43. ਬਲਵਿੰਦਰ ਸਿੰਘ | ਸਬ ਐਡੀਟਰ | ਨਵਾਂ ਜ਼ਮਾਨਾ |
| 44. ਰੋਸ਼ਨ ਲਾਲ ਬੰਧਨ | ਸਬ ਐਡੀਟਰ | ਨਵਾਂ ਜ਼ਮਾਨਾ |
| 45. ਨਰਿੰਦਰ ਪਾਲ ਸਿੰਘ | ਸਬ ਐਡੀਟਰ | ਨਵਾਂ ਜ਼ਮਾਨਾ |
| 46. ਜਗਜੀਤ ਸਿੰਘ | ਸਬ ਐਡੀਟਰ | ਨਵਾਂ ਜ਼ਮਾਨਾ |
| 47. ਬਲਵੰਤ ਸਿੰਘ ਰੁਪਾਲ | ਸਬ ਐਡੀਟਰ | ਨਵਾਂ ਜ਼ਮਾਨਾ |
| 48. ਸੇਵਾ ਸਿੰਘ | ਸਬ ਐਡੀਟਰ | ਨਵਾਂ ਜ਼ਮਾਨਾ |
| 49. ਰਣਜੋਧ ਸਿੰਘ | ਸਬ ਐਡੀਟਰ | ਨਵਾਂ ਜ਼ਮਾਨਾ |

ਪਟਿਆਲਾ

| | | |
|---|---|---|
| 1. ਅਮ੍ਰਿਤਪਾਲ ਕੌਰ | ਸਬ ਐਡੀਟਰ | ਗਰਜ਼ਦੀ ਸਵੇਰ |

---

## ਕਰਮਚਾਰੀਆਂ ਨੂੰ ਤਨਖਾਹ ਕਮਿਸ਼ਨ ਦੇ ਬਕਾਇਆਂ ਦੀ ਅਦਾਇਗੀ

***967 (ਸੀ.ਯੂ.). ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਦੇ ਕਰਮਚਾਰੀਆਂ ਲਈ 1 ਜਨਵਰੀ, 2006 ਤੋਂ ਤਨਖਾਹ ਕਮਿਸ਼ਨ ਦੀ ਲਾਗੂ ਰਿਪੋਰਟ ਦਾ ਬਣਦਾ ਏਰੀਅਰ ਕਰਮਚਾਰੀਆਂ ਨੂੰ ਨਕਦ ਦਿੱਤਾ ਜਾਵੇਗਾ ਜਾਂ ਉਨ੍ਹਾਂ ਦੇ ਜੀ.ਪੀ. ਫੰਡ ਵਿਚ ਜਮ੍ਹਾਂ ਕੀਤਾ ਜਾਵੇਗਾ, ਜੇਕਰ ਨਕਦ ਦਿੱਤਾ ਜਾਵੇਗਾ ਤਾਂ ਕਿੰਨੀਆਂ ਕਿਸ਼ਤਾਂ ਵਿਚ ਅਤੇ ਕਦੋਂ ਤੋਂ ਨਕਦ ਦਿੱਤਾ ਜਾਵੇਗਾ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਇਸ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

---

## ਨਿਓਲੇ ਦੇ ਵਾਲਾਂ ਵਾਲੇ ਬੁਰਸ਼ਾਂ ਦੀ ਵਿਕਰੀ

*976 (ਸੀ.ਯੂ.). **ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਮਈ, 2009 ਤੋਂ 10 ਜੂਨ, 2009 ਤੱਕ ਦੇ ਸਮੇਂ ਦੌਰਾਨ ਮੋਹਾਲੀ ਜ਼ਿਲ੍ਹੇ ਦੇ ਖਰੜ ਪੁਲਿਸ ਥਾਣਾ (ਸਿਟੀ) ਵਿਚ ਖਰੜ ਦੇ ਕੁਝ ਦੁਕਾਨਦਾਰਾਂ ਵਿਰੁੱਧ ਨਿਓਲੇ ਦੇ ਵਾਲਾਂ ਵਾਲੇ ਬੁਰਸ਼ ਵੇਚਣ ਦੇ ਇਲਜ਼ਾਮ ਅਧੀਨ ਪਰਚੇ ਦਰਜ਼ ਕੀਤੇ ਗਏ ਹਨ, ਜੇਕਰ ਹਾਂ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ) :** ਹਾਂ ਜੀ, ਮਈ 2009 ਤੋਂ 10 ਜੂਨ, 2009 ਦੇ ਸਮੇਂ ਦੇ ਦੌਰਾਨ ਮੋਹਾਲੀ ਜ਼ਿਲ੍ਹੇ ਦੇ ਖਰੜ ਪੁਲਿਸ ਥਾਣਾ (ਸਿਟੀ) ਵਿਚ ਖਰੜ ਦੇ ਕੁਝ ਦੁਕਾਨਦਾਰਾਂ ਵਿਰੁੱਧ ਨਿਓਲੇ ਦੇ ਵਾਲਾਂ ਵਾਲੇ ਬੁਰਸ਼ ਵੇਚਣ ਦੇ ਇਲਜ਼ਾਮ ਅਧੀਨ ਤਿੰਨ ਪਰਚੇ ਦਰਜ ਕੀਤੇ ਗਏ ਹਨ, ਜਿਨ੍ਹਾਂ ਦਾ ਵੇਰਵਾ ਅਨੁਲੱਗ 'ੳ' ਵਿਚ ਦਿੱਤਾ ਗਿਆ ਹੈ।

### ਅਨੁਲੱਗ 'ੳ'

| ਲੜੀ ਨੰ: | ਮੁ: ਨੰਬਰ, ਮਿਤੀ, ਜੁਰਮ ਅਤੇ ਥਾਣਾ | ਦਰਖਾਸਤੀ ਦਾ ਨਾਮ ਅਤੇ ਪਤਾ | ਦੋਸ਼ੀ ਦਾ ਨਾਮ ਅਤੇ ਪਤਾ | ਸੰਖੇਪ ਹਾਲਤ |
|---|---|---|---|---|
| 1. | 202/1.6.09 ਅ/ਧ 9,39,49B,50,51 ਜੰਗਲੀ ਜੀਵਨ ਐਕਟ 1972, ਥਾਣਾ ਖਰੜ | ਗੌਰਵ ਗੁਪਤਾ ਪੁੱਤਰ ਅਸ਼ੋਕ ਗੁਪਤਾ ਵਾਸੀ ਮਕਾਨ ਨੰਬਰ 14 ਅਸ਼ੋਕਾ ਰੋਡ ਨਵੀਂ ਦਿੱਲੀ | ਗਗਨਦੀਪ ਸਿੰਘ ਉਰਫ ਰਿੰਪੀ ਪੁੱਤਰ ਦਿਲਬਾਗ ਸਿੰਘ ਜੱਟ ਵਾਸੀ ਸਵਾੜਾ ਧਾਲੀਵਾਲ ਪੇਂਟਿੰਗ ਅਤੇ ਹਾਰਡਵੇਅਰ ਸਟੋਰ ਸਵਾੜਾ ਥਾਣਾ ਖਰੜ | ਮੁਦਈ ਮੁਕੱਦਮਾ ਨੇ ਦੱਸਿਆ ਕਿ ਉਹ ਪੀ.ਐਫ.ਏ. ਛਾਪਾਮਾਰ ਪਾਰਟੀ ਦਾ ਪ੍ਰਧਾਨ ਹੈ। ਉਸ ਨੇ ਸ.ਥ. ਗੁਰਬਖਸ਼ ਰਾਮ ਨੂੰ ਗੁਪਤ ਸੂਚਨਾ ਦਿੱਤੀ ਕਿ ਦੋਸ਼ੀ ਨਿਊਲੇ ਦੇ ਵਾਲਾਂ ਦੇ ਬੁਰਸ਼ ਦੁਕਾਨ ਵਿਚ ਰੱਖਦੇ ਤੇ ਵੇਚਦੇ ਹਨ। ਦੋਸ਼ੀ ਦੀ ਦੁਕਾਨ ਤੇ ਰੇਡ ਕਰਕੇ 27 ਬੁਰਸ਼ ਬ੍ਰਾਮਦ ਕੀਤੇ ਗਏ ਸਨ। |
| 2. | 203/1.6.09 ਅ/ਧ 9,39,49B,50,51 ਜੰਗਲੀ ਜੀਵਨ ਐਕਟ 1972, ਥਾਣਾ ਖਰੜ | ਗੌਰਵ ਗੁਪਤਾ ਪੁੱਤਰ ਅਸ਼ੋਕ ਗੁਪਤਾ ਵਾਸੀ ਮਕਾਨ ਨੰਬਰ 14 ਅਸ਼ੋਕਾ ਰੋਡ, ਨਵੀਂ ਦਿੱਲੀ | ਫੂਲ ਚੰਦ ਅਤੇ ਸੰਨਜ਼ ਅੱਪਰ ਬਜਾਰ ਖਰੜ | ਮੁਦਈ ਮੁਕੱਦਮਾ ਨੇ ਦੱਸਿਆ ਕਿ ਉਹ ਪੀ.ਐਫ.ਏ. ਛਾਪਾ-ਮਾਰ ਪਾਰਟੀ ਦਾ ਪ੍ਰਧਾਨ ਹੈ। ਉਸ ਨੇ ਸ.ਥ. ਅਤੁਲ ਸੋਨੀ ਨੂੰ ਗੁਪਤ ਸੂਚਨਾ ਦਿੱਤੀ ਕਿ ਦੋਸ਼ੀ ਨਿਊਲੇ ਦੇ ਵਾਲਾਂ ਦੇ ਬੁਰਸ਼ ਦੁਕਾਨ ਵਿਚ ਰੱਖਦੇ |

[ ਮੁੱਖ ਮੰਤਰੀ ]

| | | | | |
|---|---|---|---|---|
| | | | | ਤੇ ਵੇਚਦੇ ਹਨ। ਦੋਸ਼ੀ ਦੀ ਦੁਕਾਨ ਤੇ ਰੇਡ ਕਰਕੇ 61 ਬੁਰਸ਼ ਬ੍ਰਾਮਦ ਕੀਤੇ ਗਏ ਸਨ। |
| 3. | 204/1.6.09 ਅ/ਧ 9,39,49B,50,51 ਜੰਗਲੀ ਜੀਵਨ ਐਕਟ 1972, ਥਾਣਾ ਖਰੜ | ਗੌਰਵ ਗੁਪਤਾ ਪੁੱਤਰ ਅਸ਼ੋਕ ਗੁਪਤਾ ਵਾਸੀ ਮਕਾਨ ਨੰਬਰ 14 ਅਸ਼ੋਕਾ ਰੋਡ, ਨਵੀਂ ਦਿੱਲੀ | ਰਵਿੰਦਰ ਸਿੰਘ ਪੁੱਤਰ ਹਰਪਿੰਦਰ ਸਿੰਘ ਵਾਸੀ ਮਕਾਨ ਨੰਬਰ 2940 ਵਾਰਡ 5, ਰੇਖੀ ਜਨਰਲ ਸਟੋਰ ਅੱਪਰ ਬਜ਼ਾਰ ਖਰੜ 5 | ਮੁਦਈ ਮੁੱਕਦਮਾ ਨੇ ਦੱਸਿਆ ਕਿ ਉਹ ਪੀ.ਐਫ.ਏ. ਛਾਪਾ-ਮਾਰ ਪਾਰਟੀ ਦਾ ਪ੍ਰਧਾਨ ਹੈ। ਉਸ ਨੇ ਸ.ਥ. ਅਤੁਲ ਸੋਨੀ ਨੂੰ ਗੁਪਤ ਸੂਚਨਾ ਦਿੱਤੀ ਕਿ ਦੋਸ਼ੀ ਨਿਊਲੇ ਦੇ ਵਾਲਾਂ ਦੇ ਬੁਰਸ਼ ਦੁਕਾਨ ਵਿਚ ਰੱਖਦੇ ਤੇ ਵੇਚਦੇ ਹਨ। ਦੋਸ਼ੀ ਦੀ ਦੁਕਾਨ ਤੇ ਰੇਡ ਕਰਕੇ 17 ਬੁਰਸ਼ ਬ੍ਰਾਮਦ ਕੀਤੇ ਗਏ ਸਨ। |

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 983 (ਸੀ.ਯੂ.)**

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 984 (ਸੀ.ਯੂ.)***

---

## ਮੰਡੀ ਕੋਟ ਫੱਤਾ ਵਿਖੇ ਅਗਵਾ ਕਰਨ ਦੀ ਵਾਰਦਾਤ

*988 (ਸੀ.ਯੂ.). **ਸਰਦਾਰ ਮੱਖਣ ਸਿੰਘ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਠਿੰਡਾ ਜ਼ਿਲ੍ਹੇ ਦੀ ਮੰਡੀ ਕੋਟ ਫੱਤਾ ਵਿਖੇ ਮਈ, 2009 ਦੇ ਮਹੀਨੇ ਦੌਰਾਨ ਕੋਈ ਅਗਵਾ ਕਰਨ ਦਾ ਕੇਸ ਦਰਜ ਕੀਤਾ ਗਿਆ ਹੈ ; ਜੇਕਰ ਹੈ ਤਾਂ ਵੇਰਵੇ ਦਿੱਤੇ ਜਾਣ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਹਾਂ ਜੀ, ਮਹੀਨਾ ਮਈ, 2009 ਦੌਰਾਨ ਮੰਡੀ ਕੋਟ ਫੱਤਾ ਵਿਚ ਅਗਵਾ ਕਰਨ ਦੇ ਦੋ ਮੁਕਦਮੇ ਦਰਜ ਹੋਏ ਹਨ :-

(1) ਮੁਕੱਦਮਾ ਨੰਬਰ 21, ਮਿਤੀ 8.5.09 ਅਧੀਨ ਧਾਰਾ 365/323

** Reply to Starred Question No. 983 (C.U.) has not been received till 18.1.2011 i.e. the date on which this Annexure was sent to the Press for final printing.

*** For Starred Question No. 984 (C.U.) and reply thereto, please see Appendix to Annexure to this Debates.

ਆਈ.ਪੀ.ਸੀ. ਥਾਣਾ ਮੰਡੀ ਕੋਟ ਫੱਤਾ, ਸ਼੍ਰੀ ਸਿਆਮਬੀਰ ਪੁੱਤਰ ਸ਼੍ਰੀ ਪ੍ਰੀਤਮ ਸਿੰਘ ਵਾਸੀ ਵਾਰਡ ਨੰਬਰ 2, ਮੰਡੀ ਕੋਟ ਫੱਤਾ ਦੇ ਬਿਆਨ ਤੇ ਸਤਵਿੰਦਰ ਸਿੰਘ ਧਨੋਆ ਪੁੱਤਰ ਦਰਸ਼ਨ ਸਿੰਘ ਜੱਟ ਵਾਸੀ ਵਾਰਡ ਨੰ: 2 ਮੰਡੀ ਕੋਟ ਫੱਤਾ, ਜ਼ਿਲ੍ਹਾ ਬਠਿੰਡਾ ਦੇ ਬਰਖਿਲਾਫ ਦਰਜ ਰਜਿਸਟਰ ਹੋਇਆ।

(2) ਮੁਕੱਦਮਾ ਨੰਬਰ 24, ਮਿਤੀ 15.5.09 ਅਧੀਨ ਧਾਰਾ 363/366-ਏ/34 ਆਈ.ਪੀ.ਸੀ., ਥਾਣਾ ਮੰਡੀ ਕੋਟ ਫੱਤਾ ਸ਼੍ਰੀ ਜਰਨੈਲ ਸਿੰਘ ਦੇ ਬਿਆਨ ਤੇ ਸਿਆਮਬੀਰ ਪੁੱਤਰ ਪ੍ਰੀਤਮ ਸਿੰਘ ਅਤੇ ਉਸ ਦੇ ਭਰਾ ਡੋਰੀਆ, ਵਾਸੀ ਵਾਰਡ ਨੰਬਰ 2 ਮੰਡੀ ਕੋਟ ਫੱਤਾ, ਜ਼ਿਲ੍ਹਾ ਬਠਿੰਡਾ ਦੇ ਬਰਖਿਲਾਫ ਉਸ ਦੀ ਲੜਕੀ ਨੂੰ ਅਗਵਾ ਕਰਨ ਵਿਰੁੱਧ ਦਰਜ ਰਜਿਸਟਰ ਕੀਤਾ ਗਿਆ।

---

## ਜਲੰਧਰ ਸ਼ਹਿਰ ਦੇ ਮਕਸੂਦਾਂ ਥਾਣਾ ਅਤੇ 8 ਨੰਬਰ ਥਾਣੇ ਲਈ ਸੁਰੱਖਿਅਤ ਇਮਾਰਤਾਂ ਦਾ ਪ੍ਰਬੰਧ ਕਰਨਾ

***994 (ਸੀ.ਯੂ.). ਸ਼੍ਰੀ ਕੇ.ਡੀ. ਭੰਡਾਰੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ ਵਿਖੇ ਮਕਸੂਦਾਂ ਥਾਣਾ ਅਤੇ ਥਾਣਾ ਨੰਬਰ-8 ਦੀ ਬਿਲਡਿੰਗ ਨਾ ਵਰਤੋਂ ਯੋਗ ਕਰਾਰ ਦੇ ਦਿੱਤੀ ਗਈ ਹੈ ; ਜੇਕਰ ਹੈ ਤਾਂ ਇਨ੍ਹਾਂ ਥਾਣਿਆਂ ਲਈ ਵਰਤੋਂ ਯੋਗ ਇਮਾਰਤ ਮੁੱਹਈਆ ਕਰਵਾਉਣ ਲਈ ਕੀ ਪ੍ਰਬੰਧ ਕੀਤੇ ਜਾ ਰਹੇ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ :** ਨਹੀਂ ਜੀ। ਜਲੰਧਰ ਵਿਖੇ ਥਾਣਾ ਮਕਸੂਦਾਂ ਅਤੇ ਥਾਣਾ ਨੰ: 8 ਦੀਆਂ ਇਮਾਰਤਾਂ ਨੂੰ ਨਾ-ਵਰਤਣਯੋਗ ਕਰਾਰ ਨਹੀਂ ਦਿੱਤਾ ਗਿਆ। ਇਸ ਸਮੇਂ ਥਾਣਾ ਮਕਸੂਦਾਂ ਸਿਹਤ ਵਿਭਾਗ ਦੀ ਇਮਾਰਤ ਵਿਚ ਅਤੇ ਥਾਣਾ ਡਵੀਜ਼ਨ ਨੰ: 8, ਜਲੰਧਰ, ਕਿਰਾਏ ਦੀ ਇਮਾਰਤ ਵਿਚ ਕੰਮ ਕਰ ਰਿਹਾ ਹੈ। ਇਨ੍ਹਾਂ ਥਾਣਿਆਂ ਵਾਸਤੇ ਜ਼ਮੀਨ ਪੁਲਿਸ ਵਿਭਾਗ ਨੂੰ ਤਬਦੀਲ ਕਰਾਉਣ ਲਈ ਪੰਜਾਬ ਮੰਡੀ ਬੋਰਡ ਅਤੇ ਸਥਾਨਕ ਸਰਕਾਰ ਵਿਭਾਗ ਨਾਲ ਪੱਤਰ ਵਿਹਾਰ ਚੱਲ ਰਿਹਾ ਹੈ।

---

## ਭਿੱਖੀਵਿੰਡ ਵਿਖੇ ਬੱਸ ਅੱਡੇ ਦੀ ਉਸਾਰੀ

***1000 (ਸੀ.ਯੂ.). ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਸਬਾ ਭਿੱਖੀਵਿੰਡ, ਤਹਿਸੀਲ ਪੱਟੀ ਵਿਖੇ ਬਣ ਰਹੇ ਬੱਸ ਸਟੈਂਡ ਦਾ ਕੰਮ ਮੁਕੰਮਲ ਨਾ ਹੋਣ ਦੇ ਕੀ ਕਾਰਨ ਹਨ ਅਤੇ ਇਸ ਦਾ ਕੰਮ ਕਦੋਂ ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਬੱਸ ਸਟੈਂਡ ਭਿੱਖੀਵਿੰਡ ਦੇ ਨਿਰਮਾਣ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਲਈ 88.15 ਲੱਖ ਰੁਪਏ ਦਾ ਤਖਮੀਨਾ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਸਾਲ 2001 ਵਿਚ ਭੇਜਿਆ ਗਿਆ ਸੀ ਪਰ ਡਿਪਟੀ ਕਮਿਸ਼ਨਰ ਵੱਲੋਂ ਕੇਵਲ 55.88 ਲੱਖ ਰੁਪਏ ਦੀ ਧਨ ਰਾਸ਼ੀ ਹੀ ਜਮ੍ਹਾਂ ਕਰਵਾਈ ਗਈ। ਇਸ ਵਿਚੋਂ 48.77 ਲੱਖ ਰੁਪਏ ਦਾ ਕੰਮ ਮੁਕੰਮਲ ਕਰਨ ਉਪਰੰਤ ਬਾਕੀ 7.11 ਲੱਖ ਰੁਪਿਆ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਦੇ ਹੁਕਮਾਂ ਨਾਲ ਡਾਇਰੈਕਟਰ ਸਮਾਲ ਸੇਵਿੰਗਜ਼, ਅੰਮ੍ਰਿਤਸਰ ਨੂੰ ਸਾਲ 2002 ਵਿਚ ਵਾਪਸ ਕਰ ਦਿੱਤਾ ਗਿਆ।

ਬਾਕੀ ਰਹਿੰਦਾ ਕੰਮ ਫੰਡਾਂ ਦੀ ਘਾਟ ਕਾਰਨ ਅਧੂਰਾ ਪਿਆ ਹੈ। ਇਸ ਦਾ ਸੋਧਿਆ ਹੋਇਆ ਅਨੁਮਾਨ ਬਾਬਤ ਰਕਮ 180.00 ਲੱਖ ਰੁਪਏ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਨਿਗਰਾਨ ਇੰਜੀਨੀਅਰ, ਉਸਾਰੀ ਸਰਕਲ, ਅੰਮ੍ਰਿਤਸਰ ਵੱਲੋਂ ਮਿਤੀ 3.7.2009 ਨੂੰ ਭੇਜ ਦਿੱਤਾ ਗਿਆ ਹੈ। ਲੋੜੀਂਦੀ ਧਨ ਰਾਸ਼ੀ ਪ੍ਰਾਪਤ ਹੋਣ ਉਪਰੰਤ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ।

---

## ਜਲ ਸਪਲਾਈ ਵਿਚ ਸੁਧਾਰ ਲਿਆਉਣ ਸਬੰਧੀ

*1007 (ਸੀ.ਯੂ.). **ਸ਼੍ਰੀ ਬਿਸ਼ੰਬਰ ਦਾਸ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਦੇ ਬਮਿਆਲ ਅਤੇ ਇਸ ਦੇ ਨਾਲ ਲਗਦੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਵਿਚ ਸੁਧਾਰ ਲਿਆਉਣ ਲਈ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਵੇਰਵੇ ਦਿੱਤੇ ਜਾਣ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਸ਼੍ਰੀਮਾਨ ਜੀ, ਬਮਿਆਲ ਬਲਾਕ ਦੇ 24 ਪਿੰਡਾਂ ਵਿਚੋਂ 22 ਪਿੰਡਾਂ ਵਿੱਚ ਪਾਣੀ ਦੀ ਸਪਲਾਈ ਪਹਿਲਾਂ ਹੀ ਤਸੱਲੀਬਖਸ਼ ਹੈ। ਬਾਕੀ ਦੇ ਦੋ ਪਿੰਡਾਂ ਵਿਚ, ਬਮਿਆਲ ਅਤੇ ਮਨਵਾਲ, ਜਲ ਸਪਲਾਈ ਵਿਚ ਵਾਧਾ ਕਰਨ ਦੀ ਲੋੜ ਹੈ। ਇਹ ਕੰਮ ਲਾਭਪਾਤਰੀਆਂ ਵੱਲੋਂ ਆਪਣਾ ਹਿੱਸਾ ਜਮ੍ਹਾਂ ਕਰਵਾਉਣ ਉਪਰੰਤ ਸ਼ੁਰੂ ਕਰ ਦਿੱਤਾ ਜਾਵੇਗਾ। ਜਨਰਲ ਕੈਟਾਗਰੀ ਅਤੇ ਅਨੁਸੂਚਿਤ ਕੈਟਾਗਰੀ ਵੱਲੋਂ ਹਿੱਸਾ ਕ੍ਰਮਵਾਰ 400/- ਅਤੇ 200/- ਰੁਪਏ ਪ੍ਰਤੀ ਘਰ ਦੇ ਹਿਸਾਬ ਨਾਲ ਜਮ੍ਹਾ ਕਰਵਾਇਆ ਜਾਣਾ ਹੈ।

---

## ਚਮਕੌਰ ਸਾਹਿਬ ਵਿਖੇ ਅਦਾਲਤਾਂ ਦੀ ਸਥਾਪਨਾ

*1017 (ਸੀ.ਯੂ.). **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਰਕਾਰ ਨੇ ਜ਼ਿਲ੍ਹਾ ਰੂਪਨਗਰ ਵਿਚ ਚਮਕੌਰ ਸਾਹਿਬ ਵਿਖੇ ਬਣਾਈ ਗਈ

ਨਵੀਂ ਸਬ-ਡਵੀਜ਼ਨ ਵਿਚ ਉਚਿੱਤ ਜੂਡੀਸ਼ਲ ਅਦਾਲਤਾਂ ਸਥਾਪਿਤ ਕਰਨ ਲਈ ਨਿਆਂ-ਪ੍ਰਬੰਧ ਅਧਿਕਾਰੀਆਂ ਪਾਸ ਪਹੁੰਚ ਕੀਤੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਚਮਕੌਰ ਸਾਹਿਬ ਵਿਖੇ ਤਹਿਸੀਲ ਕੰਪਲੈਕਸ ਦੀ ਇਮਾਰਤ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਅਤੇ ਮੁਕੰਮਲ ਕਰ ਲਿਆ ਜਾਵੇਗਾ ?

**ਡਾਕਟਰ ਉਪਿੰਦਰਜੀਤ ਕੌਰ (ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ) :** (ੳ) ਨਹੀਂ ਜੀ।

(ਅ) ਮਾਲ ਵਿਭਾਗ ਤੋਂ ਪ੍ਰਾਪਤ ਸੂਚਨਾ ਅਨੁਸਾਰ ਚਮਕੌਰ ਸਾਹਿਬ ਵਿਖੇ ਤਹਿਸੀਲ ਕੰਪਲੈਕਸ ਬਣਾਉਣ ਬਾਰੇ ਤਜਵੀਜ਼ ਮਾਲ ਵਿਭਾਗ ਵੱਲੋਂ ਡਿਪਟੀ ਕਮਿਸ਼ਨਰ, ਰੂਪ ਨਗਰ ਤੋਂ ਮੰਗੀ ਗਈ ਹੈ। ਬਜਟ ਉਪਲੱਬਧ ਹੋਣ ਤੇ ਕੰਪਲੈਕਸ ਦੀ ਉਸਾਰੀ ਸਬੰਧੀ ਅਗਲੇਰੀ ਕਾਰਵਾਈ ਮਾਲ ਵਿਭਾਗ ਵੱਲੋਂ ਕੀਤੀ ਜਾਵੇਗੀ।

---

## ਲਾਅ ਅਫਸਰਾਂ ਤੇ ਕੀਤਾ ਗਿਆ ਖਰਚ

*1022 (ਸੀ.ਯੂ.). **ਸਰਦਾਰ ਰਣਦੀਪ ਸਿੰਘ ਨਾਭਾ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਐਡਵੋਕੇਟ ਜਨਰਲ ਦੇ ਦਫਤਰ ਵਿਚ ਇਸ ਸਮੇਂ ਸ਼੍ਰੇਣੀਵਾਰ ਕੁੱਲ ਕਿੰਨੇ ਲਾਅ-ਅਫਸਰ ਨਿਯੁਕਤ ਕੀਤੇ ਗਏ ਹਨ ;

(ਅ) ਸਾਲ 2007-2008 ਅਤੇ 2008-2009 ਦੇ ਦੌਰਾਨ ਵੱਖ-ਵੱਖ ਤੌਰ ਤੇ ਉਪਰੋਕਤ ਲਾਅ ਅਫਸਰਾਂ ਉੱਪਰ ਰਾਜ ਸਰਕਾਰ ਦੁਆਰਾ ਕੁੱਲ ਕਿੰਨਾ ਖਰਚਾ ਕੀਤਾ ਗਿਆ ?

**ਡਾਕਟਰ ਉਪਿੰਦਰਜੀਤ ਕੌਰ (ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ) :** (ੳ) ਐਡਵੋਕੇਟ ਜਨਰਲ, ਪੰਜਾਬ ਦੇ ਦਫਤਰ ਵਿਖੇ ਕੁੱਲ 120 ਲਾਅ ਅਫਸਰ ਨਿਯੁਕਤ ਕੀਤੇ ਗਏ ਹਨ ਜਿਹਨਾਂ ਦਾ ਸ਼੍ਰੇਣੀਵਾਰ ਵੇਰਵਾ ਨਿਮਨ ਅਨੁਸਾਰ ਹੈ :-

| ਲੜੀ ਨੰ: | ਅਸਾਮੀ ਦਾ ਨਾਂ | ਲਾਅ ਅਫਸਰਾਂ ਦੀ ਗਿਣਤੀ |
|---|---|---|
| 1. | ਸੀਨੀਅਰ ਵਧੀਕ ਐਡਵੋਕੇਟ ਜਨਰਲ, ਪੰਜਾਬ | 01 |
| 2. | ਵਧੀਕ ਐਡਵੋਕੇਟ ਜਨਰਲ, ਪੰਜਾਬ | 60 |
| 3. | ਸੀਨੀਅਰ ਡਿਪਟੀ ਐਡਵੋਕੇਟ ਜਨਰਲ, ਪੰਜਾਬ | 08 |

[ ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ ]

| | | |
|---|---|---|
| 4. | ਡਿਪਟੀ ਐਡਵੋਕੇਟ ਜਨਰਲ, ਪੰਜਾਬ | 24 |
| 5. | ਸਹਾਇਕ ਐਡਵੋਕੇਟ ਜਨਰਲ, ਪੰਜਾਬ | 25 |
| 6. | ਐਡਵੋਕੇਟ ਆਨ ਰਿਕਾਰਡ | 02 |
| | ਕੁੱਲ | 120 |

(ਅ) ਸਾਲ 2007-2008 ਦੌਰਾਨ ਇਹਨਾਂ ਲਾਅ ਅਫਸਰਾਂ ਦੀ ਤਨਖਾਹ ਅਤੇ ਭੱਤਿਆਂ ਤੇ 4,88,83,976/- ਰੁਪਏ ਅਤੇ ਸਾਲ 2008-09 ਦੌਰਾਨ 5,99,85,836/- ਰੁਪਏ ਖਰਚਾ ਕੀਤਾ ਗਿਆ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1023 (ਸੀ.ਯੂ.)**

---

## ਪਲਾਸਟਿਕ ਦੇ ਲਿਫਾਫਿਆਂ ਤੇ ਪਾਬੰਦੀ ਲਗਾਉਣਾ

***1025 (ਸੀ.ਯੂ.). ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਕੁੱਝ ਰਾਜਾਂ ਅਤੇ ਸੰਘੀ ਖੇਤਰਾਂ ਦੀ ਤਰ੍ਹਾਂ ਪਲਾਸਟਿਕ ਦੇ ਥੈਲਿਆਂ ਤੇ ਰੋਕ ਲਗਾਉਣ ਦਾ ਕੋਈ ਵਿਚਾਰ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ਕਿਉਂਕਿ ਸਰਕਾਰ ਵੱਲੋਂ ਪਾਲੀਥੀਨ ਲਿਫਾਫਿਆਂ ਦੀ ਵਰਤੋਂ ਤੇ ਰੋਕ ਲਗਾਉਣ ਸਬੰਧੀ ਦੀ ਪੰਜਾਬ ਪਲਾਸਟਿਕ ਕੈਰੀ ਬੈਗਜ਼ (ਮੈਨੂਫੈਕਚਰ, ਯੂਸੇਜ਼ ਐਂਡ ਡਿਸਪੋਜ਼ਲ) ਐਕਟ, 2005 ਮਿਤੀ 16.11.2005 ਤੋਂ ਲਾਗੂ ਕੀਤਾ ਹੈ। ਇਸ ਐਕਟ ਦੀਆਂ ਮੁੱਖ ਵਿਸ਼ੇਸ਼ਤਾਵਾਂ ਹੇਠ ਦਰਸਾਏ ਅਨੁਸਾਰ ਹਨ :-

(ੳ) 30 ਮਾਈਕਰੋਨ ਤੋਂ ਘੱਟ ਮੋਟਾਈ, 8"×12" ਆਕਾਰ ਤੋਂ ਘੱਟ ਦੇ ਅਨੁਲੱਗ ਪਲਾਸਟਿਕ ਲਿਫਾਫੇ ਬਨਾਉਣ ਤੇ ਧਾਰਾ 3 ਅਨੁਸਾਰ ਮਨਾਹੀ ਹੈ।

(ਅ) ਨਾ-ਗਲਣਯੋਗ ਰੀਸਾਈਕਲਡ ਪਲਾਸਟਿਕ ਤੋਂ ਪਲਾਸਟਿਕ ਲਿਫਾਫੇ ਜਾਂ ਕੰਨਟੇਨਰ ਬਣਾਉਣ ਦੀ ਮਨਾਹੀ ਧਾਰਾ 4 ਅਧੀਨ ਕੀਤੀ ਗਈ ਹੈ।

(ੲ) ਹਰ ਉਤਪਾਦਕ ਹਰ ਲਿਫਾਫੇ ਉੱਤੇ ਆਪਣਾ ਨਾਮ, ਪਤਾ, ਰਜਿਸਟ੍ਰੇਸ਼ਨ ਨੰਬਰ, ਆਕਾਰ, ਮੋਟਾਈ, ਪਲਾਸਟਿਕ ਦੀ ਕਿਸਮ ਅਤੇ ਨਿਯਮ ਵਿਵਸਥਾ ਜਿਵੇਂ ਆਈ.ਐਸ.: 14534:1988 ਪ੍ਰਿੰਟ ਕਰਨ ਸਬੰਧੀ ਉਪਬੰਧ ਹੈ (ਸੈਕਸ਼ਨ 6)

---

** For Starred Question No. 1023 (C.U.) and reply thereto, please see Appendix to Annexure to this Debates.

(ਸ) ਜਨਤਕ ਨਾਲਿਆਂ, ਸੀਵਰੇਜ ਜਾਂ ਜਨਤਕ ਥਾਵਾਂ ਵਿਚ ਨਾ-ਗਲਣਯੋਗ ਕੂੜਾ ਕਰਕਟ ਸੁੱਟਣ ਤੇ ਧਾਰਾ 10 ਅਨੁਸਾਰ ਮਨਾਹੀ ਲਾਗੂ ਕਰਦਾ ਹੈ।

ਸਰਕਾਰ ਵੱਲੋਂ ਐਕਟ ਨੂੰ ਲਾਗੂ ਕਰਨ ਲਈ ਹੇਠ ਦਰਸਾਏ ਕਦਮ ਚੁੱਕੇ ਗਏ ਹਨ :-

(ੳ) ਨੋਟੀਫਿਕੇਸ਼ਨ ਮਿਤੀ 13.7.2006 ਰਾਹੀਂ ਡਿਪਟੀ ਕਮਿਸ਼ਨਰਾਂ ਨੂੰ ਲੋਕਲ ਅਥਾਰਿਟੀ ਵਲੋਂ ਸੈਕਸ਼ਨ 13 ਅਧੀਨ ਜਾਰੀ ਹੁਕਮਾਂ ਵਿਰੁੱਧ ਅਪੀਲ ਸੁਣਨ ਲਈ ਐਕਟ ਅਧੀਨ ਐਪੀਲੈਟ ਅਥਾਰਿਟੀ ਬਣਾਇਆ ਗਿਆ ਹੈ।

(ਅ) ਨੋਟੀਫਿਕੇਸ਼ਨ ਮਿਤੀ 13.7.2006 ਰਾਹੀਂ ਸ਼ੁੱਧ ਪਲਾਸਟਿਕ ਤੋਂ ਪਲਾਸਟਿਕ ਕੈਰੀਬੈਗਜ਼ ਬਣਾਉਣ ਲਈ ਵਰਤੇ ਜਾਣ ਵਾਲਾ ਕੁਦਰਤੀ ਜਾਂ ਪਾਰਦਰਸ਼ੀ ਰੰਗ ਨਿਯਤ ਕੀਤਾ ਗਿਆ ਹੈ।

(ੲ) ਨੋਟੀਫਿਕੇਸ਼ਨ ਮਿਤੀ 13.7.2006 ਰਾਹੀਂ ਚੀਫ ਮੈਨੇਜਰ (ਪ੍ਰੋਜੈਕਟ) ਸੈਂਟਰਲ ਇੰਸਟੀਚਿਊਟ ਆਫ ਪਲਾਸਟਿਕ ਇੰਜੀਨੀਅਰਿੰਗ ਐਂਡ ਟੈਕਨਾਲੋਜ਼ੀ, ਅੰਮ੍ਰਿਤਸਰ ਨੂੰ ਐਕਟ ਅਧੀਨ ਜਨਤਕ ਵਿਸ਼ਲੇਸ਼ਣ ਮਾਹਿਰ ਵਜੋਂ ਮਾਨਤਾ ਦਿੱਤੀ ਗਈ ਹੈ।

(ਸ) ਪਲਾਸਟਿਕ ਕੈਰੀ ਬੈਗਜ਼ ਬਣਾਉਣ ਵਾਲੇ ਮੈਨੂਫੈਕਚਰਰ ਨੂੰ ਐਕਟ ਦੀ ਪਾਲਣਾ ਕਰਨ, ਐਕਟ ਦੀ ਧਾਰਾ 1(2) ਵਿਚ ਸੋਧ ਕਰਕੇ ਧਾਰਾ 14 ਤੇ 17 ਨੂੰ ਲਾਗੂ ਕਰਨਾ ਇੱਕ ਸਾਲ ਲਈ ਹੋਰ ਅੱਗੇ ਪਾ ਦਿੱਤਾ ਗਿਆ ਤਾਂ ਕਿ ਉਦਯੋਗ ਆਪਣੀ ਰਿਸਾਇਕਲਡ ਪਲਾਸਟਿਕ ਬੈਗ ਬਣਾਉਣ ਵਾਲੀ ਮਸ਼ੀਨਰੀ ਨੂੰ ਵਰਜਿਨ ਪਲਾਸਟਿਕ ਬੈਗ ਬਣਾਉਣ ਵਾਲੀ ਮਸ਼ੀਨਰੀ ਵਿਚ ਤਬਦੀਲ ਕਰ ਸਕਣ। ਇਹ ਧਾਰਾਵਾਂ ਮਿਤੀ 16.05.2007 ਤੋਂ ਹੋਂਦ ਵਿਚ ਆ ਗਈਆਂ ਹਨ।

---

## ਹੋਮ ਗਾਰਡ ਜਵਾਨਾਂ ਦੀਆਂ ਸੇਵਾਵਾਂ ਨਿਯਮਤ ਕਰਨਾ

***1028 (ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿਚ ਐਸ.ਪੀ.ਓਜ਼ ਤੇ ਲਾਗੂ ਨੀਤੀ ਦੀ ਤਰਜ ਤੇ ਹੋਮ ਗਾਰਡ ਦੇ ਲਗਭਗ 12000 ਜਵਾਨਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਦੀ ਕੋਈ ਤਜ਼ਵੀਜ ਰੱਖਦੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਨਹੀਂ ਜੀ, ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1036 (ਸੀ.ਯੂ.)**

---

## ਤਲਵੰਡੀ ਸਾਬੋ ਤਾਪ ਬਿਜਲੀ ਘਰ ਸ਼ੁਰੂ ਕਰਨ ਦੀ ਮਿਤੀ

*1043 (ਸੀ.ਯੂ.). **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਲਵੰਡੀ ਸਾਬੋ ਵਿਖੇ ਪਾਵਰ ਪ੍ਰੋਜੈਕਟ ਦੇ ਸ਼ੁਰੂ ਹੋਣ ਦੀ ਮਿਤੀ ਅਤੇ ਸ਼ੁਰੂ ਹੋਣ ਤੋਂ ਬਿਜਲੀ ਦੀ ਨਿਯਤ ਸਮਰੱਥਾ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਕੋਲੇ ਤੇ ਅਧਾਰਤ 3×660=1980 ਮੈਗਾਵਾਟ ਤਲਵੰਡੀ ਸਾਬੋ ਥਰਮਲ ਪਾਵਰ ਪ੍ਰੋਜੈਕਟ, ਪਿੰਡ ਬਨਾਵਾਲਾ, ਜ਼ਿਲ੍ਹਾ ਮਾਨਸਾ ਵਿਖੇ ਬੂ 'BOO' (ਬਣਾਓ, ਚਲਾਓ ਅਤੇ ਮਾਲਕੀ) ਦੇ ਅਧਾਰ ਤੇ ਸਥਾਪਤ ਕੀਤਾ ਜਾ ਰਿਹਾ ਹੈ। ਪਾਵਰ ਪ੍ਰਚੇਜ਼ ਐਗਰੀਮੈਂਟ (ਪੀ.ਪੀ.ਏ.) ਦੇ ਅਨੁਸਾਰ 660 ਮੈਗਾਵਾਟ ਸਮਰਥਾ ਦਾ ਪਹਿਲਾ ਯੂਨਿਟ ਅਗਸਤ, 2012 (ਨਿਰਣਾਇਕ ਮਿਤੀ 01-09-2008 ਤੋਂ 48 ਮਹੀਨੇ) ਵਿਚ ਚਾਲੂ ਹੋਣਾ ਤੈਅ ਹੈ ਅਤੇ ਦੂਜਾ ਤੇ ਤੀਜਾ ਯੂਨਿਟ ਉਸ ਤੋਂ ਬਾਅਦ ਚਾਰ-ਚਾਰ ਮਹੀਨੇ ਦੇ ਫਰਕ ਨਾਲ ਚਾਲੂ ਹੋਣਗੇ। ਇਸ ਪ੍ਰੋਜੈਕਟ ਦੀ ਨਿਯਤ ਸਮਰੱਥਾ 1980 ਮੈਗਾਵਾਟ ਹੈ।

---

## ਪਿੰਡ ਡੱਲਾ, ਜ਼ਿਲ੍ਹਾ ਰੋਪੜ ਵਿਖੇ ਗ੍ਰਿਡ ਸਟੇਸ਼ਨ ਦੀ ਸਥਾਪਨਾ

*1045 (ਸੀ.ਯੂ.). **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ -

(ੳ) ਕੀ ਜ਼ਿਲ੍ਹਾ ਰੋਪੜ ਵਿਚ ਪਿੰਡ ਡੱਲਾ ਦੀ ਪੰਚਾਇਤ ਨੇ ਗ੍ਰਿਡ ਦੀ ਸਥਾਪਨਾ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਨੂੰ 3 ਏਕੜ ਜ਼ਮੀਨ ਦਾ ਹਿੱਸਾ ਦਾਨ ਦਿੱਤਾ ਹੈ, ਜੇਕਰ ਅਜਿਹਾ ਹੋਵੇ ਤਾਂ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਉਥੇ ਗ੍ਰਿਡ ਸਥਾਪਿਤ ਨਾ ਕੀਤੇ ਜਾਣ ਦੇ ਕਾਰਣ ਕੀ ਹਨ ;

(ਅ) ਚਮਕੌਰ ਸਾਹਿਬ ਸਬ-ਡਵੀਜ਼ਨ ਵਿਚ ਓਵਰ ਲੋਡਿਡ ਗ੍ਰਿਡ ਸਟੇਸ਼ਨਾਂ ਦੀ ਸਮੱਸਿਆ ਹੱਲ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਪਿੰਡ ਡੱਲਾ ਦੀ ਪੰਚਾਇਤ ਨੇ ਸਬ-ਸਟੇਸ਼ਨ/ਗਰਿਡ ਦੀ ਸਥਾਪਨਾ ਲਈ ਪੰਜਾਬ ਰਾਜ ਬਿਜਲੀ ਬੋਰਡ ਨੂੰ ਜ਼ਮੀਨ ਦਾਨ ਦਿੱਤੀ ਹੋਈ ਹੈ। ਇਹ 66 ਕੇ.ਵੀ. ਸਬ-ਸਟੇਸ਼ਨ ਦੀ ਤਜਵੀਜ਼ ਸਾਲ 2009-10 ਲਈ ਰੂਰਲ ਇਲੈਕਟ੍ਰੀਫਿਕੇਸ਼ਨ ਕਾਰਪੋਰੇਸ਼ਨ ਨੂੰ ਮਨਜ਼ੂਰੀ ਲਈ ਭੇਜੀ ਹੋਈ ਹੈ। ਉਨ੍ਹਾਂ ਵੱਲੋਂ ਮਨਜ਼ੂਰੀ ਪ੍ਰਾਪਤ ਹੋਣ ਤੇ 2010-11 ਤੱਕ ਇਹ ਕੰਮ ਕਰਵਾ ਦਿੱਤਾ ਜਾਵੇਗਾ।

---

** For Starred Question No. 1036 (C.U.) and reply thereto, please see Appendix to Annexure to this Debates.

(ਅ) ਚਮਕੌਰ ਸਾਹਿਬ ਸਬ-ਡਵੀਜ਼ਨ ਵਿਚ ਇਸ ਵੇਲੇ ਕੋਈ ਵੀ ਗਰਿਡ ਸਬ ਸਟੇਸ਼ਨ ਓਵਰ-ਲੋਡਿਡ ਨਹੀਂ ਹੈ।

---

## ਡੀਫੈਂਸ ਅਕਾਡਮੀ ਦਾ ਮੋਹਾਲੀ ਤੋਂ ਨਵੀਂ ਦਿੱਲੀ ਤਬਦੀਲ ਹੋਣਾ

***1050 (ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਦੁਆਰਾ ਡੀਫੈਂਸ ਅਕਾਡਮੀ ਨੂੰ ਮੋਹਾਲੀ ਤੋਂ ਨਵੀਂ ਦਿੱਲੀ ਤਬਦੀਲ ਹੋਣ ਤੋਂ ਰੋਕਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮੋਹਾਲੀ ਵਿਚ ਕੋਈ ਡਿਫੈਂਸ ਅਕੈਡਮੀ ਸਥਾਪਿਤ ਨਹੀਂ ਹੋਈ ਹੈ। ਪੰਜਾਬ ਸਰਕਾਰ ਦੀ ਮੁਹਾਲੀ ਵਿਚ ਇੰਡੀਅਨ ਨੈਸ਼ਨਲ ਡਿਫੈਂਸ ਯੂਨੀਵਰਸਿਟੀ ਦੀ ਸਥਾਪਨਾ ਬਾਰੇ ਤਜਵੀਜ਼ ਅਜੇ ਤੱਕ ਭਾਰਤ ਸਰਕਾਰ ਤੋਂ ਪ੍ਰਵਾਨ ਨਹੀਂ ਹੋਈ ਹੈ।

---

## ਪੰਜਾਬ ਰਾਜ ਬਿਜਲੀ ਬੋਰਡ ਦਾ ਘਾਟਾ

***1053 (ਸੀ.ਯੂ.). ਰਾਣਾ ਗੁਰਮੀਤ ਸਿੰਘ ਸੋਢੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2007-08 ਅਤੇ 2008-09 ਦੇ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਸਾਲ ਵਾਰ ਕੁੱਲ ਕਿੰਨਾ ਘਾਟਾ ਉਠਾਇਆ ਗਿਆ ਹੈ ਅਤੇ ਇਸ ਦੇ ਕਾਰਨ ਕੀ ਹਨ ;

(ਅ) ਉਪਰੋਕਤ ਘਾਟੇ ਨੂੰ ਪੂਰਾ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਨੂੰ ਮੁਆਵਜ਼ਾ ਦੇਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਸਾਲ 2007-08 ਅਤੇ 2008-09 ਦੌਰਾਨ ਪੰਜਾਬ ਰਾਜ ਬਿਜਲੀ ਦੁਆਰਾ ਉਠਾਏ ਗਏ ਘਾਟਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਸਾਲ | ਘਾਟਾ (ਰੁਪਿਆ ਵਿਚ) |
|---|---|---|
| 1. | 2007-08 | 1389.60 ਕਰੋੜ |
| 2. | 2008-09 (ਅੰਦਾਜ਼ਨ) | 790.76 ਕਰੋੜ |

ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਉਠਾਏ ਜਾ ਰਹੇ ਘਾਟਿਆਂ ਦੇ ਮੁੱਖ ਕਾਰਨ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਵੱਲੋਂ ਕਰਮਚਾਰੀ ਲਾਗਤਾਂ, ਕਰਜ਼ਿਆਂ ਤੇ ਵਿਆਜ ਦਾ ਪੂਰਾ

[ ਮੁੱਖ ਮੰਤਰੀ ]

ਖਰਚਾ ਮਨਜ਼ੂਰ ਨਾ ਕਰਨਾ ਅਤੇ ਟਰਾਂਸਮਿਸ਼ਨ ਅਤੇ ਡਿਸਟ੍ਰੀਬਿਊਸ਼ਨ ਲਾਸਿਜ਼ ਦੇ ਟਾਰਗੈਟਸ ਪੂਰਾ ਨਾ ਹੋਣੇ ਹਨ।

(ਅ) ਰਾਜ ਸਰਕਾਰ ਵੱਲੋਂ ਪੰਜਾਬ ਰਾਜ ਬਿਜਲੀ ਬੋਰਡ ਨੂੰ ਖੇਤੀਬਾੜੀ ਖਪਤਕਾਰਾਂ ਅਤੇ ਐਸ.ਸੀ./ਬੀ.ਪੀ.ਐਲ. ਦੇ ਘਰੇਲੂ ਖਪਤਕਾਰਾਂ ਨੂੰ ਦਿੱਤੀ ਜਾ ਰਹੀ ਮੁਫ਼ਤ ਬਿਜਲੀ ਦੀ ਸਹੂਲਤ ਦਾ ਮੁਆਵਜ਼ਾ ਦਿੱਤਾ ਜਾਂਦਾ ਹੈ। ਸਾਲ 2007-08 ਅਤੇ 2008-09 ਦੌਰਾਨ ਕ੍ਰਮਵਾਰ ਸਬਸਿਡੀ ਦੀ ਰਕਮ 2848.04 ਕਰੋੜ ਰੁਪਏ ਅਤੇ 2601.73 ਕਰੋੜ ਰੁਪਏ ਇਸ ਮੰਤਵ ਲਈ ਪੰਜਾਬ ਰਾਜ ਬਿਜਲੀ ਬੋਰਡ ਨੂੰ ਦਿੱਤੇ ਗਏ।

------

## ਝੋਨੇ ਦੇ ਸੀਜ਼ਨ ਦੌਰਾਨ ਬਿਜਲੀ ਦੀ ਸਪਲਾਈ

*1063 (ਸੀ.ਯੂ.). ਸਰਦਾਰ ਰਣਦੀਪ ਸਿੰਘ ਨਾਭਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿਚ ਚੱਲ ਰਹੇ ਝੋਨੇ ਦੇ ਸੀਜ਼ਨ ਦੌਰਾਨ ਖੇਤੀਬਾੜੀ ਸੈਕਟਰ ਨੂੰ ਲਗਾਤਾਰ ਬਿਜਲੀ ਸਪਲਾਈ ਦਾ ਉਪਬੰਧ ਕਰਨ ਲਈ ਰਾਜ ਸਰਕਾਰ ਦੀ ਨੀਤੀ ਕੀ ਹੈ ;

(ਅ) ਕੀ ਸਰਕਾਰ ਨੇ ਇਸ ਝੋਨੇ ਦੇ ਸੀਜ਼ਨ ਦੌਰਾਨ ਵਾਧੂ ਬਿਜਲੀ ਲਈ ਪ੍ਰਬੰਧ ਕਰ ਲਿਆ ਹੈ, ਜੇਕਰ ਅਜਿਹਾ ਹੈ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਰਾਜ ਸਰਕਾਰ ਚੱਲ ਰਹੇ ਝੋਨੇ ਦੇ ਮੌਸਮ ਦੌਰਾਨ ਖੇਤੀਬਾੜੀ ਸੈਕਟਰ ਨੂੰ 8 ਘੰਟੇ ਨਿਰਵਿਘਨ ਬਿਜਲੀ ਸਪਲਾਈ ਦੇਣ ਦੀ ਆਪਣੀ ਨੀਤੀ ਤੇ ਵਚਨਬੱਧ ਹੈ।

(ਅ) ਪੰਜਾਬ ਰਾਜ ਬਿਜਲੀ ਬੋਰਡ (ਪੰ:ਰਾ:ਬਿ:ਬੋ:) ਵੱਲੋਂ ਚੱਲ ਰਹੇ ਝੋਨੇ ਦੇ ਮੌਸਮ ਦੌਰਾਨ ਖੇਤੀਬਾੜੀ ਸੈਕਟਰ ਦੀ ਮੰਗ ਨੂੰ ਪੂਰਾ ਕਰਨ ਲਈ ਜ਼ਰੂਰੀ ਪ੍ਰਬੰਧ ਕੀਤੇ ਗਏ ਹਨ। ਇਨ੍ਹਾਂ ਪ੍ਰਬੰਧਾਂ ਵਿਚ ਨਿਮਨ ਅਨੁਸਾਰ ਅਤਿਰਿਕਤ ਬਿਜਲੀ ਦੀ ਖਰੀਦ ਸ਼ਾਮਲ ਹੈ :-

| ਮਹੀਨਾ | ਪੰ:ਰਾ:ਬਿ:ਬੋ: ਦੁਆਰਾ ਪ੍ਰਬੰਧ ਕੀਤੀ ਅਤਿਰਿਕਤ ਬਿਜਲੀ (ਲੱਖ ਯੂਨਿਟ) |
|---|---|
| ਜੂਨ, 2009 | 5117 |
| ਜੁਲਾਈ, 2009 | 10557 |
| ਅਗਸਤ, 2009 | 10012 |
| ਸਤੰਬਰ, 2009 | 5760 |
| ਕੁੱਲ | 31446 |

ਇਸ ਤੋਂ ਇਲਾਵਾ ਰਾਜ ਸਰਕਾਰ ਦੇ ਨਿਵੇਦਨ ਉਤੇ ਬਿਜਲੀ ਮੰਤਰਾਲਾ, ਭਾਰਤ ਸਰਕਾਰ ਨੇ ਅਣਵੰਡੇ ਕੇਂਦਰੀ ਹਿੱਸੇ ਵਿਚੋਂ ਬਿਜਲੀ ਦੇ 276 ਮੈਗਾਵਾਟ ਐਲੋਕੇਟ ਕੀਤੇ ਹਨ।

---

## ਜਲ ਸਪਲਾਈ ਵਿਭਾਗ ਵਿੱਚ ਪਾਈਪ ਘਪਲਾ

*1065 (ਸੀ.ਯੂ.). **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2002 ਦੇ ਦੌਰਾਨ ਜਨ ਸਿਹਤ ਵਿਭਾਗ ਵਿਚ ਕੋਈ 22 ਕਰੋੜ ਦਾ ਪਾਈਪ ਘਪਲਾ ਹੋਇਆ ਸੀ, ਜੇਕਰ ਅਜਿਹਾ ਹੋਵੇ ਤਾਂ ਇਸ ਕੇਸ ਵਿਚ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ, ਵਿਜੀਲੈਂਸ ਬਿਊਰੋ ਵੱਲੋਂ, ਪੀ.ਵੀ.ਸੀ. ਪਾਈਪਾਂ ਦੀ ਸਮਰੱਥ ਅਧਿਕਾਰੀ ਤੋਂ ਪ੍ਰਸ਼ਾਸਕੀ ਪ੍ਰਵਾਨਗੀ ਹਾਸਲ ਕਰਨ ਤੋਂ ਪਹਿਲਾਂ ਖਰੀਦ ਕਰਨ ਸਬੰਧੀ, ਵਿਜੀਲੈਂਸ ਇਨਕੁਆਇਰੀ ਨੰ: 8/2001, ਦਰਜ ਕੀਤੀ ਗਈ ਸੀ।

ਵਿਜੀਲੈਂਸ ਵਿਭਾਗ ਵੱਲੋਂ ਇਸ ਮਾਮਲੇ ਨੂੰ ਪੂਰੀ ਤਰ੍ਹਾਂ ਘੋਖਿਆ ਗਿਆ ਅਤੇ ਇਸ ਮਾਮਲੇ ਨੂੰ ਡਰਾਪ ਕਰਨ ਦਾ ਫੈਸਲਾ ਲਿਆ ਗਿਆ ਸੀ, ਜਿਵੇਂ ਕਿ ਪੱਤਰ ਮਿਤੀ 20.03.03 ਰਾਹੀਂ ਦੱਸਿਆ ਗਿਆ ਹੈ। ਇਸ ਤੋਂ ਬਾਅਦ ਇਸ ਮਾਮਲੇ ਦੀ ਮੁੜ ਪੜਤਾਲ ਕਮਿਸ਼ਨਰ ਆਫ ਇਨਕੁਆਇਰੀਜ਼, ਪੰਜਾਬ ਸਰਕਾਰ ਵੱਲੋਂ ਕੀਤੀ ਗਈ। ਕਮਿਸ਼ਨਰ ਆਫ ਇਨਕੁਆਇਰੀਜ਼ ਵੱਲੋਂ ਢੁਕਵੀਂ ਪੜਤਾਲ ਉਪਰੰਤ ਸਾਲ, 2007 ਵਿਚ ਇਹ ਮਾਮਲਾ ਦਾਖਲ ਦਫਤਰ ਕਰ ਦਿੱਤਾ ਗਿਆ ਸੀ। ਇਸ ਤਰ੍ਹਾਂ ਇਸ ਸਬੰਧ ਵਿਚ ਰਾਜ ਸਰਕਾਰ ਵੱਲੋਂ ਅੱਗੇ ਹੋਰ ਕੋਈ ਕਾਰਵਾਈ ਕਰਨ ਦੀ ਜ਼ਰੂਰਤ ਨਹੀਂ ਹੈ।

---

## ਪੇਂਡੂ ਵਿਕਾਸ ਫੰਡ ਦੀ ਵਰਤੋਂ

*1071 (ਸੀ.ਯੂ.). **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੇਂਡੂ ਵਿਕਾਸ ਫੰਡ ਵਿਚੋਂ 555 ਕਰੋੜ ਰੁਪਏ ਦਾ ਵੰਡਿਆ ਗਿਆ ਫੰਡ ਪੇਂਡੂ ਵਿਕਾਸ ਐਕਟ 1987, ਵਿਸ਼ੇਸ਼ ਤੌਰ ਤੇ ਇਸ ਐਕਟ ਦੀ ਧਾਰਾ 7 ਅਧੀਨ ਵਰਤਿਆ ਜਾ ਰਿਹਾ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਪੇਂਡੂ ਵਿਕਾਸ ਬੋਰਡ ਵੱਲੋਂ ਮਿਤੀ 1.3.2007 ਤੋਂ ਮਿਤੀ 31.3.2009 ਤੱਕ ਵੱਖ-ਵੱਖ ਡਿਪਟੀ ਕਮਿਸ਼ਨਰਾਂ/ਅਦਾਰਿਆਂ/ਮਹਿਕਮਿਆਂ/ ਕਾਰਜਕਾਰੀ ਏਜੰਸੀਆਂ ਆਦਿ ਨੂੰ ਆਰ.ਡੀ.ਐਫ. ਵਿਚੋਂ ਦਿਹਾਤੀ ਇਲਾਕੇ ਦੇ ਸਰਬਪੱਖੀ

[ ਖੇਤੀਬਾੜੀ ਮੰਤਰੀ ]

ਵਿਕਾਸ ਕੰਮਾਂ ਲਈ ਕੇਵਲ 555 ਕਰੋੜ ਰੁਪਏ ਨਹੀਂ, ਬਲਕਿ 1010.26 ਕਰੋੜ ਰੁਪਏ ਜਾਰੀ ਕੀਤੇ ਗਏ ਹਨ। ਇਹ ਰਕਮ ਇਸ ਸ਼ਰਤ ਤੇ ਜਾਰੀ ਕੀਤੀ ਗਈ ਹੈ ਕਿ ਇਸ ਨੂੰ ਦਿਹਾਤੀ ਵਿਕਾਸ ਐਕਟ, 1987 ਦੀ ਧਾਰਾ 7 ਵਿਚ ਦਰਸਾਏ ਮੰਤਵਾਂ ਅਨੁਸਾਰ ਹੀ ਖਰਚ ਕੀਤਾ ਜਾਵੇ।

---

## ਪਿੰਡ ਹਾਕੀਮਪੁਰ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਸਪੋਰਟਸ ਅਕੈਡਮੀ ਬਣਾਉਣਾ

*1072 (ਸੀ.ਯੂ.). **ਚੌਧਰੀ ਮੋਹਨ ਲਾਲ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008 ਵਿਚ ਪਿੰਡ ਹਾਕੀਮਪੁਰ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਕੋਈ ਸਪੋਰਟਸ ਅਕੈਡਮੀ ਬਨਾਉਣ ਦਾ ਐਲਾਨ ਮੁੱਖ ਮੰਤਰੀ ਜੀ ਵਲੋਂ ਕੀਤਾ ਗਿਆ ਸੀ, ਜੇਕਰ ਉੱਤਰ ਹਾਂ ਵਿਚ ਹੋਵੇ ਤਾਂ ਇਸ ਮਕਸਦ ਲਈ ਅੱਜ ਤੱਕ ਕਿੰਨੀ ਗ੍ਰਾਂਟ ਜਾਰੀ ਕੀਤੀ ਜਾ ਚੁੱਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ) :** ਹਾਂ ਜੀ। ਇਸ ਮਕਸਦ ਲਈ ਪੇਂਡੂ ਵਿਕਾਸ ਤੇ ਪੰਚਾਇਤਾਂ ਵਿਭਾਗ ਵੱਲੋਂ 3.00 ਲੱਖ ਰੁਪਏ ਦੀ ਗਰਾਂਟ ਜਾਰੀ ਕੀਤੀ ਗਈ ਹੈ।

---

## ਮੈਂਬਰਾਂ ਨੂੰ ਸਕਿਉਰਟੀ ਵਹੀਕਲ ਦੇਣਾ

*1076 (ਸੀ.ਯੂ.). **ਚੌਧਰੀ ਮੋਹਨ ਲਾਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਵਿਧਾਨ ਸਭਾ ਦੇ ਜਿਨ੍ਹਾਂ ਮੈਂਬਰ ਸਾਹਿਬਾਨ ਨੂੰ ਦਿੱਤੇ ਗਏ ਸਕਿਉਰਟੀ ਵਹੀਕਲਜ਼ ਅਪਣੀ ਮਾਈਲੇਜ ਪੂਰੀ ਕਰ ਚੁੱਕੇ ਹਨ, ਉਨ੍ਹਾਂ ਨੂੰ ਨਵੇਂ ਵਹੀਕਲ ਦਿੱਤੇ ਜਾ ਚੁੱਕੇ ਹਨ; ਜੇਕਰ ਨਹੀਂ ਤਾਂ ਕਿਸ-ਕਿਸ ਮੈਂਬਰ ਨੂੰ ਅਜੇ ਤੱਕ ਸਕਿਉਰਟੀ ਵਹੀਕਲ ਦੇਣੇ ਬਾਕੀ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਨਵੇਂ ਵਹੀਕਲਜ਼ ਮੁਹੱਈਆ ਕਰਵਾਉਣ ਦੀ ਤਜਵੀਜ਼ ਹੈ?

**ਮਾਸਟਰ ਮੋਹਨ ਲਾਲ (ਟ੍ਰਾਂਸਪੋਰਟ ਮੰਤਰੀ) :** ਹੁਣ ਤੱਕ ਪੰਜਾਬ ਵਿਧਾਨ ਸਭਾ ਦੇ 78 ਐਮ.ਐਲ.ਏ. ਸਾਹਿਬਾਨਾਂ ਦੀਆਂ ਸੁਰੱਖਿਆ ਗੱਡੀਆਂ ਦੀ ਮਾਈਲੇਜ ਪੂਰੀ ਹੋ ਚੁੱਕੀ ਹੈ। ਇਹਨਾਂ 78 ਐਮ.ਐਲ.ਏ. ਸਾਹਿਬਾਨਾਂ ਦੀਆਂ ਸੁਰੱਖਿਆ ਗੱਡੀਆਂ ਵਿਚੋਂ 63 ਐਮ.ਐਲ.ਏ. ਸਾਹਿਬਾਨਾਂ ਨੂੰ ਨਵੀਆਂ ਸੁਰੱਖਿਆ ਗੱਡੀਆਂ, ਉਹਨਾਂ ਦੀ ਆਪਸ਼ਨ ਅਨੁਸਾਰ, ਉਪਲਬਧ ਕਰਵਾ ਦਿੱਤੀਆਂ ਗਈਆਂ ਹਨ। ਪੰਜਾਬ ਵਿਧਾਨ ਸਭਾ ਦੇ 15 ਹੋਰ ਐਮ.ਐਲ.ਏ. ਸਾਹਿਬਾਨਾਂ ਨੂੰ ਨਵੀਆਂ ਸੁਰੱਖਿਆ ਗੱਡੀਆਂ ਦੇਣ ਦਾ ਕੇਸ ਵਿੱਤ ਵਿਭਾਗ ਦੇ ਵਿਚਾਰ ਅਧੀਨ ਹੈ। ਜਿਨ੍ਹਾਂ ਐਮ.ਐਲ.ਏ. ਸਾਹਿਬਾਨਾਂ ਦੀਆਂ ਗੱਡੀਆਂ ਨੇ ਨਿਰਧਾਰਤ

ਮਾਈਲੇਜ ਪੂਰੀ ਕਰ ਲਈ ਹੈ ਅਤੇ ਅਜੇ ਤੱਕ ਨਵੀਆਂ ਸੁਰੱਖਿਆ ਗੱਡੀਆਂ ਦੇਣੀਆਂ ਰਹਿੰਦੀਆਂ ਹਨ, ਦੇ ਨਾਮ ਹੇਠ ਲਿਖੇ ਅਨੁਸਾਰ ਹਨ :-

| ਲੜੀ ਨੰ: | ਐਮ.ਐਲ.ਏ. ਸਾਹਿਬਾਨ ਦੇ ਨਾਮ |
|---|---|
| 1. | ਸ਼੍ਰੀ ਸੁਖਵਿੰਦਰ ਸਿੰਘ ਸੁਖਸਰਕਾਰੀਆ |
| 2. | ਸ਼੍ਰੀ ਸੰਗਤ ਸਿੰਘ ਗਿਲਜੀਆਂ |
| 3. | ਸ਼੍ਰੀ ਜਗਬੀਰ ਸਿੰਘ ਬਰਾੜ |
| 4. | ਸ਼੍ਰੀ ਮੋਹਨ ਲਾਲ ਬੰਗਾ |
| 5. | ਸ਼੍ਰੀ ਰਣਦੀਪ ਸਿੰਘ |
| 6. | ਸ਼੍ਰੀ ਬਲਬੀਰ ਸਿੰਘ ਸਿੱਧੂ |
| 7. | ਸ਼੍ਰੀ ਅਵਤਾਰ ਸਿੰਘ ਬਰਾੜ |
| 8. | ਸ਼੍ਰੀ ਹਰੀਸ਼ ਬੇਦੀ |
| 9. | ਸ਼੍ਰੀਮਤੀ ਰਾਜਵਿੰਦਰ ਕੌਰ ਭੁੱਲਰ |
| 10. | ਸ਼੍ਰੀਮਤੀ ਹਰਚੰਦ ਕੌਰ |
| 11. | ਸ਼੍ਰੀ ਤੇਜ ਪ੍ਰਕਾਸ਼ ਸਿੰਘ |
| 12. | ਸ਼੍ਰੀ ਜੀਤ ਮਹਿੰਦਰ ਸਿੰਘ ਸਿੱਧੂ |
| 13. | ਰਾਣਾ ਗੁਰਮੀਤ ਸਿੰਘ ਸੋਢੀ |
| 14. | ਸ਼੍ਰੀ ਸੁਨੀਲ ਕੁਮਾਰ ਜਾਖੜ |
| 15. | ਸ਼੍ਰੀ ਅਮਰਜੀਤ ਸਿੰਘ ਸਮਰਾ |

ਇਹਨਾਂ ਐਮ.ਐਲ.ਏ. ਸਾਹਿਬਾਨਾਂ ਨੂੰ ਜਦੋਂ ਵੀ ਵਿੱਤ ਵਿਭਾਗ ਦੀ ਪ੍ਰਵਾਨਗੀ ਹੁੰਦੀ ਹੈ, ਨਵੀਆਂ ਸੁਰੱਖਿਆ ਗੱਡੀਆਂ ਉਪਲਬੱਧ ਕਰਵਾ ਦਿੱਤੀਆਂ ਜਾਣਗੀਆਂ।

---

## ਸ਼ਾਹਪੁਰ ਕੰਡੀ ਬੈਰਾਜ ਬਣਾਉਣਾ

*1084 (ਸੀ.ਯੂ.). ਸ਼੍ਰੀ ਦਿਨੇਸ਼ ਸਿੰਘ : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਰਕਾਰ ਦੀ ਰਾਵੀ ਦਰਿਆ ਉਤੇ ਸ਼ਾਹਪੁਰ ਕੰਡੀ ਬੈਰਾਜ ਬਣਾਉਣ ਦੀ ਤਜਵੀਜ਼ ਹੈ ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਦਾ ਕੰਮ ਕਦੋਂ ਸ਼ੁਰੂ ਹੋ ਜਾਵੇਗਾ ?

ਸਰਦਾਰ ਜਨਮੇਜਾ ਸਿੰਘ ਸੇਖੋਂ : (ੳ) ਹਾਂ ਜੀ ਰਾਵੀ ਦਰਿਆ ਉੱਪਰ ਸ਼ਾਹਪੁਰ ਕੰਡੀ ਡੈਮ ਬਣਾਉਣ ਦੀ ਤਜਵੀਜ਼ ਹੈ।

(ਅ) ਸ਼ਾਹਪੁਰ ਕੰਡੀ ਡੈਮ ਪ੍ਰੋਜੈਕਟ ਦੀ ਅਪ੍ਰੈਲ, 2008 ਦੀਆਂ ਕੀਮਤਾਂ ਦੇ ਆਧਾਰ ਤੇ 2285.81 ਕਰੋੜ ਰੁਪਏ ਦੀ ਸੋਧੀ ਹੋਈ ਪ੍ਰੋਜੈਕਟ ਰਿਪੋਰਟ, ਜਿਵੇਂ ਕੇਂਦਰੀ ਜਲ ਕਮਿਸ਼ਨ, ਕੇਂਦਰੀ ਬਿਜਲੀ ਅਥਾਰਿਟੀ ਨਵੀਂ ਦਿੱਲੀ ਵੱਲੋਂ ਮਨਜ਼ੂਰੀ ਕੀਤੀ ਗਈ ਹੈ, ਨੂੰ ਟੈਕਨੀਕਲ ਐਡਵਾਈਜ਼ਰੀ ਕਮੇਟੀ ਦੀ ਮਿਤੀ 24.8.2009 ਨੂੰ ਹੋਈ 99ਵੀਂ ਮੀਟਿੰਗ ਵਿਚ ਸਵੀਕਾਰ ਕੀਤਾ ਜਾ ਚੁੱਕਾ ਹੈ। ਪ੍ਰੋਜੈਕਟ ਦੀ ਪੂੰਜੀ ਨਿਵੇਸ਼ ਬਾਰੇ ਮਨਜ਼ੂਰੀ ਯੋਜਨਾ ਕਮਿਸ਼ਨ ਭਾਰਤ ਸਰਕਾਰ ਦੀ ਕਾਰਵਾਈ ਅਧੀਨ ਹੈ ਅਤੇ ਇਹ ਛੇਤੀ ਹੀ ਮਿਲ ਜਾਵੇਗੀ।

ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਦਾਇਰ ਕੀਤਾ ਗਿਆ ਕਰਜ਼ਾ ਲੈਣ ਬਾਰੇ ਬਿਨੈ ਪੱਤਰ ਪਾਵਰ ਫਾਈਨੈਂਸ ਕਾਰਪੋਰੇਸ਼ਨ ਤੋਂ ਮਨਜ਼ੂਰ ਹੋ ਚੁੱਕਾ ਹੈ ਅਤੇ ਪਾਵਰ ਫਾਈਨੈਂਸ ਕਾਰਪੋਰੇਸ਼ਨ ਦੀਆਂ ਲੋੜੀਂਦੀਆਂ ਰਸਮਾਂ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਪੂਰੀਆਂ ਕੀਤੀਆਂ ਜਾ ਰਹੀਆਂ ਹਨ। ਸ਼ਾਹਪੁਰ ਕੰਡੀ ਡੈਮ ਪ੍ਰੋਜੈਕਟ ਨੂੰ ਭਾਰਤ ਸਰਕਾਰ ਵੱਲੋਂ ਕੌਮੀ ਪ੍ਰੋਜੈਕਟ ਘੋਸ਼ਿਤ ਕੀਤਾ ਜਾ ਚੁੱਕਾ ਹੈ। ਇਸ ਤਹਿਤ ਸ਼ਾਹਪੁਰ ਕੰਡੀ ਡੈਮ ਪ੍ਰੋਜੈਕਟ ਦੇ ਸਿੰਚਾਈ ਕੰਪੋਨੈਂਟ ਦੀ 90 ਪ੍ਰਤੀਸ਼ਤ ਰਾਸ਼ੀ ਭਾਰਤ ਸਰਕਾਰ ਵੱਲੋਂ ਕੇਂਦਰੀ ਸਹਾਇਤਾ ਵਜੋਂ ਮੁਹੱਈਆ ਕੀਤੀ ਜਾਣੀ ਹੈ ਜਿਸ ਵਾਸਤੇ ਭਾਰਤ ਸਰਕਾਰ ਨੂੰ ਰਾਸ਼ੀ ਜਾਰੀ ਕਰਨ ਵਾਸਤੇ ਬੇਨਤੀ ਕੀਤੀ ਜਾ ਚੁੱਕੀ ਹੈ। ਪੰਜਾਬ ਰਾਜ ਬਿਜਲੀ ਬੋਰਡ ਵੱਲੋਂ 2.50 ਕਰੋੜ ਰੁਪਏ ਦੀ ਰਾਸ਼ੀ ਜਾਰੀ ਕੀਤੀ ਜਾ ਚੁੱਕੀ ਹੈ। ਸ਼ਾਹਪੁਰ ਕੰਡੀ ਡੈਮ ਪ੍ਰੋਜੈਕਟ ਦੇ ਕਾਰਜਾਂ ਵਾਸਤੇ ਸਾਲ 2009-2010 ਦੇ ਬਜਟ ਵਿਚ 45.00 ਕਰੋੜ ਰੁਪਏ ਦਾ ਉਪਬੰਧ ਪੰਜਾਬ ਸਰਕਾਰ ਵੱਲੋਂ ਕੀਤਾ ਜਾ ਚੁੱਕਾ ਹੈ।

ਵੱਖ-ਵੱਖ ਸਾਧਨਾਂ ਤੋਂ ਫੰਡਾਂ ਦੀ ਪ੍ਰਾਪਤੀ ਅਤੇ ਬਜਟ ਉਪਬੰਧ ਹੋਣ ਤੇ ਪ੍ਰੋਜੈਕਟ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ਜੀ।

---

## ਪੰਜਾਬ ਪੁਲਿਸ ਵਿਚ ਖਿਡਾਰੀਆਂ ਦੀ ਭਰਤੀ

*1100 (ਸੀ.ਯੂ.). ਸਰਦਾਰ ਮੱਖਣ ਸਿੰਘ : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਪਿਛਲੇ ਤਿੰਨ ਸਾਲਾਂ ਦੌਰਾਨ ਰਾਜ ਵਿਚ ਖਿਡਾਰੀ ਕੋਟੇ ਹੇਠ ਯੋਗ ਖਿਡਾਰੀਆਂ ਨੂੰ ਪੰਜਾਬ ਪੁਲਿਸ ਵਿਚ ਕੋਈ ਨੌਕਰੀ ਨਹੀਂ ਦਿੱਤੀ ਗਈ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ;

(ਅ) ਕੀ ਉਲੰਪੀਅਨ ਅਤੇ ਅਰਜੁਨਾ ਐਵਾਰਡੀ ਰਾਈਫਲ ਸ਼ੂਟਰ ਅਵਨੀਤ ਕੌਰ

ਸਿੱਧੂ ਨੇ ਖੇਡ ਕੋਟੇ ਅਧੀਨ ਪੰਜਾਬ ਪੁਲਿਸ ਵਿਚ ਡੀ.ਐਸ.ਪੀ. ਦੇ ਅਹੁਦੇ ਲਈ ਰਾਜ ਸਰਕਾਰ ਨੂੰ ਕੋਈ ਬਿਨੈ-ਪੱਤਰ ਦਿੱਤਾ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਬਿਨੈ-ਪੱਤਰ ਤੇ ਵਿਚਾਰ ਨਾ ਕਰਨ ਦੇ ਕੀ ਕਾਰਨ ਹਨ?

ਸਰਦਾਰ ਸੁਖਬੀਰ ਸਿੰਘ ਬਾਦਲ : (ੳ) ਸ੍ਰੀਮਾਨ ਜੀ, ਪਿਛਲੇ ਤਿੰਨ ਸਾਲਾਂ ਦੌਰਾਨ ਇਕ ਇੰਸਪੈਕਟਰ, ਇਕ ਏ.ਐਸ.ਆਈ. ਅਤੇ 65 ਸਿਪਾਹੀ ਖਿਡਾਰੀਆਂ ਨੂੰ ਖਿਡਾਰੀਆਂ ਦੇ ਬਣਦੇ ਕੋਟੇ ਰਾਹੀਂ ਪੰਜਾਬ ਪੁਲਿਸ ਵਿਚ ਭਰਤੀ ਕੀਤਾ ਗਿਆ ਹੈ।

(ਅ) ਕੁਮਾਰੀ ਅਵਨੀਤ ਕੌਰ ਸਿੱਧੂ ਦਾ ਬਿਨੈ-ਪੱਤਰ ਰਾਜ ਸਰਕਾਰ ਨੂੰ ਮਿਤੀ 26.09.2007 ਨੂੰ ਪ੍ਰਾਪਤ ਹੋਇਆ ਹੈ, ਜਿਸ ਵਿਚ ਉਸ ਨੇ ਰਾਜ ਸਰਕਾਰ ਦੀ ਖਿਡਾਰੀਆਂ ਦੀ ਭਰਤੀ ਸਬੰਧੀ ਪਾਲਿਸੀ ਅਨੁਸਾਰ ਪੰਜਾਬ ਪੁਲਿਸ ਵਿਚ ਡੀ.ਐਸ.ਪੀ. ਸਪੋਰਟਸ ਕੋਟੇ ਵਿਚ ਭਰਤੀ ਕਰਨ ਲਈ ਬੇਨਤੀ ਕੀਤੀ ਹੈ।

ਕਿਉਂ ਜੋ ਪੰਜਾਬ ਪੁਲਿਸ ਵਿਚ ਡੀ.ਐਸ.ਪੀ. ਦੀ ਸਪੋਰਟਸ ਕੋਟੇ ਦੀ ਕੋਈ ਵੀ ਆਸਾਮੀ ਖਾਲੀ ਨਹੀਂ ਹੈ, ਇਸ ਲਈ ਮਿਸ ਅਵਨੀਤ ਕੌਰ ਸਿੱਧੂ ਦਾ ਨਾਂ ਸਪੋਰਟਸ ਕੋਟੇ ਦੀ ਡੀ.ਐਸ.ਪੀ. ਦੀ ਆਸਾਮੀ ਲਈ ਵਿਚਾਰਨਾ ਸੰਭਵ ਨਹੀਂ ਹੈ ਜੀ।

---

## ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀ, ਬਠਿੰਡਾ ਦੀਆਂ ਮੀਟਿੰਗਾਂ

*1102 (ਸੀ.ਯੂ.). ਸਰਦਾਰ ਮੱਖਣ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ, ਜਿਨ੍ਹਾਂ ਦਾ ਜਨਤਾ ਦੀਆਂ ਸ਼ਿਕਾਇਤਾਂ ਦਾ ਨਿਪਟਾਰਾ ਕਰਨ ਲਈ ਗਠਨ ਕੀਤਾ ਜਾਂਦਾ ਹੈ, ਦੀਆਂ ਬੈਠਕਾਂ ਕਰਨ ਲਈ ਕੋਈ ਸਮਾਂ ਸੀਮਾ ਨਿਧਾਰਿਤ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਕੀ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀ, ਬਠਿੰਡਾ ਦੀਆਂ ਬੈਠਕਾਂ ਨਿਰਧਾਰਿਤ ਸਮੇਂ ਤੇ ਨਿਯਮਿਤ ਰੂਪ ਵਿਚ ਕੀਤੀਆਂ ਜਾ ਰਹੀਆਂ ਹਨ, ਜੇਕਰ ਅਜਿਹਾ ਹੋਵੇ ਤਾਂ ਪਿਛਲੇ ਦੋ ਸਾਲਾਂ ਦੌਰਾਨ ਇਸ ਦੁਆਰਾ ਕੀਤੀਆਂ ਗਈਆਂ ਬੈਠਕਾਂ ਦੇ ਵੇਰਵੇ ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਹਾਂ ਜੀ। ਪੰਜਾਬ ਸਰਕਾਰ ਦੀ ਅਧਿਸੂਚਨਾ ਨੰਬਰ 2/37/07-5ਸਿ.ਨਿ./9057 ਮਿਤੀ 11.6.07 ਅਨੁਸਾਰ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਦੀ ਮੀਟਿੰਗ ਹਰ ਮਹੀਨੇ ਦੀ 12 ਤਾਰੀਖ ਤੋਂ ਪਹਿਲਾਂ-ਪਹਿਲਾਂ ਕਰਨੀ ਚਾਹੀਦੀ ਹੈ।

[ ਮੁੱਖ ਮੰਤਰੀ ]

(ਅ) ਪਿਛਲੇ ਦੋ ਸਾਲਾਂ ਦੌਰਾਨ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ, ਬਠਿੰਡਾ ਦੀਆਂ ਦੋ ਮੀਟਿੰਗਾਂ ਹੋਈਆਂ ਹਨ।

---

## ਬੀ.ਡੀ.ਓ. ਦੁਆਰਾ ਗਰਾਂਟ ਦੀ ਗਲਤ ਵਰਤੋਂ

*1109 (ਸੀ.ਯੂ.). **ਕੈਪਟਨ ਬਲਬੀਰ ਸਿੰਘ ਬਾਠ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਸੱਚ ਹੈ ਕਿ ਮਹੀਨਾ ਅਗਸਤ, 2007 ਵਿਚ ਸ਼੍ਰੀ ਹਰਜਿੰਦਰ ਸਿੰਘ ਸੰਧੂ, ਬੀ.ਡੀ.ਪੀ.ਓ. ਅਤੇ ਸ਼੍ਰੀ ਦਿਆਲ ਸਿੰਘ, ਪੰਚਾਇਤ ਸਕੱਤਰ ਨੇ ਆਪਸ ਵਿਚ ਮਿਲ ਕੇ ਬਲਾਕ ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ ਵਿਚ ਪੈਂਦੇ ਪਿੰਡ ਖਵਾਜ਼ਾ ਵਰਦੱਗ ਦੇ ਵਿਕਾਸ ਵਾਸਤੇ 27 ਲੱਖ ਰੁਪਏ ਦੀ ਗਰਾਂਟ ਸਰਕਾਰੀ ਖਜ਼ਾਨੇ ਵਿਚੋਂ ਕਢਾਈ ਸੀ,

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਇਹ ਗਰਾਂਟ ਜਿਸ ਮੰਤਵ ਲਈ ਕਢਵਾਈ ਗਈ ਸੀ ਉਸ ਲਈ ਖਰਚੀ ਗਈ ਸੀ, ਜੇਕਰ ਨਹੀਂ ਤਾਂ ਉਕਤ ਅਧਿਕਾਰੀ/ਕਰਮਚਾਰੀ ਦੇ ਖਿਲਾਫ ਕੀ ਕਾਰਵਾਈ ਕੀਤੀ ਗਈ ਹੈ, ਵੇਰਵੇ ਸਹਿਤ ਦੱਸਿਆ ਜਾਵੇ ;

(ੲ) ਕੀ ਇਹ ਵੀ ਸੱਚ ਹੈ ਕਿ ਸ਼੍ਰੀ ਦਿਆਲ ਸਿੰਘ, ਪੰਚਾਇਤ ਸਕੱਤਰ ਨੂੰ ਸਿਰਫ ਇਹੀ ਗਰਾਂਟ ਡਰਾਅ ਕਰਵਾਉਣ ਲਈ ਹੀ ਬਲਾਕ ਭਿੱਖੀਵਿੰਡ ਤੋਂ ਬਦਲ ਕੇ ਬਲਾਕ ਡੇਰਾ ਬਾਬਾ ਨਾਨਕ ਵਿਚ ਬਤੌਰ ਪ੍ਰਬੰਧਕ, ਗ੍ਰਾਮ ਪੰਚਾਇਤ ਖਵਾਜ਼ਾ ਵਰਦੱਗ ਤਾਇਨਾਤ ਕੀਤਾ ਗਿਆ ਸੀ ਅਤੇ ਗਰਾਂਟ ਡਰਾਅ ਕਰਾਉਣ ਉਪਰੰਤ ਉਸ ਨੂੰ ਫਿਰ ਵਾਪਸ ਬਲਾਕ ਭਿੱਖੀਵਿੰਡ ਵਿਚ ਭੇਜ ਦਿੱਤਾ ਗਿਆ ਸੀ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ,

(ੳ) ਨਹੀਂ ਜੀ।

(ਅ) ਨਹੀਂ ਜੀ।

(ੲ) ਨਹੀਂ ਜੀ। ਸ਼੍ਰੀ ਦਿਆਲ ਸਿੰਘ, ਪੰਚਾਇਤ ਸਕੱਤਰ ਨੂੰ ਗਰਾਮ ਪੰਚਾਇਤ ਖਵਾਜ਼ਾ ਵਰਦੱਗ ਵਿਖੇ ਬਤੌਰ ਪ੍ਰਬੰਧਕ ਨਹੀਂ ਲਗਾਇਆ ਗਿਆ।

---

# APPENDIX
# TO
# ANNEXURE
# TO
# PUNJAB VIDHAN SABHA DEBATES

*Saturday, the 11th July, 2009*

**Vol. VII – No. 7**

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਤਰਨ ਤਾਰਨ ਵਿਖੇ ਦਫਤਰਾਂ ਵਿੱਚ ਆਸਾਮੀਆਂ ਦੀ ਸਿਰਜਣਾ

*984 (ਸੀ.ਯੂ.). ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2006 ਵਿਚ ਤਰਨ ਤਾਰਨ ਨੂੰ ਜ਼ਿਲ੍ਹਾ ਬਣਾਉਣ ਤੋਂ ਬਾਅਦ ਜ਼ਿਲ੍ਹਾ ਪੱਧਰ ਦੇ ਦਫ਼ਤਰਾਂ ਵਿਚ ਸਿਰਜਿਤ ਕੀਤੀਆਂ ਗਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਬਾਕੀ ਰਹਿੰਦੀਆਂ ਆਸਾਮੀਆਂ ਦੀ ਸਿਰਜਨਾ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਲੋੜੀਂਦੀ ਸੂਚਨਾ ਅਨੁਲੱਗ "ੳ" ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਅਨੁਲੱਗ "ੳ"

1. ਖੁਰਾਕ ਕੇ ਸਿਵਲ ਸਪਲਾਈ ਅਤੇ ਖਪਤਕਾਰ ਮਾਮਲੇ ਵਿਭਾਗ

ਸਾਲ 2006 ਵਿਚ ਜਦੋਂ ਤਰਨ ਤਾਰਨ ਜ਼ਿਲ੍ਹਾ ਹੋਂਦ ਵਿਚ ਆਇਆ ਸੀ ਤਾਂ ਇਕ ਆਸਾਮੀ ਜ਼ਿਲ੍ਹਾ ਕੰਟਰੋਲਰ, ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਦੀ ਰਚਨਾ ਕੀਤੀ ਗਈ ਸੀ। ਜਿਹੜੀਆਂ ਆਸਾਮੀਆਂ ਦੀ ਹੋਰ ਰਚਨਾ ਕਰਨ ਦੀ ਲੋੜ ਹੈ ਉਨ੍ਹਾਂ ਸਬੰਧੀ ਕੇਸ ਸਰਕਾਰ ਦੇ ਵਿਚਾਰ ਅਧੀਨ ਹੈ।

2. ਰੱਖਿਆ ਸੇਵਾਵਾਂ ਭਲਾਈ ਵਿਭਾਗ

ਰੱਖਿਆ ਸੇਵਾਵਾਂ ਭਲਾਈ ਵਿਭਾਗ ਵਿਚ ਜ਼ਿਲ੍ਹਾ ਤਰਨ ਤਾਰਨ ਲਈ ਜ਼ਿਲ੍ਹਾ ਪੱਧਰ ਤੇ ਕੁੱਲ ਅੱਠ (08) ਆਸਾਮੀਆਂ ਦੀ ਰਚਨਾ ਕੀਤੀ ਗਈ ਹੈ। ਜ਼ਿਲ੍ਹਾ ਤਰਨ ਤਾਰਨ ਲਈ ਇਸ ਵਿਭਾਗ ਦੀ ਬਾਕੀ ਰਹਿੰਦੀ ਇਕ ਜ਼ਿਲ੍ਹਾ ਸੈਨਿਕ ਭਲਾਈ ਅਫਸਰ ਦੀ ਆਸਾਮੀ ਦੀ

ਸਿਰਜਨਾ ਕਰਨ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

3. ਚੌਕਸੀ ਵਿਭਾਗ

ਸਾਲ 2006 ਵਿਚ ਤਰਨ ਤਾਰਨ ਨੂੰ ਜ਼ਿਲ੍ਹਾ ਬਣਾਉਣ ਤੋਂ ਬਾਅਦ ਤਰਨ ਤਾਰਨ ਵਿਖੇ ਵਿਜੀਲੈਂਸ ਬਿਊਰੋ ਦੀ ਯੂਨਿਟ ਸਥਾਪਤ ਕਰਨ ਲਈ 12 ਆਸਾਮੀਆਂ ਦੀ ਰਚਨਾ ਕੀਤੀ ਗਈ ਸੀ। ਇਸ ਸਮੇਂ ਵਿਜੀਲੈਂਸ ਬਿਊਰੋ ਯੂਨਿਟ ਤਰਨ ਤਾਰਨ ਦੀ ਕੋਈ ਆਸਾਮੀ ਅਜਿਹੀ ਨਹੀਂ ਹੈ, ਜਿਸ ਦੀ ਸਿਰਜਨਾ ਕਰਵਾਉਣ ਦੀ ਲੋੜ ਹੋਵੇ।

4. ਪ੍ਰਸੋਨਲ ਵਿਭਾਗ

ਸਾਲ 2006 ਵਿਚ ਤਰਨ ਤਾਰਨ ਜ਼ਿਲ੍ਹਾ ਹੋਂਦ ਵਿਚ ਆਉਣ ਕਾਰਨ ਪ੍ਰਸੋਨਲ ਵਿਭਾਗ ਵਲੋਂ ਇਕ ਡਿਪਟੀ ਕਮਿਸ਼ਨਰ, ਇਕ ਵਧੀਕ ਡਿਪਟੀ ਕਮਿਸ਼ਨਰ, ਇਕ ਸਹਾਇਕ ਕਮਿਸ਼ਨਰ (ਜਨਰਲ), ਵਧੀਕ ਕਮਿਸ਼ਨਰ (ਗਰੀਵੈਂਸਿਜ਼), ਇਕ ਜ਼ਿਲ੍ਹਾ ਟਰਾਂਸਪੋਰਟ ਅਫਸਰ ਅਤੇ ਇਕ ਕਾਰਜਕਾਰੀ ਮੈਜਿਸਟਰੇਟ ਦੀਆਂ ਆਸਾਮੀਆਂ ਦੀ ਰਚਨਾ ਕੀਤੀ ਗਈ ਹੈ। ਕਾਰਜਕਾਰੀ ਮੈਜਿਸਟਰੇਟ ਦੀ ਆਸਾਮੀ ਨੂੰ ਰੋਕ ਵਿਚ ਰੱਖ ਕੇ ਪ੍ਰਸੋਨਲ ਵਿਭਾਗ ਵੱਲੋਂ ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਦੀ ਆਸਾਮੀ ਦੀ ਰਚਨਾ ਕੀਤੀ ਗਈ ਸੀ।

5. ਮਾਲ ਵਿਭਾਗ

ਡਿਪਟੀ ਕਮਿਸ਼ਨਰ, ਤਰਨ ਤਾਰਨ ਦੇ ਦਫਤਰ ਵਿਚ ਸਿਰਜਿਤ ਕੀਤੀਆਂ ਗਈਆਂ ਆਸਾਮੀਆਂ ਦੀ ਕੁੱਲ ਗਿਣਤੀ 134 ਹੈ। ਇਨ੍ਹਾਂ ਆਸਾਮੀਆਂ ਤੋਂ ਇਲਾਵਾ ਡਿਪਟੀ ਕਮਿਸ਼ਨਰ, ਤਰਨ ਤਾਰਨ ਦੇ ਦਫਤਰ ਵਿਚ ਹੋਰ ਆਸਾਮੀਆਂ ਦੀ ਸਿਰਜਨਾ ਕਰਨੀ ਬਾਕੀ ਨਹੀਂ ਹੈ।

6. ਖੇਤੀਬਾੜੀ ਵਿਭਾਗ

ਖੇਤੀਬਾੜੀ ਵਿਭਾਗ ਵਿਚ ਜ਼ਿਲ੍ਹਾ ਤਰਨ ਤਾਰਨ ਹੋਂਦ ਵਿਚ ਆਉਣ ਸਮੇਂ ਮਾਲ ਵਿਭਾਗ ਰਾਹੀਂ ਇੱਕ ਆਸਾਮੀ ਮੁੱਖ ਖੇਤੀਬਾੜੀ ਅਫਸਰ ਅਤੇ ਇੱਕ ਆਸਾਮੀ ਡਿਪਟੀ ਡਾਇਰੈਕਟਰ ਬਾਗਬਾਨੀ ਦੀ ਹੀ ਰਚਨਾ ਕੀਤੀ ਗਈ ਹੈ। ਬਾਕੀ ਸਟਾਫ ਦੀ ਤਾਇਨਾਤੀ ਅੰਦਰੂਨੀ ਪ੍ਰਬੰਧ ਰਾਹੀਂ ਕੀਤੀ ਗਈ ਹੈ।

7. ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ

ਸਾਲ 2006 ਵਿਚ ਤਰਨ ਤਾਰਨ ਨੂੰ ਜ਼ਿਲ੍ਹਾ ਬਣਾਉਣ ਤੋਂ ਬਾਅਦ ਜ਼ਿਲ੍ਹਾ ਪੱਧਰ ਤੇ ਜ਼ਿਲ੍ਹਾ ਸਮਾਜਿਕ ਸੁਰੱਖਿਆ ਦਫਤਰ ਵਿਚ 9 ਆਸਾਮੀਆਂ ਅਤੇ ਜ਼ਿਲ੍ਹਾ ਪ੍ਰੋਗਰਾਮ ਅਫਸਰ ਦੇ ਦਫਤਰ ਵਿਚ 6 ਆਸਾਮੀਆਂ (ਕੁੱਲ 15 ਆਸਾਮੀਆਂ) ਸਿਰਜਿਤ ਕੀਤੀਆਂ ਗਈਆਂ ਹਨ। ਹੋਰ ਨਵੀਆਂ ਆਸਾਮੀਆਂ ਦੀ ਸਿਰਜਨਾ ਕਰਨ ਲਈ ਕੋਈ ਤਜਵੀਜ਼ ਨਹੀਂ ਹੈ।

## 8. ਸਿਹਤ ਤੇ ਪਰਿਵਾਰ ਭਲਾਈ ਵਿਭਾਗ

ਸਾਲ 2006 ਵਿਚ ਜ਼ਿਲ੍ਹਾ ਤਰਨ ਤਾਰਨ ਦੀ ਰਚਨਾ ਕਰਨ ਸਮੇਂ ਨਾਲ ਹੀ ਅਲੱਗ-ਅਲੱਗ ਕੈਟਾਗਰੀਆਂ ਦੀਆਂ 11 ਆਸਾਮੀਆਂ ਦੀ ਰਚਨਾ ਮਾਲ ਵਿਭਾਗ, ਪੰਜਾਬ ਵੱਲੋਂ ਕੀਤੀ ਗਈ ਸੀ। ਉਸ ਉਪਰੰਤ ਨਵੇਂ ਰਚੇ ਜ਼ਿਲ੍ਹੇ ਲਈ ਬਾਕੀ ਰਹਿੰਦੀਆਂ ਵੱਖ-ਵੱਖ ਕੈਟਾਗਰੀਆਂ ਦੀਆਂ 40 ਆਸਾਮੀਆਂ ਦੀ ਰਚਨਾ ਕਰਨ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

## 9. ਸਕੂਲ ਸਿੱਖਿਆ ਵਿਭਾਗ

ਮਿਤੀ 16.06.2006 ਤੋਂ ਜ਼ਿਲ੍ਹਾ ਸਿੱਖਿਆ ਅਫਸਰ (ਸੈ.ਸਿ.) ਦੀ ਇੱਕ ਪੋਸਟ ਅਤੇ ਜ਼ਿਲ੍ਹਾ ਸਿੱਖਿਆ ਅਫਸਰ (ਐਲੀਮੈਂਟਰੀ ਸਿੱਖਿਆ) ਦੀ ਇਕ ਪੋਸਟ ਅਤੇ ਉਪ ਜ਼ਿਲ੍ਹਾ ਸਿੱਖਿਆ ਅਫਸਰਾਂ ਦੀਆਂ ਦੋ-ਦੋ ਪੋਸਟਾਂ ਦੀ ਰਚਨਾ ਕੀਤੀ ਗਈ ਹੈ।

## 10. ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ

ਸਾਲ 2006 ਵਿਚ ਤਰਨ ਤਾਰਨ ਜ਼ਿਲ੍ਹਾ ਹੋਂਦ ਵਿਚ ਆਉਣ ਤੋਂ ਬਾਅਦ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਦੇ ਜ਼ਿਲ੍ਹਾ ਪੱਧਰ ਦੇ ਦਫਤਰ ਵਿਚ 3 ਆਸਾਮੀਆਂ, ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ, ਸਕੱਤਰ, ਜ਼ਿਲ੍ਹਾ ਪ੍ਰੀਸ਼ਦ-ਕਮ-ਡਿਪਟੀ ਚੀਫ ਐਗਜ਼ੀਕਿਊਟਿਵ ਅਫਸਰ ਅਤੇ ਵਿਕਾਸ ਅਫਸਰ (ਇਸਤਰੀ ਪ੍ਰੋਗਰਾਮ) ਦੀ ਸਿਰਜਨਾ ਕੀਤੀ ਗਈ ਸੀ। ਜਿਥੋਂ ਤਕ ਬਾਕੀ ਰਹਿੰਦੀਆਂ ਆਸਾਮੀਆਂ ਦੀ ਸਿਰਜਨਾ ਦਾ ਸਬੰਧ ਹੈ, ਇਸ ਸਬੰਧੀ ਵਿੱਤ ਵਿਭਾਗ ਵੱਲੋਂ ਸਲਾਹ ਦਿੱਤੀ ਗਈ ਸੀ ਕਿ ਵਿਭਾਗ ਵਿੱਚ ਪੋਸਟਾਂ ਦੀ ਰੀਸਟਰਕਚਰਿੰਗ ਸਬੰਧੀ ਕਾਰਵਾਈ ਕਰਦੇ ਹੋਏ ਵਾਧੂ ਸਟਾਫ ਨੂੰ ਅੰਦਰੂਨੀ ਪ੍ਰਬੰਧ ਰਾਹੀਂ ਨਵੇਂ ਜ਼ਿਲ੍ਹਿਆਂ ਵਿਚ ਸ਼ਿਫਟ ਕੀਤਾ ਜਾਵੇ ਅਤੇ ਉਸ ਤੋਂ ਉਪਰੰਤ ਘੱਟ ਤੋਂ ਘੱਟ ਪੋਸਟਾਂ ਆਊਟ ਸੋਰਸਿੰਗ ਰਾਹੀਂ ਭਰਨ ਲਈ ਤਜਵੀਜ਼ ਵਿੱਤ ਵਿਭਾਗ ਨੂੰ ਭੇਜੀ ਜਾਵੇ। ਵਿੱਤ ਵਿਭਾਗ ਵੱਲੋਂ ਦਿੱਤੀ ਸਲਾਹ ਅਨੁਸਾਰ ਵਿਭਾਗ ਵੱਲੋਂ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ।

## 11. ਖੇਡਾਂ ਤੇ ਯੁਵਕ ਸੇਵਾਵਾਂ ਵਿਭਾਗ

ਤਰਨ ਤਾਰਨ ਜ਼ਿਲ੍ਹਾ ਬਣਨ ਉਪਰੰਤ ਜ਼ਿਲ੍ਹਾ ਪੱਧਰ ਤੇ ਕੋਈ ਵੀ ਆਸਾਮੀ ਸਰਕਾਰ ਵਲੋਂ ਸਿਰਜਤ ਨਹੀਂ ਕੀਤੀ ਗਈ। ਸਰਕਾਰ ਵਲੋਂ ਜ਼ਿਲ੍ਹਾ ਪੱਧਰ ਦੀਆਂ ਆਸਾਮੀਆਂ ਰਚਨ ਹਿੱਤ ਕਾਰਵਾਈ ਕੀਤੀ ਜਾ ਰਹੀ ਹੈ।

## 12. ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਵਿਭਾਗ

ਵਿਭਾਗ ਵੱਲੋਂ ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਵਿਭਾਗ ਦੀਆਂ ਆਸਾਮੀਆਂ ਰੀਸਟਰਕਚਰਿੰਗ ਕਰਵਾਉਣ ਲਈ ਪ੍ਰਸੋਨਲ ਵਿਭਾਗ ਨੂੰ ਇਸ ਸਬੰਧੀ

ਮੀਟਿੰਗ ਕਰਵਾਉਣ ਲਈ ਤਜਵੀਜ਼ ਭੇਜੀ ਹੋਈ ਹੈ ਪਰ ਪ੍ਰਸੋਨਲ ਵਿਭਾਗ ਵੱਲੋਂ ਅਜੇ ਤੱਕ ਇਸ ਸਬੰਧੀ ਮੀਟਿੰਗ ਨਹੀਂ ਕਰਵਾਈ ਗਈ ਹੈ, ਜਿਸ ਕਾਰਨ ਅਜੇ ਤੱਕ ਜ਼ਿਲ੍ਹਾ ਤਰਨ ਤਾਰਨ ਲਈ ਆਸਾਮੀਆਂ ਦੀ ਰਚਨਾ ਨਹੀਂ ਕੀਤੀ ਜਾ ਸਕੀ ਹੈ।

13. ਉਦਯੋਗ ਤੇ ਕਮਰਸ ਵਿਭਾਗ

ਹੁਣ ਤੱਕ ਤਰਨ ਤਾਰਨ ਜ਼ਿਲ੍ਹੇ ਲਈ ਸਥਾਪਤ ਕੀਤੇ ਉਦਯੋਗ ਵਿਭਾਗ ਨਾਲ ਸਬੰਧਤ ਜ਼ਿਲ੍ਹਾ ਉਦਯੋਗ ਕੇਂਦਰ ਦੇ ਦਫਤਰ ਲਈ ਕੋਈ ਆਸਾਮੀ ਸਥਾਪਿਤ ਨਹੀਂ ਕੀਤੀ ਗਈ ਹੈ। ਜ਼ਿਲ੍ਹਾ ਉਦਯੋਗ ਕੇਂਦਰ ਤਰਨ ਤਾਰਨ ਅਤੇ ਰੋਪੜ ਲਈ ਨਵੀਆਂ ਆਸਾਮੀਆਂ ਸਿਰਜਤ ਕਰਨ ਲਈ ਆਫੀਸਰਜ਼ ਸਬ ਕਮੇਟੀ ਦੀ ਮਿਤੀ 21.07.2006 ਨੂੰ ਹੋਈ ਮੀਟਿੰਗ ਵਿਚ ਜ਼ਿਲ੍ਹਾ ਉਦਯੋਗ ਕੇਂਦਰ, ਤਰਨ ਤਾਰਨ ਅਤੇ ਜ਼ਿਲ੍ਹਾ ਉਦਯੋਗ ਕੇਂਦਰ, ਰੋਪੜ ਲਈ ਨਵੀਆਂ ਆਸਾਮੀਆਂ ਸਿਰਜਨ ਲਈ ਪ੍ਰਵਾਨਗੀ ਦੇ ਦਿੱਤੀ ਗਈ ਸੀ। ਇਸ ਉਪਰੰਤ ਇਹ ਮਾਮਲਾ ਕੈਬਨਿਟ ਸਬ ਕਮੇਟੀ ਕੋਲ ਪੇਸ਼ ਕਰਨ ਲਈ ਵਿੱਤ ਵਿਭਾਗ ਨੂੰ ਪੇਸ਼ ਕੀਤਾ ਗਿਆ ਸੀ ਅਤੇ ਉਨ੍ਹਾਂ ਵੱਲੋਂ ਸਲਾਹ ਦਿੱਤੀ ਗਈ ਹੈ ਕਿ ਜ਼ਿਲ੍ਹਾ ਰੋਪੜ ਅਤੇ ਤਰਨ ਤਾਰਨ ਦਾ ਕਾਰਜ ਨੇੜੇ ਦੇ ਜਨਰਲ ਮੈਨੇਜਰ, ਜ਼ਿਲ੍ਹਾ ਉਦਯੋਗ ਕੇਂਦਰ ਨੂੰ ਸੌਂਪ ਦਿੱਤਾ ਜਾਵੇ।

14. ਆਬਕਾਰੀ ਤੇ ਕਰ ਵਿਭਾਗ

ਤਰਨ ਤਾਰਨ ਜ਼ਿਲ੍ਹੇ ਵਿਚ ਕਿਸੇ ਵੀ ਕੈਟਾਗਰੀ ਦੀ ਆਸਾਮੀ ਸੁਰਜੀਤ ਨਹੀਂ ਕੀਤੀ ਗਈ। ਸਿਰਫ ਇੱਕ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ ਅਤੇ ਦੋ ਆਬਕਾਰੀ ਤੇ ਕਰ ਅਫਸਰ ਆਰਜੀ ਆਸਾਮੀ ਤੇ ਤੈਨਾਤ ਕੀਤੇ ਗਏ ਹਨ ਜਿਨ੍ਹਾਂ ਦੀ ਪ੍ਰਵਾਨਗੀ ਹਰ ਵਿੱਤੀ ਸਾਲ ਦੌਰਾਨ ਸਰਕਾਰ ਪਾਸੋਂ ਲਈ ਜਾਂਦੀ ਹੈ। ਨਵੀਆਂ ਆਸਾਮੀਆਂ ਦੀ ਰਚਨਾ ਲਈ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ।

15. ਸਹਿਕਾਰਤਾ ਵਿਭਾਗ

16. ਉਚੇਰੀ ਸਿੱਖਿਆ ਵਿਭਾਗ

17. ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਵਿਭਾਗ

18. ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ

19. ਸੂਚਨਾ ਤਕਨਾਲੋਜੀ ਵਿਭਾਗ

20. ਸ਼ਿਕਾਇਤ ਨਿਵਾਰਨ ਵਿਭਾਗ

21. ਛਪਾਈ ਤੇ ਲਿਖਣ ਸਮੱਗਰੀ ਵਿਭਾਗ

22. ਮੈਡੀਕਲ ਸਿੱਖਿਆ ਅਤੇ ਖੋਜ ਵਿਭਾਗ

23. ਯਾਤਰਾ ਤੇ ਸਭਿਆਚਾਰਕ ਮਾਮਲੇ ਵਿਭਾਗ

24. ਸਿੰਚਾਈ ਵਿਭਾਗ

25. ਰੋਜ਼ਗਾਰ ਉਤਪਤੀ ਤੇ ਟਰੇਨਿੰਗ ਵਿਭਾਗ

26. ਸਥਾਨਕ ਸਰਕਾਰ ਵਿਭਾਗ

27. ਸਾਇੰਸ ਤਕਨੀਕ, ਵਾਤਾਵਰਣ ਤੇ ਗੈਰ ਰਵਾਇਤੀ ਊਰਜਾ ਵਿਭਾਗ

28. ਜਲ ਸਪਲਾਈ ਤੇ ਸੈਨੀਟੇਸ਼ਨ ਵਿਭਾਗ

29. ਕਿਰਤ ਵਿਭਾਗ

30. ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ

31. ਬਿਜਲੀ ਵਿਭਾਗ

32. ਲੋਕ ਨਿਰਮਾਣ ਵਿਭਾਗ (ਭ ਤੇ ਮ)

ਉਪਰੋਕਤ ਲੜੀ ਨੰ: 15 ਤੋਂ ਲੜੀ ਨੰ: 32 ਤੱਕ ਦੇ ਵਿਭਾਗਾਂ ਵੱਲੋਂ ਤਰਨ ਤਾਰਨ ਜ਼ਿਲ੍ਹਾ ਬਣਨ ਤੋਂ ਬਾਅਦ ਇਸ ਜ਼ਿਲ੍ਹੇ ਵਿਚ ਕਿਸੇ ਵੀ ਆਸਾਮੀ ਦੀ ਸਿਰਜਨਾ ਨਹੀਂ ਕੀਤੀ ਗਈ ਹੈ ਅਤੇ ਨਾ ਹੀ ਨਵੀਆਂ ਆਸਾਮੀਆਂ ਦੀ ਸਿਰਜਨਾ ਕਰਨ ਦੀ ਤਜਵੀਜ਼ ਹੈ। ਦਫਤਰ ਦਾ ਕੰਮ ਅੰਦਰੂਨੀ ਪ੍ਰਬੰਧਾਂ ਰਾਹੀਂ ਚਲਾਇਆ ਜਾ ਰਿਹਾ ਹੈ।

---

## ਪੁਲਿਸ ਦੁਆਰਾ ਸਰਕਾਰੀ ਇਮਾਰਤਾਂ ਤੇ ਕਬਜ਼ਾ

*1036 (ਸੀ.ਯੂ.). **ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਜ਼ਿਲ੍ਹਾ ਲੁਧਿਆਣਾ ਵਿਚ ਪੁਲਿਸ ਵਿਭਾਗ ਦੁਆਰਾ ਅਣ ਅਧਿਕਾਰਤ ਤੌਰ ਤੇ ਕਬਜ਼ਾ ਕੀਤੀਆਂ ਗਈਆਂ ਸਰਕਾਰੀ ਇਮਾਰਤਾਂ ਦੇ ਵੇਰਵੇ ਕੀ ਹਨ ;

(ਅ) ਇਨ੍ਹਾਂ ਇਮਾਰਤਾਂ ਨੂੰ ਖਾਲੀ ਕਰਵਾਉਣ ਲਈ ਸਰਕਾਰ ਦੁਆਰਾ ਚੁੱਕੇ ਗਏ ਕਦਮਾਂ ਦੇ ਵੇਰਵੇ ਕੀ ਹਨ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਸਬੰਧਤ ਇਮਾਰਤਾਂ ਦਾ ਵੇਰਵਾ ਹੇਠਾਂ ਅਨੁਸਾਰ ਹੈ :-

1. ਪੀ.ਡਬਲਯੂ.ਡੀ. ਗੈਸਟ ਹਾਊਸ, ਰਾਣੀ ਝਾਂਸੀ ਰੋਡ, ਲੁਧਿਆਣਾ

2. ਪੀ.ਡਬਲਯੂ.ਡੀ. ਰੈਸਟ ਹਾਊਸ, ਜਗਰਾਉਂ

3. ਉਪ ਮੰਡਲ ਇੰਜੀਨੀਅਰ ਦੀ ਸਰਕਾਰੀ ਰਿਹਾਇਸ਼, ਜਗਰਾਉਂ
4. ਜੂਨੀਅਰ ਇੰਜੀਨੀਅਰ ਦੀ ਸਰਕਾਰੀ ਰਿਹਾਇਸ਼, ਜਗਰਾਉਂ
5. ਓਲਡ ਜੀ.ਟੀ. ਰੋਡ ਮਿਲਰਗੰਜ, ਲੁਧਿਆਣਾ

(ਅ) ਉਪਰੋਕਤ ਲੜੀ ਨੰ: 1 ਇਮਾਰਤ ਨੂੰ ਖਾਲੀ ਕਰਵਾਉਣ ਦੇ ਸਬੰਧ ਵਿਚ ਇਸ ਵਿਭਾਗ ਵੱਲੋਂ ਮਿਤੀ 12.1.2009 ਨੂੰ ਡਾਇਰੈਕਟਰ ਜਨਰਲ, ਪੰਜਾਬ, ਚੰਡੀਗੜ੍ਹ ਨੂੰ ਪੀ.ਡਬਲਯੂ.ਡੀ. ਰੈਸਟ ਹਾਊਸ ਖਾਲੀ ਕਰਨ ਲਈ ਲਿਖਿਆ ਗਿਆ ਸੀ ਪ੍ਰੰਤੂ ਹਾਲਾਂ ਤੱਕ ਇਹ ਬਿਲਡਿੰਗ ਪੁਲਿਸ ਵਿਭਾਗ ਵੱਲੋਂ ਖਾਲੀ ਨਹੀਂ ਕੀਤੀ ਗਈ। ਬਾਕੀ ਲੜੀ ਨੰ: 2 ਤੋਂ 5 ਤੱਕ ਦੀਆਂ ਇਮਾਰਤਾਂ ਨੂੰ ਖਾਲੀ ਕਰਵਾਉਣ ਲਈ ਕੋਈ ਕਾਰਵਾਈ ਨਹੀਂ ਕੀਤੀ ਗਈ।

———

## ਪੁੱਡਾ ਦੁਆਰਾ ਪਟਿਆਲਾ ਨਜਦੀਕ ਉਸਾਰੀ ਗਈ ਕਲੌਨੀ

*1023 (ਸੀ.ਯੂ.). ਸਰਦਾਰ ਮੱਖਣ ਸਿੰਘ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਹਾਊਸਿੰਗ ਬੋਰਡ ਕਲੌਨੀ, ਪਟਿਆਲਾ ਜਿਸ ਨੂੰ ਪੁੱਡਾ ਨੇ ਉਸਾਰਿਆ ਹੈ, ਉਹ ਪਟਿਆਲਾ ਮਿਉਂਸਿਪਲ ਕਾਰਪੋਰੇਸ਼ਨ ਦੇ ਅੰਦਰ ਪੈਂਦੀ ਹੈ ਜਾਂ ਕਿਸੇ ਪਿੰਡ ਦੀ ਹਦੂਦ ਵਿੱਚ ਆਉਂਦੀ ਹੈ ;

(ਅ) ਅਗਰ ਇਹ ਏਰੀਆ ਕਿਸੇ ਪੇਂਡੂ ਜਾਂ ਸ਼ਹਿਰੀ ਸਥਾਨਕ ਸਰਕਾਰ ਦੇ ਅਧੀਨ ਨਹੀਂ ਪੈਂਦਾ ਤਾਂ ਕ੍ਰਿਪਾ ਕਰਕੇ ਦੱਸਿਆ ਜਾਵੇ ਕਿ ਕੀ ਇਹ ਸੰਭਵ ਹੈ ਕਿ ਕੋਈ ਇਲਾਕਾ ਇਸ ਤਰ੍ਹਾਂ ਪੇਂਡੂ ਜਾਂ ਸ਼ਹਿਰੀ ਸਥਾਨਕ ਸਰਕਾਰ ਦੀ ਨਿਗਰਾਨੀ ਤੋਂ ਬਿਨਾਂ ਵੀ ਹੋ ਸਕਦਾ ਹੈ ?

ਸ਼੍ਰੀ ਮਨੋਰੰਜਨ ਕਾਲੀਆ : (ੳ) ਨਹੀਂ ਜੀ। ਇਹ ਕਲੌਨੀ ਅਰਬਨ ਅਸਟੇਟ ਦਾ ਹਿੱਸਾ ਹੈ ਅਤੇ ਪਿੰਡ ਚੋਰਾ, ਤਵੱਜਲਪੁਰਾ, ਸਾਹਿਬ ਨਗਰ ਉਰਫ ਥੇੜੀ ਅਤੇ ਕਰਹੇੜੀ ਆਦਿ ਪਿੰਡਾਂ ਦੀ ਜ਼ਮੀਨ ਦੇ ਰਕਬੇ ਉਪਰ ਉਸਾਰੀ ਗਈ ਹੈ।

(ਅ) ਇਹ ਏਰੀਆ ਮਿਉਂਸਿਪਲ ਕਾਰਪੋਰੇਸ਼ਨ, ਪਟਿਆਲਾ ਦੀ ਹਦੂਦ ਤੋਂ ਬਾਹਰ ਹੋਣ ਕਾਰਨ ਪੰਜਾਬ ਅਰਬਨ ਪਲਾਨਿੰਗ ਅਤੇ ਡਿਵੈਲਪਮੈਂਟ ਅਥਾਰਿਟੀ ਦੇ ਅਧੀਨ ਆਉਂਦਾ ਹੈ ਅਤੇ ਉਨ੍ਹਾਂ ਵੱਲੋਂ ਹੀ ਇਥੇ ਸਹੂਲਤਾਂ ਮਹੁੱਈਆ ਕਰਵਾਈਆਂ ਜਾ ਰਹੀਆਂ ਹਨ।

———

